


੧ੴ ਸਤਿਗੁਰ ਪ੍ਰਸਾਦਿ ॥

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਨੌਵੀਂ

[ਅੰਗ ੯੭੫ ਤੋਂ ੧੧੧੭ ਤਕ]


*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

ਸੰਪ੍ਰਦਾ ਦਮਦਮੀ ਟਕਸਾਲ






*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ

ਮੋਬਾਈਲ : 98158-35035, 98551-03132, 99149-36036

GURBANI ARTH BHANDAR – Vol. IX
[An annotation of the Sikh Scripture]
*by*
SANT HARI SINGH 'RANDHAWE WALE'

*Published by*
**KHALSA CHARITABLE TRUST (REGD.)**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ ਚਾਹੀਦਾ ਹੈ।*

ਪਹਿਲੀ ਵਾਰ ਅਗਸਤ ੨੦੧੭

**ਭੇਟਾ :**
***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*
**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**
**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**
ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ, ਪੰਜਾਬ (ਭਾਰਤ)

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

## ਰਾਗੁ ਨਟ ਨਾਰਾਇਨ



## ਰਾਗੁ ਮਾਲੀ ਗਉੜਾ

## ਰਾਗੁ ਮਾਰੂ

### ਮਹਲਾ ੧



### ਮਹਲਾ ੩



### ਮਹਲਾ ੪



### ਮਹਲਾ ੫



### ਮਹਲਾ ੯



### ਅਸਟਪਦੀਆ ਮਹਲਾ ੧

## ਰਾਗੁ ਤੁਖਾਰੀ ਛੰਤ

# ਤਤਕਰਾ ਸਾਖੀਆਂ

## ਰਾਗੁ ਨਟ ਨਾਰਾਇਨ



## ਰਾਗੁ ਮਾਰੂ

# ਮੂਲਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ
ਨਾਨਕ ਹੋਸੀ ਭੀ ਸਚੁ ॥੧॥

# ਗੁਰਮੰਤ੍ਰ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ

# ਰਾਗੁ ਨਟ ਨਾਰਾਇਨ

ਪੁਰਾਤਨ ਰਾਗ ਨਟ ਨਾਰਾਇਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੁੱਖ ਰਾਗ ਵਜੋਂ ਉੱਨ੍ਹੀਵੇਂ ਅਸਥਾਨ 'ਤੇ ਅੰਕਿਤ ਕੀਤਾ ਗਿਆ ਹੈ, ਸੋਮੇਸ੍ਵਰ ਸੰਗੀਤ ਦੇ ਮਤ ਅਨੁਸਾਰ ਇਹ ਛੇ ਰਾਗਾਂ ਵਿਚ ਹੈ, ਨਟ, ਬਿਲਾਵਲੁ ਅਤੇ ਕਲਿਆਣ ਦੇ ਮੇਲ ਤੋਂ ਬਣਦਾ ਹੈ, ਸੰਪੂਰਨ ਜਾਤਿ ਦਾ ਰਾਗ ਹੈ, ਸਾਰੇ ਸ਼ੁੱਧ ਸੂਰ ਹਨ, ਕਈ ਇਸ ਨੂੰ ਛੇ ਸੁਰ ਦਾ ਰਾਗ ਦੱਸ ਕੇ ਨਿਸਾਦ ਸੂਰ ਲਾਉਣਾ ਵਰਜਦੇ ਹਨ, ਦਸਮ ਗ੍ਰੰਥ ਵਿਚ ਇਸ ਦਾ ਨਾਮ ਨਟ ਨਾਇਕ ਵੀ ਹਨ, ਜੈਸਾ ਕਿ :

**ਨਟਨਾਇਕ ਸੁੱਧਮਲਾਰ ਬਿਲਾਵਲ...।** *(ਸ੍ਰੀ ਦਸਮ ਗ੍ਰੰਥ)*

ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਨਟ ਰਾਗ ਦੇ ਵਿਚ ਹੀ ਗੁਰੂ ਸਾਹਿਬ ਜੀ ਨੇ ਇਸ ਰਾਗ ਨੂੰ ਲਿਖਿਆ ਹੈ ਅਤੇ ਗੁਰਮਤ ਸੰਗੀਤ ਅਨੁਸਾਰ ਇਹ ਕਮਾਚ ਨਾਟ ਦਾ ਔੜਵ ਸਾੜਵ ਰਾਗ ਹੈ।

**ਅਥਵਾ** ਇਹ ਇਕ ਰਾਗ ਹੈ, ਜੋ ਗੁਰਮਤ ਸੰਗੀਤ ਵਿਚ ਮੇਘ ਦਾ ਪੁੱਤਰ ਹੈ, ਜੈਸਾ ਕਿ :

**ਜਬਲੀਧਰ ਨਟ ਅਉ ਜਲਧਾਰਾ ॥** *(ਅੰਗ ੧੪੩੦)*

ਹੰਮੀਰ ਕਲਯਾਨ ਦੇ ਮੇਲ ਕਰਕੇ ਨਟ ਬਣਦਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਸ਼ਿਵਮਤ, ਕਾਲੀ ਨਾਥ ਮਤ ਵਿਚ ਪੂਰਣ ਸ਼ੁੱਧ ਰਾਗ ਮੰਨਿਆ ਹੈ ਅਤੇ ਰਾਗਾਰਣਵ ਦੇ ਮਤ ਵਿਚ ਨਾਟ ਰਾਗ ਦੀ ਰਾਗਣੀ ਮੰਨੀ ਹੈ ਤੇ ਭਰਤ ਵਿਚ ਦੀਪਕ ਦਾ ਪੁੱਤਰ ਨਟ ਨਾਰਾਇਨ ਮੰਨਿਆ ਹੈ।

**ਅਥਵਾ** ਇਸ ਦੀ ਗਣਨਾ ਰਾਗ ਰਾਗਣੀ ਪੱਧਤੀ ਦੇ ਪ੍ਰਮੁੱਖ ਛੇ ਰਾਗਾਂ ਵਿਚ ਕੀਤੀ ਜਾਂਦੀ ਹੈ, ਪੁਰਾਤਨ ਰਾਗ ਹੋਣ ਕਰਕੇ ਹੀ ਸੰਗੀਤ ਦਰਪਣ ਦੇ ਰਚੇਤਾ ਪੰਡਿਤ ਦਮੋਦਰ ਨੇ ਇਸ ਦੀ ਰਚਨਾ ਪਾਰਬਤੀ ਦੇ ਮੁਖ ਤੋਂ ਮੰਨੀ ਹੈ। ਗੁਰਮਤ ਸੰਗੀਤ ਪਰੰਪਰਾ ਦੇ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਅਧੀਨ ਸ੍ਰੀ ਗੁਰੂ ਰਾਮਦਾਸ ਸਾਹਿਬ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਅੰਕਿਤ ਹੈ। ਦੋਵੇਂ ਮਾਧਿਅਮ ਅਤੇ ਬਾਕੀ ਸੁਰ ਸ਼ੁੱਧ ਲਗਾਉਂਦਿਆਂ ਇਸ ਰਾਗ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਦਾ ਅਲਪ ਪ੍ਰਯੋਗ ਕੀਤਾ ਜਾਂਦਾ ਹੈ। ਇਸ ਦਾ ਵਾਦੀ ਪੰਚਮ, ਸੰਵਾਦੀ ਰਿਸ਼ਭ, ਥਾਟ ਬਿਲਾਵਲ, ਸਮਾਂ ਰਾਤ ਦਾ ਦੂਜਾ ਪਹਿਰ ਅਤੇ ਜਾਤੀ ਸੰਪੂਰਨ ਔੜਵ ਹੈ।

ਆਰੋਹ — ਸ ਮ ਗ ਮ ਰੇ, ਮੇ ਪ ਧ ਨੀ ਸੰ।
ਅਵਰੋਹ — ਸੰ ਧ ਪ ਮੇ ਧ ਪ, ਗ ਮ ਰੇ ਸ।

[ਅੰਗ ੯੭੫]

## ਰਾਗੁ ਨਟਨਾਰਾਇਨ ਮਹਲਾ ੪

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ਓ = ਸਾਰਿਆਂ ਦਾ ਪ੍ਰਕਾਸ਼ਕ, ਜੋ ਸਤਿ = ਤ੍ਰੈਕਾਲ ਅਬਾਧ ਸਰੂਪ, ਨਾਮ = ਸਾਰੇ ਸੰਸਾਰ ਵਿਚ ਪ੍ਰਸਿੱਧ ਹੈ, ਕਰਤਾ = ਸਾਰੀ ਸ੍ਰਿਸ਼ਟੀ ਨੂੰ ਰਚਨ ਵਾਲਾ, ਪੁਰਖੁ = ਸਾਰਿਆਂ ਵਿਚ ਪਰੀਪੂਰਨ,

ਨਿਰਭਉ = ਭੈਅ ਤੋਂ ਰਹਿਤ **ਵਾ:** ਕਲਿਆਣ ਸਰੂਪ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਹਸਤੀ ਵਾਲਾ, ਅਜੂਨੀ = ਅਜਨਮਾ ਸਰੂਪ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਸਭ ਉੱਤੇ ਪ੍ਰਸਾਦਿ = ਕਿਰਪਾ ਕਰਨ ਵਾਲਾ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਸਤਿਗੁਰੂ ਜੀ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਸਰਬ ਸਾਂਝਾ ਉਪਦੇਸ਼ ਬਖ਼ਸ਼ਦੇ ਹਨ।

## ਮੇਰੇ ਮਨ; ਜਪਿ ਅਹਿ ਨਿਸਿ ਨਾਮੁ ਹਰੇ ॥

ਹੇ ਮੇਰੇ ਪਿਆਰੇ ਮਨਾਂ ! ਸਭ ਨੂੰ ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦਾ ਨਾਮ ਅਹਿ = ਦਿਨ ਨਿਸਿ = ਰਾਤ ਜਪਿ = ਜਪਿਆ ਕਰ **ਵਾ:** ਹੇ ਮਨਾਂ ! ਜਿਨ੍ਹਾਂ ਨੇ ਰਾਤ ਦਿਨੇ ਪਰਮੇਸ਼ਰ ਦਾ ਨਾਮ ਜਪਣਾ ਕੀਤਾ ਹੈ।

## ਕੋਟਿ ਕੋਟਿ ਦੋਖ ਬਹੁ ਕੀਨੇ; ਸਭ ਪਰਹਰਿ ਪਾਸਿ ਧਰੇ ॥੧॥ਰਹਾਉ॥

ਉਨ੍ਹਾਂ ਦੇ ਜੋ ਕੋਟਿ = ਕ੍ਰੋੜਾਂ ਜਨਮਾਂ ਵਿਚ ਕੋਟਿ = ਕ੍ਰੋੜਾਂ ਦੋਖ = ਦੋਸ਼ ਬਹੁ = ਬਹੁਤ ਸਾਰੇ ਕੀਨੇ = ਕੀਤੇ ਹੋਏ ਸਨ **ਵਾ:** ਬਹੁਤੇ ਜਨਮਾਂ ਵਿਚ ਕੋਟਾਨ ਕੋਟਿ ਵਾਰ ਸ਼ਬਦ, ਸਪਰਸ਼ ਰੂਪ ਰਸ ਗੰਧ ਆਦਿ ਕਾਰਨਾਂ ਕਰਕੇ ਦੋਖ ਕੀਤੇ ਹੋਏ ਸਨ, ਉਨ੍ਹਾਂ ਨੇ ਉਹ ਸਾਰੇ ਹਰੀ ਨਾਮ ਦੇ ਪਰਹਰਿ = ਪਰਹਾਰ ਕਰਕੇ ਪਾਸਿ = ਪਾਸੇ, ਲਾਂਭੇ ਧਰ ਦਿੱਤੇ ਹਨ **ਵਾ:** ਉਹ ਉਨ੍ਹਾਂ ਨੇ ਪਰਹਰਨ ਕਰਨ ਵਾਲੇ ਭਾਵ ਪਰਮੇਸ਼ਰ ਤੋਂ ਦੂਰ ਕਰਨ ਵਾਲੇ ਸਮਝ ਕੇ ਪਾਸੇ ਧਰ, ਰੱਖ ਦਿੱਤੇ ਹਨ **ਵਾ:** ਜੋ ਇਹ ਸਾਰੇ ਦੋਖ ਸ਼ੁੱਭ ਗੁਣਾਂ ਨੂੰ ਪਰਹਰਿ = ਪਰਹਰਨ, ਨਾਸ਼ ਕਰਨ ਵਾਲੇ ਸਨ, ਉਹ ਉਨ੍ਹਾਂ ਨੇ ਪਾਸੇ ਰੱਖ ਦਿੱਤੇ ਹਨ **ਵਾ:** ਉਹ ਸਾਰੇ ਪਰਹਰਿ = ਤਿਆਗਣੇ ਯੋਗ ਜਾਣ ਕੇ ਗੁਰਮਤ ਦੁਆਰਾ ਦੂਰ ਕਰ ਦਿੱਤੇ ਹਨ॥੧॥ਰਹਾਉ॥

## ਹਰਿ ਹਰਿ ਨਾਮੁ ਜਪਹਿ ਆਰਾਧਹਿ; ਸੇਵਕ ਭਾਇ ਖਰੇ ॥

ਹੇ ਮੇਰੇ ਮਨਾਂ ! ਜਿਹੜੇ ਖਰੇ = ਚੰਗੇ ਸੇਵਕ = ਦਾਸਾ ਭਾਇ = ਭਾਵ ਧਾਰ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਦਿਲ ਦੀ ਭਾਵਨਾ ਨਾਲ ਆਰਾਧਹਿ = ਆਰਾਧਦੇ ਹਨ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਬਾਣੀ ਦੁਆਰਾ ਜਪਹਿ = ਜਪਦੇ ਹਨ **ਵਾ:** ਸੇਵਕ ਭਾਵਨਾ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਮਨ ਕਰਕੇ ਅਰਾਧਦੇ ਤੇ ਬਾਣੀ ਨਾਲ ਜਪਦੇ ਹਨ, ਉਹ ਖਰੇ = ਚੰਗੇ, ਸ੍ਰੇਸ਼ਟ ਜੀਵਨ ਵਾਲੇ ਹੋ ਜਾਂਦੇ ਹਨ। ਅਤੇ

## ਕਿਲਬਿਖ ਦੋਖ ਗਏ ਸਭ ਨੀਕਰਿ; ਜਿਉ ਪਾਨੀ ਮੈਲੁ ਹਰੇ ॥੧॥

ਉਨ੍ਹਾਂ ਦੇ ਚਾਰ ਪ੍ਰਕਾਰ ਦੇ ਕਿਲਬਿਖ = ਪਾਪ ਤੇ ਦੋਖ = ਦੋਸ਼ ਆਦਿ ਇਉਂ ਸਾਰੇ ਹਿਰਦੇ ਵਿੱਚੋਂ ਨੀਕਰਿ = ਨਿਕਲ ਗਏ ਹਨ, ਜਿਉ = ਜਿਵੇਂ ਪਾਣੀ ਮੈਲ ਨੂੰ ਹਰੇ = ਨਾਸ਼, ਦੂਰ ਕਰ ਦਿੰਦਾ ਹੈ **ਵਾ:** ਜਿਵੇਂ ਪਾਣੀ ਸਰੀਰ ਜਾਂ ਬਸਤ੍ਰ ਦੀ ਮੈਲ ਦੂਰ ਕਰ ਦਿੰਦਾ ਹੈ, ਇਸੇ ਪ੍ਰਕਾਰ ਪਰਮੇਸ਼ਰ ਦੇ ਨਾਮ ਰੂਪੀ ਜਲ ਨੇ ਪਾਪਾਂ ਰੂਪ ਮੈਲ ਹਰ ਦਿੱਤੀ ਹੈ **ਵਾ:** ਪ੍ਰੇਮ ਰੂਪੀ ਪਾਣੀ ਨਾਲ ਨਾਮ ਰੂਪੀ ਸਾਬਣ ਲਾ ਕੇ ਸਾਰੀ ਮੈਲ ਨਾਸ਼, ਦੂਰ ਕਰ ਦਿੱਤੀ ਹੈ॥੧॥

## ਖਿਨੁ ਖਿਨੁ, ਨਰੁ ਨਾਰਾਇਨੁ ਗਾਵਹਿ; ਮੁਖਿ ਬੋਲਹਿ ਨਰ ਨਰਹਰੇ ॥

ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਜੋ ਨਰੁ = ਪੁਰਖ ਨਾਰਾਇਨੁ = ਪਰਮੇਸ਼ਰ ਦੇ ਜਸ ਨੂੰ ਕੀਰਤਨ ਰੂਪ ਵਿਚ ਗਾਵਹਿ = ਗਾਉਂਦੇ ਹਨ ਅਤੇ ਜੋ ਨਰ = ਪੁਰਖ ਨਰਹਰੇ = ਪਰਮੇਸ਼ਰ ਦੇ ਨਾਮ ਨੂੰ ਮੁਖਿ = ਮੂੰਹ ਨਾਲ ਬੋਲਹਿ = ਬੋਲਦੇ ਜਪਦੇ ਹਨ।

**ਅਥਵਾ** ਜੋ ਖਿਨ ਖਿਨ ਕਾਲ ਵਿਚ ਨਰੁ = ਨਿਅੰਤਾ ਨਾਰਾਇਨੁ = ਪਰਮੇਸ਼ਰ ਹੈ **ਵਾ:** ਜਿਸ ਪਰਮੇਸ਼ਰ ਦਾ (ਨਰ + ਆਇਨ) ਨਰਾਂ ਨਰਾਂ ਵਿਚ ਆਇਨ = ਘਰ ਹੈ, ਉਸ ਦੇ ਜਸ ਨੂੰ ਜੋ ਪੁਰਖ ਰਾਗ ਵਿਚ ਪਾ ਕੇ ਗਾਉਂਦੇ ਹਨ ਅਤੇ ਮੁਖੋਂ ਇਉਂ ਬੋਲਦੇ ਹਨ ਕਿ ਹੇ ਪਰਮੇਸ਼ਰ! ਤੂੰ ਨਰੁ = ਨਿਅੰਤਾ ਹੈਂ ਅਤੇ ਨਰਾਂ ਅਤੇ ਨਾਰੀਆਂ ਆਦਿ ਸਭ ਦੇ ਅੰਦਰ ਵਿਆਪਕ ਹੈਂ **ਵਾ:** ਹੇ ਨਰਹਰੇ! ਤੂੰ ਸਭ ਨਰ ਨਾਰੀਆਂ ਨੂੰ ਹਰੇ ਭਰੇ ਕਰਨ ਵਾਲਾ ਹੈਂ।

## ਪੰਚ ਦੋਖ ਅਸਾਧ ਨਗਰ ਮਹਿ; ਇਕੁ ਖਿਨੁ ਪਲੁ ਦੂਰਿ ਕਰੇ ॥੨॥

ਉਨ੍ਹਾਂ ਦੇ ਸਰੀਰ ਰੂਪੀ ਨਗਰ ਮਹਿ = ਵਿਚ ਜੋ ਪੰਚ = ਪੰਜ ਦੋਖ = ਦੋਸ਼ (ਸ਼ਬਦ, ਸਪਰਸ਼ ਰੂਪ, ਰਸ, ਗੰਧ) ਅਸਾਧ = ਨਾ ਸਾਧੇ ਜਾਣ ਵਾਲੇ ਸਨ, ਉਹ ਪਰਮੇਸ਼ਰ ਦੇ ਨਾਮ ਨੇ ਇਕ ਖਿਨ = ਛਿਨ ਪਲ ਵਿਚ ਵੀ ਦੂਰਿ = ਨਵਿਰਤ ਕਰ ਦਿੱਤੇ ਹਨ ॥੨॥

## ਵਡਭਾਗੀ ਹਰਿ ਨਾਮੁ ਧਿਆਵਹਿ; ਹਰਿ ਕੇ ਭਗਤ ਹਰੇ ॥

ਜਿਹੜੇ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਹਿ = ਆਰਾਧਦੇ ਹਨ, ਉਨ੍ਹਾਂ ਹਰਿ = ਪਰਮੇਸ਼ਰ ਕੇ = ਦੇ ਭਗਤਾਂ ਦੇ ਆਪਣੇ ਚਿੱਤ ਹਰ ਵਕਤ ਪ੍ਰੇਮ ਕਰਕੇ ਹਰੇ ਭਰੇ ਹਨ ਅਤੇ ਉਹ ਹੋਰਨਾਂ ਦੇ ਤਾਈਂ ਵੀ ਪ੍ਰੇਮ ਦੀ ਲਾਗ ਲਾ ਕੇ ਹਰੇ ਭਰੇ ਕਰਦੇ ਹਨ।

## ਤਿਨ ਕੀ ਸੰਗਤਿ ਦੇਹਿ ਪ੍ਰਭ, ਜਾਚਉ; ਮੈ ਮੂੜ ਮੁਗਧ ਨਿਸਤਰੇ ॥੩॥

ਹੇ ਪ੍ਰਭ = ਪਰਮੇਸ਼ਰ! ਮੈਂ ਆਪ ਜੀ ਦੇ ਪਾਸੋਂ ਇਹੋ ਹੀ ਜਾਚਉ = ਮੰਗਦਾ ਹਾਂ, ਮੈਨੂੰ ਵੀ ਤਿਨ = ਉਨ੍ਹਾਂ ਕੀ = ਦੀ ਸਰੀਰ ਕਰਕੇ ਸੰਗਤ ਬਖ਼ਸ਼ ਦੇਹਿ = ਦੇਣਾ ਕਰ, ਜਿਸ ਕਰਕੇ ਮੈਂ ਵੀ ਸ਼ਾਸਤ੍ਰ ਗਿਆਤ ਵੱਲੋਂ ਮੂੜ = ਮੂਰਖ ਤੇ ਵਿਵਹਾਰਾਂ ਵੱਲੋਂ ਮੁਗਧ = ਬੇਸਮਝ ਇਸ ਨਿਸਤਰੇ = ਪ੍ਰਪੰਚ ਤੋਂ ਤਰ ਜਾਵਾਂ ॥੩॥

## ਕ੍ਰਿਪਾ ਕ੍ਰਿਪਾ ਧਾਰਿ ਜਗਜੀਵਨ; ਰਖਿ ਲੇਵਹੁ ਸਰਨਿ ਪਰੇ ॥

ਹੇ ਸਾਰੇ ਜਗ = ਜਗਤ ਦੇ ਜੀਵਨ ਰੂਪ ਚੇਤਨ ਸਰੂਪ ਪਰਮੇਸ਼ਰ! ਜਿਵੇਂ ਪਿਛਲੇ ਸਤਿਜੁਗ, ਤ੍ਰੇਤੇ ਦੁਆਪਰ ਵਿਚ ਕਿਰਪਾ ਧਾਰਦਾ ਆਇਆ ਹੈਂ, ਉਸੇ ਤਰ੍ਹਾਂ ਮੇਰੇ 'ਤੇ ਵੀ ਹੁਣ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਧਾਰਨਾ ਕਰ **ਵਾ:** ਹੇ ਜਗਤ ਦੇ ਜੀਵਨ ਰੂਪ ਤੇ ਕ੍ਰਿਪਾ = ਕ੍ਰਿਪਾਲੂ ਸੁਭਾਅ ਵਾਲੇ ਪਰਮੇਸ਼ਰ! ਮੇਰੇ ਉੱਤੇ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਧਾਰਨਾ ਕਰ ਅਤੇ ਮੈਨੂੰ ਆਪਣੀ ਸਰਨਿ = ਓਟ ਵਿਚ ਪਿਆ ਜਾਣ ਕੇ ਰੱਖ ਲੇਵਹੁ = ਲੈਣਾ ਕਰ।

## ਨਾਨਕੁ, ਜਨੁ ਤੁਮਰੀ ਸਰਨਾਈ; ਹਰਿ ਰਾਖਹੁ ਲਾਜ ਹਰੇ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ! ਮੈਂ ਜਨੁ = ਦਾਸ ਤੁਮਰੀ = ਤੇਰੀ ਸਰਨਾਈ = ਸ਼ਰਨ ਵਿਚ ਆਇਆ ਹਾਂ, ਇਸ ਲਈ ਹੇ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ! ਮੇਰੀ ਲਾਜ = ਲੱਜਿਆ ਰਾਖਹੁ = ਰੱਖ ਲੈਣਾ ਕਰੋ ॥੪॥੧॥

## ਨਟ ਮਹਲਾ ੪ ॥

## ਰਾਮ ਜਪਿ ਜਨ; ਰਾਮੈ ਨਾਮਿ ਰਲੇ ॥

ਹੇ ਭਾਈ! ਜਿਹੜੇ ਜਨ = ਪੁਰਖ ਰਾਮ = ਪਰਮੇਸ਼ਰ ਦਾ ਮਨ, ਬਾਣੀ, ਸਰੀਰ ਕਰਕੇ ਨਾਮ ਜਪਿ = ਜਪਦੇ ਹਨ, ਉਹ ਨਾਮਿ = ਨਾਮੀ ਰਾਮੈ = ਪਰਮੇਸ਼ਰ ਦੇ ਵਿਚ ਹੀ ਰਲੇ = ਮਿਲ, ਅਭੇਦ ਹੋ ਜਾਂਦੇ ਹਨ।

## ਰਾਮ ਨਾਮੁ ਜਪਿਓ ਗੁਰ ਬਚਨੀ; ਹਰਿ ਧਾਰੀ ਹਰਿ ਕ੍ਰਿਪਲੇ ॥੧॥ਰਹਾਉ॥

ਪਰ ਉਨ੍ਹਾਂ ਨੇ ਗੁਰ ਬਚਨੀ = ਉਪਦੇਸ਼ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਿਆ ਹੈ, ਜਿਨ੍ਹਾਂ ਉੱਤੇ ਹਰਿ = ਸਭ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੇ ਆਪ ਕ੍ਰਿਪਲੇ = ਕਿਰਪਾ ਦ੍ਰਿਸ਼ਟੀ ਕੀਤੀ ਹੈ।

**ਅਥਵਾ** ਜੋ ਹਰਿ = ਪਰਮੇਸ਼ਰ ਸਭ 'ਤੇ ਕ੍ਰਿਪਲੇ = ਕਿਰਪਾਲਤਾ ਕਰਨ ਵਾਲਾ ਹੈ, ਜਦ ਉਸ ਨੇ ਕਿਰਪਾ ਦ੍ਰਿਸ਼ਟੀ ਧਾਰੀ, ਤਦ ਹੀ ਗੁਰਮੁਖ ਜਨਾਂ ਨੇ ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਜਪਣਾ ਕੀਤਾ ਹੈ ॥੧॥ਰਹਾਉ॥

## ਹਰਿ ਹਰਿ ਅਗਮ ਅਗੋਚਰੁ ਸੁਆਮੀ; ਜਨ ਜਪਿ ਮਿਲਿ ਸਲਲ ਸਲਲੇ ॥

ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ, ਪਾਪਾਂ ਦਾ ਹਰਿ = ਹਾਰਕ, ਸ਼ਾਸਤ੍ਰਾਂ ਕਰਕੇ ਅਗੰਮ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਤੇ ਸਰਬ ਦਾ ਸੁਆਮੀ = ਮਾਲਕ ਪਰਮੇਸ਼ਰ ਹੈ, ਉਸ ਦੇ ਨਾਮ ਨੂੰ ਜਪ ਕੇ ਗੁਰਮੁਖ ਜਨ ਇਉਂ ਉਸ ਨਾਲ ਮਿਲ ਜਾਂਦੇ ਹਨ, ਜਿਸ ਤਰ੍ਹਾਂ ਸਲਲ = ਪਾਣੀ ਨਾਲ ਸਲਲੇ = ਪਾਣੀ ਮਿਲ ਜਾਂਦਾ ਹੈ **ਵਾ:** ਉਹ ਗੁਰਮੁਖ ਜਨ ਨਾਮ ਰੂਪੀ ਸਲਲ = ਪਾਣੀ ਨੂੰ ਪੀ ਭਾਵ ਨਾਮ ਜਪ ਕੇ ਸਲਲੇ = ਜਲ ਰੂਪ ਬ੍ਰਹਮ ਵਿਚ ਮਿਲ ਗਏ ਹਨ।

## ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ; ਹਮ ਜਨ ਕੈ ਬਲਿ ਬਲਲੇ ॥੧॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਕੇ = ਦੇ ਸੰਤ ਜਨਾਂ ਨਾਲ ਮਿਲ ਕੇ **ਵਾ:** ਮਨ ਦੇ ਮੇਲੀ ਹੋ ਕੇ ਰਾਮ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਰਸੁ = ਪ੍ਰੇਮ ਨੂੰ ਪਾਇਆ = ਪਾਉਣਾ ਕੀਤਾ ਹੈ, ਹਮ = ਅਸੀਂ ਉਨ੍ਹਾਂ ਜਨਾਂ ਕੈ = ਦੇ ਉਪਰੋਂ ਬਲਿ ਬਲਲੇ = ਬਲਿਹਾਰ ਕੁਰਬਾਨ ਜਾਂਦੇ ਹਾਂ **ਵਾ:** ਅਸੀਂ ਉਨ੍ਹਾਂ ਜਨਾਂ ਦੇ ਉਪਰੋਂ ਬਲਲੇ = ਇਕ ਰਸ ਬਲਿ = ਬਲਿਹਾਰ ਜਾਂਦੇ ਹਾਂ **ਵਾ:** ਜਿਨ੍ਹਾਂ ਜਨਾਂ ਦੀਆਂ ਅਵਿੱਦਿਆ ਆਦਿ (ਬਲ + ਲੇ) ਬਲ = ਬਲਾਵਾਂ ਨੂੰ ਪਰਮੇਸ਼ਰ ਨੇ ਲੈ, ਮੇਟ ਦਿੱਤਾ ਹੈ, ਅਸੀਂ ਉਨ੍ਹਾਂ ਜਨਾਂ ਦੇ ਉਪਰੋਂ ਬਲਿਹਾਰ ਜਾਂਦੇ ਹਾਂ **ਵਾ:** ਜਿਨ੍ਹਾਂ ਜਨਾਂ ਨੇ ਗੁਰਾਂ ਦੇ ਪਾਸੋਂ ਵਿਵੇਕ ਰੂਪੀ ਬਲ ਲੈ ਲਿਆ ਹੈ, ਉਨ੍ਹਾਂ ਦੇ ਉਪਰੋਂ ਅਸੀਂ ਬਲਿਹਾਰ ਜਾਂਦੇ ਹਾਂ ॥੧॥

## ਪੁਰਖੋਤਮੁ ਹਰਿ ਨਾਮੁ ਜਨਿ ਗਾਇਓ; ਸਭਿ ਦਾਲਦ ਦੁਖ ਦਲਲੇ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਪੁਰਖੋਤਮੁ = ਪੁਰਖਾਂ ਵਿਚ ਉੱਤਮ ਪੁਰਖ ਹਰਿ = ਪਰਮੇਸ਼ਰ ਦੇ ਨਾਮ ਨੂੰ ਕੀਰਤਨ ਰੂਪ ਵਿਚ ਗਾਇਓ = ਗਾਉਣਾ ਕੀਤਾ ਹੈ, ਉਨ੍ਹਾਂ ਦੇ ਪਰਮੇਸ਼ਰ ਨੇ ਸਭਿ = ਸਾਰੇ ਅਵਿੱਦਿਆ ਆਦਿ ਕਰਕੇ ਪਏ ਦਾਲਦ = ਦਲਿੱਦਰ ਤੇ ਜੰਮਣ ਮਰਣ ਦੇ ਦੁਖ ਨੂੰ ਦਲਲੇ = ਦਲ, ਨਾਸ਼ ਕਰ ਦਿੱਤਾ ਹੈ **ਵਾ:** ਸਾਰੇ ਅਵਿੱਦਿਆ ਆਦਿ ਦੇ ਦਲਿੱਦਰ, ਜੰਮਣ ਮਰਣ ਦੇ ਦੁਖ ਤੇ (ਦਲ + ਲੇ) ਦਲ = ਸਮੂਹ ਕਾਮ ਕ੍ਰੋਧ ਆਦਿ ਨੂੰ ਲੇ = ਲੈ, ਨਵਿਰਤ ਕਰ ਦਿੱਤਾ ਹੈ।

## ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ; ਹਰਿ ਕੀਏ ਖਿਨ ਪਰਲੇ ॥੨॥

ਇਸ ਦੇਹੀ = ਕਾਇਆ ਦੇ ਵਿਚਿ = ਅੰਦਰ ਪੰਚ ਧਾਤੁ = ਪੰਜ ਕਾਮਾਦਿਕ ਅਸਾਧ = ਨਾ ਸਾਧੇ ਜਾਣ ਵਾਲੇ ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਦੋਸ਼ ਹਨ, ਉਹ ਨਾਮ ਜਪਣ ਵਾਲੇ ਦੇ ਅੰਦਰੋਂ ਹਰਿ = ਪਰਮੇਸ਼ਰ ਨੇ ਇਕ ਖਿਨ = ਛਿਨ ਵਿਚ ਪਰਲੇ = ਪਰ੍ਹਾਂ **ਵਾ:** ਨਾਸ਼ ਕਰਨਾ ਕੀਏ = ਕੀਤੇ ਹਨ ॥੨॥

## ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ; ਜਿਉ ਦੇਖੈ ਸਸਿ ਕਮਲੇ ॥

ਹਰਿ = ਪਰਮੇਸ਼ਰ ਕੇ = ਦੇ ਸੰਤ ਜਨਾਂ ਨੇ ਮਨ ਵਿਚ ਗੁਰਾਂ ਦੁਆਰਾ ਨਾਮ ਨਾਲ ਇਉਂ ਪ੍ਰੀਤਿ = ਪ੍ਰੀਤੀ ਲਗਾਈ = ਲਗਾਉਣਾ ਕੀਤੀ ਹੈ, ਜਿਉ = ਜਿਵੇਂ ਸਸਿ = ਚੰਦਰਮਾਂ ਨੂੰ ਦੇਖਿ = ਵੇਖ ਕੇ ਕਮਲੇ = ਕਵੀਆਂ ਖਿੜਦੀਆਂ ਹਨ **ਵਾ:** ਤਿਵੇਂ ਗੁਰੂ ਰੂਪ ਚੰਦਰਮਾਂ ਨੂੰ ਵੇਖ ਕੇ ਸਿੱਖਾਂ ਦੀਆਂ ਬੁੱਧ ਰੂਪ ਕਵੀਆਂ ਖਿੜ ਜਾਂਦੀਆਂ ਹਨ।

## ਉਨਵੈ ਘਨੁ, ਘਨ ਘਨਿਹਰੁ ਗਰਜੈ; ਮਨਿ ਬਿਗਸੈ, ਮੋਰ ਮੁਰਲੇ ॥੩॥

ਜਿਸ ਪ੍ਰਕਾਰ ਘਨਿਹਰੁ = ਬੱਦਲ ਘਨ = ਬਹੁਤਾ ਘਨੁ = ਇਕ ਰਸ ਉਨਵੈ = ਝੁਕ ਕੇ ਗਰਜੈ = ਗਰਜਦਾ ਹੈ ਤਾਂ ਮੋਰ ਤੇ ਮੁਰਲੇ = ਮੋਰਨੀਆਂ ਦੇ ਮਨਿ = ਹਿਰਦੇ ਬਿਗਸੈ = ਪ੍ਰਸੰਨ, ਅਨੰਦਿਤ ਹੁੰਦੇ ਹਨ **ਵਾ:** ਕਲੈਹਰੀ ਮੋਰਾਂ ਦੇ ਮਨ ਖਿੜਦੇ ਹਨ।

ਇਸੇ ਪ੍ਰਕਾਰ ਜਦ ਗੁਰੂ ਰੂਪ ਬੱਦਲ ਬਹੁਤਾ ਇਕ ਰਸ ਝੁਕ ਕੇ ਭਾਵ ਦਿਆਲੂ ਹੋ ਕੇ ਪ੍ਰਭੂ ਪ੍ਰਾਪਤੀ ਵਾਲੀ ਉਪਦੇਸ਼ ਨੂੰ ਗਰਜੈ = ਉਚਾਰਨ ਕਰਦੇ ਹਨ, ਤਦ ਸਿੱਖ ਸਿੱਖਣੀਆਂ ਰੂਪੀ ਮੋਰ ਮੋਰਨੀਆਂ ਦੇ ਮਨ ਪ੍ਰਸੰਨ, ਅਨੰਦਿਤ ਹੁੰਦੇ ਹਨ **ਵਾ:** ਕਲੈਹਰੀ ਮੋਰ ਦੀ ਨਿਆਈਂ ਸ਼ੁੱਭ ਗੁਣਾਂ ਦੀ ਧਾਰਨਾ ਵਾਲੇ ਉੱਤਮ ਜਗਿਆਸੂਆਂ ਦੇ ਮਨ ਖਿੜ ਆਉਂਦੇ ਹਨ ॥੩॥

## ਹਮਰੈ ਸੁਆਮੀ ਲੋਚ ਹਮ ਲਾਈ; ਹਮ ਜੀਵਹਿ ਦੇਖਿ ਹਰਿ ਮਿਲੇ ॥

ਹਮਰੈ = ਸਾਡੇ ਸੁਆਮੀ = ਮਾਲਕ ਪਰਮੇਸ਼ਰ ਨੇ ਆਪਣੇ ਨਾਮ ਨੂੰ ਜਪਣ ਲਈ ਹਮ = ਸਾਡੀ ਲੋਚ = ਇੱਛਾ ਲਾਈ = ਲਾ ਦਿੱਤੀ ਹੈ, ਇਸ ਕਰਕੇ ਸਾਰਿਆਂ ਵਿਚ ਮਿਲੇ ਹੋਏ ਹਰਿ = ਪਰਮੇਸ਼ਰ ਦੇ ਦਰਸ਼ਨ ਦੇਖ ਕਰਕੇ ਹਮ = ਅਸੀਂ ਜੀਵਹ = ਜਿਉਂਦੇ ਹਾਂ **ਵਾ:** ਜੇ ਅਸੀਂ ਪਰਮੇਸ਼ਰ ਦੇ ਦਰਸ਼ਨ ਵੇਖ ਕੇ ਉਸ ਨਾਲ ਮਿਲ ਜਾਈਏ ਤਾਂ ਹੀ ਸਾਡਾ ਆਤਮਿਕ ਜੀਵਨ ਵੱਲ ਜਿਉਣਾ ਹੁੰਦਾ ਹੈ **ਵਾ:** ਪਰਮੇਸ਼ਰ ਨੂੰ ਮਿਲੇ ਤਾਂ ਉਸ ਦੇ ਦਰਸ਼ਨ ਦੇਖ ਕੇ ਸਾਡਾ ਜਿਉਣਾ ਹੁੰਦਾ ਹੈ।

## ਜਨ ਨਾਨਕ, ਹਰਿ ਅਮਲ ਹਰਿ ਲਾਏ; ਹਰਿ ਮੇਲਹੁ ਅਨਦ ਭਲੇ ॥੪॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਸਾਨੂੰ ਜਨਾਂ ਨੂੰ ਤੁਸੀਂ ਆਪ ਆਪਣੇ ਹਰੀ ਨਾਮ ਦੇ ਜਪਣ ਰੂਪੀ ਅਮਲ = ਨਸ਼ੇ ਦੇ ਵਿਚ ਲਾਏ = ਲਾਉਣਾ ਕੀਤਾ ਹੈ, ਇਸ ਲਈ ਹੇ ਹਰਿ = ਪਰਮੇਸ਼ਰ! ਤੁਸੀਂ ਸਾਨੂੰ ਜਨਾਂ ਨੂੰ ਆਪਣੇ ਸਰੂਪ ਦੇ ਨਾਲ ਮੇਲਹੁ = ਮੇਲਣਾ ਕਰੋ ਤਾਂ ਜੋ ਭਲੇ = ਭਲੀ ਪ੍ਰਕਾਰ ਅਨੰਦ ਦੇ ਸਹਿਤ ਹੋਈਏ **ਵਾ:** ਭਲੇ = ਸ੍ਰੇਸ਼ਟ ਆਤਮਿਕ ਅਨੰਦ ਦੀ ਪ੍ਰਾਪਤੀ ਵਾਲੇ ਹੋਈਏ ॥੪॥੨॥

[ਅੰਗ ੯੭੬]

## ਨਟ ਮਹਲਾ ੪ ॥

## ਮੇਰੇ ਮਨ; ਜਪਿ ਹਰਿ ਹਰਿ ਨਾਮੁ ਸਖੇ ॥

ਹੇ ਮੇਰੇ ਪਿਆਰੇ ਮਨਾਂ! ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ ਤੇ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਪਿਆਰੇ ਸਖੇ = ਮਿੱਤਰ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਜਪਿ = ਜਪਣਾ ਕਰ **ਵਾ:** ਹੇ ਪਿਆਰੇ ਮਿੱਤਰ ਮਨਾਂ! ਸਭ ਦੇ ਪਾਪਾਂ ਨੂੰ ਹਰਿ = ਹਰਨ ਵਾਲੇ ਤੇ ਸਭ ਨੂੰ ਆਪਣੀ ਚੇਤਨ ਸੱਤਾ ਨਾਲ ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰ।

## ਗੁਰਪਰਸਾਦੀ ਹਰਿ ਨਾਮੁ ਧਿਆਇਓ; ਹਮ ਸਤਿਗੁਰ ਚਰਨ ਪਖੇ ॥੧॥ਰਹਾਉ॥

ਪਰ ਗੁਰਪਰਸਾਦੀ = ਸਤਿਗੁਰੂ ਦੀ ਕਿਰਪਾ ਦੇ ਪਾਤਰ ਬਣਨ ਵਾਲੇ ਗੁਰਪਰਸਾਦੀਆਂ ਨੇ ਹੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਓ = ਧਿਆਉਣਾ ਕੀਤਾ ਹੈ, ਇਸ ਲਈ ਹਮ = ਅਸੀਂ ਵੀ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਦਾ ਪਖੇ = ਪੱਖ ਲਿਆ ਹੈ, ਭਾਵ ਹੋਰ ਸਾਰੇ ਆਸਰੇ ਛੱਡ ਕੇ ਕੇਵਲ ਗੁਰੂ ਸਾਹਿਬ ਦੇ ਪਰਾਇਣ ਹੋ ਗਏ ਹਾਂ **ਵਾ:** ਅਸੀਂ ਵੀ ਗੁਰੂ ਸਾਹਿਬ ਜੀ ਦੇ ਚਰਨ ਪਖੇ = ਵੇਖਣਾ ਕੀਤੇ ਹਨ **ਵਾ:** ਪਖੇ = ਧੋਣਾ ਕੀਤੇ ਹਨ ॥੧॥ਰਹਾਉ॥

## ਊਤਮ ਜਗੰਨਾਥ ਜਗਦੀਸੁਰ; ਹਮ ਪਾਪੀ ਸਰਨਿ ਰਖੇ ॥

ਹੇ ਊਤਮ = ਸਭ ਤੋਂ ਸ੍ਰੇਸ਼ਟ, ਜਗੰਨਾਥ = ਜਗਤ ਦੇ ਸੁਆਮੀ ਜਗਦੀਸੁਰ = ਪਰਮੇਸ਼ਰ ! ਹਮ = ਅਸੀਂ ਪਾਪੀ ਸੀ, ਫੇਰ ਵੀ ਆਪ ਜੀ ਨੇ ਸਾਨੂੰ ਆਪਣੀ ਸਰਨਿ = ਓਟ ਵਿਚ ਰਖੇ = ਰੱਖਣਾ ਕੀਤਾ ਹੈ।

## ਤੁਮ ਵਡ ਪੁਰਖ, ਦੀਨ ਦੁਖ ਭੰਜਨ; ਹਰਿ ਦੀਓ ਨਾਮੁ ਮੁਖੇ ॥੧॥

ਹੇ ਪਰਮੇਸ਼ਰ ! ਤੁਮ = ਤੁਸੀਂ ਬ੍ਰਹਮਾ, ਵਿਸ਼ਨੂੰ ਆਦਿ ਤੋਂ **ਵਾ:** ਵੈਰਾਟ, ਹਿਰਨ ਗਰਭ ਅੱਬਿਆਕ੍ਰਿਤ ਆਦਿ ਸਭ ਤੋਂ ਵਡ = ਵੱਡੇ ਪੁਰਖ ਹੋ, ਦੀਨ = ਗ਼ਰੀਬਾਂ ਦੇ ਦੁੱਖਾਂ ਨੂੰ ਭੰਜਨ = ਨਾਸ਼, ਮੇਟਣ ਵਾਲੇ ਹੋ, ਹੇ ਹਰਿ = ਪਰਮੇਸ਼ਰ ਤੁਸੀਂ ਕਿਰਪਾ ਕਰਕੇ ਸਾਡੇ ਅੰਤਹਕਰਣ ਰੂਪੀ ਮੁਖੇ = ਮੁਖੜੇ ਵਿਚ ਆਪਣਾ ਨਾਮ ਅੰਮ੍ਰਿਤ ਦੀਓ = ਦਿੱਤਾ ਹੈ **ਵਾ:** ਆਪਣਾ ਨਾਮ ਦੇ ਕੇ ਸਾਨੂੰ ਮੁਖੇ = ਮੁਕਤ ਰੂਪ ਕਰ ਦਿੱਤਾ ਹੈ ॥੧॥

## ਹਰਿ ਗੁਨ ਊਚ, ਨੀਚ ਹਮ ਗਾਏ; ਗੁਰ ਸਤਿਗੁਰ ਸੰਗਿ ਸਖੇ ॥

ਹੇ ਹਰਿ = ਪਰਮੇਸ਼ਰ ! ਆਪ ਜੀ ਦੇ ਗੁਨ = ਗੁਣ ਬਹੁਤ ਊਚ = ਉੱਚੇ ਹਨ, ਜਦੋਂ ਹਮ = ਅਸੀਂ ਨੀਚਾਂ ਨੇ ਤੇਰੇ ਗੁਣਾਂ ਨੂੰ ਗਾਏ = ਗਾਉਣਾ ਕੀਤਾ, ਤਦ ਅਸੀਂ ਵੀ ਨੀਵਿਆਂ ਤੋਂ ਉੱਚੇ ਹੋ ਗਏ ਅਤੇ ਗੁਰ = ਪੂਜਨੀਕ ਸਤਿਗੁਰਾਂ ਦੀ ਸੰਗਿ = ਸੰਗਤ ਦੇ ਨਾਲ ਮਿਲ ਕੇ ਸਭ ਦੇ ਸਖੇ = ਪਿਆਰੇ ਬਣ ਗਏ ਹਾਂ **ਵਾ:** ਪੂਜਨੀਕ ਪਿਆਰੇ ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਨੀਵਿਆਂ ਤੋਂ ਉੱਚੇ ਹੋ ਗਏ ਹਾਂ **ਅਥਵਾ** ਪੂਜਨੀਕ ਪਿਆਰੇ ਸਤਿਗੁਰਾਂ ਦੀ ਸੰਗਤ ਦੁਆਰਾ ਅਸੀਂ ਨੀਚਾਂ ਨੇ ਪਰਮੇਸ਼ਰ ਦੇ ਉੱਚੇ ਗੁਣ ਗਾਏ ਹਨ।

## ਜਿਉ ਚੰਦਨ ਸੰਗਿ, ਬਸੈ ਨਿੰਮੁ ਬਿਰਖਾ; ਗੁਨ ਚੰਦਨ ਕੇ ਬਸਖੇ ॥੨॥

('ਬਸ-ਖੇ', 'ਨਿਮ-ਖੇ' ਅਤੇ 'ਜਨ-ਖੇ' ਦਾ ਉਚਾਰਨ ਡੈਸ਼ ਲਗਾ ਕੇ ਹੈ ਪਾਠ ਇਕੱਠਾ ਹੈ)

ਜਿਉ = ਜਿਵੇਂ ਚੰਦਨ ਦੇ ਬ੍ਰਿਛ ਸੰਗਿ = ਨਾਲ ਕੁੜੱਤਣ ਵਾਲਾ ਨਿੰਮ ਦਾ ਬਿਰਖਾ = ਬ੍ਰਿਛ ਬਸੈ = ਵੱਸਣਾ ਕਰੇ ਤਾਂ ਉਸ ਨਿੰਮ ਵਿਚ ਵੀ ਚੰਦਨ ਕੇ = ਦੇ ਸ਼ੀਤਲਤਾ ਤੇ ਸੁਗੰਧੀ ਆਦਿ ਗੁਣ ਬਸਖੇ = ਵੱਸ ਜਾਂਦੇ ਹਨ।

ਇਸੇ ਪ੍ਰਕਾਰ ਗੁਰੂ ਰੂਪ ਚੰਦਨ ਦੀ ਸੰਗਤ ਦੇ ਨਾਲ ਜੇਕਰ ਨਿੰਮ ਦੇ ਬ੍ਰਿਛ ਵਤ ਕੌੜੇ ਸੁਭਾਅ ਵਾਲਾ, ਵਿਸ਼ੇ ਰੂਪੀ ਕੁੜੱਤਣ ਵਾਲਾ ਜੀਵ ਵੱਸਣਾ ਕਰੇ ਤਾਂ ਉਸ ਕੌੜੇ ਸੁਭਾਅ ਵਾਲੇ ਜੀਵ ਵਿਚ ਗੁਰੂ ਰੂਪੀ ਚੰਦਨ ਦੇ ਭਗਤੀ ਰੂਪ ਸੁਗੰਧੀ ਤੇ ਸ਼ਾਂਤੀ ਰੂਪ ਸ਼ੀਤਲਤਾ ਆਦਿ ਗੁਣ ਵੱਸ ਜਾਂਦੇ ਹਨ **ਵਾ:** (ਬਸ + ਖੇ) ਰਿਦੇ ਰੂਪੀ ਖੇ = ਅਕਾਸ਼ ਵਿਚ ਵੱਸ ਜਾਂਦੇ ਹਨ ॥੨॥

## ਹਮਰੇ ਅਵਗਨ ਬਿਖਿਆ ਬਿਖੈ ਕੇ; ਬਹੁ ਬਾਰ ਬਾਰ ਨਿਮਖੇ ॥

ਹਮਰੇ = ਸਾਡੇ ਵਿਚ ਬਿਖਿਆ = ਮਾਇਆ ਤੇ ਸ਼ਬਦ, ਸਪਰਸ਼ ਰੂਪ ਰਸ ਗੰਧ ਆਦਿ ਬਿਖੈ = ਵਿਸ਼ਿਆਂ

ਕੇ = ਦੇ ਅਵਗਨ = ਔਗੁਣ ਹਨ, ਜੋ ਬਹੁ = ਬਹੁਤੇ ਵਾਰ ਵਾਰ ਨਿਮਖੇ = ਨਿਮਖ ਕਾਲ ਵਿਚ ਕੀਤੇ ਸਨ **ਵਾ:** ਬਾਰ ਬਾਰ = ਰੋਮ ਰੋਮ ਵਿਚ ਬਹੁਤ ਹੀ ਨਿਮਖ ਨਿਮਖ ਕਾਲ ਵਿਚ ਕੀਤੇ ਸਨ **ਵਾ:** ਜੋ ਹਰੇਕ ਜਨਮਾਂ ਵਿਚ ਬਾਰ = ਵਾਰੀ ਵਾਰੀ ਬਹੁ = ਬਹੁਤ ਔਗੁਣ ਕਰਦੇ ਸੀ, ਉਨ੍ਹਾਂ ਔਗੁਣਾਂ ਨੂੰ ਸੱਚੇ ਪਾਤਸ਼ਾਹ ਨੇ ਇਕ ਨਿਮਖ ਵਿਚ ਹੀ ਨਾਮ ਅਭਿਆਸ ਰੂਪੀ ਅਗਨੀ ਦੇ ਨਾਲ ਬਾਰ = ਬਾਲ, ਸਾੜ ਦਿੱਤਾ ਹੈ।

## ਅਵਗਨਿਆਰੇ ਪਾਥਰ ਭਾਰੇ; ਹਰਿ ਤਾਰੇ ਸੰਗਿ ਜਨਖੇ ॥੩॥

ਅਸੀਂ ਅਵਗਨਿਆਰੇ = ਬਹੁਤੇ ਔਗੁਣਾਂ ਕਰਕੇ ਪੱਥਰ ਵਤ ਭਾਰੇ ਸੀ **ਵਾ:** ਪੱਥਰਾਂ ਨਾਲੋਂ ਵੀ ਪਾਪਾਂ ਕਰਮਾਂ ਕਰਕੇ ਭਾਰੇ ਹੋ ਰਹੇ ਸੀ। ਪਰ ਹੇ ਹਰਿ = ਪਰਮੇਸ਼ਰ ! ਤੁਸੀਂ ਆਪਣੇ ਪਿਆਰੇ ਸੰਤ (ਜਨ + ਖੇ) ਜਨਾਂ ਦੀ ਚਰਨਾਂ ਖੇ = ਧੂੜੀ ਤੇ ਉਨ੍ਹਾਂ ਦੀ ਸੰਗਤ ਨਾਲ ਮੇਲ ਕੇ ਆਪ ਹੀ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦਿੱਤਾ ਹੈ ॥੩॥

## ਜਿਨ ਕਉ ਤੁਮ ਹਰਿ ਰਾਖਹੁ ਸੁਆਮੀ; ਸਭ ਤਿਨ ਕੇ ਪਾਪ ਕ੍ਰਿਖੇ ॥

ਹੇ ਸੁਆਮੀ = ਮਾਲਕ ਹਰਿ = ਪਰਮੇਸ਼ਰ ! ਜਿਨ = ਜਿਨ੍ਹਾਂ ਕਉ = ਨੂੰ ਤੁਮ = ਤੁਸੀਂ ਆਪ ਰਾਖਹੁ = ਰੱਖਣਾ ਚਾਹੁੰਦੇ ਹੋ, ਤਿਨਕੇ = ਉਨ੍ਹਾਂ ਦੇ ਸਭ = ਸਾਰੇ ਪਾਪ = ਗੁਨਾਹ ਕ੍ਰਿਖੇ = ਵਾਹ ਸੁੱਟੇ ਹਨ, ਖਿੱਚ ਕੇ ਕੱਟ ਦਿੱਤੇ ਹਨ **ਵਾ:** ਜਿਵੇਂ ਖੇਤੀ ਦੇ ਵਿੱਚੋਂ ਦਾਤਰੀ ਨਾਲ ਨਦੀਨ ਨੂੰ ਖਿੱਚ ਦੇਈਦਾ ਹੈ, ਇਉਂ ਉਨ੍ਹਾਂ ਦੇ ਸਾਰੇ ਪਾਪ ਕਰਮ ਵੀਚਾਰ ਰੂਪੀ ਦਾਤਰੀ ਨਾਲ ਖਿੱਚ ਦਿੱਤੇ ਹਨ।

## ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ;
## ਤੁਮ ਦੁਸਟ ਤਾਰੇ ਹਰਣਖੇ ॥੪॥੩॥

('ਹਰਣ-ਖੇ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨ = ਦਾਸਾਂ ਕੇ = ਦੇ ਦਇਆਲ = ਦਿਆਲੂ ਸੁਆਮੀ ਪ੍ਰਭ = ਪਰਮੇਸ਼ਰ ਜੀ ! ਤੁਮ = ਤੁਸੀਂ ਤਾਂ ਹਰਣਖੇ = ਹਰਨਾਖ਼ਸ਼ ਵਰਗੇ ਦੁਸਟ = ਭੈੜੇ ਪੁਰਖ ਨੂੰ ਤਾਰੇ = ਤਾਰ ਦਿੱਤਾ ਹੈ।

ਅਰਥਾਤ ਜਿਸ ਵਕਤ ਪਰਮੇਸ਼ਰ ਨੇ ਨਰ ਸਿੰਘ ਸਰੂਪ ਧਾਰ ਕੇ ਹਰਣਾਖ਼ਸ਼ ਨੂੰ ਮਾਰਿਆ ਸੀ ਤਾਂ ਉਸ ਵਕਤ ਪ੍ਰਹਲਾਦ ਨੇ ਹੱਥ ਜੋੜ ਕੇ ਪਰਮੇਸ਼ਰ ਦੇ ਅੱਗੇ ਬੇਨਤੀ ਕੀਤੀ ਸੀ ਕਿ ਹੇ ਪਰਮੇਸ਼ਰ ! ਭਾਵੇਂ ਮੇਰਾ ਪਿਤਾ ਸੰਤ ਦੋਖੀ ਜਾਂ ਤੁਹਾਡੇ ਨਾਮ ਨੂੰ ਸੁਣ ਕੇ ਕ੍ਰੋਧਿਤ ਹੁੰਦਾ ਸੀ, ਗਊ ਗ਼ਰੀਬ ਨੂੰ ਮਾਰਨ ਵਾਲਾ ਸੀ, ਪਰ ਹੇ ਪਰਮੇਸ਼ਰ ! ਉਹ ਮੇਰਾ ਪਿਤਾ ਸੀ, ਮੈਂ ਇਸ ਦੇ ਘਰ ਪੁੱਤਰ ਬਣ ਕੇ ਜੰਮ ਪਿਆ ਹਾਂ, ਇਸ ਲਈ ਮੇਰੇ ਪਿਤਾ ਦੀ ਵੀ ਗਤੀ ਕਰੋ, ਇਹ ਸੁਣ ਕੇ ਪਰਮੇਸ਼ਰ ਜੀ ਕਹਿਣ ਲੱਗੇ ਕਿ ਤੇਰੀਆਂ ਤਾਂ ਇੱਕੀ ਕੁਲਾਂ ਤਰ ਗਈਆਂ ਹਨ, ਇਉਂ ਦੁਸ਼ਟ ਹਰਣਾਖ਼ਸ਼ ਨੂੰ ਵੀ ਤਾਰ ਦਿੱਤਾ ਸੀ ॥੪॥੩॥

## ਨਟ ਮਹਲਾ ੪ ॥
## ਮੇਰੇ ਮਨ; ਜਪਿ ਹਰਿ ਹਰਿ ਰਾਮ ਰੰਗੇ ॥

ਹੇ ਮੇਰੇ ਮਨਾਂ ! ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਨਾਮ ਰੰਗੇ = ਪ੍ਰੇਮ ਨਾਲ ਜਪਿ = ਜਪਣਾ ਕਰ।

## ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ; ਹਰਿ ਧਿਆਇਓ ਜਨ ਪਗਿ ਲਗੇ ॥੧॥ਰਹਾਉ॥

ਹੇ ਮਨਾਂ! ਜਿਨ੍ਹਾਂ ਉੱਤੇ ਜਗਦੀਸੁਰਿ = ਜਗਤ ਦੇ ਈਸ਼ਰ ਹਰਿ = ਹਰੀ ਹਰਿ = ਪਰਮੇਸ਼ਰ ਨੇ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੀ = ਕੀਤੀ ਹੈ, ਉਨ੍ਹਾਂ ਨੇ ਸੰਤਾਂ ਜਨਾਂ ਦੇ ਪਗਿ = ਚਰਨੀਂ ਲਗੇ = ਲੱਗ ਕੇ ਉਸ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਓ = ਅਰਾਧਨਾ ਕੀਤਾ ਹੈ ॥੧॥ਰਹਾਉ॥

## ਜਨਮ ਜਨਮ ਕੇ, ਭੂਲ ਚੂਕ ਹਮ; ਅਬ ਆਏ ਪ੍ਰਭ ਸਰਨਗੇ ॥

('ਸਰਨੱਗੇ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਪਰਮੇਸ਼ਰ ! ਜਨਮ ਜਨਮ = ਜਨਮਾਂ ਜਨਮਾਂ ਕੇ = ਦੇ ਵਿਚ ਅਗਿਆਨ ਕਾਰਨ ਅਸੀਂ ਤੇਰਾ ਸਿਮਰਨ ਕਰਨ ਵੱਲੋਂ ਭੂਲ ਚੂਕ = ਭੁੱਲੇ ਚੁੱਕੇ ਹਾਂ, ਇਸ ਕਰਕੇ ਹੇ ਗਿਆਤ ਰੂਪ ਪ੍ਰਭ = ਪਰਮੇਸ਼ਰ ! ਅਬ = ਹੁਣ ਅਸੀਂ ਤੇਰੀ ਸਰਨਗੇ = ਸ਼ਰਨ ਵਿਚ ਆਏ ਹਾਂ।

## ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ; ਹਮ ਰਾਖਹੁ ਵਡ ਪਾਪਗੇ ॥੧॥

('ਪਾਪੱਗੇ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਸੁਆਮੀ = ਮਾਲਕ ਪਰਮੇਸ਼ਰ ! ਤੁਮ = ਤੁਸੀਂ ਆਪਣੀ ਸਰਣਾਗਤਿ = ਸ਼ਰਨ ਵਿਚ ਆਉਣ ਵਾਲੇ ਦੀ ਪ੍ਰਤਿਪਾਲਕ = ਪਾਲਣਾ ਕਰਨ ਵਾਲੇ ਹੋ, ਹਮ = ਅਸੀਂ ਵਡ = ਵੱਡੇ ਪਾਪਗੇ = ਪਾਪਾਂ ਦੇ ਗਰਸੇ ਹੋਏ ਹਾਂ, ਤੁਸੀਂ ਸਾਨੂੰ ਵੀ ਕਿਰਪਾ ਦ੍ਰਿਸ਼ਟੀ ਕਰਕੇ ਰਾਖਹੁ = ਰੱਖ ਲੈਣਾ ਕਰੋ ॥੧॥

## ਤੁਮਰੀ ਸੰਗਤਿ ਹਰਿ, ਕੋ ਕੋ ਨ ਉਧਰਿਓ; ਪ੍ਰਭ ਕੀਏ ਪਤਿਤ ਪਵਗੇ ॥

('ਪਵੱਗੇ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਹਰਿ = ਪਰਮੇਸ਼ਰ ! ਤੁਮਰੀ = ਤੁਹਾਡੀ ਸੰਗਤ ਕਰਕੇ ਕੋ ਕੋ = ਕੌਣ ਕੌਣ ਨ = ਨਹੀਂ ਉਧਰਿਓ = ਉਧਰਿਆ[1] ਭਾਵ ਸਾਰੇ ਸੰਸਾਰ-ਸਮੁੰਦ੍ਰ ਤੋਂ ਤਰੇ ਹਨ, ਹੇ ਪ੍ਰਭ = ਪਰਮੇਸ਼ਰ ! ਤੁਸੀਂ ਤਾਂ ਪਤਿਤ = ਪਾਪੀ ਪੁਰਖ ਵੀ ਗਿਆਤ ਪੂਰਵਕ ਕਰਕੇ ਪਵਗੇ = ਪਵਿੱਤਰ ਕੀਏ = ਕਰੇ ਹਨ।

## ਗੁਨ ਗਾਵਤ ਛੀਪਾ ਦੁਸਟਾਰਿਓ; ਪ੍ਰਭਿ ਰਾਖੀ ਪੈਜ ਜਨਗੇ ॥੨॥

('ਜਨ-ਗੇ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਹੇ ਪਰਮੇਸ਼ਰ ! ਤੇਰੇ ਗੁਣ ਗਾਵਤ = ਗਾਉਂਦਿਆਂ ਭਗਤ ਨਾਮ ਦੇਵ ਜੀ ਨੂੰ ਛੀਪਾ = ਛੀਂਬਾ ਆਖ ਕੇ ਬ੍ਰਾਹਮਣ ਲੋਕਾਂ ਨੇ ਦੁਸਟਾਰਿਓ = ਦੁਰਕਾਰਿਆ ਸੀ, ਪਰ ਹੇ ਪ੍ਰਭਿ = ਪਰਮੇਸ਼ਰ ! ਤੂੰ ਆਪਣਾ ਦਾਸ ਜਾਣ ਕੇ ਭਗਤ ਨਾਮਦੇਵ ਜੀ ਦੀ ਪੈਜ = ਇੱਜ਼ਤ ਰਾਖੀ = ਰੱਖਣਾ ਕੀਤੀ ਸੀ।

**ਅਥਵਾ** ਹੇ ਪਰਮੇਸ਼ਰ ! ਜਿਹੜੇ ਤੇਰੇ ਗੁਣ ਗਾਉਂਦੇ ਹੋਏ ਭਗਤ ਨਾਮਦੇਵ ਜੀ ਛੀਂਬਾ ਜਾਂ ਸ਼ੂਦਰ ਆਦਿ ਸ਼ਬਦ ਕਹਿ ਕੇ (ਦੁਸ + ਟਾਰਿਓ) ਦੁਸ = ਦੁਖ ਦਿੰਦੇ ਸੀ, ਉਨ੍ਹਾਂ ਸਭ ਨੂੰ ਟਾਰਿਓ = ਟਾਲ ਦਿੱਤਾ।

---

੧. (ਕੋ ਕੋ ਨ ਉਧਰਿਓ) ਕੀ ਕੋਕੋ = ਕਾਕਭਸੁੰਡ ਨਹੀਂ ਉਧਰਿਆ ਸੀ, ਭਾਵ ਤੇਰੀ ਸੰਗਤ, ਭਗਤੀ ਕਰਕੇ ਉਧਰ ਗਿਆ ਸੀ, ਚਿਰੰਜੀਵੀ ਹੋ ਗਿਆ ਸੀ।

**ਅਥਵਾ** ਗੁਣ ਗਾਉਣੇ ਕਰਕੇ ਛੀਪਾ = ਛੀਂਬੇ ਨਾਮਦੇਵ ਜੀ ਦੇ ਉਪਰ ਲਾਏ ਸ਼ੂਦਰਪੁਣੇ ਦੇ ਦੁਸ = ਦੋਸ਼ਾਂ ਨੂੰ ਟਾਰਿਓ = ਟਾਲ ਦਿੱਤਾ ਸੀ **ਵਾ:** ਦੁਸ਼ਟ ਕਾਮਾਦਿਕ ਨੂੰ ਵੀ ਟਾਲ ਦਿੱਤਾ ਸੀ।

ਇਉਂ ਆਪਣੇ ਭਗਤ ਜਨਾਂ ਦੀ ਪੈਜ ਰੱਖਣਾ ਕੀਤੀ ਸੀ ॥੨॥

## ਜੋ ਤੁਮਰੇ ਗੁਨ ਗਾਵਹਿ ਸੁਆਮੀ; ਹਉ ਬਲਿ ਬਲਿ ਬਲਿ ਤਿਨਗੇ ॥

(‘ਤਿਨ-ਗੇ’ ਦਾ ਉਚਾਰਣ ਡੈਸ਼ ਲਗਾ ਕੇ ਹੈ)

ਹੇ ਸੁਆਮੀ = ਮਾਲਕ ਪਰਮੇਸ਼ਰ ! ਜੋ = ਜਿਹੜੇ ਤੁਮਰੇ = ਤੁਹਾਡੇ ਗੁਣ ਗਾਵਹਿ = ਗਾਉਂਦੇ ਹਨ, ਹਉ = ਅਸੀਂ ਤਿਨਗੇ = ਉਨ੍ਹਾਂ ਦੇ ਉਪਰੋਂ ਮਨ ਕਰਕੇ ਬਲਿ = ਬਲਿਹਾਰ, ਬਾਣੀ ਕਰਕੇ ਬਲਿ = ਬਲਿਹਾਰ ਤੇ ਤਨ ਕਰਕੇ ਵੀ ਬਲਿ = ਕੁਰਬਾਨ ਜਾਂਦੇ ਹਾਂ।

## ਭਵਨ ਭਵਨ ਪਵਿਤ੍ਰ ਸਭਿ ਕੀਏ; ਜਹ ਧੂਰਿ ਪਰੀ ਜਨ ਪਗੇ ॥੩॥

(‘ਪਗੇ’ ਕੱਸ ਕੇ ਬੋਲੋ)

ਹੇ ਪਰਮੇਸ਼ਰ ! ਜਹ = ਜਿਥੇ ਜਿਥੇ ਵੀ ਤੇਰੇ ਪਿਆਰੇ ਸੰਤ ਜਨਾਂ ਦੀ ਪਗੇ = ਚਰਨ ਧੂਰਿ = ਧੂੜੀ ਪਰੀ = ਪਈ ਹੈ, ਉਹ ਸੰਤਾਂ ਦੀ ਚਰਨ ਧੂੜੀ ਨੇ ਭਾਵੇਂ ਕੱਚੇ ਭਵਨ = ਘਰ ਸੀ, ਭਾਵੇਂ ਪੱਕੇ ਭਵਨ = ਘਰ ਸੀ, ਸਭਿ = ਸਾਰੇ ਪਵਿੱਤਰ ਕੀਏ = ਕੀਤੇ ਹਨ **ਵਾ:** ਜਿਸ ਘਰ ਵਿਚ ਸੰਤ ਜਨ ਆਪ ਰਹਿੰਦੇ ਹਨ ਜਾਂ ਜਿਸ ਘਰਾਂ ਵਿਚ ਚਰਨ ਪਾਉਂਦੇ ਹਨ **ਵਾ:** ਜਿਨ੍ਹਾਂ ਭਵਨ = ਘਰਾਂ ਦੇ ਵਿਚ ਸੰਤ ਜਨਾਂ ਨੇ ਭਵਨ = ਵੀਚਰਨਾ ਕੀਤਾ ਹੈ, ਉਹ ਸਾਰੇ ਪਵਿੱਤਰ ਕੀਤੇ ਹਨ ॥੩॥

## ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ; ਤੁਮ ਵਡ ਵਡ ਪੁਰਖ ਵਡਗੇ ॥

(‘ਵਡੱਗੇ’ ਉਚਾਰਣ ਹੈ)

ਹੇ ਪ੍ਰਭ = ਪਰਮੇਸ਼ਰ ! ਹਮ = ਅਸੀਂ ਤੁਮਰੇ = ਤੇਰੇ ਗੁਣ ਕਹਿ = ਆਖ ਨ = ਨਹੀਂ ਸਕਹਿ = ਸਕਦੇ, ਕਿਉਂਕਿ ਤੁਮ = ਤੂੰ ਸੰਸਾਰ ਤੋਂ ਵਡ = ਵੱਡੇ ਦੇਵਤੇ, ਦੇਵਤਿਆਂ ਤੋਂ ਵਡ = ਵੱਡੇ ਬ੍ਰਹਮਾ ਆਦਿ ਨਾਲੋਂ ਵੀ ਵਡਗੇ = ਵੱਡਾ ਪੁਰਖ ਹੈਂ।

## ਜਨ ਨਾਨਕ ਕਉ ਦਇਆ ਪ੍ਰਭ, ਧਾਰਹੁ;
## ਹਮ ਸੇਵਹ, ਤੁਮ ਜਨ ਪਗੇ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਸਾਡੇ ਜਨਾਂ ਕਉ = ਦੇ ਉਪਰ ਆਪਣੀ ਦਇਆ = ਮੇਹਰ ਦੀ ਦ੍ਰਿਸ਼ਟੀ ਧਾਰਹੁ = ਧਾਰਨਾ ਕਰੋ ਤਾਂ ਕਿ ਹਮ = ਅਸੀਂ ਵੀ ਤੁਮ = ਤੇਰੇ ਸੰਤ ਜਨਾਂ ਦੇ ਪਗੇ = ਚਰਨਾਂ ਕਮਲਾਂ ਦਾ ਸੇਵਹ = ਸੇਵਨ ਕਰੀਏ ॥੪॥੪॥

## ਨਟ ਮਹਲਾ ੪ ॥ ਮੇਰੇ ਮਨ; ਜਪਿ ਹਰਿ ਹਰਿ ਨਾਮੁ ਮਨੇ ॥

ਹੇ ਮੇਰੇ ਪਿਆਰੇ ਮਨਾਂ ! ਹਰਿ = ਹਰੀ ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਤੇ ਮਨੇ = ਮੰਨਣਾ ਕਰ **ਵਾ:** ਜੋ ਅੰਦਰ ਮਨੇ = ਸ਼੍ਰੋਮਣੀ ਪਰਮੇਸ਼ਰ ਨਿਵਾਸ ਕਰਦਾ ਹੈ, ਉਸ ਦੇ ਹਰ ਹਰ ਨਾਮ ਨੂੰ ਜਪਣਾ ਕਰ **ਵਾ:** ਹੇ ਮੇਰੇ ਮਨ = ਪਿਆਰੇ ! ਤੂੰ ਹਰੀ ਪਰਮੇਸ਼ਰ ਦੇ ਨਾਮ ਨੂੰ ਮਨੇ = ਮਨ ਕਰਕੇ ਜਪਣਾ ਕਰ।

## ਜਗੰਨਾਥਿ ਕਿਰਪਾ ਪ੍ਰਭਿ ਧਾਰੀ; ਮਤਿ ਗੁਰਮਤਿ ਨਾਮ ਬਨੇ ॥੧॥ਰਹਾਉ॥

ਜਦੋਂ ਜਗੰਨਾਥਿ = ਜਗਤ ਦੇ ਮਾਲਕ ਪ੍ਰਭਿ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਧਾਰਨ ਕੀਤੀ, ਤਦੋਂ ਮਤਿ = ਮਤੀ ਦੇ ਅੰਗ ਗੁਰਮਤਿ = ਗੁਰ ਸਿੱਖਿਆ ਦੁਆਰਾ ਨਾਮ ਦੇ ਪ੍ਰੇਮੀ ਬਨੇ = ਬਣ ਗਏ **ਵਾ:** ਨਾਮ ਜਪਣ ਵਾਲੇ ਬਣ ਗਏ ॥੧॥ਰਹਾਉ॥

## ਹਰਿਜਨ, ਹਰਿ ਜਸੁ, ਹਰਿ ਹਰਿ ਗਾਇਓ; ਉਪਦੇਸਿ ਗੁਰੂ ਗੁਰ ਸੁਨੇ ॥

ਗੁਰ = ਪੂਜਨੀਕ **ਵਾ:** ਗੁਰ = ਚੇਤਨ ਸਰੂਪ ਦੇ ਰੂਪ ਗੁਰੂ ਸਾਹਿਬ ਜੀ ਦੇ ਉਪਦੇਸ਼ ਰੂਪ ਬਚਨਾਂ ਨੂੰ ਸੁਨੇ = ਸੁਣ ਕੇ ਹਰਿ = ਪਰਮੇਸ਼ਰ ਤੇ ਸੰਤ ਜਨਾਂ ਨੇ ਮਨ ਕਰਕੇ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ, ਬਾਣੀ ਕਰਕੇ ਵੀ ਹਰਿ = ਪਰਮੇਸ਼ਰ ਦਾ ਜਸ ਤੇ ਸਰੀਰ ਦੇ ਰੋਮ ਰੋਮ ਕਰਕੇ ਵੀ ਹਰਿ = ਪਰਮੇਸ਼ਰ ਦਾ ਜਸ ਗਾਇਓ = ਗਾਉਣਾ ਕੀਤਾ ਹੈ।

## ਕਿਲਬਿਖ ਪਾਪ ਨਾਮ ਹਰਿ ਕਾਟੇ; ਜਿਵ ਖੇਤ ਕ੍ਰਿਸਾਨਿ ਲੁਨੇ ॥੧॥

ਹਰਿ = ਪਰਮੇਸ਼ਰ ਦੇ ਨਾਮ ਨੇ ਚਾਰ ਪ੍ਰਕਾਰ ਦੇ ਕਿਲਬਿਖ = ਪਾਪ ਤੇ ਹੋਰ ਸਮਾਨ ਪਾਪ ਵੀ ਇਸ ਤਰ੍ਹਾਂ ਕਾਟੇ = ਕੱਟੇ ਹਨ, ਜਿਵ = ਜਿਸ ਤਰ੍ਹਾਂ ਖੇਤ ਵਿੱਚੋਂ ਕ੍ਰਿਸਾਨਿ = ਕਿਸਾਨ ਪੱਕੀ ਖੇਤੀ ਨੂੰ ਲੁਨੇ = ਵੱਢ, ਕੱਟ ਲੈਂਦਾ ਹੈ ॥੧॥

## ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ; ਹਮ ਕਹਿ ਨ ਸਕਹਿ ਹਰਿ ਗੁਨੇ ॥

ਹੇ ਪ੍ਰਭ = ਪਰਮੇਸ਼ਰ ! ਤੁਮਰੀ = ਤੁਹਾਡੀ ਉਪਮਾ = ਵਡਿਆਈ ਨੂੰ ਤੁਮ = ਤੁਸੀਂ ਆਪ ਹੀ ਸਮਰੱਥ ਹੋਣ ਕਰਕੇ ਜਾਣਦੇ ਹੋ, ਹੇ ਹਰਿ = ਪਰਮੇਸ਼ਰ ! ਤੇਰੇ ਗੁਨੇ = ਗੁਣਾਂ ਨੂੰ ਹਮ = ਅਸੀਂ ਮੁਖ ਦੁਆਰਾ ਕਹਿ = ਆਖ ਨ = ਨਹੀਂ ਸਕਹਿ = ਸਕਦੇ, ਭਾਵ ਤੇਰੇ ਵਿਚ ਬੇਅੰਤ ਗੁਣ ਹਨ।

## ਜੈਸੇ ਤੁਮ ਤੈਸੇ ਪ੍ਰਭ ਤੁਮ ਹੀ; ਗੁਨ ਜਾਨਹੁ ਪ੍ਰਭ ਅਪੁਨੇ ॥੨॥

ਹੇ ਪਰਮੇਸ਼ਰ ! ਜੈਸੇ = ਜਿਹੋ ਜਿਹਾ ਤੁਮ = ਤੂੰ ਹੈਂ, ਤੈਸੇ = ਤਿਹੋ ਜਿਹਾ ਤੁਮ = ਤੂੰ ਹੀ ਹੈਂ ਅਤੇ ਹੇ ਪ੍ਰਭ = ਪਰਮੇਸ਼ਰ ਅਪੁਨੇ = ਆਪ ਦੇ ਗੁਣਾਂ ਨੂੰ ਵੀ ਤੂੰ ਆਪ ਹੀ ਜਾਨਹੁ = ਜਾਣਦਾ ਹੈਂ ॥੨॥

## ਮਾਇਆ ਫਾਸ ਬੰਧ ਬਹੁ ਬੰਧੇ; ਹਰਿ ਜਪਿਓ ਖੁਲ ਖੁਲਨੇ ॥

ਹੇ ਪਰਮੇਸ਼ਰ ! ਅਸੀਂ ਜੀਵ ਮਾਇਆ ਦੀ ਮੋਹ ਰੂਪੀ ਫਾਸ = ਫਾਹੀ ਤੇ ਕਾਮ ਕ੍ਰੋਧਾਂ ਆਦਿ ਬੰਧ = ਬੰਧਨਾਂ ਵਿਚ ਬਹੁ = ਬਹੁਤੇ ਯੁੱਗਾਂ ਦੇ ਬੰਧੇ = ਬੱਝੇ ਹੋਏ ਸੀ, ਹੇ ਹਰੀ ! ਜਦ ਇਨ੍ਹਾਂ ਬੰਧਨਾਂ ਤੋਂ ਖੁਲਨੇ = ਖੁੱਲ੍ਹਣ ਵਾਸਤੇ ਤੇਰੇ ਨਾਮ ਨੂੰ ਜਪਿਓ = ਜਪਣਾ ਕੀਤਾ ਤਾਂ ਸਾਰੇ ਬੰਧਨ ਇਉਂ ਖੁੱਲ੍ਹ ਗਏ **ਵਾ:** ਜਿਨ੍ਹਾਂ ਦੇ ਬੰਧਨਾਂ ਨੂੰ ਤੂੰ ਖੋਲਣ ਵਾਲਾ ਹੋ ਕੇ ਖੋਲ੍ਹ ਦਿੱਤਾ ਹੈ, ਉਹ ਤੇਰੇ ਨਾਮ ਨੂੰ ਜਪ ਕੇ ਆਪ ਬੰਧਨਾਂ ਤੋਂ ਖੁੱਲ੍ਹ ਗਏ ਹਨ ਅਤੇ ਹੋਰਨਾਂ ਨੂੰ ਬੰਧਨਾਂ ਤੋਂ ਮੁਕਤ ਕਰਨ ਵਾਲੇ ਹੋ ਗਏ ਹਨ।

## ਜਿਉ ਜਲ ਕੁੰਚਰੁ ਤਦੂਐ ਬਾਂਧਿਓ; ਹਰਿ ਚੇਤਿਓ ਮੋਖ ਮੁਖਨੇ ॥੩॥

ਜਿਉ = ਜਿਵੇਂ ਜਲ = ਪਾਣੀ ਵਿਚ ਕੁੰਚਰੁ = ਹਾਥੀ ਨੂੰ ਤਦੂਐ = ਤੰਦੂਏ ਨੇ ਹਰਿ ਹਰਿ ਛੇਤਰ ਵਿਚ ਤੰਦੂਏ ਨੇ ਆਪਣਾ ਤਾਰਾਂ ਨਾਲ ਬਾਂਧਿਓ = ਬੰਨ੍ਹ ਲਿਆ ਸੀ, ਹੇ ਹਰੀ ! ਜਦ ਉਸ ਨੇ ਤੈਨੂੰ ਮੋਖ = ਮੁਕਤ (ਛੁੱਟਣ) ਹੋਣ ਵਾਸਤੇ ਚੇਤਿਓ = ਯਾਦ ਕੀਤਾ, ਤਦ ਉਹ ਸਾਰੇ ਬੰਧਨਾਂ ਤੋਂ ਮੁਖਨੇ = ਮੁਕਤ ਹੋ ਗਿਆ ਸੀ ॥੩॥

## ਸੁਆਮੀ ਪਾਰਬ੍ਰਹਮ ਪਰਮੇਸਰੁ; ਤੁਮ ਖੋਜਹੁ ਜੁਗ ਜੁਗਨੇ ॥

ਹੇ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰ੍ਹੇ ਵਿਆਪਕ, ਸੁਆਮੀ = ਮਾਲਕ ਪਰਮੇਸ਼ਰ ! ਅਸੀਂ ਤੁਮ = ਤੈਨੂੰ ਜੁਗ ਜੁਗਨੇ = ਜੁਗਾਂ ਜੁਗਾਂ ਤੋਂ ਖੋਜਹੁ = ਖੋਜਦੇ ਆਏ ਹਾਂ **ਵਾ:** ਹੇ ਜੁਗ = ਦੋ, ਪੁਰਖ ਤੇ ਪ੍ਰਕਿਰਤੀ ਦੇ ਅੰਦਰ **ਵਾ:** ਜੀਵ ਤੇ ਈਸ਼ਰ ਦੇ ਅੰਦਰ ਆਦਿ ਸਾਰਿਆਂ ਵਿਚ ਜੁਗਨੇ = ਜੁੜੇ ਹੋਏ ਪਰਮੇਸ਼ਰ ! ਤੈਨੂੰ ਖੋਜਦੇ ਹਾਂ **ਵਾ:** ਜੁਗ = ਚਾਰ ਸਾਧਨਾਂ ਦੇ ਵਿਚ ਜੁਗਨੇ = ਜੁੜ ਕੇ ਤੇਰੀ ਖੋਜ ਨੂੰ ਖੋਜਦੇ ਹਾਂ।

## ਤੁਮਰੀ ਥਾਹ, ਪਾਈ ਨਹੀ ਪਾਵੈ; ਜਨ ਨਾਨਕ ਕੇ ਪ੍ਰਭ ਵਡਨੇ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਨ = ਦਾਸਾਂ ਕੇ = ਦੇ ਵਡਨੇ = ਵੱਡੇ **ਵਾ:** ਅਸਚਰਜ ਸਰੂਪ ਪ੍ਰਭ = ਪਰਮੇਸ਼ਰ ! ਤੁਮਰੀ = ਤੁਹਾਡੀ ਥਾਹ = ਹੱਦ, ਗਹਿਰਾਈ ਦੀ ਓੜਕ ਪਿਛਲੇ ਭੂਤਕਾਲ ਦੇ ਜੀਵਾਂ ਨੇ ਵੀ ਨਹੀਂ ਪਾਈ, ਨਾ ਹੀ ਹੁਣ ਕੋਈ ਪਾਵੈ = ਪਾ ਸਕਦਾ ਤੇ ਅੱਗੇ ਨੂੰ ਵੀ ਕੋਈ ਨਹੀਂ ਪਾ ਸਕੇਗਾ ॥੪॥੫॥

## ਨਟ ਮਹਲਾ ੪ ॥ ਮੇਰੇ ਮਨ; ਕਲਿ ਕੀਰਤਿ ਹਰਿ ਪ੍ਰਵਣੇ ॥

ਹੇ ਮੇਰੇ ਮਨਾਂ ! ਕਲਿ = ਕਲਿਜੁਗ ਵਿਚ ਤਾਂ ਇਕ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਹੀ ਪ੍ਰਵਣੇ = ਪ੍ਰਮਾਣੀਕ ਹੈ **ਵਾ:** ਸਾਰੇ ਯੁੱਗਾਂ ਵਿਚ ਇਕ ਪਰਮੇਸ਼ਰ ਦੀ ਕਲਿ = ਸੁੰਦਰ ਕੀਰਤਨ ਭਗਤੀ ਹੀ ਪ੍ਰਮਾਣੀਕ ਹੈ **ਵਾ:** ਜੋ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਪ੍ਰਵਣੇ = ਓਅੰਕਾਰ ਦਾ ਕੀਰਤਨ ਕਰੇਗਾ, ਉਹ ਪ੍ਰਵਾਨ ਹੋ ਜਾਵੇਗਾ।[੧]

[ਅੰਗ ੯੭੭]

## ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ; ਲਗਿ ਸਤਿਗੁਰ ਹਰਿ ਜਪਣੇ ॥੧॥ਰਹਾਉ॥

ਹੇ ਮਨਾਂ ! ਜਿਨ੍ਹਾਂ ਉੱਤੇ ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਹਰਿ = ਪਾਪਾਂ ਦੇ ਹਾਰਕ ਦਇਆਲਿ = ਦਿਆਲੂ ਪ੍ਰਭ = ਪਰਮੇਸ਼ਰ ਨੇ ਦਇਆ = ਮੇਹਰ ਦੀ ਦ੍ਰਿਸ਼ਟੀ ਧਾਰੀ = ਕੀਤੀ ਹੈ, ਉਨ੍ਹਾਂ ਨੇ ਸਤਿਗੁਰਾਂ ਦੀ ਸੰਗਤ ਵਿਚ ਲੱਗ ਕਰਕੇ ਪ੍ਰੇਮ ਨਾਲ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣੇ = ਜਪਣਾ ਕੀਤਾ ਹੈ ॥੧॥ਰਹਾਉ॥

## ਹਰਿ ਤੁਮ ਵਡ ਅਗਮ ਅਗੋਚਰ ਸੁਆਮੀ; ਸਭਿ ਧਿਆਵਹਿ ਹਰਿ ਰੁੜਣੇ ॥

ਹੇ ਹਰਿ = ਪਰਮੇਸ਼ਰ ! ਤੁਮ = ਤੁਸੀਂ ਸਭ ਤੋਂ ਵਡ = ਵੱਡੇ, ਅਗਮ = ਸ਼ਾਸਤ੍ਰਾਂ ਕਰਕੇ ਅਗੰਮ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਤੇ ਸਾਰਿਆਂ ਦੇ ਸੁਆਮੀ = ਮਾਲਕ ਹੋ, ਹੇ ਹਰਿ = ਪਰਮੇਸ਼ਰ ! ਸਭਿ = ਸਾਰੇ ਜੀਵ ਤੈਨੂੰ ਰੁੜਣੇ = ਸੁੰਦਰ ਸਰੂਪ ਵਾਲਾ ਜਾਣ ਕੇ ਧਿਆਵਹਿ = ਧਿਆਉਂਦੇ ਹਨ **ਵਾ:** ਸਰਗੁਣ ਸਰੂਪ ਧਾਰ ਕੇ ਬਾਲਕ ਅਵਸਥਾ ਵਿਚ ਰੁੜਣੇ ਵਾਲੇ ਪਰਮੇਸ਼ਰ ! ਸਾਰੇ ਤੈਨੂੰ ਧਿਆਉਂਦੇ ਹਨ **ਵਾ:** ਨਰਕਾਂ ਦੇ ਵਿਚ ਰੁੜਣੇ ਤੋਂ ਬਚਾਉਣ ਵਾਲੇ ਪਰਮੇਸ਼ਰ ! ਤੈਨੂੰ ਸਾਰੇ ਧਿਆਉਂਦੇ ਹਨ।

---

੧. **ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥** *(ਅੰਗ ੮੮੫)*

## ਜਿਨ ਕਉ ਤੁਮ੍ਰੇ ਵਡ ਕਟਾਖ ਹੈ; ਤੇ ਗੁਰਮੁਖਿ, ਹਰਿ ਸਿਮਰਣੇ ॥੧॥

ਹੇ ਪਰਮੇਸ਼ਰ! ਜਿਨ੍ਹਾਂ ਕਉ = ਉੱਤੇ ਤੁਮ੍ਰੇ = ਤੁਹਾਡੀ ਕਟਾਖ = ਕਿਰਪਾ ਦ੍ਰਿਸ਼ਟੀ ਹੋਈ ਹੈ, ਤੇ = ਉਹ ਗੁਰਮੁਖ ਬਣ ਕੇ ਹੇ ਹਰਿ = ਪਰਮੇਸ਼ਰ! ਤੈਨੂੰ ਸਿਮਰਣੇ = ਸਿਮਰਦੇ, ਯਾਦ ਕਰਦੇ ਹਨ॥੧॥

## ਇਹ ਪਰਪੰਚੁ ਕੀਆ ਪ੍ਰਭ ਸੁਆਮੀ; ਸਭੁ ਜਗਜੀਵਨੁ ਜੁਗਣੇ ॥

ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ! ਇਹ ਸਾਰਾ ਪਰਪੰਚੁ = ਸੰਸਾਰ ਤੂੰ ਹੀ ਪੈਦਾ ਕੀਆ = ਕੀਤਾ ਹੈ ਪੁਨਾ ਹੇ ਜਗਜੀਵਨੁ = ਜਗਤ ਦਾ ਜੀਵਨ ਰੂਪ ਪਰਮੇਸ਼ਰ! ਤੂੰ ਆਪ ਹੀ ਸਭੁ = ਸਾਰਿਆਂ ਵਿਚ ਜੁਗਣੇ = ਜੁੜਿਆ ਹੋਇਆ ਹੈਂ **ਵਾ:** ਸਾਰੇ ਜੁਗਣੇ = ਯੁੱਗਾਂ ਵਿਚ ਜੀਵਾਂ ਦਾ ਜੀਵਨ ਰੂਪ, ਚੇਤਨ ਰੂਪ ਤੂੰ ਆਪ ਹੀ ਹੈਂ **ਵਾ:** ਹੇ ਪਰਮੇਸ਼ਰ! ਸਾਡੇ ਜਗਤ ਦੇ ਜੀਵ ਤੇਰੇ ਵਿਚ ਜੁਗਣੇ = ਜੁੜ ਕਰਕੇ ਹੀ ਮੁਕਤ ਹੋਏ ਹਨ।

## ਜਿਉ ਸਲਲੈ ਸਲਲ ਉਠਹਿ ਬਹੁ ਲਹਰੀ; ਮਿਲਿ ਸਲਲੈ ਸਲਲ ਸਮਣੇ ॥੨॥

ਜਿਉ = ਜਿਵੇਂ ਸਲਲੈ = ਪਾਣੀ ਵਿੱਚੋਂ ਸਲਲ = ਪਾਣੀ ਦੀਆਂ ਬਹੁ = ਬਹੁਤ ਲਹਰੀ = ਲਹਿਰਾਂ ਉਠਹਿ = ਉੱਠਦੀਆਂ ਹਨ ਅਤੇ ਉਹ ਦੁਬਾਰਾ ਸਲਲੈ = ਪਾਣੀ ਨਾਲ ਮਿਲ ਕੇ ਸਲਲ = ਪਾਣੀ ਵਿਚ ਹੀ ਸਮਾਣੇ = ਸਮਾ ਜਾਂਦੀਆਂ ਹਨ।

ਇਸ ਤਰ੍ਹਾਂ ਬ੍ਰਹਮ ਚੇਤਨ ਰੂਪੀ ਜਲ ਵਿੱਚੋਂ ਹੀ ਸ੍ਰਿਸ਼ਟੀ ਰੂਪੀ ਲਹਿਰਾਂ ਉੱਠਦੀਆਂ, ਪੈਦਾ ਹੋਈਆਂ ਹਨ ਪੁਨਾ ਬ੍ਰਹਮ ਰੂਪੀ ਜਲ ਨਾਲ ਮਿਲ ਕੇ ਬ੍ਰਹਮ ਰੂਪ ਜਲ ਵਿਚ ਹੀ ਸਮਾ ਜਾਣੀਆਂ ਹਨ॥੨॥

## ਜੋ ਪ੍ਰਭ ਕੀਆ, ਸੁ ਤੁਮ ਹੀ ਜਾਨਹੁ; ਹਮ ਨਹ ਜਾਣੀ, ਹਰਿ ਗਹਣੇ ॥

ਹੇ ਪ੍ਰਭ = ਪਰਮੇਸ਼ਰ! ਜੋ ਜਗਤ ਤੂੰ ਪੈਦਾ ਕੀਆ = ਕੀਤਾ ਹੈ, ਸੁ = ਉਸ ਦੀ ਗਤਿ ਤੁਮ = ਤੂੰ ਆਪ ਹੀ ਜਾਨਹੁ = ਜਾਣਦਾ ਹੈਂ, ਹੇ ਗਹਣੇ = ਭੂਖਣ ਰੂਪ ਹਰਿ = ਪਰਮੇਸ਼ਰ! ਹਮ = ਅਸੀਂ ਤੇਰੀ ਗਤੀ ਨੂੰ ਨਹੀਂ ਜਾਣੀ = ਜਾ ਸਕਦੇ **ਵਾ:** ਹੇ ਹਰੀ! ਅਸੀਂ ਤੇਰੀ ਗਹਣੇ = ਗੁਹਜ ਗਤੀ ਨੂੰ ਨਹੀਂ ਜਾਣ ਸਕਦੇ।

## ਹਮ ਬਾਰਿਕ ਕਉ, ਰਿਦ ਉਸਤਤਿ ਧਾਰਹੁ; ਹਮ ਕਰਹ ਪ੍ਰਭੂ ਸਿਮਰਣੇ ॥੩॥

ਹੇ ਪਰਮੇਸ਼ਰ! ਹਮ = ਅਸੀਂ ਆਪ ਜੀ ਕਉ = ਦੇ ਬਾਰਿਕ = ਬੱਚੇ ਹਾਂ, ਸਾਡੇ ਰਿਦ = ਹਿਰਦੇ ਵਿਚ ਆਪਣੀ ਸਿਮਰਨ, ਭਗਤੀ ਦੀ ਉਸਤਤੀ ਧਾਰਹੁ = ਧਾਰਨਾ, ਵਸਾਉਣਾ ਕਰੋ, ਜਿਸ ਕਰਕੇ ਹੇ ਪ੍ਰਭੂ = ਪਰਮੇਸ਼ਰ! ਹਮ = ਅਸੀਂ ਆਪ ਜੀ ਦਾ ਸਿਮਰਣੇ = ਭਜਨ ਕਰੀਏ॥੩॥

## ਤੁਮ ਜਲਨਿਧਿ ਹਰਿ ਮਾਨ ਸਰੋਵਰ; ਜੋ ਸੇਵੈ, ਸਭ ਫਲਣੇ ॥

ਹੇ ਹਰਿ = ਪਰਮੇਸ਼ਰ! ਤੁਮ = ਤੂੰ ਪਦਾਰਥਾਂ ਰੂਪੀ ਜਲ ਵਾਲੇ ਸੰਸਾਰ-ਸਮੁੰਦ੍ਰ ਵਿਚ ਮਾਨ ਸਰੋਵਰ ਦੀ ਨਿਆਈਂ ਹੈਂ, ਜੋ = ਜਿਹੜਾ ਪੁਰਖ ਸ਼ਰਧਾ ਭਾਵਨਾ ਨਾਲ ਤੈਨੂੰ ਸੇਵੈ = ਸੇਵਨਾ ਕਰਦਾ ਹੈ, ਉਸ ਨੂੰ ਧਰਮ, ਅਰਥ, ਕਾਮ, ਮੋਖ ਆਦਿ ਸਾਰੇ ਫਲ ਫਲਣੇ = ਫਲਣਗੇ।

## ਜਨੁ ਨਾਨਕੁ, ਹਰਿ ਹਰਿ ਹਰਿ ਹਰਿ ਬਾਂਛੈ; ਹਰਿ ਦੇਵਹੁ ਕਰਿ ਕ੍ਰਿਪਣੇ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ ਤਾਂ ਹੇ ਪਾਪਾਂ ਦੇ ਹਰਿ = ਹਾਰਕ, ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਸੰਸਿਆਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ! ਤੇਰੇ ਨਾਮ ਨੂੰ ਮਨ, ਬਾਣੀ,

ਸਰੀਰ ਕਰਕੇ ਜਪਣ ਰੂਪ ਬਾਂਛੈ = ਚਾਹੁੰਦੇ ਹਾਂ, ਮੰਗਦੇ ਹਾਂ, ਇਸ ਲਈ ਹੇ ਹਰਿ = ਪਰਮੇਸ਼ਰ ! ਤੂੰ ਕ੍ਰਿਪਣੇ = ਕਿਰਪਾਲਤਾ ਕਰਿ = ਕਰਕੇ ਮੈਨੂੰ ਆਪਣਾ ਨਾਮ ਅੰਮ੍ਰਿਤ ਬਖ਼ਸ਼ ਦੇਵਹੁ = ਦੇਣਾ ਕਰ ॥੪॥੬॥

## ਨਟਨਾਰਾਇਨ ਮਹਲਾ ੪ ਪੜਤਾਲ ੧ੴ ਸਤਿਗੁਰ ਪ੍ਰਸਾਦਿ ॥

ਨਟਨਾਰਾਇਨ ਰਾਗ ਵਿਚ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪੜਤਾਲ[1] ਛੰਦ ਦੁਆਰਾ ਪਹਿਲਾਂ ਮੰਗਲ ਕਰਦਿਆਂ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੇਰੇ ਮਨ; ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ; ਰੇਨ ਰਵਾਲ ॥

ਹੇ ਮੇਰੇ ਪਿਆਰੇ ਮਨਾਂ ! ਹਰਿ = ਪਰਮੇਸ਼ਰ ਦਾ ਸੇਵ = ਸੇਵਨ ਕਰ, ਇਹ ਤੇਰੀ ਘਾਲ = ਕਮਾਈ ਸਫਲ ਹੋਵੇਗੀ ਤੇ ਫੇਰ ਤੈਨੂੰ ਗਿਆਨ, ਮੁਕਤ ਰੂਪੀ ਫਲ ਪ੍ਰਾਪਤ ਹੋਵੇਗਾ।

ਗੁਰੂ ਸਾਹਿਬ ਦੇ ਪਗ = ਚਰਨਾਂ ਦੀ ਧੂੜ ਲੈ ਕੇ ਗੁਰੂ ਚਰਨਾਂ ਦੀ ਰਵਾਲ = ਕਿਨਕਾ ਮਾਤ੍ਰ ਧੂੜ ਬਣ ਜਾਣਾ ਕਰ **ਵਾ:** ਗੁਰੂ ਸਾਹਿਬ ਦੇ ਚਰਨਾਂ ਦੀ ਧੂੜ ਲੈ ਕੇ ਰਵਾਲ = ਕਿਣਕੇ ਦੀ ਨਿਆਈਂ ਨਿਹਾਲ ਹੋ ਜਾਣਾ ਕਰ **ਵਾ:** ਧੂੜ ਦੇ ਕਿਣਕੇ ਦੀ ਨਿਆਈਂ ਛੋਟਾਪੁਣਾ, ਜੀਵਪੁਣਾ ਮਿਟਾਉਣਾ ਕਰ।

**ਵਾ:** ਕਾਮ, ਕ੍ਰੋਧ, ਆਦਿ ਵਿਕਾਰਾਂ ਨੂੰ ਰਵਾਲ = ਧੂੜ ਕਰਨ ਵਾਲੀ ਗੁਰੂ ਸਾਹਿਬ ਦੇ ਚਰਨਾਂ ਦੀ ਧੂੜੀ ਲੈਣਾ ਕਰ।

## ਸਭਿ ਦਾਲਿਦ ਭੰਜਿ; ਦੁਖ ਦਾਲ ॥ ਹਰਿ ਹੋ; ਹੋ ਹੋ ਨਦਰਿ ਨਿਹਾਲ ॥੧॥ਰਹਾਉ॥

ਹਰੀ ਸੇਵਨ **ਵਾ:** ਗੁਰੂ ਸਾਹਿਬ ਦੇ ਚਰਨਾਂ ਦੀ ਧੂੜੀ ਸਭਿ = ਸਾਰੇ ਅਵਿੱਦਿਆ ਆਦਿ ਦੇ ਦਾਲਿਦ = ਦਲਿੱਦਰ ਭੰਜਿ = ਭੰਨਣ ਵਾਲੀ ਹੈ ਤੇ ਜੰਮਣ ਮਰਣ ਦੇ ਦੁਖ ਨੂੰ ਦਾਲ = ਦਲ, ਨਾਸ਼ ਕਰ ਦੇਣ ਵਾਲੀ ਹੈ।

ਹੋ = ਹੇ ਮਨਾਂ ! ਜਦੋਂ ਹਰਿ = ਪਰਮੇਸ਼ਰ ਦੀ ਕਿਰਪਾ ਨਦਰਿ = ਦ੍ਰਿਸ਼ਟੀ ਹੋ = ਹੋ ਜਾਵੇਗੀ, ਤਦੋਂ ਤੂੰ ਨਿਹਾਲ ਹੋ ਜਾਵੇਂਗਾ **ਵਾ:** ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਵੇਂਗਾ ॥੧॥ਰਹਾਉ॥

## ਹਰਿ ਕਾ ਗ੍ਰਿਹੁ, ਹਰਿ ਆਪਿ ਸਵਾਰਿਓ;
## ਹਰਿ ਰੰਗ ਰੰਗ ਮਹਲ ਬੇਅੰਤ; ਲਾਲ ਲਾਲ ਹਰਿ ਲਾਲ ॥

ਜੋ ਬੇਅੰਤ = ਅੰਤ ਤੋਂ ਰਹਿਤ ਲਾਲ = ਪਿਆਰਾ ਪਰਮੇਸ਼ਰ ਹੈ, ਜਿਸ ਦਾ ਲਾਲ = ਪ੍ਰੇਮ ਹਰੇਕ ਨੂੰ ਲਾਲ = ਪ੍ਰੇਮ ਰੂਪ ਰੰਗ ਚਾੜ੍ਹ ਕੇ ਪ੍ਰੇਮੀ ਬਣਾ ਦੇਣ ਵਾਲਾ ਹੈ **ਵਾ:** ਮਨ, ਬਾਣੀ ਸਰੀਰ ਕਰਕੇ ਲਾਲੀ ਚਾੜ੍ਹਨ ਵਾਲਾ ਹੈ **ਵਾ:** ਜੋ ਪਰਮੇਸ਼ਰ ਪਿੱਛੇ ਵੀ ਲਾਲ ਦੀ ਨਿਆਈਂ ਬੇ-ਕੀਮਤਾ **ਵਾ:** ਪਿਆਰਾ ਸੀ, ਹੁਣ ਵੀ ਲਾਲ = ਪਿਆਰਾ ਹੈ, ਅੱਗੇ ਨੂੰ ਵੀ ਹਰਿ = ਪਰਮੇਸ਼ਰ ਲਾਲ = ਪਿਆਰਾ ਹੋਵੇਗਾ। ਉਸ ਦਾ ਮਨ, ਬਾਣੀ, ਸਰੀਰ ਕਰਕੇ **ਵਾ:** ਜਾਗ੍ਰਤ ਸੁਪਨ ਸੁਖੋਪਤ **ਵਾ:** ਬਾਲ ਜਵਾਨੀ ਬਿਰਧ ਅਵਸਥਾ ਵਿਚ ਜਾਪ ਕਰੋ। ਜਿਸ

---

੧. ਪੜਤਾਲ ਇਕ ਛੰਦ ਦੀ ਚਾਲ ਹੈ **ਵਾ:** ਜਿਸ ਵਿਚ ਪਾਟਵੇਂ ਤਾਲ ਪੈਣ **ਵਾ:** ਜਿਸ ਵਿਚ ਤਾਲ 'ਤੇ ਤਾਲ ਪੈਣ **ਵਾ:** ਜਿਸ ਵਿਚ ਪਰਮੇਸ਼ਰ ਦੀ ਖੋਜ ਹੋਵੇ, ਐਸਾ ਪੜਤਾਲ ਛੰਦ ਹੈ।

ਹਰਿ = ਪਰਮੇਸ਼ਰ ਕਾ = ਦਾ ਸੰਸਾਰ, ਸਾਧਸੰਗਤ, ਰੂਪੀ ਘਰ ਹੈ, ਜਿਸ ਨੂੰ ਹਰਿ = ਪਰਮੇਸ਼ਰ ਨੇ ਆਪ ਸਵਾਰਿਓ = ਸੰਵਾਰਨਾ ਕੀਤਾ ਹੈ ਅਤੇ ਜਿਸ ਸਾਧਸੰਗਤ ਰੂਪੀ ਘਰ ਵਿਚ ਹਰਿ = ਪਰਮੇਸ਼ਰ ਪ੍ਰਾਪਤੀ ਕਰਾਉਣ ਵਾਲਾ ਰੰਗ = ਪ੍ਰੇਮ ਹੈ, ਪਰਮੇਸ਼ਰ ਦਾ ਰੰਗ = ਅਨੰਦ ਹੈ ਅਤੇ ਉਸੇ ਦਾ ਅੰਤਹਕਰਣ ਰੂਪੀ ਮਹੱਲ ਵਿਚ ਟਿਕਾਣਾ ਹੈ।

## ਹਰਿ ਆਪਨੀ ਕ੍ਰਿਪਾ ਕਰੀ, ਆਪਿ ਗ੍ਰਿਹਿ ਆਇਓ;
## ਹਮ ਹਰਿ ਕੀ ਗੁਰ ਕੀਈ ਹੈ ਬਸੀਠੀ;
## ਹਮ ਹਰਿ ਦੇਖੇ, ਭਈ ਨਿਹਾਲ, ਨਿਹਾਲ ਨਿਹਾਲ ਨਿਹਾਲ ॥੧॥

ਜਿਨ੍ਹਾਂ ਉੱਤੇ ਪਰਮੇਸ਼ਰ ਨੇ ਆਪਨੀ = ਆਪ ਦੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ ਹੈ, ਉਨ੍ਹਾਂ ਦੇ ਹਿਰਦੇ ਰੂਪੀ ਗ੍ਰਿਹਿ = ਘਰ ਵਿਚ ਪਰਮੇਸ਼ਰ ਆਪ ਆਇਓ = ਆਇਆ ਹੈ।

ਹਮ = ਹਮਾਰੀ, ਸਾਡੀ ਹਰਿ = ਪਰਮੇਸ਼ਰ ਦੇ ਨਾਲ ਮਿਲਣ ਕੀ = ਦੀ ਗੁਰੂ ਸਾਹਿਬ ਜੀ ਨੇ ਬਸੀਠੀ = ਵਿਚੋਲਗੀ ਕੀਈ = ਕੀਤੀ ਹੈ ਅਤੇ ਜੋ ਨਿਹਾਲ = ਅਨੰਦ ਸਰੂਪ ਪਰਮੇਸ਼ਰ ਸਾਰਿਆਂ ਨੂੰ ਨਿਹਾਲ = ਪ੍ਰਸੰਨ, ਅਨੰਦਿਤ ਕਰਨ ਵਾਲਾ ਹੈ, ਸਭ ਨੂੰ ਨਿਹਾਲ = ਦੁੱਖਾਂ ਤੋਂ ਰਹਿਤ ਕਰਨ ਵਾਲਾ ਹੈ, ਉਸ ਹਰਿ = ਪਰਮੇਸ਼ਰ ਦੇ ਦਰਸ਼ਨ ਦੇਖ = ਵੇਖ ਕੇ ਹਮ = ਸਾਡੀ ਬਿਰਤੀ ਨਿਹਾਲ ਭਈ = ਹੋ ਰਹੀ ਹੈ **ਵਾ:** ਮੇਰੀ ਬਿਰਤੀ ਨਿਹਾਲ ਸਰੂਪ ਪਰਮੇਸ਼ਰ ਦੇ ਦਰਸ਼ਨ ਵੇਖ ਕੇ, ਮਨ ਕਰਕੇ ਨਿਹਾਲ, ਤਨ ਕਰਕੇ ਨਿਹਾਲ ਤੇ ਬਾਣੀ ਕਰਕੇ ਨਿਹਾਲ ਹੋ ਰਹੀ ਹੈ॥੧॥

## ਹਰਿ ਆਵਤੇ ਕੀ ਖਬਰਿ ਗੁਰਿ ਪਾਈ, ਮਨਿ ਤਨਿ ਆਨਦੋ ਆਨੰਦ ਭਏ;
## ਹਰਿ ਆਵਤੇ ਸੁਨੇ, ਮੇਰੇ ਲਾਲ ਹਰਿ ਲਾਲ ॥

ਜਿਸ ਵੇਲੇ ਮਨੁੱਖਾ ਜਨਮ ਵਿਚ ਹਰਿ = ਪਰਮੇਸ਼ਰ ਦੇ ਆਵਤੇ = ਆਉਣ, ਪ੍ਰਾਪਤੀ ਕੀ = ਦੀ ਖ਼ਬਰ ਗੁਰਾਂ ਨੇ ਪਾਈ = ਪਾ ਦਿੱਤੀ, ਉਸ ਵੇਲੇ ਅਸੀਂ ਮਨ ਤੇ ਤਨ ਦੇ ਅੰਦਰ ਆਨਦੋ = ਅਨੰਦ ਸਰੂਪ ਦੀ ਪ੍ਰਾਪਤੀ ਦੇ ਬਚਨ ਸੁਣ ਕੇ ਅਨੰਦ ਦੇ ਸਹਿਤ ਭਏ = ਹੋ ਗਏ ਅਤੇ ਮੇਰੇ ਲਾਲ ਵਤ ਬੇ-ਕੀਮਤੇ ਲਾਲ = ਪਿਆਰੇ ਹਰੀ ਪਰਮੇਸ਼ਰ ਦਾ ਗੁਰਾਂ ਦੁਆਰਾ ਆਵਤੇ = ਆਉਣਾ ਸੁਨੇ = ਸੁਣਿਆ ਹੈ।

## ਜਨੁ ਨਾਨਕੁ ਹਰਿ ਹਰਿ ਮਿਲੇ;
## ਭਏ ਗਲਤਾਨ ਹਾਲ, ਨਿਹਾਲ ਨਿਹਾਲ ॥੨॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਗੁਰਾਂ ਦੇ ਉਪਦੇਸ਼ ਦੁਆਰਾ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਲ ਮਿਲੇ = ਅਭੇਦ ਹੋ ਗਏ ਹਾਂ **ਵਾ:** ਹਰੀ ਦੇ ਤਤਪਦ ਅਤੇ ਤੂੰ ਪਦ ਦੇ ਲੱਖ ਅਰਥ ਨਾਲ ਮਿਲ ਕੇ ਹਰੀ ਵਿਚ ਅਭੇਦ ਹੋ ਗਏ ਹਾਂ ਅਤੇ ਉਸ ਪਰਮੇਸ਼ਰ ਦੇ ਸਿਮਰਨ ਵਿਚ ਲੱਗ ਕੇ ਦੁਨੀਆਂ ਦੀ ਹਾਲ = ਹਾਲਤ ਵੱਲੋਂ ਗਲਤਾਨ = ਮਸਤ ਭਏ = ਹੋ ਗਏ ਹਾਂ **ਵਾ:** ਇਸ ਵਰਤਮਾਨ ਸਮੇਂ ਵਿਚ ਮਸਤ ਹੋ ਗਏ ਹਾਂ, ਇਉਂ ਉਸ ਦੇ ਨਿਹਾਲ = ਨਿਹਾਲਪੁਣੇ ਨੂੰ ਦੇਖ ਕੇ ਮਨ, ਬਾਣੀ, ਸਰੀਰ ਕਰਕੇ ਨਿਹਾਲ = ਪ੍ਰਸੰਨ, ਅਨੰਦਿਤ ਹੋ ਗਏ ਹਾਂ॥੨॥੧॥੭॥

## ਨਟ ਮਹਲਾ ੪ ॥

## ਮਨ; ਮਿਲੁ ਸੰਤ ਸੰਗਤਿ ਸੁਭਵੰਤੀ ॥ ਸੁਨਿ; ਅਕਥ ਕਥਾ ਸੁਖਵੰਤੀ ॥

ਹੇ ਮੇਰੇ ਪਿਆਰੇ ਮਨਾਂ ! ਸੰਤਾਂ ਮਹਾਤਮਾਂ ਦੀ ਸੰਗਤ ਵਿਚ ਮਿਲੁ = ਮਿਲਣੇ ਕਰਕੇ ਚਿੱਤ ਦੀ ਬਿਰਤੀ ਭਗਤੀ ਰੂਪ ਸੁਭਵੰਤੀ = ਸ਼ੋਭਾ ਵਾਲੀ ਹੋਵੇਗੀ। ਅਤੇ

ਜੋ ਅਕਥ = ਕਥਨ ਤੋਂ ਰਹਿਤ ਸੁਖਵੰਤੀ = ਸੁਖ ਸਰੂਪ ਦੀ ਪ੍ਰਾਪਤੀ ਵਾਲੀ ਕਥਾ ਹੈ, ਉਸ ਨੂੰ ਸੁਨਿ = ਸੁਣਨਾ ਕਰ।

## ਸਭ ਕਿਲਵਿਖ ਪਾਪ; ਲਹੰਤੀ ॥ ਹਰਿ ਹੋ; ਹੋ ਹੋ ਲਿਖਤੁ ਲਿਖੰਤੀ ॥੧॥ਰਹਾਉ॥

ਜੋ ਕਿਲਵਿਖ = ਚਾਰ ਪ੍ਰਕਾਰ ਦੇ ਪਾਪਾਂ ਤੇ ਸਭ = ਸਾਰੇ ਸਮਾਨ ਪਾਪਾਂ ਨੂੰ ਲਹੰਤੀ = ਲਾਹ ਦੇਣ ਵਾਲੀ ਹੈ।

ਹੋ = ਹੇ ਭਾਈ ! ਜਦੋਂ ਮੱਥੇ ਉੱਤੇ ਪਰਮੇਸ਼ਰ ਨੇ ਆਪ ਆਪਣੀ ਪ੍ਰਾਪਤੀ ਦੀ ਲਿਖਤੁ ਲਿਖੰਤੀ = ਲਿਖੀ ਹੋਈ ਹੋ = ਹੋਵੇ, ਉਸ ਵੇਲੇ ਪਰਮੇਸ਼ਰ ਦੀ ਪ੍ਰਾਪਤੀ ਹੋ = ਹੁੰਦੀ ਹੈ ॥੧॥ਰਹਾਉ॥

## ਹਰਿ ਕੀਰਤਿ, ਕਲਜੁਗ ਵਿਚਿ ਊਤਮ; ਮਤਿ ਗੁਰਮਤਿ ਕਥਾ ਭਜੰਤੀ ॥

ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਕਰਨੀ ਹੀ ਕਲਿਜੁਗ ਦੇ ਵਿਚਿ = ਅੰਦਰ ਸਭ ਤੋਂ ਊਤਮ = ਸ੍ਰੇਸ਼ਟ ਹੈ ਅਤੇ ਗੁਰਮਤਿ = ਗੁਰ ਸਿੱਖਿਆ ਦੁਆਰਾ ਮਤਿ = ਬੁੱਧੀ ਦੇ ਅੰਦਰ ਸਰੂਪ ਲੱਖਣਾ ਤੇ ਤੱਟਸਥੀ ਲੱਖਣਾ ਵਾਲੀ ਕਥਾ ਦਾ ਭਜੰਤੀ = ਭਜਨ ਕਰਨਾ ਵੀ ਸਭ ਤੋਂ ਸ੍ਰੇਸ਼ਟ ਹੈ।

## ਜਿਨਿ ਜਨਿ ਸੁਣੀ, ਮਨੀ ਹੈ ਜਿਨਿ ਜਨਿ; ਤਿਸੁ ਜਨ ਕੈ ਹਉ ਕੁਰਬਾਨੰਤੀ ॥੧॥

ਜਿਨਿ = ਜਿਸ ਗੁਰਮੁਖ ਜਨ ਨੇ ਪਰਮੇਸ਼ਰ ਦੀ ਕੀਰਤੀ ਤੇ ਕਥਾ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣੀ = ਸੁਣਨਾ ਕੀਤੀ ਹੈ ਤੇ ਜਿਨਿ = ਜਿਸ ਗੁਰਮੁਖ ਜਨ ਨੇ ਮਨੀ = ਮੰਨਣ ਕੀਤੀ ਹੈ, ਤਿਸੁ = ਉਸ ਗੁਰਮੁਖ ਜਨ ਕੈ = ਦੇ ਉਪਰੋਂ ਹਉ = ਅਸੀਂ ਅਤਿਅੰਤ ਕਰਕੇ ਕੁਰਬਾਨੰਤੀ = ਕੁਰਬਾਨ ਜਾਂਦੇ ਹਾਂ ॥੧॥

## ਹਰਿ ਅਕਥ ਕਥਾ ਕਾ, ਜਿਨਿ ਰਸੁ ਚਾਖਿਆ; ਤਿਸੁ ਜਨ, ਸਭ ਭੂਖ ਲਹੰਤੀ ॥

ਅਕਥ = ਕਥਨ ਤੋਂ ਰਹਿਤ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਕਥਾ ਕਾ = ਦਾ ਜਿਨਿ = ਜਿਸ ਗੁਰਮੁਖ ਜਨ ਨੇ ਪ੍ਰੇਮ ਰਸ ਚਾਖਿਆ = ਚੱਖਣਾ ਕੀਤਾ ਹੈ, ਤਿਸੁ = ਉਸ ਗੁਰਮੁਖ ਜਨ ਦੀ ਸਭ = ਸਾਰੀ ਆਸਾ ਰੂਪੀ ਭੂਖ = ਭੁੱਖ ਲਹੰਤੀ = ਲਹਿ ਗਈ ਹੈ।

## ਨਾਨਕ, ਜਨ ਹਰਿ ਕਥਾ ਸੁਣਿ ਤ੍ਰਿਪਤੇ; ਜਪਿ ਹਰਿ ਹਰਿ ਹਰਿ ਹੋਵੰਤੀ ॥੨॥੨॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਥਾ ਨੂੰ ਸੁਣਿ = ਸ੍ਰਵਣ ਕਰਕੇ ਤ੍ਰਿਪਤੇ = ਰੱਜ ਗਿਆ ਹੈ **ਵਾ:** ਆਤਮਿਕ ਅਨੰਦ ਕਰਕੇ ਤ੍ਰਿਪਤ ਹੋ ਗਿਆ ਹੈ ਅਤੇ ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪ ਕੇ ਉਹ ਹਰਿ = ਪਰਮੇਸ਼ਰ ਦਾ ਰੂਪ ਹੀ ਹੋਵੰਤੀ = ਹੋ ਗਿਆ ਹੈ **ਵਾ:** ਜੋ ਪਰਮੇਸ਼ਰ ਦੇ ਨਾਮ ਨੂੰ ਪਿੱਛੇ ਜਪਦੇ ਸੀ, ਉਹ ਹਰੀ ਦਾ ਰੂਪ ਹੋ ਗਏ ਸਨ, ਜੋ ਹੁਣ ਹਰੀ ਦਾ ਨਾਮ ਜਪਦੇ ਹਨ, ਉਹ ਵੀ ਹਰੀ ਦਾ ਰੂਪ ਹੀ ਹੋ ਰਹੇ ਹਨ, ਜਿਹੜੇ ਅੱਗੇ ਨੂੰ ਹਰੀ ਦਾ ਨਾਮ ਜਪਣਗੇ, ਉਹ ਵੀ ਹਰੀ ਦਾ ਰੂਪ ਹੀ ਹੋ ਜਾਣਗੇ ॥੨॥੨॥੮॥

## ਨਟ ਮਹਲਾ ੪ ॥

## ਕੋਈ ਆਨਿ ਸੁਨਾਵੈ; ਹਰਿ ਕੀ ਹਰਿ ਗਾਲ ॥

ਹੇ ਭਾਈ ! ਹਰਿ = ਹਰੇਕ ਗਾਲ = ਗੱਲਾਂ ਵਿੱਚੋਂ ਹਰਿ = ਪਰਮੇਸ਼ਰ ਕੀ = ਦੀ ਪ੍ਰਾਪਤੀ ਕਰਾਉਣ ਵਾਲੇ ਬਚਨ ਕੋਈ ਗੁਰਮੁਖ ਪ੍ਰੇਮੀ ਆਨਿ = ਆ ਕੇ ਸਾਨੂੰ ਸੁਨਾਵੈ = ਸੁਨਾਉਣਾ ਕਰੇ **ਵਾ:** ਮੈਨੂੰ ਸੰਸਾਰਾਕਾਰ ਵਾਲੀ ਬਿਰਤੀ ਤੋਂ ਆਨਿ = ਲਿਆ ਕੇ ਭਾਵ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਹਰੀ ਪਰਮੇਸ਼ਰ ਦੀ ਗੱਲ ਸੁਨਾਉਣਾ ਕਰੇ।

## ਤਿਸ ਕਉ ਹਉ; ਬਲਿ ਬਲਿ ਬਾਲ ॥ ਸੋ ਹਰਿਜਨੁ ਹੈ; ਭਲ ਭਾਲ ॥

ਤਿਸ = ਉਸ ਗੁਰਮੁਖ ਜਨ ਕਉ = ਦੇ ਉਪਰੋਂ ਹਉ = ਅਸੀਂ ਮਨ ਕਰਕੇ ਬਲਿ = ਬਲਿਹਾਰ, ਬਾਣੀ ਕਰਕੇ ਬਲਿ = ਬਲਿਹਾਰ ਤੇ ਸਰੀਰ ਕਰਕੇ ਬਾਲ = ਬਲਿਹਾਰ ਜਾਂਦੇ ਹਾਂ **ਵਾ:** ਬਾਲ = ਰੋਮ ਰੋਮ ਕਰਕੇ ਬਲਿਹਾਰ ਕੁਰਬਾਨ ਜਾਂਦੇ ਹਾਂ **ਵਾ:** ਉਸ ਬਾਲ = ਬਲੀ ਪੁਰਖ ਦੇ ਉਪਰੋਂ ਬਲਿਹਾਰ ਕੁਰਬਾਨ ਜਾਂਦੇ ਹਾਂ।

ਸੋ = ਉਹ ਹਰਿਜਨ = ਪਰਮੇਸ਼ਰ ਦਾ ਦਾਸ ਹੈ ਤੇ ਭਲ = ਭਲਿਆਂ ਤੋਂ ਭਾਲ = ਭਲਾ, ਸ੍ਰੇਸ਼ਟ ਹੈ।

[ਅੰਗ ੯੭੮]

## ਹਰਿ ਹੋ; ਹੋ ਹੋ ਮੇਲਿ ਨਿਹਾਲ ॥੧॥ਰਹਾਉ॥

ਹੋ = ਹੇ ਭਾਈ ! ਜਦ ਹਰਿ = ਪਰਮੇਸ਼ਰ ਦੇ ਨਾਲ ਮੇਲਿ = ਮਿਲਾਪ ਹੋ ਜਾਵੇ, ਤਦ ਨਿਹਾਲ = ਪ੍ਰਸੰਨ, ਅਨੰਦਿਤ ਹੋ ਜਾਈਦਾ ਹੈ ॥੧॥ਰਹਾਉ॥

## ਹਰਿ ਕਾ ਮਾਰਗੁ, ਗੁਰ ਸੰਤਿ ਬਤਾਇਓ; ਗੁਰਿ ਚਾਲ ਦਿਖਾਈ ਹਰਿ ਚਾਲ ॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਮਾਰਗੁ = ਰਸਤਾ ਸਤਿਗੁਰੂ ਸੰਤਾਂ ਨੇ ਕਿਰਪਾ ਕਰਕੇ ਅਧਿਕਾਰੀਆਂ ਨੂੰ ਬਤਾਇਓ = ਦੱਸਣਾ ਕੀਤਾ ਹੈ ਅਤੇ ਜੋ ਹਰਿ = ਹਰੇਕ ਚਾਲ = ਮਰਯਾਦਾ ਵਿੱਚੋਂ ਪਰਮੇਸ਼ਰ ਦੀ ਭਗਤੀ ਵਿਚ ਚੱਲਣਾ ਹੈ, ਇਹ ਗੁਰੂ ਸਾਹਿਬ ਜੀ ਨੇ ਚਾਲ = ਮਰਯਾਦਾ ਦਿਖਾਈ = ਦਿਖਾਉਣਾ ਕੀਤੀ ਹੈ **ਵਾ:** ਸੰਸਾਰਕ ਚਾਲਾਂ ਹਰਿ = ਹਰਨ ਕਰਕੇ ਗੁਰਾਂ ਨੇ ਹਰੀ ਦੀ ਪ੍ਰਾਪਤੀ ਦੀ ਚਾਲ ਦਿਖਾਉਣਾ ਕੀਤੀ ਹੈ।

## ਅੰਤਰਿ ਕਪਟੁ ਚੁਕਾਵਹੁ, ਮੇਰੇ ਗੁਰਸਿਖਹੁ;
## ਨਿਹਕਪਟ ਕਮਾਵਹੁ, ਹਰਿ ਕੀ ਹਰਿ ਘਾਲ; ਨਿਹਾਲ ਨਿਹਾਲ ਨਿਹਾਲ ॥੧॥

ਹੇ ਮੇਰੇ ਗੁਰਸਿਖਹੁ = ਗੁਰੂ ਨਾਨਕ ਦੇਵ ਜੀ ਦੇ ਸਿੱਖੋ ! ਆਪਣੇ ਹਿਰਦੇ ਦੇ ਅੰਤਰਿ = ਵਿੱਚੋਂ ਕਪਟੁ = ਵਲ-ਛਲ ਚੁਕਾਉਣਾ, ਦੂਰ ਕਰੋ, ਜੋ ਹਰਿ = ਹਰੇਕ ਘਾਲ = ਕਮਾਈਆਂ ਵਿੱਚੋਂ ਹਰਿ = ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਲੀ ਭਗਤੀ ਰੂਪੀ ਕਮਾਈ ਹੈ, ਇਸ ਨੂੰ ਨਿਹਕਪਟ = ਨਿਰਛਲ ਹੋ ਕੇ ਕਮਾਵਹੁ = ਕਮਾਉਣਾ ਕਰੋ, ਫੇਰ ਜੋ ਸਾਰਿਆਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਨਿਹਾਲ = ਦੇਖਣ ਵਾਲਾ ਬ੍ਰਹਮ ਹੈ, ਉਸ ਦੇ ਦਰਸ਼ਨ ਨੂੰ ਨਿਹਾਲ = ਵੇਖ ਕੇ ਨਿਹਾਲ = ਪ੍ਰਸੰਨ ਅਨੰਦਿਤ ਹੋ ਜਾਵੋਗੇ **ਵਾ:** ਸਤਿਜੁਗ ਵਿਚ ਨਿਹਾਲ, ਤ੍ਰੇਤੇ ਵਿਚ ਵੀ ਨਿਹਾਲ, ਦੁਆਪਰ ਵਿਚ ਵੀ ਨਿਹਾਲ ਤੇ ਕਲਿਜੁਗ ਵਿਚ ਨਿਹਾਲ ਹੋ ਜਾਵੋਗੇ ॥੧॥

## ਤੇ ਗੁਰ ਕੇ ਸਿਖ, ਮੇਰੇ ਹਰਿ ਪ੍ਰਭਿ ਭਾਏ; ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥

ਤੇ = ਉਹ ਗੁਰੂ ਨਾਨਕ ਦੇਵ ਸਾਹਿਬ ਜੀ ਕੇ = ਦੇ ਸਿੱਖ ਮੇਰੇ ਹਰਿ = ਹਰੀ ਪ੍ਰਭਿ = ਪਰਮੇਸ਼ਰ ਨੂੰ

ਭਾਏ = ਚੰਗੇ ਲੱਗੇ ਹਨ, ਭਾਅ ਗਏ ਹਨ, ਜਿਨ੍ਹਾਂ ਗੁਰੂ ਕੇ ਸਿੱਖਾਂ ਨੇ ਮੇਰਾ ਹਰਿ ਪ੍ਰਭੁ = ਹਰੀ ਪਰਮੇਸ਼ਰ ਹਰ ਵਕਤ ਆਪਣੇ ਨਾਲਿ = ਸਾਥ ਜਾਨਿਓ = ਜਾਣਿਆ ਹੈ।

**ਜਨ ਨਾਨਕ ਕਉ, ਮਤਿ ਹਰਿ ਪ੍ਰਭਿ ਦੀਨੀ;**
**ਹਰਿ ਦੇਖਿ ਨਿਕਟਿ ਹਦੂਰਿ; ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਮੈਨੂੰ ਜਨ = ਦਾਸ ਕਉ = ਨੂੰ ਗੁਰਾਂ ਨੇ ਹਰਿ = ਹਰੀ ਪ੍ਰਭਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਮਤਿ = ਸਿੱਖਿਆ ਦੀਨੀ = ਦਿੱਤੀ, ਤਦ ਹਰਿ = ਪਰਮੇਸ਼ਰ ਨੂੰ ਨਿਕਟਿ = ਨੇੜੇ ਤੋਂ ਵੀ ਹਦੂਰਿ = ਨੇੜੇ **ਵਾ:** ਹਾਜ਼ਰ ਨਾਜ਼ਰ ਦੇਖਿ = ਦੇਖਣਾ ਕੀਤਾ ਅਤੇ ਸਾਰਿਆਂ ਦੇ ਤਾਈਂ ਦ੍ਰਿਸ਼ਟਾ ਰੂਪ ਹੋ ਕੇ ਨਿਹਾਲ = ਵੇਖਣ ਵਾਲੇ ਨਿਹਾਲ = ਅਨੰਦ ਸਰੂਪ ਪਰਮੇਸ਼ਰ ਦੇ ਦਰਸ਼ਨ ਨਿਹਾਲ = ਵੇਖ ਕਰਕੇ ਨਿਹਾਲ = ਪ੍ਰਸੰਨ, ਅਨੰਦਿਤ ਹੋ ਗਏ **ਵਾ:** ਉਸ ਨਿਹਾਲ = ਅਨੰਦ ਸਰੂਪ ਦੇ ਦਰਸ਼ਨ ਕਰਕੇ ਮਨ ਬਾਣੀ ਸਰੀਰ ਕਰਕੇ ਨਿਹਾਲ ਹੋ ਗਏ **ਵਾ:** ਚਤੁਸ਼ਟਾ ਅੰਤਹਕਰਣ ਨਿਹਾਲ ਹੋ ਗਿਆ ਹੈ॥੨॥੩॥੯॥

**ਰਾਗੁ ਨਟ ਨਾਰਾਇਨ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥**

ਰਾਗ ਨਟ ਨਾਰਾਇਨ ਦੇ ਵਿਚ ਦੀਨ ਦੁਨੀਆਂ ਦੇ ਵਾਲੀ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਹਿਲਾਂ ਮੰਗਲ ਕਰਦਿਆਂ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਕੇ ਅੰਮ੍ਰਿਤ ਮਈ ਉਪਦੇਸ਼ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਰਾਮ; ਹਉ ਕਿਆ ਜਾਨਾ, ਕਿਆ ਭਾਵੈ ॥**

ਹੇ ਰਾਮ = ਪਰਮੇਸ਼ਰ ! ਹਉ = ਮੈਂ ਕਿਆ = ਕੀ ਜਾਨਾ = ਜਾਣਦਾ ਹਾਂ ਕਿ ਤੈਨੂੰ ਕਿਆ = ਕਿਹੜੀ ਗੱਲ ਭਾਵੈ = ਭਾਉਂਦੀ ਹੈ **ਵਾ:** ਤੈਨੂੰ ਕਿਹੜਾ ਸਾਧਨ ਭਾਵੈ = ਭਾਉਂਦਾ ਹੈ, ਜਿਸ ਨਾਲ ਤੂੰ ਪ੍ਰਾਪਤ ਹੁੰਦਾ ਹੈਂ।

**ਮਨਿ ਪਿਆਸ ਬਹੁਤੁ; ਦਰਸਾਵੈ ॥੧॥ਰਹਾਉ॥**

ਹੇ ਅੰਤਰਜਾਮੀ ! ਤੇਰੇ ਦਰਸਾਵੈ = ਦਰਸ਼ਨਾਂ ਦੀ ਮੇਰੇ ਮਨਿ = ਚਿੱਤ ਵਿਚ ਬਹੁਤੁ = ਅਤਿਅੰਤ ਪਿਆਸ = ਚਾਹਨਾ, ਇੱਛਾ ਲੱਗੀ ਹੋਈ ਹੈ॥੧॥ਰਹਾਉ॥

**ਸੋਈ ਗਿਆਨੀ, ਸੋਈ ਜਨੁ ਤੇਰਾ; ਜਿਸੁ ਊਪਰਿ ਰੁਚ ਆਵੈ ॥**

ਹੇ ਪਰਮੇਸ਼ਰ ! ਜਿਸ ਦੇ ਊਪਰਿ = ਉੱਤੇ ਤੇਰੀ ਰੁਚ = ਰੁਚੀ ਆਵੈ = ਆ ਜਾਵੇ, ਸੋਈ = ਉਹੀ ਤੇਰੇ ਸਰੂਪ ਦਾ ਗਿਆਨੀ = ਗਿਆਨਵਾਨ ਹੈ, ਸੋਈ = ਉਹੀ ਤੇਰਾ ਭਗਤ ਜਨ ਹੈ।

**ਕ੍ਰਿਪਾ ਕਰਹੁ ਜਿਸੁ, ਪੁਰਖ ਬਿਧਾਤੇ; ਸੋ ਸਦਾ ਸਦਾ ਤੁਧੁ ਧਿਆਵੈ ॥੧॥**

ਹੇ ਪੁਰਖ = ਪੂਰਨ ਤੇ ਬਿਧਾਤੇ = ਫਲ ਪ੍ਰਦਾਤੇ ਪਰਮੇਸ਼ਰ ! ਜਿਸ ਉੱਤੇ ਤੂੰ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹੁ = ਕਰਦਾ ਹੈਂ, ਸੋ = ਉਹ ਸਦਾ = ਹਮੇਸ਼ਾ ਵਾਸਤੇ ਤੇਰੇ ਸਰੂਪ ਦੇ ਧਿਆਨ ਵਿਚ ਜੁੜਿਆ ਰਹਿੰਦਾ ਹੈ ਤੇ ਸਦਾ = ਹਮੇਸ਼ਾ ਧਿਆਕਾਰ ਬਿਰਤੀ ਕਰਕੇ ਤੁਧੁ = ਤੈਨੂੰ ਧਿਆਵੈ = ਧਿਆਉਂਦਾ ਰਹਿੰਦਾ ਹੈ॥੧॥

## ਕਵਨ ਜੋਗ, ਕਵਨ ਗਿਆਨ ਧਿਆਨਾ; ਕਵਨ ਗੁਨੀ ਰੀਝਾਵੈ ॥

ਹੇ ਪਰਮੇਸ਼ਰ ! ਉਹ ਮੰਤਰ ਜੋਗ, ਹਠ ਜੋਗ, ਆਦਿ ਵਿੱਚੋਂ ਕਵਨ = ਕਿਹੜਾ ਜੋਗ ਦੱਸੀਏ, ਉਹ ਸੰਬੰਧ ਗਿਆਨ, ਭੇਦ ਗਿਆਨ ਆਦਿ ਵਿੱਚੋਂ ਕਵਨ = ਕਿਹੜਾ ਗਿਆਨ ਦੱਸੀਏ ਤੇ ਉਹ ਕਿਹੜਾ ਧਿਆਨ ਦੱਸੀਏ, ਜਿਸ ਨਾਲ ਤੂੰ ਪ੍ਰਾਪਤ ਹੁੰਦਾ ਹੈਂ ਅਤੇ ਉਹ ਕਵਨ = ਕਿਹੜੇ ਗੁਣ ਹਨ, ਜਿਨ੍ਹਾਂ ਨਾਲ ਤੈਨੂੰ ਰੀਝਾਵੈ = ਪ੍ਰਸੰਨ ਕਰ ਸਕੀਏ।[੧]

## ਸੋਈ ਜਨੁ, ਸੋਈ ਨਿਜ ਭਗਤਾ; ਜਿਸੁ ਊਪਰਿ ਰੰਗੁ ਲਾਵੈ ॥੨॥

ਹੇ ਪਰਮੇਸ਼ਰ ! ਜਿਸ ਦੇ ਹਿਰਦੇ ਊਪਰਿ = ਉੱਤੇ ਤੂੰ ਰੰਗੁ = ਪ੍ਰੇਮ ਰੂਪੀ ਰੰਗੁ ਲਾਵੈ = ਲਾ ਦਿੰਦਾ ਹੈਂ, ਸੋਈ = ਉਹੋ ਹੀ ਤੇਰਾ ਭਗਤ ਜਨ ਹੈ **ਵਾ:** ਜਨੁ = ਪਿਆਰਾ ਹੈ ਅਤੇ ਸੋਈ = ਉਹੋ ਹੀ ਨਿਜ = ਸ੍ਵੈ ਸਰੂਪ ਦੀ ਪ੍ਰਾਪਤੀ ਵਾਲਾ ਤੇਰਾ ਭਗਤ ਹੈ॥੨॥

## ਸਾਈ ਮਤਿ, ਸਾਈ ਬੁਧਿ ਸਿਆਨਪ; ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥

ਸਾਈ = ਉਹੋ ਸ਼ਾਸਤ੍ਰ ਗਿਆਨ ਵਾਲੀ ਮੱਤ ਹੈ, ਉਹੀ ਸਰੂਪ ਦੇ ਲੱਖਣਾਂ ਵਾਲੀ ਸਿਆਣਪ ਦੇ ਸਹਿਤ ਬੁਧਿ = ਬੁੱਧੀ ਹੈ, ਜਿਤੁ = ਜਿਸ ਕਰਕੇ ਨਿਮਖ = ਅੱਖ ਦੇ ਝਮਕਣ ਜਿਤਨੇ ਸਮੇਂ ਵਿਚ ਪ੍ਰਭੁ = ਪਰਮੇਸ਼ਰ ਨੂੰ ਨਾ ਬਿਸਰਾਵੈ = ਭੁਲਾਵੇ।

## ਸੰਤ ਸੰਗਿ ਲਗਿ, ਏਹੁ ਸੁਖੁ ਪਾਇਓ; ਹਰਿ ਗੁਨ ਸਦ ਹੀ ਗਾਵੈ ॥੩॥

ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੀ ਸੰਗਿ = ਸੰਗਤ ਵਿਚ ਲਗਿ = ਲੱਗ ਕੇ ਏਹੁ = ਇਹ ਸੁਖ ਪਾਇਓ = ਪਾਉਣਾ ਕੀਤਾ ਹੈ, ਜਿਹੜਾ ਹਰਿ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਸਦ = ਹਮੇਸ਼ਾ ਹੀ ਗਾਵੈ = ਗਾਉਣਾ ਕੀਤਾ ਹੈ॥੩॥

## ਦੇਖਿਓ ਅਚਰਜੁ ਮਹਾ ਮੰਗਲ ਰੂਪ; ਕਿਛੁ ਆਨ ਨਹੀ ਦਿਸਟਾਵੈ ॥

ਮਹਾ = ਵੱਡੇ ਮੰਗਲ = ਅਨੰਦ ਰੂਪ = ਸਰੂਪ ਤੇ ਅਚਰਜ = ਅਸਚਰਜ ਸਰੂਪ ਪਰਮੇਸ਼ਰ ਨੂੰ ਦੇਖਿਓ = ਦੇਖਣਾ ਕੀਤਾ ਹੈ, ਆਨ = ਹੋਰ ਕਿਛੁ = ਕੁਝ ਵੀ ਦਿਸਟਾਵੈ = ਦ੍ਰਿਸ਼ਟੀ ਵਿਚ ਨਹੀਂ ਆਉਂਦਾ।

## ਕਹੁ ਨਾਨਕ, ਮੋਰਚਾ ਗੁਰਿ ਲਾਹਿਓ; ਤਹ ਗਰਭ ਜੋਨਿ ਕਹ ਆਵੈ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਨੂੰ ਗੁਰਾਂ ਨੇ ਕਿਰਪਾ ਕਰਕੇ ਮਨ ਰੂਪੀ ਲੋਹੇ ਤੋਂ ਕਾਮ, ਕ੍ਰੋਧ ਲੋਭ, ਮੋਹ ਆਦਿ ਦਾ ਮੋਰਚਾ = ਜੰਗਾਲ ਲਾਹਿਓ = ਲਾਹ ਦਿੱਤਾ ਹੈ, ਤਹ = ਉਹ ਫੇਰ ਮਾਤਾ ਦੇ ਗਰਭ = ਪੇਟ ਦੁਆਰਾ ਜੋਨਿ = ਜੂਨਾਂ ਵਿਚ ਕਹ = ਕਿਵੇਂ ਆਵੈ = ਆਵੇਗਾ, ਭਾਵ ਨਹੀਂ ਆਵੇਗਾ॥੪॥੧॥

## ਨਟ ਨਾਰਾਇਨ ਮਹਲਾ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਪਰਮੇਸ਼ਰ ਜੀ ਅਕਾਸ਼ ਗੋ ਬਾਨੀ ਦੁਆਰਾ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਤੁਸੀਂ ਸਾਨੂੰ ਪਿਛਲੇ ਸ਼ਬਦ

---

੧. ਚਿੱਤ ਦੀ ਬਿਰਤੀ ਦਾ ਨਿਰੋਧ ਕਰਨਾ ਹੀ ਜੋਗ ਹੈ, ਬ੍ਰਹਮ ਆਤਮਾ ਦਾ ਅਭੇਦ ਨਿਸਚੇ ਕਰਨਾ ਇਹ ਗਿਆਨ ਹੈ ਤੇ ਜਿਹੜਾ ਧੇਯ ਰੂਪ ਹੋ ਜਾਣਾ ਹੈ, ਇਹ ਧਿਆਨ ਹੈ, ਸਤ ਸੰਤੋਖ ਆਦਿ ਸ਼ੁੱਭ ਗੁਣ ਕੋਲ ਹੋਣ ਤਾਂ ਪ੍ਰਭੂ ਪ੍ਰਸੰਨ ਹੁੰਦਾ ਹੈ।

ਦੀ "ਕਵਨ ਜੋਗ ਕਵਨ ਗਿਆਨ ਧਿਆਨਾ" ਵਾਲੀ ਤੁਕ ਅੰਦਰ ਉਲਾਂਭਾ ਦਿੱਤਾ ਹੈ, ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਰਾਗ ਨਟ ਨਾਰਾਇਨ ਦੇ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੁਪਦੇ = ਦੋ ਪਦਿਆਂ ਵਾਲੇ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਉਲਾਹਨੋ; ਮੈ ਕਾਹੂ ਨ ਦੀਓ ॥ ਮਨ ਮੀਠ; ਤੁਹਾਰੋ ਕੀਓ ॥੧॥ਰਹਾਉ॥

ਹੇ ਪਰਮੇਸ਼ਰ ! ਉਲਾਹਨੋ = ਉਲਾਂਭਾ ਮੈਂ ਕਾਹੂ = ਕਿਸੇ ਨੂੰ ਵੀ ਨ = ਨਹੀਂ ਦੀਓ = ਦਿੱਤਾ, ਮੈਂ ਤਾਂ ਜੋ ਤੈਨੂੰ ਭਾਉਂਦਾ ਸੀ, ਉਹੋ ਹੀ ਕਥਨ ਕੀਤਾ ਹੈ।

ਹੇ ਪਰਮੇਸ਼ਰ ! ਮੈਂ ਤਾਂ ਮਨ = ਚਿੱਤ ਵਿਚ ਸਭ ਰਸਾਂ ਤੋਂ ਮੀਠ = ਮਿੱਠਾ ਤੁਹਾਰੋ = ਤੇਰਾ ਨਾਮ ਹੀ ਮੰਨਣਾ ਕੀਓ = ਕੀਤਾ ਹੈ। ਇਸ ਲਈ ਮੈਂ ਇਹ ਕਹਿ ਦਿੱਤਾ ਹੈ ਕਿ ਨਾਮ ਅੰਮ੍ਰਿਤ ਤੋਂ ਬਗ਼ੈਰ ਤੇਰੀ ਪ੍ਰਾਪਤੀ ਨਹੀਂ ਹੁੰਦੀ ॥੧॥ਰਹਾਉ॥

## ਆਗਿਆ ਮਾਨਿ ਜਾਨਿ, ਸੁਖੁ ਪਾਇਆ; ਸੁਨਿ ਸੁਨਿ ਨਾਮੁ ਤੁਹਾਰੋ, ਜੀਓ ॥

ਹੇ ਪਰਮੇਸ਼ਰ ! ਮੈਂ ਗੁਰਾਂ ਦੁਆਰਾ ਭਗਤੀ, ਸਿਫ਼ਤ ਕਰਨ ਦੀ ਆਗਿਆ ਮਾਨਿ = ਮੰਨ ਕੇ ਤੇ ਇਸ ਨੂੰ ਕਲਿਆਣ ਕਰਤਾ ਜਾਨਿ = ਜਾਣ ਕੇ ਤੇਰੇ ਸਰੂਪ ਦੀ ਪ੍ਰਾਪਤੀ ਦੇ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਤੁਹਾਰੋ = ਤੇਰੇ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣ ਸੁਣ ਕੇ ਆਤਮਿਕ ਜੀਵਨ ਵੱਲ ਜੀਓ = ਜਿਊਣਾ ਕੀਤਾ ਹੈ।

## ਈਹਾਂ ਊਹਾ ਹਰਿ ਤੁਮ ਹੀ ਤੁਮ ਹੀ; ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥

ਹੇ ਹਰਿ = ਪਰਮੇਸ਼ਰ ! ਇਸ ਲੋਕ ਵਿਚ ਵੀ ਤੁਮ = ਤੂੰ ਹੀ ਹੈਂ ਤੇ ਪ੍ਰਲੋਕ ਵਿਚ ਵੀ ਤੁਮ = ਤੂੰ ਹੀ ਹੈਂ, ਇਹ ਪੂਰੇ ਗੁਰੂ ਤੇ = ਤੋਂ ਮੰਤ੍ਰੁ = ਉਪਦੇਸ਼ ਹਿਰਦੇ ਵਿਚ ਦ੍ਰਿੜੀਓ = ਦ੍ਰਿੜ੍ਹ ਕੀਤਾ ਹੈ, ਭਾਵ ਪ੍ਰਪੱਕਤਾ ਕਰਕੇ ਵਸਾਇਆ ਹੈ ॥੧॥

## ਜਬ ਤੇ ਜਾਨਿ ਪਾਈ ਏਹ ਬਾਤਾ; ਤਬ ਕੁਸਲ ਖੇਮ ਸਭ ਥੀਓ ॥

ਜਬ = ਜਦ ਤੇ = ਤੋਂ ਗੁਰ ਉਪਦੇਸ਼ ਦੁਆਰਾ ਏਹ = ਇਹ ਬਾਤਾ = ਗੱਲ ਜਾਨਿ = ਜਾਨਣਾ ਪਾਈ ਹੈ, ਤਬ = ਤਦੋਂ ਤੋਂ ਸਭ ਤਰ੍ਹਾਂ ਕਰਕੇ ਕੁਸਲ = ਅਨੰਦ ਤੇ ਖੇਮ = ਰੱਖਿਆ ਪ੍ਰਾਪਤ ਥੀਓ = ਹੋਈ ਹੈ, ਅਰਥਾਤ (ਕੁਸਲ ਖੇਮ) ਅਪ੍ਰਾਪਤੀ ਦੀ ਪ੍ਰਾਪਤੀ ਤੇ ਪ੍ਰਾਪਤੀ ਦੀ ਰੱਖਿਆ, ਜੋ ਬ੍ਰਹਮ ਦੇ ਗਿਆਨ ਦੀ ਅਪ੍ਰਾਪਤੀ ਹੈ, ਉਹਦੀ ਪ੍ਰਾਪਤੀ ਹੋਈ ਹੈ ਅਤੇ ਜੋ ਅਨੰਦ ਪ੍ਰਾਪਤ ਹੋਇਆ ਹੈ, ਉਸ ਦੀ ਰੱਖਿਆ, ਇਉਂ ਸਭ ਤਰ੍ਹਾਂ ਕਰਕੇ ਸੁਖ ਅਨੰਦ ਪ੍ਰਾਪਤ ਹੋ ਗਿਆ ਹੈ।

## ਸਾਧਸੰਗਿ ਨਾਨਕ ਪਰਗਾਸਿਓ; ਆਨ ਨਾਹੀ ਰੇ ਬੀਓ ॥੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੇਰੀ ਪ੍ਰਾਪਤੀ ਵਾਲੀ ਸਾਧਸੰਗਿ = ਸਾਧੂਆਂ ਦੀ ਸੰਗਤ ਨਾਲ ਮਿਲ ਕੇ ਤੇਰੇ ਸਰੂਪ ਦਾ ਪਰਗਾਸਿਓ = ਪ੍ਰਕਾਸ਼ ਹੋਇਆ ਹੈ ਅਤੇ ਰੇ = ਹੇ ਪਰਮੇਸ਼ਰ ! ਹੁਣ ਤੇਰੇ ਤੋਂ ਬਗ਼ੈਰ ਆਨ = ਹੋਰ ਕੋਈ ਬੀਓ = ਦੂਸਰਾ ਦ੍ਰਿਸ਼ਟੀ ਵਿਚ ਨਾਹੀ = ਨਹੀਂ ਆਉਂਦਾ ॥੨॥੨॥

## ਨਟ ਮਹਲਾ ੫ ॥ ਜਾ ਕਉ; ਭਈ ਤੁਮਾਰੀ ਧੀਰ ॥

ਹੇ ਪਰਮੇਸ਼ਰ ! ਜਾ ਕਉ = ਜਿਨ੍ਹਾਂ ਨੂੰ ਤੁਮਾਰੀ = ਤੇਰੀ ਬਖ਼ਸ਼ਿਸ਼ ਦੁਆਰਾ ਧੀਰ = ਧੀਰਜਤਾ ਪ੍ਰਾਪਤ ਭਈ = ਹੋਈ ਹੈ, ਭਾਵ ਮਨ ਵਿਚ ਧਰਵਾਸਾ ਆ ਗਿਆ ਹੈ।

## ਜਮ ਕੀ ਤ੍ਰਾਸ ਮਿਟੀ, ਸੁਖੁ ਪਾਇਆ; ਨਿਕਸੀ ਹਉਮੈ ਪੀਰ ॥੧॥ਰਹਾਉ॥

ਉਨ੍ਹਾਂ ਦੇ ਹਿਰਦੇ ਵਿੱਚੋਂ ਜਮ = ਜਮਾਂ ਕੀ = ਦੀ ਤ੍ਰਾਸ = ਖ਼ੌਫ਼ਤਾਈ ਮਿਟੀ = ਮਿਟ, ਨਵਿਰਤ ਹੋ ਗਈ ਹੈ ਤੇ ਉਨ੍ਹਾਂ ਨੇ ਤੇਰੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਪੁਨਾ ਹਉਮੈ = ਹੰਗਤਾ ਦੀ ਪੀਰ = ਪੀੜ ਵੀ ਨਿਕਸੀ = ਨਿਕਲ ਗਈ ਹੈ **ਵਾ:** ਹੰਗਤਾ ਦੇ ਕਰਕੇ ਪਈ ਹੋਈ ਜੰਮਣ ਮਰਣ ਦੀ ਪੀੜ ਵੀ ਨਿਕਲ ਗਈ ਹੈ ॥੧॥ਰਹਾਉ॥

## ਤਪਤਿ ਬੁਝਾਨੀ, ਅੰਮ੍ਰਿਤ ਬਾਨੀ; ਤ੍ਰਿਪਤੇ, ਜਿਉ ਬਾਰਿਕ ਖੀਰ ॥

ਗੁਰਾਂ ਦੀ ਨਾਮ ਅੰਮ੍ਰਿਤ ਰੂਪ ਬਾਨੀ = ਬਾਣੀ ਨੇ ਵਿਛੋੜੇ ਦੀ ਤਪਤਿ = ਤਪਸ਼ ਹਿਰਦੇ ਵਿੱਚੋਂ ਇਉਂ ਬੁਝਾਨੀ = ਬੁਝਾ ਦਿੱਤੀ ਹੈ, ਜਿਉ = ਜਿਵੇਂ ਛੋਟਾ ਬਾਰਿਕ = ਬੱਚਾ ਮਾਤਾ ਦੇ ਅਸਥਨਾਂ ਦਾ ਦੁੱਧ ਚੁੰਘ ਕੇ ਤ੍ਰਿਪਤੇ = ਰੱਜ ਜਾਂਦਾ ਹੈ।

## ਮਾਤ ਪਿਤਾ ਸਾਜਨ ਸੰਤ ਮੇਰੇ; ਸੰਤ ਸਹਾਈ ਬੀਰ ॥੧॥

ਮੇਰੇ ਤਾਂ ਮਾਤ = ਮਾਂ, ਪਿਤਾ = ਪਿਓ ਤੇ ਸਾਜਨ = ਸੱਜਣ ਆਦਿ ਸਭ ਕੁਝ ਸੰਤ ਜਨ ਹੀ ਹਨ ਅਤੇ ਸੰਤ ਜਨ ਹੀ ਸਹਾਈ = ਸਹਾਇਤਾ ਕਰਨ ਵਾਲੇ ਬੀਰ = ਭਰਾ ਹਨ **ਵਾ:** ਸੰਤ ਜਨ ਹੀ ਬੀਰ = ਸੂਰਮਿਆਂ ਵਤ ਸਹਾਈ = ਸਹਾਇਤਾ ਕਰਨ ਵਾਲੇ ਹਨ।

**ਵਾ:** ਜਿਵੇਂ ਸ਼ਸਤ੍ਰ ਵਿੱਦਿਆ ਨੂੰ ਜਾਨਣ ਵਾਲਾ ਸੂਰਮਾ ਮਿੱਤਰ ਜੰਗ ਵਿਚ ਦੁਸ਼ਮਣਾਂ ਤੋਂ ਬਚਾਉਣ ਲਈ ਸਹਾਇਤਾ ਕਰਦਾ ਹੈ, ਇਸੇ ਤਰ੍ਹਾਂ ਸੰਤ ਰੂਪ ਸੂਰਮੇ ਕਾਮ ਕ੍ਰੋਧ ਰੂਪੀ ਦੁਸ਼ਮਣਾਂ ਤੋਂ ਬਚਾਉਣ ਲਈ ਉਪਦੇਸ਼ ਦੇਣ ਰੂਪ ਸਹਾਇਤਾ ਕਰਦੇ ਹਨ ॥੧॥

[ਅੰਗ ੯੭੯]

## ਖੁਲੇ ਭ੍ਰਮ ਭੀਤਿ, ਮਿਲੇ ਗੋਪਾਲਾ; ਹੀਰੈ ਬੇਧੇ ਹੀਰ ॥

ਜਦ ਭਰਮ ਰੂਪੀ ਭੀਤਿ = ਤਖ਼ਤੇ ਖੁਲੇ = ਖੁੱਲ੍ਹ ਗਏ **ਵਾ:** ਜਦ ਭਰਮ ਦੇ ਭੈਦਾਇਕ ਪੜਦੇ ਖੁੱਲ੍ਹ ਗਏ ਤੇ ਹੰਗਤਾ ਰੂਪੀ ਕੰਧ ਵੀ ਨਵਿਰਤ ਹੋ ਗਈ ਅਤੇ ਗੋਪਾਲਾ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੇ ਨਾਲ ਵੀ ਮਿਲੇ = ਮਿਲਾਪ ਹੋ ਗਿਆ, ਤਦੋਂ ਜੀਵ ਰੂਪ ਹੀਰਾ ਪਰਮੇਸ਼ਰ ਰੂਪ ਹੀਰੇ ਦੇ ਨਾਲ ਬੇਧੇ = ਵਿੰਨ੍ਹਿਆ, ਮਿਲ ਗਿਆ **ਵਾ:** ਜਿਵੇਂ ਹੀਰੇ ਦੀ ਕਣੀ ਨਾਲ ਹੀਰਾ ਵਿੰਨ੍ਹਿਆ ਜਾਂਦਾ ਹੈ, ਇਸੇ ਪ੍ਰਕਾਰ ਹਰੀ ਦੇ ਨਾਮ ਰੂਪੀ ਹੀਰੇ ਨਾਲ ਹਰੀ ਰੂਪ ਹੀਰਾ ਵਿੰਨ੍ਹਿਆ ਜਾਂਦਾ ਹੈ।

## ਬਿਸਮ ਭਏ, ਨਾਨਕ ਜਸੁ ਗਾਵਤ; ਠਾਕੁਰ ਗੁਨੀ ਗਹੀਰ ॥੨॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਵਤ = ਗਾਉਣੇ ਕਰਕੇ ਗੁਰਮੁਖ ਜਨ ਬਿਸਮ = ਵਿਸਮਾਦ, ਅਸਚਰਜਤਾਈ ਨੂੰ ਪ੍ਰਾਪਤ ਭਏ = ਹੋਏ ਹਨ **ਵਾ:** ਅਸਚਰਜ ਰੂਪ ਹੀ ਹੋ ਗਏ ਹਨ, ਜੋ ਠਾਕੁਰ = ਸੁਆਮੀ ਪਰਮੇਸ਼ਰ ਸ਼ੁੱਭ ਗੁਨੀ = ਗੁਣਾਂ ਦਾ ਗਹੀਰ = ਸਮੁੰਦ੍ਰ ਹੈ ॥੨॥੩॥

## ਨਟ ਮਹਲਾ ੫ ॥

## ਅਪਨਾ ਜਨੁ; ਆਪਹਿ ਆਪਿ ਉਧਾਰਿਓ ॥

ਪਰਮੇਸ਼ਰ ਨੇ ਅਪਨਾ = ਆਪਦਾ ਜਨੁ = ਦਾਸ ਜਾਣ ਕੇ ਆਪਹਿ = ਆਪਣੇ ਆਪ ਹੀ ਸੰਸਾਰ-ਸਮੁੰਦ੍ਰ ਤੋਂ ਉਧਾਰਿਓ = ਉੱਧਾਰ ਲਿਆ ਹੈ।

## ਆਠ ਪਹਰ ਜਨ ਕੈ ਸੰਗਿ ਬਸਿਓ; ਮਨ ਤੇ ਨਾਹਿ ਬਿਸਾਰਿਓ ॥੧॥ਰਹਾਉ॥

ਪਰਮੇਸ਼ਰ ਆਠ = ਅੱਠੇ ਪਹਰ ਸਿਮਰਨ ਕਰਨ ਵਾਲੇ ਜਨ = ਸੇਵਕਾਂ ਕੈ = ਦੇ ਹਰ ਵਕਤ ਸੰਗਿ = ਨਾਲ ਬਸਿਓ = ਵੱਸਦਾ ਹੈ, ਕਦੇ ਵੀ ਆਪਣੇ ਸੇਵਕਾਂ ਨੂੰ ਮਨ ਤੇ = ਤੋਂ ਨਾਹਿ = ਨਹੀਂ ਬਿਸਾਰਿਓ = ਭੁਲਾਉਂਦਾ।

**ਅਥਵਾ** ਜਿਨ੍ਹਾਂ ਨੇ ਕਦੇ ਵੀ ਮਨ ਤੋਂ ਪਰਮੇਸ਼ਰ ਨਹੀਂ ਭੁਲਾਇਆ, ਉਨ੍ਹਾਂ ਸੇਵਕਾਂ ਦੇ ਅੱਠੇ ਪਹਿਰ ਪਰਮੇਸ਼ਰ ਨਾਲ ਹੋ ਕੇ ਵੱਸਦਾ ਹੈ ॥੧॥ਰਹਾਉ॥

## ਬਰਨੁ ਚਿਹਨੁ ਨਾਹੀ ਕਿਛੁ ਪੇਖਿਓ; ਦਾਸ ਕਾ ਕੁਲੁ ਨ ਬਿਚਾਰਿਓ ॥

ਪਰਮੇਸ਼ਰ ਨੇ ਖੱਤਰੀ, ਬ੍ਰਾਹਮਣ ਸ਼ੂਦ ਵੈਸ਼ ਇਨ੍ਹਾਂ ਬਰਨੁ = ਵਰਣਾਂ ਵਿੱਚੋਂ ਚੰਗਾ ਵਰਣ ਨਹੀਂ ਵੇਖਿਆ, ਨਾ ਹੀ ਕੋਈ ਸਾਧਨਾ ਦਾ ਚਿਹਨੁ = ਚਿੰਨ੍ਹ ਵੇਖਿਆ ਹੈ **ਵਾ:** ਪਰਮੇਸ਼ਰ ਨੇ ਬਰਨੁ = ਭੇਖ ਤੇ ਚਿਹਨੁ = ਨਿਸ਼ਾਨ ਆਦਿ ਕਿਛੁ = ਕੁਝ ਵੀ ਨਾਹੀ = ਨਹੀਂ ਪੇਖਿਓ = ਵੇਖਿਆ ਅਤੇ ਆਪਣੇ ਦਾਸ = ਸੇਵਕਾਂ ਕਾ = ਦਾ ਕੁਝ ਵੀ ਨਹੀਂ ਬਿਚਾਰਿਓ = ਵੀਚਾਰਨਾ ਕੀਤਾ।

## ਕਰਿ ਕਿਰਪਾ, ਨਾਮੁ ਹਰਿ ਦੀਓ; ਸਹਜਿ ਸੁਭਾਇ ਸਵਾਰਿਓ ॥੧॥

ਹਰਿ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਗੁਰਾਂ ਦੁਆਰਾ ਆਪਣਾ ਨਾਮ ਦੇ ਦੀਓ = ਦਿੱਤਾ ਅਤੇ ਸਹਜਿ = ਸੁਤੇ-ਸਿੱਧ ਸੇਵਕਾਂ ਦੇ ਮਨ ਨੂੰ ਸੁਭਾਇ = ਸ੍ਰੇਸ਼ਟ ਪ੍ਰਕਾਸ਼ ਸਰੂਪ ਦੇ ਵਿਚ ਜੋੜ ਕੇ ਸਵਾਰਿਓ = ਸੰਵਾਰ ਦਿੱਤਾ ਹੈ **ਵਾ:** ਜੀਵਨ ਨੂੰ ਸੰਵਾਰ ਦਿੱਤਾ ਹੈ ॥੧॥

## ਮਹਾ ਬਿਖਮੁ ਅਗਨਿ ਕਾ ਸਾਗਰੁ; ਤਿਸ ਤੇ ਪਾਰਿ ਉਤਾਰਿਓ ॥

ਜੋ ਮਹਾ = ਬੜਾ ਬਿਖਮੁ = ਕਠਨ ਈਰਖਾ, ਕ੍ਰੋਧ, ਕਾਲ ਰੂਪੀ ਅਗਨਿ = ਅੱਗ ਕਾ = ਦਾ ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਹੈ, ਤਿਸ = ਉਸ ਤੇ = ਤੋਂ ਪਰਮੇਸ਼ਰ ਨੇ ਗੁਰਾਂ ਦੁਆਰਾ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਪਾਰ ਉਤਾਰਿਓ = ਉਤਾਰ ਦਿੱਤਾ ਹੈ, ਭਾਵ ਮੁਕਤੀ ਰੂਪ ਕਿਨਾਰੇ 'ਤੇ ਉਤਾਰ ਦਿੱਤਾ ਹੈ।

## ਪੇਖਿ ਪੇਖਿ ਨਾਨਕ ਬਿਗਸਾਨੋ; ਪੁਨਹ ਪੁਨਹ ਬਲਿਹਾਰਿਓ ॥੨॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਦਰਸ਼ਨ ਪੇਖਿ ਪੇਖਿ = ਵੇਖ ਵੇਖ ਕੇ ਸੇਵਕ ਜਨਾਂ ਦਾ ਚਿੱਤ ਬਿਗਸਾਨੋ = ਖਿੜ ਗਿਆ ਹੈ ਅਤੇ ਉਹ ਪੁਨਹ ਪੁਨਹ = ਵਾਰ ਵਾਰ ਪਰਮੇਸ਼ਰ ਤੋਂ ਬਲਿਹਾਰਿਓ = ਕੁਰਬਾਨ ਜਾਂਦੇ ਹਨ ॥੨॥੪॥

## ਨਟ ਮਹਲਾ ੫ ॥ ਹਰਿ ਹਰਿ; ਮਨ ਮਹਿ ਨਾਮੁ ਕਹਿਓ ॥

ਹੇ ਭਾਈ! ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਹੈ, ਜਿਸ ਗੁਰਮੁਖ ਜਨ ਨੇ ਆਪਣੇ ਮਨ = ਚਿੱਤ ਮਹਿ = ਵਿਚ ਉਸ ਦਾ ਨਾਮ ਕਹਿਓ = ਕਥਨ, ਉਚਾਰਨਾ ਕੀਤਾ ਹੈ।

## ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ; ਤਾ ਕਾ ਦੂਖੁ ਨ ਰਹਿਓ ॥੧॥ਰਹਾਉ॥

ਉਸ ਗੁਰਮੁਖ ਜਨ ਨੇ ਇਕ ਖਿਨ = ਛਿਨ ਭੀਤਰਿ = ਵਿਚ ਹੀ ਜਨਮਾਂ ਜਨਮਾਂਤ੍ਰਾਂ ਅੰਦਰ ਕੀਤੇ ਕੋਟਿ = ਕ੍ਰੋੜਾਂ ਅਪ੍ਰਾਧ = ਗੁਨਾਹ ਮਿਟਹਿ = ਮਿਟ, ਨਾਸ਼ ਹੋ ਜਾਂਦੇ ਹਨ ਅਤੇ ਤਾ ਕਾ = ਉਸ ਦਾ ਜੰਮਣ ਮਰਣ ਰੂਪੀ ਦੁਖ ਵੀ ਕੋਈ ਨ = ਨਹੀਂ ਰਹਿਓ = ਰਹਿੰਦਾ ॥੧॥ਰਹਾਉ॥

## ਖੋਜਤ ਖੋਜਤ ਭਇਓ ਬੈਰਾਗੀ; ਸਾਧੂ ਸੰਗਿ ਲਹਿਓ ॥

ਬੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਨੂੰ ਖੋਜਤ = ਖੋਜਦਿਆਂ ਮਨ ਬੈਰਾਗੀ = ਵੈਰਾਗ ਦੇ ਸਹਿਤ ਭਇਓ = ਹੋ ਗਿਆ ਹੈ **ਵਾ:** ਪ੍ਰਭੂ ਨੂੰ ਖੋਜਦਿਆਂ ਖੋਜਦਿਆਂ ਮਨ ਬੈਰਾਗੀ = ਵੈਰਾਗਵਾਨ ਹੋ ਗਿਆ ਹੈ ਅਤੇ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਦੁਆਰਾ ਉਸ ਪਰਮੇਸ਼ਰ ਨੂੰ ਲਹਿਓ = ਲਖ, ਪ੍ਰਾਪਤ ਕਰ ਲਿਆ ਹੈ।

## ਸਗਲ ਤਿਆਗਿ, ਏਕ ਲਿਵ ਲਾਗੀ; ਹਰਿ ਹਰਿ ਚਰਨ ਗਹਿਓ ॥੧॥

ਹੋਰ ਸਗਲ = ਸਾਰੇ ਆਸਰੇ ਤਿਆਗਿ = ਛੱਡ ਕੇ ਏਕ = ਇਕ ਵਾਹਿਗੁਰੂ ਵਿਚ ਚਿੱਤ ਦੀ ਲਿਵ = ਬਿਰਤੀ ਲਾਗੀ = ਲੱਗ ਗਈ ਹੈ ਅਤੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਪੂਜਨੀਕ ਚਰਨਾਂ ਨੂੰ **ਵਾ:** ਅਧਿਸ਼ਠਾਨ ਸਰੂਪ ਰੂਪੀ ਚਰਨਾਂ ਨੂੰ ਗਹਿਓ = ਪਕੜ ਲਿਆ ਹੈ ॥੧॥

## ਕਹਤ ਮੁਕਤ, ਸੁਨਤੇ ਨਿਸਤਾਰੇ; ਜੋ ਜੋ ਸਰਨਿ ਪਇਓ ॥

ਪਰਮੇਸ਼ਰ ਦਾ ਨਾਮ ਮੁਖ ਦੁਆਰਾ ਕਹਤ = ਕਥਨ ਕਰਨ ਵਾਲੇ ਮੁਕਤ ਹੋ ਗਏ ਹਨ ਅਤੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਨਾਮ ਨੂੰ ਸੁਨਤੇ = ਸੁਣਨ ਵਾਲੇ ਵੀ ਪ੍ਰਭੂ ਨੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੱਤੇ ਹਨ, ਇਉਂ ਜੋ ਜੋ ਵੀ ਪਰਮੇਸ਼ਰ ਦੀ ਸਰਨਿ = ਓਟ ਵਿਚ ਪਇਓ = ਪਿਆ ਹੈ, ਪਰਮੇਸ਼ਰ ਨੇ ਉਨ੍ਹਾਂ ਸਭਨਾਂ ਦਾ ਉੱਧਾਰ ਕੀਤਾ ਹੈ।

## ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ; ਕਹੁ ਨਾਨਕ ਅਨਦ ਭਇਓ ॥੨॥੫॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਉਦੋਂ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਪੂਰਨ ਅਨੰਦ ਪ੍ਰਾਪਤ ਭਇਓ = ਹੋਇਆ ਹੈ, ਜਦੋਂ ਸਿਮਰਿ = ਸਿਮਰਨੇ ਯੋਗ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਨੂੰ ਅਪੁਨਾ = ਆਪਣਾ ਜਾਣ ਕੇ ਸਿਮਰਿ = ਸਿਮਰਨਾ ਕੀਤਾ ॥੨॥੫॥

## ਨਟ ਮਹਲਾ ੫ ॥ ਚਰਨ ਕਮਲ ਸੰਗਿ; ਲਾਗੀ ਡੋਰੀ ॥

ਹੇ ਪਰਮੇਸ਼ਰ! ਪਾਪਾਂ ਪੁੰਨਾਂ ਦੇ ਪਾਣੀ ਤੋਂ ਮੁਕਤ ਰੱਖਣ ਵਾਲੇ **ਵਾ:** ਚਿੱਤ ਨੂੰ ਖਿਡਾਉਣ ਵਾਲੇ ਆਪ ਜੀ ਦੇ ਚਰਨਾਂ ਕਮਲਾਂ ਸੰਗਿ = ਨਾਲ ਮੇਰੀ ਡੋਰੀ = ਪ੍ਰੀਤੀ **ਵਾ:** ਡੋਰੀ = ਬਿਰਤੀ ਲਾਗੀ = ਲੱਗ ਗਈ ਹੈ।

## ਸੁਖ ਸਾਗਰ; ਕਰਿ ਪਰਮਗਤਿ ਮੋਰੀ ॥੧॥ਰਹਾਉ॥

ਹੇ ਸੁੱਖਾਂ ਦੇ ਸਾਗਰ = ਸਮੁੰਦ੍ਰ ਪਰਮੇਸ਼ਰ! ਮੋਰੀ = ਮੇਰੀ ਪਰਮਗਤਿ = ਕਲਿਆਣ ਕਰ ॥੧॥ਰਹਾਉ॥

## ਅੰਚਲਾ ਗਹਾਇਓ, ਜਨ ਅਪੁਨੇ ਕਉ; ਮਨੁ ਬੀਧੋ ਪ੍ਰੇਮ ਕੀ ਖੋਰੀ ॥

ਹੇ ਪਰਮੇਸ਼ਰ! ਜੋ ਤੂੰ ਅਪੁਨੇ = ਆਪ ਦੇ ਜਨ = ਸੇਵਕ ਕਉ = ਨੂੰ ਸਤਸੰਗਤ, ਨਾਮ ਰੂਪੀ

ਅੰਚਲਾ = ਪੱਲਾ ਗਹਾਇਓ = ਪਕੜਾਇਆ ਹੈ, ਇਸੇ ਕਰਕੇ ਮੇਰਾ ਮਨ = ਚਿੱਤ ਪ੍ਰੇਮ ਕੀ = ਦੀ ਖੋਰੀ = ਖ਼ੁਮਾਰੀ ਵਿਚ ਬੀਧੋ = ਵਿੰਨ੍ਹਿਆ ਗਿਆ ਹੈ, ਮਿਲ ਗਿਆ ਹੈ **ਵਾ:** ਮਨ ਪ੍ਰੇਮ ਦੀ ਖ਼ੁਰਾਕ ਵਿਚ ਮਸਤ ਹੋ ਗਿਆ ਹੈ।

## ਜਸੁ ਗਾਵਤ, ਭਗਤਿ ਰਸੁ ਉਪਜਿਓ; ਮਾਇਆ ਕੀ ਜਾਲੀ ਤੋਰੀ ॥੧॥

ਹੇ ਪਰਮੇਸ਼ਰ! ਆਪ ਜੀ ਦਾ ਜਸੁ = ਕੀਰਤਨ ਗਾਵਤ = ਗਾਉਂਦਿਆਂ ਗਾਉਂਦਿਆਂ ਆਪ ਜੀ ਦੀ ਪ੍ਰੇਮਾ ਭਗਤਿ = ਭਗਤੀ ਦਾ ਰਸੁ = ਪ੍ਰੇਮ ਹਿਰਦੇ ਵਿਚ ਉਪਜਿਓ = ਉਤਪੰਨ ਹੋ ਗਿਆ ਹੈ ਅਤੇ ਤੇਰੀ ਪ੍ਰੇਮਾ ਭਗਤੀ ਦੇ ਪ੍ਰਤਾਪ ਨੇ ਮਾਇਆ ਦੇ ਮੋਹ ਕੀ = ਦੀ ਜਾਲੀ = ਫਾਹੀ ਵੀ ਤੋਰੀ = ਤੋੜ ਦਿੱਤੀ ਹੈ ॥੧॥

## ਪੂਰਨ ਪੂਰਿ ਰਹੇ ਕਿਰਪਾ ਨਿਧਿ; ਆਨ ਨ ਪੇਖਉ ਹੋਰੀ ॥

ਹੇ ਕਿਰਪਾ ਨਿਧਿ = ਦਇਆ ਦੇ ਸਮੁੰਦ੍ਰ ਪਰਮੇਸ਼ਰ! ਤੂੰ ਸਾਰਿਆਂ ਦੀ ਪੂਰਿ = ਪੂਰਤੀ ਕਰਨ ਵਾਲਾ ਤੇ ਅਕਾਸ਼ ਦੀ ਨਿਆਈਂ ਪੂਰਨ = ਵਿਆਪਕ ਹੋ ਰਿਹਾ ਹੈਂ, ਇਸ ਲਈ ਮੈਂ ਆਪ ਜੀ ਤੋਂ ਬਗ਼ੈਰ ਅਵਰ ਅਸਥਾਨ ਵਿਚ ਹੋਰ ਕਿਸੇ ਨੂੰ ਵੀ ਪੇਖਉ = ਵੇਖਣਾ ਨ = ਨਹੀਂ ਕਰਦਾ **ਵਾ:** ਹੋਰ ਦੇਵੀ ਦੇਵਤਿਆਂ ਦੇ ਪਾਸੇ ਵੇਖਣ ਤੋਂ ਬਿਰਤੀ ਹੋਰੀ = ਹੋੜ ਭਾਵ ਮੋੜ ਲਈ ਹੈ।

## ਨਾਨਕ, ਮੇਲਿ ਲੀਓ ਦਾਸੁ ਅਪੁਨਾ; ਪ੍ਰੀਤਿ ਨ ਕਬਹੂ ਥੋਰੀ ॥੨॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਤੂੰ ਦਇਆ ਦ੍ਰਿਸ਼ਟੀ ਕਰਕੇ ਮੈਨੂੰ ਅਪੁਨਾ = ਆਪ ਦਾ ਦਾਸੁ = ਸੇਵਕ ਜਾਣ ਕੇ ਆਪਣੇ ਸਰੂਪ ਨਾਲ ਮੇਲ ਲੀਓ = ਲਿਆ ਹੈ, ਇਸ ਲਈ ਹੁਣ ਕਬਹੂ = ਕਦੇ ਵੀ ਥੋਰੀ = ਥੋੜ੍ਹੀ ਪ੍ਰੀਤਿ = ਪ੍ਰੀਤੀ ਨ = ਨਹੀਂ ਹੁੰਦੀ, ਭਾਵ ਕਦੇ ਵੀ ਪ੍ਰੀਤੀ ਘੱਟਦੀ ਨਹੀਂ ਹੈ ॥੨॥੬॥

## ਨਟ ਮਹਲਾ ੫ ॥ ਮੇਰੇ ਮਨ; ਜਪੁ ਜਪਿ ਹਰਿ ਨਾਰਾਇਣ ॥

ਹੇ ਮੇਰੇ ਪਿਆਰੇ ਮਨਾਂ! ਜਪਿ = ਜਪਣੇ ਯੋਗ ਹਰਿ = ਹਰੀ ਨਾਰਾਇਣ = ਪਰਮੇਸ਼ਰ ਦੇ ਨਾਮ ਨੂੰ ਜਪੁ = ਜਪਿਆ ਕਰ **ਵਾ:** ਜਿਸ ਹਰਿ = ਪਰਮੇਸ਼ਰ ਦਾ ਚਾਰੇ ਯੁੱਗਾਂ ਦੇ ਜੀਵ ਜਾਪ ਕਰਦੇ ਹਨ ਅਤੇ ਜਿਸ ਵਿਚ (ਨਾ + ਰਾਇਣ) ਅਵਿੱਦਿਆ ਰੂਪੀ ਰਾਇਣ = ਰਾਤ ਨੂੰ ਨ = ਨਹੀਂ ਹੈ **ਵਾ:** ਜਿਸ ਵਿਚ ਕਾਮ, ਕ੍ਰੋਧ ਆਦਿ ਵਿਸ਼ਿਆਂ ਦਾ ਘਰ ਨਹੀਂ ਹੈ, ਉਸ ਦੇ ਨਾਮ ਨੂੰ ਜਪਿਆ ਕਰ।

ਅੱਗੇ ਜਗਿਆਸੂ ਮੁਖ ਦੁਆਰਾ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਕਥਨ ਕਰਦੇ ਹਨ।

## ਕਬਹੂ ਨ ਬਿਸਰਹੁ, ਮਨ ਮੇਰੇ ਤੇ; ਆਠ ਪਹਰ ਗੁਨ ਗਾਇਣ ॥੧॥ਰਹਾਉ॥

ਹੇ ਪਰਮੇਸ਼ਰ! ਮੇਰੇ ਮਨ ਤੇ = ਤੋਂ ਕਬਹੂ = ਕਦੇ ਵੀ ਨਾ ਬਿਸਰਹੁ = ਭੁੱਲਣਾ ਕਰੋ, ਮੈਂ ਆਠ = ਅੱਠੇ ਪਹਿਰ ਤੇਰੇ ਗੁਣਾਂ ਨੂੰ ਗਾਇਣ = ਗਾਉਂਦਾ ਰਹਾਂ ਐਸੀ ਕਿਰਪਾ ਕਰੋ ॥੧॥ਰਹਾਉ॥

## ਸਾਧੂ ਧੂਰਿ ਕਰਉ ਨਿਤ ਮਜਨੁ; ਸਭ ਕਿਲਬਿਖ ਪਾਪ ਗਵਾਇਣ ॥

ਹੇ ਪਰਮੇਸ਼ਰ! ਮੈਂ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਜਾਂ ਗੁਰਾਂ ਦੀ ਚਰਨ ਧੂਰਿ = ਧੂੜੀ ਵਿਚ ਨਿਤ = ਨਿਤਾਪ੍ਰਤੀ ਮਜਨੁ = ਪੁਰਬ ਦਾ ਇਸ਼ਨਾਨ ਕਰਉ = ਕਰਦਾ ਰਹਾਂ, ਜੋ ਕਿ ਚਾਰ ਪ੍ਰਕਾਰ ਦੇ ਕਿਲਵਿਖ = ਪਾਪ ਤੇ ਸਭ = ਸਾਰੇ ਸਮਾਨ ਪਾਪ ਨੂੰ ਗਵਾਇਣ = ਗਵਾਉਣੇ, ਭਾਵ ਮੇਟਣ ਵਾਲੀ ਹੈ।

## ਪੂਰਨ ਪੂਰਿ ਰਹੇ ਕਿਰਪਾ ਨਿਧਿ; ਘਟਿ ਘਟਿ ਦਿਸਟਿ ਸਮਾਇਣੁ ॥੧॥

ਹੇ ਕਿਰਪਾ ਨਿਧਿ = ਦਇਆ ਦੇ ਸਮੁੰਦ੍ਰ ਪਰਮੇਸ਼ਰ ! ਆਪ ਜੀ ਪੂਰਨ ਅਕਾਸ਼ ਦੀ ਨਿਆਈਂ ਪੂਰਿ = ਪੂਰਨ ਵਿਆਪਕ ਹੋ ਰਹੇ ਹੋ ਅਤੇ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਆਪ ਹੀ ਦ੍ਰਿਸ਼ਟਾ ਰੂਪ ਹੋ ਕੇ ਵੇਖਣਾ ਕਰਦੇ ਹੋ ਅਤੇ ਆਪ ਹੀ ਸਾਰਿਆਂ ਵਿਚ ਸਮਾਇਣੁ = ਸਮਾਏ ਹੋਏ ਹੋ।

**ਵਾ:** ਜਿਨ੍ਹਾਂ ਨੂੰ ਤੂੰ ਇਹ ਦ੍ਰਿਸ਼ਟੀ ਦਿੱਤੀ ਹੈ ਕਿ ਤੂੰ ਆਪ ਹੀ ਚਾਰ ਖਾਣੀਆਂ ਦੇ ਘਟਾਂ ਘਟਾਂ ਵਿਚ ਦ੍ਰਿਸ਼ਟਾ ਰੂਪ ਹੋ ਕੇ ਵੇਖਣ ਵਾਲਾ ਹੈਂ, ਉਹ ਤੇਰੇ ਸਰੂਪ ਵਿਚ ਸਮਾਇਣੁ = ਸਮਾਅ ਜਾਂਦੇ ਹਨ ॥੧॥

## ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ ਨ ਲਾਇਣ ॥

ਹੇ ਪਰਮੇਸ਼ਰ ! ਕੋਟਿ = ਕ੍ਰੋੜਾਂ ਜਾਪ = ਜਪ (ਦੇਵਤਿਆਂ ਦੇ ਮੰਤਰ ਪੜ੍ਹ ਕੇ ਜਪ ਕਰਨਾ) ਤੇ ਕ੍ਰੋੜਾਂ ਤਾਪ = ਤਪ (ਧੂਣੀਆਂ ਤਪਾਉਣੀਆਂ ਆਦਿ) ਅਤੇ ਲੱਖਾਂ ਪ੍ਰਕਾਰ ਦੀ ਪੂਜਾ ਆਦਿ ਹੇ ਹਰਿ = ਪਰਮੇਸ਼ਰ ! ਇਹ ਸਭ ਚੀਜ਼ਾਂ ਤੇਰੇ ਸਿਮਰਣ = ਭਜਨ ਦੇ ਤੁਲਿ = ਬਰਾਬਰ ਨ = ਨਹੀਂ ਲਾਇਣ = ਲਾਈਆਂ ਜਾ ਸਕਦੀਆਂ।

## ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ; ਤੇਰੇ ਦਾਸਨਿ ਦਾਸ ਦਸਾਇਣੁ ॥੨॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਦੁਇ = ਦੋਵੇਂ ਕਰ = ਹੱਥ ਜੋੜਿ ਕਰਕੇ ਇਹੋ ਦਾਨ ਮਾਂਗੈ = ਮੰਗਦਾ ਹਾਂ ਕਿ ਮੈਂ ਤੇਰੇ ਜੋ ਦਾਸਨਿ ਦਾਸ = ਸੇਵਕਾਂ ਦੇ ਸੇਵਕ ਹਨ, ਉਨ੍ਹਾਂ ਦਾ ਮਨ, ਬਾਣੀ, ਸਰੀਰ ਕਰਕੇ ਦਸਾਇਣੁ = ਸੇਵਕ ਸਦਾਉਣਾ ਕਰਾਂ **ਵਾ:** ਉਨ੍ਹਾਂ ਤੇਰੇ ਸੇਵਕਾਂ ਦੇ ਸੇਵਕਾਂ ਤੋਂ ਤੇਰੀ ਪ੍ਰਾਪਤੀ ਦਾ ਉਪਦੇਸ਼ ਦਸਾਇਣੁ = ਪੁੱਛਣਾ ਕਰਾਂ ॥੨॥੭॥

## ਨਟ ਮਹਲਾ ੫ ॥ ਮੇਰੈ ਸਰਬਸੁ; ਨਾਮੁ ਨਿਧਾਨੁ ॥

ਪਰਮੇਸ਼ਰ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਹੀ ਮੇਰੈ = ਮੇਰਾ ਸਰਬਸੁ = ਸਰਬੰਸ ਹੈ।

## ਕਰਿ ਕਿਰਪਾ, ਸਾਧੂ ਸੰਗਿ ਮਿਲਿਓ; ਸਤਿਗੁਰਿ ਦੀਨੋ ਦਾਨੁ ॥੧॥ਰਹਾਉ॥

ਜਦੋਂ ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਨਾ ਕੀਤੀ, ਤਦ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਨਾਲ ਮਿਲਿਓ = ਮਿਲਣਾ ਕੀਤਾ ਅਤੇ ਫੇਰ ਸਤਿਗੁਰੂ ਨੇ ਨਾਮ, ਬ੍ਰਹਮ ਗਿਆਨ ਦਾ ਦਾਨ ਦੀਨੋ = ਦੇਣਾ ਕੀਤਾ ॥੧॥ਰਹਾਉ॥

## ਸੁਖਦਾਤਾ, ਦੁਖ ਭੰਜਨਹਾਰਾ; ਗਾਉ ਕੀਰਤਨੁ ਪੂਰਨ ਗਿਆਨੁ ॥

ਜੋ ਸੁਖਦਾਤਾ = ਸੁੱਖਾਂ ਨੂੰ ਦੇਣ ਵਾਲਾ ਤੇ ਸਾਰੇ ਦੁੱਖਾਂ ਨੂੰ ਭੰਜਨਹਾਰਾ = ਭੰਨਣ, ਭਾਵ ਨਾਸ਼ ਕਰਨ ਵਾਲਾ ਪਰਮੇਸ਼ਰ ਹੈ, ਉਸ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਗਾਉ = ਗਾਉਣ ਨਾਲ ਪੂਰਨ ਗਿਆਨ ਦੀ ਪ੍ਰਾਪਤੀ ਹੁੰਦੀ ਹੈ **ਵਾ:** ਗਿਆਨਵਾਨ ਹੋ ਜਾਈਦਾ ਹੈ।

## ਕਾਮੁ, ਕ੍ਰੋਧੁ, ਲੋਭੁ, ਖੰਡ ਖੰਡ ਕੀਨੇ; ਬਿਨਸਿਓ ਮੂੜ੍ ਅਭਿਮਾਨੁ ॥੧॥

ਕਾਮ, ਕ੍ਰੋਧ, ਲੋਭ ਆਦਿ ਵਿਕਾਰ ਖੰਡ ਖੰਡ = ਟੁਕੜੇ ਟੁਕੜੇ ਕੀਨੇ = ਕਰ ਦਿੱਤੇ **ਵਾ:** ਗਿਆਨ ਰੂਪੀ ਖੰਡੇ ਨਾਲ ਖੰਡਨਾ ਕੀਤੇ ਹਨ ਅਤੇ ਮੂੜ੍ = ਮੂਰਖਤਾਈ ਪੈਦਾ ਕਰਨ ਵਾਲਾ ਅਭਿਮਾਨੁ = ਹੰਕਾਰ ਵੀ ਬਿਨਸਿਓ = ਨਾਸ਼ ਹੋ ਗਿਆ ਹੈ ॥੧॥

## ਕਿਆ ਗੁਣ ਤੇਰੇ ਆਖਿ ਵਖਾਣਾ; ਪ੍ਰਭ ਅੰਤਰਜਾਮੀ ਜਾਨੁ ॥

ਹੇ ਅੰਤਰਜਾਮੀ ਵਾਹਿਗੁਰੂ ! ਤੇਰੇ ਕਿਆ = ਕਿਹੜੇ ਗੁਣ = ਉਪਕਾਰ ਆਖਿ = ਮੁਖ ਦੁਆਰਾ ਵਖਾਣਾ = ਕਥਨ ਕਰਕੇ ਦੱਸੀਏ, ਕਿਉਂਕਿ ਹੇ ਪ੍ਰਭ = ਪਰਮੇਸ਼ਰ ! ਅਸੀਂ ਤੈਨੂੰ ਅੰਤਰਜਾਮੀ = ਘਟਾਂ ਘਟਾਂ ਦੀ ਜਾਨਣ ਵਾਲਾ ਗਿਆਨ ਸਰੂਪ ਜਾਨਣਾ ਕੀਤਾ ਹੈ।

## ਚਰਨ ਕਮਲ ਸਰਨਿ ਸੁਖ ਸਾਗਰ; ਨਾਨਕੁ ਸਦ ਕੁਰਬਾਨੁ ॥੨॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁੱਖਾਂ ਦੇ ਸਾਗਰ = ਸਮੁੰਦ੍ਰ ਪਰਮੇਸ਼ਰ ! ਮੈਂ ਤੇਰੇ ਚਰਨਾਂ ਕਮਲਾਂ ਦੀ ਸਰਨਿ = ਓਟ ਵਿਚ ਆਇਆ ਹਾਂ ਅਤੇ ਮੈਂ ਤੇਰੇ ਉਪਰੋਂ ਸਦ = ਹਮੇਸ਼ਾ ਕੁਰਬਾਨੁ = ਬਲਿਹਾਰ ਜਾਂਦਾ ਹਾਂ ॥੨॥੮॥

[ਅੰਗ ੯੮੦]

## ਨਟ ਮਹਲਾ ੫ ॥ ਹਉ ਵਾਰਿ ਵਾਰਿ ਜਾਉ; ਗੁਰ ਗੋਪਾਲ ॥੧॥ਰਹਾਉ॥

ਹੇ ਗੁਰੂ ਗੋਪਾਲ = ਅਕਾਲ ਪੁਰਖ ਜੀ ! ਹਉ = ਮੈਂ ਤੇਰੇ ਉਪਰੋਂ ਵਾਰਿ ਵਾਰਿ = ਵਾਰਨੇ ਬਲਿਹਾਰਣੇ ਜਾਉ = ਜਾਂਦਾ ਹਾਂ **ਵਾ:** ਵਾਰਿ ਵਾਰਿ = ਰੋਮ ਰੋਮ ਕਰਕੇ **ਵਾ:** ਹਰੇਕ ਦਿਨਾਂ ਦਿਨਾਂ ਵਿਚ ਤੇਰੇ ਉਪਰੋਂ ਕੁਰਬਾਨ ਜਾਂਦਾ ਹਾਂ ॥੧॥ਰਹਾਉ॥

## ਮੋਹਿ ਨਿਰਗੁਨ, ਤੁਮ ਪੂਰਨ ਦਾਤੇ; ਦੀਨਾ ਨਾਥ ਦਇਆਲ ॥੧॥

ਹੇ ਦੀਨਾ = ਗ਼ਰੀਬਾਂ ਦੇ ਨਾਥ = ਸੁਆਮੀ ਤੇ ਦਇਆਲ = ਦਇਆ ਦੇ ਘਰ ਪਰਮੇਸ਼ਰ ! ਮੋਹਿ = ਮੈਂ ਸਤ, ਸੰਤੋਖ ਦਇਆ ਧਰਮ ਆਦਿ ਨਿਰਗੁਨ = ਗੁਣਾਂ ਤੋਂ ਰਹਿਤ ਹਾਂ ਅਤੇ ਤੁਮ = ਤੂੰ ਸਾਰਿਆਂ ਗੁਣਾਂ ਕਰਕੇ ਪੂਰਨ = ਲਬਾ ਲਬ ਭਰਿਆ ਹੋਇਆ ਹੈਂ ਅਤੇ ਰੋਜ਼ੀ, ਬ੍ਰਹਮ ਗਿਆਨ ਆਦਿ ਦੀਆਂ ਦਾਤਾਂ ਦੇ ਦੇਣ ਵਾਲਾ ਦਾਤਾਰ ਹੈਂ ॥੧॥

## ਊਠਤ ਬੈਠਤ ਸੋਵਤ ਜਾਗਤ; ਜੀਅ ਪ੍ਰਾਨ ਧਨ ਮਾਲ ॥੨॥

ਹੇ ਪਰਮੇਸ਼ਰ ! ਊਠਤ = ਉੱਠਦਿਆਂ, ਬੈਠਤ = ਬੈਠਦਿਆਂ, ਸੋਵਤ = ਸੌਂਦਿਆਂ, ਜਾਗਤ = ਜਾਗਦਿਆਂ, ਤੇਰਾ ਨਾਮ ਜਪਦੇ ਹਾਂ ਤੇ ਜੀਅ = ਜ਼ਿੰਦਗੀ ਪ੍ਰਾਨ = ਪ੍ਰਾਣ (ਸੁਆਸਾਂ) ਤੇ ਧਨ ਮਾਲ = ਹਾਥੀ ਘੋੜੇ ਆਦਿ ਸਭ ਕੁਝ ਤੇਰਾ ਸਿਮਰਨ ਹੀ ਸਮਝਣਾ ਕੀਤਾ ਹੈ।

**ਅਥਵਾ** ਸੰਸਾਰ ਤੋਂ ਉਪਰਾਮ ਹੋਣ ਰੂਪ ਉੱਠਦਿਆਂ, ਸਮਾਧੀ ਵਿਚ ਬੈਠਦਿਆਂ, ਨਿਰਵਿਕਲਪ ਸਮਾਧੀ ਵਿਚ ਸੌਂਦਿਆਂ, ਭਾਵ ਜੁੜਦਿਆਂ, ਗਿਆਨ ਅਵਸਥਾ ਵਿਚ ਜਾਗਦਿਆਂ, ਜ਼ਿੰਦਗੀ, ਪ੍ਰਾਣ ਤੇ ਸ੍ਰਵਣ, ਮੰਨਣ ਨਿਧਿਆਸਣ ਰੂਪੀ ਧਨ ਮਾਲ ਆਦਿ ਸਭ ਕੁਝ ਤੇਰਾ ਸਿਮਰਨ ਹੀ ਸਮਝਿਆ ਹੈ ॥੨॥

## ਦਰਸਨ ਪਿਆਸ ਬਹੁਤੁ ਮਨਿ ਮੇਰੈ; ਨਾਨਕ ਦਰਸ ਨਿਹਾਲ ॥੩॥੯॥

ਹੇ ਪਰਮੇਸ਼ਰ ! ਮੇਰੇ ਮਨਿ = ਹਿਰਦੇ ਵਿਚ ਤੇਰੇ ਦਰਸਨ = ਦੀਦਾਰਾਂ ਦੀ ਬਹੁਤੁ = ਅਤਿਅੰਤ ਪਿਆਸ = ਇੱਛਾ ਲੱਗੀ ਹੋਈ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਇਸ ਲਈ ਹੇ ਪਰਮੇਸ਼ਰ ਮੈਨੂੰ ਤੂੰ ਦਰਸ = ਦੀਦਾਰ ਦੇ ਕੇ ਨਿਹਾਲ = ਪ੍ਰਸੰਨ ਕਰ ॥੩॥੯॥

# ਨਟ ਪੜਤਾਲ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਰਾਗ ਨਟ ਦੇ ਅੰਦਰ ਪੜਤਾਲ ਛੰਦ ਵਿਚ ਪੰਜਵੇਂ ਸਰੂਪ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕੋਊ ਹੈ; ਮੇਰੋ ਸਾਜਨੁ ਮੀਤੁ ॥ ਹਰਿ ਨਾਮੁ ਸੁਨਾਵੈ; ਨੀਤ ॥

ਹੇ ਭਾਈ ! ਕੋਊ = ਕੋਈ ਅਜਿਹਾ ਮੇਰੋ = ਮੇਰਾ ਮਨ ਦਾ ਸਾਜਨ = ਸੱਜਣ ਤੇ ਬਾਣੀ, ਸਰੀਰ ਦਾ ਮੀਤੁ = ਮਿੱਤਰ ਹੈ **ਵਾ:** ਮਨ, ਬਾਣੀ, ਸਰੀਰ ਦਾ ਸੱਜਣ ਤੇ ਲੋਕ-ਪ੍ਰਲੋਕ ਦਾ ਮਿੱਤਰ ਹੈ।

ਜਿਹੜਾ ਨੀਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਨਾਮ ਨੂੰ ਸੁਨਾਵੈ = ਸੁਣਾਉਣਾ ਕਰੇ।

***ਪ੍ਰਸ਼ਨ*** *: ਸਤਿਗੁਰੂ ਜੀ ! ਹਰ ਰੋਜ਼ ਨਾਮ ਸੁਣਾਉਣ ਕਰਕੇ ਕੀ ਲਾਭ ਪ੍ਰਾਪਤ ਹੁੰਦਾ ਹੈ ?*

***ਉੱਤਰ*** *:*

## ਬਿਨਸੈ; ਦੁਖੁ ਬਿਪਰੀਤਿ ॥

ਪਰਮੇਸ਼ਰ ਦਾ ਹਰ ਰੋਜ਼ ਨਾਮ ਸੁਣਨੇ ਕਰਕੇ ਜੰਮਣ ਮਰਣ ਦਾ ਦੁਖ ਤੇ ਬਿਪਰੀਤਿ = ਵਿਪਰਜੇ ਭਾਵਨਾ ਬਿਨਸੈ = ਨਾਸ਼ ਹੋ ਜਾਂਦੀ ਹੈ।

***ਪ੍ਰਸ਼ਨ*** *: ਹੇ ਜਗਿਆਸੂ ਜਨ ! ਨਾਮ ਸੁਣਾਉਣ ਵਾਲੇ ਨੂੰ ਕੀ ਭੇਟਾ ਦੇਵੇਂਗਾ ?*

***ਉੱਤਰ*** *:*

## ਸਭੁ ਅਰਪਉ; ਮਨੁ ਤਨੁ ਚੀਤੁ ॥੧॥ਰਹਾਉ॥

ਉਸ ਨੂੰ ਆਪਣਾ ਮਨ, ਤਨ ਤੇ ਆਪਣੀ ਚੀਤੁ = ਚਿਤਵਨੀ ਆਦਿ ਸਭੁ = ਸਾਰਾ ਕੁਝ ਅਰਪਉ = ਅਰਪ ਦੇਵਾਂਗਾ ॥੧॥ਰਹਾਉ॥

## ਕੋਈ ਵਿਰਲਾ; ਆਪਨ ਕੀਤ ॥ ਸੰਗਿ ਚਰਨ ਕਮਲ; ਮਨੁ ਸੀਤ ॥

ਕੋਈ ਵਿਰਲਾ = ਟਾਵਾਂ ਪੁਰਖ ਹੀ ਪਰਮੇਸ਼ਰ ਨੇ ਆਪਨ = ਆਪ ਦਾ ਸੇਵਕ ਬਣਾਉਣਾ ਕੀਤ = ਕੀਤਾ ਹੈ।

ਜਿਸ ਦਾ ਪਰਮੇਸ਼ਰ ਦੇ ਚਰਨਾਂ ਕਮਲਾਂ ਦੇ ਸੰਗਿ = ਨਾਲ ਨਿਮਰਤਾ ਰੂਪੀ ਸੂਈ ਵਿਚ ਪ੍ਰੇਮ ਰੂਪੀ ਧਾਗਾ ਪਾ ਕੇ ਸੀਤ = ਸੀਤਾ ਹੋਇਆ ਹੈ **ਵਾ:** ਜਿਸ ਦਾ ਵਾਹਿਗੁਰੂ ਦੇ ਚਰਨਾਂ ਕਮਲਾਂ ਨਾਲ ਮਨ ਅੱਠੇ ਪਹਿਰ ਲਿਵ ਲਾ ਕੇ ਸੀਤ = ਸੀਤਲ ਹੋਇਆ ਹੈ।

## ਕਰਿ ਕਿਰਪਾ; ਹਰਿ ਜਸੁ ਦੀਤ ॥੧॥

ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਜਿਸ ਨੂੰ ਹਰਿ = ਪਰਮੇਸ਼ਰ ਨੇ ਆਪਣਾ ਜਸੁ = ਕੀਰਤਨ ਕਰਨਾ ਦੀਤ = ਦਿੱਤਾ ਹੈ ॥੧॥

## ਹਰਿ ਭਜਿ; ਜਨਮੁ ਪਦਾਰਥੁ ਜੀਤ ॥

ਹੇ ਭਾਈ ! ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦਾ ਭਜਿ = ਭਜਨ ਕਰਕੇ ਆਪਣਾ ਮਨੁੱਖਾ ਜਨਮ ਰੂਪੀ ਪਦਾਰਥ ਜੀਤ = ਜਿੱਤ ਲਿਆ ਹੈ, ਇਸ ਲਈ ਤੁਸੀਂ ਵੀ ਗੁਰਮੁਖਾਂ ਵਾਂਗ ਨਾਮ ਸਿਮਰਨ ਦੁਆਰਾ ਆਪਣਾ ਮਨੁੱਖਾ ਜਨਮ ਰੂਪੀ ਪਦਾਰਥ ਜਿੱਤਣਾ ਕਰੋ।

## ਕੋਟਿ ਪਤਿਤ; ਹੋਹਿ ਪੁਨੀਤ ॥
## ਨਾਨਕ ਦਾਸ; ਬਲਿ ਬਲਿ ਕੀਤ ॥੨॥੧॥੧੦॥੧੯॥

ਜਿਸ ਪਰਮੇਸ਼ਰ ਦਾ ਸਿਮਰਨ ਕਰਕੇ ਕੋਟਿ = ਕ੍ਰੋੜਾਂ ਜਨਮਾਂ ਵਿਚ ਪਾਪ ਕਰਮ ਕਰਨ ਵਾਲੇ ਪਤਿਤ = ਪਾਪੀ ਜੀਵ ਵੀ ਪੁਨੀਤ = ਪਵਿੱਤਰ ਹੋਹਿ = ਹੋ ਜਾਂਦੇ ਹਨ।

ਸਤਿਗੁਰੂ ਜੀ ਦਾਸਾ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਐਸੇ ਪਰਮੇਸ਼ਰ ਦਾ ਨਾਮ ਜਪਣ ਵਾਲੇ ਪੁਰਖਾਂ ਤੋਂ ਮੈਂ ਆਪਣਾ ਆਪ ਬਲਿ ਬਲਿ = ਬਲਿਹਾਰ ਕੁਰਬਾਨ ਕੀਤ = ਕੀਤਾ ਹੈ ॥੨॥੧॥੧੦॥੧੯॥

## ਨਟ ਅਸਟਪਦੀਆ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵਕਤ ਭਾਈ ਜੇਠਾ (ਗੁਰੂ ਰਾਮਦਾਸ ਸਾਹਿਬ ਜੀ) ਤੀਸਰੇ ਸਤਿਗੁਰਾਂ ਦੀ ਸੇਵਾ ਵਿਚ ਸ੍ਰੀ ਗੋਇੰਦਵਾਲ ਸਾਹਿਬ ਰਹਿੰਦੇ ਸਨ, ਉਸ ਸਮੇਂ ਇਕ ਵਾਰੀ ਭਾਈ ਜੇਠਾ ਜੀ ਦੇ ਮਾਤਾ ਦਇਆ ਕੌਰ ਜੀ ਭਾਈ ਜੇਠਾ ਜੀ ਨੂੰ ਗੋਇੰਦਵਾਲ ਸਾਹਿਬ ਤੋਂ ਲਾਹੌਰ ਲਿਜਾਣ ਲਈ ਆਏ, ਮਾਤਾ ਜੀ ਨੇ ਭਾਈ ਜੇਠਾ ਜੀ ਨੂੰ ਮਿਲ ਕੇ ਬਹੁਤ ਪਿਆਰ ਦਿੱਤਾ ਤੇ ਕਹਿਣ ਲੱਗੇ ਕਿ ਪੁੱਤਰ ਹੁਣ ਤੂੰ ਮੇਰੇ ਨਾਲ ਲਾਹੌਰ ਚੱਲ, ਤੇਰੇ ਪਿਤਾ ਦੇ ਜਾਣ ਤੋਂ ਬਾਅਦ ਮੇਰਾ ਇਕੱਲੀ ਦਾ ਚਿੱਤ ਬੜਾ ਉਦਾਸ ਰਹਿੰਦਾ ਹੈ। ਮਾਤਾ ਦੇ ਬਚਨ ਸੁਣ ਕੇ ਚੌਥੇ ਸਤਿਗੁਰੂ ਜੀ ਚੁੱਪ ਹੀ ਰਹੇ, ਕੁਝ ਵੀ ਨਾ ਬੋਲੇ।

ਆਖਿਰ ਮਾਤਾ ਜੀ ਨੇ ਨਿਮਾਣਿਆਂ ਦੇ ਮਾਣ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਅੱਗੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਰਾਮਦਾਸ ਦੇ ਪਿਤਾ ਜੀ ਚੜ੍ਹਾਈ ਕਰ ਗਏ ਹਨ, ਇਸ ਲਈ ਕੁਝ ਦਿਨਾਂ ਵਾਸਤੇ ਇਨ੍ਹਾਂ ਨੂੰ ਮੇਰੇ ਨਾਲ ਭੇਜ ਦਿਓ, ਮੈਂ ਆਪਣੇ ਪੁੱਤਰ ਨੂੰ ਦੇਖ ਕੇ ਹੀ ਜਿਉਂਦੀ ਹਾਂ।

ਮਾਤਾ ਜੀ ਦੀ ਬੇਨਤੀ ਸੁਣ ਕੇ ਤੀਸਰੇ ਸਤਿਗੁਰਾਂ ਨੇ (ਗੁਰੂ) ਰਾਮਦਾਸ ਜੀ ਨੂੰ ਕਿਹਾ ਕਿ ਹੇ ਪੁਰਖਾ! ਤੁਹਾਡੀ ਮਾਤਾ ਜੀ ਤੁਹਾਨੂੰ ਲੈਣ ਵਾਸਤੇ ਆਈ ਹੈ, ਇਸ ਲਈ ਤੁਸੀਂ ਮਾਤਾ ਨਾਲ ਲਾਹੌਰ ਜਾ ਕੇ ਆਪਣੇ ਹੋਰ ਸੰਬੰਧੀਆਂ ਨੂੰ ਵੀ ਮਿਲ ਆਉ।

ਗੁਰੂ ਸਾਹਿਬ ਜੀ ਦਾ ਹੁਕਮ ਸੁਣ ਕੇ ਕੁਝ ਵੀ ਉੱਤਰ ਨਾ ਦਿੱਤਾ ਅਤੇ ਸਤਿਗੁਰਾਂ ਦਾ ਅਟੱਲ ਹੁਕਮ ਸਮਝ ਕੇ ਆਪਣਾ ਮਨ ਸਤਿਗੁਰਾਂ ਦੇ ਚਰਨਾਂ ਵਿਚ ਛੱਡ ਕੇ ਮਾਤਾ ਜੀ ਨਾਲ ਲਾਹੌਰ ਵੱਲ ਨੂੰ ਤੁਰ ਪਏ, ਲਾਹੌਰ ਪਹੁੰਚ ਕੇ ਸਾਰੇ ਸੰਬੰਧੀਆਂ ਨੂੰ ਮਿਲੇ, ਪਰ ਅੰਦਰੋਂ ਸਤਿਗੁਰਾਂ ਦਾ ਚਿੱਤ ਪ੍ਰਸੰਨ ਨਹੀਂ ਸੀ।

ਸਤਿਗੁਰਾਂ ਦੇ ਵਿਛੋੜੇ ਕਰਕੇ (ਗੁਰੂ) ਰਾਮਦਾਸ ਜੀ ਬਹੁਤ ਉਦਾਸ ਅਵਸਥਾ ਵਿਚ ਰਹਿੰਦੇ ਸਨ, ਕਿਸੇ ਨਾਲ ਕੋਈ ਵੀ ਬਚਨ ਬਿਲਾਸ ਨਾ ਕਰਨ, ਜ਼ਿਆਦਾਤਰ ਇਕੱਲੇ ਹੀ ਨਵੇਕਲੇ ਥਾਂ ਬਿਰਾਜੇ ਰਹਿਆ ਕਰਨ। ਮਾਤਾ ਜੀ ਨੇ ਸਮਝਿਆ ਕਿ ਮੇਰਾ ਪੁੱਤਰ ਬਿਮਾਰ ਹੋ ਗਿਆ ਹੈ, ਇਸ ਲਈ ਇਸ ਨੂੰ ਕਿਸੇ ਹਕੀਮ ਨੂੰ ਦਿਖਾਉਣਾ ਚਾਹੀਦਾ ਹੈ, ਉਸ ਵੇਲੇ ਮਾਤਾ ਜੀ ਨੇ ਇਕ ਸੰਨਿਆਸੀ ਹਕੀਮ ਤੇ ਇਕ ਜੋਗੀ ਹਕੀਮ ਨੂੰ ਬੁਲਾ ਕੇ ਸਤਿਗੁਰਾਂ ਦੇ ਕੋਲ ਲਿਆਂਦਾ ਅਤੇ ਮਾਤਾ ਜੀ ਕਹਿਣ ਲੱਗੇ ਕਿ ਇਹ ਮੇਰਾ ਪੁੱਤਰ ਬਿਮਾਰ ਹੈ, ਇਸ ਦੀ ਨਬਜ਼ ਵੇਖ ਕੇ ਦੱਸੋ ਕਿ ਇਸ ਨੂੰ ਰੋਗ ਕੀ ਹੈ, ਉਸ ਵਕਤ ਦੋਹਾਂ ਨੇ ਮਿਲ ਕੇ ਸਤਿਗੁਰਾਂ ਦੀ ਨਬਜ਼ ਵੇਖੀ ਅਤੇ ਨਬਜ਼

ਵੇਖ ਕੇ ਕਹਿਣ ਲੱਗੇ ਕਿ ਇਨ੍ਹਾਂ ਨੂੰ ਕੋਈ ਵੀ ਬਿਮਾਰੀ ਨਹੀਂ ਹੈ, ਕਿਉਂਕਿ ਜੇ ਵਾਇ, ਪਿੱਤ, ਕਫ਼ ਆਦਿ ਦਾ ਵਿਗਾੜ ਹੋਵੇ ਤਾਂ ਅਸੀਂ ਉਸ ਦੇ ਅਨੁਸਾਰ ਇਲਾਜ ਕਰੀਏ। ਇਹ ਤਾਂ ਆਪਣੇ ਕਿਸੇ ਖ਼ਿਆਲ ਵਿਚ ਰੰਗੇ ਹੋਏ ਹਨ। ਇਹ ਸੁਣ ਕੇ ਸਤਿਗੁਰੂ ਜੀ ਉੱਠ ਕੇ ਬੈਠ ਗਏ ਅਤੇ ਉਸ ਜੋਗੀ ਤੇ ਸੰਨਿਆਸੀ ਹਕੀਮ ਨੂੰ ਜੋ ਉਸ ਵੇਲੇ ਸ਼ਬਦ ਉਚਾਰਨ ਕਰਕੇ ਉਪਦੇਸ਼ ਦਿੱਤਾ ਅਤੇ ਜੋ ਉਸ ਵੇਲੇ ਦੀ ਸਤਿਗੁਰਾਂ ਦੀ ਆਪਣੀ ਅਵਸਥਾ ਸੀ। ਇਨ੍ਹਾਂ ਗੱਲਾਂ ਨੂੰ ਮੁੱਖ ਰੱਖਦਿਆਂ ਸਤਿਗੁਰੂ ਜੀ ਨੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਰਾਗ ਨਟ ਨਾਰਾਇਨ ਦੀਆਂ ਅਸਟਪਦੀਆਂ ਉਚਾਰਨ ਕਰਕੇ ਸਰਬ ਸਾਂਝਾ ਉਪਦੇਸ਼ ਦਿੰਦੇ ਹਨ।[1]

੧ = ਅਦੁੱਤੀ ਪ੍ਰਕਾਸ਼ਕ, ਓੇ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਮ; ਮੇਰੇ ਮਨਿ ਤਨਿ ਨਾਮੁ ਅਧਾਰੇ ॥

ਰਾਮ = ਹੇ ਭਾਈ! ਮੇਰੇ ਮਨ ਤੇ ਤਨ ਵਿਚ ਪਰਮੇਸ਼ਰ ਦੇ ਨਾਮ ਦਾ ਹੀ ਅਧਾਰੇ = ਆਸਰਾ ਹੈ।

## ਖਿਨੁ ਪਲੁ ਰਹਿ ਨ ਸਕਉ, ਬਿਨੁ ਸੇਵਾ; ਮੈ ਗੁਰਮਤਿ ਨਾਮੁ ਸਮ੍ਾਰੇ ॥੧॥ਰਹਾਉ॥

ਮੈਂ ਸਤਿਗੁਰਾਂ ਦੀ ਸੇਵਾ = ਟਹਿਲ ਤੋਂ ਬਿਨੁ = ਬਗ਼ੈਰ ਇਕ ਖਿਨੁ = ਛਿਨ ਤੇ ਪਲ ਮਾਤ੍ਰ ਵੀ ਰਹਿ ਨ = ਨਹੀਂ ਸਕਉ = ਸਕਦਾ, ਕਿਉਂਕਿ ਮੈਂ ਗੁਰਮਤਿ = ਗੁਰ ਸਿੱਖਿਆ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਸਮ੍ਾਰੇ = ਸੰਮਾਲਦਾ, ਯਾਦ ਕਰਦਾ ਹਾਂ ॥੧॥ਰਹਾਉ॥

## ਹਰਿ ਹਰਿ ਹਰਿ ਹਰਿ, ਹਰਿ ਮਨਿ ਧਿਆਵਹੁ; ਮੈ ਹਰਿ ਹਰਿ ਨਾਮੁ ਪਿਆਰੇ ॥

ਹੇ ਭਾਈ! ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ, ਪਾਪਾਂ ਦਾ ਹਰਿ = ਹਾਰਕ, ਸੰਸਿਆਂ ਦਾ ਹਰਿ = ਹਾਰਕ ਹਰਿ = ਪਰਮੇਸ਼ਰ ਹੈ, ਤੁਸੀਂ ਵੀ ਉਸ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨਿ = ਚਿੱਤ ਵਿਚ ਧਿਆਵਹੁ = ਧਿਆਇਆ ਕਰੋ **ਵਾ:** ਜੋ ਹਰਿ = ਪਰਮੇਸ਼ਰ ਸ੍ਵਣ ਦੇ ਪ੍ਰਮਾਣ ਗਤਿ ਸੰਸੇ ਦਾ ਹਰਿ = ਹਾਰਕ ਹੈ, ਮੰਨਣ ਦੇ ਪ੍ਰਮੇਯਗਤਿ ਸੰਸੇ ਦਾ ਹਰਿ = ਹਾਰਕ ਹੈ, ਨਿਧਿਆਸਣ ਦੇ ਵਿਪਰਜੇ ਸੰਸੇ ਦਾ ਹਰਿ = ਹਾਰਕ ਹੈ, ਉਸ ਹਰਿ = ਪਰਮੇਸ਼ਰ ਦੇ ਨਾਮ ਨੂੰ ਤੁਸੀਂ ਮਨ, ਬਾਨੀ ਸਰੀਰ ਕਰਕੇ ਧਿਆਉਣਾ ਕਰੋ, ਕਿਉਂਕਿ ਮੈਨੂੰ ਤਾਂ ਹਰਿ ਹਰਿ = ਹਰੀ ਪਰਮੇਸ਼ਰ ਦਾ ਨਾਮ ਹੀ ਪਿਆਰਾ ਲੱਗਦਾ ਹੈ **ਵਾ:** ਮੈਨੂੰ ਤਾਂ ਪਿਆਰੇ ਸਤਿਗੁਰਾਂ ਨੇ ਹਰੀ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪਿਲਾਉਣਾ ਕੀਤਾ ਹੈ।

## ਦੀਨ ਦਇਆਲ ਭਏ ਪ੍ਰਭ ਠਾਕੁਰ; ਗੁਰ ਕੈ ਸਬਦਿ ਸਵਾਰੇ ॥੧॥

ਜਦੋਂ ਠਾਕੁਰ = ਸੁਆਮੀ ਪ੍ਰਭ = ਪਰਮੇਸ਼ਰ ਜੀ ਦੀਨ = ਗ਼ਰੀਬ ਜਾਣ ਕੇ ਮੇਰੇ ਉੱਤੇ ਦਇਆਲ = ਦਿਆਲੂ ਭਏ = ਹੋਏ **ਵਾ:** ਦੀਨਾਂ 'ਤੇ ਦਇਆ ਕਰਨ ਵਾਲੇ ਪਰਮੇਸ਼ਰ ਜੀ ਦਿਆਲੂ ਹੋਏ, ਤਦ ਪਰਮੇਸ਼ਰ ਨੇ ਮੇਰੇ ਮਨ ਨੂੰ ਗੁਰਾਂ ਕੈ = ਦੇ ਸਬਦਿ = ਉਦਪੇਸ਼ ਦੁਆਰਾ ਸਵਾਰੇ = ਸੰਵਾਰ ਦਿੱਤਾ ॥੧॥

---

੧. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜੋਗੀ ਹਕੀਮ ਤੇ ਸੰਨਿਆਸੀ ਹਕੀਮ ਇਨ੍ਹਾਂ ਦੋਹਾਂ ਪ੍ਰਥਾਏ ਚਾਰ ਰਾਗਾਂ ਵਿਚ ਛੇ ਛੇ ਅਸਟਪਦੀਆਂ ਉਚਾਰਨ ਕੀਤੀਆਂ ਹਨ ਅਤੇ ਉਨ੍ਹਾਂ ਦੋਹਾਂ ਨੂੰ ਉਪਦੇਸ਼ ਦੇ ਕੇ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕੀਤੀ ਸੀ, ਇਸੇ ਖ਼ਿਆਲ ਅਨੁਸਾਰ ਪੁਰਾਤਨ ਸਿੰਘ ਛੇ ਅਸਟਪਦੀਆਂ ਬਿਲਾਵਲੁ ਰਾਗ ਦੀਆਂ, ਛੇ ਅਸਟਪਦੀਆਂ ਨਟ ਨਾਰਾਇਣ ਰਾਗੁ ਦੀਆਂ, ਛੇ ਅਸਟਪਦੀਆਂ ਕਾਨੜਾ ਰਾਗ ਦੀਆਂ, ਛੇ ਅਸਟਪਦੀਆਂ ਕਲਿਆਣ ਰਾਗ ਦੀਆਂ, ਇਨ੍ਹਾਂ ਚੌਹਾਂ ਰਾਗਾਂ ਦੀਆਂ ੬ x ੪ = ੨੪ ਅਸਟਪਦੀਆਂ ਦਾ ਨਿਤਨੇਮ ਗੁਰਸਿੱਖ ਕਰਦੇ ਸਨ ਤੇ ਇਸ ਬਾਣੀ ਦਾ ਸਾਰੇ ਗੁਰਸਿੱਖਾਂ ਵਿਚ ਸੁਖਮਨਾ ਸਾਹਿਬ ਕਰਕੇ ਨਾਮ ਪ੍ਰਚੱਲਤ ਸੀ।

## ਮਧਸੂਦਨ ਜਗਜੀਵਨ ਮਾਧੋ; ਮੇਰੇ ਠਾਕੁਰ ਅਗਮ ਅਪਾਰੇ ॥

ਹੇ ਭਾਈ ! ਜੋ ਮਧਸੂਦਨ = ਮਧੁ ਦੈਂਤ ਨੂੰ ਕੱਟਣ, ਮਾਰਨ ਵਾਲੇ **ਵਾ:** ਮਧੁ ਭਾਵ ਹੰਕਾਰ ਆਦਿਕਾਂ ਨੂੰ ਅਰੂਢ ਬਿਰਤੀ ਹੋ ਕੇ ਕੱਟਣ ਵਾਲੇ ਜਗਜੀਵਨ = ਜਗਤ ਦੇ ਜੀਵਨ ਰੂਪ ਤੇ ਮਾਧੋ = ਮਾਇਆ ਦੇ ਪਤੀ ਪਰਮੇਸ਼ਰ ਜੀ ਹਨ, ਉਹ ਮੇਰੇ ਠਾਕੁਰ = ਸੁਆਮੀ ਪਰਮੇਸ਼ਰ ਜੀ, ਅਗਮ = ਮਨ ਦੀ ਗੰਮਤਾ ਤੋਂ ਰਹਿਤ ਤੇ ਅਪਾਰੇ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ।

## ਇਕ ਬਿਨਉ ਬੇਨਤੀ ਕਰਉ ਗੁਰ ਆਗੈ; ਮੈ ਸਾਧੂ ਚਰਨ ਪਖਾਰੇ ॥੨॥

ਮੈਂ ਉਸੇ ਪਰਮੇਸ਼ਰ ਦਾ ਸਰੂਪ ਗੁਰ = ਸਤਿਗੁਰਾਂ ਦੇ ਆਗੈ = ਅੱਗੇ ਇਕ ਬਿਨਉ = ਬੇਨਤੀ ਵਿੱਚੋਂ ਬੇਨਤੀ ਕਰਉ = ਕਰਦਾ ਹਾਂ ਕਿ ਹੇ ਗੁਰੋ ! ਮੈ = ਮੈਨੂੰ ਆਪ ਜੀ ਦੇ ਸਾਧੂ = ਸ੍ਰੇਸ਼ਟ ਜਨਾਂ ਦੇ ਚਰਨ ਪਖਾਰੇ = ਧੋਣ ਦੀ ਸੇਵਾ ਬਖ਼ਸ਼ੋ **ਵਾ:** ਮੈਂ ਆਪ ਜੀ ਦੇ ਪਿਆਰੇ ਸੰਤਾਂ ਦੇ ਚਰਨਾਂ ਨੂੰ ਧੋਣਾ ਕਰਾਂ **ਵਾ:** ਚਰਨਾਂ ਦਾ ਪਖਾਰੇ = ਪੱਖ ਲੈਣਾ ਕਰਾਂ ॥੨॥

## ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ; ਪ੍ਰਭੁ ਏਕੋ ਪੁਰਖੁ ਨਿਰਾਰੇ ॥

ਜੋ ਜੀਵਾਂ ਦੀਆਂ ਸਹਸ = ਹਜ਼ਾਰਾਂ ਨੇਤ੍ਰ = ਅੱਖਾਂ ਹਨ, ਇਹੋ ਹੀ ਪ੍ਰਭ = ਪਰਮੇਸ਼ਰ ਕਉ = ਦੇ ਸਰਗੁਣ ਸਰੂਪ ਹੋਣ ਕਰਕੇ ਨੇਤਰ ਹਨ, ਭਾਵ ਪਰਮੇਸ਼ਰ ਹੀ ਦ੍ਰਿਸ਼ਟਾ ਰੂਪ ਹੈ, ਏਕੋ = ਇੱਕੋ ਪ੍ਰਭੁ = ਪਰਮੇਸ਼ਰ ਹੀ ਪੁਰਖੁ = ਪੂਰਨ ਤੇ ਚਾਰ ਖਾਨੀਆਂ **ਵਾ:** ਸਾਰੀਆਂ ਦੇਹਾਂ ਤੋਂ ਨਿਰਾਰੇ = ਨਿਆਰਾ, ਭਾਵ ਅਸੰਗ ਹੈ।

## ਸਹਸ ਮੂਰਤਿ, ਏਕੋ ਪ੍ਰਭੁ ਠਾਕੁਰੁ; ਪ੍ਰਭੁ ਏਕੋ ਗੁਰਮਤਿ ਤਾਰੇ ॥੩॥

ਪਰਮੇਸ਼ਰ ਆਪ ਹੀ ਸਹਸ = ਹਜ਼ਾਰਾਂ ਮੂਰਤਿ = ਸ਼ਕਲਾਂ ਧਾਰਦਾ ਹੈ ਅਤੇ ਠਾਕੁਰੁ = ਸੁਆਮੀ ਪ੍ਰਭੁ = ਪਰਮੇਸ਼ਰ ਆਪ ਹੀ ਫੇਰ ਨਿਰਗੁਣ ਸਰੂਪ ਵਿਚ ਏਕੋ = ਇੱਕੋ ਹੈ ਅਤੇ ਏਕੋ = ਇੱਕੋ ਪ੍ਰਭੁ = ਪਰਮੇਸ਼ਰ ਹੀ ਗੁਰਮਤਿ = ਗੁਰ ਸਿੱਖਿਆ ਦੁਆਰਾ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰਦਾ ਹੈ ॥੩॥

## ਗੁਰਮਤਿ ਨਾਮੁ ਦਮੋਦਰੁ ਪਾਇਆ; ਹਰਿ ਹਰਿ ਨਾਮੁ ਉਰਿ ਧਾਰੇ ॥

ਜਿਸ ਗੁਰਮੁਖ ਜਨ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਦਮੋਦਰੁ = ਪਰਮੇਸ਼ਰ ਦੇ ਨਾਮ ਨੂੰ ਪਾਇਆ = ਪਾਉਣਾ ਕੀਤਾ ਹੈ, ਉਸ ਨੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਨੂੰ ਉਰਿ = ਹਿਰਦੇ ਵਿਚ ਧਾਰੇ = ਧਾਰਿਆ, ਭਾਵ ਵਸਾਉਣਾ ਕੀਤਾ ਹੈ।

## ਹਰਿ ਹਰਿ ਕਥਾ ਬਨੀ ਅਤਿ ਮੀਠੀ; ਜਿਉ ਗੂੰਗਾ ਗਟਕ ਸਮ੍ਾਰੇ ॥੪॥

ਉਸ ਗੁਰਮੁਖ ਜਨ ਨੂੰ ਹਰਿ = ਹਰੀ ਹਰਿ = ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਵਾਲੀ ਕਥਾ ਸਰੂਪ ਲੱਖਣਾ ਤੇ ਤੱਟਸਥੀ ਲੱਖਣਾ ਦੁਆਰਾ ਇਉਂ ਅਤਿ = ਅਤਿਅੰਤ ਮੀਠੀ = ਮਿੱਠੀ ਰਸਦਾਇਕ ਬਨੀ = ਬਣ ਰਹੀ ਹੈ, ਜਿਉ = ਜਿਵੇਂ ਗੂੰਗਾ = ਬੋਲਣ ਤੋਂ ਅਸਮਰੱਥ ਪੁਰਖ ਮਿੱਠੇ ਰਸਦਾਇਕ ਪਦਾਰਥ ਨੂੰ ਖਾ ਕੇ ਗਟਕ = ਗਟਕਾਰੇ ਮਾਰ ਕੇ ਸਮ੍ਾਰੇ = ਸੰਭਾਲਦਾ, ਯਾਦ ਕਰਦਾ ਹੈ, ਭਾਵ ਉਸ ਪੁਰਖ ਦੀ ਚਿਹਰੇ ਦੀ ਮੁਸਕਰਾਹਟ ਦੱਸਦੀ ਹੈ ਕਿ ਇਸ ਨੂੰ ਮਠਿਆਈ ਆਦਿ ਖਾਣ ਕਰਕੇ ਬੜਾ ਅਨੰਦ ਆਇਆ ਹੈ।

**ਵਾ:** ਜਿਵੇਂ ਗੂੰਗਾ ਪੁਰਖ ਗਟਕਾਰੇ ਮਾਰ ਕੇ ਮਿੱਠੇ ਪਦਾਰਥਾਂ ਦੇ ਸੁਆਦ ਨੂੰ ਸੰਭਾਲਦਾ ਹੈ, ਤਿਵੇਂ ਗੁਰਮੁਖ ਜਨ ਹਰੀ ਪਰਮੇਸ਼ਰ ਦੀ ਅਤਿਅੰਤ ਮਿੱਠੀ ਅੰਮ੍ਰਿਤ ਰੂਪ ਕਥਾ ਦੇ ਰਸ ਨੂੰ ਨਹੀਂ ਦੱਸ ਸਕਦਾ ॥੪॥

## ਰਸਨਾ ਸਾਦ ਚਖੈ ਭਾਇ ਦੂਜੈ; ਅਤਿ ਫੀਕੇ ਲੋਭ ਬਿਕਾਰੇ ॥

ਜੋ ਮਨਮੁਖ ਦੂਜੈ = ਦ੍ਵੈਤ ਭਾਇ = ਭਾਅ ਵਾਲੇ ਰਸਨਾ = ਜੀਭਾ ਨਾਲ ਸਾਦ = ਸੁਆਦ ਚਖੈ = ਚਖਦੇ ਹਨ, ਉਹ ਅਤਿ = ਅਤਿਅੰਤ ਫੀਕੇ = ਫਿੱਕੇ ਮਨ ਵਾਲੇ **ਵਾ:** ਫੀਕੇ = ਬੇਰਸੀ, ਕੌੜੇ ਬਚਨ ਬੋਲਣ ਵਾਲੇ, ਲੋਭ ਦੇ ਮਾਰੇ ਹੋਏ ਤੇ ਕਾਮ ਕ੍ਰੋਧ ਆਦਿ ਬਿਕਾਰੇ = ਵਿਕਾਰਾਂ ਦੇ ਖਾਧੇ ਹੋਏ ਹਨ, ਭਾਵ ਵਿਕਾਰਾਂ ਵਿਚ ਫਸੇ ਹੋਏ ਹਨ।

**ਅਥਵਾ** ਜੋ ਮਨਮੁਖ ਦੂਜੈ = ਦ੍ਵੈਤ-ਭਾਵ ਵਾਲੇ ਰਸਾਂ ਦੇ ਸੁਆਦਾਂ ਨੂੰ ਰਸਨਾ ਨਾਲ ਚੱਖਦੇ ਹਨ, ਉਹ ਸੁਆਦ ਅਤਿਅੰਤ ਫਿੱਕੇ, ਲੋਭ ਤੇ ਵਿਕਾਰਾਂ ਨੂੰ ਪੈਦਾ ਕਰਨ ਵਾਲੇ ਹਨ।

## ਜੋ ਗੁਰਮੁਖਿ, ਸਾਦ ਚਖਹਿ ਰਾਮ ਨਾਮਾ;
## ਸਭ ਅਨ ਰਸ ਸਾਦ ਬਿਸਾਰੇ ॥੫॥

ਜੋ ਗੁਰਮੁਖ ਜਨ ਗੁਰਾਂ ਦੁਆਰਾ ਰਾਮ = ਪਰਮੇਸ਼ਰ ਦੇ ਨਾਮਾ = ਨਾਮ ਦਾ ਸਾਦ = ਸੁਆਦ ਚਖਹਿ = ਚੱਖਦੇ ਹਨ, ਉਹ ਸਭ = ਸਾਰੇ ਅਨਰਸ = ਦ੍ਵੈਤ ਦੇ ਰਸ ਵਾਲੇ ਸਾਦ = ਸੁਆਦ ਬਿਸਾਰੇ = ਵਿਸਾਰ ਦਿੰਦੇ ਹਨ ॥੫॥

## ਗੁਰਮਤਿ ਰਾਮ ਨਾਮੁ ਧਨੁ ਪਾਇਆ; ਸੁਣਿ ਕਹਤਿਆ ਪਾਪ ਨਿਵਾਰੇ ॥

ਗੁਰਮੁਖ ਜਨਾਂ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਪਾਇਆ = ਪਾਉਣਾ ਕੀਤਾ ਹੈ, ਨਾਮ ਦੇ ਸੁਣਿ = ਸੁਣਨ ਵਾਲਿਆਂ ਨੇ ਤੇ ਮੁਖੋਂ ਕਹਤਿਆ = ਕਥਨ ਕਰਨ ਵਾਲਿਆਂ ਨੇ ਪਾਪ ਨਿਵਾਰੇ = ਨਵਿਰਤ ਕੀਤੇ ਹਨ।

## ਧਰਮਰਾਇ ਜਮੁ ਨੇੜਿ ਨ ਆਵੈ; ਮੇਰੇ ਠਾਕੁਰ ਕੇ ਜਨ ਪਿਆਰੇ ॥੬॥

ਜਿਹੜੇ ਮੇਰੇ ਠਾਕੁਰ = ਸੁਆਮੀ ਕੇ = ਦੇ ਪਿਆਰੇ ਭਗਤ ਜਨ ਹਨ, ਉਨ੍ਹਾਂ ਦੇ ਧਰਮਰਾਇ = ਧਰਮਰਾਜੇ ਦੇ ਜਮ = ਜਮਦੂਤ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆ ਸਕਦੇ ॥੬॥

## ਸਾਸ ਸਾਸ, ਸਾਸ ਹੈ ਜੇਤੇ; ਮੈ ਗੁਰਮਤਿ ਨਾਮੁ ਸਮ੍ਾਰੇ ॥

ਜੇਤੇ = ਜਿਤਨੇ ਵੀ ਜਾਗ੍ਰਤ ਅਵਸਥਾ ਦੇ ਸਾਸ = ਸੁਆਸ ਹਨ, ਸੁਪਨ ਅਵਸਥਾ ਦੇ ਸੁਆਸ ਹਨ ਤੇ ਸੁਖੋਪਤ ਅਵਸਥਾ ਦੇ ਸੁਆਸ ਹਨ **ਵਾ:** ਬਾਲਕ, ਜਵਾਨੀ, ਬਿਰਧ ਅਵਸਥਾ ਦੇ ਸੁਆਸ ਹਨ **ਵਾ:** ਜਿਤਨੇ ਸਾਸ = ਸੁਆਸਾਂ ਦੇ ਸੁਆਸ ਰੂਪ ਪਰਮੇਸ਼ਰ ਨੇ ਸੁਆਸ ਦਿੱਤੇ ਹਨ, ਉਤਨੇ ਸੁਆਸਾਂ ਨਾਲ ਮੈ ਗੁਰਮਤਿ = ਗੁਰ ਸਿੱਖਿਆ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਸਮ੍ਾਰੇ = ਸੰਭਾਲਦਾ ਹਾਂ।

## ਸਾਸੁ ਸਾਸੁ ਜਾਇ, ਨਾਮੈ ਬਿਨੁ; ਸੋ ਬਿਰਥਾ ਸਾਸੁ ਬਿਕਾਰੇ ॥੭॥

ਜੋ ਪਰਮੇਸ਼ਰ ਦੇ ਨਾਮੈ = ਨਾਮ ਤੋਂ ਬਿਨੁ = ਬਗ਼ੈਰ ਜਾਗ੍ਰਤ ਅਵਸਥਾ ਦਾ ਸਾਸੁ = ਸੁਆਸ ਤੇ ਸੁਪਨ ਅਵਸਥਾ ਦਾ ਸਾਸੁ = ਸੁਆਸ ਜਾਇ = ਜਾਂਦਾ ਹੈ, ਸੋ = ਉਹ ਸਾਸੁ = ਸੁਆਸ ਬਿਰਥਾ = ਬੇਅਰਥ ਤੇ ਕਾਮ ਕ੍ਰੋਧ ਆਦਿ ਬਿਕਾਰੇ = ਵਿਕਾਰਾਂ ਨੂੰ ਪੈਦਾ ਕਰਨ ਵਾਲੇ ਹੁੰਦੇ ਹਨ **ਵਾ:** ਉਹ ਸੁਆਸ ਖੋਟੀਆਂ ਕਾਰਾਂ ਵਿਚ ਲੱਗਣੇ ਕਰਕੇ ਬੇਅਰਥ ਜਾਂਦੇ ਹਨ ॥੭॥

## ਕ੍ਰਿਪਾ ਕ੍ਰਿਪਾ ਕਰਿ, ਦੀਨ ਪ੍ਰਭ ਸਰਨੀ; ਮੋਕਉ ਹਰਿ ਜਨ ਮੇਲਿ ਪਿਆਰੇ ॥

ਹੇ ਕ੍ਰਿਪਾ ਦੀ (ਕ੍ਰਿਪ + ਆਕਰਿ) ਆਕਰ = ਖਾਣੀ ਪਰਮੇਸ਼ਰ ! ਮੇਰੇ ਉੱਤੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰ, ਮੈਂ ਦੀਨ = ਗ਼ਰੀਬ ਤੇਰੀ ਸਰਨੀ = ਓਟ ਵਿਚ ਆਇਆ ਹਾਂ। ਹੇ ਮੇਰੇ ਪਿਆਰੇ ! ਹਰਿ = ਪਰਮੇਸ਼ਰ ! ਮੈਨੂੰ ਆਪਣੇ ਪਿਆਰੇ ਭਗਤਾਂ ਜਨਾਂ ਦੇ ਨਾਲ ਮੇਲਿ = ਮੇਲਣਾ ਕਰ।

[ਅੰਗ ੯੮੧]

## ਨਾਨਕ ਦਾਸਨਿ ਦਾਸੁ ਕਹਤੁ ਹੈ; ਹਮ ਦਾਸਨ ਕੇ ਪਨਿਹਾਰੇ ॥੮॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੇਰੇ ਦਾਸਨਿ = ਸੇਵਕਾਂ ਦਾ ਮਨ, ਬਾਣੀ, ਸਰੀਰ ਕਰਕੇ ਦਾਸੁ = ਸੇਵਕ ਹੋ ਕੇ ਇਹੋ ਕਹਤ = ਆਖਦਾ ਹਾਂ **ਵਾ:** ਜੋ ਤੇਰੇ ਦਾਸਾਂ ਦੇ ਦਾਸ ਕਥਨ ਕੀਤੇ ਜਾਂਦੇ ਹਨ, ਮੈਂ ਤੇਰੇ ਉਨ੍ਹਾਂ ਦਾਸਨ = ਦਾਸਾਂ ਕੇ = ਦੇ ਅੱਗੇ ਪਨਿਹਾਰੇ = ਪਾਣੀ ਭਰਨ ਵਾਲਾ ਦਾਸ ਹਾਂ ॥੮॥੧॥

## ਨਟ ਮਹਲਾ ੪ ॥ ਰਾਮ; ਹਮ ਪਾਥਰ ਨਿਰਗੁਨੀਆਰੇ ॥

ਰਾਮ = ਹੇ ਭਾਈ ! ਹਮ = ਤਮਾਮ, ਅਸੀਂ ਜੀਵ ਹੰਗਤਾ ਮਮਤਾ ਦੇ ਸਹਿਤ ਹੋਣੇ ਕਰਕੇ ਪਾਥਰ = ਪੱਥਰ ਵਾਂਗ ਪਾਪਾਂ ਕਰਕੇ ਭਾਰੇ ਅਤੇ ਪਰਮੇਸ਼ਰ ਪ੍ਰਾਪਤੀ ਵਾਲੇ ਸ਼ੁੱਭ ਨਿਰਗੁਨੀਆਰੇ = ਗੁਣਾਂ ਤੋਂ ਰਹਿਤ ਹਾਂ।

## ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ; ਹਮ ਪਾਹਨ ਸਬਦਿ ਗੁਰ ਤਾਰੇ ॥੧॥ਰਹਾਉ॥

ਜਦ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰਨ ਵਾਲੇ ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਕਰਿ = ਕਰਕੇ **ਵਾ:** (ਕ੍ਰਿਪ + ਆਕਰਿ) ਕ੍ਰਿਪ = ਕ੍ਰਿਪਾ ਦੀ ਆਕਰਿ = ਖਾਣੀ ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਕਰਕੇ ਗੁਰੂ = ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਨਾਲ ਮਿਲਾਏ = ਮਿਲਾਉਣਾ ਕੀਤਾ, ਤਦ ਹਮ = ਤਮਾਮ, ਅਸੀਂ ਪਾਹਨ = ਪੱਥਰ ਵਾਂਗ ਪਾਪਾਂ ਰੂਪੀ ਭਾਰ ਵਾਲੇ ਜੀਵ ਸਤਿਗੁਰਾਂ ਨੇ ਸਬਦਿ = ਉਪਦੇਸ਼ ਰੂਪੀ ਜਹਾਜ਼ 'ਤੇ ਚਾੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦਿੱਤੇ **ਵਾ:** ਗੁਰਾਂ ਨੇ ਸਬਦਿ = ਉਪਦੇਸ਼ ਰੂਪੀ ਜਹਾਜ਼ 'ਤੇ ਚਾੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦਿੱਤੇ **ਵਾ:** ਗੁਰਾਂ ਨੇ ਸ਼ਬਦ ਰੂਪੀ ਟਿਕਟ ਦੇ ਕੇ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਤਾਰ ਦਿੱਤੇ **ਵਾ:** ਸ਼ਬਦ ਰੂਪੀ ਅਨੁਕੂਲੀ ਹਵਾ ਦੇ ਕੇ ਤਾਰ ਦਿੱਤੇ ॥੧॥ਰਹਾਉ॥

## ਸਤਿਗੁਰ ਨਾਮੁ ਦ੍ਰਿੜਾਏ, ਅਤਿ ਮੀਠਾ; ਮੈਲਾਗਰੁ ਮਲਗਾਰੇ ॥

ਸਤਿਗੁਰ = ਸੱਚੇ ਗੁਰੂ (ਸਤਿਗੁਰੂ ਅਮਰਦਾਸ ਸਾਹਿਬ) ਜੀ ਨੇ ਸਾਡੇ ਹਿਰਦੇ ਵਿਚ ਪਰਮੇਸ਼ਰ ਦਾ ਐਸਾ ਨਾਮ ਦ੍ਰਿੜਾਏ = ਦ੍ਰਿੜ੍ਹ, ਪ੍ਰਪੱਕ ਕਰਾਇਆ ਹੈ, ਜੋ ਇਉਂ ਅਤਿ = ਅਤਿਅੰਤ ਮੀਠਾ = ਪਿਆਰਾ ਹੈ, ਜਿਸ ਪ੍ਰਕਾਰ ਮੈਲਾਗਰੁ = ਚੰਦਨ ਅਠਾਰਾਂ ਭਾਰ ਬਨਸਪਤੀ ਵਿਚ ਪੈ ਕੇ ਸਭ ਨੂੰ ਮਲਗਾਰੇ = ਚੰਦਨ ਬਣਾ ਦਿੰਦਾ ਹੈ **ਵਾ:** ਗੁਰੂ ਸਾਹਿਬ ਜੀ ਆਪ ਵੀ ਚੰਨਣ ਦੀ ਨਿਆਈਂ ਹਨ ਤੇ ਗੁਰਾਂ ਦਾ ਸ਼ਬਦ ਬਾਵਨ ਚੰਦਨ ਦੀ ਨਿਆਈਂ ਹੈ, ਜੋ ਅਤਿਅੰਤ ਸ਼ੀਤਲਤਾ ਦੇਣ ਵਾਲਾ ਹੈ **ਵਾ:** ਗੁਰੂ ਸਾਹਿਬ ਜੀ ਨੇ ਨਾਮ ਦੁਆਰਾ ਸਾਡੇ ਹਿਰਦੇ ਵਿੱਚੋਂ (ਮਲ + ਗਾਰੇ) ਅਵਿੱਦਿਆ, ਪਾਪਾਂ ਰੂਪੀ ਮਲ = ਮੈਲ ਨੂੰ ਗਾਰੇ = ਗਾਲ ਕੇ ਮੈਲਾਗਰੁ = ਚੰਦਨ ਵਤ ਉੱਤਮ ਬਣਾ ਦਿੱਤਾ ਹੈ।

## ਨਾਮੈ ਸੁਰਤਿ ਵਜੀ ਹੈ ਦਹ ਦਿਸਿ; ਹਰਿ ਮੁਸਕੀ ਮੁਸਕ ਗੰਧਾਰੇ ॥੧॥

ਪਰਮੇਸ਼ਰ ਦਾ ਨਾਮ ਜਪਣ ਵਾਲੇ ਦੀ ਸੁਰਤਿ = ਗਿਆਤ **ਵਾ:** (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ

ਦਹ ਦਿਸਿ = ਦਸੋ ਦਿਸ਼ਾਵਾਂ ਵਿਚ ਵਜੀ = ਪ੍ਰਗਟ ਹੋ ਗਈ ਹੈ **ਵਾ:** ਪਰਮੇਸ਼ਰ ਦੇ ਨਾਮੈ = ਨਾਮ ਦੀ ਸੁਰਤਿ = ਸ੍ਰੇਸ਼ਟ ਪ੍ਰੀਤੀ **ਵਾ:** ਗਿਆਤ ਦਸੋ ਦਿਸ਼ਾਵਾਂ ਵਿਚ ਵਜੀ = ਪ੍ਰਗਟ ਹੋ ਰਹੀ ਹੈ ਕਿ ਨਾਮ ਦੀ ਪ੍ਰੀਤੀ ਕਰਕੇ ਤਰਨਾ ਹੁੰਦਾ ਹੈ, ਇਸੇ ਕਰਕੇ ਗੰਧਾਰੇ = ਗੰਧ ਵਾਲੇ ਹਰਿ = ਪਰਮੇਸ਼ਰ ਦੀ ਭਗਤੀ ਰੂਪ ਮੁਸਕ = ਸੁਗੰਧੀ ਦੀ ਸਾਰੇ ਹੀ ਮੁਸਕੀ = ਖ਼ੁਸ਼ਬੂ, ਮਹਿਕ ਫੈਲ ਰਹੀ ਹੈ।

**ਵਾ:** ਜਿਸ ਪ੍ਰਕਾਰ ਗੰਧਾਰੇ = ਖ਼ੁਸ਼ਬੂ ਵਾਲਾ, ਅਤਰ ਫਲੇਲ ਵਾਲਾ ਡੱਬਾ ਹੁੰਦਾ ਹੈ, ਜਦੋਂ ਉਸ ਗੰਧਾਰੇ ਵਾਲੇ ਡੱਬੇ ਨੂੰ ਖੋਲ੍ਹਣਾ ਕਰੀਏ ਤਾਂ ਉਸ ਵਿੱਚੋਂ ਮਹਿਕ ਹੀ ਮਹਿਕ ਆਉਂਦੀ ਹੈ।

ਇਸੇ ਪ੍ਰਕਾਰ ਸਤਿਗੁਰੂ ਜੀ ਗੰਧਾਰੇ ਦੀ ਨਿਆਈਂ ਹਨ, ਜਿਨ੍ਹਾਂ ਕੋਲ ਨਾਮ ਭਗਤੀ ਰੂਪੀ ਅਤਰ ਦੀ ਮਹਿਕ ਹੈ, ਜੋ ਗੁਰਾਂ ਦੀ ਸ਼ਰਨ ਵਿਚ ਆਉਣ ਵਾਲੇ ਗੁਰਮੁਖ ਜਨਾਂ ਨੂੰ ਮਹਿਕੀਲੇ ਬਣਾ ਦਿੰਦੀ ਹੈ ॥੧॥

## ਤੇਰੀ ਨਿਰਗੁਣ ਕਥਾ, ਕਥਾ ਹੈ ਮੀਠੀ; ਗੁਰਿ ਨੀਕੇ ਬਚਨ ਸਮਾਰੇ ॥

ਹੇ ਪਰਮੇਸ਼ਰ ! ਤੇਰੀ ਨਿਰਗੁਣ = ਨਿਰਾਕਾਰ ਸਰੂਪ ਦੀ ਪ੍ਰਾਪਤੀ ਵਾਲੀ ਕਥਾ **ਵਾ:** ਤੇਰੀ ਪ੍ਰਾਪਤੀ ਵਾਲੀ ਕਥਾ ਨਿਰਗੁਣ = ਤਿੰਨਾਂ ਗੁਣਾਂ ਤੋਂ ਪਰ੍ਹੇ ਕਰਨ ਵਾਲੀ ਹੈ ਅਤੇ ਦੇਸ਼ ਵਾਰਤਾ, ਲੋਕ ਵਾਰਤਾ ਤੇ ਪੀਰ ਪੈਗ਼ੰਬਰਾਂ ਦੀ ਵਾਰਤਾ ਆਦਿ ਸਭ ਨਾਲੋਂ ਤੇਰੀ ਕਥਾ ਅਤਿਅੰਤ ਮੀਠੀ = ਮਿੱਠੀ, ਪਿਆਰੀ ਹੈ, ਜਿਸ ਨੂੰ ਗੁਰਮੁਖ ਜਨ ਗੁਰਾਂ ਦੇ ਨੀਕੇ = ਅੱਛੇ, ਚੰਗੇ ਬਚਨ = ਉਪਦੇਸ਼ ਦੁਆਰਾ ਸਮਾਰੇ = ਸੰਭਾਲਦੇ ਹਨ **ਵਾ:** ਗੁਰਾਂ ਨੇ ਸੁੰਦਰ ਉਪਦੇਸ਼ ਦੁਆਰਾ ਗੁਰਮੁਖ ਜਨਾਂ ਦੇ ਜੀਵਨ ਸੰਵਾਰਨਾ ਕੀਤੇ ਹਨ।

## ਗਾਵਤ ਗਾਵਤ ਹਰਿ ਗੁਨ ਗਾਏ; ਗੁਨ ਗਾਵਤ ਗੁਰਿ ਨਿਸਤਾਰੇ ॥੨॥

ਜਿਨ੍ਹਾਂ ਨੇ ਗਾਵਤ = ਗਾਉਣੇ ਵਾਲੇ ਹੋ ਕੇ ਗਾਵਤ = ਗਾਉਣੇ ਯੋਗ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾਉਣਾ ਕੀਤਾ ਹੈ, ਉਹ ਗੁਣ ਗਾਵਤ = ਗਾਉਣ ਵਾਲੇ ਗੁਰਾਂ ਨੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰ ਦਿੱਤੇ ਹਨ।

**ਅਥਵਾ** ਜੋ ਹਰੀ ਦੇ ਗੁਣਾਂ ਨੂੰ ਮਨ ਕਰਕੇ ਗਾਵਤ = ਗਾਉਂਦੇ ਹਨ, ਬਾਣੀ ਕਰਕੇ ਗਾਉਂਦੇ ਹਨ, ਰੋਮ ਰੋਮ ਕਰਕੇ ਗਾਉਂਦੇ ਹਨ, ਉਨ੍ਹਾਂ ਗੁਣ ਗਾਉਣ ਵਾਲਿਆਂ ਨੂੰ ਸਤਿਗੁਰੂ ਸਾਹਿਬ ਜੀ ਨੇ ਵਿਸ਼ੇਸ਼ ਕਰਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੱਤਾ ਹੈ।

**ਅਥਵਾ** ਜੋ ਦੁਨੀਆਂ ਦੀ ਵਾਰਤਾ, ਰਾਜਿਆਂ ਦੀਆਂ ਕਹਾਣੀਆਂ ਤੇ ਯੋਧਿਆਂ ਆਦਿ ਦੀਆਂ ਵਾਰਾਂ ਨੂੰ ਗਾਉਣ ਵਾਲੇ ਗਵੱਈਏ ਹਨ, ਉਨ੍ਹਾਂ ਗਾਉਣ ਵਾਲਿਆਂ ਵਿੱਚੋਂ ਜਿਨ੍ਹਾਂ ਨੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ, ਉਹ ਗੁਣ ਗਾਉਣ ਵਾਲੇ ਗੁਰਾਂ ਨੇ ਉਪਦੇਸ਼ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੱਤੇ ਹਨ ॥੨॥

## ਬਿਬੇਕੁ ਗੁਰੂ ਗੁਰੂ ਸਮਦਰਸੀ; ਤਿਸੁ ਮਿਲੀਐ ਸੰਕ ਉਤਾਰੇ ॥

ਜੋ ਗੁਰੂ ਸਾਹਿਬ ਬਿਬੇਕੁ (ਬਿਬ + ਏਕੁ) ਬਿਬ = ਦੋ, ਜੀਵ ਤੇ ਈਸ ਦੀ ਏਕ = ਏਕਤਾ ਕਰਨ ਵਾਲੇ ਹਨ, ਜੋ ਗੁਰੂ ਸਾਹਿਬ ਸਮਦਰਸੀ = ਸਾਰਿਆਂ ਵਿਚ ਬ੍ਰਹਮ ਸਰੂਪ ਨੂੰ ਦੇਖਣ ਵਾਲੇ ਹਨ **ਵਾ:** ਜੋ ਗੁਰੂ ਸਾਹਿਬ ਬਿਬੇਕੁ = ਵੀਚਾਰਵਾਨ ਅਤੇ ਜੋ ਗੁਰੂ ਸਾਹਿਬ ਸਮਦਰਸੀ = ਸਭ ਨੂੰ ਇੱਕੋ ਜਿਹੀ ਦ੍ਰਿਸ਼ਟੀ ਨਾਲ ਦੇਖਣ ਵਾਲੇ ਹਨ, ਤਿਸੁ = ਉਸ ਗੁਰਾਂ ਨੂੰ ਸੰਕ = ਸ਼ੰਕਾ ਉਤਾਰੇ = ਉਤਾਰ ਕੇ ਮਿਲੀਐ = ਮਿਲਣਾ ਚਾਹੀਦਾ ਹੈ।

**ਸਾਖੀ—ਨਾਰਦ ਮੁਨੀ ਦੀ :** ਇਕ ਵਾਰੀ ਨਾਰਦ ਮੁਨੀ ਭਗਵਾਨ ਦੇ ਦਰਸ਼ਨ ਕਰਨ ਲਈ ਆਇਆ ਤੇ ਹਰ ਰੋਜ਼ ਭਗਵਾਨ ਦੇ ਦਰਸ਼ਨ ਕਰ ਕੇ ਸੰਗਤ ਵਿਚ ਬੈਠ ਜਾਇਆ ਕਰੇ। ਜਦੋਂ ਉਹ ਉਥੋਂ ਉੱਠ ਕੇ ਜਾਇਆ ਕਰੇ ਤਾਂ ਭਗਵਾਨ ਉਸ ਥਾਂ ਤੋਂ ਸਵਾ ਗਜ਼ ਲੰਬੀ, ਚੌੜੀ ਤੇ ਡੂੰਘੀ ਮਿੱਟੀ ਪੁਟਵਾ ਕੇ ਘੁਮਿਆਰਾਂ

ਤੋਂ ਬਾਹਰ ਸੁਟਵਾਇਆ ਕਰੇ ਤੇ ਉਸ ਦੀ ਥਾਂ ਨਵੀਂ ਮਿੱਟੀ ਪੁਆ ਦਿਆ ਕਰਨ। ਇਕ ਦਿਨ ਇਹ ਮਿੱਟੀ ਲਈ ਜਾਂਦੇ ਘੁਮਿਆਰ ਨਾਰਦ ਜੀ ਨੂੰ ਮਿਲੇ। ਨਾਰਦ ਨੇ ਪੁੱਛਿਆ ਕਿ ਇਹ ਮਿੱਟੀ ਤੁਸੀਂ ਕਿਥੇ ਲਈ ਜਾ ਰਹੇ ਹੋ। ਉਹ ਨਾਰਦ ਨੂੰ ਜਾਣਦੇ ਨਹੀਂ ਸਨ। ਉਨ੍ਹਾਂ ਕਿਹਾ ਕਿ ਇਕ ਨਾਰਦ ਮੁਨੀ ਹੈ, ਜੋ ਬ੍ਰਹਮਾ ਦਾ ਪੁੱਤਰ ਹੈ। ਉਹ ਨਿਗੁਰਾ ਹੈ। ਜਿਥੇ ਉਹ ਬੈਠਦਾ ਹੈ, ਉਹ ਥਾਂ ਅਪਵਿੱਤ੍ਰ ਹੋ ਜਾਂਦੀ ਹੈ। ਭਗਵਾਨ ਜੀ ਹਰ ਰੋਜ਼ ਉਸ ਥਾਂ ਤੋਂ ਮਿੱਟੀ ਪੁਟਵਾ ਕੇ ਬਾਹਰ ਸੁਟਵਾਉਂਦੇ ਹਨ। ਉਹ ਆਉਣੋਂ ਨਹੀਂ ਹਟਦਾ, ਭਗਵਾਨ ਮਿੱਟੀ ਪੁਟਵਾਉਣੋਂ ਨਹੀਂ ਹਟਦੇ ਤੇ ਉਸ ਥਾਂ 'ਤੇ ਨਵੀਂ ਮਿੱਟੀ ਪਵਾਉਂਦੇ ਹਨ। ਇਹ ਸੁਣ ਕੇ ਨਾਰਦ ਭਗਵਾਨ ਪਾਸ ਗਿਆ ਤੇ ਕਹਿਣ ਲੱਗਾ ਕਿ ਮਹਾਰਾਜ! ਮੈਂ ਤੁਹਾਡਾ ਅਨਿੰਨ ਸੇਵਕ ਹਾਂ। ਤੁਸੀਂ ਮੈਨੂੰ ਹੀ ਦੱਸ ਦਿੰਦੇ ਤਾਂ ਮੈਂ ਗੁਰੂ ਧਾਰਨ ਕਰ ਲੈਂਦਾ ਤੇ ਆਪ ਜੀ ਨੂੰ ਇਹ ਮਿੱਟੀ ਪੁਟਵਾਉਣ ਤੇ ਭਰਾਉਣ ਦਾ ਕਸ਼ਟ ਨਾ ਹੁੰਦਾ। ਭਗਵਾਨ ਨੇ ਕਿਹਾ ਕਿ ਹੇ ਨਾਰਦ! ਤੇਰੇ ਅੰਦਰ ਬ੍ਰਹਮਾ ਦਾ ਪੁੱਤਰ ਹੋਣ ਦਾ ਹੰਕਾਰ ਸੀ। ਇਸ ਕਰਕੇ ਅਸੀਂ ਤੈਨੂੰ ਕੁਝ ਨਹੀਂ ਆਖਿਆ। ਪਰ ਹੁਣ ਤੈਨੂੰ ਪਤਾ ਲੱਗ ਹੀ ਗਿਆ ਹੈ ਤਾਂ ਗੁਰੂ ਧਾਰਨ ਕਰ ਲੈ। ਨਾਰਦ ਨੇ ਪੁੱਛਿਆ ਕਿ ਮਹਾਰਾਜ! ਕਿਸ ਨੂੰ ਗੁਰੂ ਧਾਰਨ ਕਰਾਂ? ਤਾਂ ਭਗਵਾਨ ਨੇ ਕਿਹਾ ਕਿ ਜੋ ਵੀ ਸਵੇਰੇ ਉੱਠਦਿਆਂ ਸੁਤੇ-ਸਿੱਧ ਤੈਨੂੰ ਰਸਤੇ ਵਿਚ ਪਹਿਲਾਂ ਮਿਲ ਜਾਵੇ, ਉਸਨੂੰ ਗੁਰੂ ਧਾਰਨ ਕਰ ਲੈਣਾ, ਸ਼ੰਕਾ ਨਹੀਂ ਕਰਨਾ ਤੇ ਸ਼ਰਧਾ ਰੱਖਣੀ। ਇੱਧਰੋਂ ਨਾਰਦ ਗਿਆ ਤੇ ਉੱਧਰੋਂ ਭਗਵਾਨ ਨੇ ਵਿਸ਼ਿਸ਼ਟ ਮੁਨੀ ਨੂੰ ਪ੍ਰੇਰਿਆ ਤੇ ਉਹ ਫੰਧਕ ਬਣ ਕੇ ਨਾਰਦ ਦੇ ਸਾਹਮਣੇ ਆਇਆ। ਮੋਢੇ ਉੱਤੇ ਜਾਲ ਰੱਖਿਆ ਹੋਇਆ ਸੀ ਤੇ ਕੁਝ ਕੁ ਮੱਛੀਆਂ ਫੜੀਆਂ ਹੋਇਆ ਸਨ। ਨਾਰਦ ਨੇ ਭਗਵਾਨ ਦਾ ਬਚਨ ਮੰਨ ਕੇ ਇਸ ਫੰਧਕ ਨੂੰ ਆਪਣਾ ਗੁਰੂ ਮੰਨ ਲਿਆ ਤੇ ਚਰਨਾਂ ਉੱਤੇ ਮੱਥਾ ਟੇਕ ਦਿੱਤਾ। ਜਦ ਗਿਆਨ ਦੀ ਦਾਤ ਮੰਗੀ ਤਾਂ ਫੰਧਕ ਬਣੇ ਵਿਸ਼ਿਸ਼ਟ ਮੁਨੀ ਜੀ ਮੱਛੀਆਂ ਕੱਢ ਕੇ ਕਹਿਣ ਲੱਗੇ ਕਿ ਇਹ ਸਭ ਤੋਂ ਸੋਹਣੀ ਮੱਛੀ ਹੈ, ਸਭ ਤੋਂ ਕੀਮਤੀ ਹੈ, ਇਸ ਦੇ ਰੰਗ ਦਾ ਮੁੱਲ ਹੈ, ਆਦਿ ਗੱਲਾਂ ਕਰਨ ਲੱਗੇ। ਉਸ ਸਮੇਂ ਨਾਰਦ ਦੇ ਮਨ ਵਿਚ ਸ਼ੰਕਾ ਪੈਦਾ ਹੋ ਗਿਆ ਕਿ ਗੁਰੂ ਤਾਂ ਧਾਰਿਆ, ਪਰ ਚੰਗਾ ਨਹੀਂ ਮਿਲਿਆ। ਗੁਰੂ ਜੋ ਮਾਛੀ (ਫੰਧਕ) ਹੈ ਤੇ ਮੱਛੀਆਂ ਦੀਆਂ ਹੀ ਗੱਲਾਂ ਜਾਣਦਾ ਹੈ ਤੇ ਭਗਵਾਨ ਕੋਲ ਆ ਕੇ ਵੀ ਇਹੋ ਕਹਿ ਦਿੱਤਾ ਕਿ ਮੈਨੂੰ ਚੰਗਾ ਨਹੀਂ, ਬਲਕਿ ਮਾਛੀ ਗੁਰੂ ਮਿਲਿਆ ਹੈ। ਭਗਵਾਨ ਨੇ ਕਿਹਾ ਕਿ ਨਾਰਦ! ਤੈਨੂੰ ਹੁਣ ਚੌਰਾਸੀ ਲੱਖ ਜੂਨੀਆਂ ਵਿਚ ਜਾਣਾ ਪਵੇਗਾ, ਕਿਉਂਕਿ ਤੂੰ ਗੁਰੂ ਪ੍ਰਤੀ ਅਪਮਾਨਜਨਕ ਸ਼ਬਦ ਕਹੇ ਹਨ ਤੇ ਗੁਰੂ ਦੀ ਨਿੰਦਿਆ ਕੀਤੀ ਹੈ। ਨਾਰਦ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਮੇਰਾ ਇਸ ਸਜ਼ਾ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ? ਤਾਂ ਭਗਵਾਨ ਨੇ ਕਿਹਾ ਕਿ ਇਹ ਤਾਂ ਤੇਰਾ ਗੁਰੂ ਹੀ ਦੱਸ ਸਕਦਾ ਹੈ, ਜਾ ਕੇ ਪੁੱਛ ਆ।

ਨਾਰਦ ਮੁਨੀ ਫਿਰ ਫੰਧਕ ਬਣੇ ਗੁਰੂ ਵਿਸ਼ਿਸ਼ਟ ਜੀ ਕੋਲ ਗਿਆ ਤੇ ਦੰਡ ਤੋਂ ਬਚਣ ਦਾ ਉਪਾਅ ਸ਼ਰਧਾ ਧਾਰ ਕੇ ਪੁੱਛਿਆ ਤਾਂ ਗੁਰੂ ਨੇ ਸਮਝਾਇਆ ਕਿ ਹੇ ਨਾਰਦ! ਤੂੰ ਭਗਵਾਨ ਨੂੰ ਕਹੀਂ ਕਿ ਮਹਾਰਾਜ! ਜੋ ਮੈਂ ਚੌਰਾਸੀ ਲੱਖ ਜੂਨੀਆਂ ਭੋਗਣੀਆਂ ਹਨ, ਕ੍ਰਿਪਾ ਕਰਕੇ ਉਨ੍ਹਾਂ ਦਾ ਨਕਸ਼ਾ ਬਣਾ ਕੇ ਦਿਖਾ ਦਿਉ। ਜਦੋਂ ਭਗਵਾਨ ਧਰਤੀ ਉੱਤੇ ਨਕਸ਼ਾ ਬਣਾ ਦੇਣ ਤਾਂ ਤੂੰ ਉਸ ਉੱਤੇ ਲੇਟਣ ਲੱਗ ਜਾਵੀਂ। ਭਗਵਾਨ ਪੁੱਛਣਗੇ ਤਾਂ ਕਹਿ ਦੇਵੀਂ ਕਿ ਮਹਾਰਾਜ, ਉਹ ਜੂਨੀਆਂ ਵੀ ਤੁਸੀਂ ਬਣਾਈਆਂ ਹਨ ਤੇ ਇਹ ਨਕਸ਼ੇ ਵਿਚ ਵੀ ਤੁਸੀਂ ਹੀ ਬਣਾਈਆਂ ਹਨ। ਮੈਂ ਇਥੇ ਹੀ ਸਾਰੀਆਂ ਜੂਨੀਆਂ ਲਿਟ ਕੇ ਕੱਟ ਲੈਂਦਾ ਹਾਂ। ਨਾਰਦ ਸਭ ਕੁਝ ਸਮਝ ਕੇ ਭਗਵਾਨ ਪਾਸ ਆਇਆ ਤੇ ਗੁਰੂ ਦੇ ਸਮਝਾਏ ਅਨੁਸਾਰ ਨਕਸ਼ਾ ਬਣਾਉਣ ਲਈ ਕਿਹਾ। ਜਦੋਂ ਭਗਵਾਨ ਨੇ ਨਕਸ਼ਾ ਬਣਾ ਦਿੱਤਾ ਤਾਂ ਨਾਰਦ ਉਸ ਉੱਤੇ ਲੇਟਣ ਲੱਗ ਪਿਆ। ਭਗਵਾਨ ਦੇ ਪੁੱਛਣ 'ਤੇ ਕਿਹਾ ਕਿ ਮਹਾਰਾਜ! ਜੋ ਚੌਰਾਸੀ ਲੱਖ ਜੂਨੀਆਂ ਆਪ ਨੇ ਮੈਨੂੰ ਭੁਗਤਾਉਣੀਆਂ ਹਨ, ਮੈਂ ਆਪ ਦੀ ਕ੍ਰਿਪਾ ਨਾਲ ਇਥੇ ਹੀ ਕੱਟ ਲੈਂਦਾ ਹਾਂ। ਭਗਵਾਨ ਨੇ ਕਿਹਾ ਇਹ ਕਿਵੇਂ ਹੋ ਸਕਦਾ ਹੈ? ਤੈਨੂੰ ਮੇਰੀਆਂ ਬਣਾਈਆਂ ਚੌਰਾਸੀ ਲੱਖ ਜੂਨੀਆਂ ਵਿਚ ਫਿਰਨਾ ਪਵੇਗਾ। ਤਦ ਨਾਰਦ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਉਹ

ਜੂਨੀਆਂ ਵੀ ਆਪ ਨੇ ਬਣਾਈਆਂ ਹਨ ਤੇ ਇਸ ਨਕਸ਼ੇ ਵਿਚ ਵੀ ਆਪ ਨੇ ਹੀ ਬਣਾਈਆਂ ਹਨ। ਫਿਰ ਕੀ ਫ਼ਰਕ ਪੈਂਦਾ ਹੈ। ਆਪ ਕ੍ਰਿਪਾ ਕਰਕੇ ਇਥੇ ਹੀ ਜੂਨੀਆਂ ਕੱਟ ਦੇਵੋ। ਮੈਂ ਚੌਰਾਸੀ ਲੱਖ ਜੂਨਾਂ ਦੇ ਬਣੇ ਨਕਸ਼ੇ ਦੀਆਂ ਸਾਰੀਆਂ ਜੂਨਾਂ ਵਿਚ ਫਿਰ ਲਿਆ ਹੈ। ਭਗਵਾਨ ਹੱਸ ਪਏ ਤੇ ਕਹਿਣ ਲੱਗੇ ਕਿ ਨਾਰਦ, ਸੱਚ ਦੱਸ ਇਹ ਜੁਗਤ ਕਿਸ ਨੇ ਦੱਸੀ ਹੈ ? ਤਾਂ ਹੱਥ ਜੋੜ ਕੇ ਕਹਿਣ ਲੱਗਾ ਕਿ ਮਹਾਰਾਜ ! ਮੇਰਾ ਭਰਮ ਦੂਰ ਹੋ ਗਿਆ ਹੈ। ਮੈਨੂੰ ਮੇਰੇ ਮਾਛੀ ਗੁਰੂ ਨੇ ਹੀ ਇਹ ਗਿਆਨ ਦਿੱਤਾ ਹੈ, ਜਦੋਂ ਮੈਂ ਸ਼ਰਧਾ ਸਹਿਤ ਪੁੱਛਿਆ, ਤਦ ਭਗਵਾਨ ਕਹਿਣ ਲੱਗੇ ਕਿ ਨਾਰਦ ! ਇਸ ਸ਼ਰਧਾ ਦੀ ਹੀ ਤਾਂ ਗੱਲ ਹੈ। ਗੁਰੂ ਨੂੰ ਜਦੋਂ ਵੀ ਮਿਲੋ ਤਾਂ ਸ਼ੰਕਾ ਦੂਰ ਕਰਕੇ ਮਿਲੋ। ਜਾਹ ! ਤੂੰ ਦੰਡ ਤੋਂ ਮੁਕਤ ਹੋਇਆ। ਦੂਜੀ ਗੱਲ ਹੋਰ ਕਿ ਤੇਰੇ ਗੁਰੂ ਕੋਈ ਮਾਛੀ ਨਹੀਂ, ਉਹ ਤਾਂ ਮਹਾਂ ਗਿਆਨੀ ਗੁਰੂ ਵਿਸ਼ਿਸ਼ਟ ਜੀ ਹਨ। ਨਾਰਦ ਨੂੰ ਆਪਣੇ ਗੁਰੂ 'ਤੇ ਪੂਰਨ ਨਿਸਚਾ ਹੋ ਗਿਆ।

## ਸਤਿਗੁਰ ਮਿਲਿਐ, ਪਰਮਪਦੁ ਪਾਇਆ; ਹਉ ਸਤਿਗੁਰ ਕੈ ਬਲਿਹਾਰੇ ॥੩॥

ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲਿਐ = ਮਿਲਣਾ ਕੀਤਾ ਹੈ, ਉਨ੍ਹਾਂ ਨੇ ਪਰਮ = ਵੱਡੀ ਪਦੁ = ਪਦਵੀ ਕੈਵਲ ਮੋਖ ਨੂੰ ਪਾਇਆ = ਪਾਉਣਾ ਕੀਤਾ ਹੈ, ਹਉ = ਅਸੀਂ ਐਸੇ ਸਤਿਗੁਰਾਂ ਕੈ = ਦੇ ਉਪਰੋਂ ਬਲਿਹਾਰੇ = ਕੁਰਬਾਨ ਜਾਂਦੇ ਹਾਂ ॥੩॥

## ਪਾਖੰਡ ਪਾਖੰਡ ਕਰਿ ਕਰਿ ਭਰਮੇ; ਲੋਭੁ ਪਾਖੰਡੁ ਜਗਿ ਬੁਰਿਆਰੇ ॥

ਪਾਖੰਡੀ ਲੋਕ ਮਨ ਕਰਕੇ ਵੀ ਪਾਖੰਡ ਕਰਦੇ ਹਨ ਕਿ ਸਾਨੂੰ ਰਿੱਧੀਆਂ ਸਿੱਧੀਆਂ ਫੁਰਦੀਆਂ ਹਨ, ਬਾਣੀ ਕਰਕੇ ਵੀ ਵਰਗਲਾਉਂਦੇ ਹਨ ਕਿ ਸਾਡਾ ਵਾਕ ਸਿੱਧ ਹੋ ਜਾਂਦਾ ਹੈ ਤੇ ਸਰੀਰ ਦੇ ਉਪਰ ਵੀ ਤਰ੍ਹਾਂ ਤਰ੍ਹਾਂ ਦੇ ਲਿਬਾਸ ਪਹਿਨ ਕੇ ਪਾਖੰਡ ਕਰਦੇ ਹਨ **ਵਾ:** ਪਾਖੰਡੀ ਲੋਕ ਪਾਖੰਡ ਦੇ ਕਰਿ = ਕਰਨੇ ਕਰਿ = ਕਰਕੇ ਚੌਰਾਸੀ ਲੱਖ ਜੂਨਾਂ ਵਿਚ ਹੀ ਭਰਮੇ = ਭਰਮਦੇ ਫਿਰਦੇ ਰਹਿੰਦੇ ਹਨ, ਇਉਂ ਪਦਾਰਥਾਂ ਦੇ ਜੋੜਨ ਦੇ ਲੋਭ = ਲਾਲਚ ਤੇ ਪਾਖੰਡ ਕਰਕੇ ਜਗਿ = ਜੀਵ ਬੁਰਿਆਰੇ = ਬੁਰੇ ਸੁਭਾਅ ਵਾਲੇ ਹੋ ਰਹੇ ਹਨ **ਵਾ:** ਪਦਾਰਥਾਂ ਦੇ ਜੋੜਨ ਦਾ ਲਾਲਚ ਕਰਕੇ ਪਾਖੰਡ ਕਰਨਾ ਜਗਿ = ਸੰਸਾਰ ਵਿਚ ਬੁਰਾ ਹੈ।

## ਹਲਤਿ ਪਲਤਿ ਦੁਖਦਾਈ ਹੋਵਹਿ; ਜਮਕਾਲੁ ਖੜਾ ਸਿਰਿ ਮਾਰੇ ॥੪॥

ਲੋਭ ਤੇ ਪਾਖੰਡ ਹਲਤਿ = ਇਸ ਲੋਕ ਵਿਚ ਵੀ ਤੇ ਪਲਤਿ = ਪ੍ਰਲੋਕ ਵਿਚ ਵੀ ਦੁਖਦਾਈ ਹੋਵਹਿ = ਹੁੰਦੇ ਹਨ ਤੇ ਅੰਤ ਸਮੇਂ ਜਮਕਾਲ ਵੀ ਸਿਰਿ ਉੱਤੇ ਖੜਾ = ਖੜੋਤਾ ਡੰਡਿਆਂ ਦੀ ਮਾਰ ਮਾਰੇ = ਮਾਰਦਾ, ਅੰਤ ਕਰਦਾ ਹੈ, ਭਾਵ ਨਰਕਾਂ ਵਿਚ ਪਹੁੰਚਾਉਣਾ ਕਰਦਾ ਹੈ ॥੪॥

## ਉਗਵੈ ਦਿਨਸੁ ਆਲੁ ਜਾਲੁ ਸਮ੍ਾਲੈ; ਬਿਖੁ ਮਾਇਆ ਕੇ ਬਿਸਥਾਰੇ ॥

ਜਦ ਦਿਨਸੁ = ਦਿਨ ਉਗਵੈ = ਉੱਗਦਾ, ਚੜ੍ਹਦਾ ਹੈ, ਤਦ ਲੋਭੀ, ਸਾਕਤ ਪੁਰਖ ਆਲੁ = ਘਰ ਦੇ ਜਾਲੁ = ਜੰਜਾਲਾਂ, ਬੰਧਨਾਂ ਨੂੰ ਸਮ੍ਾਲੈ = ਸੰਭਾਲਦਾ ਹੈ, ਭਾਵ ਸੰਸਾਰਕ ਕਾਰੋ-ਵਿਹਾਰਾਂ ਨੂੰ ਸੰਭਾਲਣ ਵਿਚ ਲੱਗਾ ਰਹਿੰਦਾ ਹੈ **ਵਾ:** ਆਲੁ = ਔਲਾਦ ਭਾਵ ਲੜਕੀ ਦੇ ਘਰ ਪੈਦਾ ਹੋਏ ਦੋਹਤਰੇ, ਦੋਹਤਰੀਆਂ ਆਦਿ ਤੇ ਪੁੱਤਰ ਦੇ ਘਰ ਪੈਦਾ ਹੋਏ ਪੋਤਰੇ ਤੇ ਪੜਪੋਤਰੇ ਆਦਿ ਦੇ ਮੋਹ ਕਾਰਨ ਇਨ੍ਹਾਂ ਦੇ ਬੰਧਨਾਂ ਵਿਚ ਪਿਆ ਹੋਇਆ ਹੈ **ਵਾ:** ਜੋ ਸਰੀਰ ਰੂਪੀ ਆਲੁ = ਘਰ ਦੇ ਵਿਚ ਬੰਧਨ ਰੂਪ ਮੋਹ ਆਦਿਕ ਹਨ ਜਾਂ ਮੋਹ ਰੂਪੀ ਜਾਲ ਪਏ ਹੋਏ ਹਨ, ਸਾਕਤ ਪੁਰਖ ਇਨ੍ਹਾਂ ਦੀ ਸੰਭਾਲ ਵਿਚ ਹੀ ਲੱਗਾ ਰਹਿੰਦਾ ਹੈ **ਵਾ:** ਜਿਤਨੇ ਸੰਸਾਰ ਰੂਪੀ

ਘਰ ਵਿਚ ਬੰਧਨ ਹਨ, ਇਨ੍ਹਾਂ ਦੇ ਸੰਭਾਲਣ ਵਿਚ ਹੀ ਲੱਗਾ ਰਹਿੰਦਾ ਹੈ ਅਤੇ ਬਿਖੁ = ਵਿਹੁ ਰੂਪ ਮਾਇਆ ਦੇ ਬਿਸਥਾਰੇ = ਵਿਸਥਾਰ ਵਿਚ ਲੱਗਾ ਰਹਿੰਦਾ ਹੈ।

## ਆਈ ਰੈਨਿ, ਭਇਆ ਸੁਪਨੰਤਰੁ; ਬਿਖੁ ਸੁਪਨੈ ਭੀ ਦੁਖ ਸਾਰੇ ॥੫॥

ਜਿਸ ਵਕਤ ਰੈਨਿ = ਰਾਤ ਆਈ = ਆਉਂਦੀ ਹੈ, ਉਸ ਵੇਲੇ ਜੀਵ ਸੁਪਨੰਤਰੁ = ਸੁਪਨੇ ਦੇ ਅੰਦਰ ਬਿਰਾਜਮਾਨ ਭਇਆ = ਹੋਇਆ[1] ਭਾਵ ਜੀਵ ਨੂੰ ਸੁਪਨਾ ਆਉਂਦਾ ਹੈ, ਸੁਪਨੈ ਵਿਚ ਭੀ = ਵੀ ਬਿਖੁ = ਮਾਇਆ ਦੇ ਦੁਖ ਸਾਰੇ = ਸੰਭਾਲਦਾ ਹੈ।

**ਅਥਵਾ** ਜਦੋਂ ਮੌਤ ਰੂਪ ਰਾਤ ਆ ਜਾਂਦੀ ਹੈ, ਤਦੋਂ ਜੀਵ ਸੰਸਾਰ ਦੇ ਅੰਦਰ ਸੁਪਨਾ ਹੀ ਹੋ ਜਾਂਦਾ ਹੈ, ਭਾਵ ਮਰਨ ਤੋਂ ਬਾਅਦ ਦੁਨੀਆਂ ਭੁੱਲ ਜਾਂਦੀ ਹੈ ਅਤੇ ਜੀਵ ਸੰਸਾਰ ਰੂਪ ਸੁਪਨੇ ਦੇ ਵਿਚ ਵਿਹੁ ਰੂਪ ਮਾਇਆ ਦੇ ਵਿਚ ਲੱਗਿਆ ਹੋਇਆ, ਫੇਰ ਹੋਰ ਕਿਤੇ ਵਾਸ਼ਨਾ ਦਾ ਬੱਧਾ ਜਨਮ ਧਾਰ ਲੈਂਦਾ ਹੈ, ਉਸ ਜਨਮ ਵਿਚ ਵੀ ਹਰ ਵਕਤ ਦੁਖ ਹੀ ਸਾਰੇ = ਸਾੜਦੇ ਰਹਿੰਦੇ ਹਨ **ਵਾ:** ਸਾਰੇ ਦੁਖ ਹੀ ਚਿੰਬੜੇ ਰਹਿੰਦੇ ਹਨ ॥੫॥

## ਕਲਰੁ ਖੇਤੁ ਲੈ ਕੂੜੁ ਜਮਾਇਆ; ਸਭ ਕੂੜੈ ਕੇ ਖਲਵਾਰੇ ॥

ਕਲਰੁ ਖੇਤੁ ਭਾਵ ਨਿਸ਼ਰਧਕ ਹਿਰਦੇ ਵਾਲਿਆਂ ਨੇ ਲੈ ਕੇ ਕੂੜੁ = ਝੂਠ ਨੂੰ ਜਮਾਇਆ = ਜਮਾਉਣਾ ਕੀਤਾ ਹੈ ਅਤੇ ਜੋ ਦਸਮੇਂ ਦੁਆਰ ਵਿਚ ਪ੍ਰਾਣ ਚੜ੍ਹਾਉਣ ਤੇ ਸਵਰਗ ਦੇ ਦੇਵਤਿਆਂ ਨਾਲ ਗੱਲਾਂ ਕਰਨੀਆਂ ਆਦਿ ਕਹਿੰਦੇ ਹਨ, ਇਹ ਸਭ = ਸਾਰੇ ਕੂੜੈ = ਝੂਠ ਕੇ = ਦੇ ਖਲਵਾਰੇ[2] = ਖਲਵਾੜੇ ਹਨ।

**ਅਥਵਾ** ਜਿਸ ਨੇ ਪਾਪ ਰੂਪ ਕਲਰ ਵਾਲੇ ਰਿਦੇ ਰੂਪੀ ਖੇਤ ਵਿਚ ਲੈ ਕੇ ਝੂਠ ਨੂੰ ਇਉਂ ਕਹਿਣਾ ਹੈ ਕਿ ਮੈਂ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਖੇਤੀ ਜਮਾਉਣਾ ਕਰਦਾ ਹਾਂ ਅਤੇ ਮੈਨੂੰ ਸਰੂਪ ਦੀ ਸਾਖਿਆਤਤਾ ਹੋ ਗਈ ਹੈ, ਇਹ ਸਭ ਝੂਠ ਦੇ ਖਲਵਾੜੇ ਹਨ।

## ਸਾਕਤ ਨਰ ਸਭਿ ਭੂਖ ਭੁਖਾਨੇ; ਦਰਿ ਠਾਢੇ ਜਮ ਜੰਦਾਰੇ ॥੬॥

ਸਾਕਤ = ਪਤਿਤ, ਕਠੋਰ ਚਿੱਤ ਵਾਲੇ ਨਰ = ਪੁਰਖ ਸਭਿ = ਸਾਰੇ ਆਸਾ ਰੂਪੀ ਭੂਖ = ਭੁੱਖ ਦੇ ਭੁਖਾਨੇ = ਭੁੱਖੇ ਹਨ **ਵਾ:** ਤ੍ਰਿਸ਼ਨਾ ਰੂਪੀ ਭੁੱਖ ਦੇ ਭੁਖਾਨੇ = ਭਖਾਏ ਹੋਏ ਸੜਦੇ ਹੀ ਰਹਿੰਦੇ ਹਨ ਅਤੇ ਉਹ ਜੰਦਾਰੇ = ਜ਼ਿੰਦ ਦੇ ਵੈਰੀ ਜਮ = ਯਮਰਾਮ ਦੇ ਦਰਿ = ਦੁਆਰੇ 'ਤੇ ਕੈਦੀ ਹੋ ਕੇ ਠਾਢੇ = ਖੜੇ ਰਹਿੰਦੇ ਹਨ **ਵਾ:** ਉਨ੍ਹਾਂ ਦੇ ਦੁਆਰੇ ਉੱਤੇ ਜਮਦੂਤ ਸਜ਼ਾ ਦੇਣ ਲਈ ਜੰਦਾਰੇ = ਡੰਡੇ ਲੈ ਕੇ ਖੜੇ ਰਹਿੰਦੇ ਹਨ ॥੬॥

## ਮਨਮੁਖ ਕਰਜੁ ਚੜਿਆ ਬਿਖੁ ਭਾਰੀ; ਉਤਰੈ ਸਬਦੁ ਵੀਚਾਰੇ ॥

ਮਨਮੁਖ ਪੁਰਖਾਂ ਦੇ ਸਿਰ ਉੱਤੇ ਬਿਖੁ = ਵਿਸ਼ਿਆਂ ਤੇ ਪਾਪ ਰੂਪੀ ਭਾਰੀ = ਵਜ਼ਨਦਾਇਕ ਕਰਜੁ = ਕਰਜ਼ਾ ਚੜ੍ਹਿਆ ਹੋਇਆ ਹੈ **ਵਾ:** ਵਿਸ਼ਿਆਂ ਨੂੰ ਭੋਗਣ ਵਾਲੇ ਮਨਮੁਖਾਂ ਦੇ ਸਿਰ ਉੱਤੇ ਲੋਕ ਦੰਡ, ਪਿਤਰ ਦੰਡ ਤੇ ਦੇਵ ਦੰਡ ਆਦਿ ਦਾ ਬਹੁਤਾ ਭਾਰੀ ਕਰਜ਼ਾ ਚੜ੍ਹਿਆ ਹੋਇਆ ਹੈ, ਪਰ ਜੇ ਮਨਮੁਖ ਗੁਰ ਸ਼ਬਦ ਨੂੰ ਵੀਚਾਰੇ = ਵੀਚਾਰਨਾ ਕਰਨ ਤਾਂ ਕਰਜ਼ਾ ਉਤਰੈ = ਉਤਰ ਜਾਂਦਾ ਹੈ **ਵਾ:** ਗੁਰ ਸ਼ਬਦ ਨੂੰ ਕਮਾ ਕੇ ਸੱਚ ਸਰੂਪ ਦੀ ਵੀਚਾਰ ਕਰਨ ਤਾਂ ਕਰਜ਼ਾ ਉਤਰ ਜਾਂਦਾ ਹੈ।

---

੧. ਜੋ ਪੁਰੀ ਤੱਤ ਨਾਮੇ ਨਾੜੀ ਵਾਲ ਨਾਲੋਂ ਸੌਵਾਂ ਹਿੱਸਾ ਬਰੀਕ ਹੈ, ਉਸ ਵਿਚ ਸੁਪਨਾ ਆਉਂਦਾ ਹੈ।

੨. ਪਿੜ ਦਾ ਵਲਗਣ, ਜਿਸ ਵਿਚ ਦਾਣੇ ਇਕੱਠੇ ਕੀਤੇ ਜਾਣ **ਵਾ:** ਹੇਠ ਉਪਰ ਹਿਲਾ ਕੇ ਗਾਹੇ ਜਾਣ, ਉਸ ਨੂੰ ਖਲਵਾਰੇ ਕਹਿੰਦੇ ਹਨ।

## ਜਿਤਨੇ ਕਰਜ, ਕਰਜ ਕੇ ਮੰਗੀਏ; ਕਰਿ ਸੇਵਕ ਪਗਿ ਲਗਿ ਵਾਰੇ ॥੭॥

ਜਿਤਨੇ ਵਿਸ਼ੇ ਭੋਗਣ ਦੇ ਜਾਂ ਪਾਪ ਰੂਪ ਕਰਜ਼ ਅਤੇ ਜਿਤਨੇ ਕਰਜ਼ ਕੇ = ਦੇ ਮੰਗੀਏ = ਮੰਗਣ ਵਾਲੇ ਜਮਦੂਤ ਹਨ **ਵਾ:** ਜਿਤਨੇ ਲੋਕ ਦੰਡ, ਪਿਤਰ ਦੰਡ, ਦੇਵ ਦੰਡ ਆਦਿ ਕਰਜ਼ ਹਨ ਤੇ ਇਨ੍ਹਾਂ ਕਰਜ਼ਾਂ ਦੇ ਮੰਗਣ ਵਾਲੇ ਅੱਗੇ ਦੇਵਤੇ ਹਨ, ਜਿਨ੍ਹਾਂ ਨੇ ਗੁਰੂ ਸਾਹਿਬ ਜੀ ਦਾ ਆਪਣੇ ਆਪ ਨੂੰ ਸੇਵਕ = ਦਾਸ ਬਣਾਉਣਾ ਕਰ ਲਿਆ ਹੈ, ਉਹ ਸਾਰੇ ਉਨ੍ਹਾਂ ਦੇ ਪਗਿ = ਚਰਨੀਂ ਲਗਿ = ਲੱਗਣ ਵਾਰੇ = ਵਾਲੇ ਬਣ ਗਏ ਹਨ **ਵਾ:** ਉਹ ਗੁਰਮੁਖ ਜਨਾਂ ਦੇ ਗੁਰਾਂ ਨੇ ਚਰਨੀਂ ਲੱਗਣ ਵਾਲੇ ਸੇਵਕ ਕਰ ਦਿੱਤੇ ਹਨ **ਵਾ:** ਜੋ ਗੁਰਾਂ ਦੇ ਚਰਨੀਂ ਲੱਗਣ ਵਾਲੇ ਹਨ, ਉਨ੍ਹਾਂ ਦੇ ਉਹ ਸਾਰੇ ਸੇਵਕ ਬਣਾਉਣਾ ਕੀਤੇ ਹਨ ॥੭॥

## ਜਗੰਨਾਥ, ਸਭਿ ਜੰਤ੍ਰ ਉਪਾਏ; ਨਕਿ ਖੀਨੀ ਸਭ ਨਥਹਾਰੇ ॥

ਜਗੰਨਾਥ = ਜਗਤ ਦੇ ਸੁਆਮੀ ਪਰਮੇਸ਼ਰ ਨੇ ਸਭਿ = ਸਾਰੇ ਜੰਤੁ = ਜੀਵ ਉਪਾਏ = ਪੈਦਾ ਕੀਤੇ ਹਨ, ਪੁਨਾ ਨਥਹਾਰੇ = ਨੱਥ ਪਾਉਣ ਵਾਲੇ ਪਰਮੇਸ਼ਰ ਨੇ ਸਭ = ਸਾਰਿਆਂ ਦੇ ਅੰਤਹਕਰਣ ਰੂਪੀ ਨੱਕ ਵਿਚ ਹੁਕਮ ਰੂਪੀ ਨੱਥ ਖੀਨੀ = ਪਾਉਣਾ ਕੀਤੀ ਹੈ **ਵਾ:** ਜਿਵੇਂ ਲੜਕੀਆਂ ਦੇ ਕੰਨ ਵਿੰਨ੍ਹੇ ਹੁੰਦੇ ਹਨ, ਇਉਂ ਉਨ੍ਹਾਂ ਦੇ ਅੰਤਹਕਰਣ ਰੂਪੀ ਨੱਕ ਹੁਕਮ ਰੂਪੀ ਨਥੇਲ ਪਾਉਣ ਵਾਲੇ ਪਰਮੇਸ਼ਰ ਨੇ ਵਿੰਨ੍ਹ ਦਿੱਤੇ ਹਨ।

## ਨਾਨਕ, ਪ੍ਰਭੁ ਖਿੰਚੈ ਤਿਵ ਚਲੀਐ; ਜਿਉ ਭਾਵੈ ਰਾਮ ਪਿਆਰੇ ॥੮॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਵੇਂ ਪ੍ਰਭ = ਪਰਮੇਸ਼ਰ ਪ੍ਰਾਲਬਧ ਅਨੁਸਾਰ (ਜੀਵਾਂ ਦੀ ਨਕੇਲ) ਖਿੰਚੈ = ਖਿੱਚਦਾ ਹੈ, ਤਿਵ = ਉਵੇਂ ਹੀ ਜੀਵਾਂ ਦਾ ਚਲੀਐ = ਚੱਲਣਾ ਹੁੰਦਾ ਹੈ, ਕਿਉਂਕਿ ਜਿਉ = ਜਿਵੇਂ ਪਿਆਰੇ ਰਾਮ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਤਿਵੇਂ ਕਰਦਾ ਹੈ **ਵਾ:** ਜਿਵੇਂ ਪਿਆਰੇ ਪਰਮੇਸ਼ਰ ਨੂੰ ਭਾਉ ਭਗਤੀ ਦੇ ਮਾਰਗ ਉੱਤੇ ਚੱਲਣਾ ਭਾਉਂਦਾ ਹੈ, ਤਿਵੇਂ ਚੱਲਣਾ ਕਰੀਏ ਤਾਂ ਉਸ ਨੂੰ ਭਾਅ ਜਾਈਦਾ ਹੈ ॥੮॥੨॥

## ਨਟ ਮਹਲਾ ੪ ॥ ਰਾਮ ਹਰਿ; ਅੰਮ੍ਰਿਤ ਸਰਿ ਨਾਵਾਰੇ ॥

('ਨਾਵਾਰੇ' ਭਾਰਾ ਬੋਲੋ)

ਹੇ ਭਾਈ ! ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਅੰਮ੍ਰਿਤਸਰ ਸਾਹਿਬ ਪ੍ਰਤੱਖ ਅੰਮ੍ਰਿਤ ਸਰਿ = ਸਰੋਵਰ ਵਿਚ ਆਪਣੇ ਆਪ ਨੂੰ ਨਾਵਾਰੇ = ਨਵਾਉਣਾ ਕਰੀਏ, ਇਸ਼ਨਾਨ ਕਰੀਏ।

**ਅਥਵਾ** ਜੋ ਹਰੀ ਪਰਮੇਸ਼ਰ ਦਾ ਸਰੂਪ ਗੁਰੂ ਰੂਪ ਸਰੋਵਰ ਨਾਮ ਅੰਮ੍ਰਿਤ ਰੂਪੀ ਜਲ ਨਾਲ ਭਰਿਆ ਹੋਇਆ ਹੈ, ਉਸ ਵਿਚ ਆਪਣੇ ਆਪ ਨੂੰ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਇਸ਼ਨਾਨ ਕਰਾਉਣਾ ਕਰੀਏ।

## ਸਤਿਗੁਰਿ ਗਿਆਨੁ ਮਜਨੁ ਹੈ ਨੀਕੋ; ਮਿਲਿ ਕਲਮਲ ਪਾਪ ਉਤਾਰੇ ॥੧॥ਰਹਾਉ॥

ਸਤਿਗੁਰਾਂ ਦਾ ਗਿਆਨ ਧਾਰਨ ਕਰਨਾ ਹੀ ਨੀਕੋ = ਚੰਗਾ ਮਜਨੁ = ਪੁਰਬਾਂ ਦਾ ਇਸ਼ਨਾਨ ਹੈ, ਸਤਿਗੁਰਾਂ ਦੇ ਨਾਲ ਮਿਲ ਕੇ ਕਲਬਾਹਟ ਪਾਉਣ ਵਾਲੇ ਪਾਪ **ਵਾ:** (ਕਲ + ਮਲ) ਕਲ = ਕਲਿਜੁਗ ਦੇ ਚਿੱਤ ਨੂੰ ਕਾਲੇ ਕਰਨ ਪਾਪ ਤੇ ਅਵਿੱਦਿਆ ਰੂਪੀ ਮਲ = ਮੈਲ ਨੂੰ ਉਤਾਰੇ = ਉਤਾਰਨਾ ਕਰੀਏ ॥੧॥ਰਹਾਉ॥

## ਸੰਗਤਿ ਕਾ ਗੁਨੁ ਬਹੁਤੁ ਅਧਿਕਾਈ; ਪੜਿ ਸੂਆ ਗਨਕ ਉਧਾਰੇ ॥

ਗੁਰਾਂ, ਮਹਾਤਮਾਂ ਜਨਾਂ ਦੀ ਸੰਗਤਿ ਕਾ = ਦਾ ਗੁਨੁ = ਉਪਕਾਰ ਬਹੁਤ = ਅਤਿਅੰਤ ਅਧਿਕਾਈ = ਵਧੀਕ ਹੈ, ਵੇਖੋ ਗਨਕ = ਗਨਕਾ (ਵੇਸ਼ਵਾ) ਸੂਆ = ਤੋਤੇ ਨੂੰ ਰਾਮ ਰਾਮ ਪੜਿ = ਪੜ੍ਹਾਉਂਦੀ ਉਧਾਰੇ = ਤਰ ਗਈ ਸੀ।

## ਪਰਸ ਨਪਰਸ ਭਏ, ਕੁਬਿਜਾ ਕਉ; ਲੈ ਬੈਕੁੰਠਿ ਸਿਧਾਰੇ ॥੧॥

('ਨ-ਪਰਸ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਜਦ ਨਪਰਸ = ਨਾ ਪਰਸਣੇਯੋਗ ਕੁਬਿਜਾ = ਕੁੱਬੀ ਮਾਲਣ ਕਉ = ਨੂੰ ਕ੍ਰਿਸ਼ਨ ਭਗਵਾਨ ਦੇ ਚਰਨ ਪਰਸ = ਸਪਰਸ਼ ਭਏ = ਹੋਏ ਤਾਂ ਉਸ ਨੂੰ ਲੈ ਕੇ ਬੈਕੁੰਠਿ ਵਿਚ ਸਿਧਾਰੇ = ਚਲੇ ਗਏ।

ਅਰਥਾਤ ਕੁਬਿਜਾ ਨਾਮੀ ਮਾਲਣ ਮਥੁਰਾਪੁਰੀ ਦੇ ਵਿਚ ਹਰ ਰੋਜ਼ ਰਾਜੇ ਕੰਸ ਦੇ ਮੱਥੇ ਉੱਤੇ ਤਿਲਕ ਲਾਉਣ ਜਾਂਦੀ ਸੀ ਅਤੇ ਇਕ ਸੁੰਦਰ ਫੁੱਲਾਂ ਦੀ ਮਾਲਾ ਲੈ ਕੇ ਜਾਇਆ ਕਰਦੀ ਸੀ, ਜੋ ਕੰਸ ਦੇ ਗਲ ਵਿਚ ਪਾਇਆ ਕਰਦੀ ਸੀ, ਜਿਸ ਦਿਨ ਕ੍ਰਿਸ਼ਨ ਭਗਵਾਨ ਨੂੰ ਕੰਸ ਨੇ ਜੱਗ ਦੇ ਬਹਾਨੇ ਮਥੁਰਾ ਵਿਚ ਸੱਦਿਆ ਸੀ, ਉਸ ਦਿਨ ਕੁਬਿਜਾ ਮਾਲਣ ਭਗਵਾਨ ਕ੍ਰਿਸ਼ਨ ਜੀ ਦੇ ਸਰੂਪ ਨੂੰ ਵੇਖ ਕੇ ਇਤਨੀ ਮੋਹਿਤ ਹੋ ਗਈ ਕਿ ਜਿਹੜਾ ਤਿਲਕ ਕੰਸ ਦੇ ਲਾਉਣਾ ਸੀ, ਉਹ ਕ੍ਰਿਸ਼ਨ ਭਗਵਾਨ ਦੇ ਲਾ ਦਿੱਤਾ ਤੇ ਜੋ ਮਾਲਾ ਕੰਸ ਦੇ ਗਲ ਵਿਚ ਪਾਉਣੀ ਸੀ, ਉਹ ਵੀ ਕ੍ਰਿਸ਼ਨ ਭਗਵਾਨ ਦੇ ਗਲ ਵਿਚ ਪਾ ਦਿੱਤੀ। ਕ੍ਰਿਸ਼ਨ ਭਗਵਾਨ ਨੇ ਉਸ ਦਾ ਪ੍ਰੇਮ ਦੇਖ ਕੇ ਆਪਣੇ ਪੈਰਾਂ ਦਾ ਅੰਗੂਠਾ ਉਸ ਦੇ ਪੈਰ ਉੱਤੇ ਰੱਖ ਕੇ ਤੇ ਬਾਂਹ ਤੋਂ ਫੜ ਕੇ ਸਿੱਧੀ ਕਰ ਦਿੱਤੀ ਅਤੇ ਉਸ ਨੂੰ ਬੈਕੁੰਠ ਲੋਕ ਵਿਚ ਪਹੁੰਚਾ ਦਿੱਤਾ॥੧॥

## ਅਜਾਮਲ ਪ੍ਰੀਤਿ, ਪੁਤ੍ਰ ਪ੍ਰਤਿ ਕੀਨੀ; ਕਰਿ ਨਾਰਾਇਣ ਬੋਲਾਰੇ ॥

ਅਜਾਮਲ ਨੇ ਪੁੱਤਰ ਪ੍ਰਤਿ = ਤਾਈਂ ਪ੍ਰੀਤੀ ਕੀਨੀ = ਕੀਤੀ ਤੇ ਅੰਤ ਸਮੇਂ ਆਪਣੇ ਪੁੱਤਰ ਦਾ ਨਾਮ ਨਾਰਾਇਨ ਲੈ ਕਰਿ = ਕਰਕੇ ਉਸ ਨੂੰ ਬੋਲਾਰੇ = ਬੁਲਾਉਣਾ ਕੀਤਾ **ਵਾ:** ਅੰਤ ਸਮੇਂ ਆਪਣੇ ਪੁੱਤਰ ਦਾ ਨਾਮ ਨਾਰਾਇਨ ਲੈ ਕੇ ਜਮਾਂ ਤੋਂ ਡਰਦੇ ਨੇ ਪਰਮੇਸ਼ਰ ਨੂੰ ਬੁਲਾਇਆ ਸੀ।

## ਮੇਰੇ ਠਾਕੁਰ ਕੈ ਮਨਿ, ਭਾਇ ਭਾਵਨੀ; ਜਮਕੰਕਰ ਮਾਰਿ ਬਿਦਾਰੇ ॥੨॥

ਮੇਰੇ ਠਾਕੁਰ = ਸੁਆਮੀ ਪਰਮੇਸ਼ਰ ਕੈ = ਦੇ ਮਨਿ = ਹਿਰਦੇ ਵਿਚ ਅਜਾਮਲ ਦੀ ਦਿਲੋਂ ਕੀਤੀ ਭਾਵਨੀ = ਸ਼ਰਧਾ ਭਾਇ = ਭਾਅ ਗਈ ਸੀ, ਭਾਵ ਅਜਾਮਲ ਨੇ ਦੁਖੀ ਹੋ ਕੇ ਪਰਮੇਸ਼ਰ ਨੂੰ ਚੇਤੇ ਕੀਤਾ ਸੀ, ਇਸੇ ਕਰਕੇ ਉਸ ਵੇਲੇ ਪਰਮੇਸ਼ਰ ਨੇ ਪ੍ਰਤੱਖ ਹੋ ਕੇ ਜਮਕੰਕਰ = ਜਮਾਂ ਦੇ ਦਾਸ ਮਾਰ ਕੇ ਬਿਦਾਰੇ = ਖਿੰਡਾਅ, ਦੂਰ ਕਰ ਦਿੱਤੇ **ਵਾ:** ਜਮਦੂਤਾਂ ਨੂੰ ਰਾਮਗਣਾਂ ਨੇ ਮਾਰ ਕਰਕੇ ਦੂਰ ਕਰ ਦਿੱਤਾ, ਭਾਵ ਰਾਮਗਣ ਲੈਣ ਵਾਸਤੇ ਆ ਗਏ ਤੇ ਜਮਗਣ ਦੂਰ ਹੋ ਗਏ॥੨॥

## ਮਾਨੁਖੁ ਕਥੈ, ਕਥਿ ਲੋਕ ਸੁਨਾਵੈ; ਜੋ ਬੋਲੈ ਸੋ ਨ ਬੀਚਾਰੇ ॥

ਮਾਨੁਖੁ = ਲੋਕ ਕਥੈ = ਕਥਨ ਕਰਨਾ ਤਾਂ ਜਾਣਦੇ ਹਨ ਅਤੇ ਕਥਿ = ਕਥਨ ਕਰਕੇ ਲੋਕਾਂ ਨੂੰ ਵੀ ਸੁਨਾਵੈ = ਸੁਣਾਉਂਦੇ ਹਨ, ਪਰ ਜੋ ਕਥਾ ਵਿਚ ਬਚਨ ਬੋਲੈ = ਬੋਲਦੇ ਹਨ, ਸੋ = ਉਹ ਆਪਣੇ ਦਿਲ ਵਿਚ ਨ = ਨਹੀਂ ਬੀਚਾਰੇ = ਵੀਚਾਰਦੇ।

## ਸਤਸੰਗਤਿ ਮਿਲੈ, ਤ ਦਿੜਤਾ ਆਵੈ; ਹਰਿ ਰਾਮ ਨਾਮਿ ਨਿਸਤਾਰੇ ॥੩॥

ਜਦ ਪੁਰਖ ਸਤਸੰਗਤ ਦੇ ਨਾਲ ਮਿਲੈ = ਮਿਲਦਾ ਹੈ, ਤ = ਤਦ ਦਿੜਤਾ = ਭਰੋਸਾ, ਨਿਸਚਾ ਆਵੈ = ਆਉਂਦਾ ਹੈ **ਵਾ:** ਦਿੜਤਾ = ਅਚੱਲ ਸ਼ਰਧਾ ਆਉਂਦੀ ਹੈ ਕਿ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦਾ ਨਾਮ ਹੀ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰਨੇ ਵਾਲਾ ਹੈ॥੩॥

## ਜਬ ਲਗੁ ਜੀਉ ਪਿੰਡੁ ਹੈ ਸਾਬਤੁ; ਤਬ ਲਗਿ ਕਿਛੁ ਨ ਸਮੑਾਰੇ ॥

ਜਬ ਲਗੁ = ਜਦ ਤਕ ਜੀਉ = ਜ਼ਿੰਦਗੀ ਤੇ ਪਿੰਡੁ = ਸਰੀਰ ਸਾਬਤੁ = ਕਾਇਮ, ਸਹੀ ਸਲਾਮਤ ਹੈ, ਤਬ ਲਗਿ = ਤਦੋਂ ਤਕ ਇਹ ਜੀਵ ਕਿਛੁ = ਕੁਝ ਵੀ ਨ = ਨਹੀਂ ਸਮੑਾਰੇ = ਸੰਭਾਲਦਾ ਭਾਵ ਪਰਮੇਸ਼ਰ ਨੂੰ ਯਾਦ ਨਹੀਂ ਕਰਦਾ।

## ਜਬ ਘਰ ਮੰਦਰਿ ਆਗਿ ਲਗਾਨੀ; ਕਢਿ ਕੂਪੁ ਕਢੈ ਪਨਿਹਾਰੇ ॥੪॥

ਜਬ = ਜਿਸ ਵੇਲੇ ਕਿਸੇ ਪੁਰਖ ਦੇ ਕੱਚੇ ਘਰ ਜਾਂ ਮੰਦਰਿ = ਪੱਕੇ ਘਰ ਵਿਚ **ਵਾ:** ਘਰ ਦੇ ਮੰਦਰਿ = ਅੰਦਰ ਆਗਿ = ਅੱਗ ਲਗਾਨੀ = ਲੱਗ ਜਾਵੇ, ਉਸ ਵੇਲੇ ਜੇ ਉਹ ਪੁਰਖ ਕੂਪੁ = ਖੂਹ ਪੁੱਟ ਕੇ ਪਨਿਹਾਰੇ = ਪਾਣੀ ਕਢੈ = ਕੱਢਣਾ ਚਾਹੇ ਤਾਂ ਕਿਵੇਂ ਕਢਿ = ਕੱਢ ਸਕਦਾ ਹੈ, ਭਾਵ ਨਹੀਂ ਕੱਢ ਸਕਦਾ।

ਇਸੇ ਪ੍ਰਕਾਰ ਜਦੋਂ ਸਰੀਰ ਰੂਪੀ ਘਰ ਦੇ ਮੰਦਰਿ = ਅੰਦਰ ਕਾਲ ਰੂਪੀ ਅਗਨੀ ਆ ਕੇ ਲੱਗ ਜਾਵੇ, ਉਸ ਵੇਲੇ ਜੇ ਜੀਵ ਜਪ, ਤਪ ਆਦਿ ਸਾਧਨਾ ਰੂਪੀ ਖੂਹ ਪੁੱਟ ਕੇ ਨਾਮ ਜਾਂ ਪ੍ਰੇਮਾ ਭਗਤੀ ਰੂਪੀ ਪਾਣੀ ਕੱਢਣਾ ਚਾਹੇ ਤਾਂ ਕਿਵੇਂ ਕੱਢ ਸਕਦਾ ਹੈ, ਭਾਵ ਨਹੀਂ ਕੱਢ ਸਕਦਾ ॥੪॥

## ਸਾਕਤ ਸਿਉ ਮਨ ਮੇਲੁ ਨ ਕਰੀਅਹੁ; ਜਿਨਿ ਹਰਿ ਹਰਿ ਨਾਮੁ ਬਿਸਾਰੇ ॥

ਹੇ ਭਾਈ ! ਉਸ ਪਰਮੇਸ਼ਰ ਤੋਂ ਸਾਕਤ = ਬੇਮੁੱਖ ਪੁਰਖ ਦੇ ਸਿਉ = ਨਾਲ ਮਨ ਦਾ ਮੇਲੁ = ਮਿਲਾਪ ਉੱਕਾ ਹੀ ਨਾ ਕਰੀਅਹੁ = ਕਰੋ, ਜਿਨਿ = ਜਿਸ ਨੇ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਬਿਸਾਰੇ = ਭੁਲਾ ਦਿੱਤਾ ਹੈ।

## ਸਾਕਤ ਬਚਨ, ਬਿਛੂਆ ਜਿਉ ਡਸੀਐ; ਤਜਿ ਸਾਕਤ ਪਰੈ ਪਰਾਰੇ ॥੫॥

ਹੇ ਭਾਈ ! ਸਾਕਤ = ਕਠੋਰ ਚਿੱਤ ਵਾਲੇ ਪੁਰਖ ਦੇ ਬਚਨ ਵਿਸ਼ਿਆਂ ਨੂੰ ਪੈਦਾ ਕਰਨ ਵਾਲੇ ਇਉਂ ਦੁਖਦਾਇਕ ਹਨ, ਜਿਉ = ਜਿਵੇਂ ਬਿਛੂਆ = ਬਿੱਛੂ ਡਸੀਐ = ਡੰਗ ਮਾਰਦਾ ਹੁੰਦਾ ਹੈ, ਇਸੇ ਕਰਕੇ ਸਾਕਤ = ਕਠੋਰ ਚਿੱਤ ਵਾਲੇ ਪੁਰਖ ਦਾ ਸੰਗ ਪਰੈ ਪਰਾਰੇ = ਪਰ੍ਹੇ ਤੋਂ ਪਰ੍ਹੇ ਹੀ ਤਜਿ = ਛੱਡ ਦੇਣਾ ਕਰੋ **ਵਾ:** ਮੰਦ ਕਰਮ ਕਰਨ ਵਾਲੇ ਪੁਰਖ ਨੂੰ ਪਰਾਰੇ = ਪਰਾਲੀ ਦੀ ਨਿਆਈਂ ਸ਼ੁੱਭ ਗੁਣਾਂ ਤੋਂ ਖ਼ਾਲੀ ਜਾਣ ਕੇ ਛੱਡ ਕੇ ਪਰ੍ਹੇ ਹੋ ਜਾਉ ॥੫॥

[ਅੰਗ ੯੮੨]

## ਲਗਿ ਲਗਿ ਪ੍ਰੀਤਿ, ਬਹੁ ਪ੍ਰੀਤਿ ਲਗਾਈ; ਲਗਿ ਸਾਧੂ ਸੰਗਿ ਸਵਾਰੇ ॥

ਜਿਨ੍ਹਾਂ ਦੀ ਸਾਧਸੰਗਤ ਵਿਚ ਪ੍ਰਭੂ ਦੀ ਪ੍ਰਾਪਤੀ ਵਾਲੀ ਪ੍ਰੀਤਿ = ਪ੍ਰੀਤੀ ਰੂਪ ਲਗਿ = ਲਗਨ ਲੱਗੀ ਹੈ, ਬਾਨੀ ਕਰਕੇ ਲਗਨ ਲੱਗੀ ਹੈ ਤੇ ਤਨ ਕਰਕੇ ਵੀ ਬਹੁ = ਬਹੁਤ ਪ੍ਰੀਤਿ = ਪ੍ਰੀਤੀ ਲਗਾਈ = ਲੱਗ ਆਈ ਹੈ, ਉਨ੍ਹਾਂ ਨੇ ਸਾਧੂ = ਸ੍ਰੇਸ਼ਟਾਂ ਜਨਾਂ ਦੀ ਸੰਗਿ = ਸੰਗਤ ਨਾਲ ਲੱਗ ਕੇ ਆਪਣਾ ਜੀਵਨ ਸਵਾਰੇ = ਸੰਵਾਰ ਲਿਆ ਹੈ।

## ਗੁਰ ਕੇ ਬਚਨ, ਸਤਿ ਸਤਿ ਕਰਿ ਮਾਨੇ; ਮੇਰੇ ਠਾਕੁਰ ਬਹੁਤੁ ਪਿਆਰੇ ॥੬॥

ਜਿਨ੍ਹਾਂ ਨੇ ਗੁਰਾਂ ਕੇ = ਦੇ ਬਚਨ = ਵਾਕ ਸਤਿ = ਨਿਸਚੇ ਕਰਕੇ ਤੇ ਸਤਿ = ਸੱਚੇ ਜਾਣ ਕਰਿ = ਕਰਕੇ ਮਾਨੇ = ਮੰਨਣਾ ਕੀਤੇ ਹਨ **ਵਾ:** ਮਨ, ਬਾਣੀ, ਸਰੀਰ ਕਰਕੇ ਸੱਚੇ ਮੰਨਣਾ ਕੀਤੇ ਹਨ, ਉਹ ਮੇਰੇ ਠਾਕੁਰ = ਸੁਆਮੀ ਪਰਮੇਸ਼ਰ ਨੂੰ ਬਹੁਤੁ = ਅਤਿਅੰਤ ਪਿਆਰੇ ਲੱਗਦੇ ਹਨ ॥੬॥

## ਪੂਰਬਿ ਜਨਮਿ ਪਰਚੂਨ ਕਮਾਏ; ਹਰਿ ਹਰਿ ਹਰਿ ਨਾਮਿ ਪਿਆਰੇ ॥

ਜਿਨ੍ਹਾਂ ਨੇ ਪੂਰਬਿ = ਪਿਛਲੇ ਜਨਮ ਵਿਚ ਪਰਚੂਨ = ਥੋੜ੍ਹੇ ਬਹੁਤੇ ਨਿਸ਼ਕਾਮ ਕਰਮ ਕਮਾਏ = ਕਮਾਉਣਾ ਕੀਤੇ ਹਨ, ਉਹ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਦੇ ਪਿਆਰੇ ਹੋਏ ਹਨ, ਭਾਵ ਉਹ ਮਨ, ਬਾਣੀ, ਸਰੀਰ ਕਰਕੇ ਪਰਮੇਸ਼ਰ ਦਾ ਨਾਮ ਜਪਦੇ ਹਨ।

## ਗੁਰਪ੍ਰਸਾਦਿ, ਅੰਮ੍ਰਿਤ ਰਸੁ ਪਾਇਆ; ਰਸੁ ਗਾਵੈ ਰਸੁ ਵੀਚਾਰੇ ॥੭॥

ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਉਨ੍ਹਾਂ ਨੇ ਨਾਮ ਅੰਮ੍ਰਿਤ **ਵਾ:** ਬ੍ਰਹਮਾਨੰਦ ਰੂਪੀ ਰਸ ਨੂੰ ਪਾਇਆ = ਪਾ ਲਿਆ ਹੈ, ਉਹ ਕੀਰਤਨ ਨੂੰ ਰਸੁ = ਪ੍ਰੇਮ ਦੇ ਨਾਲ ਗਾਵੈ = ਗਾਉਂਦੇ ਹਨ ਤੇ ਰਸੁ = ਪ੍ਰੇਮ ਦੇ ਨਾਲ ਕਥਾ ਕੀਰਤਨ ਨੂੰ ਵੀਚਾਰੇ = ਵੀਚਾਰਨਾ ਕਰਦੇ ਹਨ ॥੭॥

## ਹਰਿ ਹਰਿ, ਰੂਪ ਰੰਗਿ ਸਭਿ ਤੇਰੇ; ਮੇਰੇ ਲਾਲਨ ਲਾਲ ਗੁਲਾਰੇ ॥

ਹੇ ਮੇਰੇ ਲਾਲਨ = ਪਿਆਰੇ ਲਾਲ ਵਤ ਅਮੋਲਕ ਤੇ ਗੁਲਾਰੇ = ਚੁਹਚੁਹੇ ਰੰਗ ਵਾਲੇ **ਵਾ:** ਗਾੜ੍ਹੇ ਪ੍ਰੇਮ, ਗਿਆਨ ਰੂਪੀ ਰੰਗ ਵਾਲੇ **ਵਾ:** ਪ੍ਰੇਮ ਰੂਪੀ ਗਾੜ੍ਹੇ ਰੰਗ ਵਿਚ ਚਿੱਤ ਨੂੰ ਰੰਗਣ ਵਾਲੇ **ਵਾ:** (ਗੁ + ਲਾਰੇ) ਗੁ = ਇੰਦ੍ਰੀਆਂ ਨੂੰ ਪ੍ਰੇਮ ਰੂਪੀ ਰੰਗ ਲਾਰੇ = ਨਾਲ ਰੰਗਣ ਵਾਲੇ **ਵਾ:** ਗੁ = ਬੇਦਾਂ ਸ਼ਾਸਤ੍ਰਾਂ ਦੁਆਰਾ ਨਾਮ ਜਪਣ ਦੀ ਲਾਰੇ ਭਾਵ ਲਰੀ = ਲਗਨ ਲਾਉਣ ਵਾਲੇ **ਵਾ:** ਬ੍ਰਹਮ ਗੁ = ਲੋਕ, ਸਵਰਗ ਲੋਕ ਆਦਿ ਦੇ ਅਨੰਦਾਂ ਨਾਲੋਂ ਗਾੜ੍ਹਾ ਅਨੰਦ ਦੇਣ ਵਾਲੇ ਹਰਿ = ਹਰੀ ਹਰਿ = ਪਰਮੇਸ਼ਰ ! ਇਹ ਰੂਪ ਤੇ ਰੰਗ ਸਭਿ = ਸਾਰੇ ਤੇਰੇ ਹੀ ਬਣਾਏ ਹੋਏ ਹਨ **ਵਾ:** ਹਰਿ = ਹਰੇਕ ਰੂਪਾਂ ਵਿਚ ਤੇਰੇ ਹੀ ਰੰਗ ਰੰਗੇ ਹੋਏ ਹਨ ਅਤੇ ਤੇਰੇ ਹੀ ਸਾਰੇ ਰੰਗ = ਕੌਤਕ ਹਨ।

## ਜੈਸਾ ਰੰਗੁ ਦੇਹਿ, ਸੋ ਹੋਵੈ; ਕਿਆ ਨਾਨਕ ਜੰਤ ਵਿਚਾਰੇ ॥੮॥੩॥

ਜੈਸਾ = ਜਿਹੋ ਜਿਹਾ ਕਿਸੇ ਨੂੰ ਬਾਹਜ ਜਾਂ ਅੰਤਰੀਵ ਰੰਗ ਬਖ਼ਸ਼ ਦੇਹਿ = ਦਿੰਦਾ ਹੈ, ਸੋ = ਉਹ ਪ੍ਰਾਪਤ ਹੋਵੈ = ਹੁੰਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਵੀਚਾਰੇ = ਦੀਨ, ਤੁੱਛ ਜੰਤ = ਜੀਵ ਕਿਆ = ਕੀ ਹਨ, ਜੋ ਆਪਣੇ ਆਪ ਕੁਝ ਕਰ ਸਕਣ ॥੮॥੩॥

## ਨਟ ਮਹਲਾ ੪ ॥ ਰਾਮ, ਗੁਰ ਸਰਨਿ; ਪ੍ਰਭੂ ਰਖਵਾਰੇ ॥

ਰਾਮ = ਹੇ ਭਾਈ ! ਜੋ ਗੁਰੂ ਸਾਹਿਬ ਜੀ ਦੀ ਸਰਨਿ = ਓਟ ਵਿਚ ਆਏ ਹਨ, ਉਨ੍ਹਾਂ ਦੀ ਪ੍ਰਭੂ = ਪਰਮੇਸ਼ਰ ਇਉਂ ਰਖਵਾਰੇ = ਰੱਖਿਆ ਕਰਨ ਵਾਲਾ ਹੈ।

## ਜਿਉ ਕੁੰਚਰੁ, ਤਦੂਐ ਪਕਰਿ ਚਲਾਇਓ;<br>ਕਰਿ ਊਪਰੁ ਕਢਿ ਨਿਸਤਾਰੇ ॥੧॥ਰਹਾਉ॥

ਜਿਉ = ਜਿਵੇਂ ਕੁੰਚਰੁ = ਹਾਥੀ ਨੂੰ ਤਦੂਐ = ਤਦੂਏ ਨੇ ਪਕਰਿ = ਪਕੜ ਕੇ ਡੂੰਘੇ ਪਾਣੀ ਵੱਲ ਚਲਾਇਓ = ਚਲਾ ਲਿਆ ਸੀ ਭਾਵ ਤੰਦੂਆ ਤਾਰਾਂ ਦੇ ਨਾਲ ਖਿੱਚ ਕੇ ਡੂੰਘੇ ਪਾਣੀ ਵਿਚ ਲੈ ਗਿਆ ਸੀ, ਉਸ ਵੇਲੇ ਕਰਿ = ਹੱਥ ਭਰ ਹੀ ਸੁੰਢ ਪਾਣੀ ਤੋਂ ਉਪਰ ਬਾਹਰ ਰਹਿ ਗਿਆ ਸੀ **ਵਾ:** ਉਸ ਵੇਲੇ ਪਰਮੇਸ਼ਰ ਨੇ ਊਪਰੁ = ਉਪਰਾਲਾ ਕਰਿ = ਕਰਕੇ ਹਾਥੀ ਨੂੰ ਨਿਸਤਾਰੇ = ਤਾਰਨਾ ਕੀਤਾ ਸੀ, ਭਾਵ ਤੰਦੂਏ ਦੀਆਂ ਤਾਰਾਂ ਸੁਦਰਸ਼ਨ ਚੱਕਰ ਦੇ ਨਾਲ ਕੱਟ ਕੇ ਬਚਾ ਲਿਆ ਸੀ ॥੧॥ਰਹਾਉ॥

**ਸਾਖੀ—ਹਾਥੀ ਤੇ ਤੰਦੂਏ ਦੀ :** ਚੰਦ੍ਰਿਕ ਮੁਨੀ ਹਰੀ ਹਰਿ ਛੇਤ੍ਰ ਜੋ ਪਟਨਾ ਸਾਹਿਬ ਤੋਂ ਗੰਗਾ ਵਾਲੇ ਪਾਸੇ 'ਤੇ ਸੁਸ਼ੋਭਿਤ ਹੈ (ਜਿਥੇ ਕੱਤਕ ਦੀ ਪੂਰਨਮਾਸ਼ੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ) ਉਥੇ ਬੈਠਾ ਤਪ ਕਰ ਰਿਹਾ ਸੀ। ਇਸ ਨੇ ਉਥੇ ਆਪਣੀ ਕੁਟੀਆ ਕੋਲ ਇਕ ਬਹੁਤ ਸੁੰਦਰ ਫੁੱਲਾਂ ਦੀ ਬਗ਼ੀਚੀ ਲਾਈ ਹੋਈ ਸੀ। ਇਕ ਰਾਜਾ ਆਪਣੇ ਰਾਜ ਦੇ ਅਭਿਮਾਨ ਸਹਿਤ ਸੁੰਦਰ ਬਗ਼ੀਚੀ ਵੇਖ ਕੇ ਹਾਥੀ ਦੇ ਸਮੇਤ ਉਸ ਬਗ਼ੀਚੀ ਵਿਚ ਆ ਵੜਿਆ। ਹਾਥੀ ਨੇ ਬਗ਼ੀਚੀ ਦੇ ਸਾਰੇ ਫੁੱਲ ਤੇ ਸਾਰੀਆਂ ਵੇਲਾਂ ਤੋੜ ਦਿੱਤੀਆਂ। ਜਦੋਂ ਮੁਨੀ ਜੀ ਨੂੰ ਪਤਾ ਲੱਗਾ ਕਿ ਰਾਜੇ ਦੇ ਹਾਥੀ ਨੇ ਬਗ਼ੀਚੀ ਦੀਆਂ ਵੇਲਾਂ ਦਾ ਨੁਕਸਾਨ ਕਰ ਦਿੱਤਾ ਤਾਂ ਮੁਨੀ ਨੇ ਰਾਜੇ ਨੂੰ ਆ ਕੇ ਕਿਹਾ ਕਿ ਹੇ ਰਾਜਨ! ਹਾਥੀ 'ਤੇ ਬੈਠ ਕੇ ਆਪਣੇ ਰਾਜ ਦਾ ਅਭਿਮਾਨ ਕਰਦਾ ਹੈਂ, ਜਾਹ ਤੈਨੂੰ ਹਾਥੀ ਦੀ ਜੂਨ ਪ੍ਰਾਪਤ ਹੋਵੇ, ਉਹ ਰਾਜਾ ਮਰਨ ਤੋਂ ਬਾਅਦ ਹਾਥੀ ਜੂਨ ਨੂੰ ਪ੍ਰਾਪਤ ਹੋਇਆ। ਜਦੋਂ ਰਾਜੇ ਦੇ ਦੂਸਰੇ ਭਰਾ ਨੂੰ ਪਤਾ ਲੱਗਿਆ ਕਿ ਚੰਦ੍ਰਿਕ ਮੁਨੀ ਨਾਮੀ ਰਿਖੀ ਨੇ ਮੇਰੇ ਭਰਾ ਨੂੰ ਹਾਥੀ ਜੂਨ ਦਾ ਸਰਾਪ ਦੇ ਦਿੱਤਾ ਹੈ ਤਾਂ ਉਹ ਕ੍ਰੋਧ ਦੇ ਵਿਚ ਚੰਦ੍ਰਿਕ ਰਿਖੀ ਵੱਲ ਤੁਰ ਪਿਆ। ਉਸ ਵੇਲੇ ਰਿਖੀ ਜੀ ਪਰਮੇਸ਼ਰ ਦੇ ਸਿਮਰਨ ਵਿਚ ਧਿਆਨ ਲਾਉਣ ਲਈ ਇਸ਼ਨਾਨ ਕਰਨ ਵਾਸਤੇ ਹਰੀ ਹਰਿ ਛੇਤ੍ਰ ਵਿਖੇ ਆਏ ਹੋਏ ਸੀ, ਜਦੋਂ ਰਿਖੀ ਨੇ ਚੁਬਕੀ ਮਾਰੀ, ਉੱਧਰੋਂ ਰਾਜੇ ਦਾ ਭਰਾ ਆ ਗਿਆ। ਉਸ ਨੇ ਮੁਨੀ ਦੀ ਅੱਡੀ ਫੜ ਲਈ ਤਾਂ ਮੁਨੀ ਜੀ ਕਹਿਣ ਲੱਗੇ—ਗਰਾਹ ਗੀਰ, ਗਰਾਹ ਗੀਰ ਤਾਂ ਰਾਜੇ ਦਾ ਭਰਾ ਬਾਹਰ ਨਿਕਲ ਕੇ ਕਹਿੰਦਾ ਕਿ ਮੈਂ ਗਰਾਹ ਗੀਰ ਨਹੀਂ, ਰਾਜੇ ਦਾ ਭਰਾ ਹਾਂ ਜਿਸ ਨੂੰ ਹਾਥੀ ਬਣਨ ਦਾ ਸਰਾਪ ਦੇ ਦਿੱਤਾ ਹੈ, ਮੁਨੀ ਜੀ ਕਹਿਣ ਲੱਗੇ ਕਿ ਜਾਹ ਤੂੰ ਗਰਾਹ ਬਣ। ਇਉਂ ਦੋਵੇਂ ਭਰਾ ਹਾਥੀ ਤੇ ਤੰਦੂਆ ਬਣੇ ਹੋਏ ਸੀ।

ਭਗਤ ਮਾਲਾ ਵਿਚ ਪ੍ਰਸੰਗ ਆਉਂਦਾ ਹੈ ਕਿ ਹਾਥੀ ਤੇ ਤੰਦੂਆ ਗੰਧਰਵ ਦੇ ਪੁੱਤਰ ਸਨ, ਪਿਤਾ ਦੇ ਗੁਜ਼ਰਨ ਤੋਂ ਬਾਅਦ ਜਦੋਂ ਆਪਸ ਵਿਚ ਜਾਇਦਾਦ ਵੰਡਣ ਲੱਗੇ ਤਾਂ ਵੱਡੇ ਭਰਾ (ਹਾਥੀ) ਨੇ ਛੋਟੇ ਭਰਾ (ਤੰਦੂਏ) ਨੂੰ ਕੁਝ ਨਾ ਦਿੱਤਾ, ਇਨ੍ਹਾਂ ਦੋਹੇਂ ਭਰਾਵਾਂ ਦੀ ਵਾਕ ਸਿੱਧੀ ਸੀ, ਛੋਟੇ ਭਰਾ (ਤੰਦੂਏ) ਨੇ ਵੱਡੇ ਭਰਾ ਨੂੰ ਕਿਹਾ ਕਿ ਜਾਹ ਤੂੰ ਹਾਥੀ ਬਣੇ, ਤੇ ਵੱਡੇ ਭਰਾ ਨੇ ਛੋਟੇ ਭਰਾ ਨੂੰ ਕਿਹਾ ਕਿ ਜਾਹ ਤੂੰ ਤੰਦੂਆ ਬਣੇ, ਛੋਟਾ ਭਰਾ ਕਹਿਣ ਲੱਗਾ ਕਿ ਭਰਾਵਾ ਕੋਈ ਗੱਲ ਨਹੀਂ, ਤੈਨੂੰ ਹੀ ਪਕੜਿਆ ਕਰਾਂਗਾ, (ਇਸ ਪ੍ਰਕਾਰ ਇਹ ਦੋ ਤਰ੍ਹਾਂ ਕਰਕੇ ਲਿਖਿਆ ਮਿਲਦਾ ਹੈ। ਇਹ ਤੰਦੂਆ ਬਣ ਕੇ ਹਰੀ ਹਰਿ ਛੇਤ੍ਰ ਵਿਚ ਰਹਿਣ ਲੱਗ ਪਿਆ, ਇਕ ਦਿਨ (ਵੱਡਾ ਭਰਾ) ਹਾਥੀ ਆਪਣੇ ਬੱਚਿਆਂ ਦੇ ਸਮੇਤ ਕਲੋਲਾਂ ਕਰਦਾ ਨਦੀ ਵਿਚ ਆ ਵੜਿਆ, ਉੱਧਰੋਂ ਤੰਦੂਏ ਨੇ ਆਪਣੀਆਂ ਤਾਰਾਂ ਖਿੰਡਾਈਆਂ ਹੋਈਆਂ ਸਨ, ਹਾਥੀ ਤੰਦੂਏ ਦੇ ਜਾਲ ਵਿਚ ਬੁਰੀ ਤਰ੍ਹਾਂ ਫਸ ਗਿਆ, ਬਿਪਤ ਕਾਲ ਅਜਿਹਾ ਸਮਾਂ ਹੁੰਦਾ ਹੈ, ਜਦੋਂ ਆਪਣੇ ਵੀ ਅਪਣਿਆਂ ਦਾ ਸਾਥ ਛੱਡ ਜਾਂਦੇ ਹਨ : ਜੈਸਾ ਕਿ :

**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥** *(ਅੰਗ ੬੩੪)*

ਇਹੀ ਹਾਲਤ ਹਾਥੀ ਦੀ ਹੋਈ, ਕੁਝ ਸਮਾਂ ਤਾਂ ਪਰਿਵਾਰ ਦੇ ਸੰਬੰਧੀ ਜੰਗਲ ਵਿੱਚੋਂ ਖ਼ੁਰਾਕ ਲਿਆ ਕੇ ਦਿੰਦੇ ਰਹੇ, ਪਰ ਹੌਲੀ-ਹੌਲੀ ਸਭ ਤਿਆਗ ਗਏ, ਖ਼ੁਰਾਕ ਨਾ ਮਿਲਣ ਦੇ ਕਾਰਨ ਹਾਥੀ ਦਾ ਸਰੀਰ ਕਮਜ਼ੋਰ ਹੋ ਗਿਆ, ਜਿਸ ਕਾਰਨ ਤੰਦੂਆ ਹਾਥੀ ਉੱਤੇ ਭਾਰੂ ਪੈ ਗਿਆ। ਜਦੋਂ ਤੰਦੂਏ ਨੇ ਹਾਥੀ ਨੂੰ ਗਹਿਰੇ ਪਾਣੀ ਵਿਚ ਖਿੱਚਿਆ। ਹਾਥੀ ਨੇ ਹਰ ਪਾਸਿਓਂ ਆਪਣੀ ਜਾਨ ਸੰਕਟ ਵਿਚ ਦੇਖੀ। ਅਜੇ ਡੂੰਘੇ ਪਾਣੀ ਵਿਚ ਡੁੱਬਣ ਵਾਲਾ ਹੀ ਸੀ ਕਿ ਅਚਾਨਕ ਇਕ ਕਮਲ ਪਾਣੀ ਵਿਚ ਤੈਰਦਾ ਇਸ ਨੂੰ ਪ੍ਰਾਪਤ ਹੋਇਆ। ਜਿਸ ਨੂੰ ਸੁੰਡ ਨਾਲ ਚੁੱਕ ਕੇ ਪਰਮਾਤਮਾ ਨੂੰ ਕਮਲਾਂ ਦੀ ਭੇਟਾ ਅਰਪਣ ਕਰ ਕੇ ਸਹਾਇਤਾ ਲਈ ਪੁਕਾਰਿਆ। ਜਦੋਂ ਇਹ ਬੇਨਤੀ ਕੀਤੀ ਤਾਂ ਭਗਵਾਨ ਨੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤੰਦਾਂ ਕੱਟ ਕੇ ਹਾਥੀ ਨੂੰ ਮੁਕਤ ਕੀਤਾ। ਜੈਸਾ ਕਿ :

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** *(ਅੰਗ ੬੮੮)*

## ਪ੍ਰਭ ਕੇ ਸੇਵਕ, ਬਹੁਤੁ ਅਤਿ ਨੀਕੇ; ਮਨਿ ਸਰਧਾ ਕਰਿ, ਹਰਿ ਧਾਰੇ ॥

ਉਹ ਪ੍ਰਭ = ਪਰਮੇਸ਼ਰ ਕੇ = ਦੇ ਸੇਵਕ = ਦਾਸ ਬਹੁਤੁ ਅਤਿ = ਅਤਿਅੰਤ ਜ਼ਿਆਦਾ ਨੀਕੇ = ਅੱਛੇ, ਉੱਤਮ ਹਨ, ਜਿਹੜੇ ਮਨਿ = ਹਿਰਦੇ ਵਿਚ ਸਰਧਾ = ਵਿਸ਼ਵਾਸ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਾਰੇ = ਧਾਰਦੇ, ਵਸਾਉਂਦੇ ਹਨ **ਵਾ**: ਜੋ ਪਰਮੇਸ਼ਰ ਨੇ ਸ਼ਰਧਾ ਕਰਨ ਵਾਲੇ ਜਾਣ ਕਰਕੇ ਆਪਣੇ ਵਿਚ ਧਾਰਨ, ਅਭੇਦ ਕਰ ਲਏ ਹਨ।

## ਮੇਰੇ ਪ੍ਰਭਿ, ਸਰਧਾ ਭਗਤਿ ਮਨਿ ਭਾਵੈ; ਜਨ ਕੀ ਪੈਜ ਸਵਾਰੇ ॥੧॥

ਹੇ ਭਾਈ ! ਮੇਰੇ ਪ੍ਰਭਿ = ਪਰਮੇਸ਼ਰ ਦੇ ਮਨਿ = ਚਿੱਤ ਵਿਚ ਸ਼ਰਧਾ ਤੇ ਭਗਤਿ = ਭਗਤੀ ਭਾਵੈ = ਭਾਉਂਦੀ ਹੈ, ਜੋ ਸ਼ਰਧਾ ਦੇ ਸਹਿਤ ਭਗਤੀ ਕਰਦੇ ਹਨ, ਉਨ੍ਹਾਂ ਗੁਰਮੁਖ ਜਨਾਂ ਕੀ = ਦੀ ਪਰਮੇਸ਼ਰ ਪੈਜ = ਪ੍ਰਤੱਗਿਆ ਸਵਾਰੇ = ਸੰਵਾਰਦਾ ਹੈ ॥੧॥

## ਹਰਿ ਹਰਿ ਸੇਵਕੁ, ਸੇਵਾ ਲਾਗੈ; ਸਭੁ ਦੇਖੈ ਬ੍ਰਹਮ ਪਸਾਰੇ ॥

ਜਿਹੜੇ ਗੁਰਮੁਖ ਜਨ ਹਰਿ = ਹਰੀ ਹਰਿ = ਪਰਮੇਸ਼ਰ ਦੇ ਸੇਵਕੁ = ਦਾਸ ਬਣ ਕੇ ਉਸ ਦੀ ਭਾਉ ਭਗਤੀ ਰੂਪ ਸੇਵਾ = ਟਹਿਲ ਵਿਚ ਲਾਗੈ = ਲੱਗੇ ਹਨ, ਉਹ ਸਭੁ = ਸਾਰੇ ਥਾਵਾਂ ਜਾਂ ਸਾਰਿਆਂ ਵਿਚ ਬ੍ਰਹਮ = ਪਰਮੇਸ਼ਰ ਦਾ ਪਸਾਰੇ = ਪਸਾਰਾ, ਖਿਲਾਰਾ ਹੀ ਦੇਖੈ = ਵੇਖਦੇ ਹਨ।

## ਏਕੁ ਪੁਰਖੁ, ਇਕੁ ਨਦਰੀ ਆਵੈ; ਸਭ ਏਕਾ ਨਦਰਿ ਨਿਹਾਰੇ ॥੨॥

ਏਕੁ = ਇੱਕੋ ਪੁਰਖੁ = ਪੂਰਨ ਬ੍ਰਹਮ ਹੈ, ਉਹੋ ਇਕ ਪੂਰਨ ਬ੍ਰਹਮ ਹੀ ਗੁਰਮੁਖ ਜਨਾਂ ਦੀ ਨਦਰਿ = ਦ੍ਰਿਸ਼ਟੀ ਵਿਚ ਆਵੈ = ਆਉਂਦਾ ਹੈ, ਇਸੇ ਕਰਕੇ ਗੁਰਮੁਖ ਜਨ ਸਭ = ਸਾਰਿਆਂ ਨੂੰ ਏਕਾ = ਏਕਤਾ ਵਾਲੀ ਨਦਰਿ = ਦ੍ਰਿਸ਼ਟੀ ਨਾਲ ਨਿਹਾਰੇ = ਦੇਖਣਾ ਕਰਦੇ ਹਨ **ਵਾ**: ਸਾਰਿਆਂ ਨੂੰ ਆਪਣੀ ਦ੍ਰਿਸ਼ਟੀ ਨਾਲ ਏਕਾ = ਇਕ ਬ੍ਰਹਮ ਦਾ ਸਰੂਪ ਹੀ ਵੇਖਣਾ ਕਰਦੇ ਹਨ ॥੨॥

## ਹਰਿ ਪ੍ਰਭੁ ਠਾਕੁਰੁ, ਰਵਿਆ ਸਭ ਠਾਈ; ਸਭੁ ਚੇਰੀ ਜਗਤੁ ਸਮਾਰੇ ॥

ਜੋ ਪ੍ਰਭੁ = ਸਮਰੱਥ ਹਰਿ = ਪਰਮੇਸ਼ਰ ਠਾਕੁਰੁ = ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਹੈ ਅਤੇ ਸਭ = ਸਾਰਿਆਂ ਠਾਈ = ਥਾਵਾਂ ਵਿਚ ਰਵਿਆ = ਵਿਆਪਕ ਹੈ, ਸਭੁ = ਸਾਰਾ ਜਗਤੁ = ਸੰਸਾਰ ਚੇਰੀ = ਦਾਸੀ ਵਾਲਾ ਸੁਭਾਅ ਧਾਰ ਕੇ ਉਸ ਪਰਮੇਸ਼ਰ ਨੂੰ ਸਮਾਰੇ = ਸੰਭਾਲਦਾ ਹੈ **ਵਾ**: ਸਾਰਾ ਜਗਤ ਚੇਰੀ = ਦਾਸੀ ਭਾਵ ਮਾਇਆ ਨੂੰ ਸੰਭਾਲਣ ਵਿਚ ਲੱਗਿਆ ਹੋਇਆ ਹੈ।

## ਆਪਿ ਦਇਆਲੁ, ਦਇਆ ਦਾਨੁ ਦੇਵੈ; ਵਿਚਿ ਪਾਥਰ ਕੀਰੇ ਕਾਰੇ ॥੩॥

ਉਹ ਦਇਆਲੁ = ਦਿਆਲੂ ਪਰਮੇਸ਼ਰ ਆਪ ਦਇਆ = ਮੇਹਰ ਦੀ ਦ੍ਰਿਸ਼ਟੀ ਕਰਕੇ ਸਭ ਨੂੰ ਰੋਜ਼ੀ, ਨਾਮ ਆਦਿ ਦਾ ਦਾਨ ਦੇਵੈ = ਦਿੰਦਾ ਹੈ, ਜਿਹੜੇ ਪਾਥਰ = ਪੱਥਰਾਂ ਵਿਚਿ = ਅੰਦਰ ਕਾਰੇ = ਕਾਲੇ ਕੀਰੇ = ਕੀੜੇ ਜਾਂ ਸਭ ਤਰ੍ਹਾਂ ਦੇ ਕੀੜੇ ਪੈਦਾ ਕਾਰੇ = ਕੀਤੇ ਹੋਏ ਹਨ, ਉਨ੍ਹਾਂ ਨੂੰ ਵੀ ਰੋਜ਼ੀ ਦਾ ਦਾਨ ਦਿੰਦਾ ਹੈ ॥੩॥

ਜਿਵੇਂ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਧਾਰੀਵਾਲ (ਗੁਰਦਾਸਪੁਰ) ਪੁਲ ਦੇ ਨੇੜੇ ਜਦੋਂ ਪੱਥਰ ਤੋੜ ਰਹੇ ਮਜ਼ਦੂਰਾਂ ਪਾਸ ਇਕ ਪੱਥਰ ਵਿੱਚੋਂ ਕੀੜਾ ਨਿਕਲਿਆ ਵੇਖਿਆ ਸੀ ਤਾਂ ਉਸ ਨੂੰ ਸ਼ੱਕਰ ਖੋਰ ਕੀੜਾ ਕਹਿ ਕੇ ਪੱਥਰ ਵਿਚ ਭੂਰੇ ਰੰਗ ਦਾ ਮਿੱਠਾ ਸ਼ੱਕਰ ਜਿਹਾ ਪਦਾਰਥ ਵੀ ਦਿਖਾ ਕੇ ਸਿੰਘਾਂ ਨੂੰ ਨਿਸਚਾ ਕਰਾਇਆ ਸੀ।

## ਅੰਤਰਿ ਵਾਸੁ ਬਹੁਤੁ ਮੁਸਕਾਈ; ਭ੍ਰਮਿ ਭੂਲਾ, ਮਿਰਗੁ ਸਿੰਙ੍ਹਾਰੇ ॥

ਜਿਵੇਂ ਹਿਰਨ ਦੀ ਨਾਭੀ ਅੰਤਰਿ = ਵਿਚ ਕਸਤੂਰੀ ਦੀ ਵਾਸੁ = ਖ਼ੁਸਬੂ ਬਹੁਤ ਸਾਰੀ ਮੁਸਕਾਈ = ਮਹਿਕਦੀ ਹੈ, ਪਰ ਉਸ ਵੇਲੇ ਸਿੰਙ੍ਹਾਰੇ = ਸਿੰਗਾਂ ਵਾਲਾ ਮਿਰਗੁ = ਹਿਰਨ ਭਰਮ ਵਿਚ ਹੀ ਭੂਲਾ = ਭੁੱਲਿਆ ਫਿਰਦਾ ਰਹਿੰਦਾ ਹੈ **ਵਾ:** ਭਰਮ ਵਿਚ ਭੁੱਲਿਆ ਹੋਇਆ ਝਾੜੀਆਂ ਨੂੰ ਹੀ ਸਿੰਙ੍ਹਾਰੇ = ਸੁੰਘਦਾ ਫਿਰਦਾ ਰਹਿੰਦਾ ਹੈ।

ਇਸੇ ਤਰ੍ਹਾਂ ਜੀਵ ਰੂਪੀ ਹਿਰਨ ਦੇ ਹਿਰਦੇ ਵਿਚ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਕਸਤੂਰੀ ਦੀ ਭਗਤੀ ਰੂਪ ਖ਼ੁਸ਼ਬੂ ਬਹੁਤ ਸਾਰੀ ਮਹਿਕਦੀ ਹੈ, ਪਰ ਬਿਧ-ਨਿਖੇਧ ਕਰਮਾਂ ਰੂਪੀ ਸਿੰਗਾਂ ਵਾਲਾ ਜੀਵ ਰੂਪ ਹਿਰਨ ਭਰਮ ਦੇ ਵਿਚ ਭੁੱਲਿਆ ਹੋਇਆ ਵਿਸ਼ਿਆਂ ਰੂਪੀ ਝਾੜੀਆਂ ਨੂੰ ਹੀ ਸੁੰਘਦਾ ਫਿਰਦਾ ਹੈ।

## ਬਨੁ ਬਨੁ ਢੂਢਿ, ਢੂਢਿ ਫਿਰਿ ਥਾਕੀ; ਗੁਰਿ ਪੂਰੈ ਘਰਿ ਨਿਸਤਾਰੇ ॥੪॥

ਸ੍ਰਿਸ਼ਟੀ ਬਨੁ ਬਨੁ = ਜੰਗਲਾਂ ਜੰਗਲਾਂ **ਵਾ:** ਵੇਦਾਂ ਸ਼ਾਸਤ੍ਰਾਂ ਰੂਪੀ ਬਨਾਂ ਬਨਾਂ **ਵਾ:** ਬਨੁ ਬਨੁ = ਤੀਰਥਾਂ ਦੇ ਕਿਨਾਰਿਆਂ ਕਿਨਾਰਿਆਂ 'ਤੇ **ਵਾ:** ਬਨੁ ਬਨੁ = ਬਾਣੇ ਬਣਾ ਬਣਾ ਕੇ ਪਰਮੇਸ਼ਰ ਨੂੰ ਢੂਢਿ ਢੂਢਿ = ਭਾਲ ਭਾਲ ਕੇ ਤੇ ਫਿਰਿ ਫਿਰਿ ਕੇ ਥਾਕੀ = ਥੱਕ ਗਈ ਹੈ, ਪਰ ਜਿਹੜੇ ਪੂਰੇ = ਪੂਰਨ ਸਤਿਗੁਰਾਂ ਨੂੰ ਮਿਲੇ ਹਨ, ਉਹ ਗੁਰਾਂ ਨੇ ਘਰਿ = ਗ੍ਰਹਿਸਥ ਵਿਚ ਰੱਖ ਕੇ ਹੀ (ਨਿਸ + ਤਾਰੇ) ਨਿਸ = ਪ੍ਰਪੰਚ ਤੋਂ ਤਾਰੇ = ਤਾਰ ਦਿੱਤੇ ਹਨ **ਵਾ:** ਹਿਰਦੇ ਰੂਪੀ ਘਰਿ ਦੇ ਅੰਦਰੋਂ ਹੀ ਤਾਰ ਦਿੱਤੇ ਹਨ **ਵਾ:** ਸਾਧਸੰਗ ਰੂਪੀ ਘਰ ਦੇ ਵਿੱਚੋਂ ਹੀ ਤਾਰ ਦਿੱਤੇ ਹਨ ॥੪॥

## ਬਾਣੀ ਗੁਰੂ, ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ ॥

ਬਾਣੀ ਗੁਰੂ ਸਰੂਪ ਹੈ ਤੇ ਗੁਰੂ ਬਾਣੀ ਰੂਪ ਹੈ ਤੇ ਬਾਣੀ ਦੇ ਵਿਚ ਹੀ ਸਾਰੇ ਅੰਮ੍ਰਿਤ ਹਨ **ਵਾ:** ਬਾਣੀ ਦੇ ਸਾਰੇ ਅੱਖਰਾਂ ਵਿਚ ਨਾਮ ਅੰਮ੍ਰਿਤ ਹੈ **ਵਾ:** ਬਾਣੀ ਵਿਚ ਸਾਰੇ = ਸਾਰ ਰੂਪ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲਾ ਬ੍ਰਹਮਾਨੰਦ ਰੂਪੀ ਅੰਮ੍ਰਿਤ ਹੈ।

## ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ ॥੫॥

ਜੋ ਗੁਰੁ ਬਾਣੀ = ਸਤਿਗੁਰਾਂ ਦੀ ਬਾਣੀ ਉਪਦੇਸ਼ ਕਹੈ = ਕਥਨ ਕਰਦੀ ਹੈ, ਉਸ ਨੂੰ ਸੇਵਕ ਜਨ ਬਣ ਕੇ ਪ੍ਰੇਮ ਨਾਲ ਮਾਨੈ = ਮੰਨਣਾ ਕਰੇ ਤਾਂ ਫੇਰ ਗੁਰੂ ਸਾਹਿਬ ਜੀ ਪ੍ਰਤੱਖ ਹੋ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੰਦੇ ਹਨ ॥੫॥

## ਸਭੁ ਹੈ ਬ੍ਰਹਮੁ, ਬ੍ਰਹਮੁ ਹੈ ਪਸਰਿਆ; ਮਨਿ ਬੀਜਿਆ ਖਾਵਾਰੇ ॥

ਸਭੁ = ਸਾਰਿਆਂ ਥਾਵਾਂ ਵਿਚ ਬ੍ਰਹਮੁ = ਪਰਮੇਸ਼ਰ ਆਪ ਹੀ ਵਿਆਪਕ ਹੈ ਅਤੇ ਬ੍ਰਹਮੁ = ਪਰਮੇਸ਼ਰ ਆਪ ਹੀ ਸਭ ਥਾਂ ਪਸਰਿਆ = ਫੈਲਿਆ ਹੋਇਆ ਹੈ, ਪਰ ਮਨ ਜਿਹੋ ਜਿਹਾ ਸੰਕਲਪ ਨਾਲ ਕਰਮਾਂ ਦਾ ਬੀਜ ਬੀਜਿਆ = ਬੀਜਣਾ ਕਰਦਾ ਹੈ, ਉਹੋ ਜਿਹਾ ਹੀ ਪਰਮੇਸ਼ਰ ਫਲ ਖਾਵਾਰੇ = ਖਵਾਉਣਾ ਕਰਦਾ ਹੈ।

## ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ; ਅਪੁਨਾ ਘਰੁ ਲੂਕੀ ਜਾਰੇ ॥੬॥

('ਧ੍ਰਿਸਟ-ਬੁਧੀ' ਬੋਲੋ)

ਜਿਉ = ਜਿਵੇਂ ਭਗਤ ਜਨ ਚੰਦ੍ਰਹਾਂਸ ਨੂੰ ਧ੍ਰਿਸਟਬੁੱਧੀ ਨਾਮੇ ਰਾਜੇ ਦੇ ਵਜ਼ੀਰ ਨੇ ਦੁਖਿਆ = ਦੁਖਾਉਣਾ ਕੀਤਾ ਸੀ, ਭਾਵ ਨਾਸ਼ ਕਰਨਾ ਚਾਹਿਆ ਸੀ, ਪਰ ਉਸਨੇ ਅਪਣਾ ਹੀ ਘਰ ਈਰਖਾ ਰੂਪੀ ਲੂਕੀ = ਚੁਆਤੀ ਲਾ ਕੇ ਜਾਰੇ = ਸਾੜ ਲੈਣਾ ਕੀਤਾ ਸੀ ॥੬॥

**ਸਾਖੀ—ਚੰਦ੍ਰਹਾਂਸ ਦੀ :** ਚੰਦਰਹਾਂਸ ਦਾ ਸੁਧਰਮਾ ਨਾਮੀ ਪਿਤਾ ਕਰਾਲ ਦੇਸ਼ ਦਾ ਰਾਜਾ ਹੋਇਆ ਸੀ, ਜੋ ਬੜਾ ਦਿਆਲੂ, ਦੀਨਾਂ 'ਤੇ ਤਰਸ ਕਰਨ ਵਾਲਾ ਤੇ ਪਰਜਾ ਦਾ ਪਾਲਕ ਸੀ। ਇਸੇ ਕਰਕੇ ਸਾਰੀ ਪਰਜਾ ਉਸ ਦਾ ਸਤਿਕਾਰ ਕਰਦੀ ਸੀ। ਸਾਰੇ ਮੰਤਰੀ, ਅਹਿਲਕਾਰ ਆਗਿਆ ਵਿਚ ਰਾਜ ਭਾਗ ਦਾ ਕਾਰਜ ਕਰਦੇ ਸਨ। ਇਸ ਦੇ ਵਿਚ ਹੋਰਨਾਂ ਰਾਜਿਆਂ ਨਾਲੋਂ ਵਿਸ਼ੇਸ਼ਤਾ ਸੀ ਕਿ ਇਸ ਦੇ ਕੋਲ ਬਹਾਦਰ ਸੈਨਾ ਤੇ ਅਹਿਲਕਾਰਾਂ ਦੇ ਅਗਿਆਕਾਰ ਹੋਣ ਕਰਕੇ ਕਿਸੇ ਬਾਹਰਲੇ ਦੇਸ਼ ਦੇ ਰਾਜੇ ਨੂੰ ਇਸਦੇ ਉਪਰ ਹਮਲਾ ਕਰਨ ਦਾ ਹੀਆ ਹੀ ਨਹੀਂ ਪੈਂਦਾ ਸੀ, ਸਾਰੇ ਦੇਸ਼ਾਂ ਦੇ ਰਾਜੇ ਇਸ ਨਾਲ ਮਿੱਤਰ ਭਾਵ ਰੱਖਣਾ ਹੀ ਚੰਗਾ ਸਮਝਦੇ ਸਨ।

ਰਾਜਾ ਸੁਧਰਮਾ ਬਹੁਤ ਸੰਤ ਸੇਵੀ ਸੀ, ਇਸ ਨੇ ਆਪਣੇ ਰਾਜ ਵਿਚ ਥਾਂ ਥਾਂ ਭੰਡਾਰੇ ਖੋਲ੍ਹ ਰੱਖੇ ਸਨ। ਰਾਹੀ ਮੁਸਾਫ਼ਰਾਂ ਦੇ ਠਹਿਰਨ ਲਈ ਸਰਾਵਾਂ, ਪਾਣੀ ਪੀਣ ਲਈ ਖੂਹ ਆਦਿ ਦਾ ਪ੍ਰਬੰਧ ਕੀਤਾ ਹੋਇਆ ਸੀ। ਇਸੇ ਕਰਕੇ ਸਾਰੇ ਸੁਖ ਅਨੰਦ ਹੋਣ ਕਰਕੇ ਖ਼ੁਸ਼ਹਾਲੀ ਹੀ ਖ਼ੁਸ਼ਹਾਲੀ ਹਰ ਪਾਸੇ ਨਜ਼ਰ ਆ ਰਹੀ ਸੀ।

ਪਰਮੇਸ਼ਰ ਦੀ ਦਇਆ ਸਦਕਾ ਹੋਰ ਤਾਂ ਸਾਰੇ ਸੁਖ ਪ੍ਰਾਪਤ ਸਨ, ਪਰ :

**"ਔਰਤ ਈਮਾਨ। ਦੌਲਤ ਗੁਜ਼ਰਾਨ। ਪੁਤ੍ਰ ਨਿਸਾਨ।**
**ਕਰਨੀ ਪ੍ਰਧਾਨ। ਕਿਆ ਹਿੰਦੂ ਕਿਆ ਮੁਸਲਮਾਨ।"**

ਇਹ ਕਹਾਵਤ ਦੇ ਅਨੁਸਾਰ ਇੱਕੋ ਇਕ ਸੰਸਾਰ ਵਿਚ ਨਿਸ਼ਾਨ ਰੂਪ 'ਮਿੱਠੀ ਦਾਤ' ਭਾਵ ਪੁੱਤਰ ਦੀ ਪ੍ਰਾਪਤੀ ਨਹੀਂ ਸੀ।

ਰਾਜਾ ਸੁਧਰਮਾ ਨੇ ਪੁੱਤਰ ਦੀ ਪ੍ਰਾਪਤੀ ਲਈ ਬੜੇ ਬੜੇ ਯਤਨ ਕੀਤੇ। ਸਾਲਾਂ ਬੱਧੀ ਸਦਾ ਵਰਤ ਲਾਈ ਰੱਖੇ, ਕਈ ਯੱਗ ਕੀਤੇ, ਬਹੁਤ ਵੱਡੇ ਵੱਡੇ ਭੰਡਾਰੇ ਕੀਤੇ, ਅਨੇਕਾਂ ਸਾਧੂ ਮਹਾਤਮਾਂ ਨੂੰ ਭੋਜਨ ਛਕਾਇਆ। ਪਰ ਹਰ ਪਾਸਿਉਂ ਰਾਜਾ ਸੁਧਰਮਾ ਨੂੰ ਨਿਰਾਸ਼ਤਾ ਦਾ ਹੀ ਮੂੰਹ ਵੇਖਣਾ ਪਿਆ।

ਅਖ਼ੀਰ ਇਤਨਾ ਕੁਝ ਕਰਨ 'ਤੇ ਵੀ ਜਦ ਪੁੱਤਰ ਦੀ ਪ੍ਰਾਪਤੀ ਨਹੀਂ ਹੋਈ ਤਾਂ ਦਿਲ ਵਿਚ ਬਹੁਤ ਨਿਰਾਸ਼ਤਾ ਹੋਈ, ਭੋਜਨ ਖਾਣਾ ਵੀ ਚੰਗਾ ਨਾ ਲੱਗਿਆ ਕਰੇ, ਇਸੇ ਪ੍ਰਕਾਰ ਬੜੀ ਉਦਾਸਤਾਈ ਵਿਚ ਸਮਾਂ ਬੀਤਦਾ ਗਿਆ। ਕੁਝ ਸਮੇਂ ਬਾਅਦ ਬੜੇ ਬੀਤ ਰਾਗ ਵੈਰਾਗੀ ਤਿਆਗੀ ਫ਼ਕੀਰ ਇਸ ਦੀ ਰਾਜਧਾਨੀ ਵਿਚ ਆ ਗਏ। ਜਿਥੇ ਉਹ ਠਹਿਰੇ ਉਥੇ ਸਵੇਰੇ ਸ਼ਾਮ ਦੋ ਵਕਤ ਪਰਮੇਸ਼ਰ ਦੀ ਜਸ ਰੂਪ ਕਥਾ ਤੇ ਕੀਰਤਨ ਹੋਣ ਲੱਗ ਪਿਆ। ਦੂਰ ਦੁਰੇਡਿਉਂ ਸਾਰੀਆਂ ਸੰਗਤਾਂ ਫ਼ਕੀਰਾਂ ਦੇ ਦੀਦਾਰ ਕਰਨ ਲਈ ਆਉਣੀਆਂ ਸ਼ੁਰੂ ਹੋ ਗਈਆਂ। ਸਭ ਸੰਗਤਾਂ ਆਪੋ-ਆਪਣੀਆਂ ਕਾਮਨਾਵਾਂ ਪੂਰੀਆਂ ਕਰਕੇ ਜਾਂਦੀਆਂ ਸਨ, ਜਦ ਇਹ ਗੱਲ ਸੁਧਰਮਾ ਰਾਜੇ ਕੋਲ ਪਹੁੰਚੀ। ਬਹੁਤੇ ਯਤਨ ਕਰਨ ਦੇ ਬਾਵਜੂਦ ਪੁੱਤਰ ਨਾ ਪ੍ਰਾਪਤੀ ਦੇ ਕਾਰਨ ਭਾਵੇਂ ਰਾਜੇ ਨੂੰ ਉਮੀਦ ਨਹੀਂ ਸੀ, ਪਰੰਤੂ ਆਪਣੇ ਸੂਝਵਾਨ ਸਲਾਹਕਾਰਾਂ ਦੇ ਆਖਣ ਤੋਂ ਤੇ ਹੋਰਨਾਂ ਦੇ ਕੋਲੋਂ ਉਨ੍ਹਾਂ ਤਿਆਗੀ ਫ਼ਕੀਰਾਂ ਦੀ ਮਹਿਮਾ ਸੁਣ ਕੇ ਰਾਜੇ ਨੇ ਇਕ ਦਿਨ ਫ਼ਕੀਰਾਂ ਕੋਲ ਜਾਣ ਦੀ ਸਲਾਹ ਬਣਾ ਲਈ, ਨੀਯਤ ਦਿਨ 'ਤੇ ਸਾਰੇ ਕਾਰਜ ਛੱਡ ਕੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਪਰਮੇਸ਼ਰ ਨੂੰ ਸਿਮਰਿਆ ਅਤੇ ਅਹਿਲਕਾਰਾਂ ਤੇ ਰਾਣੀਆਂ ਦੇ ਸਮੇਤ ਨੰਗੇ ਪੈਰੀਂ ਬੇਅੰਤ ਤਰ੍ਹਾਂ ਦੀਆਂ ਸੁਗ਼ਾਤਾਂ ਭੇਟਾਂ ਵਜੋਂ ਲੈ ਕੇ ਉਨ੍ਹਾਂ ਤਿਆਗੀ ਫ਼ਕੀਰਾਂ ਦੇ ਅਸਥਾਨ 'ਤੇ ਪੁੱਜਿਆ। ਸੰਗਤਾਂ ਦੀ ਵਿਸ਼ਾਲ ਇਕੱਰਤਤਾ ਸੀ, ਦੀਵਾਨ ਸਜਿਆ ਹੋਇਆ ਸੀ। ਸੰਤ ਜਨ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਹਰੀ ਦੀ ਪ੍ਰਾਪਤੀ ਸੰਬੰਧੀ ਬਚਨ ਉਚਾਰਨ ਕਰਦੇ ਹੋਏ ਨਾਮ ਸਿਮਰਨ ਦਾ ਉਪਦੇਸ਼ ਦੇ ਰਹੇ ਸਨ।

ਰਾਜਾ ਸੁਧਰਮਾ ਵੀ ਜਾ ਕੇ ਸੰਗਤ ਵਿਚ ਬੈਠ ਗਿਆ। ਸੰਤਾਂ ਦੇ ਨਾਮ ਬਾਣੀ ਵਾਲੇ ਪਵਿੱਤਰ ਬਚਨਾਂ ਨੂੰ ਸੁਣ ਕੇ ਮਨ ਵਿਚ ਸ਼ਾਂਤੀ ਪ੍ਰਾਪਤ ਹੋਈ। ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਤਾਂ ਮਹਾਂਪੁਰਸ਼ਾਂ ਦੇ ਕੋਲ ਜਾ ਕੇ ਚਰਨਾਂ ਉੱਤੇ ਮੱਥਾ ਟੇਕਿਆ ਅਤੇ ਲਿਆਂਦੀ ਹੋਈ ਕਾਰ ਭੇਟਾ ਅੱਗੇ ਰੱਖ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕਰਕੇ ਮਹਿਲਾਂ ਵਿਚ ਮੰਡਲੀ ਸਮੇਤ ਭੋਜਨ ਖਾਣ ਲਈ ਸੰਤਾਂ ਨੂੰ ਮਨਾਉਣਾ ਕੀਤਾ। ਨੀਯਤ ਕੀਤੇ ਸਮੇਂ

'ਤੇ ਆਪ ਰਾਜਾ ਸੰਤਾਂ ਨੂੰ ਲੈਣ ਵਾਸਤੇ ਗਿਆ ਅਤੇ ਬੜੇ ਆਦਰ ਸਹਿਤ ਆਪਣੇ ਮਹਿਲਾਂ ਵਿਚ ਲਿਆ ਕੇ ਤਨੋਂ ਮਨੋਂ ਹੋ ਕੇ ਆਪਣੇ ਹੱਥੀਂ ਆਪ ਲੰਗਰ ਦੀ ਟਹਿਲ ਕਰਦਾ ਰਿਹਾ। ਇਸ ਦੀ ਟਹਿਲ ਵੇਖ ਕੇ ਸੰਤ ਬਹੁਤ ਦਿਆਲੂ ਹੋਏ ਅਤੇ ਕੋਲ ਬੁਲਾ ਕੇ ਕਹਿਣ ਲੱਗੇ ਕਿ ਹੇ ਰਾਜਨ! ਅਸੀਂ ਤੇਰੀ ਟਹਿਲ ਦੇਖ ਕੇ ਬਹੁਤ ਪ੍ਰਸੰਨ ਹੋਏ ਹਾਂ। ਜੋ ਇੱਛਾ ਧਾਰ ਕੇ ਸੇਵਾ ਕੀਤੀ ਹੈ, ਉਹ ਦੱਸਣਾ ਕਰ, ਪਰਮੇਸ਼ਰ ਤੇਰੀ ਇੱਛਾ ਪੂਰੀ ਕਰੇਗਾ।

ਪਹਿਲਾਂ ਤਾਂ ਰਾਜੇ ਨੇ ਸੰਕੋਚ ਕਰਦਿਆਂ ਜਵਾਬ ਦੇ ਦਿੱਤਾ, ਜਦ ਤੀਸਰੀ ਵਾਰ ਸੰਤਾਂ ਨੇ ਕਿਹਾ ਤਾਂ ਦੋਵੇਂ ਹੱਥ ਜੋੜ ਕੇ ਰਾਜਾ ਸੁਧਰਮਾ ਕਹਿਣ ਲੱਗਾ ਕਿ ਮਹਾਤਮਾ ਜੀਓ! ਪਰਮੇਸ਼ਰ ਦੀ ਮੇਹਰ ਨਾਲ ਧਨ, ਪਦਾਰਥ, ਵਡਿਆਈ ਆਦਿ ਸਭ ਕੁਝ ਹੈ, ਇਥੋਂ ਤਕ ਕਿ ਸਾਰੀ ਪਰਜਾ ਵੀ ਆਗਿਆਕਾਰ ਹੈ, ਪਰ ਇੱਕੋ ਸੰਤਾਨ ਦੀ ਘਾਟ।

ਜੇਕਰ ਤੁਸੀਂ ਪ੍ਰਸੰਨ ਹੋਏ ਹੋ ਤਾਂ ਮੇਹਰ ਦੀ ਦ੍ਰਿਸ਼ਟੀ ਕਰਕੇ ਪੁੱਤਰ ਦੀ ਦਾਤ ਬਖ਼ਸ਼ਣਾ ਕਰੋ। ਮੈਂ ਬਥੇਰੇ ਯਤਨ ਕੀਤੇ ਹਨ, ਕੋਈ ਕਰਮਾਂ ਦਾ ਹੀ ਐਸਾ ਚੱਕਰ ਹੈ, ਜੋ ਹਰ ਪਾਸਿਓਂ ਨਿਰਾਸ਼ਤਾ ਹੀ ਮੂੰਹ ਪਸਾਰੀ ਦ੍ਰਿਸ਼ਟੀ ਆ ਰਹੀ ਹੈ।

ਪਰਮੇਸ਼ਰ ਦੀ ਮੇਹਰ ਨਾਲ ਆਪ ਜੈਸੇ ਸੰਤ ਮਹਾਂਪੁਰਸ਼ ਨਾਲ ਮੇਲ ਹੋਇਆ ਹੈ, ਉਮੀਦ ਹੈ ਜੋ ਆਪ ਮੇਹਰ ਕਰਕੇ ਬਹੁਤੇ ਨਹੀਂ ਤਾਂ ਇਕ ਪੁੱਤਰ ਦੀ ਜ਼ਰੂਰ ਹੀ ਬਖ਼ਸ਼ਿਸ਼ ਕਰੋ।

ਰਾਜੇ ਦੀਆਂ ਅਜਿਹੀਆਂ ਨਿਮਰਤਾ ਪੂਰਬਕ ਬੇਨਤੀਆਂ ਤੇ ਉਸ ਦੀ ਸੇਵਾ ਦਾ ਖ਼ਿਆਲ ਕਰਦੇ ਹੋਏ ਮਹਾਂਪੁਰਖ ਨੇਤਰ ਬੰਦ ਕਰਕੇ ਕੁਝ ਸਮਾਂ ਚੁੱਪ ਰਹੇ। ਥੋੜ੍ਹੀ ਦੇਰ ਬਾਅਦ ਨੇਤਰ ਖੋਲ੍ਹੇ ਤੇ ਕਹਿਣ ਲੱਗੇ ਕਿ ਹੇ ਰਾਜਨ! ਤੇਰੇ ਕਰਮਾਂ ਵਿਚ ਸੰਤਾਨ ਨਹੀਂ ਹੈ। ਪਰ ਤੂੰ ਸੰਤ ਮੰਡਲੀ ਦੀ ਸੇਵਾ ਕੀਤੀ ਹੈ, ਇਸੇ ਕਰਕੇ ਤੇਰੇ ਗ੍ਰਿਹ ਵਿਖੇ ਸੰਤਾਨ ਤਾਂ ਹੋ ਜਾਵੇਗੀ, ਪਰ ਉਸ ਦਾ ਸੁਖ ਨਹੀਂ ਦੇਖ ਸਕੇਂਗਾ। ਸਗੋਂ ਦੁੱਖਾਂ ਤਕਲੀਫ਼ਾਂ ਦਾ ਮੁਕਾਬਲਾ ਕਰਨਾ ਪਵੇਗਾ, ਇਥੋਂ ਤਕ ਕਿ ਤੂੰ ਤੇਰੀ ਘਰਵਾਲੀ ਅਤੇ ਤੇਰਾ ਸਾਰਾ ਰਾਜ ਨਸ਼ਟ ਹੋ ਜਾਵੇਗਾ। ਸੰਤਾਂ ਮਹਾਤਮਾਂ ਦੇ ਕੋਲੋਂ ਅਜਿਹੇ ਭੈਦਾਇਕ ਬਚਨ ਸੁਣ ਕੇ ਰਾਜਾ ਸੁਧਰਮਾ ਪਹਿਲਾਂ ਤਾਂ ਬਹੁਤ ਡਰ ਗਿਆ। ਅਖ਼ੀਰ ਮਨ ਵਿਚ ਇਹ ਵੀਚਾਰ ਆਈ ਕਿ ਉਂਝ ਵੀ ਪੁੱਤਰ ਬਗ਼ੈਰ ਮਾਂ ਪਿਓ ਦਾ ਜੀਵਨ ਕਿਸ ਅਰਥ ਹੈ। ਜੇ ਅਸੀਂ ਮਰ ਵੀ ਗਏ ਤੇ ਰਾਜ ਭਾਗ ਵੀ ਨਸ਼ਟ ਹੋ ਗਿਆ ਤਾਂ ਫੇਰ ਕੀ ਹੋ ਜਾਵੇਗਾ, ਅਖ਼ੀਰ ਮਰਨਾ ਤਾਂ ਸਾਰਿਆਂ ਨੇ ਹੀ ਹੈ, ਪੁੱਤਰ ਹੋਣ ਕਰਕੇ ਸੰਸਾਰ ਵਿਚ ਨਾਮ ਰਹਿ ਜਾਵੇਗਾ। ਇਨ੍ਹਾਂ ਵੀਚਾਰਾਂ ਨੂੰ ਮੁੱਖ ਰੱਖ ਕੇ ਰਾਜਾ ਸੁਧਰਮਾ ਨੇ ਮਹਾਤਮਾ ਦੇ ਕੋਲ ਬੇਨਤੀ ਕੀਤੀ ਕਿ ਇਹ ਸਾਰੀਆਂ ਕਠਨਤਾਈਆਂ ਮੈਨੂੰ ਮਨਜ਼ੂਰ ਹਨ, ਪਰ ਪੁੱਤਰ ਜ਼ਰੂਰ ਹੋਣਾ ਚਾਹੀਦਾ ਹੈ।

ਰਾਜਾ ਸੁਧਰਮਾ ਦੇ ਬਚਨ ਸੁਣ ਕੇ ਸੰਤਾਂ ਦੀ ਮੰਡਲੀ ਨੇ ਕਿਹਾ ਕਿ ਹੇ ਰਾਜਨ! ਤੇਰੇ ਗ੍ਰਿਹ ਵਿਚ ਸੰਤਾਨ ਹੋ ਜਾਵੇਗੀ, ਕਿਉਂਕਿ ਤੂੰ ਸੰਤਾਂ ਮਹਾਤਮਾਂ ਤੇ ਸੰਗਤ ਦੀ ਬਹੁਤ ਟਹਿਲ ਕੀਤੀ ਹੈਂ, ਐਸੇ ਬਚਨ ਕਹਿ ਕੇ ਸੰਤ ਮਹਾਂਪੁਰਸ਼ ਚਲੇ ਗਏ।

ਸਮਾਂ ਪਾ ਕੇ ਰਾਜਾ ਸੁਧਰਮਾ ਦੇ ਗ੍ਰਿਹ ਵਿਚ ਇਕ ਸੁੰਦਰ ਲੜਕੇ ਨੇ ਜਨਮ ਲਿਆ, ਜਿਸ ਨੂੰ ਦੇਖਦਿਆਂ ਭੁੱਖ ਲਹਿ ਜਾਂਦੀ ਸੀ। ਰਾਜ ਪੁੱਤਰ ਦੇ ਪੈਦਾ ਹੋਣ ਕਰਕੇ ਬੜੀਆਂ ਖ਼ੁਸ਼ੀਆਂ ਮਨਾਈਆਂ ਗਈਆਂ। ਗ਼ਰੀਬਾਂ, ਸੰਤ, ਫ਼ਕੀਰਾਂ ਨੂੰ ਲੋੜਵੰਦ ਪਦਾਰਥ ਵੰਡੇ ਗਏ। ਇਕ ਦਿਨ ਰਾਜਾ ਸੁਧਰਮਾ ਨੂੰ ਮਹਿਲਾਂ ਵਿਚ ਬੈਠਿਆਂ ਸੰਤਾਂ ਮਹਾਤਮਾਂ ਦੇ ਬਚਨ ਯਾਦ ਆ ਗਏ, ਜੋ ਬਚਨ ਸੰਤਾਂ ਨੇ ਆਖੇ ਸਨ ਕਿ ਪੁੱਤਰ ਪੈਦਾ ਹੋਣ ਤੋਂ ਮਾਤਾ ਪਿਤਾ ਮਰ ਜਾਣਗੇ ਤੇ ਰਾਜ ਭਾਗ ਨਸ਼ਟ ਹੋ ਜਾਵੇਗਾ, ਇਸ ਗੱਲ ਨੂੰ ਨਿਸਚੇ ਕਰਨ ਵਾਸਤੇ ਜੋਤਸ਼ੀਆਂ ਨੂੰ ਪੁੱਛਣਾ ਚਾਹੀਦਾ ਹੈ। ਇਸ ਤਰ੍ਹਾਂ ਵੀਚਾਰ ਕੇ ਜੋਤਸ਼ੀਆਂ ਨੂੰ ਬੁਲਾ ਕੇ ਕਹਿਣ ਲੱਗਿਆ ਕਿ ਇਸ ਬੱਚੇ ਦੀ ਲਗਨ ਕੁੰਡਲੀ ਬਣਾ ਕੇ ਦੱਸੋ। ਇਸ ਦੀ ਲਗਨ ਕੁੰਡਲੀ ਵਿਚ ਕੀ ਅਉਗਣ ਤੇ ਕੀ ਗੁਣ ਲਿਖਿਆ ਹੋਇਆ ਹੈ ? ਚੰਗੀ ਤਰ੍ਹਾਂ ਦੇਖ ਕੇ ਸਾਰਾ ਹਾਲ ਦੱਸੋ ਅਤੇ ਇਹ ਵੀ ਦੱਸੋ, ਇਸ ਦਾ ਨਾਂ ਕੀ ਰੱਖਣਾ ਚਾਹੀਦਾ ਹੈ।

ਰਾਜਾ ਸੁਧਰਮਾ ਦੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਜੋਤਸ਼ੀਆਂ ਨੇ ਕਿਹਾ ਹੇ ਰਾਜਨ! ਚੰਦਰਮਾਂ ਦੀ ਨਿਆਈਂ ਇਸ ਬਾਲਕ ਦਾ ਮੁਖੜਾ ਬੜਾ ਸੁੰਦਰ ਤੇ ਖਿੜਾਅ ਵਾਲਾ ਹੈ। ਇਸ ਲਈ ਇਸ ਦਾ ਨਾਮ ਚੰਦ੍ਰਹਾਂਸ ਹੀ ਰੱਖਣਾ ਚਾਹੀਦਾ ਹੈ।

ਪੁਨਾ ਜੋਤਸ਼ੀਆਂ ਨੇ ਚੰਦ੍ਰਹਾਂਸ ਦੀ ਲਗਨ ਕੁੰਡਲੀ ਬਣਾ ਕੇ ਜੋਤਸ਼ ਲਗਾ ਕੇ ਕਿਹਾ ਕਿ ਹੇ ਰਾਜਨ! ਜਿਥੇ ਵੱਡੇ ਭਾਰੀ ਗੁਣ ਹਨ, ਉਥੇ ਨਾਲ ਅਉਗਣ ਵੀ ਬਹੁਤ ਭਾਰੀ ਹਨ। ਗੁਣ ਤਾਂ ਇਹ ਹਨ ਕਿ ਇਹ ਪਰਮੇਸ਼ਰ ਦੀ ਭਗਤੀ ਕਰਨ ਵਾਲਾ ਪਿਆਰਾ ਭਗਤ ਹੋਵੇਗਾ, ਸੰਸਾਰ ਵਿਚ ਬੜਾ ਪ੍ਰਤਾਪੀ ਨਿਆਇਕਾਰੀ, ਪਰਜਾ ਪਾਲਕ ਰਾਜਾ ਹੋਵੇਗਾ।

ਦੂਸਰਾ ਇਸ ਵਿਚ ਅਉਗੁਣ ਇਹ ਹੈ ਕਿ ਇਸ ਦੇ ਪੈਦਾ ਹੋਣ ਨਾਲ ਤੁਹਾਡੇ ਜੀਵਨ ਦਾ ਸਮਾਂ ਥੋੜ੍ਹਾ ਰਹਿ ਗਿਆ ਹੈ ਅਤੇ ਤੁਹਾਡਾ ਰਾਜ ਵੀ ਥੋੜ੍ਹੇ ਸਮੇਂ ਬਾਅਦ ਨਸ਼ਟ ਹੋ ਜਾਵੇਗਾ। ਇਸ ਤਰ੍ਹਾਂ ਦੀ ਲਗਨ ਕੁੰਡਲੀ ਸੁਣ ਕੇ ਰਾਜਾ ਸੁਧਰਮਾ ਨੂੰ ਨਿਸਚਾ ਹੋ ਗਿਆ ਕਿ ਜੋ ਸੰਤਾਂ ਨੇ ਬਚਨ ਕਹੇ ਸਨ, ਉਹ ਠੀਕ ਹਨ, ਸਮਾਂ ਬੀਤਦਿਆਂ ਕੋਈ ਪਤਾ ਨਹੀਂ ਲੱਗਦਾ।

ਥੋੜ੍ਹੇ ਸਮੇਂ ਬਾਅਦ ਕੰਤੂਹਲ ਨਾਮੀ ਰਾਜਾ ਆਪਣੀਆਂ ਫ਼ੌਜਾਂ ਸਮੇਤ 'ਸੁਧਰਮਾ' ਰਾਜੇ ਉੱਤੇ ਚੜ੍ਹਾਈ ਕਰਕੇ ਆ ਗਿਆ। ਸੁਧਰਮਾ ਨੇ ਇੱਧਰੋਂ ਪਰਜਾ ਦੀ ਰੱਖਿਆ ਕਰਨ ਲਈ ਕਾਫ਼ੀ ਫ਼ੌਜਾਂ ਭੇਜੀਆਂ। ਕਈ ਦਿਨ ਬਹੁਤ ਘਮਸਾਨ ਦਾ ਯੁੱਧ ਹੁੰਦਾ ਰਿਹਾ, ਜਿਸ ਵਿਚ ਰਾਜਾ ਸੁਧਰਮਾ ਦੀ ਬਹੁਤ ਸਾਰੀ ਫ਼ੌਜ ਮਾਰੀ ਗਈ। ਬਹੁਤ ਸਾਰੀ ਫ਼ੌਜ ਦੇ ਮਾਰੇ ਜਾਣ 'ਤੇ ਰਾਜਾ ਸੁਧਰਮਾ ਨੇ ਸੋਚਿਆ ਕਿ ਮੇਰਾ ਹੁਣ ਰਾਜ ਮਹਿਲਾਂ ਵਿਚ ਬੈਠਣਾ ਧਰਮ ਨਹੀਂ ਹੈ, ਹੁਣ ਮੈਨੂੰ ਵੀ ਦੁਸ਼ਮਣ ਦੀ ਫ਼ੌਜ ਨਾਲ ਟਾਕਰਾ ਕਰਨ ਲਈ ਜਾਣਾ ਚਾਹੀਦਾ ਹੈ। ਇਹ ਸੋਚ ਕੇ ਰਾਜਾ ਰਾਣੀ ਨੂੰ ਕਹਿਣ ਲੱਗਾ ਕਿ ਫ਼ੌਜ ਕਾਫ਼ੀ ਮਰ ਚੁੱਕੀ ਹੈ, ਹੁਣ ਮੈਨੂੰ ਆਪ ਜਾ ਕੇ ਯੁੱਧ ਕਰਨਾ ਚਾਹੀਦਾ ਹੈ। ਬਾਕੀ ਰਹੀ ਜਿੱਤ ਹਾਰ ਦੀ ਗੱਲ, ਉਹ ਪਰਮੇਸ਼ਰ ਦੇ ਵੱਸ ਹੈ। ਪਤਾ ਨਹੀਂ ਹਾਰ ਹੋਣੀ ਹੈ ਕਿ ਜਿੱਤ ਹੋਣੀ ਹੈ। ਦੂਸਰਾ ਸਰੀਰ ਦਾ ਵੀ ਕੋਈ ਪਤਾ ਨਹੀਂ ਬਚੇਗਾ ਕਿ ਨਹੀਂ। ਇਸ ਲਈ ਰੱਬ ਨਾ ਕਰੇ, ਜੇਕਰ ਮੈਂ ਮਰ ਗਿਆ ਤਾਂ ਇਸ ਬਾਲਕੇ ਦੀ ਚੰਗੀ ਤਰ੍ਹਾਂ ਪਰਵਰਿਸ਼ ਕਰਨੀ, ਕਿਸੇ ਗੱਲੋਂ ਘਾਟ ਨਾ ਰਹਿਣ ਦੇਣੀ। ਰਾਣੀ ਨੂੰ ਇਤਨਾ ਕਹਿ ਕੇ ਰਾਜਾ ਸੁਧਰਮਾ ਬਾਕੀ ਦੀ ਫ਼ੌਜ ਨੂੰ ਨਾਲ ਲੈ ਕੇ ਯੁੱਧ ਭੂਮੀ ਵਿਚ ਆ ਪੁੱਜਾ। ਉਸ ਵਕਤ ਬੜਾ ਘਮਸਾਨ ਦਾ ਯੁੱਧ ਹੋਇਆ ਤੇ ਅਖ਼ੀਰ ਰਾਜਾ ਲੜਦਾ ਲੜਦਾ ਮਰ ਗਿਆ।

ਇੱਧਰ ਜਿਸ ਵਕਤ ਰਾਜਾ ਸੁਧਰਮਾ ਦੀ ਰਾਣੀ ਨੂੰ ਪਤਾ ਲੱਗਿਆ ਕਿ ਮੇਰਾ ਪਤੀ ਮਰ ਗਿਆ ਹੈ, ਉਸ ਨੇ ਬਹੁਤ ਰੋਣਾ ਕੀਤਾ ਅਤੇ ਸੋਚਣ ਲੱਗੀ ਕਿ ਹੁਣ ਮੇਰਾ ਜਗਤ ਵਿਚ ਰਹਿਣਾ ਬੇਅਰਥ ਹੈ। ਜੇ ਮੈਂ ਦੁਸ਼ਮਣਾਂ ਦੇ ਹੱਥ ਆ ਗਈ ਤਾਂ ਕਿਤੇ ਮੇਰਾ ਪਤੀਬ੍ਰਤਾ ਧਰਮ ਨਾ ਚਲਿਆ ਜਾਵੇ। ਰਾਜੇ ਦੇ ਪਿੱਛੋਂ ਪਤਾ ਨਹੀਂ ਕਿਹੜੀ ਕਿਹੜੀ ਔਕੜ ਦਾ ਮੂੰਹ ਤੱਕਣਾ ਪਵੇਗਾ, ਇਹ ਵੀਚਾਰ ਦੇ ਕੇ ਆਪਣਾ ਪੁੱਤਰ ਚੰਦ੍ਰਹਾਂਸ ਤੇ ਕੁਝ ਧਨ ਇਕ ਗੋਲੀ ਨੂੰ ਦੇ ਦਿੱਤਾ ਤੇ ਕਹਿਣ ਲੱਗੀ ਕਿ ਤੂੰ ਇਸ ਦੀ ਸਾਂਭ-ਸੰਭਾਲ ਕਰਨੀ ਹੈ, ਅੱਗੇ ਜੋ ਪਰਮੇਸ਼ਰ ਨੂੰ ਭਾਇਆ ਉਹ ਹੋ ਜਾਵੇਗਾ, ਗੋੱਲੀ ਨੂੰ ਇਹ ਕਹਿ ਕੇ ਰਾਣੀ ਆਪ ਹੀ ਆਪਣੇ ਪੇਟ ਵਿਚ ਕਟਾਰੀ ਮਾਰ ਕੇ ਮਰ ਗਈ (ਦੂਸਰਾ ਇਹ ਵੀ ਮੰਨਿਆ ਜਾਂਦਾ ਹੈ ਕਿ ਰਾਣੀ ਰਾਜੇ ਦੇ ਨਾਲ ਸਤੀ ਹੋ ਗਈ ਸੀ) ਗੋੱਲੀ ਬੱਚੇ ਨੂੰ ਮਹਿਲਾਂ ਵਿੱਚੋਂ ਆਪਣੇ ਘਰ ਲੈ ਗਈ, ਇਕ ਦਿਨ ਗੋੱਲੀ ਨੇ ਆਪਣੇ ਘਰ ਬੈਠੀ ਨੇ ਸੋਚਿਆ ਕਿ ਹੁਣ ਇਹ ਰਾਜ-ਭਾਗ ਰਾਜੇ ਕੰਤੂਹਲ ਦਾ ਹੋ ਚੁੱਕਿਆ ਹੈ, ਹੋ ਸਕਦਾ ਹੈ ਕਿ ਉਹ ਆਪਣੇ ਵੈਰੀ ਦਾ ਪੁੱਤਰ ਜਾਣ ਕੇ ਕਿਤੇ ਪਤਾ ਲੱਗਣ ਤੋਂ ਮਾਰ ਹੀ ਨਾ ਦੇਵੇ, ਇਸ ਲਈ ਇਥੇ ਰਹਿਣਾ ਹੁਣ ਠੀਕ ਨਹੀਂ ਹੈ। ਇਨ੍ਹਾਂ ਵੀਚਾਰਾਂ ਦੇ ਹੋਣ ਕਰਕੇ ਉਹ ਦਾਸੀ ਚੰਦ੍ਰਹਾਂਸ ਨੂੰ ਨਾਲ ਲੈ ਕੇ ਤੇ ਰਾਣੀ ਦਾ ਦਿੱਤਾ ਹੋਇਆ ਸਾਰਾ ਧਨ ਲੁਕਵੀਂ ਥਾਂ ਬੰਨ੍ਹ ਕੇ ਉਸ ਦੇਸ਼ ਵਿੱਚੋਂ ਨਿਕਲਣ ਲਈ ਰਾਤੋ ਰਾਤ ਪਰਮੇਸ਼ਰ ਦਾ ਆਸਰਾ ਗ੍ਰਹਿਣ ਕਰਦੀ ਨਿਕਲ ਤੁਰੀ। ਚਾਰ ਪੰਜ ਦਿਨਾਂ ਬਾਅਦ ਜਦ ਕਿਸੇ ਹੋਰ ਨਗਰ ਵਿਚ ਪਹੁੰਚੀ ਤਾਂ ਕਿਸੇ ਨੂੰ ਪੁੱਛਿਆ

ਕਿ ਇਹ ਕਿਸ ਰਾਜੇ ਦਾ ਨਗਰ ਹੈ ? ਤਾਂ ਕਿਸੇ ਨੇ ਕਿਹਾ ਕਿ ਇਹ ਕੰਤੂਹਲ ਰਾਜੇ ਦਾ ਹੈ ਤਾਂ ਦਾਸੀ ਨੇ ਸੋਚਿਆ ਕਿ ਇਥੇ ਰਹਿਣਾ ਤਾਂ ਉਥੇ ਨਾਲੋਂ ਵੀ ਖ਼ਤਰਨਾਕ ਹੈ, ਇਸ ਲਈ ਇਥੇ ਰਹਿਣਾ ਠੀਕ ਨਹੀਂ ਹੈ। ਉਸ ਵੇਲੇ ਉਥੋਂ ਕਿਸੇ ਹੋਰ ਪਾਸੇ ਵੱਲ ਨੂੰ ਚੱਲ ਪਈ। ਤੁਰਦੀ ਤੁਰਦੀ ਧ੍ਰਿਸਟਬੁੱਧੀ ਨਾਮੇ ਰਾਜੇ ਦੇ ਦੇਸ਼ ਵਿਚ ਜਾ ਪਹੁੰਚੀ। ਜੋ ਰਾਜੇ ਕਤੂੰਹਲ ਕੋਲ ਟੈਕਸ ਭਰਿਆ ਕਰਦਾ ਸੀ। ਚੰਦ੍ਰਹਾਂਸ ਦੀ ਰੱਖਿਆ ਲਈ ਆਪਣੇ ਸੁਖ ਦਾ ਨਾ ਖ਼ਿਆਲ ਕਰਦਿਆਂ ਸ਼ਹਿਰ ਵਿਚ ਨਹੀਂ, ਸਗੋਂ ਬਾਹਰ ਜੰਗਲ ਵਿਚ ਜਿਥੇ ਬੜੇ ਬੀਤਰਾਗ ਸੰਤ ਜਨ ਰਿਹਾ ਕਰਦੇ ਸਨ, ਉਥੇ ਆ ਕੇ ਸੰਤਾਂ ਕੋਲ ਰੋ ਰੋ ਕੇ ਆਪਣੀ ਸਾਰੀ ਵਾਰਤਾ ਕਹਿ ਸੁਣਾਈ ਅਤੇ ਉਥੇ ਹੀ ਰਹਿਣ ਦਾ ਸੰਕਲਪ ਬਣਾ ਕੇ ਬੇਨਤੀ ਕੀਤੀ ਕਿ ਹੇ ਸੰਤ ਜਨੋਂ ! ਆਪ ਪਰਮੇਸ਼ਰ ਦੇ ਪਿਆਰੇ ਹੋ ! ਮੇਹਰ ਕਰਕੇ ਆਪ ਜੀ ਮੈਨੂੰ ਇਥੇ ਆਪਣੀ ਸ਼ਰਨ ਵਿਚ ਰਹਿਣ ਲਈ ਆਗਿਆ ਦੇਣਾ ਕਰੋ।

ਉਸ ਦੀ ਦੁਖਦਾਇਕ ਅਵਸਥਾ ਵੇਖ ਕੇ ਕ੍ਰਿਪਾਲੂ ਸੰਤਾਂ ਨੇ ਉਸ ਨੂੰ ਕੋਲ ਰਹਿਣ ਦੀ ਆਗਿਆ ਦੇ ਦਿੱਤੀ। ਸੰਤਾਂ ਦੀ ਆਗਿਆ ਲੈ ਕੇ ਦਾਸੀ ਕੋਲ ਰਹਿਣ ਲੱਗੀ ਅਤੇ ਤਨੋਂ ਮਨੋਂ ਸੰਤਾਂ ਦੀ ਸੇਵਾ ਕਰਦੀ ਰਹੀ ਅਤੇ ਉੱਦਮ ਕਰਕੇ ਆਪਣੇ ਰਹਿਣ ਲਈ ਇਕ ਵੱਖਰੀ ਝੌਂਪੜੀ ਪਾ ਲਈ।

ਇਸੇ ਪ੍ਰਕਾਰ ਸੰਤਾਂ ਦੀ ਸੇਵਾ ਕਰਦਿਆਂ ਕੁਝ ਕੁ ਸਮਾਂ ਬਤੀਤ ਹੋ ਗਿਆ ਅਤੇ ਥੋੜ੍ਹੇ ਸਮੇਂ ਬਾਅਦ ਦਾਸੀ ਦੀ ਉਮਰ ਪੂਰੀ ਹੋਣ ਤੋਂ ਦਾਸੀ ਮਰ ਗਈ ਤੇ ਚੰਦ੍ਰਹਾਂਸ ਦੀ ਸਾਰੀ ਪਰਵਰਿਸ਼ ਆਪ ਹੀ ਸੰਤ ਮਹਾਤਮਾਂ ਕਰਨ ਲੱਗ ਪਏ। ਪੂਰਬਲੇ ਸ੍ਰੇਸ਼ਟ ਕਰਮਾਂ ਤੇ ਮਹਾਤਮਾਂ ਜਨਾਂ ਦੀ ਸੰਗਤ ਦੇ ਪ੍ਰਤਾਪ ਕਰਕੇ ਚੰਦ੍ਰਹਾਂਸ ਛੋਟੀ ਉਮਰ ਵਿਚ ਹੀ ਸੰਤਾਂ ਮਹਾਤਮਾਂ ਦੀ ਰੀਸ ਕਰਨ ਲੱਗ ਪਿਆ ਸੀ, ਭਾਵ ਸੰਤਾਂ ਦੀ ਤਰ੍ਹਾਂ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਪਾਣ ਕਰਕੇ ਸੰਤਾਂ ਦੀ ਤਰ੍ਹਾਂ ਅੱਖਾਂ ਬੰਦ ਕਰਕੇ ਬੈਠਣ ਲੱਗ ਪਿਆ ਸੀ। ਇਕ ਦਿਨ ਸੰਤਾਂ ਨੇ ਚੰਦ੍ਰਹਾਂਸ ਦੀ ਇਹ ਲਗਨ ਵੇਖ ਕੇ ਕਿਹਾ ਕਿ ਹੇ ਪੁੱਤਰ ! ਇਸ ਤਰ੍ਹਾਂ ਅੱਖਾਂ ਬੰਦ ਕਰਕੇ ਨਾ ਬੈਠਿਆ ਕਰ, ਪਰਮੇਸ਼ਰ ਦਾ ਨਾਮ ਜਪਿਆ ਕਰ। ਸੰਤਾਂ ਦੇ ਕਹਿਣ ਉੱਤੇ ਚੰਦ੍ਰਹਾਂਸ ਸਿਮਰਨ ਕਰਨ ਲੱਗ ਪਿਆ। ਇਸ ਪ੍ਰਕਾਰ ਸੰਤਾਂ ਦੇ ਕੋਲ ਰਹਿੰਦਿਆਂ ਭਜਨ ਸਿਮਰਨ ਵਿਚ ਚੰਦ੍ਰਹਾਂਸ ਦੇ ਚੰਗੇ ਦਿਨ ਬਤੀਤ ਹੁੰਦੇ ਗਏ। ਜਿਥੇ ਕਿਤੇ ਸੰਤ ਮੰਡਲੀ ਭੋਜਨ ਛਕਣ ਜਾਂਦੀ, ਨਾਲ ਹੀ ਚੰਦ੍ਰਹਾਂਸ ਜਾਂਦਾ ਸੀ।

ਇਕ ਦਿਨ ਉਸ ਦੇਸ਼ ਦੇ ਰਾਜੇ ਧ੍ਰਿਸ਼ਟਬੁੱਧੀ ਨੇ ਬ੍ਰਹਮ ਭੋਜ ਕੀਤਾ। ਬੜੇ ਜੋਤਸ਼ੀ, ਪੰਡਿਤ ਸਾਧੂ ਮਹਾਤਮਾਂ, ਵੈਰਾਗੀ, ਤਿਆਗੀ ਸਭਨਾਂ ਨੂੰ ਬ੍ਰਹਮ ਭੋਜ 'ਤੇ ਆਉਣ ਲਈ ਬੁਲਾਇਆ। ਉਸ ਮੌਕੇ ਉਨ੍ਹਾਂ ਮਹਾਤਮਾਂ ਨਾਲ ਚੰਦ੍ਰਹਾਂਸ ਵੀ ਗਿਆ, ਤਦੋਂ ਉਹ ਲਗਪਗ ਪੰਜ ਸਾਲਾਂ ਦਾ ਸੀ। ਪਰ ਮਹਾਤਮਾਂ ਜਨਾਂ ਦੀ ਮੇਹਰ ਕਰਕੇ ਉਸ ਦੀ ਲਗਨ ਐਸੀ ਹੋ ਗਈ, ਜੋ ਕਿ ਪੂਰਨ ਸੰਤਾਂ ਦੀ ਤਰ੍ਹਾਂ ਪੰਗਤ ਵਿਚ ਬੈਠਾ ਹੀ ਨਾਮ ਸਿਮਰਨ ਕਰੀ ਜਾਂਦਾ ਸੀ।

ਜਿਥੇ ਆਪਣੀ ਸੰਤ ਮੰਡਲੀ ਨਾਲ ਚੰਦ੍ਰਹਾਂਸ ਬੈਠਾ ਸੀ, ਉਥੇ ਇਸ ਦੇ ਸਾਹਮਣੇ ਚਾਰ ਪੰਜ ਵਿਦਵਾਨ ਬੈਠੇ ਆਪਸ ਵਿਚ ਵੀਚਾਰਾਂ ਕਰ ਰਹੇ ਸਨ, ਵੀਚਾਰਾਂ ਕਰਦਿਆਂ ਕਰਦਿਆਂ ਇਕ ਤ੍ਰੈਕਾਲ ਦਰਸ਼ੀ ਮਹਾਤਮਾ ਦੀ ਦ੍ਰਿਸ਼ਟੀ ਚੰਦ੍ਰਹਾਂਸ ਉੱਤੇ ਪੈ ਗਈ, ਉਸ ਦੇ ਮੱਥੇ ਦੇ ਲੇਖ ਪੜ੍ਹ ਕੇ ਉਹ ਮਹਾਤਮਾ ਜੀ ਹੱਸ ਪਏ, ਜਦ ਤ੍ਰੈਕਾਲ ਦਰਸ਼ੀ ਮਹਾਤਮਾ ਹੱਸ ਪਏ ਤਾਂ ਰਾਜੇ ਧ੍ਰਿਸਟਬੁੱਧੀ ਨੂੰ ਮਹਾਤਮਾਂ ਦੇ ਹੱਸਣ 'ਤੇ ਬੜੀ ਹੈਰਾਨਗੀ ਹੋਈ, ਜੋ ਨਾਲ ਦੀ ਪੰਗਤ ਵਿਚ ਭੋਜਨ ਵਰਤਾ ਰਿਹਾ ਸੀ। ਜਦ ਸਾਰਿਆਂ ਨੇ ਭੋਜਨ ਛਕ ਲਿਆ, ਤਦ ਰਾਜੇ ਧ੍ਰਿਸਟਬੁੱਧੀ ਨੇ ਹੱਸਣ ਦਾ ਕਾਰਨ ਪੁੱਛਦਿਆਂ ਕਿਹਾ ਕਿ ਕੀ ਭੋਜਨ ਵਰਤਾਉਣ ਜਾਂ ਤਿਆਰ ਕਰਨ ਵਿਚ ਕੋਈ ਊਣਤਾਈ ਰਹਿ ਗਈ ਹੈ ? ਮਹਾਤਮਾਂ ਜਨ ਕਹਿਣ ਲੱਗੇ ਕਿ ਹੇ ਰਾਜਨ ! ਆਪ ਜੀ ਨੇ ਬਹੁਤ ਚੰਗਾ ਭੋਜਨ ਤਿਆਰ ਕਰਵਾ ਕੇ ਵਰਤਾਇਆ ਹੈ। ਜਦ ਰਾਜੇ ਨੇ ਦੁਬਾਰਾ ਪੁੱਛਿਆ ਤਾਂ ਮਹਾਤਮਾਂ ਨੇ ਕਿਹਾ ਰਾਜਨ ਅਸੀਂ ਸੁਤੇ-ਸਿੱਧ ਹੀ ਹੱਸ ਪਏ ਹਾਂ। ਰਾਜਾ ਕਹਿਣ ਲੱਗਾ ਕਿ ਸੰਤਾਂ ਦਾ ਹੱਸਣਾ ਸੁਤੇ ਨਹੀਂ ਹੁੰਦਾ, ਕਿਸੇ ਕਾਰਨ ਹੀ ਹੁੰਦਾ ਹੈ, ਜਦ ਰਾਜੇ ਧ੍ਰਿਸਟਬੁੱਧੀ ਨੇ ਬਹੁਤੀ ਜ਼ਿੱਦ ਕੀਤੀ ਤਾਂ ਮਹਾਤਮਾਂ ਜਨ ਕਹਿਣ ਲੱਗੇ ਕਿ

ਅਸੀਂ ਉਸ ਬਾਲਕ ਦੀ ਕਿਸਮਤ ਪੜ੍ਹ ਕੇ ਹੱਸੇ ਹਾਂ ਕਿ ਬਿਧਾਤਾ ਨੇ ਕੈਸਾ ਸੰਜੋਗ ਬਣਾਇਆ ਹੈ। ਫ਼ਕੀਰਾਂ ਦਾ ਲੜਕਾ ਕਿਥੇ ਤੇ ਰਾਜੇ ਦੀ ਰਾਜ ਪੁੱਤਰੀ ਕਿਥੇ ? ਉਸ ਦੀ ਕਿਸਮਤ ਵਿਚ ਇਹ ਲਿਖਿਆ ਹੋਇਆ ਹੈ ਕਿ ਇਸ ਨੇ ਤੇਰਾ ਜਵਾਈ ਬਣਨਾ ਹੈ।

ਇਹ ਗੱਲ ਸੁਣ ਕੇ ਰਾਜਾ ਧ੍ਰਿਸਟਬੁੱਧੀ ਨੇ ਉਸ ਵਕਤ ਤਾਂ ਗੱਲ ਸੁਣੀ-ਅਣਸੁਣੀ ਕਰ ਦਿੱਤੀ। ਪਰ ਰਾਜ ਮਹਿਲਾਂ ਵਿਚ ਪੁੱਜਣ 'ਤੇ ਬਹੁਤ ਚਿੰਤਾ ਹੋਈ। ਕਈ ਤਰ੍ਹਾਂ ਦੇ ਭੈੜੇ ਖ਼ਿਆਲ ਆਉਣ ਲੱਗ ਪਏ, ਸੋਚਣ ਲੱਗਾ ਕਿ ਜੇਕਰ ਮੇਰੀ ਸਪੁੱਤਰੀ ਦਾ ਉਸ ਫ਼ਕੀਰਾਂ ਦੇ ਲੜਕੇ ਨਾਲ ਵਿਆਹ ਹੋ ਗਿਆ ਤਾਂ ਮੇਰੀ ਇੱਜ਼ਤ ਮਿੱਟੀ ਵਿਚ ਰੁਲ ਜਾਵੇਗੀ। ਬਰਾਦਰੀ ਤੇ ਹੋਰ ਦੇਸ਼ਾਂ ਦੇ ਰਾਜੇ ਕੀ ਕਹਿਣਗੇ ਕਿ ਤੈਨੂੰ ਕੋਈ ਰਾਜ ਲੜਕਾ ਨਹੀਂ ਲੱਭਿਆ, ਜੋ ਫ਼ਕੀਰਾਂ ਨੂੰ ਆਪਣੀ ਲੜਕੀ ਵਿਆਹ ਦਿੱਤੀ ਹੈ। ਕਈ ਦਿਨ ਇਨ੍ਹਾਂ ਹੀ ਵੀਚਾਰਾਂ ਵਿਚ ਖਚਿਤ ਰਿਹਾ। ਫੇਰ ਕੁਝ ਦਿਨਾਂ ਪਿੱਛੋਂ ਇਸ ਦਾ ਵਜ਼ੀਰ ਕਬੁੱਧੀ ਬਾਹਰੋਂ ਕੰਮ ਪੂਰਾ ਕਰਕੇ ਆ ਗਿਆ। ਰਾਜੇ ਨੂੰ ਚਿੰਤਾਤੁਰ ਦੇਖ ਕੇ ਪੁੱਛਣ ਲੱਗਿਆ ਕਿ ਹੇ ਰਾਜਨ ! ਕੀ ਗੱਲ ਹੋਈ ਹੈ, ਜੋ ਆਪ ਇਤਨੀ ਚਿੰਤਾ ਵਿਚ ਹੋ, ਕਿਸੇ ਨੇ ਹਮਲਾ ਤਾਂ ਨਹੀਂ ਕਰ ਦਿੱਤਾ ? ਰਾਜੇ ਨੇ ਸਾਰੀ ਵਾਰਤਾ ਆਪਣੇ ਕਬੁੱਧੀ ਨਾਮੇ ਵਜ਼ੀਰ ਨੂੰ ਦੱਸੀ। ਰਾਜੇ ਧ੍ਰਿਸਟਬੁੱਧੀ ਤੋਂ ਇਸ ਤਰ੍ਹਾਂ ਦੇ ਵਾਕ ਸੁਣ ਕੇ ਕਬੁੱਧੀ ਨੇ ਕਿਹਾ ਇਹ ਵੀ ਕੋਈ ਵੱਡੀ ਗੱਲ ਹੈ। ਹੁਣੇ ਜਲਾਦਾਂ ਨੂੰ ਬੁਲਾ ਕੇ ਉਨ੍ਹਾਂ ਨੂੰ ਲਾਲਚ ਦੇ ਕੇ ਉਸ ਲੜਕੇ ਨੂੰ ਮਰਵਾ ਦਿੰਦੇ ਹਾਂ, ਆਪੇ ਸਿਰੋਂ ਬਲਾ ਟਲ ਜਾਵੇਗੀ। ਰਾਜੇ ਨੇ ਕਿਹਾ ਕਿ ਠੀਕ ਹੈ।

ਇਉਂ ਵਜ਼ੀਰ ਤੇ ਰਾਜੇ ਦੀ ਪੱਕੀ ਸਲਾਹ ਹੋ ਜਾਣ 'ਤੇ ਜਲਾਦਾਂ ਨੂੰ ਬੁਲਾ ਕੇ ਕਿਹਾ ਕਿ ਫ਼ਲਾਣੇ ਬਨ ਵਿਚ ਇਕ ਫ਼ਕੀਰਾਂ ਕੋਲ ਲੜਕਾ ਹੈ, ਉਸ ਨੂੰ ਜ਼ਰੂਰ ਮਾਰਨਾ ਹੈ। ਜੇ ਤੁਸੀਂ ਹੁਕਮ ਦੀ ਪਾਲਣਾ ਕਰੋਗੇ ਤਾਂ ਬਹੁਤ ਸਾਰਾ ਇਨਾਮ ਦਿੱਤਾ ਜਾਵੇਗਾ। ਜਲਾਦ ਰਾਜੇ ਦੇ ਹੁਕਮ ਨਾਲ ਚੰਦ੍ਰਹਾਂਸ ਨੂੰ ਕਤਲ ਕਰਨ ਵਾਸਤੇ ਫ਼ਕੀਰਾਂ ਦੇ ਨਿਵਾਸ ਸਥਾਨ ਵੱਲ ਨੂੰ ਤੁਰ ਪਏ। ਚੰਦ੍ਰਹਾਂਸ ਸੰਗਤ ਤੋਂ ਬਾਹਰ ਇਕਾਂਤ ਵਿਚ ਬੈਠਾ ਭਜਨ ਕਰ ਰਿਹਾ ਸੀ, ਉਥੋਂ ਇਸਨੂੰ ਜਲਾਦ ਪਕੜ ਕੇ ਰਾਜੇ ਕੋਲ ਲੈ ਗਏ ਅਤੇ ਰਾਜੇ ਨੇ ਕਿਹਾ ਕਿ, ਹਾਂ ਇਹੋ ਲੜਕਾ ਹੈ, ਇਸ ਨੂੰ ਜਲਦੀ ਸੰਘਣੇ ਬਨ ਵਿਚ ਲਿਜਾ ਕੇ ਕਤਲ ਕਰ ਦੇਵੋ ਅਤੇ ਇਸ ਦੇ ਮਾਰਨ ਤੋਂ ਬਾਅਦ ਮੈਨੂੰ ਇਸ ਦੇ ਸਰੀਰ ਦੀ ਕੋਈ ਨਿਸ਼ਾਨੀ ਦਿਖਾ ਕੇ ਆਪਣੀ ਇਨਾਮ ਦੀ ਰਕਮ ਲੈ ਲੈਣੀ।

ਰਾਜੇ ਦੇ ਕਹੇ ਅਨੁਸਾਰ ਜਲਾਦ ਚੰਦ੍ਰਹਾਂਸ ਨੂੰ ਪਕੜ ਕੇ ਦਰੱਖ਼ਤਾਂ ਝਾੜੀਆਂ ਵਿੱਚੋਂ ਲੰਘਦੇ ਹੋਏ ਸੰਘਣੇ ਜੰਗਲ ਵਿਚ ਜਾ ਪਹੁੰਚੇ। ਪਰ ਚੰਦ੍ਰਹਾਂਸ ਰੰਚਕ ਮਾਤ੍ਰ ਵੀ ਨਾ ਡਰਿਆ, ਉਸੇ ਤਰ੍ਹਾਂ ਹੀ ਨਾਮ ਜਪਦਾ, ਉਨ੍ਹਾਂ ਦੇ ਨਾਲ ਤੁਰੀ ਜਾਂਦਾ ਹੈ। ਜਿਸ ਵਕਤ ਸੰਘਣੇ ਜੰਗਲ ਵਿਚ ਲਿਜਾ ਕੇ ਜਲਾਦਾਂ ਨੇ ਖੜਾ ਕਰ ਲਿਆ ਤਾਂ ਚੰਦ੍ਰਹਾਂਸ ਦੇ ਚਿਹਰੇ ਵੱਲ ਦੇਖ ਕੇ ਸੋਚਦੇ ਹਨ ਕਿ ਕਿਤਨਾ ਸੁੰਦਰ ਲੜਕਾ ਹੈ, ਇਸਨੂੰ ਮਾਰਨਾ ਨਹੀਂ ਚਾਹੀਦਾ। ਪਰੰਤੂ ਕੁਝ ਸਮੇਂ ਤੋਂ ਬਾਅਦ ਰਾਜੇ ਵੱਲੋਂ ਦਿੱਤੇ ਗਏ ਲਾਲਚ ਦੇ ਦਬਾ ਹੇਠ ਆ ਗਏ ਤੇ ਇਕਦਮ ਖ਼ਿਆਲ ਬਦਲ ਗਏ। ਸੋਚਣ ਲੱਗੇ ਰਾਜੇ ਪਾਸੋਂ ਕੁਝ ਰੁਪਿਆ ਲੈ ਚੁੱਕੇ ਹਾਂ ਤੇ ਕੁਝ ਲੈਣਾ ਹੈ, ਉਸਨੂੰ ਹਲਾਲ ਕਰਨਾ ਚਾਹੀਦਾ ਹੈ, ਜੇ ਇਸ ਲੜਕੇ ਨੂੰ ਨਹੀਂ ਮਾਰਦੇ ਤਾਂ ਨਮਕ ਹਰਾਮੀ ਬਣਦੇ ਹਾਂ, ਨਾਲੇ ਬਚਨ ਵੀ ਕਰ ਆਏ ਹਾਂ, ਉਸਨੂੰ ਵੀ ਪਾਲਣਾ ਯੋਗ ਹੈ।

ਇਸ ਤਰ੍ਹਾਂ ਦੀ ਸਲਾਹ ਕਰਕੇ ਮਾਰਨ ਨੂੰ ਤਿਆਰ ਹੋ ਗਏ। ਤਲਵਾਰਾਂ ਨੂੰ ਮਿਆਨਾਂ ਤੋਂ ਬਾਹਰ ਕੱਢ ਕੇ ਕ੍ਰੋਧਿਤ ਹੋਏ ਹੋਏ ਅੱਗੇ ਵਧੇ ਤੇ ਕਿਹਾ ਕਿ ਹੇ ਬਾਲਕ ! ਤਿਆਰ ਹੋ ਜਾ, ਤੇਰਾ ਕਾਲ ਨੇੜੇ ਆ ਗਿਆ ਹੈ, ਜੇ ਕੋਈ ਸਹਾਇਕ ਹੈ ਤਾਂ ਸੱਦ ਲੈ। ਭੈਦਾਇਕ ਗੱਲਾਂ ਸੁਣ ਕੇ ਵੀ ਚੰਦ੍ਰਹਾਂਸ ਡਰਿਆ ਨਹੀਂ ਤੇ ਕਿਹਾ ਮੇਰੇ ਰਾਖੇ ਮਾਤਾ ਪਿਤਾ ਰੂਪ ਸੰਤ ਹਨ, ਉਨ੍ਹਾਂ ਨੂੰ ਤਾਂ ਪਤਾ ਹੀ ਨਹੀਂ। ਦੂਸਰਾ ਮੇਰਾ ਸਹਾਇਕ ਇਕ ਪਰਮੇਸ਼ਰ ਹੈ।

ਮਾਰਨ ਤੋਂ ਪਹਿਲਾਂ ਮੈਨੂੰ ਇਸ਼ਨਾਨ ਕਰਕੇ ਉਸਨੂੰ ਯਾਦ ਕਰ ਲੈਣ ਦਿਓ। ਫੇਰ ਜਿਸ ਵੇਲੇ ਮੈਂ ਇਸ਼ਾਰਾ ਕਰਾਂਗਾ, ਤੁਸੀਂ ਮੈਨੂੰ ਮਾਰ ਦੇਣਾ।

ਇਹ ਗੱਲ ਸੁਣ ਕੇ ਜਲਾਦ ਮੰਨ ਗਏ। ਥੋੜ੍ਹੀ ਦੂਰ ਇਕ ਛੋਟੀ ਜਿਹੀ ਛੱਪੜੀ ਸੀ। ਜਿਸ ਵਿਚ ਮੀਂਹ ਦਾ ਉੱਜਲ ਪਾਣੀ ਖੜਾ ਸੀ। ਉਸ ਵਿਚ ਚੰਦ੍ਰਹਾਂਸ ਇਸ਼ਨਾਨ ਕਰਕੇ ਚੌਕੜਾ ਮਾਰ ਕੇ ਬੈਠ ਗਿਆ ਤੇ ਪ੍ਰਭੂ ਦਾ ਨਾਮ ਜਪਣ ਲੱਗ ਪਿਆ। ਚੰਦ੍ਰਹਾਂਸ ਦੀ ਅਜਿਹੀ ਕਰਤੱਬਤਾ ਨੂੰ ਵੇਖ ਕੇ ਜਲਾਦ ਹੈਰਾਨ ਰਹਿ ਗਏ ਅਤੇ ਜਲਾਦਾਂ ਦੀਆਂ ਖੋਟੀਆਂ ਵੀਚਾਰਾਂ ਇਕਦਮ ਬਦਲ ਗਈਆਂ। ਸੋਚਦੇ ਹਨ ਜੇ ਇਸ ਨੂੰ ਮਾਰ ਦਿੱਤਾ ਤਾਂ ਅਜਿਹਾ ਭਾਰੀ ਪਾਪ ਸਾਡੇ ਸਿਰ ਹੋ ਜਾਵੇਗਾ, ਜਿਸ ਕਰਕੇ ਕੁੰਭੀ ਨਰਕ ਵਿਚ ਵੀ ਥਾਂ ਨਹੀਂ ਮਿਲੇਗੀ। ਇਹ ਤਾਂ ਪਰਮੇਸ਼ਰ ਦਾ ਪੂਰਨ ਭਗਤ ਹੈ, ਇਸ ਨੂੰ ਮਾਰਨਾ ਨਹੀਂ ਚਾਹੀਦਾ, ਨਾਲੇ ਰਾਜੇ ਤੋਂ ਲਏ ਪੈਸੈ ਹਰਾਮ ਵੀ ਨਹੀਂ ਕਰਨੇ, ਇਸ ਲਈ ਸਾਨੂੰ ਇਹ ਗੱਲ ਕਰਨੀ ਚਾਹੀਦੀ ਹੈ ਕਿ ਇਸ ਦਾ ਕੋਈ ਇਕ ਅੱਧਾ ਅੰਗ ਕੱਟ ਕੇ ਰਾਜੇ ਨੂੰ ਦਿਖਾ ਦੇਈਏ ਤੇ ਇਸ ਨੂੰ ਇਥੇ ਹੀ ਛੱਡ ਜਾਈਏ। ਇਹ ਵੀਚਾਰ ਕਰਕੇ ਅੰਗ ਕੱਟਣ ਲਈ ਇਕ ਨੇ ਕਦਮ ਅਗਾਂਹ ਵਧਾਇਆ ਤਾਂ ਉਸ ਨੇ ਦੇਖਿਆ ਕਿ ਖੱਬੇ ਹੱਥ ਦੀਆਂ ਛੇ ਉਂਗਲਾਂ ਹਨ, ਜਲਾਦ ਨੇ ਦੇਖ ਕੇ ਉਸ ਨੂੰ ਹੀ ਕੱਟ ਲਿਆ। ਬਸ ਇਤਨੇ ਵਿਚ ਚੰਦ੍ਰਹਾਂਸ ਦੇ ਕਰਮਾਂ ਨੂੰ ਚਾਰ ਚੰਨ ਲੱਗ ਗਏ, ਕਿਉਂਕਿ ਉਹ ਛੇਵੀਂ ਉਂਗਲ ਹੀ ਵਿਘਨਕਾਰੀ ਸੀ, ਜਿਸ ਕਰਕੇ ਇਤਨੀਆਂ ਮੁਸੀਬਤਾਂ ਸਹਾਰਨੀਆਂ ਪਈਆਂ। ਜਲਾਦ ਤਾਂ ਨਿਸ਼ਾਨੀ ਵਜੋਂ ਉਂਗਲ ਲੈ ਕੇ ਚਲੇ ਗਏ ਅਤੇ ਜਾ ਕੇ ਰਾਜੇ ਨੂੰ ਉਹ ਉਂਗਲ ਨਿਸ਼ਾਨੀ ਵਜੋਂ ਵਿਖਾ ਦਿੱਤੀ ਕਿ ਅਸੀਂ ਉਸ ਲੜਕੇ ਨੂੰ ਮਾਰ ਆਏ ਹਾਂ ਤੇ ਚੰਦ੍ਰਹਾਂਸ ਉਸੇ ਬਨ ਵਿਚ ਛੱਪੜੀ ਦੇ ਕਿਨਾਰੇ ਰਹਿਣ ਲੱਗ ਪਿਆ। ਉਥੇ ਹੀ ਕੱਖਾਂ ਕਾਨਿਆਂ ਨੂੰ ਇਕੱਠਿਆਂ ਕਰਕੇ ਇਕ ਛੋਟੀ ਜਿਹੀ ਝੌਂਪੜੀ ਪਾ ਲਈ। ਪਰਮੇਸ਼ਰ ਦੀ ਮੇਹਰ ਤੇ ਸਿਮਰਨ ਦੇ ਪ੍ਰਤਾਪ ਕਰਕੇ ਜੰਗਲ ਦੇ ਜਾਨਵਰ ਚੰਦ੍ਰਹਾਂਸ ਦੀ ਸੇਵਾ ਕਰਨ ਲੱਗ ਪਏ, ਚੰਗੇ ਫਲ ਫੁੱਲ ਆਦਿਕ ਲਿਆ ਕੇ ਚੰਦ੍ਰਹਾਂਸ ਨੂੰ ਖਾਣ ਲਈ ਦੇ ਦਿਆ ਕਰਨ।

ਜਿਸ ਦੇਸ਼ ਵਿਚ ਚੰਦ੍ਰਹਾਂਸ ਰਹਿ ਰਿਹਾ ਸੀ, ਇਸ ਧਰਤੀ ਦਾ ਮਾਲਕ ਰਾਜਾ ਕੁਲਿੰਦ ਸੀ। ਇਸ ਕੁਲਿੰਦ ਰਾਜੇ ਨੂੰ ਧ੍ਰਿਸਟਬੁੱਧੀ ਨੇ ਹੀ ਵੀਹ ਪਿੰਡ ਦੇ ਕੇ ਆਪਣੇ ਤੋਂ ਛੋਟਾ ਰਾਜਾ ਥਾਪਿਆ ਹੋਇਆ ਸੀ। ਜਿਸ ’ਤੇ ਰਾਜਾ ਕੁਲਿੰਦ, ਧ੍ਰਿਸਟਬੁੱਧੀ ਕੋਲ ਛਿਮਾਹੀ ਦੇ ਟਕੇ ਭਰਿਆ ਕਰਦਾ ਸੀ। ਇਸ ਦੇ ਘਰ ਵਿਚ ਵੀ ਸੰਤਾਨ ਨਹੀਂ ਸੀ।

ਇਕ ਦਿਨ ਰਾਜਾ ਕੁਲਿੰਦ ਸ਼ਿਕਾਰ ਖੇਡਦਾ ਹੋਇਆ ਹਿਰਨ ਦੇ ਪਿੱਛੇ ਦੌੜਦਾ ਹੋਇਆ, ਉਸ ਥਾਂ ’ਤੇ ਆ ਪਹੁੰਚਿਆ ਜਿਥੇ ਚੰਦ੍ਹਾਂਸ ਤਪੱਸਿਆ ਕਰ ਰਿਹਾ ਸੀ। ਚੰਦ੍ਰਹਾਂਸ ਦੇ ਸੁੰਦਰ ਮਨ ਮੋਹਣੇ ਚਿਹਰੇ ਨੂੰ ਦੇਖ ਕੇ ਰਾਜਾ ਮੋਹਿਤ ਹੋ ਗਿਆ। ਰਾਜਾ ਮਨ ਵਿਚ ਸੋਚਣ ਲੱਗਾ ਕਿ ਇਹ ਪੰਜ ਸਾਲ ਦਾ ਲੜਕਾ ਹੈ, ਮੇਰੇ ਘਰ ਵਿਚ ਔਲਾਦ ਨਹੀਂ ਹੈ, ਕਿਉਂ ਨਾ ਹੋਵੇ ਮੈਂ ਇਸੇ ਨੂੰ ਘਰ ਲਿਜਾ ਕੇ ਪੁੱਤਰ ਬਣਾ ਲਵਾਂ।

ਇਸ ਪ੍ਰਕਾਰ ਦੀ ਸੋਚ ਨਾਲ ਚੰਦ੍ਰਹਾਂਸ ਦੇ ਨੇੜੇ ਗਿਆ ਤੇ ਕਹਿਣ ਲੱਗਾ ਕਿ ਹੇ ਬਾਲਕ! ਤੂੰ ਕੌਣ ਹੈਂ? ਇਥੇ ਕਿਉਂ ਰਹਿੰਦਾ ਹੈਂ? ਚੱਲ ਤੈਨੂੰ ਮੈਂ ਆਪਣੇ ਘਰ ਲੈ ਚੱਲਾਂ।

ਰਾਜੇ ਦੇ ਪ੍ਰਸ਼ਨਾਂ ਦਾ ਉੱਤਰ ਦਿੰਦਿਆਂ ਹੋਇਆਂ ਚੰਦ੍ਰਹਾਂਸ ਨੇ ਕਿਹਾ ਕਿ ਹੇ ਰਾਜਨ! ਮੈਂ ਇਕੱਲਾ ਨਹੀਂ ਹਾਂ, ਪਰਮੇਸ਼ਰ ਮੇਰੇ ਅੰਗ ਸੰਗ ਹੈ। ਜੰਗਲ ਦੇ ਜਾਨਵਰ ਮੇਰੇ ਖਾਣ ਵਾਸਤੇ ਫਲ ਆਦਿ ਲਿਆ ਕੇ ਦਿੰਦੇ ਹਨ। ਮੈਨੂੰ ਇਥੇ ਜੰਗਲ ਵਿਚ ਰਹਿ ਕੇ ਬਹੁਤ ਅਨੰਦ ਹੈ।

ਰਾਜੇ ਕੁਲਿੰਦ ਨੇ ਸਿਰ ਉੱਤੇ ਹੱਥ ਫੇਰਦਿਆਂ ਪਿਆਰ ਨਾਲ ਗੋਦੀ ਵਿਚ ਲੈ ਕੇ ਕਿਹਾ ਕਿ ਇਥੇ ਰਹਿਣ ਦਾ ਸੰਕਲਪ ਛੱਡ ਕੇ ਤੂੰ ਮੇਰੇ ਨਾਲ ਚੱਲ, ਤੈਨੂੰ ਉਥੇ ਹਰ ਪ੍ਰਕਾਰ ਦਾ ਸੁਖ ਮਿਲੇਗਾ।

ਇਸ ਤਰ੍ਹਾਂ ਪਿਆਰ ਦੇ ਨਾਲ ਚੰਦ੍ਰਹਾਂਸ ਨੂੰ ਘੋੜੇ ਉੱਤੇ ਬਿਠਾ ਕੇ ਆਪਣੇ ਮਹਿਲਾਂ ਵਿਚ ਲੈ ਗਿਆ, ਮਹਿਲਾਂ ਵਿਚ ਰਾਣੀ ਦੇ ਸਪੁਰਦ ਕਰਦਿਆਂ ਕਿਹਾ ਕਿ ਪਰਮੇਸ਼ਰ ਨੇ ਬੇਅੰਤ ਮੇਹਰ ਕੀਤੀ ਹੈ, ਜੁ ਪਲਿਆ ਪਲਾਇਆ ਅਤੀ ਸੁੰਦਰ ਲੜਕਾ ਬਖ਼ਸ਼ ਦਿੱਤਾ ਹੈ। ਇਸ ਨੂੰ ਹੀ ਆਪਣਾ ਪੁੱਤਰ ਜਾਣ ਕੇ ਇਸ ਦੀ ਚੰਗੀ ਤਰ੍ਹਾਂ ਪਾਲਣਾ ਕਰ। ਫਿਰ ਬੜੀਆਂ ਖ਼ੁਸ਼ੀਆਂ ਮਨਾਈਆਂ ਗਈਆਂ ਤੇ ਗ਼ਰੀਬਾਂ, ਅਨਾਥਾਂ ਨੂੰ ਦਾਨ ਦਿੱਤਾ

ਗਿਆ। ਕੁਝ ਵਕਤ ਪਾ ਕੇ ਜਦ ਚੰਦ੍ਰਹਾਂਸ ਥੋੜ੍ਹਾ ਵੱਡਾ ਹੋਇਆ ਤਾਂ ਇਕ ਦਿਨ ਰਾਜ ਮਹਿਲਾਂ ਵਿਚ ਬੈਠਿਆਂ ਹੋਇਆਂ ਰਾਜੇ ਕੁਲਿੰਦ ਨੂੰ ਸੰਕਲਪ ਫੁਰਿਆ ਕਿ ਚੰਦ੍ਰਹਾਂਸ ਨੂੰ ਕੁਝ ਵਿੱਦਿਆ ਪੜ੍ਹਨੀ ਚਾਹੀਦੀ ਹੈ ਤਾਂ ਕਿ ਵੱਡਾ ਹੋ ਕੇ ਰਾਜ ਦਾ ਕੰਮ ਚੰਗੀ ਤਰ੍ਹਾਂ ਚਲਾ ਸਕੇ। ਇਸ ਸੰਕਲਪ ਅਨੁਸਾਰ ਚੰਦ੍ਰਹਾਂਸ ਨੂੰ ਪੜ੍ਹਨੇ ਪਾ ਦਿੱਤਾ। ਪਰਮੇਸ਼ਰ ਦੀ ਨਾਮ ਭਗਤੀ ਦੇ ਪ੍ਰਤਾਪ ਸਦਕਾ ਤੇ ਉੱਤਮ ਬੁੱਧੀ ਹੋਣ ਕਰਕੇ ਥੋੜ੍ਹੇ ਹੀ ਦਿਨਾਂ ਵਿਚ ਚੰਦ੍ਰਹਾਂਸ ਸਭ ਵਿੱਦਿਆ ਸਿੱਖ ਗਿਆ।

ਚੰਦ੍ਰਹਾਂਸ ਨੂੰ ਹਰ ਤਰ੍ਹਾਂ ਦਾ ਅਕਲਵੰਦ ਜਾਣ ਕੇ ਰਾਜੇ ਕੁਲਿੰਦ ਨੇ ਵਿਚਾਰਿਆ ਮੈਂ ਤਾਂ ਰਾਜ ਭਾਗ ਦਾ ਬਹੁਤ ਅਨੰਦ ਮਾਣ ਲਿਆ ਹੈ, ਹੁਣ ਇਸ ਨੂੰ ਰਾਜ ਭਾਗ ਸੌਂਪ ਕੇ ਆਪ ਤਪੱਸਿਆ ਕਰਨ ਲਈ ਬਨਵਾਸ ਧਾਰਨ ਕਰ ਲਵਾਂ।

ਇਹ ਵੀਚਾਰ ਕੇ ਰਾਜਾ ਕੁਲਿੰਦ ਨੇ ਚੰਦ੍ਰਹਾਂਸ ਨੂੰ ਰਾਜ ਤਿਲਕ ਦੇ ਕੇ ਸਿੰਘਾਸਨ ’ਤੇ ਇਸਥਿਤ ਕਰ ਦਿੱਤਾ। ਰਾਜ ਸਿੰਘਾਸਨ ਮਿਲ ਜਾਣ ’ਤੇ ਵੀ ਚੰਦ੍ਰਹਾਂਸ ਨੇ ਈਸ਼ਵਰ ਭਗਤੀ ਛੱਡੀ ਨਹੀਂ, ਉਸੇ ਪ੍ਰਕਾਰ ਨਿੱਤ ਨਿਯਮ ਨਾਲ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਵਗ਼ੈਰਾ ਕਰਕੇ ਸਿਮਰਨ ਵਿਚ ਬੈਠਦਾ ਰਿਹਾ ਅਤੇ ਪਰਜਾ ਨੂੰ ਵੀ ਈਸ਼ਵਰ ਭਗਤੀ ਦਾ ਉਪਦੇਸ਼ ਦੇਣਾ ਸ਼ੁਰੂ ਕਰ ਦਿੱਤਾ।

ਫੇਰ ਤਾਂ ‘ਯਥਾ ਰਾਜਾ ਤਥਾ ਪਰਜਾ’ ਵਾਲੀ ਕਹਾਵਤ ਬਣ ਗਈ, ਕਿਉਂਕਿ ਜਿਹੋ ਜਿਹਾ ਰਾਜਾ ਹੋਵੇ ਤਿਹੋ ਜਿਹੀ ਪਰਜਾ ਖ਼ੁਦ ਬਖ਼ੁਦ ਬਣ ਜਾਂਦੀ ਹੈ। ਸਾਰੀ ਪਰਜਾ ਵਿਚ ਸੁਖ ਸ਼ਾਂਤੀ ਖ਼ੁਸ਼ਹਾਲੀ ਹੀ ਖ਼ੁਸ਼ਹਾਲੀ ਸੀ ਕਿੱਧਰੇ ਕੋਈ ਪਾਪ ਕਰਮ ਨਹੀਂ ਹੁੰਦਾ ਸੀ। ਲੋਕ ਇਕਾਦਸ਼ੀ ਦਾ ਵਰਤ ਵੀ ਰੱਖਦੇ ਸਨ। ਇਕਾਦਸ਼ੀ ਦੇ ਵਰਤ ਵਾਲੇ ਦਿਨ ਇਕ ਸਿਮਰਨ ਤੋਂ ਬਗ਼ੈਰ ਹੋਰ ਕੋਈ ਵਸਤੂ ਦਾ ਸੇਵਨ ਨਹੀਂ ਕੀਤਾ ਜਾਂਦਾ ਸੀ।

ਇਸੇ ਤਰ੍ਹਾਂ ਧ੍ਰਿਸਟਬੁੱਧੀ ਦੇ ਅਧੀਨ ਇਕ ਹੋਰ ਇਕਾਸੀ ਗਰਾਮੀਆਂ ਨਾਮੀ ਰਾਜਾ ਸੀ, ਜਿਸ ਨੂੰ ਧ੍ਰਿਸਟਬੁਧੀ ਨੇ ਇਕਾਸੀ ਪਿੰਡ ਦੇ ਕੇ ਰਾਜਾ ਅਸਥਾਪਨ ਕੀਤਾ ਸੀ। ਉਹ ਵੀ ਕੁਲਿੰਦ ਦੀ ਨਿਆਈਂ ਧ੍ਰਿਸਟਬੁੱਧੀ ਪਾਸ ਛਿਮਾਹੀ ਟਕੇ ਭਰਿਆ ਕਰਦਾ ਸੀ। ਪਰ ਜਿਸ ਵੇਲੇ ਉਸ ਨੇ ਚੰਦ੍ਰਹਾਂਸ ਦੀ ਮਹਿਮਾ ਸੁਣੀ ਤਾਂ ਵਿਚਾਰਿਆ ਕਿ ਉਸ ਜ਼ਾਲਮ ਦੁਸ਼ਟ ਅਨਿਆਂਕਾਰੀ ਧ੍ਰਿਸਟਬੁੱਧੀ ਪਾਸ ਟਕੇ ਭਰਨ ਨਾਲੋਂ ਚੰਦ੍ਰਹਾਂਸ ਪਾਸ ਕਿਉਂ ਨਾ ਟਕੇ ਭਰਿਆ ਕਰਾਂ। ਇਹ ਵੀਚਾਰ ਹੋਣ ’ਤੇ ਇਕਾਸੀ ਗਰਾਮੀਆਂ ਰਾਜੇ ਨੇ ਆਪਣੇ ਟਕੇ ਚੰਦ੍ਰਹਾਂਸ ਪਾਸ ਆ ਕੇ ਭਰਨੇ ਸ਼ੁਰੂ ਕਰ ਦਿੱਤੇ ਅਤੇ ਚੰਦ੍ਰਹਾਂਸ ਨੇ ਵੀ ਧ੍ਰਿਸਟਬੁੱਧੀ ਪਾਸ ਆਪਣੇ ਟਕੇ ਭਰੇ ਨਹੀਂ ਸਨ। ਇਸ ਤਰ੍ਹਾਂ ਕਰਦਿਆਂ ਕਰਦਿਆਂ ਕਾਫ਼ੀ ਟਕੇ ਇਕੱਠੇ ਹੋ ਗਏ। ਸਮਾਂ ਪਾ ਕੇ ਇਕ ਦਿਨ ਰਾਜਾ ਕੁਲਿੰਦ ਦੀ ਦ੍ਰਿਸ਼ਟੀ ਟਕਿਆਂ ’ਤੇ ਪਈ, ਤਾਂ ਸੋਚਿਆ ਇਤਨੇ ਟਕੇ ਕਿਥੋਂ ਆ ਗਏ। ਉਸ ਵੇਲੇ ਪੁੱਤਰ ਚੰਦ੍ਰਹਾਂਸ ਨੂੰ ਬੁਲਵਾ ਕੇ ਪੁੱਛਿਆ, ਇਤਨੇ ਟਕੇ ਕਿਵੇਂ ਇਕੱਠੇ ਹੋ ਗਏ ਹਨ ਤਾਂ ਚੰਦ੍ਰਹਾਂਸ ਨੇ ਸਾਰੀ ਗੱਲ ਕਹਿ ਸੁਣਾਈ। ਸਾਰੀ ਗੱਲ ਮਲੂਮ ਹੋਣ ਉਪਰੰਤ ਕੁਲਿੰਦ ਨੇ ਕਿਹਾ ਕਿ ਹੇ ਪੁੱਤਰ! ਧ੍ਰਿਸਟਬੁੱਧੀ ਸਾਡਾ ਸੁਆਮੀ ਹੈ, ਉਸਨੇ ਹੀ ਸਾਨੂੰ ਪ੍ਰਗਣੇ ਦੇ ਕੇ ਰਾਜਾ ਅਸਥਾਪਨ ਕੀਤਾ ਹੈ। ਇਸ ਲਈ ਇਹ ਟਕੇ ਉਸ ਦੀ ਅਮਾਨਤ ਉਸ ਦੇ ਪਾਸ ਹੀ ਪਹੁੰਚਾ ਦੇਣੀ ਚਾਹੀਦੀ ਹੈ, ਸਾਨੂੰ ਰੱਖਣੀ ਯੋਗ ਨਹੀਂ। ਚੰਦ੍ਰਹਾਂਸ ਨੇ ਪਿਤਾ ਦਾ ਹੁਕਮ ਮੰਨਦਿਆਂ ਹੋਇਆਂ ਉਸੀ ਵੇਲੇ ਬਿਨੋਦ ਨਾਮੇ ਵਜ਼ੀਰ ਨੂੰ ਸਾਰੇ ਟਕੇ ਦੇ ਕੇ ਧ੍ਰਿਸਟਬੁੱਧੀ ਪਾਸ ਭਰਨ ਲਈ ਸਭ ਕੁਝ ਸਮਝਾ ਕੇ ਭੇਜ ਦਿੱਤਾ। ਜਿਸ ਵੇਲੇ ਬਿਨੋਦ ਨੇ ਰਾਜੇ ਧ੍ਰਿਸਟਬੁੱਧੀ ਦੇ ਪਾਸ ਪੁੱਜ ਕੇ ਉਸ ਦੇ ਅੱਗੇ ਸਾਰੇ ਟਕੇ ਲਿਆ ਰੱਖੇ ਤਾਂ ਧ੍ਰਿਸਟਬੁੱਧੀ ਨੇ ਕਿਹਾ ਕਿ ਇਤਨੇ ਟਕੇ ਕਿਥੋਂ ਲੈ ਕੇ ਆਇਆ ਹੈਂ? ਤਾਂ ਬਿਨੋਦ ਨੇ ਕਿਹਾ ਕਿ ਹੇ ਰਾਜਨ! ਜਿਸ ਕੁਲਿੰਦ ਨੂੰ ਆਪ ਨੇ ਬੀਸ ਗ੍ਰਾਮ ਦੇ ਕੇ ਰਾਜਾ ਥਾਪਿਆ ਹੈ, ਉਸ ਨੇ ਭੇਜੇ ਹਨ। ਰਾਜਾ ਦੇਖ ਸੁਣ ਕੇ ਬੜਾ ਪ੍ਰਸੰਨ ਹੋਇਆ ਪੁਨਾ ਬਿਨੋਦ ਦਾ ਆਦਰ ਸਤਿਕਾਰ ਕੀਤਾ, ਅੰਨ ਜਲ ਛਕਣ ਵਾਸਤੇ ਕਿਹਾ, ਅੱਗੋਂ ਵਜ਼ੀਰ ਬਿਨੋਦ ਨੇ ਕਿਹਾ ਕਿ ਹੇ ਰਾਜਨ! ਅੱਜ ਇਕਾਦਸ਼ੀ ਹੈ, ਇਕਾਦਸ਼ੀ ਵਾਲੇ ਦਿਨ ਅਸੀਂ ਲੋਕ ਵਰਤ ਰੱਖਦੇ ਹਾਂ, ਇਸ ਲਈ ਅੱਜ ਦੇ ਦਿਨ ਅੰਨ ਜਲ ਭਾਵ ਕੁਝ ਵੀ ਪਦਾਰਥ ਨਹੀਂ ਛਕਣਾ।

ਇਹ ਸੁਣ ਕੇ ਧ੍ਰਿਸਟਬੁੱਧੀ ਨੇ ਕਿਹਾ ਕਿ ਇਹ ਖੋਟੀ ਚਾਲ ਕਿਸ ਨੇ ਪਾਈ ਹੈ, ਤੁਹਾਨੂੰ ਇਹ ਪਖੰਡ ਕਰਨਾ ਕਿਸਨੇ ਸਿਖਾਇਆ ਹੈ ? ਤਾਂ ਬਿਨੋਦ ਨੇ ਕਿਹਾ ਕਿ ਰਾਜੇ ਕੁਲਿੰਦ ਨੇ ਆਪਣੇ ਪੁੱਤਰ ਨੂੰ ਰਾਜ ਗੱਦੀ ਪਰ ਅਸਥਾਪਨ ਕੀਤਾ ਹੈ, ਉਹ ਬਹੁਤ ਹੀ ਧਰਮਾਤਮਾ ਹੈ। ਉਸਨੇ ਤਾਂ ਸਾਰੇ ਸ਼ਹਿਰ ਨੂੰ ਚੰਗੇ ਪਾਸੇ ਲਗਾ ਕੇ ਸੁਧਾਰ ਦਿੱਤਾ ਹੈ। ਇਕਾਦਸ਼ੀ ਆਦਿ ਵਰਤ ਰੱਖਣ ਦਾ ਕੰਮ ਉਸਨੇ ਹੀ ਸਾਰੀ ਪਰਜਾ ਵਿਖੇ ਜਾਰੀ ਕੀਤਾ ਹੈ।

ਜਿਸ ਵੇਲੇ ਇਹ ਗੱਲ ਸੁਣੀ ਤਾਂ ਧ੍ਰਿਸਟਬੁੱਧੀ ਨੇ ਵੀਚਾਰ ਕੇ ਕਿਹਾ ਕਿ ਉਸ ਦਾ ਤਾਂ ਕੋਈ ਪੁੱਤਰ ਹੈ ਹੀ ਨਹੀਂ ਸੀ, ਉਸ ਨੇ ਰਾਜ ਗੱਦੀ ਪਰ ਕਿਸ ਪੁੱਤਰ ਨੂੰ ਬਿਠਾਇਆ ਹੈ ?

ਤਾਂ ਬਿਨੋਦ ਨੇ ਕਿਹਾ ਕਿ ਇਕ ਦਿਨ ਰਾਜਾ ਕੁਲਿੰਦ ਬਾਹਰ ਸ਼ਿਕਾਰ ਖੇਡਣ ਗਿਆ ਸੀ। ਜੰਗਲ ਵਿਚ ਚੰਦ੍ਰਹਾਂਸ ਨਾਮੇ ਬਾਲਕ ਮਿਲਿਆ ਜੋ ਬੜਾ ਬੁੱਧੀਮਾਨ ਧਰਮਾਤਮਾ ਈਸ਼ਵਰ ਭਗਤ ਨਿਕਲਿਆ। ਰਾਜ ਦੇ ਯੋਗ ਸਮਝ ਕੇ ਕੁਲਿੰਦ ਨੇ ਆਪਣਾ ਰਾਜ ਭਾਗ ਉਸ ਨੂੰ ਦੇ ਦਿੱਤਾ ਹੈ। ਚੰਦ੍ਰਹਾਂਸ ਦਾ ਨਾਮ ਸੁਣ ਕੇ ਧ੍ਰਿਸਟਬੁੱਧੀ ਨੂੰ ਬਹੁਤ ਚਿੰਤਾ ਹੋਈ ਕਿ ਅਜੇ ਚੰਦ੍ਰਹਾਂਸ ਜ਼ਿੰਦਾ ਹੈ ?

ਇਸ ਤਰ੍ਹਾਂ ਦੀਆਂ ਸੋਚਾਂ ਸੋਚ ਹੀ ਰਿਹਾ ਸੀ ਕਿ ਇਤਨੇ ਨੂੰ ਉਸ ਦਾ ਵਜ਼ੀਰ ਕਬੁੱਧੀ ਆ ਗਿਆ ਤਾਂ ਰਾਜੇ ਨੇ ਸਾਰੀ ਵਾਰਤਾ ਕਹਿ ਸੁਣਾਈ। ਅੱਗੋਂ ਕਬੁੱਧੀ ਨੇ ਕਿਹਾ ਕਿ ਸੁਆਮੀ ਜੀ ! ਮੈਂ ਤਾਂ ਅੱਗੇ ਵੀ ਕਈ ਵਾਰ ਕਹਿ ਚੁੱਕਾ ਹਾਂ ਕਿ ਰਾਜਾ ਕੁਲਿੰਦ ਚੰਗਾ ਨਹੀਂ, ਉਸ ਦਾ ਬੰਦੋਬਸਤ ਜ਼ਰੂਰ ਕਰਨਾ ਚਾਹੀਦਾ ਹੈ। ਪਰ ਤੁਸਾਂ ਨੇ ਮੇਰੀ ਗੱਲ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ। ਧ੍ਰਿਸਟਬੁੱਧੀ ਨੇ ਕਿਹਾ ਕਿ ਪਿੱਛੋਂ ਜੋ ਕੁਝ ਹੋ ਗਿਆ, ਉਸਨੂੰ ਛੱਡ, ਅੱਗੋਂ ਕੋਈ ਉਪਰਾਲਾ ਦੱਸ, ਹੁਣ ਕੀ ਕਰਨਾ ਚਾਹੀਦਾ ਹੈ ?

ਕੁਝ ਚਿਰ ਚੁੱਪ ਕਰਕੇ ਅਕਾਸ਼ ਵੱਲ ਤੱਕਦਿਆਂ ਕਬੁੱਧੀ ਨੇ ਕਿਹਾ ਕਿ ਕੁਲਿੰਦ ਦੇ ਵਜ਼ੀਰ ਬਿਨੋਦ ਨੂੰ ਕੈਦ ਕਰ ਦਿਓ ਤੇ ਆਪ ਮੇਰੇ ਨਾਲ ਕੁਲਿੰਦ ਦੇ ਰਾਜ ਵਿਖੇ ਚੱਲੋ। ਤੁਸੀਂ ਦੇਖਦੇ ਰਹਿਣਾ ਆਪ ਦੀ ਕਿਰਪਾ ਨਾਲ ਸਭ ਮਸਲਾ ਹੱਲ ਹੋ ਜਾਵੇਗਾ।

ਆਪਣੇ ਵਜ਼ੀਰ ਦਾ ਕਿਹਾ ਮੰਨ ਕੇ ਕੁਲਿੰਦ ਦੇ ਵਜ਼ੀਰ ਨੂੰ ਕੈਦ ਕਰ ਲਿਆ ਤੇ ਉਸੇ ਵੇਲੇ ਆਪਣੇ ਵਜ਼ੀਰ ਨਾਲ ਘੋੜੇ ’ਤੇ ਸਵਾਰ ਹੋ ਕੇ ਚੱਲ ਪਿਆ। ਜਿਸ ਵੇਲੇ ਰਾਜਾ ਕੁਲਿੰਦ ਨੇ ਰਾਜੇ ਧ੍ਰਿਸਟਬੁੱਧੀ ਦਾ ਆਉਣਾ ਸੁਣਿਆਂ ਤਾਂ ਬੜਾ ਸਨਮਾਨ ਕੀਤਾ। ਸੁੰਦਰ ਮਹਿਲਾਂ ਵਿਖੇ ਲੈ ਗਿਆ। ਫੇਰ ਪੁੱਤਰ ਚੰਦ੍ਰਹਾਂਸ ਨੂੰ ਜਾ ਕੇ ਕਿਹਾ ਕਿ ਹੇ ਪੁੱਤਰ ! ਸਾਡਾ ਸੁਆਮੀ ਆਇਆ ਹੈ, ਚੱਲ ਤੂੰ ਵੀ ਜਾ ਕੇ ਦਰਸ਼ਨ ਕਰ ਆ।

ਪਿਤਾ ਦਾ ਬਚਨ ਮੰਨ ਕੇ ਚੰਦ੍ਰਹਾਂਸ ਨਾਲ ਹੀ ਚੱਲ ਪਿਆ। ਜਿਸ ਵੇਲੇ ਧ੍ਰਿਸਟਬੁੱਧੀ ਦੇ ਸਾਹਮਣੇ ਆਇਆ ਤਾਂ ਉਹ ਵੇਖ ਕੇ ਸੜ ਬਲ ਗਿਆ, ਨਾਲੇ ਈਸ਼ਵਰ ਦੇ ਪਿਆਰੇ ਚੰਦ੍ਰਹਾਂਸ ਦਾ ਪ੍ਰਤਾਪ ਨਾ ਸਹਾਰ ਸਕਿਆ ਤੇ ਕਿਹਾ ਕਿ ਇਸ ਨੂੰ ਮੇਰੀਆਂ ਅੱਖਾਂ ਤੋਂ ਪਰ੍ਹੇ ਲੈ ਜਾ।

ਚੰਦ੍ਰਹਾਂਸ ਨੂੰ ਰਾਜ ਮੰਦਰਾਂ ਅੰਦਰ ਬਿਠਾ ਕੇ ਰਾਜਾ ਕੁਲਿੰਦ ਫੇਰ ਧ੍ਰਿਸਟਬੁੱਧੀ ਪਾਸ ਆ ਕੇ ਖਲੋ ਗਿਆ ਤੇ ਨਿਮਰਤਾ ਸਹਿਤ ਪੁੱਛਿਆ ਕਿ ਹੇ ਸੁਆਮੀ ਜੀ ! ਕੀ ਹੁਕਮ ਹੈ ?

ਉਸ ਵੇਲੇ ਧ੍ਰਿਸਟਬੁੱਧੀ ਬਹੁਤ ਕ੍ਰੋਧ ਸਹਿਤ ਹੋਇਆ ਬੋਲਿਆ ਕਿ ਤੂੰ ਇਸ ਲੜਕੇ ਨੂੰ ਕਿਥੋਂ ਪਕੜਿਆ ਹੈ ? ਪਤਾ ਨਹੀਂ ਇਹ ਚੰਡਾਲ ਹੈ ਕਿ ਮੁਸਲਮਾਨ ਤੈਨੂੰ ਸ਼ਰਮ ਨਹੀਂ ਆਈ, ਜੋ ਇਕ ਨੀਚ ਨੂੰ ਪੁੱਤਰ ਬਣਾ ਕੇ ਰਾਜ ਦੇ ਦਿੱਤਾ ਹੈ ? ਧ੍ਰਿਸਟਬੁੱਧੀ ਨੂੰ ਵੱਡਾ ਜਾਣ ਕੇ ਕੁਲਿੰਦ ਨੇ ਨੇਤਰ ਨੀਵੇਂ ਕਰ ਲਏ ਤੇ ਕੁਝ ਉੱਤਰ ਨਾ ਦਿੱਤਾ। ਪੁਨਾ—ਧ੍ਰਿਸਟਬੁੱਧੀ ਦੇ ਕਹਿਣ ਪਰ ਕੁਲਿੰਦ ਬਾਹਰ ਚਲਾ ਗਿਆ।

ਪਿੱਛੋਂ ਧ੍ਰਿਸਟਬੁੱਧੀ ਤੇ ਵਜ਼ੀਰ ਕਬੁੱਧੀ ਦੋਹਾਂ ਨੇ ਆਪਸ ਵਿਚ ਸਲਾਹ ਕੀਤੀ ਕਿ ਅਜਿਹੀ ਜੁਗਤੀ ਕਰੀਏ, ਜਿਸ ਨਾਲ ਇਹ ਮਰ ਜਾਏ ਤੇ ਕਿਸੇ ਨੂੰ ਪਤਾ ਵੀ ਨਾ ਲੱਗੇ।

ਰਾਜੇ ਨੇ ਪੁੱਛਿਆ ਕਿ ਉਹ ਕਿਹੜੀ ਜੁਗਤੀ ਹੈ ? ਤਾਂ ਕਬੁੱਧੀ ਨੇ ਕਿਹਾ ਕਿ ਹੇ ਰਾਜਨ ! ਆਪ ਜੀ ਦਾ ਪੁੱਤਰ ਜੋ ਮਦਨ ਸਿੰਘ ਹੈ, ਉਸ ਵੱਲ ਆਪ ਚਿੱਠੀ ਲਿਖੋ ਕਿ ਹੇ ਪੁੱਤਰ ! ਕੁਝ ਸੋਚ ਵੀਚਾਰ ਨਹੀਂ ਕਰਨੀ,

ਕਿਸੇ ਪਾਸੋਂ ਸਲਾਹ ਨਹੀਂ ਲੈਣੀ, ਤੇਰੇ ਪਾਸ ਜਿਸ ਵੇਲੇ ਵੀ ਮੇਰੀ ਚਿੱਠੀ ਲੈ ਕੇ ਚੰਦ੍ਰਹਾਂਸ ਆਵੇ, ਉਸਨੂੰ ਬਿਖ ਦੇ ਦੇਣੀ। ਇਸ ਤਰ੍ਹਾਂ ਲਿਖ ਕੇ ਚਿੱਠੀ ਇਸੇ ਚੰਦ੍ਰਹਾਂਸ ਦੇ ਹੱਥੀਂ ਭੇਜ ਦੇਂਦੇ ਹਾਂ।

ਇਹ ਗੱਲ ਸੁਣ ਕੇ ਰਾਜਾ ਮੰਨ ਗਿਆ, ਉਸੇ ਵੇਲੇ ਚਿੱਠੀ ਲਿਖ ਕੇ ਪਾਸ ਰੱਖ ਲਈ ਤੇ ਰਾਜੇ ਕੁਲਿੰਦ ਨੂੰ ਆਪਣੇ ਕੋਲ ਬੁਲਾ ਕੇ ਕਿਹਾ ਕਿ ਸਾਡੀ ਪਿੱਛੇ ਕੋਈ ਜ਼ਰੂਰੀ ਵਸਤੂ ਰਹਿ ਗਈ ਹੈ, ਉਹ ਸਾਨੂੰ ਅਤੀ ਜ਼ਰੂਰੀ ਚਾਹੀਦੀ ਹੈ, ਤੂੰ ਆਪਣੇ ਪੁੱਤਰ ਨੂੰ ਹੁਣੇ ਭੇਜ ਤਾਂ ਕਿ ਜਲਦੀ ਜਲਦੀ ਜਾ ਕੇ ਲੈ ਆਵੇ। ਕਪਟੀ ਸੁਭਾਅ ਤੋਂ ਰਹਿਤ ਕੁਲਿੰਦ ਆਪਣਾ ਸੁਆਮੀ ਸਮਝ ਕੇ ਧ੍ਰਿਸਟਬੁੱਧੀ ਦੇ ਕਹੇ ਅਨੁਸਾਰ ਚੰਦ੍ਰਹਾਂਸ ਨੂੰ ਬੁਲਾ ਕੇ ਲੈ ਆਇਆ। ਉਸ ਦੇ ਆਉਣ ਉੱਤੇ ਧ੍ਰਿਸਟਬੁੱਧੀ ਨੇ ਕਿਹਾ ਕਿ ਤੂੰ ਪਿੱਛੇ ਸਾਡੇ ਸ਼ਹਿਰ ਵਿਚ ਜਾ ਕੇ ਮੇਰੇ ਪੁੱਤਰ ਨੂੰ ਚਿੱਠੀ ਵਿਖਾ ਕੇ ਇਸ ਚਿੱਠੀ ਦਾ ਜਵਾਬ ਜਲਦੀ ਲੈ ਕੇ ਆ।

ਚੰਦ੍ਰਹਾਂਸ ਚਿੱਠੀ ਲੈ ਕੇ ਘੋੜੇ ਉੱਤੇ ਚੜ੍ਹ ਕੇ ਚੱਲ ਪਿਆ ਤੇ ਚਿੱਠੀ ਪੱਗ ਵਿਚ ਟੰਗ ਲਈ। ਘੋੜ ਸਵਾਰੀ ਦਾ ਚੰਗਾ ਮਾਹਰ ਹੋਣ ਕਰਕੇ ਪਲਾਂ ਵਿਚ ਹੀ ਇਹ ਮੀਲਾਂ ਬੱਧੀ ਸਫ਼ਰ ਕਰ ਕੇ ਧ੍ਰਿਸਟਬੁੱਧੀ ਦੀ ਰਾਜਧਾਨੀ ਕੋਲ ਪਹੁੰਚ ਗਿਆ। ਜੇਠ ਹਾੜ ਦੇ ਦਿਨ ਤੇ ਕੜਕਦੀ ਧੁੱਪ ਹੋਣ ਕਰਕੇ ਇਸ ਨੂੰ ਬਹੁਤ ਪਿਆਸ ਲੱਗੀ, ਇਹ ਇਕ ਬਾਗ਼ ਵਿਚ ਪਹੁੰਚਿਆ ਜੋ ਧ੍ਰਿਸਟਬੁੱਧੀ ਦੀ ਲੜਕੀ (ਬਿਖਿਜਾ) ਦਾ ਸੀ, ਇਸ ਨੇ ਬਾਗ਼ ਦੇ ਵਿਚ ਇਕ ਦਰੱਖ਼ਤ ਨਾਲ ਘੋੜਾ ਬੰਨ੍ਹ ਕੇ ਨੇੜੇ ਹੀ ਤਲਾਬ ਵਿੱਚੋਂ ਪਾਣੀ ਪੀਤਾ ਅਤੇ ਕੁਝ ਸਮਾਂ ਆਰਾਮ ਕਰਨ ਲਈ ਸੰਘਣੇ ਦਰੱਖ਼ਤ ਦੀ ਛਾਵੇਂ ਲੇਟ ਗਿਆ। ਥਕਾਵਟ ਕਾਰਨ ਨੀਂਦ ਆ ਗਈ।

ਇੱਧਰ ਧ੍ਰਿਸਟਬੁੱਧੀ ਦੀ ਲੜਕੀ ਬਿਖਜਾ, ਜਿਸ ਦੇ ਵਰ ਲਈ ਇਸ ਦੇ ਭਰਾ ਮਦਨ ਸਿੰਘ ਨੇ ਆਪਣੇ ਪਿਤਾ ਧ੍ਰਿਸਟਬੁੱਧੀ ਨੂੰ ਆਪਣੇ ਵਜ਼ੀਰ ਕਬੁੱਧੀ ਨਾਲ ਬਾਹਰ ਜਾਣ ਲੱਗਿਆ ਕਿਹਾ ਸੀ ਕਿ ਪਿਤਾ ਜੀ! ਤੁਸੀਂ ਰਾਜ ਤੋਂ ਬਾਹਰ ਕਿਸੇ ਹੋਰ ਰਾਜੇ ਕੋਲ ਚੱਲੇ ਹੋ, ਹੁਣ ਮੇਰੀ ਭੈਣ ਵਰ ਦੇ ਯੋਗ ਹੈ, ਇਸ ਲਈ ਤੁਸੀਂ ਉਸ ਦੇ ਵਰ ਲਈ ਕੋਈ ਰਾਜ ਕੁਮਾਰ ਵੇਖ ਆਉਣਾ।

ਉਸ ਮਦਨ ਸਿੰਘ ਦੀ ਭੈਣ ਬਿਖਜਾ ਆਪਣੀਆਂ ਸਹੇਲੀਆਂ ਨਾਲ ਆਪਣੇ ਬਾਗ਼ ਵਿਚ ਸੈਰ ਕਰਨ ਲਈ ਆਈ ਅਤੇ ਇਸ ਦੀ ਦ੍ਰਿਸ਼ਟੀ ਚੰਦ੍ਰਹਾਂਸ ਉੱਤੇ ਪਈ, ਦੇਖਦਿਆਂ ਹੀ ਮੋਹਿਤ ਹੋ ਗਈ। ਆਪਣੀਆਂ ਸਹੇਲੀਆਂ ਨੂੰ ਹੋਰ ਪਾਸੇ ਭੇਜ ਕੇ ਆਪ ਚੰਦ੍ਰਹਾਂਸ ਦੇ ਕੋਲ ਆਈ, ਜਿਥੇ ਚੰਦ੍ਰਹਾਂਸ ਸੁੱਤਾ ਪਿਆ ਸੀ। ਉਥੇ ਆ ਕੇ ਕਿਤਨਾ ਚਿਰ ਚੰਦ੍ਰਹਾਂਸ ਦੇ ਚਿਹਰੇ ਵੱਲ ਵੇਖਦੀ ਰਹੀ ਤੇ ਸੋਚਣ ਲੱਗੀ ਕਿ ਸ਼ਾਇਦ ਮੇਰੇ ਪਿਤਾ ਜੀ ਨੇ ਮੇਰੇ ਲਈ ਇਹੋ ਵਰ ਲੱਭ ਕੇ ਭੇਜਿਆ ਹੈ, ਫੇਰ ਸੋਚਣ ਲੱਗੀ ਕਿ ਭਾਵੇਂ ਮੇਰੇ ਲਈ ਭੇਜਿਆ ਹੋਵੇ, ਭਾਵੇਂ ਨਾ, ਪਰ ਮੈਂ ਪ੍ਰਣ ਕਰਦੀ ਹਾਂ ਕਿ ਮੈਂ ਇਸੇ ਨੂੰ ਹੀ ਆਪਣਾ ਵਰ ਚੁਣਾਂਗੀ।

ਆਖ਼ਰ ਇਸ ਦੀ ਨਜ਼ਰ ਚੰਦ੍ਰਹਾਂਸ ਦੀ ਦਸਤਾਰ ਵਿਚ ਟੰਗੀ ਹੋਈ ਚਿੱਠੀ 'ਤੇ ਪਈ। ਪਹਿਲਾਂ ਤਾਂ ਕੁਝ ਝਿਝਕੀ ਕਿ ਬਿਗਾਨੀ ਚਿੱਠੀ ਨਹੀਂ ਪੜ੍ਹਨੀ ਚਾਹੀਦੀ, ਪਰੰਤੂ ਦੂਸਰਾ ਸੰਕਲਪ ਫੁਰਿਆ ਹੁਣ ਤਾਂ ਮੈਂ ਇਸ ਨੂੰ ਆਪਣਾ ਪਤੀ ਧਾਰਨ ਕਰ ਚੁੱਕੀ ਹਾਂ, ਇਸ ਲਈ ਮੈਨੂੰ ਕੋਈ ਡਰ ਨਹੀਂ ਹੈ।

ਇਸ ਨੇ ਪੱਗ ਵਿੱਚੋਂ ਚਿੱਠੀ ਕੱਢ ਕੇ ਜਦ ਪੜ੍ਹੀ ਤਾਂ ਅਯੋਗ ਸ਼ਬਦ ਦੇਖ ਕੇ, ਭਾਵ ਜਦ ਇਹ ਪੜ੍ਹਿਆ ਕਿ ਮਦਨ ਸਿੰਘ ਇਸ ਨੂੰ ਬਿਖ ਦੇ ਦੇਣੀ ਤਾਂ ਪੜ੍ਹ ਕੇ ਹੈਰਾਨ ਹੋ ਗਈ ਕਿ ਇਹ ਕਿਉਂ ਇਤਨੇ ਸੁੰਦਰ ਨੌਜਵਾਨ ਨੂੰ ਮੇਰਾ ਪਿਤਾ ਮਾਰਨਾ ਚਾਹੁੰਦਾ ਹੈ, ਇਹ ਠੀਕ ਨਹੀਂ, ਉਸ ਨੇ ਆਪਣੀਆਂ ਅੱਖਾਂ ਵਿੱਚੋਂ ਕੱਜਲ ਕੱਢ ਕੇ ਬਿਖ ਦੇ ਨਾਲ ਅੱਧਾ ਯੱਯਾ ਲਾ ਦਿੱਤਾ ਜਾਂ ਬਿਖ ਦੇ ਖ ਦਾ ਪੈਰ ਭਾਰਾ ਕਰ ਦਿੱਤਾ, ਭਾਵ ਅੱਧਾ ਯਕਾਰ ( ੍ਯ ) ਬਣਾ ਦਿੱਤਾ, ਜਿਸ 'ਤੇ ਉਹ ਬਿਖ ਤੋਂ ਬਿਖ੍ਯ ਜਾਂ ਬਿਖਿਜਾ ਬਣ ਗਿਆ ਅਤੇ ਚਿੱਠੀ ਪੱਗ ਕੋਲ ਰੱਖ ਕੇ ਦੌੜ ਗਈ ਤੇ ਸਹੇਲੀਆਂ ਨੂੰ ਜਾ ਮਿਲੀ। ਚੰਦ੍ਰਹਾਂਸ ਉੱਠਿਆ, ਸ਼ਾਮਾਂ ਪੈਂਦੀਆਂ ਜਾਣ ਕੇ ਜਲਦੀ ਜਲਦੀ ਉੱਠ ਕੇ ਘੋੜੇ 'ਤੇ ਸਵਾਰ ਹੋ ਕੇ ਧ੍ਰਿਸਟਬੁੱਧੀ ਦੇ ਰਾਜ ਦਰਬਾਰ ਵਿਚ ਪਹੁੰਚ ਗਿਆ ਅਤੇ ਜਾ ਕੇ ਰਾਜੇ ਦੇ ਪੁੱਤਰ ਮਦਨ ਸਿੰਘ ਨੂੰ ਮਿਲਿਆ ਅਤੇ ਮਦਨ ਸਿੰਘ ਨੂੰ ਚਿੱਠੀ ਦਿੰਦਿਆਂ ਕਿਹਾ ਕਿ ਇਹ ਚਿੱਠੀ ਤੁਹਾਡੇ

ਪਿਤਾ ਨੇ ਮੈਨੂੰ ਦੇ ਕੇ ਭੇਜਿਆ ਹੈ। ਮਦਨ ਸਿੰਘ ਨੇ ਚਿੱਠੀ ਲੈ ਕੇ ਪੜ੍ਹੀ, ਪੜ੍ਹ ਕੇ ਗਦ ਗਦ ਹੋ ਉੱਠਿਆ। ਪਿਤਾ ਦੀ ਸ਼ਲਾਘਾ ਕਰਨ ਲੱਗਿਆ ਕਿ ਪਿਤਾ ਜੀ ਨੇ ਕਿਤਨਾ ਤੇਜ ਪ੍ਰਤਾਪ ਵਾਲਾ ਅਕਲਵੰਦ ਵਰ ਮੇਰੀ ਭੈਣ ਲਈ ਲੱਭ ਕੇ ਭੇਜਿਆ ਹੈ। ਮਦਨ ਸਿੰਘ ਨੇ ਆਪਣੀ ਮਾਤਾ, ਭੈਣ ਅਤੇ ਹੋਰ ਸਲਾਹਕਾਰ ਮੰਤਰੀਆਂ ਨਾਲ ਮਸ਼ਵਰਾ ਕਰਕੇ ਉਸੇ ਵਕਤ ਵਿਆਹ ਦਾ ਸਾਰਾ ਸਾਜ਼ੋ-ਸਾਮਾਨ ਤਿਆਰ ਕਰਵਾ ਕੇ ਬਹੁਤ ਹੀ ਧੂਮ-ਧਾਮ ਨਾਲ ਆਪਣੀ ਭੈਣ ਬਿਖਯਾ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ ਅਤੇ ਪਿਤਾ ਨੂੰ ਦੱਸਣ ਲਈ ਚਿੱਠੀ ਲਿਖ ਕੇ ਭੇਜ ਦਿੱਤੀ ਕਿ ਪਿਤਾ ! ਆਪ ਜੀ ਦੇ ਹੁਕਮ ਅਨੁਸਾਰ ਆਪਣੀ ਭੈਣ ਬਿਖਯਾ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ ਹੈ।

ਜਦ ਹਕਾਰਾ ਚਿੱਠੀ ਲੈ ਕੇ ਧ੍ਰਿਸਟਬੁੱਧੀ ਰਾਜੇ ਕੋਲ ਪਹੁੰਚਿਆ ਤਾਂ ਉਸ ਨੇ ਚਿੱਠੀ ਪੜ੍ਹੀ ਤੇ ਚਿੱਠੀ ਪੜ੍ਹ ਕੇ ਗਸ਼ ਖਾ ਕੇ ਡਿੱਗ ਪਿਆ। ਫੇਰ ਹੋਸ਼ ਵਿਚ ਆ ਕੇ ਸੋਚਣ ਲੱਗਾ ਕਿ ਕੋਈ ਕਰਮਾਂ ਦਾ ਚੱਕਰ ਹੀ ਐਸਾ ਆ ਬਣਿਆ ਹੈ।

ਜਦ ਰਾਜਾ ਧ੍ਰਿਸਟਬੁੱਧੀ ਵਾਪਸ ਮਹਿਲਾਂ ਵਿਚ ਆਇਆ ਤਾਂ ਲੋਕਾਂ ਨੇ ਵਧਾਈਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ, ਵਧਾਈਆਂ ਦੇਣ ਵਾਲਿਆਂ ਨੂੰ ਬੁਰੇ ਭਲੇ ਸ਼ਬਦ ਕਹਿਣ ਲੱਗਿਆ ਅਤੇ ਜਦ ਚੰਦ੍ਰਹਾਂਸ ਤੇ ਮਦਨ ਸਿੰਘ ਦੋਵੇਂ ਆ ਕੇ ਰਾਜੇ ਨੂੰ ਮਿਲੇ ਤਾਂ ਚੰਦ੍ਰਹਾਂਸ ਨੂੰ ਦੇਖਦਿਆਂ ਹੀ ਧ੍ਰਿਸਟਬੁੱਧੀ ਦਾ ਸੀਨਾ ਸੜ ਗਿਆ ਅਤੇ ਰੁੱਖੇ ਸ਼ਬਦਾਂ ਨਾਲ ਚੰਦ੍ਰਹਾਂਸ ਨੂੰ ਕਹਿਣ ਲੱਗਿਆ ਕਿ ਤੂੰ ਪਰ੍ਹੇ ਚਲਿਆ ਜਾਹ, ਮੈਂ ਆਪਣੇ ਪੁੱਤਰ ਮਦਨ ਸਿੰਘ ਨਾਲ ਕੁਝ ਵੀਚਾਰ ਕਰਨੀ ਹੈ, ਚੰਦ੍ਰਹਾਂਸ ਦੇ ਜਾਣ ਤੋਂ ਬਾਅਦ ਰਾਜੇ ਨੇ ਆਪਣੇ ਪੁੱਤਰ ਨੂੰ ਗ਼ੁੱਸੇ ਭਰੇ ਸ਼ਬਦਾਂ ਵਿਚ ਕਿਹਾ ਕਿ ਤੂੰ ਇਹ ਕੀ ਕੀਤਾ ਹੈ, ਆਪਣੀ ਭੈਣ ਦਾ ਰਿਸ਼ਤਾ ਇਸ ਦੇ ਨਾਲ ਜੋੜ ਦਿੱਤਾ ਹੈ, ਉਸ ਵੇਲੇ ਮਦਨ ਸਿੰਘ ਕਹਿਣ ਲੱਗਿਆ ਕਿ ਪਿਤਾ ਜੀ ! ਤੁਸੀਂ ਚਿੱਠੀ ਵਿਚ ਲਿਖਿਆ ਸੀ ਕਿ ਬਿਖੁ (ਬਿਖਯਾ) ਦੇ ਦੇਣੀ, ਮੈਂ ਉਹੀ ਆਪ ਜੀ ਦਾ ਬਚਨ ਪੂਰਾ ਕੀਤਾ ਹੈ, ਇਸ ਵਿਚ ਮੇਰਾ ਕੋਈ ਕਸੂਰ ਨਹੀਂ ਹੈ।

ਪੁੱਤਰ ਤੋਂ ਐਸਾ ਬਚਨ ਸੁਣ ਕੇ ਮੱਥੇ ਉੱਤੇ ਹੱਥ ਮਾਰਦਾ ਹੋਇਆ ਅਫ਼ਸੋਸ ਕਰਨ ਲੱਗਿਆ ਕਿ ਥੋੜ੍ਹੇ ਸਮੇਂ ਬਾਅਦ ਸੋਚਣ ਲੱਗਿਆ ਕਿ ਭਾਵੇਂ ਮੇਰੀ ਪੁੱਤਰੀ ਵਿਧਵਾ ਹੀ ਹੋ ਜਾਵੇ, ਪਰ ਮੈਂ ਇਸ ਨੂੰ ਮਾਰ ਕੇ ਹੀ ਸੁਖ ਦਾ ਸਾਹ ਲਵਾਂਗਾ।

ਇਨ੍ਹਾਂ ਹੀ ਦਿਨਾਂ ਵਿਚ ਰਾਜੇ ਕੰਤੂਹਲ ਨੇ ਆਪਣੀ ਕੰਨਿਆ ਦੇ ਵਰ ਲਈ ਸੁਯੰਬਰ ਰਚਿਆ ਹੋਇਆ ਸੀ। ਉਸ ਉੱਤੇ ਧ੍ਰਿਸਟਬੁੱਧੀ ਨੇ ਆਪਣੇ ਪੁੱਤਰ ਮਦਨ ਸਿੰਘ ਨੂੰ ਇਸ ਤਰ੍ਹਾਂ ਕਹਿ ਕੇ ਭੇਜ ਦਿੱਤਾ ਕਿ ਪੁੱਤਰ ! ਰਾਜੇ ਕੰਤੂਹਲ ਨੇ ਆਪਣੀ ਲੜਕੀ ਦਾ ਸੁਯੰਬਰ ਰਚਿਆ ਹੈ, ਉਥੇ ਬਹੁਤ ਸਾਰੇ ਰਾਜ ਕੁਮਾਰ ਇਕੱਠੇ ਹੋ ਰਹੇ ਹਨ, ਤੂੰ ਵੀ ਚਲਿਆ ਜਾਹ। ਪਤਾ ਨਹੀਂ ਕਿ ਉਹ ਰਾਜ ਲੜਕੀ ਤੈਨੂੰ ਹੀ ਆਪਣਾ ਵਰ ਪਸੰਦ ਕਰ ਲਵੇ।

ਇਸ ਤਰ੍ਹਾਂ ਦੇ ਬਚਨ ਸੁਣ ਕੇ ਪਿਤਾ ਦੀ ਆਗਿਆ ਮੰਨ ਕੇ ਮਦਨ ਸਿੰਘ ਤਾਂ ਰਾਜੇ ਕੰਤੂਹਲ ਦੀ ਰਾਜਧਾਨੀ ਵਿਚ ਚਲਾ ਗਿਆ ਤੇ ਪਿੱਛੋਂ ਚੰਦ੍ਰਹਾਂਸ ਨੂੰ ਆਪਣੇ ਕੋਲ ਬੁਲਾ ਕੇ ਕਿਹਾ ਕਿ ਸਾਡੀ ਵੰਸ਼ ਦੀ ਇਹ ਮਰਯਾਦਾ ਹੈ ਕਿ ਵਿਆਹ ਤੋਂ ਬਾਅਦ ਪਹਿਲੇ ਦੇਵੀ ਦਾ ਪੂਜਨ ਕਰਨਾ ਹੁੰਦਾ ਹੈ, ਇਸ ਲਈ ਪਹਿਲਾ ਤੂੰ ਜਾ ਕੇ ਦੇਵੀ ਦਾ ਪੂਜਨ ਕਰ ਆ।

ਇਕ ਤਰਫ਼ ਤਾਂ ਚੰਦ੍ਰਹਾਂਸ ਨੂੰ ਦੇਵੀ ਮੰਦਰ ਜਾਣ ਲਈ ਕਹਿ ਦਿੱਤਾ ਤੇ ਅੰਦਰ ਖਾਤੇ ਜਲਾਦ ਨੂੰ ਕੋਲ ਬੁਲਾ ਕੇ ਤੇ ਧਨ ਦਾ ਲਾਲਚ ਦੇ ਕੇ ਕਹਿ ਦਿੱਤਾ ਕਿ ਤੁਸੀਂ ਕੱਲ੍ਹ ਨੂੰ ਦੇਵੀ ਮੰਦਰ ਕੋਲ ਜਾ ਕੇ ਲੁਕ ਕੇ ਬਹਿ ਜਾਣਾ, ਜਿਹੜਾ ਨੌਜਵਾਨ ਰਾਜਕੁਮਾਰ ਵਾਲੇ ਪਹਿਰਾਵੇ ਵਿਚ ਆਵੇ, ਬਿਨਾਂ ਵੀਚਾਰੇ ਉਸ ਦਾ ਕਤਲ ਕਰ ਦੇਣਾ। ਇਸ ਪ੍ਰਕਾਰ ਜਲਾਦਾਂ ਨੂੰ ਦੇਵੀ ਮੰਦਰ ਦੇ ਵੱਲ ਪਹਿਲਾਂ ਹੀ ਭੇਜ ਦਿੱਤਾ।

ਉੱਧਰ ਜਿਥੇ ਮਦਨ ਸਿੰਘ ਕੰਤੂਹਲ ਦੀ ਲੜਕੀ ਦੇ ਸੁਯੰਬਰ ’ਤੇ ਗਿਆ ਹੋਇਆ ਸੀ, ਉਸ ਸੁਯੰਬਰ ਵਿਚ ਕੰਤੂਹਲ ਦੀ ਲੜਕੀ ਨੇ ਕਿਸੇ ਨੂੰ ਵੀ ਪਸੰਦ ਨਾ ਕੀਤਾ।

ਪੁਨਾ ਵਾਪਸੀ ਵੇਲੇ ਮਦਨ ਸਿੰਘ ਨੂੰ ਰਸਤੇ ਵਿਚ ਚੰਦ੍ਰਹਾਂਸ ਮਿਲ ਗਿਆ ਤੇ ਉਸ ਵੇਲੇ ਮਦਨ ਸਿੰਘ ਨੇ ਚੰਦ੍ਰਹਾਂਸ ਨੂੰ ਪੁੱਛਿਆ ਕਿ ਤੁਸੀਂ ਕਿਥੇ ਚੱਲੇ ਹੋ ਤਾਂ ਚੰਦ੍ਰਹਾਂਸ ਨੇ ਕਿਹਾ ਕਿ ਮੈਂ ਦੇਵੀ ਮੰਦਰ ਵਿਚ ਪੂਜਾ ਕਰਨ ਚੱਲਿਆ ਹਾਂ, ਮਦਨ ਸਿੰਘ ਨੇ ਕਿਹਾ ਕਿ ਤੇਰੀ ਜਗ੍ਹਾ ਮੈਂ ਦੇਵੀ ਮੰਦਰ ਜਾ ਆਉਂਦਾ ਹਾਂ ਤੂੰ ਰਾਜੇ ਕੰਤੂਹਲ ਦੀ ਰਾਜਕੁਮਾਰੀ ਦੇ ਰਚੇ ਸੁਯੰਬਰ ਵਿਚ ਜਾ ਆ, ਉਸ ਦੇ ਕੋਈ ਵੀ ਵਰ ਪਸੰਦ ਨਹੀਂ ਆਉਂਦਾ, ਤੂੰ ਚੰਗੇ ਰੂਪ ਵਾਲਾ ਤੇ ਤੇਜ ਪ੍ਰਤਾਪੀ ਹੈਂ, ਉਸ ਨੂੰ ਤੂੰ ਜਾ ਕੇ ਵਰ ਲਿਆ, ਇਉਂ ਮਦਨ ਸਿੰਘ ਪੂਜਨ ਲਈ ਦੇਵੀ ਮੰਦਰ ਵਿਚ ਜਾ ਪਹੁੰਚਿਆ, ਜਾਂਦਿਆਂ ਹੀ ਜਲਾਦਾਂ ਨੇ ਇਸ ਦਾ ਸਿਰ ਵੱਢ ਦਿੱਤਾ ਅਤੇ ਮਦਨ ਸਿੰਘ ਉਸੇ ਵੇਲੇ ਮਰ ਗਿਆ। ਉੱਧਰ ਜਦ ਚੰਦ੍ਰਹਾਂਸ ਕੰਤੂਹਲ ਦੀ ਰਾਜਧਾਨੀ ਦੇ ਵਿਚ ਜਿਥੇ ਰਾਜ ਕੁਮਾਰੀ ਦਾ ਸੁਯੰਬਰ ਰਚਿਆ ਸੀ, ਉਥੇ ਪਹੁੰਚਿਆ ਤਾਂ ਉਸ ਰਾਜੇ ਦੀ ਕੰਨਿਆ ਨੇ ਚੰਦ੍ਰਹਾਂਸ ਦੇ ਸੁੰਦਰ ਚੇਹਰੇ ਨੂੰ ਵੇਖ ਕੇ ‘ਜੈ ਮਾਲਾ’ ਇਸ ਦੇ ਗਲ ਵਿਚ ਪਾ ਦਿੱਤੀ, ਰਾਜੇ ਨੇ ਉਸੇ ਵੇਲੇ ਆਪਣੀ ਰਾਜ ਪੁੱਤਰੀ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ। ਜਦ ਕੁਝ ਦਿਨ ਉਸ ਕੋਲ ਰਿਹਾ ਤਾਂ ਇਸ ਦੀ ਰਹਿਣੀ ਬਹਿਣੀ ਅਤੇ ਲਿਆਕਤ ਉੱਤੇ ਪ੍ਰਸੰਨ ਹੋ ਕੇ (ਰਾਜੇ ਕੰਤੂਹਲ ਦਾ ਆਪਣਾ ਪੁੱਤਰ ਨਾ ਹੋਣ ਕਰਕੇ) ਇਸੇ ਨੂੰ ਆਪਣਾ ਪੁੱਤਰ ਸਮਝ ਕੇ ਆਪਣੀ ਰਾਜਧਾਨੀ ਦਾ ਰਾਜ ਤਿਲਕ ਇਸ ਨੂੰ ਦੇ ਕੇ ਸਿੰਘਾਸਣ ਉੱਤੇ ਬਿਠਾ ਦਿੱਤਾ।

ਕੁਝ ਸਮੇਂ ਬਾਅਦ ਚੰਦ੍ਰਹਾਂਸ ਨੇ ਬੇਨਤੀ ਕੀਤੀ ਕਿ ਮੈਂ ਆਪਣੇ ਧਰਮ ਪਿਤਾ ਰਾਜੇ ਕੁਲਿੰਦ ਨੂੰ ਅਤੇ ਮਦਨ ਸਿੰਘ ਨੂੰ ਮਿਲਣ ਜਾਣਾ ਹੈ, ਆਪ ਆਗਿਆ ਦਿਓ।

ਉਸ ਵਕਤ ਚੰਦ੍ਰਹਾਂਸ ਰਾਜੇ ਕੰਤੂਹਲ ਤੋਂ ਆਗਿਆ ਲੈ ਕੇ ਧ੍ਰਿਸਟਬੁੱਧੀ ਕੋਲ ਪਹੁੰਚਿਆ, ਧ੍ਰਿਸਟਬੁੱਧੀ ਚੰਦ੍ਰਹਾਂਸ ਨੂੰ ਜਿਉਂਦਾ ਵੇਖ ਕੇ ਬਹੁਤ ਘਬਰਾਇਆ ਤੇ ਪੁੱਛਿਆ ਕਿ ਤੂੰ ਦੇਵੀ ਪੂਜਨ ਲਈ ਨਹੀਂ ਗਿਆ ? ਤਾਂ ਚੰਦ੍ਰਹਾਂਸ ਨੇ ਮਦਨ ਸਿੰਘ ਵਾਲੀ ਸਾਰੀ ਵਾਰਤਾ ਕਹਿ ਸੁਣਾਈ ਕਿ ਤੇ ਮਦਨ ਸਿੰਘ ਨੇ ਰਸਤੇ ਵਿਚ ਮੈਨੂੰ ਰਾਜੇ ਕੰਤੂਹਲ ਦੀ ਪੁੱਤਰੀ ਦੇ ਵਿਆਹ ਸੁਯੰਬਰ ਵਿਚ ਭੇਜ ਦਿੱਤਾ ਸੀ ਤੇ ਮਦਨ ਸਿੰਘ ਆਪ ਦੇਵੀ ਦੇ ਪੂਜਨ ਲਈ ਚਲਾ ਗਿਆ ਸੀ। ਇਹ ਗੱਲ ਸੁਣ ਕੇ ਧ੍ਰਿਸਟਬੁੱਧੀ ਗਸ਼ ਖਾ ਕੇ ਡਿੱਗ ਪਿਆ ਕਿ ਉਹ ਤਾਂ ਮੇਰਾ ਪੁੱਤਰ ਹੀ ਮਾਰਿਆ ਗਿਆ।

ਰਾਜਾ ਧ੍ਰਿਸਟਬੁੱਧੀ ਜਲਦੀ ਨਾਲ ਉਸ ਮੰਦਰ ਕੋਲ ਪੁੱਜਾ, ਜਿਥੇ ਚੰਦ੍ਰਹਾਂਸ ਨੂੰ ਦੇਵੀ ਦਾ ਪੂਜਨ ਕਰਨ ਲਈ ਭੇਜ ਰਿਹਾ ਸੀ, ਜਦ ਰਾਜਾ ਉੱਤੇ ਪਹੁੰਚਿਆ ਅਤੇ ਆਪਣੇ ਪੁੱਤਰ ਮਦਨ ਸਿੰਘ ਦਾ ਸਿਰ ਕੱਟਿਆ ਵੇਖਿਆ ਤਾਂ ਉਥੇ ਹੀ ਮੰਦਰ ਦੀਆਂ ਕੰਧਾਂ ਨਾਲ ਮੱਥਾ ਟਕਰਾ ਟਕਰਾ ਕੇ ਮਰ ਗਿਆ। ਜਦ ਰਾਣੀਆਂ ਨੂੰ ਤੇ ਉਸ ਦੀ ਧੀ (ਬਿਖਜ਼ਾ) ਨੂੰ ਪਤਾ ਲੱਗਿਆ। ਰਾਣੀਆਂ ਮੰਦਰ ਵੱਲ ਨੂੰ ਰੋਂਦੀਆਂ ਪਿੱਟਦੀਆਂ ਚਲੀਆਂ ਗਈਆਂ। ਪਰੰਤੂ ਬਿਖਜ਼ਾ ਆਪਣੇ ਪਤੀ ਚੰਦ੍ਰਹਾਂਸ ਕੋਲ ਪਹੁੰਚੀ ਤੇ ਬੇਨਤੀ ਕਰਕੇ ਸਾਰੀ ਗੱਲ ਦੱਸੀ ਤੇ ਕਹਿਣ ਲੱਗੀ ਕਿ ਹੇ ਪਤੀ ਦੇਵ ! ਆਪ ਪਰਮੇਸ਼ਰ ਦੇ ਪਿਆਰੇ ਹੋ, ਮੇਹਰ ਕਰੋ ਮੇਰੇ ਪਿਤਾ ਤੇ ਭਰਾ ਨੂੰ ਬਖ਼ਸ਼ ਲਵੋ।

ਚੰਦ੍ਰਹਾਂਸ ਨੇ ਦਿਆਲਤਾ ਵਾਲੇ ਸੁਭਾਅ ਅਨੁਸਾਰ ਪਰਮੇਸ਼ਰ ਅੱਗੇ ਬੇਨਤੀ ਕੀਤੀ ਤੇ ਪਰਮੇਸ਼ਰ ਦੀ, ਮੇਹਰ ਸਦਕਾ ਦੋਵੇਂ ਹੀ ਸੁਰਜੀਤ ਹੋ ਗਏ। ਧ੍ਰਿਸਟਬੁੱਧੀ ਉੱਠ ਕੇ ਆਪਣੀ ਕੀਤੀ ’ਤੇ ਬਹੁਤ ਪਸ਼ਚਾਤਾਪ ਕਰਨ ਲੱਗਿਆ ਤੇ ਕਿਹਾ ਕਿ ਹੇ ਚੰਦ੍ਰਹਾਂਸ ! ਮੇਰਾ ਰਾਜ ਵੀ ਹੁਣ ਤੂੰ ਹੀ ਕਰ। ਪਰ ਚੰਦ੍ਰਹਾਂਸ ਨੇ ਐਸਾ ਨਾ ਕੀਤਾ, ਸਗੋਂ ਧ੍ਰਿਸਟਬੁੱਧੀ ਦਾ ਰਾਜ ਉਸ ਦੇ ਪੁੱਤਰ ਮਦਨ ਸਿੰਘ ਨੂੰ ਦੇ ਕੇ ਫਿਰ ਆਪਣੇ ਰਾਜ ਵਿਚ ਆ ਕੇ ਆਪਣੇ ਪਿਤਾ ਕੁਲਿੰਦ ਨੂੰ ਬੰਦੀਖ਼ਾਨੇ ਵਿੱਚੋਂ ਛੁਡਾਇਆ, ਜਿਸ ਨੂੰ ਧ੍ਰਿਸਟਬੁੱਧੀ ਕੈਦ ਕਰਕੇ ਗਿਆ ਸੀ। ਇਉਂ ਧ੍ਰਿਸਟਬੁੱਧੀ ਰਾਜੇ ਨੇ ਚੰਦ੍ਰਹਾਂਸ ਨੂੰ ਮਾਰਨਾ ਚਾਹਿਆ ਸੀ, ਪਰੰਤੂ ਉਸ ਨੇ ਆਪਣਾ ਘਰ ਹੀ ਈਰਖਾ

ਦੀ ਚੁਆਤੀ ਵਿਚ ਲਾ ਕੇ ਜਾਲ ਲਿਆ ਸੀ, ਭਾਵ ਆਪਣਾ ਪੁੱਤਰ ਹੀ ਜਲਾਦਾਂ ਤੋਂ ਕਤਲ ਕਰਵਾ ਦਿੱਤਾ ਸੀ ਤੇ ਆਪ ਮੰਦਰ ਨਾਲ ਟੱਕਰਾਂ ਮਾਰ ਮਾਰ ਕੇ ਮਰ ਗਿਆ ਸੀ, ਭਾਵੇਂ ਬਾਅਦ ਵਿਚ ਚੰਦ੍ਰਹਾਂਸ ਦੀ ਦਇਆਲਤਾ ਕਰਕੇ ਸੁਰਜੀਤ ਹੋ ਗਿਆ ਸੀ।

## ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ; ਪ੍ਰਭ ਜਨ ਕੇ ਸਾਸ ਨਿਹਾਰੇ ॥

ਪ੍ਰਭ = ਪਰਮੇਸ਼ਰ ਕਉ = ਨੂੰ ਭਗਤ ਜਨ ਹਰ ਵਕਤ ਰਿਦ = ਹਿਰਦੇ ਅੰਤਰਿ = ਵਿਚ ਲੋਚੈ = ਚਾਹੁੰਦੇ ਰਹਿੰਦੇ ਹਨ, ਇਸੇ ਕਾਰਨ ਪ੍ਰਭ = ਪਰਮੇਸ਼ਰ ਆਪਣੇ ਭਗਤ ਜਨਾਂ ਕੇ = ਦੇ ਸਾਸ = ਸੁਆਸ ਨਿਹਾਰੇ = ਵੇਖਦਾ ਰਹਿੰਦਾ ਹੈ ਕਿ ਮੇਰੇ ਪਿਆਰੇ ਨੂੰ ਕਿਸੇ ਪ੍ਰਕਾਰ ਦਾ ਵੀ ਸੇਕ ਨਾ ਲੱਗੇ।

## ਕ੍ਰਿਪਾ ਕ੍ਰਿਪਾ ਕਰਿ, ਭਗਤਿ ਦ੍ਰਿੜਾਏ; ਜਨ ਪੀਛੈ ਜਗੁ ਨਿਸਤਾਰੇ ॥੭॥

ਕ੍ਰਿਪਾ = ਮੇਹਰ ਕਰਨ ਵਾਲੇ ਪਰਮੇਸ਼ਰ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰਕੇ **ਵਾ:** ਕ੍ਰਿਪਾ ਦੀ ਆਕਰਿ = ਖਾਣ ਪਰਮੇਸ਼ਰ ਕ੍ਰਿਪਾ = ਦਇਆ ਦ੍ਰਿਸ਼ਟੀ ਕਰਕੇ ਜਿਨ੍ਹਾਂ ਨੂੰ ਆਪਣੀ ਪ੍ਰੇਮਾ ਭਗਤਿ = ਭਗਤੀ ਦ੍ਰਿੜਾਏ = ਦ੍ਰਿੜ੍ਹ ਕਰਾਉਂਦਾ ਹੈ, ਉਨ੍ਹਾਂ ਭਗਤ ਜਨਾਂ ਦੇ ਪੀਛੈ = ਪਿੱਛੇ ਲਗਾ ਕੇ ਸਾਰੇ ਜਗੁ = ਸੰਸਾਰ ਨੂੰ ਨਿਸਤਾਰੇ = ਤਾਰ ਦਿੰਦਾ ਹੈ ॥੭॥

## ਆਪਨ ਆਪਿ ਆਪਿ ਪ੍ਰਭੁ ਠਾਕੁਰੁ; ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥

ਠਾਕੁਰੁ = ਸੁਆਮੀ ਪ੍ਰਭੁ = ਪਰਮੇਸ਼ਰ ਪਿੱਛੇ ਵੀ ਆਪ ਹੀ ਵਿਆਪਕ ਸੀ, ਹੁਣ ਵੀ ਆਪ ਹੀ ਵਿਆਪਕ ਹੈ ਤੇ ਅੱਗੇ ਨੂੰ ਵੀ ਆਪ ਹੀ ਵਿਆਪਕ ਹੋਵੇਗਾ **ਵਾ:** ਆਪਨ ਆਪਿ = ਸੁਤੰਤਰ ਪਰਮੇਸ਼ਰ ਆਪ ਹੀ ਸਾਰਿਆਂ ਦਾ ਠਾਕੁਰੁ = ਮਾਲਕ ਹੈ ਅਤੇ ਪ੍ਰਭੁ = ਪਰਮੇਸ਼ਰ ਆਪੇ = ਆਪ ਹੀ ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਸਵਾਰੇ = ਸੰਵਾਰਨ ਵਾਲਾ ਹੈ।

## ਜਨ ਨਾਨਕ, ਆਪੇ ਆਪਿ ਸਭੁ ਵਰਤੈ; ਕਰਿ ਕ੍ਰਿਪਾ ਆਪਿ ਨਿਸਤਾਰੇ ॥੮॥੪॥

ਸਤਿਗੁਰੂ ਜੀ ਜਨ = ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਪਰਮੇਸ਼ਰ ਆਪਣਾ ਆਪ ਰੂਪ ਹੋ ਕੇ ਸਭ = ਸਾਰੇ ਵਰਤੈ = ਵਰਤ ਰਿਹਾ ਹੈ ਅਤੇ ਆਪ ਹੀ ਉਹ ਕ੍ਰਿਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਆਪਣੇ ਸੇਵਕਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰ ਲੈਂਦਾ ਹੈ ॥੮॥੪॥

## ਨਟ ਮਹਲਾ ੪ ॥ ਰਾਮ; ਕਰਿ ਕਿਰਪਾ ਲੇਹੁ ਉਬਾਰੇ ॥

ਹੇ ਰਾਮ = ਪਰਮੇਸ਼ਰ ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਇਉਂ ਉਬਾਰੇ = ਬਚਾ ਲੈਣਾ ਕਰੋ।

## ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ; ਹਰਿ ਹਰਿ ਲਾਜ ਨਿਵਾਰੇ ॥੧॥ਰਹਾਉ॥

ਜਿਉ = ਜਿਵੇਂ ਦ੍ਰੋਪਤੀ ਪਕਰਿ = ਪਕੜ ਕੇ ਦੁਸ਼ਟ ਪੁਰਖਾਂ ਨੇ ਦੁਰਜੋਧਨ ਦੀ ਸਭਾ ਵਿਚ ਨਗਨ ਕਰਨ ਵਾਸਤੇ ਆਨੀ = ਲਿਆਂਦੀ ਸੀ ਤੇ ਲਾਜ = ਲੱਜਿਆ ਦੇ ਹਰਿ = ਹਰਨ ਵਾਲੇ ਦੁਸ਼ਟਾਂ ਨੂੰ ਹੇ ਹਰਿ = ਪਰਮੇਸ਼ਰ ! ਤੂੰ ਆਪ ਨਿਵਾਰੇ = ਨਵਿਰਤ ਕੀਤਾ ਸੀ।

**ਅਥਵਾ** ਇਸੇ ਪ੍ਰਕਾਰ ਸਾਡੀ ਬੁੱਧੀ ਰੂਪ ਦ੍ਰੋਪਤੀ ਸਤ, ਸੰਤੋਖ, ਦਇਆ ਧਰਮ ਆਦਿ ਗੁਣਾਂ ਤੋਂ ਹੀਣੀ ਹੋਣ ਕਰਕੇ ਦੁਸ਼ਟ ਕਾਮ ਕ੍ਰੋਧ ਆਦਿਕਾਂ ਨੇ ਪਕੜ ਕੇ ਲਿਆਂਦੀ ਹੈ, ਹੇ ਹਰਿ = ਹਰੀ ਹਰਿ = ਪਰਮੇਸ਼ਰ ! ਇਨ੍ਹਾਂ ਨਿਰਲੱਜ ਕਰਨ ਵਾਲਿਆਂ ਨੂੰ ਨਿਵਾਰੇ = ਨਵਿਰਤ ਕਰੋ ॥੧॥ਰਹਾਉ॥

**ਸਾਖੀ—ਦ੍ਰੋਪਤੀ ਦੀ :** ਜਿਸ ਸਮੇਂ ਪਾਂਡਵ ਜੂਏ ਵਿਚ ਸਭ ਕੁਝ ਹਾਰ ਗਏ ਸਨ, ਤਦੋਂ ਯੁਧਿਸ਼ਟਰ ਨੇ ਦ੍ਰੋਪਤੀ ਵੀ ਦਾਉ 'ਤੇ ਲਾ ਦਿੱਤੀ, ਕੌਰਵਾਂ ਦੀ ਕੁਟਲਨੀਤੀ ਕਰਕੇ ਪਾਂਡਵ ਦ੍ਰੋਪਤੀ ਨੂੰ ਵੀ ਹਾਰ ਗਏ। ਉਸ ਸਮੇਂ ਦੁਰਜੋਧਨ ਨੇ ਦੂਤਾਂ ਨੂੰ ਹੁਕਮ ਦਿੱਤਾ ਕਿ ਦ੍ਰੋਪਤੀ ਨੂੰ ਏਥੇ ਸਭਾ ਵਿਚ ਲੈ ਕੇ ਆਉ। ਉਹ ਦੂਤ ਦ੍ਰੋਪਤੀ ਨੂੰ ਲੈਣ ਵਾਸਤੇ ਗਏ। ਪਰ ਉਹ ਦੂਤਾਂ ਨਾਲ ਨਹੀਂ ਆਈ। ਫੇਰ ਦੁਸ਼ਾਸ਼ਨ ਗਿਆ ਤੇ ਇਸਨੇ ਦ੍ਰੋਪਤੀ ਨੂੰ ਸਿਰ ਦੇ ਵਾਲਾਂ ਤੋਂ ਪਕੜ ਕੇ ਸਭਾ ਵਿਚ ਲੈ ਆਂਦਾ ਅਤੇ ਦੂਤਾਂ ਨੂੰ ਸਾਰੀ ਸਭਾ ਦੇ ਸਾਹਮਣੇ ਦ੍ਰੋਪਤੀ ਨੂੰ ਨਗਨ ਕਰਨ ਦਾ ਹੁਕਮ ਦਿੱਤਾ। ਉਹ ਦ੍ਰੋਪਤੀ ਦੀ ਸਾੜ੍ਹੀ ਉਤਾਰ ਕੇ ਉਸਨੂੰ ਨਗਨ ਕਰਨ ਲੱਗ ਪਏ। ਦ੍ਰੋਪਤੀ ਨੇ ਆਪਣੇ ਪੰਜੇ ਪਤੀਆਂ ਵੱਲ ਦੇਖਿਆ, ਪਰ ਉਨ੍ਹਾਂ ਨੇ ਸ਼ਰਮ ਨਾਲ ਨੀਵੀਂ ਪਾ ਲਈ। ਫੇਰ ਇਸ ਨੇ ਆਪਣੀ ਰੱਖਿਆ ਲਈ ਅੱਖਾਂ ਬੰਦ ਕਰਕੇ ਕ੍ਰਿਸ਼ਨ ਨੂੰ ਚੇਤੇ ਕੀਤਾ ਤੇ ਵਿਰਲਾਪ ਕਰਦੀ ਹੋਈ ਨੇ ਕਿਹਾ ਕਿ ਹੇ ਬਿੰਦ੍ਰਾਬਨ ਵਿਚ ਵੱਸਣ ਵਾਲੇ, ਹੇ ਦੁਆਰਕਾ ਦੇ ਨਿਵਾਸੀ! ਤੂੰ ਹੀ ਮੇਰੀ ਪੈਜ ਰੱਖ, ਪਰ ਭਗਵਾਨ ਜੀ ਨਾ ਆਏ। ਫੇਰ ਜਦੋਂ ਅਤਿਅੰਤ ਦੀਨ ਮਨ ਹੋ ਕੇ ਬੇਨਤੀ ਕੀਤੀ ਕਿ ਹੇ ਸਰਬ ਵਿਆਪੀ ਪ੍ਰਭੂ! ਤੂੰ ਮੇਰੀ ਰੱਖਿਆ ਕਰ। ਉਸ ਵੇਲੇ ਅਜਿਹਾ ਕੌਤਕ ਵਰਤਿਆ ਕਿ ਦ੍ਰੋਪਤੀ ਦੇ ਉਦਾਲੇ ਕੱਪੜਿਆਂ ਦਾ ਕਿਲ੍ਹਾ ਹੀ ਉਸਰ ਗਿਆ। ਸਾਰੇ ਦੂਤ ਕੱਪੜੇ ਲਾਹ-ਲਾਹ ਕੇ ਥੱਕ ਗਏ, ਪਰ ਦ੍ਰੋਪਤੀ ਨਗਨ ਨਾ ਹੋ ਸਕੀ। ਇਉਂ ਪ੍ਰਭੂ ਨੇ ਭਗਵਾਨ ਕ੍ਰਿਸ਼ਨ ਦੇ ਰੂਪ ਵਿਚ ਆਪਣੀ ਭਗਤਨੀ ਜਾਣ ਕੇ ਉਸਦੀ ਇੱਜ਼ਤ ਰੱਖਣਾ ਕੀਤੀ।

## ਕਰਿ ਕਿਰਪਾ ਜਾਚਿਕ ਜਨ ਤੇਰੇ; ਇਕੁ ਮਾਗਉ ਦਾਨੁ ਪਿਆਰੇ ॥

ਹੇ ਪਰਮੇਸ਼ਰ! ਮੇਰੇ ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਕਰੋ, ਮੈਂ ਜਨ = ਸੇਵਕ ਤੇਰੇ ਦਰ ਦਾ ਜਾਚਕ = ਮੰਗਤਾ ਹਾਂ ਅਤੇ ਹੇ ਪਿਆਰੇ ਪੁਰਖ! ਮੈਂ ਇਕ ਆਪ ਦੇ ਪਾਸੋਂ ਨਾਮ ਦਾ ਦਾਨ ਮਾਗਉ = ਮੰਗਦਾ ਹਾਂ।

## ਸਤਿਗੁਰ ਕੀ ਨਿਤ ਸਰਧਾ ਲਾਗੀ; ਮੋਕਉ ਹਰਿ ਗੁਰੁ ਮੇਲਿ ਸਵਾਰੇ ॥੧॥

ਹੇ ਪਰਮੇਸ਼ਰ! ਮੈਨੂੰ ਸਤਿਗੁਰਾਂ ਦੇ ਨਾਲ ਮਿਲਣ ਕੀ = ਦੀ ਨਿਤ = ਨਿਤਾਪ੍ਰਤੀ ਸ਼ਰਧਾ ਲਾਗੀ = ਲੱਗੀ ਹੋਈ ਹੈ, ਇਸ ਲਈ ਹੇ ਹਰਿ = ਪਰਮੇਸ਼ਰ! ਮੋ ਕਉ = ਮੈਨੂੰ ਗੁਰਾਂ ਨਾਲ ਮੇਲ ਕੇ ਮੇਰਾ ਜੀਵਨ ਸਵਾਰੇ = ਸੰਵਾਰ ਦੇਣਾ ਕਰ **ਵਾ:** ਮੈਨੂੰ ਗੁਰਾਂ ਦੇ ਮੇਲ ਦੁਆਰਾ ਆਪਣੇ ਸਰੂਪ ਦਾ ਗਿਆਨ ਦੇ ਕੇ ਸਵਾਰ ਦੇਣਾ ਕਰ ॥੧॥

## ਸਾਕਤ ਕਰਮ, ਪਾਣੀ ਜਿਉ ਮਥੀਐ; ਨਿਤ ਪਾਣੀ ਝੋਲ ਝੁਲਾਰੇ ॥

ਸਾਕਤ ਪੁਰਖਾਂ ਦੇ ਸਹਿਤ ਕਾਮਨਾਂ ਦੇ ਕੀਤੇ ਹੋਏ ਕਰਮ **ਵਾ:** ਸਕਾਮ ਕਰਮ ਇਉਂ ਹਨ, ਜਿਉ = ਜਿਵੇਂ ਪਾਣੀ ਮਧਾਣੀ ਨਾਲ ਮਥੀਐ = ਰਿੜਕੀਦਾ ਹੈ, ਨਿਤ = ਨਿਤਾਪ੍ਰਤੀ ਪਾਣੀ ਦੇ ਝੋਲ ਝੁਲਾਰੇ = ਝੁਲਾਉਣੇ, ਹਿਲਾਉਣ ਕਰਕੇ ਪਾਣੀ ਵਿੱਚੋਂ ਝੱਗ ਹੀ ਨਿਕਲਦੀ ਹੈ, ਮੱਖਣ ਨਹੀਂ ਨਿਕਲਦਾ **ਵਾ:** ਨਿਤਾਪ੍ਰਤੀ ਪਾਣੀ ਦੇ ਰਿੜਕਣੇ ਕਰਕੇ ਪਾਣੀ ਦੇ ਝੁਲਾਰੇ = ਬੁਲਬੁਲੇ ਹੀ ਨਿਕਲਦੇ ਹਨ।

ਇਸੇ ਪ੍ਰਕਾਰ ਸਾਕਤ ਪੁਰਖ ਬੁੱਧ ਰੂਪ ਮਧਾਣੀ ਨਾਲ ਸਕਾਮ ਕਰਮਾਂ **ਵਾ:** ਪਦਾਰਥਾਂ ਰੂਪੀ ਪਾਣੀ ਨੂੰ ਰਿੜਕਦੇ ਰਹਿੰਦੇ ਹਨ ਅਤੇ ਨਿਤਾਪ੍ਰਤੀ ਪਦਾਰਥਾਂ **ਵਾ:** ਸਕਾਮ ਕਰਮਾਂ ਰੂਪੀ ਪਾਣੀ ਨੂੰ ਝੁਲਾਉਣੇ, ਰਿੜਕਣੇ ਕਰਕੇ ਵਿਸ਼ੇ ਸੁਖ ਰੂਪੀ ਝੱਗ ਹੀ ਨਿਕਲਦੀ ਹੈ, ਸਿਧਾਂਤ ਰੂਪੀ ਮੱਖਣ ਨਹੀਂ ਨਿਕਲਦਾ, ਭਾਵ ਸਾਕਤ ਪੁਰਖਾਂ ਨੂੰ ਸਕਾਮ ਕਰਮਾਂ ਦਾ ਫਲ ਕੁਝ ਪਦਾਰਥ ਤਾਂ ਪ੍ਰਾਪਤ ਹੋ ਜਾਂਦੇ ਹਨ, ਪਰ ਉਨ੍ਹਾਂ ਨੂੰ ਆਤਮਿਕ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ।

## ਮਿਲਿ ਸਤਸੰਗਤਿ ਪਰਮਪਦੁ ਪਾਇਆ; ਕਢਿ ਮਾਖਨ ਕੇ ਗਟਕਾਰੇ ॥੨॥

ਜਿਨ੍ਹਾਂ ਨੇ ਸਤਸੰਗਤ ਦੇ ਨਾਲ ਮਿਲ ਕਰਕੇ ਪਰਮ = ਵੱਡੀ ਪਦੁ = ਪਦਵੀ ਭਾਵ ਆਤਮ ਪਦ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਨੇ ਬ੍ਰਹਮਾਨੰਦ ਰੂਪੀ ਮਾਖਨ = ਮੱਖਣ ਨੂੰ ਕਢਿ = ਨਿਕਾਲ ਕੇ = ਕਰਕੇ ਗਟਕਾਰੇ = ਇਕ ਰਸ ਖਾਣਾ ਕੀਤਾ ਹੈ ॥੨॥

**ਅਥਵਾ** ਜਿਵੇਂ ਦੁੱਧ ਰਿੜਕ ਕੇ ਮੱਖਣ ਕੱਢ ਲਈਦਾ ਹੈ, ਇਸੇ ਪ੍ਰਕਾਰ ਜਿਨ੍ਹਾਂ ਨੇ ਸਤਸੰਗਤ ਦੇ ਨਾਲ ਮਿਲ ਕੇ ਨਿਸ਼ਕਾਮ ਕਰਮਾਂ ਰੂਪੀ ਦੁੱਧ ਨੂੰ ਦੇਹ ਰੂਪੀ ਚਾਟੀ ਵਿਚ ਵਿਵੇਕ ਰੂਪੀ ਮਧਾਣੀ ਪਾ ਕੇ ਪ੍ਰੇਮ ਰੂਪੀ ਰੱਸੀ ਪਾਈ ਹੈ, ਨਿਸਚੇ ਰੂਪ ਪੁੜ ਨੂੰ ਸ਼ਰਧਾ ਰੂਪੀ ਰੱਸੀ ਦੇ ਨਾਲ ਬੰਨ੍ਹਿਆ ਹੋਇਆ ਹੈ, ਅਵਿੱਦਿਆ ਰੂਪੀ ਨੀਂਦ ਦਾ ਤਿਆਗ ਕਰਨ ਰੂਪ ਨੇਤ੍ਰਾ ਪਾਇਆ ਹੋਇਆ ਹੈ, ਮਨ ਦੇ ਸੰਕਲਪਾਂ ਵਿਕਲਪਾਂ ਨੂੰ ਰੋਕਣ ਰੂਪ ਦੋ ਗੁੱਲੀਆਂ ਪਕੜ ਕੇ (ਨਿਸ਼ਕਾਮ ਕਰਮਾਂ ਰੂਪੀ ਦੁੱਧ) ਰਿੜਕਣਾ ਕੀਤਾ ਹੈ, ਉਨ੍ਹਾਂ ਨੇ ਬ੍ਰਹਮਾਨੰਦ ਰੂਪੀ ਮੱਖਣ ਨੂੰ ਕੱਢ ਕਰਕੇ ਇਕ ਰਸ ਖਾਣਾ ਕੀਤਾ ਹੈ ॥੨॥

## ਨਿਤ ਨਿਤ ਕਾਇਆ ਮਜਨੁ ਕੀਆ; ਨਿਤ ਮਲਿ ਮਲਿ ਦੇਹ ਸਵਾਰੇ ॥

ਮਨਮੁਖਾਂ ਨੇ ਨਿਤ ਨਿਤ = ਹਮੇਸ਼ਾਂ ਹਮੇਸ਼ਾਂ, ਨਿਤਾਪ੍ਰਤੀ ਕਾਇਆ = ਦੇਹ ਦਾ ਮਜਨੁ = ਪੁਰਬਾਂ ਦੇ ਸਮੇਂ ਤੀਰਥਾਂ 'ਤੇ ਜਾ ਕੇ ਇਸ਼ਨਾਨ ਕੀਆ = ਕੀਤਾ ਹੈ **ਵਾ:** ਅਠਾਹਠ ਤੀਰਥਾਂ 'ਤੇ ਜਾ ਕੇ ਇਸ਼ਨਾਨ ਕੀਤਾ ਹੈ ਅਤੇ ਨਿਤ = ਨਿਤਾਪ੍ਰਤੀ ਨਿਉਲੀ ਧੋਤੀ ਆਦਿ ਕਰਕੇ ਆਂਦਰਾਂ ਨੂੰ ਧੋਣ ਰੂਪ ਮਲ ਮਲ ਕੇ ਦੇਹ = ਕਾਇਆ ਨੂੰ ਸਵਾਰੇ = ਸੰਵਾਰਨਾ ਕੀਤਾ ਹੈ **ਵਾ:** ਦੇਹ ਨੂੰ ਸੰਵਾਰ ਕੇ ਸੂਖਮ ਬਣਾ ਲਿਆ ਹੈ।

[ਅੰਗ ੯੮੩]

## ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ; ਸਭ ਫੋਕਟ ਚਾਰ ਸੀਗਾਰੇ ॥੩॥

ਐਸੇ ਸਾਧਨਾ ਕਰਨ ਵਾਲੇ ਪੁਰਖਾਂ ਨੂੰ ਜੇ ਮੇਰੇ ਸਤਿਗੁਰੂ ਸਾਹਿਬ ਜੀ ਕੇ = ਦੇ ਬਚਨ = ਵਾਕ ਮਨਿ = ਮੰਨਣਾ ਨ = ਨਹੀਂ ਭਾਏ = ਭਾਉਂਦੇ, ਚੰਗੇ ਲੱਗਦੇ ਤਾਂ ਉਨ੍ਹਾਂ ਦੇ ਚਾਰ = ਸੁੰਦਰ (ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ) ਆਦਿ ਸਾਧਨਾਂ ਦੇ ਸ਼ਿੰਗਾਰ ਸਭ = ਸਾਰੇ ਫੋਕਟ = ਫੋਕੇ ਵਿਅਰਥ ਹੀ ਹਨ, ਭਾਵ ਐਸੇ ਲੋਕ-ਦਿਖਾਵੇ ਵਾਲੇ ਕੀਤੇ ਸਾਧਨਾਂ ਵਿੱਚੋਂ ਗਿਆਨ ਰੂਪੀ ਫਲ ਤੇ ਮੋਖ ਰੂਪ ਅਨਾਜ ਨਹੀਂ ਨਿਕਲਦਾ ॥੩॥

## ਮਟਕਿ ਮਟਕਿ ਚਲੁ ਸਖੀ ਸਹੇਲੀ; ਮੇਰੇ ਠਾਕੁਰ ਕੇ ਗੁਨ ਸਾਰੇ ॥

ਹੇ ਸ਼ਰਧਾ ਤੇ ਭਗਤੀ ਵਾਲੀ ਪਿਆਰੀ ਸਖੀ ਸਹੇਲੀ! ਮਟਕਿ ਮਟਕਿ = ਸਨੇ ਸਨੇ ਭਾਵ ਧੀਰਜਤਾ ਦੇ ਨਾਲ ਸਤਸੰਗਤ ਵੱਲ ਚਲੁ = ਚੱਲਣਾ ਕਰ ਅਤੇ ਸਤਸੰਗਤ ਵਿਚ ਜਾ ਕੇ ਮੇਰੇ ਠਾਕੁਰ = ਸੁਆਮੀ ਪਰਮੇਸ਼ਰ ਕੇ = ਦੇ ਗੁਨ = ਗੁਣਾਂ ਨੂੰ ਸਾਰੇ = ਸੰਭਾਲਣਾ ਕਰ, ਫੇਰ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਸ਼ੁੱਭ ਗੁਣ ਤੇਰੇ ਹਿਰਦੇ ਵਿਚ ਆ ਕੇ ਵੱਸ ਜਾਣਗੇ।

## ਗੁਰਮੁਖਿ ਸੇਵਾ, ਮੇਰੇ ਪ੍ਰਭ ਭਾਈ; ਮੈ ਸਤਿਗੁਰ ਅਲਖੁ ਲਖਾਰੇ ॥੪॥

ਗੁਰਮੁਖ ਜਨਾਂ ਦੀ ਸੇਵਾ = ਟਹਿਲ ਕਰਨੀ **ਵਾ:** ਮੁਖੀ ਗੁਰਾਂ ਦੁਆਰਾ ਭਗਤੀ ਰੂਪੀ ਟਹਿਲ ਕਰਨੀ ਮੇਰੇ ਪ੍ਰਭ = ਸਮਰੱਥ ਵਾਹਿਗੁਰੂ ਨੂੰ ਭਾਈ = ਚੰਗੀ ਲੱਗਦੀ ਹੈ, ਇਸੇ ਕਰਕੇ ਮੈ = ਮੈਨੂੰ ਸਤਿਗੁਰਾਂ ਨੇ ਅਲਖੁ = ਲਖਣ ਤੋਂ ਰਹਿਤ ਸੱਚ ਸਰੂਪ ਨੂੰ ਸਾਖੀ ਰੂਪ ਕਰਕੇ ਲਖਾਰੇ = ਲਖਾ, ਜਣਾ ਦਿੱਤਾ ਹੈ ॥੪॥

## ਨਾਰੀ ਪੁਰਖੁ, ਪੁਰਖੁ ਸਭ ਨਾਰੀ; ਸਭੁ ਏਕੋ ਪੁਰਖੁ ਮੁਰਾਰੇ ॥

ਜਿਤਨੀਆਂ ਨਾਰੀ = ਇਸਤ੍ਰੀਆਂ ਤੇ ਜਿਤਨੇ ਪੁਰਖ ਹਨ, ਪੁਨਾ ਜਿਤਨੇ ਪੁਰਖ ਅਤੇ ਸਭ = ਸਾਰੀਆਂ ਨਾਰੀ = ਇਸਤ੍ਰੀਆਂ ਹਨ **ਵਾ:** ਜੋ ਨਾਰੀ = ਪ੍ਰਕਿਰਤੀ ਤੇ ਪੁਰਖ ਹੈ **ਵਾ:** ਨਾਰੀ ਭਾਵ ਮਾਇਆ ਤੇ ਪੁਰਖ = ਈਸ਼ਰ ਅਰਥਾਤ ਮਾਇਆ ਸਬਲ ਈਸ਼ਰ ਤੋਂ ਸਾਰੇ ਪੁਰਖ ਤੇ ਸਾਰੀਆਂ ਇਸਤ੍ਰੀਆਂ ਪੈਦਾ ਹੋਏ ਹਨ, ਪਰ ਸਭੁ = ਸਾਰਿਆਂ ਵਿੱਚੋਂ ਏਕੋ = ਇੱਕੋ **ਵਾ:** ਨਾਰੀ ਭਾਵ ਸਤਰੂਪਾ ਪੁਰਖ ਭਾਵ ਸ੍ਵਯੰਭੁ ਮਨੁ, ਪੁਰਖ ਭਾਵ ਬਾਬਾ ਆਦਮ ਨਾਰੀ ਭਾਵ ਅੰਮਾ ਹੱਵਾ ਆਦਿ ਜਿਤਨੇ ਸਾਰੇ ਪੁਰਖ ਤੇ ਇਸਤ੍ਰੀ ਹਨ। ਪਰ ਸਭੁ = ਸਾਰਿਆਂ ਵਿੱਚੋਂ ਏਕੋ = ਇਕ ਮੁਰਾਰੀ ਪਰਮੇਸ਼ਰ ਹੀ ਪੁਰਖ ਹੈ **ਵਾ:** ਸਾਰਿਆਂ ਵਿਚ ਇਕ ਮੁਰਾਰੀ ਪਰਮੇਸ਼ਰ ਹੀ ਵਿਆਪਕ ਹੈ।

ਅਰਥਾਤ ਪੁਰਖਾਂ ਦਾ ਇਸਤ੍ਰੀਆਂ ਵਿਚ ਅਧਿਆਸ ਹੁੰਦਾ ਹੈ ਅਤੇ ਇਸਤ੍ਰੀਆਂ ਦਾ ਪੁਰਖਾਂ ਵਿਚ ਅਧਿਆਸ ਬਣਿਆ ਰਹਿੰਦਾ ਹੈ, ਇਸੇ ਕਰਕੇ ਸਾਰੇ ਇਸਤ੍ਰੀਆਂ ਦੀ ਨਿਆਈਂ ਹਨ ਅਤੇ ਉਹ ਇਕ ਮੁਰਾਰੀ ਪਰਮੇਸ਼ਰ ਹੀ ਪੁਰਖ ਹੈ। ਜੈਸਾ ਕਿ :

**ਠਾਕੁਰੁ ਏਕੁ ਸਬਾਈ ਨਾਰਿ ॥** *(ਅੰਗ ੯੩੩)*

## ਸੰਤ ਜਨਾ ਕੀ ਰੇਨੁ ਮਨਿ ਭਾਈ; ਮਿਲਿ ਹਰਿਜਨ ਹਰਿ ਨਿਸਤਾਰੇ ॥੫॥

ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਸੰਤ ਜਨਾਂ, ਭਗਤ ਜਨਾਂ ਕੀ = ਦੀ ਚਰਨ ਰੇਨੁ = ਧੂੜ ਭਾਈ = ਚੰਗੀ ਲੱਗੀ ਹੈ, ਉਨ੍ਹਾਂ ਨੇ ਹਰਿਜਨ = ਪਰਮੇਸ਼ਰ ਦੇ ਸੰਤ ਜਨਾਂ, ਭਗਤ ਜਨਾਂ ਦੇ ਨਾਲ ਮਿਲ ਕੇ ਆਪਣੇ ਆਪ ਨੂੰ ਹਰਿ = ਪਰਮੇਸ਼ਰ ਦਾ ਸਰੂਪ ਬਣਾ ਕੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰ ਲਿਆ ਹੈ **ਵਾ:** ਹਰਿਜਨ = ਪਰਮੇਸ਼ਰ ਦੇ ਭਗਤ ਜਨ ਹਰੇਕ ਨੂੰ ਹਰਿ = ਪਰਮੇਸ਼ਰ ਦੇ ਨਾਲ ਮੇਲ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੰਦੇ ਹਨ ॥੫॥

## ਗ੍ਰਾਮ ਗ੍ਰਾਮ ਨਗਰ ਸਭ ਫਿਰਿਆ; ਰਿਦ ਅੰਤਰਿ ਹਰਿਜਨ ਭਾਰੇ ॥

ਗ੍ਰਾਮ ਗ੍ਰਾਮ = ਪਿੰਡ ਪਿੰਡ, ਨਗਰ = ਸ਼ਹਿਰਾਂ ਸ਼ਹਿਰਾਂ ਵਿਚ **ਵਾ:** ਗ੍ਰਾਮ = ਛੋਟੇ ਕਸਬਿਆਂ ਤੇ ਨਗਰ = ਵੱਡੇ ਕਸਬਿਆਂ **ਵਾ:** ਗ੍ਰਾਮ = ਸਮੂਹ ਗ੍ਰਾਮ = ਪਿੰਡਾਂ ਤੇ ਸਭ = ਸਾਰਿਆਂ ਨਗਰਾਂ ਵਿਚ ਫਿਰਿਆ = ਘੁੰਮ ਕੇ ਵੇਖਣਾ ਕੀਤਾ ਹੈ **ਵਾ:** ਗ੍ਰਾਮ = ਸਮੂਹ ਗ੍ਰਾਮ = ਸਰੀਰਾਂ ਰੂਪੀ ਘਰ ਵਿਚ ਤੇ ਨਗਰ ਦੀ ਨਿਆਈਂ ਜਿਤਨੇ ਪਿੰਡ ਵੱਸਦੇ ਹਨ ਆਦਿ ਸਾਰਿਆਂ ਵਿਚ ਵੇਖਣਾ ਕੀਤਾ ਹੈ **ਵਾ:** ਗ੍ਰਾਮ ਭਾਵ ਸਵਰਗ, ਗ੍ਰਾਮ ਭਾਵ ਬ੍ਰਹਮ ਲੋਕ ਤੇ ਨਗਰ ਦੀ ਨਿਆਈਂ ਮਾਤ ਲੋਕ ਆਦਿ ਥਾਵਾਂ ਦੀਆਂ ਸਾਰੀਆਂ ਜੂਨਾਂ ਵਿਚ ਫਿਰ ਕੇ ਵੇਖਣਾ ਕੀਤਾ ਹੈ, ਪਰ ਕਿਤੋਂ ਵੀ ਪਰਮੇਸ਼ਰ ਨਹੀਂ ਲੱਭਿਆ, ਹਰਿਜਨ = ਪਰਮੇਸ਼ਰ ਦੇ ਸੰਤ ਜਨਾਂ ਦੀ ਸੰਗਤ ਕਰਕੇ ਰਿਦ = ਹਿਰਦੇ ਦੇ ਅੰਤਰਿ = ਅੰਦਰੋਂ ਹੀ ਉਸ ਪਰਮੇਸ਼ਰ ਨੂੰ ਭਾਰੇ = ਭਾਲ, ਲੱਭ ਲਿਆ ਹੈ।

## ਸਰਧਾ ਸਰਧਾ ਉਪਾਇ ਮਿਲਾਏ; ਮੋਕਉ ਹਰਿ ਗੁਰ ਗੁਰਿ ਨਿਸਤਾਰੇ ॥੬॥

ਗੁਰਾਂ ਨੇ ਸ਼ਰਧਾ ਵਿੱਚੋਂ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸ਼ਰਧਾ ਪੈਦਾ ਕਰਕੇ ਪਰਮੇਸ਼ਰ ਦੇ ਸਰੂਪ ਨਾਲ ਮਿਲਾਏ = ਮਿਲਾ ਦਿੱਤਾ **ਵਾ:** ਮਨ ਕਰਕੇ ਸ਼ਰਧਾ ਲਾਈ ਹੈ, ਬਾਣੀ ਕਰਕੇ ਸ਼ਰਧਾ ਲਾਈ ਹੈ ਤੇ ਫੇਰ ਰੋਮ ਰੋਮ ਵਿਚ ਸਿਮਰਨ ਕਰਨ ਦੀ ਸ਼ਰਧਾ ਪੈਦਾ ਕਰਕੇ ਪਰਮੇਸ਼ਰ ਨਾਲ ਮਿਲਾ ਦਿੱਤਾ ਹੈ **ਵਾ:** ਪਰਮੇਸ਼ਰ ਨੇ ਪਹਿਲਾਂ ਮੇਰੇ ਹਿਰਦੇ ਵਿਚ ਸਾਧਸੰਗਤ ਦੀ ਸ਼ਰਧਾ ਉਪਾਇ = ਪੈਦਾ ਕੀਤੀ, ਸਾਧਸੰਗਤ ਵਿੱਚੋਂ ਗੁਰੂ ਸਾਹਿਬ ਜੀ ਦੀ ਪ੍ਰਾਪਤੀ ਦੀ ਸ਼ਰਧਾ ਪੈਦਾ ਕੀਤੀ, ਫੇਰ ਗੁਰੂ ਸਾਹਿਬ ਜੀ ਨੇ ਨਾਮ ਜਪਣ ਦੀ ਸ਼ਰਧਾ ਪੈਦਾ ਕੀਤੀ, ਫੇਰ ਨਾਮ ਜਪਣ ਦੀ ਸ਼ਰਧਾ ਪੈਦਾ ਕਰਕੇ ਗੁਰਾਂ ਨੇ ਵਾਹਿਗੁਰੂ ਦੇ ਸਰੂਪ ਦੀ ਸ਼ਰਧਾ ਪੈਦਾ ਕੀਤੀ ਤੇ ਫੇਰ ਗੁਰਾਂ ਨੇ ਪਰਮੇਸ਼ਰ ਦੇ ਨਾਲ ਮਿਲਾਏ = ਮਿਲਾ ਦਿੱਤਾ, ਇਉ ਮੋਕਉ = ਮੈਨੂੰ ਹਰਿ = ਪਰਮੇਸ਼ਰ ਸਰੂਪ ਗੁਰ = ਪੂਜਨੀਕ

ਗੁਰਿ = ਸਤਿਗੁਰਾਂ ਨੇ **ਵਾ:** ਗੁਰੂਆਂ ਦੇ ਗੁਰੂ ਸਤਿਗੁਰੂ ਨਾਨਕ ਦੇਵ ਜੀ ਨੇ ਗਿਆਨ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੱਤਾ ਹੈ ॥੬॥

## ਪਵਨ ਸੂਤੁ ਸਭੁ ਨੀਕਾ ਕਰਿਆ; ਸਤਿਗੁਰਿ ਸਬਦੁ ਵੀਚਾਰੇ ॥

ਜਿਸ ਨੇ ਸਤਿਗੁਰਾਂ ਦੇ ਸਬਦ = ਉਪਦੇਸ਼ ਦੀ ਵੀਚਾਰ ਕਰਕੇ ਸਭੁ = ਸਾਰੇ ਪਵਨ = ਸੁਆਸਾਂ ਰੂਪ ਸੂਤੁ = ਸੂਤਰ ਨੂੰ ਸਿਮਰਨ ਕਰਕੇ ਨੀਕਾ = ਅੱਛਾ, ਚੰਗਾ ਬਣਾ ਲੈਣਾ ਕੀਤਾ ਹੈ।

**ਅਥਵਾ** ਜਿਸ ਨੇ ਮਨ ਰੂਪੀ ਸੂਤ ਨੂੰ ਪਵਨ = ਪਵਿੱਤਰ ਕਰਕੇ ਦੈਵੀ ਸੰਪਦਾ ਦੇ ਸਹਿਤ ਚੰਗਾ ਕਰ ਲਿਆ ਹੈ **ਵਾ:** ਜੋ ਅੰਤਹਕਰਣ ਰੂਪੀ ਸੂਤ ਪਉਣ ਵਤ ਚੰਚਲ ਹੈ, ਜਿਸ ਨੇ ਉਸ ਨੂੰ ਸ੍ਰਵਣ, ਮੰਨਣ, ਨਿਧਿਆਸਣ ਦੁਆਰਾ ਵਿਸ਼ਿਆਂ ਵੱਲੋਂ ਸੂਤੁ = ਸੂਤਰ (ਖਿੱਚ) ਕੇ ਤੇ ਸਭ ਤਰ੍ਹਾਂ ਕਰਕੇ ਅੱਛਾ ਕਰ ਲਿਆ ਹੈ **ਵਾ:** ਜਿਸ ਨੇ ਜਾਗ੍ਰਤ, ਸੁਪਨ, ਸੁਖੋਪਤ ਅਵਸਥਾ ਸਾਰੇ ਸੁਆਸਾਂ ਨੂੰ ਸਿਮਰਨ ਵਿਚ ਲਾ ਕੇ ਅੱਛਾ ਕਰ ਲਿਆ ਹੈ, ਉਹੋ ਹੀ ਸਤਿਗੁਰਾਂ ਦੇ ਸ਼ਬਦ ਦੀ ਵੀਚਾਰ ਕਰਦਾ ਹੈ **ਵਾ:** ਉਹੋ ਹੀ ਸਤਿਗੁਰਾਂ ਦੇ ਉਪਦੇਸ਼ ਦੁਆਰਾ ਬ੍ਰਹਮ ਦੀ ਵੀਚਾਰ ਕਰਦਾ ਹੈ ਅਤੇ :

## ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ;<br>ਬਿਨੁ ਨੈਨਾ ਜਗਤੁ ਨਿਹਾਰੇ ॥੭॥

ਉਸ ਨੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਨਿਜ = ਆਪਣੇ ਸਾਧਸੰਗਤ ਰੂਪੀ ਘਰ ਵਿਚ ਜਾਇ = ਜਾ ਕੇ ਨਾਮ, ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਆ = ਪੀਣਾ ਕੀਤਾ ਹੈ ਅਤੇ ਸਾਰੇ ਜਗਤੁ = ਸੰਸਾਰ ਨੂੰ ਵੀਚਾਰ ਰੂਪੀ ਨੈਨਾ = ਨੇਤ੍ਰਾਂ ਤੋਂ ਬਗ਼ੈਰ ਹੋਣ ਕਰਕੇ ਅੰਨ੍ਹਾ ਹੀ ਨਿਹਾਰੇ = ਵੇਖਣਾ ਕੀਤਾ ਹੈ **ਵਾ:** ਅੰਤਹਕਰਣ ਰੂਪੀ ਘਰ ਦੀ ਤੁਰੀਆ ਪਦ ਰੂਪੀ ਜਗ੍ਹਾ ਵਿਚ ਇਸਥਿਤ ਹੋ ਕੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਣਾ ਕੀਤਾ ਹੈ ਅਤੇ ਆਪਣੇ ਪ੍ਰਤੱਖ ਨੇਤ੍ਰਾਂ ਤੋਂ ਬਗ਼ੈਰ ਅੰਤਰੀਵ ਵੈਰਾਗ ਵਿਵੇਕ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਨਾਲ ਸਾਰੇ ਸੰਸਾਰ ਨੂੰ ਬ੍ਰਹਮ ਰੂਪ ਕਰਕੇ ਵੇਖਣਾ ਕੀਤਾ ਹੈ ॥੭॥

## ਤਉ ਗੁਨ ਈਸ ਬਰਨਿ ਨਹੀ ਸਾਕਉ; ਤੁਮ ਮੰਦਰ ਹਮ ਨਿਕ ਕੀਰੇ ॥

ਹੇ ਈਸ = ਈਸ਼ਵਰ ! ਅਸੀਂ ਤਉ = ਤੇਰੇ ਗੁਨ = ਗੁਣਾਂ ਨੂੰ ਬਰਨਿ = ਵਰਣਨ ਨਹੀਂ ਕਰ ਸਾਕਉ = ਸਕਦੇ, ਕਿਉਂਕਿ ਤੁਮ = ਤੁਸੀਂ ਬਹੁਤੇ ਵੱਡੇ ਮੰਦਰ = ਮਹਿਲ ਦੀ ਨਿਆਈਂ ਹੋ ਤੇ ਹਮ = ਅਸੀਂ ਉਸ ਮਹਿਲ ਵਿਚ ਰਹਿਣ ਵਾਲੇ ਨਿਕ = ਨਿੱਕੇ ਜਿਹੇ ਕੀਰੇ = ਕੀੜੇ ਹਾਂ **ਵਾ:** ਤੁਸੀਂ ਮੰਦਰਾਚਲ ਪਰਬਤ ਦੀ ਨਿਆਈਂ **ਵਾ:** ਮੰਦਰ = ਅਧਿਸ਼ਠਾਨ ਰੂਪ ਹੋ ਤੇ ਅਸੀਂ ਨਿੱਕੇ = ਤੁੱਛ ਜੀਵ ਅਲਪੱਗਤਾ ਦੇ ਸਹਿਤ ਪੈਦਾ ਕੀਤੇ ਹੋਏ ਤੇਰੇ ਕੀਰੇ = ਕੀੜੇ, ਦਾਸ ਹਾਂ।

## ਨਾਨਕ ਕ੍ਰਿਪਾ ਕਰਹੁ, ਗੁਰ ਮੇਲਹੁ; ਮੈ ਰਾਮੁ ਜਪਤ ਮਨੁ ਧੀਰੇ ॥੮॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੁਸੀਂ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹੁ = ਕਰੋ, ਮੈਨੂੰ ਗੁਰ = ਸਤਿਗੁਰਾਂ ਦੇ ਨਾਲ ਮੇਲਹੁ = ਮੇਲਣਾ ਕਰੋ, ਹੇ ਰਾਮੁ = ਪਰਮੇਸ਼ਰ ! ਮੈਂ, ਅਸੀਂ ਗੁਰਾਂ ਦੇ ਨਾਲ ਮਿਲ ਕਰਕੇ ਤੇਰੇ ਨਾਮ ਨੂੰ ਜਪਤ = ਜਪਣਾ ਕਰੀਏ ਜਿਸ ਕਰਕੇ ਮਨ ਵਿਕਾਰਾਂ ਤੋਂ ਛੁੱਟ ਕੇ ਧੀਰੇ = ਧੀਰਜਤਾ ਦੇ ਸਹਿਤ ਹੋ ਜਾਵੇ **ਵਾ:** ਮਨ ਧੀਰਜਤਾ ਰੂਪ ਸੁਨਿਆਰ ਬਣ ਕੇ ਗਿਆਨ ਰੂਪੀ ਭੂਖਣ ਨੂੰ ਘੜ ਲਵੇ ॥੮॥੫॥

## ਨਟ ਮਹਲਾ ੪ ॥ ਮੇਰੇ ਮਨ; ਭਜੁ ਠਾਕੁਰ ਅਗਮ ਅਪਾਰੇ ॥

ਹੇ ਮੇਰੇ ਪਿਆਰੇ ਮਨਾਂ ! ਅਗਮ = ਮਨ ਦੀ ਗੰਮਤਾ ਤੋਂ ਪਰ੍ਹੇ, ਅਪਾਰੇ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਠਾਕੁਰ = ਸੁਆਮੀ ਪਰਮੇਸ਼ਰ ਦੇ ਨਾਮ ਨੂੰ ਭਜੁ = ਭਜਨਾ, ਸਿਮਰਨਾ ਕਰ।

## ਹਮ ਪਾਪੀ ਬਹੁ ਨਿਰਗੁਣੀਆਰੇ; ਕਰਿ ਕਿਰਪਾ ਗੁਰਿ ਨਿਸਤਾਰੇ ॥੧॥ਰਹਾਉ॥

ਹਮ = ਅਸੀਂ, ਤਮਾਮ ਜੀਵ ਹੰਗਤਾ ਮਮਤਾ ਵਾਲੇ ਪਾਪੀ = ਅਪਰਾਧੀ ਤੇ ਬਹੁਤ ਨਿਰਗੁਣੀਆਰੇ ਸੀ, ਭਾਵ ਸਤ ਸੰਤੋਖ ਆਦਿ ਗੁਣਾਂ ਤੋਂ ਰਹਿਤ ਸੀ, ਗੁਰਿ = ਸਤਿਗੁਰਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਕੇ ਸਾਨੂੰ, ਤਮਾਮ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰ ਲਿਆ ਹੈ, ਬਚਾ ਲਿਆ ਹੈ ॥੧॥ਰਹਾਉ॥

## ਸਾਧੂ ਪੁਰਖ ਸਾਧ ਜਨ ਪਾਏ; ਇਕ ਬਿਨਉ ਕਰਉ ਗੁਰ ਪਿਆਰੇ ॥

ਜਿਨ੍ਹਾਂ ਸਾਧ = ਸ੍ਰੇਸ਼ਟ ਅਧਿਕਾਰੀ ਜਨਾਂ ਨੇ ਸਾਧੂ = ਸ੍ਰੇਸ਼ਟ ਤੇ ਪੁਰਖ = ਪੂਰਨ ਸਤਿਗੁਰੂ ਜੀ ਪਾਏ = ਪਾ ਲਏ ਹਨ, ਉਹ ਇਸ ਤਰ੍ਹਾਂ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਗੁਰ = ਸਤਿਗੁਰੂ ਜੀ ! ਅਸੀਂ ਤੁਹਾਡੇ ਅੱਗੇ ਬੇਨਤੀਆਂ ਵਿੱਚੋਂ ਇਕ ਬਿਨਉ = ਬੇਨਤੀ ਕਰਉ = ਕਰਦੇ ਹਾਂ, ਕਿ :

## ਰਾਮ ਨਾਮੁ ਧਨੁ, ਪੂਜੀ ਦੇਵਹੁ; ਸਭੁ ਤਿਸਨਾ ਭੂਖ ਨਿਵਾਰੇ ॥੧॥

ਸਾਨੂੰ ਮੁਕਤ ਰੂਪੀ ਸੌਦਾ ਖ਼ਰੀਦਣ ਵਾਸਤੇ ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨ ਦੀ ਪੂਜੀ = ਰਾਸਿ (ਪੂੰਜੀ) ਬਖ਼ਸ਼ ਦੇਵਹੁ = ਦੇਣਾ ਕਰੋ, ਜਿਸ ਕਰਕੇ ਆਸਾਂ, ਪਦਾਰਥਾਂ ਦੀ ਤਿਸਨਾ = ਤ੍ਰਿਸ਼ਨਾ ਰੂਪੀ ਭੂਖ = ਭੁੱਖ ਸਭੁ = ਸਾਰੀ ਨਿਵਾਰੇ = ਨਵਿਰਤ ਕਰ ਲਈਏ ॥੧॥

## ਪਚੈ ਪਤੰਗੁ ਮ੍ਰਿਗ, ਭ੍ਰਿੰਗ ਕੁੰਚਰ ਮੀਨ; ਇਕ ਇੰਦ੍ਰੀ ਪਕਰਿ ਸਘਾਰੇ ॥

ਪਤੰਗੁ = ਭਮੱਕੜ (ਪਰਵਾਨਾ) ਰੂਪ ਵੇਖਣ ਵਾਸਤੇ ਅੱਖਾਂ ਦੀ ਨਿਗ੍ਹਾ ਦਾ ਮਾਰਿਆ ਹੋਇਆ ਅੱਗ ਦੀ ਲਾਟ ਵੇਖਦਾ ਵੇਖਦਾ ਪਚੈ = ਸੜ ਜਾਂਦਾ ਹੈ, ਮ੍ਰਿਗ = ਹਿਰਨ ਕੰਨਾਂ ਦੇ ਰਸ ਕਰਕੇ ਘੰਡਾ ਹੇੜਾ ਦਾ ਸ਼ਬਦ ਸੁਣ ਕੇ ਆਪਣੇ ਆਪ ਸ਼ਿਕਾਰੀ ਦੇ ਵੱਸ ਕਰ ਦਿੰਦਾ ਹੈ, ਭ੍ਰਿੰਗ = ਭੌਰਾ ਨਾਸਾਂ ਰਾਹੀਂ ਖ਼ੁਸ਼ਬੂ ਲੈਣ ਵਾਸਤੇ ਫੁੱਲ ਵਿਚ ਕੈਦ ਹੋ ਜਾਂਦਾ ਹੈ, ਕੁੰਚਰ = ਹਾਥੀ ਕਾਮ ਵਾਸ਼ਨਾ ਦੇ ਅਧੀਨ ਹੋ ਕੇ **ਵਾ:** ਚਮੜੀ ਦੀ ਸਪਰਸ਼ਤਾ ਵਾਸਤੇ ਆਪਣੇ ਆਪ ਨੂੰ ਕੈਦ ਕਰਵਾ ਲੈਂਦਾ ਹੈ, ਮੀਨ = ਮੱਛੀ ਜੀਭ ਦੇ ਸੁਆਦ ਕਾਰਨ ਆਪਣੇ ਆਪ ਨੂੰ ਕੁੰਡੀ ਵਿਚ ਫਸਾ ਲੈਂਦੀ ਹੈ, ਇਉਂ ਇਕ ਇਕ ਇੰਦ੍ਰੀ ਦੇ ਵਿਸ਼ੇ ਰਸ ਨੇ ਪੰਜਾਂ ਨੂੰ ਪਕੜ ਕੇ ਸਘਾਰੇ = ਨਾਸ਼ ਕਰ ਦਿੱਤਾ ਹੈ।

## ਪੰਚ ਭੂਤ ਸਬਲ ਹੈ ਦੇਹੀ; ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥

ਪਰ ਇਸ ਦੇਹੀ = ਕਾਇਆ ਵਿਚ ਕਾਮ, ਕ੍ਰੋਧ, ਲੋਭ ਆਦਿ ਜਾਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਪੰਚ = ਪੰਜ ਭੂਤ = ਭੂਤਨੇ (ਸ + ਬਲ) ਸ = ਸਹਿਤ ਬਲ ਦੇ ਹੈ = ਹਨ, ਗੁਰ = ਪੂਜਨੀਕ ਸਤਿਗੁਰੂ ਸਾਹਿਬ ਜੀ ਹੀ ਇਨ੍ਹਾਂ ਪਾਪਾਂ ਨੂੰ ਨਿਵਾਰੇ = ਨਵਿਰਤ ਕਰਨ ਵਾਲੇ ਹਨ **ਵਾ:** ਜਿਹੜੇ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਪਏ ਹਨ, ਉਨ੍ਹਾਂ ਦੇ ਸਤਿਗੁਰਾਂ ਨੇ ਇਹ ਪਾਪ ਨਵਿਰਤ ਕਰ ਦਿੱਤੇ ਹਨ ॥੨॥

## ਸਾਸਤ੍ਰ ਬੇਦ ਸੋਧਿ ਸੋਧਿ ਦੇਖੇ; ਮੁਨਿ ਨਾਰਦ ਬਚਨ ਪੁਕਾਰੇ ॥

ਛੇ ਸ਼ਾਸਤ੍ਰ ਤੇ ਚਾਰ ਬੇਦ = ਵੇਦ ਸੋਧਿ ਸੋਧਿ = ਖੋਜ ਖੋਜ ਕੇ ਦੇਖੇ = ਵੇਖਣਾ ਕੀਤੇ ਹਨ, ਉਹ ਵੀ ਇਹੋ

ਹੀ ਕਹਿੰਦੇ ਹਨ ਅਤੇ ਨਾਰਦ ਮੁਨਿ = ਮੁਨੀ ਵੀ ਪੰਚਰਾਤ੍ਰ ਗ੍ਰੰਥ ਵਿਚ ਇਹੋ ਬਚਨ = ਵਾਕ ਪੁਕਾਰੇ = ਪੁਕਾਰ ਕੇ ਕਹਿੰਦਾ ਹੈ। ਕਿ :

## ਰਾਮ ਨਾਮੁ ਪੜਹੁ, ਗਤਿ ਪਾਵਹੁ; ਸਤਸੰਗਤਿ ਗੁਰਿ ਨਿਸਤਾਰੇ ॥੩॥

ਹੇ ਭਾਈ ! ਰਾਮ = ਪਰਮੇਸ਼ਰ ਦੇ ਨਾਮ, ਸ਼ਬਦ ਨੂੰ ਗੁਰਾਂ ਦੁਆਰਾ ਪੜਹੁ = ਪੜ੍ਹਨਾ ਕਰੋ, ਭਾਵ ਨਾਮ ਜਪਣਾ ਕਰੋ ਤਾਂ ਗਤਿ = ਕਲਿਆਣ, ਮੁਕਤੀ ਪਾਵਹੁ = ਪਾ ਲਵੋਗੇ, ਕਿਉਂਕਿ ਸਤਿਗੁਰੂ ਜੀ ਸਤਸੰਗਤ ਦੁਆਰਾ ਨਾਮ ਜਪਾ ਕੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰ ਦਿੰਦੇ ਹਨ **ਵਾ:** ਸਤਸੰਗਤ ਦੁਆਰਾ ਗੁਰਾਂ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਤਿਗੁਰੂ ਸਾਹਿਬ ਜੀ ਪ੍ਰਭੂ ਦੇ ਨਾਮ ਦਾ ਉਪਦੇਸ਼ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੰਦੇ ਹਨ ॥੩॥

## ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ; ਜਿਵ ਸੂਰਜੁ ਕਮਲੁ ਨਿਹਾਰੇ ॥

ਗੁਰਮੁਖ ਜਨਾਂ ਦੇ ਹਿਰਦੇ ਵਿਚ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ਕੇਰੀ = ਦੀ ਪ੍ਰੀਤਿ = ਮੁਹੱਬਤ ਇਉਂ ਲੱਗੀ ਹੈ, ਜਿਵ = ਜਿਵੇਂ ਕਮਲ ਦੇ ਫੁੱਲ ਦੀ ਸੂਰਜ ਨੂੰ ਨਿਹਾਰੇ = ਵੇਖਣ ਵਿਚ ਪ੍ਰੀਤੀ ਹੁੰਦੀ ਹੈ।

## ਮੇਰ ਸੁਮੇਰ, ਮੋਰੁ ਬਹੁ ਨਾਚੈ; ਜਬ ਉਨਵੈ ਘਨ, ਘਨਹਾਰੇ ॥੪॥

ਜਬ = ਜਦੋਂ ਘਨਹਾਰੇ = ਬੱਦਲ ਘਨ = ਘਣੇ, ਸੰਘਣੇ ਬਣ ਕੇ ਵਰਸਣ ਲਈ ਉਨਵੈ = ਝੁਕਦੇ ਹਨ **ਵਾ:** ਜਦੋਂ ਘਨ = ਬੱਦਲ ਝੁਕ ਕੇ ਘਨਹਾਰੇ = ਗਰਜਦਾ ਹੈ, ਤਦੋਂ ਮੇਰ ਸੁਮੇਰ = ਸਾਰਿਆਂ ਪਰਬਤਾਂ ਤੋਂ ਵੱਡੇ ਸੁਮੇਰ ਪਰਬਤ ਉੱਤੇ ਬੱਦਲ ਆਉਂਦੇ ਵੇਖ ਕੇ ਮੋਰ ਪੈਲਾਂ ਪਾ ਕੇ ਬਹੁ = ਬਹੁਤ ਨਾਚੈ = ਨੱਚਦੇ ਹਨ, ਨਿਰਤਕਾਰੀ ਕਰਦੇ ਹਨ।

ਇਸੇ ਪ੍ਰਕਾਰ ਜਦ ਗੁਰੂ ਰੂਪ ਬੱਦਲ ਘਨ = ਸੰਘਣੇ, ਬਹੁਤੇ ਉਨਵੈ = ਝੁਕ ਭਾਵ ਕ੍ਰਿਪਾਲੂ ਹੋ ਕੇ ਉਪਦੇਸ਼ ਰੂਪੀ ਵਰਖਾ ਵਰਸਾਉਂਦੇ ਹਨ **ਵਾ:** ਗੁਰੂ ਰੂਪ ਬੱਦਲ ਅਤੀ ਕ੍ਰਿਪਾਲੂ ਹੋ ਕੇ ਘਨਹਾਰੇ = ਗਰਜਦੇ, ਉਪਦੇਸ਼ ਕਥਨ ਕਰਦੇ ਹਨ, ਤਦੋਂ ਮੇਰ ਸੁਮੇਰ = ਸ਼੍ਰੋਮਣੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਪ੍ਰੇਮ ਰੂਪੀ ਸੁਮੇਰ ਪਰਬਤ ਉੱਤੇ ਗੁਰਮੁਖ ਜਨਾਂ ਦੇ ਮਨ ਰੂਪੀ ਮੋਰ ਨਾਮ ਅਭਿਆਸ ਰੂਪ ਪੈਲਾਂ ਪਾ ਕੇ ਬ੍ਰਹਮ ਦਾ ਨਿਰਨਾ ਕਰਨ ਰੂਪ ਬਹੁਤ ਨਾਚੈ = ਨੱਚਦੇ ਹਨ ॥੪॥

## ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ; ਸਭ ਡਾਲ ਫੂਲ, ਬਿਸੁ ਕਾਰੇ ॥

ਜਿਵੇਂ ਸਾਕਤ ਭਾਵ ਕੌੜ ਤੂੰਬੇ ਦੀ ਵੇਲ ਕਉ = ਨੂੰ ਭਾਵੇਂ ਦੇਵਤਿਆਂ ਦਾ ਬਹੁਤ ਸਾਰਾ ਅੰਮ੍ਰਿਤ ਲਿਆ ਕੇ ਸਿੰਚਹੁ = ਸਿੰਜ, ਪਾ ਦੇਈਏ ਤਾਂ ਵੀ ਉਸ ਦੇ ਸਭ = ਸਾਰੇ ਡਾਲ ਤੇ ਫੂਲ = ਫੁੱਲ ਬਿਸੁ = ਵਿਹੁ ਕਾਰੇ = ਵਾਲੇ ਹੁੰਦੇ ਭਾਵ ਉਸ ਵਿਚ ਕੁੜੱਤਣ ਹੀ ਹੁੰਦੀ ਹੈ।

ਇਸੇ ਪ੍ਰਕਾਰ ਭਾਵੇਂ ਸਾਕਤ = ਕਠੋਰ ਚਿੱਤ ਵਾਲੇ ਪੁਰਖ ਕਉ = ਨੂੰ ਨਾਮ ਅੰਮ੍ਰਿਤ ਦੇ ਗਿਆਨ ਵਾਲੇ ਬਹੁ = ਬਹੁਤ ਸਾਰੇ ਬਚਨ ਸਿੰਚਹੁ = ਸਿੰਜਣਾ ਕਰੀਏ, ਭਾਵ ਬ੍ਰਹਮ ਗਿਆਨ ਦਾ ਉਪਦੇਸ਼ ਦੇਣਾ ਕਰੀਏ, ਤਦ ਵੀ ਉਸ ਦੇ ਡਾਲ ਦੀ ਨਿਆਈਂ ਇੰਦ੍ਰੀਏ ਤੇ ਫੁੱਲ ਦੀ ਨਿਆਈਂ ਕਰਮ ਆਦਿ ਸਾਰੇ ਬਿਸੁ = ਵਿਹੁ ਰੂਪ ਵਿਸ਼ਿਆਂ ਕਾਰੇ = ਵਾਲੇ ਹੀ ਹੁੰਦੇ ਹਨ **ਵਾ:** ਉਸ ਦੇ ਡਾਲ ਭਾਵ ਪੁੱਤਰ ਤੇ ਫੁੱਲਾਂ ਦੀ ਨਿਆਈਂ ਸਾਰੇ ਕਰਮ ਧਰਮ ਆਦਿ ਪਾਪਾਂ ਰੂਪ ਕਾਲਖ ਨਾਲ ਹੀ ਭਰੇ ਹੋਏ ਹਨ **ਵਾ:** ਉਸ ਦੇ ਪੁੱਤਰ, ਧੀਆਂ ਆਦਿ ਸਾਰੇ ਵਿਸ਼ਿਆਂ ਰੂਪੀ ਕਾਲਖ ਨਾਲ ਕਾਰੇ = ਕਾਲੇ ਹੀ ਹੋਏ ਰਹਿੰਦੇ ਹਨ।

## ਜਿਉ ਜਿਉ ਨਿਵਹਿ, ਸਾਕਤ ਨਰ ਸੇਤੀ; ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥

ਸਾਕਤ ਨਰ = ਪੁਰਖ ਦੇ ਸੇਤੀ = ਨਾਲ ਮਿਲ ਕੇ ਜਿਉ ਜਿਉ = ਜਿਵੇਂ ਜਿਵੇਂ ਕੋਈ ਭਲਾ ਪੁਰਖ ਉਸ ਦੇ ਅੱਗੇ ਨਿਵਹਿ = ਝੁਕਦਾ ਹੈ, ਭਾਵ ਨਿਮਰਤਾ ਵਿਖਾਉਂਦਾ ਹੈ, ਤਿਵੇਂ ਤਿਵੇਂ ਸਾਕਤ ਪੁਰਖ ਉਸ ਭਲੇ ਪੁਰਖ ਨੂੰ ਛੇੜ ਛੇੜ ਕੇ ਭਾਵ ਕੁਤਰਕਾਂ ਮਾਰ ਕੇ ਬਿਖੁ = ਵਿਹੁ ਵਰਗੇ ਖਾਰੇ = ਕੌੜੇ ਦੁਖਦਾਈ ਬਚਨ ਹੀ ਮੁਖੋਂ ਕਢੈ = ਕੱਢਦਾ ਹੈ **ਵਾ:** ਕੁਬਚਨ ਕਹਿ ਕਹਿ ਕੇ ਮਨ ਨੂੰ ਖਾਰ ਕਰਨ ਵਾਲੀ, ਬੇ-ਰਸੀ ਕਰਨ ਵਾਲੀ ਦੁਖਦਾਈ ਬਾਣੀ ਹੀ ਮੁਖੋਂ ਕੱਢਦਾ ਹੈ ॥੫॥

## ਸੰਤਨ ਸੰਤ ਸਾਧ ਮਿਲਿ ਰਹੀਐ; ਗੁਣ ਬੋਲਹਿ ਪਰਉਪਕਾਰੇ ॥

ਇਸ ਲਈ ਸਾਧ = ਸ੍ਰੇਸ਼ਟ, ਮਨ ਨੂੰ ਸਾਧਣ ਵਾਲੇ, ਮਨ, ਬਾਣੀ, ਸਰੀਰ ਕਰਕੇ ਸੰਤ = ਸ਼ਾਂਤ ਚਿੱਤ, ਆਤਮਾ ਵਾਲੇ ਸੰਤਨ = ਸੰਤ ਜਨਾਂ ਦੀ ਸੰਗਤ ਦੇ ਨਾਲ ਮਿਲ ਕੇ ਰਹੀਐ = ਰਹਿਣਾ ਕਰੀਏ, ਜਿਨ੍ਹਾਂ ਨਾਲ ਮਿਲ ਕੇ ਪਰਉਪਕਾਰ ਵਾਲੇ ਗੁਣ ਬੋਲਹਿ = ਬੋਲੇ ਜਾਣ **ਵਾ:** ਸੰਤ ਜਨ ਪਰਉਪਕਾਰ ਵਾਲੇ ਤੇ ਸ਼ੁੱਭ ਗੁਣਾਂ ਦੀ ਪ੍ਰਾਪਤੀ ਵਾਲੇ ਹੀ ਬਚਨ ਬੋਲਦੇ ਹਨ।

## ਸੰਤੈ ਸੰਤੁ ਮਿਲੈ ਮਨੁ ਬਿਗਸੈ; ਜਿਉ ਜਲ ਮਿਲਿ ਕਮਲ ਸਵਾਰੇ ॥੬॥

ਸੰਤੈ = ਸ਼ਾਂਤ ਆਤਮਾ ਵਾਲੇ ਪੁਰਖਾਂ ਨਾਲ ਮਿਲੈ = ਮਿਲ ਕੇ ਪ੍ਰੇਮੀ ਸੰਤ ਜਨਾਂ ਦਾ ਮਨੁ = ਚਿੱਤ ਇਉਂ ਬਿਗਸੈ = ਪ੍ਰਸੰਨ ਹੁੰਦਾ ਹੈ, ਖਿੜ ਜਾਂਦਾ ਹੈ, ਜਿਉ = ਜਿਵੇਂ ਜਲ = ਪਾਣੀ ਨਾਲ ਮਿਲ ਕੇ ਕਮਲ ਫੁੱਲ ਆਪਣੇ ਚਿੱਤ ਨੂੰ ਸਵਾਰੇ = ਸੰਵਾਰਦਾ ਹੈ **ਵਾ:** ਕਮਲ ਫੁੱਲ ਖਿੜ ਆਉਂਦਾ ਹੈ।

ਇਸੇ ਪ੍ਰਕਾਰ ਜਲ ਦੀ ਨਿਆਈਂ ਸੰਤ ਜਨਾਂ ਦੇ ਨਾਲ ਪ੍ਰੇਮ ਸਹਿਤ ਮਿਲ ਕੇ ਰਿਦੇ ਰੂਪੀ ਕਮਲ ਨੂੰ ਸੰਵਾਰਨਾ ਕਰੇ, ਭਾਵ ਪਦਾਰਥਾਂ ਤੋਂ ਨਿਰਲੇਪ ਰੱਖੇ ॥੬॥

## ਲੋਭ ਲਹਰਿ, ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ ॥

ਲੋਭ = ਲਾਲਚ ਦੀ ਲਹਿਰ ਸਭੁ = ਸਾਰੀ ਸੁਆਨੁ = ਕੁੱਤੇ ਦੇ ਹਲਕ ਦੀ ਨਿਆਈਂ ਹੈ, ਜਿਸ ਤਰ੍ਹਾਂ ਹਲਕਿਓ = ਹਲਕਿਆ ਕੁੱਤਾ ਸਭਹਿ = ਸਾਰਿਆਂ ਨੂੰ ਬਿਗਾਰੇ = ਵਿਗਾੜ ਦਿੰਦਾ ਹੈ, ਭਾਵ ਉਹ ਆਪਣਾ ਪਰਾਇਆ ਨਹੀਂ ਸਮਝਦਾ, ਸਾਰਿਆਂ ਨੂੰ ਵੱਢੀ ਜਾਂਦਾ ਹੈ, ਇਸੇ ਪ੍ਰਕਾਰ ਲੋਭ ਰੂਪੀ ਲਹਿਰ ਦੀ ਹਲਕ ਵਾਲਾ ਲਾਲਚੀ ਪੁਰਖ ਵੀ ਆਪਣੇ ਸਾਰੇ ਸੰਗੀਆਂ ਨੂੰ ਵਿਗਾੜ ਦਿੰਦਾ ਹੈ, ਭਾਵ ਆਪਣਾ ਪਰਾਇਆਂ ਨਹੀਂ ਪਛਾਣਦਾ, ਸਭ ਨਾਲ ਠੱਗੀ ਮਾਰਦਾ ਰਹਿੰਦਾ ਹੈ।

## ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ; ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥

ਜਦ ਮੇਰੇ ਠਾਕੁਰ = ਸੁਆਮੀ ਕੈ = ਦੇ ਸਾਧਸੰਗਤ ਰੂਪੀ ਦੀਬਾਨਿ = ਦਰਬਾਰ ਵਿਚ ਖ਼ਬਰ ਹੋਈ ਕਿ ਇਹ ਲੋਭੀ ਪੁਰਖ ਹੈ, ਤਦੋਂ ਗੁਰਾਂ ਨੇ ਗਿਆਨ ਰੂਪੀ ਖੜਗੁ = ਖੰਡਾ ਲੈ ਕੇ ਲੋਭੀ ਪੁਰਖ ਦਾ ਚਿੱਤ ਮਾਰੇ = ਮਾਰ ਦਿੱਤਾ, ਭਾਵ ਗਿਆਨ ਦਾ ਉਪਦੇਸ਼ ਦੇ ਕੇ ਲੋਭ ਦੂਰ ਕਰ ਦਿੱਤਾ ਤੇ ਵੈਰਾਗ ਪੈਦਾ ਹੋ ਗਿਆ **ਵਾ:** ਸ਼ਾਂਤੀ ਬਖ਼ਸ਼ ਕੇ ਲੋਭ ਨੂੰ ਮੇਟ ਦਿੱਤਾ ॥੭॥

## ਰਾਖੁ ਰਾਖੁ ਰਾਖੁ ਪ੍ਰਭ ਮੇਰੇ; ਮੈ ਰਾਖਹੁ ਕਿਰਪਾ ਧਾਰੇ ॥

ਹੇ ਮੇਰੇ ਪ੍ਰਭ = ਪਰਮੇਸ਼ਰ ! ਮੇਰੀ ਰਾਖੁ = ਰੱਖਿਆ ਕਰ, ਮੇਰੀ ਰਾਖੁ = ਰੱਖਿਆ ਕਰ, ਮੇਰੀ ਰਾਖੁ = ਰੱਖਿਆ

ਕਰ **ਵਾ:** ਜਿਵੇਂ ਮੇਰੀ ਮਾਤਾ ਦੇ ਗਰਭ ਵਿਚ ਰਾਖੁ = ਰੱਖਿਆ ਕੀਤੀ ਹੈ, ਉਵੇਂ ਮੇਰੀ ਇਸ ਲੋਕ ਵਿਚ ਕਾਮ, ਕ੍ਰੋਧ ਆਦਿਕਾਂ ਤੋਂ ਰੱਖਿਆ ਕਰ ਅਤੇ ਪ੍ਰਲੋਕ ਵਿਚ ਵੀ ਜਮਾਂ ਤੋਂ ਰੱਖਿਆ ਕਰਨੀ ਕਰ **ਵਾ:** ਰਾਖੁ = ਸੁਆਹ ਭਾਵ ਮਿੱਟੀ ਆਦਿ ਪੰਜਾਂ ਤੱਤਾਂ ਦਾ ਸਰੀਰ ਬਣਿਆ ਹੋਇਆ ਹੈ, ਇਸ ਦੇ ਵਿਚ ਜੋ ਕਾਮ ਕ੍ਰੋਧ ਆਦਿ ਵਿਕਾਰ ਰਾਖੁ = ਖੇਹ ਉਡਾਉਣ ਵਾਲੇ ਹਨ, ਇਨ੍ਹਾਂ ਤੋਂ ਮੈਨੂੰ ਰੱਖ ਲੈਣਾ ਕਰ, ਜਿਵੇਂ ਪਿਛਲੇ ਜੁਗਾਂ ਵਿਚ ਭਗਤਾਂ ਦੀ ਪੈਜ ਰੱਖਣਾ ਕੀਤੀ ਹੈ, ਇਵੇਂ ਹੁਣ ਮੇਰੀ ਕਲਿਜੁਗ ਦੇ ਸਮੇਂ ਵਿਚ ਕਿਰਪਾ = ਦਇਆ ਦ੍ਰਿਸ਼ਟੀ ਧਾਰੇ = ਧਾਰ ਕੇ ਪੈਜ ਰਾਖਹੁ = ਰੱਖਣਾ ਕਰ।

## ਨਾਨਕ ਮੈ ਧਰ ਅਵਰ ਨ ਕਾਈ;
## ਮੈ ਸਤਿਗੁਰੁ ਗੁਰੁ ਨਿਸਤਾਰੇ ॥੮॥੬॥ਛਕਾ੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਮੈ = ਮੈਨੂੰ ਅਵਰ = ਹੋਰ ਕਾਈ = ਕੋਈ ਵੀ ਧਰ = ਓਟ ਨ = ਨਹੀਂ ਹੈ, ਮੈ = ਮੈਨੂੰ ਤਾਂ ਤੇਰਾ ਸਰੂਪ ਗੁਰੁ = ਪੂਜਨੀਕ ਸਤਿਗੁਰੁ = ਸੱਚਾ ਗੁਰੂ ਹੀ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰਨਾ ਕਰੇਗਾ ॥੮॥੬॥ਛਕਾ੧॥

ਇਥੋਂ ਤਕ ਨਟ ਨਾਰਾਇਨ ਰਾਗ ਦੀਆਂ ਛੇ ਅਸਟਪਦੀਆਂ ਸੰਪੂਰਨ ਹੋ ਗਈਆਂ ਹਨ, ਛੇ ਅਸਟਪਦੀਆਂ ਦੇ ਸੰਪੂਰਨ ਹੋਣ ਕਰਕੇ ਇਸ ਦਾ ਨਾਂ ਛੱਕਾ ਹੈ, ਕਿਉਂਕਿ ਛੇ ਅਸਟਪਦੀਆਂ ਇੱਕੋ ਰੂਪ ਤੇ ਇੱਕੋ ਅਕਾਰ ਵਿਚ ਸਤਿਗੁਰਾਂ ਨੇ ਉਚਾਰਨ ਕੀਤੀਆਂ ਹਨ। ਇਸ ਲਈ ਪਾਠ ਕਰਨ ਵੇਲੇ ਵੀ ਛੱਕਾ ੧ (ਇਕ) ਬੋਲਣਾ ਚਾਹੀਦਾ ਹੈ।

**ਰਾਗ ਨਟ ਨਾਰਾਇਣ ਵਿਚ ਆਈ ਬਾਣੀ ਦਾ ਵੇਰਵਾ :**

| | | |
|---|---|---|
| ਮਹਲਾ ੪ ਦੇ ਸ਼ਬਦ | — | ੬ |
| ਮਹਲਾ ੪ ਦੀਆਂ ਪੜਤਾਲਾਂ | — | ੩ |
| ਮਹਲਾ ੫ ਦੇ ਸ਼ਬਦ | — | ੧੦ |
| ਮਹਲਾ ੪ ਦੀਆਂ ਅਸਟਪਦੀਆਂ | — | ੬ |
| ਕੁੱਲ ਜੋੜ | | ੨੫ |

[ਰਾਗੁ ਨਟ ਨਾਰਾਇਨ ਸਮਾਪਤੰ]

# ਰਾਗੁ ਮਾਲੀ ਗਉੜਾ

## ਰਾਗੁ ਮਾਲੀ ਗਉੜਾ ਬਾਰੇ ਕੁਝ ਵਿਸ਼ੇਸ਼ ਵੀਚਾਰ ਇਸ ਪ੍ਰਕਾਰ ਹੈ :

ਮਾਲੀ ਗਉੜਾ ਇਕ ਰਾਗ ਦਾ ਨਾਉਂ ਹੈ, ਗੁਰਮਤਿ ਸੰਗੀਤ ਵਿਚ ਭਿੰਨ ਰਾਗ ਹੈ। ਮਾਲਵਾ ਅਤੇ ਗੌੜ ਮਿਲੇ ਤੇ ਮਾਲੀ ਗਉੜਾ ਬਣਦਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਇਸ ਦੇ ਬਹੁਤੇ ਭੇਦ ਹਨ। ਗੁਰਮਤਿ ਵਿਚ ਮਾਲਕੌਂਸ ਦਾ ਪੁੱਤਰ ਮੰਨਿਆ ਹੈ। ਕੋਈ ਸੋਰਠ ਤੇ ਗੌੜੀ ਦਾ ਮੇਲ ਮੰਨਦੇ ਹਨ, ਜਿਸ ਨਾਲ ਮਿਲੇ ਉਸੇ ਦੇ ਨਾਉਂ 'ਤੇ ਇਸ ਦਾ ਨਾਉਂ ਬਣਦਾ ਹੈ, ਜੈਸਾ ਕਿ—ਗੀਤ ਗੌੜ, ਮਾਲਵ ਗੌੜ, ਜੈਤ ਗੌੜ, ਨਾਰਾਇਣ ਗੌੜ, ਕੇਦਾਰ ਗੌੜ, ਕਾਨੜਾ ਗੌੜ, ਸਿਰੀ ਗੌੜ ਆਦਿ ਬਹੁਤੇ ਹਨ।

**ਅਥਵਾ** ਮਾਲੀ ਗਉੜਾ ਭਾਰਤੀ ਤੇ ਗੁਰਮਤਿ ਸੰਗੀਤ ਰਾਗ ਪਰੰਪਰਾ ਦਾ ਇਕ ਜਟਿਲ ਰਾਗ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਇਸ ਰਾਗ ਅਧੀਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਗਤ ਨਾਮਦੇਵ ਜੀ ਦੀ ਬਾਣੀ ਦਰਜ ਹੈ। ਉੱਤਰੀ ਭਾਰਤੀ ਸੰਗੀਤ ਵਿਚ ਇਸ ਨੂੰ ਰਾਗ ਮਾਲੀ ਗੌਰਾ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਪਰੰਤੂ ਗੁਰਮਤਿ ਸੰਗੀਤ ਵਿਚ ਇਹ ਮਾਲੀ ਗਉੜਾ ਨਾਮ ਨਾਲ ਹੀ ਕਥਨ ਕੀਤਾ ਗਿਆ ਹੈ। ਇਸ ਰਾਗ ਵਿਚ ਰਿਸ਼ਭ ਕੋਮਲ, ਮਧਿਅਮ ਤੀਵਰ ਅਤੇ ਦੋਵੇਂ ਧੈਵਤ ਪ੍ਰਯੋਗ ਕਰਦਿਆਂ ਬਾਕੀ ਸੁਰ ਸ਼ੁੱਧ ਲਗਾਏ ਜਾਂਦੇ ਹਨ। ਇਸ ਦਾ ਵਾਦੀ ਰਿਸ਼ਭ, ਸੰਵਾਦੀ ਪੰਚਮ, ਥਾਟ ਮਾਰਵਾ, ਸਮਾਂ ਦਿਨ ਦਾ ਚੌਥਾ ਪਹਿਰ ਅਤੇ ਜਾਤੀ ਸੰਪੂਰਨ ਹੈ।

ਆਰੋਹ — ਸ ਰੇੁ, ਸ, ਨੀ ਧ ਨੀ ਰੇੁ ਗ ਮੇਂ ਪ, ਮੇ ਧ ਨੀ ਧ ਸਂ।
ਅਵਰੋਹ — ਸਂ ਨੀ ਧੁ ਪ, ਮੇਂ ਨੀ ਧ ਮੇਂ ਗ ਰੇੁ, ਸ।

[ਅੰਗ ੯੮੪]

## ਰਾਗੁ ਮਾਲੀ ਗਉੜਾ ਮਹਲਾ ੪[੧]

ਰਾਗ ਮਾਲੀ ਗਉੜਾ ਵਿਚ ਮਹਲਾ ੪ = ਚੌਥੇ ਸਰੂਪ ਸਤਿਗੁਰੂ ਰਾਮਦਾਸ ਸਾਹਿਬ ਜੀ ਪਾਵਨ ਪਵਿੱਤਰ ਸ਼ਬਦ ਉਚਾਰਦੇ ਹਨ।

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਸਾਰੀ ਸ੍ਰਿਸ਼ਟੀ ਦਾ ਰਚੈਤਾ, ਪੁਰਖੁ = ਸਭ ਥਾਂ ਪਰੀਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ ਮੂਰਤਿ = ਕਾਲ ਤੋਂ ਰਹਿਤ ਸਰੂਪ, ਅਜੂਨੀ = ਅਜਨਮਾ, ਜੂਨਾਂ ਤੋਂ ਰਹਿਤ, ਸੈਭੰ = ਸੁਤੇ

---

੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਚੱਲ ਰਹੀ ਲੜੀਵਾਰ ਕਥਾ ਇਸ ਸ਼ਬਦ ਤੋਂ ਗੁਰਦੁਆਰਾ ਹੱਟ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਅਰੰਭ ਕੀਤੀ ਸੀ।

ਪ੍ਰਕਾਸ਼ ਸਰੂਪ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਇਸ ਸ਼ਬਦ ਵਿਚ ਚੌਥੇ ਪਾਤਸ਼ਾਹ ਵਾਹਿਗੁਰੂ ਦੀ ਬੇਅੰਤਤਾ ਕਥਨ ਕਰਦੇ ਹਨ।

## ਅਨਿਕ ਜਤਨ ਕਰਿ ਰਹੇ; ਹਰਿ ਅੰਤੁ ਨਾਹੀ ਪਾਇਆ ॥

ਅਣਗਿਣਤ ਜੀਵ ਜਪ ਤਪ ਰੂਪ ਸਾਧਨ ਜਾਂ ਨਿੱਤ ਨਮਿੱਤ ਪ੍ਰਾਸ਼ਚਿਤ ਕਰਮ ਆਦਿ ਦੁਆਰਾ ਅਨਿਕ = ਅਨੇਕਾਂ ਜਤਨ ਕਰ ਰਹੇ ਹਨ, ਪਰ ਕਿਸੇ ਨੇ ਵੀ ਹਰਿ = ਪਰਮੇਸ਼ਰ ਦਾ ਅੰਤੁ = ਅਖ਼ੀਰ ਨਹੀਂ ਪਾਇਆ = ਪਾਉਣਾ ਕੀਤਾ।

## ਹਰਿ ਅਗਮ ਅਗਮ ਅਗਾਧਿ ਬੋਧਿ;<br>ਆਦੇਸੁ ਹਰਿ ਪ੍ਰਭ ਰਾਇਆ ॥੧॥ਰਹਾਉ॥

ਜੋ ਹਰਿ = ਪਰਮੇਸ਼ਰ ਪਿੱਛੇ ਵੀ ਅਗਮ = ਗੰਮਤਾ ਤੋਂ ਰਹਿਤ ਸੀ, ਹੁਣ ਵੀ ਅਗਮ = ਗੰਮਤਾ ਤੋਂ ਰਹਿਤ ਹੈ ਅਤੇ ਅੱਗੇ ਨੂੰ ਵੀ ਅਗਾਧ ਬੋਧ ਹੋਵੇਗਾ **ਵਾ:** ਜੋ ਹਰਿ = ਪਰਮੇਸ਼ਰ ਸ਼ਾਸਤ੍ਰਾਂ ਕਰਕੇ ਵੀ ਅਗਮ ਹੈ, ਮਨ ਦੇ ਸੰਕਲਪਾਂ ਵਿਕਲਪਾਂ ਦੀ ਗੰਮਤਾ ਤੋਂ ਵੀ ਰਹਿਤ ਹੈ ਅਤੇ ਜਿਸ ਪਰਮੇਸ਼ਰ ਦੀ ਪ੍ਰਾਪਤੀ ਦਾ ਬੋਧਿ = ਵਿਚਾਰ ਵੀ ਅਤਿਅੰਤ ਅਗਾਧਿ = ਡੂੰਘਾ ਹੈ, ਉਸ ਰਾਇਆ = ਰਾਜਾ ਸਰੂਪ, ਪ੍ਰਕਾਸ਼ ਸਰੂਪ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਨੂੰ ਸਾਡੀ ਆਦੇਸੁ = ਨਮਸਕਾਰ ਹੈ **ਵਾ:** ਜੋ (ਆ + ਦੇਸੁ) ਸਾਰਿਆਂ ਦੇਸ਼ਾਂ ਵਿਚ ਆ = ਆਇਆ ਹੋਇਆ ਹੈ **ਵਾ:** ਦੇਸ਼ ਕਾਲ ਵਸਤੂ ਪ੍ਰਛੇਦ ਆ = ਰਹਿਤ ਹੈ, ਐਸਾ ਰਾਜਾ ਸਰੂਪ ਪਰਮੇਸ਼ਰ ਹੈ ॥੧॥ਰਹਾਉ॥

## ਕਾਮੁ ਕ੍ਰੋਧੁ ਲੋਭੁ ਮੋਹੁ; ਨਿਤ ਝਗਰਤੇ ਝਗਰਾਇਆ ॥

ਕਾਮ, ਕ੍ਰੋਧ, ਲੋਭ, ਮੋਹ ਆਦਿ ਆਸੁਰੀ ਸੰਪਦਾ ਦੇ ਝਗਰਤੇ = ਝਗੜਾਏ ਹੋਏ ਜੀਵ ਨਿਤ = ਨਿਤਾਪ੍ਰਤੀ ਝਗਰਾਇਆ = ਝਗੜ ਰਹੇ ਹਨ **ਵਾ:** ਜੂਨਾਂ ਰੂਪੀ ਝਗੜਿਆਂ ਦੇ ਵਿਚ ਝਗੜਦੇ ਫਿਰਦੇ ਹਨ।

## ਹਮ ਰਾਖੁ ਰਾਖੁ, ਦੀਨ ਤੇਰੇ; ਹਰਿ ਸਰਨਿ ਹਰਿ ਪ੍ਰਭ ਆਇਆ ॥੧॥

ਹੇ ਪਰਮੇਸ਼ਰ ! ਹਮ = ਅਸਾਂ ਜੀਵਾਂ ਨੂੰ ਰਾਖੁ = ਰੱਖ ਲਵੋ, ਰਾਖੁ = ਰੱਖ ਲਵੋ, ਅਸੀਂ ਦੀਨ = ਗ਼ਰੀਬ ਤੇਰੇ ਦਾਸ ਹਾਂ, ਹੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ! ਅਸੀਂ ਤੇਰੀ ਸਰਨਿ = ਓਟ ਵਿਚ ਆਇਆ = ਆਉਣਾ ਕੀਤਾ ਹੈ **ਵਾ:** ਹਰਿ = ਹਰੇਕ ਦੀ ਸ਼ਰਨ ਛੱਡ ਕੇ ਇਕ ਤੇਰੀ ਓਟ ਵਿਚ ਆਏ ਹਾਂ ॥੧॥

## ਸਰਣਾਗਤੀ ਪ੍ਰਭ ਪਾਲਤੇ; ਹਰਿ ਭਗਤਿ ਵਛਲੁ ਨਾਇਆ ॥

ਹੇ ਪ੍ਰਭਿ = ਪਰਮੇਸ਼ਰ ! ਜੋ ਆਪ ਜੀ ਦੀ ਸਰਣਾਗਤੀ = ਓਟ ਵਿਚ ਆ ਕੇ ਪ੍ਰਾਪਤ ਹੁੰਦੇ ਹਨ, ਉਨ੍ਹਾਂ ਦੀ ਤੂੰ ਆਪ ਪਾਲਤੇ = ਪਾਲਣਾ ਕਰਦਾ ਹੈਂ, ਹੇ ਹਰਿ = ਪਰਮੇਸ਼ਰ ! ਆਪ ਜੀ ਦਾ ਨਾਇਆ = ਨਾਮ ਭਗਤਿ = ਭਗਤੀ ਕਰਨ ਵਾਲੇ ਭਗਤਾਂ ਦਾ ਵਛਲੁ = ਪਿਆਰਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਨੇ ਕਿਹੜੇ ਭਗਤਾਂ ਨਾਲ ਪਿਆਰ ਕੀਤਾ ਹੈ, ਕਿਸੇ ਦੀ ਗਵਾਹੀ ਦਿਓ ?*

***ਗੁਰ ਉੱਤਰ :***

## ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ; ਹਰਿ ਰਾਖਿ ਲੀਓ ਤਰਾਇਆ ॥੨॥

ਜਦ ਪ੍ਰਹਿਲਾਦ ਭਗਤ ਜਨ ਨੂੰ ਉਸ ਦੇ ਪਿਤਾ ਹਰਨਾਖਿ = ਹਰਣਾਖ਼ਸ਼ ਨੇ ਮਾਰਨ ਵਾਸਤੇ ਪਕਰਿਆ = ਪਕੜ ਲਿਆ ਸੀ, ਤਦ ਹੇ ਹਰਿ = ਪਰਮੇਸ਼ਰ ! ਤੂੰ ਉਸ ਦੀ ਰਾਖਿ = ਰੱਖਿਆ ਕੀਤੀ ਸੀ ਅਤੇ ਉਸ ਨੂੰ ਸੰਸਾਰ-ਸਮੁੰਦਰ ਤੋਂ ਤਰਾਇਆ = ਤਾਰਨਾ ਕੀਤਾ ਸੀ **ਵਾ:** ਪ੍ਰਹਿਲਾਦ ਜਨ ਦੀ ਰੱਖਿਆ ਕੀਤੀ ਅਤੇ ਪ੍ਰਹਿਲਾਦ ਦੇ ਬੇਨਤੀ ਕਰਨ ਤੋਂ ਉਸ ਦੇ ਪਿਤਾ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਤਾਰ ਦਿੱਤਾ ਸੀ ॥੨॥

## ਹਰਿ ਚੇਤਿ ਰੇ ਮਨ, ਮਹਲੁ ਪਾਵਣ; ਸਭ ਦੂਖ ਭੰਜਨੁ ਰਾਇਆ ॥

ਰੇ = ਹੇ ਮੇਰੇ ਮਨਾਂ ! ਹਰਿ = ਪਰਮੇਸ਼ਰ ਨੂੰ ਚੇਤਿ = ਯਾਦ ਕਰ ਤਾਂ ਤੂੰ ਤੁਰੀਆ ਪਦ ਰੂਪੀ, ਸਰੂਪ ਰੂਪੀ ਮਹਲ ਨੂੰ ਪਾਵਣ = ਪਾ ਲਵੇਂਗਾ **ਵਾ:** ਹੇ ਮੇਰੇ ਮਨਾਂ ! ਜੇ ਤੂੰ ਸੱਚ ਮਹਲ = ਸਰੂਪ ਨੂੰ ਪਾਵਣ = ਪਾਉਣਾ ਚਾਹੁੰਦਾ ਹੈਂ **ਵਾ:** ਸਚਖੰਡ ਰੂਪ ਮਹਲ ਨੂੰ ਪਾਉਣਾ ਚਾਹੁੰਦਾ ਹੈਂ ਤਾਂ ਤੂੰ ਗੁਰਾਂ ਦੁਆਰਾ ਪਰਮੇਸ਼ਰ ਨੂੰ ਚੇਤੇ ਕਰ **ਵਾ:** ਸਾਧਸੰਗਤ ਰੂਪੀ ਮਹਿਲ ਨੂੰ ਪਾ ਕੇ ਪਰਮੇਸ਼ਰ ਨੂੰ ਚੇਤੇ ਕਰ, ਕਿਉਂਕਿ ਉਹ ਰਾਇਆ = ਰਾਜਾ ਰੂਪ ਹਰੀ ਸਭ = ਸਾਰਿਆਂ ਦੂਖ = ਦੁਖਾਂ ਨੂੰ ਭੰਜਨੁ = ਨਾਸ਼ ਕਰਨ ਵਾਲਾ ਹੈ।

## ਭਉ ਜਨਮ ਮਰਨ ਨਿਵਾਰਿ ਠਾਕੁਰ; ਹਰਿ ਗੁਰਮਤੀ ਪ੍ਰਭੁ ਪਾਇਆ ॥੩॥

ਜੋ ਠਾਕੁਰ = ਸੁਆਮੀ ਪਰਮੇਸ਼ਰ ਜੰਮਣ ਮਰਣ ਦੇ ਭਉ = ਡਰ ਨੂੰ ਨਿਵਾਰਿ = ਨਵਿਰਤ ਕਰਨ ਵਾਲਾ ਹੈ, ਉਹ ਪ੍ਰਭੁ = ਸਮਰੱਥ ਹਰਿ = ਪਰਮੇਸ਼ਰ ਗੁਰਮਤੀ = ਗੁਰ ਸਿੱਖਿਆ ਦੁਆਰਾ ਪਾਇਆ = ਪ੍ਰਾਪਤ ਹੁੰਦਾ ਹੈ ॥੩॥

## ਹਰਿ ਪਤਿਤ ਪਾਵਨ ਨਾਮੁ ਸੁਆਮੀ; ਭਉ ਭਗਤ ਭੰਜਨੁ ਗਾਇਆ ॥

ਸੁਆਮੀ = ਮਾਲਕ ਹਰਿ = ਪਰਮੇਸ਼ਰ ਦਾ ਨਾਮ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਹੈ, ਜਿਨ੍ਹਾਂ ਭਗਤ ਜਨਾਂ ਨੇ ਉਸ ਦਾ ਜਸ **ਵਾ:** ਉਸ ਦੇ ਗੁਣਾਂ ਨੂੰ ਗਾਇਆ = ਗਾਉਣਾ ਕੀਤਾ ਹੈ, ਉਨ੍ਹਾਂ ਭਗਤ ਜਨਾਂ ਦਾ ਜੰਮਣ ਮਰਣ ਦਾ ਭਉ = ਡਰ ਭੰਜਨੁ = ਨਾਸ਼ ਹੋ ਗਿਆ ਹੈ।

## ਹਰਿ ਹਾਰੁ ਹਰਿ ਉਰਿ ਧਾਰਿਓ; ਜਨ ਨਾਨਕ ਨਾਮਿ ਸਮਾਇਆ ॥੪॥੧॥

ਜਿਨ੍ਹਾਂ ਭਗਤ ਜਨਾਂ ਨੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਹਾਰ ਨੂੰ ਸੁਆਸਾਂ ਰੂਪੀ ਧਾਗੇ ਵਿਚ ਪਾ ਕੇ ਆਪਣੇ ਉਰਿ = ਅੰਤਹਕਰਣ ਰੂਪੀ ਗਲੇ ਵਿਚ ਧਾਰਿਓ = ਧਾਰਨ, ਪਾਉਣਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਭਗਤ ਜਨਾਂ ਦਾ ਮਨ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਇਆ = ਸਮਾਅ ਗਿਆ ਹੈ ॥੪॥੧॥

## ਮਾਲੀ ਗਉੜਾ ਮਹਲਾ ੪ ॥ ਜਪਿ ਮਨ; ਰਾਮ ਨਾਮੁ ਸੁਖ ਦਾਤਾ ॥

ਹੇ ਮੇਰੇ ਪਿਆਰੇ ਮਨਾਂ ! ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਕਰ, ਕਿਉਂਕਿ ਪ੍ਰਭੂ ਹੀ ਸਾਰੇ ਸੁਖਦਾਤਾ = ਸੁੱਖਾਂ ਦਾ ਦਾਤਾ ਹੈ।

## ਸਤਸੰਗਤਿ ਮਿਲਿ ਹਰਿ ਸਾਦੁ ਆਇਆ; ਗੁਰਮੁਖਿ ਬ੍ਰਹਮੁ ਪਛਾਤਾ ॥੧॥ਰਹਾਉ॥

ਜਿਨ੍ਹਾਂ ਨੂੰ ਸਤਸੰਗਤ ਦੇ ਨਾਲ ਮਿਲ ਕੇ ਹਰਿ = ਪਰਮੇਸ਼ਰ ਦੇ ਨਾਮ ਦਾ ਸਾਦੁ = ਸੁਆਦ, ਰਸ ਆਇਆ ਹੈ, ਉਨ੍ਹਾਂ ਗੁਰਮੁਖ ਜਨਾਂ ਨੇ ਬ੍ਰਹਮ ਨੂੰ ਸਾਰਿਆਂ ਵਿਚ ਪਛਾਤਾ = ਪਛਾਣ ਲਿਆ ਹੈ ॥੧॥ਰਹਾਉ॥

**ਦ੍ਰਿਸ਼ਟਾਂਤ :** ਇਕ ਵਾਰੀ ਇਕ ਕੀੜੀ ਨੂੰ ਮਿਸ਼ਰੀ ਦੀ ਖਾਣ (ਡਲਾ) ਲੱਭ ਗਿਆ, ਜਦ ਉਸ ਨੇ ਮਿਸ਼ਰੀ ਚੱਖਣਾ ਕੀਤੀ ਤਾਂ ਉਸਨੂੰ ਬੜਾ ਸੁਆਦ ਆਇਆ ਅਤੇ ਉਸਨੂੰ ਮਿਸ਼ਰੀ ਦੀ ਖਾਣ ਵੇਖ ਕੇ ਦੂਸਰੀਆਂ ਕੀੜੀਆਂ 'ਤੇ ਬੜਾ ਤਰਸ ਆਇਆ ਕਿ ਮੈਂ ਹੋਰਨਾਂ ਕੀੜੀਆਂ ਨੂੰ ਵੀ ਦੱਸਾਂ ਕਿ ਚੱਲੋ ਮਿਸ਼ਰੀ ਦੀ ਖਾਣ ਮਿਲੀ ਹੈ, ਉਸ ਨੂੰ ਜਾ ਕੇ ਆਪਾਂ ਖਾਣਾ ਕਰੀਏ, ਜਿਸ ਵਕਤ ਉਸ ਕੀੜੀ ਨੇ ਬਾਕੀ ਦੀਆਂ ਕੀੜੀਆਂ ਨੂੰ ਦੱਸਿਆ ਤਾਂ ਸਾਰੀਆਂ ਕੀੜੀਆਂ ਮਿਸ਼ਰੀ ਦੀ ਖਾਣ ਕੋਲ ਪਹੁੰਚ ਗਈਆਂ, ਸਾਰੀਆਂ ਕੀੜੀਆਂ ਮਿਸ਼ਰੀ ਦੀ ਖਾਣ 'ਤੇ ਫਿਰਦੀਆਂ ਰਹੀਆਂ, ਪਰ ਉਨ੍ਹਾਂ ਨੂੰ ਮਿਸ਼ਰੀ ਦਾ ਸੁਆਦ ਨਾ ਆਇਆ। ਉਸ ਕੀੜੀ ਨੇ ਪੁੱਛਿਆ ਕਿ ਤੁਹਾਨੂੰ ਕੈਸਾ ਰਸ ਆਇਆ ਹੈ ? ਤਾਂ ਉਨ੍ਹਾਂ ਨੇ ਕਿਹਾ ਕਿ ਸਾਨੂੰ ਕੋਈ ਰਸ ਨਹੀਂ ਆਇਆ। ਤਦ ਪਹਿਲੀ ਕੀੜੀ ਨੇ ਦੇਖਿਆ ਅਤੇ ਕਿਹਾ ਕਿ ਤੁਹਾਡੇ ਮੁਖ ਵਿਚ ਤਾਂ ਲਿੱਦ ਦੇ ਡੱਕੇ ਫਸੇ ਹੋਏ ਹਨ, ਤੁਹਾਨੂੰ ਮਿਸ਼ਰੀ ਦਾ ਰਸ ਕਿਵੇਂ ਆ ਸਕਦਾ ਹੈ, ਚਲੋ ਪਹਿਲਾਂ ਨਦੀ ਦੇ ਕਿਨਾਰੇ ਮੂੰਹ ਧੋ ਕੇ ਆਵੋ। ਜਦੋਂ ਉਹ ਲਿੱਦ ਦੇ ਡੱਕੇ ਕੱਢ ਕੇ ਮੂੰਹ ਸਾਫ਼ ਕਰਕੇ ਆਈਆਂ ਤਾਂ ਫੇਰ ਉਨ੍ਹਾਂ ਨੂੰ ਮਿਸ਼ਰੀ ਦਾ ਐਸਾ ਸਵਾਦ ਆਇਆ ਕਿ ਉਹ ਹੋਰ ਕਿਤੇ ਜਾਣ ਜੋਗੀਆਂ ਹੀ ਨਾ ਰਹੀਆਂ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਸਭ ਜੀਵ ਕੀੜੀਆਂ ਦੀ ਨਿਆਈਂ ਹਨ, ਇਨ੍ਹਾਂ ਵਿੱਚੋਂ ਜਿਸ ਗੁਰਮੁਖ ਨੂੰ ਨਾਮ ਅੰਮ੍ਰਿਤ ਦਾ ਸੁਆਦ ਆ ਗਿਆ ਹੈ, ਉਹ ਪਰਉਪਕਾਰ ਵਾਸਤੇ ਸਭਨਾਂ ਜੀਵਾਂ ਨੂੰ ਆਖਦਾ ਹੈ ਕਿ ਤੁਸੀਂ ਵੀ ਆ ਕੇ ਨਾਮ ਅੰਮ੍ਰਿਤ ਦਾ ਸਵਾਦ ਚੱਖਣਾ ਕਰੋ। ਉਹ ਜੀਵ ਨਾਮ ਜਪਦੇ ਤਾਂ ਹਨ, ਪਰ ਉਨ੍ਹਾਂ ਨੂੰ ਨਾਮ ਅੰਮ੍ਰਿਤ ਦਾ ਸਵਾਦ ਨਹੀਂ ਆਉਂਦਾ। ਫੇਰ ਗੁਰਮੁਖ ਜਨ ਨੇ ਦੇਖਿਆ ਕਿ ਇਨ੍ਹਾਂ ਦੇ ਅੰਤਹਕਰਣ ਰੂਪੀ ਮੁਖ ਵਿਚ ਵਾਸ਼ਨਾ ਰੂਪੀ ਲਿੱਦ ਦੇ ਡੱਕੇ ਫਸੇ ਹੋਏ ਹਨ, ਤਦ ਉਹ ਗੁਰਮੁਖ ਉਨ੍ਹਾਂ ਨੂੰ ਸਤਸੰਗਤ ਰੂਪੀ ਨਦੀ 'ਤੇ ਲਿਜਾ ਕੇ ਵੈਰਾਗ ਰੂਪੀ ਪਾਣੀ ਨਾਲ ਉਨ੍ਹਾਂ ਦੇ ਮੂੰਹ ਧਵਾਉਂਦਾ ਹੈ, ਭਾਵ ਅੰਤਹਕਣ ਸ਼ੁੱਧ ਕਰ ਦੇਂਦਾ ਹੈ, ਤਦੋਂ ਉਨ੍ਹਾਂ ਨੂੰ ਸਤਿਗੁਰਾਂ ਦੀ ਬਾਨੀ ਰੂਪੀ ਮਿਸ਼ਰੀ ਦਾ ਐਸਾ ਸਵਾਦ ਆਉਂਦਾ ਹੈ ਕਿ ਉਹ ਉਸ ਸਵਾਦ ਨੂੰ ਛੱਡ ਕੇ ਕਿਤੇ ਹੋਰ ਨਹੀਂ ਜਾਣਾ ਚਾਹੁੰਦੇ, ਗੁਰਬਾਣੀ ਦਾ ਸਿਮਰਨ ਕਰਕੇ ਗੁਰਬਾਣੀ ਦਾ ਰੂਪ ਹੀ ਬਣ ਜਾਂਦੇ ਹਨ।

## ਵਡਭਾਗੀ ਗੁਰ ਦਰਸਨੁ ਪਾਇਆ; ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥

ਜਿਨ੍ਹਾਂ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖਾਂ ਨੇ ਗੁਰ = ਸਤਿਗੁਰਾਂ ਦੇ ਅੰਮ੍ਰਿਤ ਰੂਪ ਦਰਸਨੁ = ਦੀਦਾਰ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਸਤਿਗੁਰਾਂ ਦੇ ਨਾਲ ਮਿਲਿਐ = ਮਿਲ ਕਰਕੇ ਪ੍ਰਭੁ = ਸਮਰੱਥ ਹਰਿ = ਪਰਮੇਸ਼ਰ ਨੂੰ ਸਭ ਥਾਵਾਂ ਵਿਚ ਵਿਆਪਕ ਜਾਤਾ = ਜਾਣ ਲਿਆ ਹੈ। ਅਤੇ

## ਦੁਰਮਤਿ ਮੈਲੁ ਗਈ, ਸਭੁ ਨੀਕਰਿ; ਹਰਿ ਅੰਮ੍ਰਿਤਿ, ਹਰਿ ਸਰਿ ਨਾਤਾ ॥੧॥

ਉਨ੍ਹਾਂ ਦੇ ਹਿਰਦੇ ਵਿੱਚੋਂ ਦੁਰਮਤਿ = ਖੋਟੀ ਮੱਤ ਦੀ ਮੈਲ ਸਭ = ਸਾਰੀ ਨੀਕਰਿ = ਨਿਕਲ ਗਈ ਹੈ, ਕਿਉਂਕਿ ਉਨ੍ਹਾਂ ਨੇ ਹਰੀ ਹਰਿ = ਪਰਮੇਸ਼ਰ ਦੇ ਬ੍ਰਹਮ ਗਿਆਨ ਰੂਪੀ ਅੰਮ੍ਰਿਤ ਸਰਿ = ਸਰੋਵਰ ਵਿਚ ਮਨ, ਬਾਣੀ, ਸਰੀਰ ਕਰਕੇ ਨਾਤਾ = ਇਸ਼ਨਾਨ ਕੀਤਾ ਹੈ **ਵਾ:** ਹਰਿ = ਪਰਮੇਸ਼ਰ ਦੇ ਸਾਧਸੰਗਤ ਰੂਪੀ ਸਰੋਵਰ ਦੇ ਵਿਚ ਇਸ਼ਨਾਨ ਕੀਤਾ ਹੈ **ਵਾ:** ਜੋ ਹਰਿ = ਹਰੀ ਦਾ ਨਾਮ ਰੂਪ ਸਰੋਵਰ ਅੰਮ੍ਰਿਤ ਦੇ ਸਦਰਸ਼ ਹੈ, ਉਸ ਹਰੀ ਦੇ ਨਾਮ ਰੂਪੀ ਸਰੋਵਰ ਵਿਚ ਇਸ਼ਨਾਨ ਕੀਤਾ ਹੈ॥੧॥

## ਧਨੁ ਧਨੁ ਸਾਧੁ, ਜਿਨੀ ਹਰਿ ਪ੍ਰਭੁ ਪਾਇਆ; ਤਿਨ੍ਹ ਪੂਛਉ ਹਰਿ ਕੀ ਬਾਤਾ ॥

ਉਹ ਸਾਧੁ = ਸ੍ਰੇਸ਼ਟ ਪੁਰਖ ਧਨੁ ਧਨੁ = ਧੰਨਤਾ ਦੇ ਯੋਗ ਹਨ, ਜਿਨੀ = ਜਿਨ੍ਹਾਂ ਨੇ ਹਰਿ = ਹਰੀ ਪ੍ਰਭੁ = ਪਰਮੇਸ਼ਰ ਦੇ ਸਰੂਪ ਨੂੰ ਪਾਇਆ = ਪਾ ਲਿਆ ਹੈ, ਤਿਨ = ਉਨ੍ਹਾਂ ਪਿਆਰੇ ਸ੍ਰੇਸ਼ਟ ਪੁਰਖਾਂ ਦੇ ਪਾਸੋਂ

ਹਰਿ = ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਲੀਆਂ ਬਾਤਾ = ਗੱਲਾਂ ਪੂਛਉ = ਪੁੱਛਣਾ ਕਰੀਏ ਕਿ ਤੁਹਾਨੂੰ ਪਰਮੇਸ਼ਰ ਕਿਸ ਪ੍ਰਕਾਰ ਪ੍ਰਾਪਤ ਹੋਇਆ ਹੈ। ਅਤੇ

## ਪਾਇ ਲਗਉ, ਨਿਤ ਕਰਉ ਜੁਦਰੀਆ; ਹਰਿ ਮੇਲਹੁ ਕਰਮਿ ਬਿਧਾਤਾ ॥੨॥

('ਜੁ-ਦਰੀਆ' ਡੈਸ਼ ਲਗਾ ਕੇ ਬੋਲੋ)

ਉਨ੍ਹਾਂ ਦੇ ਪਾਇ = ਚਰਨਾਂ ਦੇ ਨਾਲ ਲਗਉ = ਲੱਗ ਕੇ ਨਿਤ = ਨਿਤਾਪ੍ਰਤੀ ਜੁਦਰੀਆ = ਬੇਨਤੀਆਂ ਕਰੀਏ ਕਿ ਸਾਨੂੰ ਕਰਮਾਂ ਅਨੁਸਾਰ ਬਿਧਾਤਾ = ਫਲ ਪ੍ਰਦਾਤੇ ਹਰਿ = ਪਰਮੇਸ਼ਰ ਦੇ ਨਾਲ ਮੇਲਹੁ = ਮੇਲਣਾ ਕਰੋ ॥੨॥

## ਲਿਲਾਟ ਲਿਖੇ ਪਾਇਆ ਗੁਰੁ ਸਾਧੂ; ਗੁਰ ਬਚਨੀ ਮਨੁ ਤਨੁ ਰਾਤਾ ॥

ਜਿਨ੍ਹਾਂ ਨੇ ਨਿਸ਼ਕਾਮ ਕਰਮਾਂ ਦੇ ਸਦਕਾ ਲਿਲਾਟ = ਮਸਤਕ 'ਤੇ ਲਿਖੇ ਹੋਏ ਸ੍ਰੇਸ਼ਟ ਲੇਖਾਂ ਅਨੁਸਾਰ ਸਾਧੂ = ਸ੍ਰੇਸ਼ਟ ਗੁਰੁ = ਸਤਿਗੁਰੂ ਸਾਹਿਬ ਜੀ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਸਾਧੂਆਂ ਦੀ ਸੰਗਤ ਕਰਕੇ ਗੁਰਾਂ ਨੂੰ ਪਾਉਣਾ ਕੀਤਾ ਹੈ, ਉਨ੍ਹਾਂ ਦਾ ਗੁਰਬਚਨੀ = ਗੁਰਾਂ ਦੇ ਉਪਦੇਸ਼ ਵਿਚ ਮਨ ਤੇ ਤਨ ਰਾਤਾ = ਰੱਤਿਆ ਹੋਇਆ ਹੈ। ਅਤੇ

## ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ; ਸਭ ਕਿਲਵਿਖ ਪਾਪ ਗਵਾਤਾ ॥੩॥

ਉਨ੍ਹਾਂ ਨੂੰ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਜੀ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਮਿਲੇ ਹਨ ਤੇ ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਉਨ੍ਹਾਂ ਦੇ ਪ੍ਰਭੂ ਨੇ ਸਭ = ਸਾਰੇ ਵੱਡੇ ਕਿਲਵਿਖ = ਪਾਪ ਤੇ ਸਮਾਨ ਪਾਪ ਗਵਾਤਾ = ਗਵਾ ਦਿੱਤੇ ਹਨ ॥੩॥

## ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ; ਤਿਨ੍ ਕੀ ਊਤਮ ਬਾਤਾ ॥

ਜਿਨ੍ = ਜਿਨ੍ਹਾਂ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਰਸਾਇਣੁ = ਰਸਾਂ ਦੇ ਘਰ ਰਾਮ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਤਿਨ੍ = ਉਨ੍ਹਾਂ ਦੇ ਜੱਸ ਕੀ = ਦੀ ਲੋਕ-ਪ੍ਰਲੋਕ ਵਿਚ ਊਤਮ = ਸ੍ਰੇਸ਼ਟ ਬਾਤਾ = ਗੱਲ ਹੋ ਰਹੀ ਹੈ।

## ਤਿਨ ਕੀ ਪੰਕ ਪਾਈਐ ਵਡਭਾਗੀ; ਜਨ ਨਾਨਕੁ, ਚਰਨਿ ਪਰਾਤਾ ॥੪॥੨॥

ਤਿਨ = ਉਨ੍ਹਾਂ ਕੀ = ਦੀ ਚਰਨ ਪੰਕ = ਧੂੜੀ ਵਡਭਾਗੀ = ਵੱਡਿਆਂ ਭਾਗਾਂ ਕਰਕੇ ਪਾਈਐ = ਪ੍ਰਾਪਤ ਕਰੀਦੀ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਜਨ = ਦਾਸ ਬਣ ਕੇ ਜੋ ਉਨ੍ਹਾਂ ਦੇ ਚਰਨੀਂ ਪਰਾਤਾ = ਪੈਂਦਾ ਹੈ, ਉਹ ਨਿਹਾਲ ਹੋ ਜਾਂਦਾ ਹੈ, ਭਾਵ ਉਸ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ ॥੪॥੨॥

[ਅੰਗ ੯੮੫]

## ਮਾਲੀ ਗਉੜਾ ਮਹਲਾ ੪ ॥

## ਸਭਿ ਸਿਧ, ਸਾਧਿਕ, ਮੁਨਿ ਜਨਾ; ਮਨਿ ਭਾਵਨੀ ਹਰਿ ਧਿਆਇਓ ॥

ਜਿਨ੍ਹਾਂ, ਸਭਿ = ਸਾਰੇ ਸਿਧ = ਸਿਧੀ ਦੀ ਪ੍ਰਾਪਤੀ ਵਾਲੇ ਪੁਰਖਾਂ ਯਮਨੇਮ ਆਦਿ ਸਾਧਿਕ = ਸਾਧਨਾ ਕਰਨ ਵਾਲੇ, ਮੁਨਿ = ਮੰਨਣਸ਼ੀਲ ਪੁਰਖਾਂ ਤੇ ਭਗਤ ਜਨਾਂ ਨੇ ਮਨਿ = ਚਿੱਤ ਦੀ ਭਾਵਨੀ = ਸ਼ਰਧਾ ਨਾਲ ਹਰਿ = ਪਰਮੇਸ਼ਰ ਨੂੰ ਧਿਆਇਓ = ਧਿਆਉਣਾ ਕੀਤਾ ਹੈ।

## ਅਪਰੰਪਰੋ ਪਾਰਬ੍ਰਹਮੁ ਸੁਆਮੀ; ਹਰਿ ਅਲਖੁ ਗੁਰੂ ਲਖਾਇਓ ॥੧॥ਰਹਾਉ॥

ਜੋ ਅਪਰੰਪਰੋ = ਪਰ੍ਹੇ ਤੋਂ ਪਰ੍ਹੇ ਸ੍ਰੇਸ਼ਟ, ਸੁਆਮੀ = ਮਾਲਕ ਪਾਰਬ੍ਰਹਮ = ਪਰਮੇਸ਼ਰ ਹੈ, ਉਸ ਅਲਖੁ = ਲਖਣ ਤੋਂ ਰਹਿਤ ਹਰਿ = ਪਰਮੇਸ਼ਰ ਨੂੰ ਗੁਰੂ ਸਾਹਿਬ ਜੀ ਨੇ ਲਖਾਇਓ = ਲਖਾ, ਜਣਾ ਦਿੱਤਾ ਹੈ **ਵਾ:** ਜੋ ਪਰਮੇਸ਼ਰ ਅਸ਼ੁੱਧ ਮਨ ਕਰਕੇ ਲਖਿਆ ਨਹੀਂ ਜਾਂਦਾ, ਉਸ ਨੂੰ ਪੂਰੇ ਗੁਰਾਂ ਨੇ ਸ਼ੁੱਧ ਮਨ ਕਰਕੇ ਜਣਾ ਦਿੱਤਾ ਹੈ ॥੧॥ਰਹਾਉ॥

## ਹਮ ਨੀਚ, ਮਧਿਮ ਕਰਮ ਕੀਏ; ਨਹੀ ਚੇਤਿਓ ਹਰਿ ਰਾਇਓ ॥

ਹਮ = ਅਸਾਂ ਨੀਚ = ਨੀਚਤਾਈ ਵਾਲੇ ਜੀਵਾਂ ਨੇ ਮਧਿਮ = ਵਿਚਕਾਰਲੇ ਮੇਲ ਦੇ ਭਾਵ ਸਕਾਮ ਕਰਮ ਕੀਏ = ਕੀਤੇ ਹਨ, ਪਰ ਉੱਤਮ ਕਰਮ ਕਰਕੇ ਰਾਇਓ = ਰਾਜਾ, ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਨੂੰ ਚੇਤਿਓ = ਚੇਤੇ ਨਹੀਂ ਕੀਤਾ।

## ਹਰਿ, ਆਨਿ ਮੇਲਿਓ ਸਤਿਗੁਰੂ; ਖਿਨੁ ਬੰਧ ਮੁਕਤਿ ਕਰਾਇਓ ॥੧॥

ਜਦ ਹਰਿ = ਪਰਮੇਸ਼ਰ ਨੇ ਸਤਿਗੁਰੂ = ਸੱਚੇ ਗੁਰੂ ਦੀ ਸ਼ਰਨ ਵਿਚ ਆਨਿ = ਲਿਆ ਕੇ ਗੁਰਾਂ ਦੇ ਨਾਲ ਮੇਲਿਓ = ਮੇਲਣਾ ਕੀਤਾ, ਤਦ ਗੁਰਾਂ ਨੇ ਨਾਮ, ਬਾਣੀ ਦਾ ਉਪਦੇਸ਼ ਦੇ ਕੇ ਇਕ ਖਿਨੁ = ਛਿਨ ਵਿਚ ਹੀ ਕਰਤਾ ਭੋਗਤਾ, ਹੰਗਤਾ ਮਮਤਾ ਦੇ ਬੰਧ = ਬੰਧਨਾਂ ਤੋਂ ਮੁਕਤਿ = ਛੁਟਕਾਰਾ ਕਰਾਇਓ = ਕਰਵਾ ਦਿੱਤਾ ॥੧॥

## ਪ੍ਰਭਿ ਮਸਤਕੇ ਧੁਰਿ ਲੀਖਿਆ; ਗੁਰਮਤੀ ਹਰਿ ਲਿਵ ਲਾਇਓ ॥

ਜਿਨ੍ਹਾਂ ਦੇ ਮਸਤਕੇ = ਮੱਥੇ ਉੱਤੇ ਪ੍ਰਭਿ = ਪਰਮੇਸ਼ਰ ਨੇ ਧੁਰਿ = ਮੁੱਢ ਤੋਂ ਆਪਣੀ ਪ੍ਰਾਪਤੀ ਦਾ ਲੇਖ ਲੀਖਿਆ = ਲਿਖਣਾ ਕੀਤਾ ਹੈ, ਉਨ੍ਹਾਂ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਨਾਲ ਚਿੱਤ ਦੀ ਲਿਵ = ਬਿਰਤੀ ਨੂੰ ਲਾਇਓ = ਲਾਉਣਾ ਕੀਤਾ ਹੈ।

## ਪੰਚ ਸਬਦ ਦਰਗਹ ਬਾਜਿਆ; ਹਰਿ ਮਿਲਿਓ ਮੰਗਲੁ ਗਾਇਓ ॥੨॥

ਜਿਨ੍ਹਾਂ ਦੇ ਸਾਧਸੰਗਤ ਰੂਪੀ ਦਰਗਾਹ ਵਿਚ ਪੰਚ = ਪੰਜ ਸ਼ਬਦਾਂ ਦਾ ਕੀਰਤਨ ਕਰਨਾ ਸਾਜ਼ਾਂ ਦੇ ਨਾਲ ਬਾਜਿਆ = ਵੱਜ ਆਇਆ ਹੈ **ਵਾ:** ਜਿਨ੍ਹਾਂ ਦੇ (ਦਰ + ਗਹ) ਅੰਤਹਕਰਣ ਰੂਪੀ ਗਹ = ਜਗ੍ਹਾ ਦੇ ਦਰ = ਅੰਦਰ ਪੰਚ = ਚੇਤਨ ਸਬਦ = ਬ੍ਰਹਮ ਦਾ ਬਾਜਿਆ = ਉਚਾਰਨ ਹੁੰਦਾ ਹੈ **ਵਾ:** ਚੇਤਨ ਬ੍ਰਹਮ ਪ੍ਰਗਟ ਹੋ ਗਿਆ ਹੈ, ਉਨ੍ਹਾਂ ਨੇ ਵਾਹਿਗੁਰੂ ਦਾ ਮੰਗਲੁ = ਜਸ ਕੀਰਤਨ ਰੂਪ ਵਿਚ ਗਾਇਓ = ਗਾਉਣਾ ਕੀਤਾ ਹੈ ਅਤੇ ਉਨ੍ਹਾਂ ਨੂੰ ਹਰਿ = ਪਰਮੇਸ਼ਰ ਮਿਲਿਓ = ਮਿਲ ਗਿਆ ਹੈ।

**ਅਥਵਾ** ਜਿਨ੍ਹਾਂ ਨੇ ਸਾਧਸੰਗਤ ਰੂਪੀ ਦਰਗਹ ਵਿਚ ਪੰਚ = ਸ੍ਰੇਸ਼ਟ ਗੁਰ ਸ਼ਬਦ ਨੂੰ ਉਚਾਰਿਆ ਹੈ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਮਿਲਿਓ = ਮਿਲ ਗਿਆ ਹੈ ਤੇ ਉਨ੍ਹਾਂ ਨੇ ਹੀ ਮਨ, ਬਾਣੀ, ਸਰੀਰ ਕਰਕੇ ਪ੍ਰਭੂ ਦੇ ਜਸ ਨੂੰ ਗਾਉਣਾ ਕੀਤਾ ਹੈ ॥੨॥

## ਪਤਿਤ ਪਾਵਨੁ ਨਾਮੁ ਨਰਹਰਿ; ਮੰਦਭਾਗੀਆਂ ਨਹੀ ਭਾਇਓ ॥

ਆਪਣੀ ਚੇਤਨ ਸੱਤਾ ਨਾਲ ਨਰਹਰਿ = ਨਰਾਂ ਨੂੰ ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦਾ ਨਾਮ ਪਤਿਤ = ਪਾਪੀ ਪੁਰਖਾਂ ਨੂੰ ਵੀ ਪਾਵਨੁ = ਪਵਿੱਤਰ ਕਰਨ ਵਾਲਾ ਹੈ, ਪਰੰਤੂ ਮੰਦਭਾਗੀਆਂ = ਭੈੜੇ ਕਰਮ ਕਰਨ ਵਾਲੇ ਪੁਰਖਾਂ ਨੂੰ ਪਰਮੇਸ਼ਰ ਦਾ ਨਾਮ ਜਪਣਾ ਭਾਇਓ = ਚੰਗਾ ਨਹੀਂ ਲੱਗਦਾ।

## ਤੇ ਗਰਭ ਜੋਨੀ ਗਾਲੀਅਹਿ; ਜਿਉ ਲੋਨੁ ਜਲਹਿ ਗਲਾਇਓ ॥੩॥

ਤੇ = ਉਹ ਮੰਦਭਾਗੀ ਪੁਰਖ ਮਾਤਾ ਦੇ ਗਰਭ ਵਿਚ ਪਾ ਕੇ ਜੋਨੀ = ਜੂਨਾਂ ਵਿਚ ਇਉਂ ਗਾਲੀਅਹਿ = ਗਾਲੇ ਜਾਂਦੇ ਹਨ, ਜਿਉ = ਜਿਵੇਂ ਲੋਨੁ = ਲੂਣ ਜਲਹਿ = ਪਾਣੀ ਵਿਚ ਗਲਾਇਓ = ਗਲ ਜਾਂਦਾ ਹੈ ॥੩॥

## ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ; ਗੁਰ ਚਰਨ ਮਨੁ ਮੈ ਲਾਇਓ ॥

ਹੇ ਅਗਮ = ਗੰਮਤਾ ਤੋਂ ਰਹਿਤ ਸਰਬ ਕੇ ਠਾਕੁਰ = ਸੁਆਮੀ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਜੀ ! ਮੈਨੂੰ ਇਹ ਮਤਿ = ਸਿੱਖਿਆ ਦੇਹਿ = ਦੇਣਾ ਕਰੋ ਕਿ ਮੈਂ ਗੁਰੂ ਚਰਨਾਂ ਵਿਚ ਹਰ ਵਕਤ ਆਪਣਾ ਮਨ ਲਾਇਓ = ਲਾਉਣਾ ਕਰਾਂ।

## ਹਰਿ ਰਾਮ ਨਾਮੈ ਰਹਉ ਲਾਗੋ; ਜਨ ਨਾਨਕ, ਨਾਮਿ ਸਮਾਇਓ ॥੪॥੩॥

ਹੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ! ਮੈਂ ਹਰ ਵਕਤ ਆਪ ਜੀ ਦੇ ਨਾਮੈ = ਨਾਮ ਜਪਣ ਵਿਚ ਲਾਗੋ = ਲੱਗਿਆ ਰਹਉ = ਰਹਾਂ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੇਰੇ ਜਨ = ਦਾਸ ਦਾ ਮਨ ਆਪ ਜੀ ਦੇ ਨਾਮ ਵਿਚ ਸਮਾਇਓ = ਸਮਾਇਆ, ਲੀਨ ਹੋਇਆ ਰਹੇ ॥੪॥੩॥

## ਮਾਲੀ ਗਉੜਾ ਮਹਲਾ ੪ ॥ ਮੇਰਾ ਮਨੁ; ਰਾਮ ਨਾਮਿ ਰਸਿ ਲਾਗਾ ॥

ਹੇ ਭਾਈ ! ਮੇਰਾ ਮਨੁ = ਚਿੱਤ ਰਾਮ = ਪਰਮੇਸ਼ਰ ਦੇ ਨਾਮ ਰਸ ਵਿਚ ਲਾਗਾ = ਲੱਗ ਗਿਆ ਹੈ **ਵਾ:** ਮੇਰੇ ਮਨ ਦੀ ਪ੍ਰਭੂ ਨਾਮ ਦੇ ਰਸਿ = ਪ੍ਰੇਮ ਵਿਚ ਲਗਨ ਲਾਗਾ = ਲੱਗ ਗਈ ਹੈ **ਵਾ:** ਮੇਰਾ ਮਨ ਰਸਿ = ਪ੍ਰੇਮ ਪੂਰਬਕ ਪਰਮੇਸ਼ਰ ਦੇ ਨਾਮ ਵਿਚ ਲੱਗਿਆ ਹੋਇਆ ਹੈ **ਵਾ:** ਪ੍ਰਭੂ ਨਾਮ ਦੇ ਰਸਿ = ਅਨੰਦ ਵਿਚ ਲੱਗਿਆ ਹੋਇਆ ਹੈ।

## ਕਮਲ ਪ੍ਰਗਾਸੁ ਭਇਆ ਗੁਰੁ ਪਾਇਆ; ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ਰਹਾਉ॥

ਜਦ ਗੁਰੁ = ਸਤਿਗੁਰੂ ਸਾਹਿਬ ਜੀ ਦਾ ਦੀਦਾਰ ਪਾਇਆ = ਪਾਉਣਾ ਕੀਤਾ, ਤਦੋਂ ਰਿਦੇ ਰੂਪੀ ਕਮਲ ਦਾ ਕਰੁਣਾ, ਮੈਤਰੀ ਮੁੱਦਤਾ ਰੂਪ ਪੰਖੜੀਆਂ ਦੇ ਸਹਿਤ ਪ੍ਰਗਾਸੁ = ਖਿੜਾਅ ਭਇਆ = ਹੋ ਗਿਆ ਪੁਨਾ ਹਰਿ = ਪਰਮੇਸ਼ਰ ਦਾ ਨਾਮ ਜਪਿਓ = ਜਪਣਾ ਕੀਤਾ ਤਾਂ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਭਾਗਾ = ਭੱਜ ਗਿਆ **ਵਾ:** ਸਰੂਪ ਦਾ ਭਰਮ ਤੇ ਕਾਲ ਦਾ ਡਰ ਭੱਜ ਗਿਆ ॥੧॥ਰਹਾਉ॥

## ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ; ਮਨੁ ਸੋਇਓ ਗੁਰਮਤਿ ਜਾਗਾ ॥

ਹੇ ਭਾਈ ! ਮੇਰਾ ਹੀਅਰਾ = ਹਿਰਦਾ ਭੈ = ਡਰ ਦੇ ਸੰਯੁਕਤ ਹੋ ਕੇ ਭਾਇ = ਪ੍ਰੇਮਾ ਭਗਤਿ = ਭਗਤੀ ਵਿਚ ਲਾਗੋ = ਲੱਗ ਗਿਆ ਹੈ ਅਤੇ ਜੋ ਮਨ ਅਵਿੱਦਿਆ ਰੂਪੀ ਨੀਂਦ ਕਰਕੇ ਸੋਇਓ = ਸੁੱਤਾ ਪਿਆ ਹੋਇਆ ਸੀ, ਉਹ ਗੁਰਮਤਿ = ਗੁਰ ਸਿੱਖਿਆ ਦੁਆਰਾ ਗਿਆਨ ਅਵਸਥਾ ਦੀ ਜਾਗਰਤਾ ਨੂੰ ਪਾ ਕੇ ਜਾਗਾ = ਜਾਗ ਪਿਆ ਹੈ।

## ਕਿਲਬਿਖ ਖੀਨ ਭਏ, ਸਾਂਤਿ ਆਈ; ਹਰਿ ਉਰ ਧਾਰਿਓ ਵਡਭਾਗਾ ॥੧॥

ਜਿਸ ਵੇਲੇ ਵਡਭਾਗਾ = ਵੱਡਿਆਂ ਕਰਮਾਂ ਕਰਕੇ ਹਰਿ = ਪਰਮੇਸ਼ਰ ਨੂੰ ਉਰ = ਹਿਰਦੇ ਦੇ ਅੰਦਰ

ਧਾਰਿਓ = ਧਾਰਨਾ, ਵਸਾਉਣਾ ਕੀਤਾ, ਉਸ ਵੇਲੇ ਚਾਰ ਪ੍ਰਕਾਰ ਦੇ ਕਿਲਵਿਖ = ਪਾਪ ਖੀਨ = ਨਾਸ਼ ਭਏ = ਹੋ ਗਏ ਤੇ ਆਤਮਿਕ ਸਾਂਤਿ = ਸ਼ਾਂਤੀ ਆਈ = ਆ ਕੇ ਪ੍ਰਾਪਤ ਹੋ ਗਈ ॥੧॥

## ਮਨਮੁਖੁ ਰੰਗੁ ਕਸੁੰਭੁ ਹੈ ਕਚੂਆ; ਜਿਉ ਕੁਸਮ ਚਾਰਿ ਦਿਨ ਚਾਗਾ ॥

ਮਨਮੁਖ ਦਾ ਪ੍ਰੇਮ ਕਸੁੰਭੇ ਰੰਗ ਦੀ ਨਿਆਈਂ ਇਉਂ ਕਚੂਆ = ਕੱਚਾ ਹੈ, ਜਿਉ = ਜਿਵੇਂ ਕੁਸਮ = ਫੁੱਲ ਚਾਰ ਦਿਨ ਭਾਵ ਥੋੜ੍ਹੇ ਹੀ ਦਿਨ ਚਾਗਾ = ਚੰਗਾ ਰਹਿੰਦਾ ਹੈ।

**ਅਥਵਾ** ਜਿਵੇਂ ਕਸੁੰਭੇ ਦਾ ਰੰਗ ਕੱਚਾ ਹੁੰਦਾ ਹੈ ਤੇ ਪਾਣੀ ਪਏ ਤੋਂ ਝੱਟ ਹੀ ਲਹਿ ਜਾਂਦਾ ਹੈ, ਇਸੇ ਪ੍ਰਕਾਰ ਮਨਮੁਖ ਦਾ ਮਨ ਵਿਸ਼ਿਆਂ ਦੇ ਕੱਚੇ ਅਨੰਦ ਵਿਚ ਲੱਗਿਆ ਹੋਇਆ ਹੈ, ਜੋ ਰੋਗ, ਵਿਪਤਾ ਰੂਪੀ ਪਾਣੀ ਪੈਣ ਕਰਕੇ ਝੱਟ ਹੀ ਲਹਿ ਜਾਂਦਾ ਹੈ।

ਜਿਵੇਂ ਕੁਸਮ = ਫੁੱਲ ਚਾਰ ਕੁ ਦਿਨ ਹੀ ਚੰਗਾ ਰਹਿੰਦਾ ਹੈ, ਤਿਵੇਂ ਵਿਸ਼ਿਆਂ ਰੂਪੀ ਫੁੱਲ ਦਾ ਅਨੰਦ ਵੀ ਚਾਰ ਕੁ ਦਿਨ ਹੀ ਚੰਗਾ ਰਹਿੰਦਾ ਹੈ **ਵਾ:** ਤਿਵੇਂ ਜਵਾਨੀ ਰੂਪੀ ਫੁੱਲ ਖਿੜਿਆ ਹੋਇਆ ਚਾਰ ਕੁ ਦਿਨ ਹੀ ਚੰਗਾ ਰਹਿੰਦਾ ਹੈ, ਬਿਰਧ ਅਵਸਥਾ ਆਉਣ ਨਾਲ ਝੱਟ ਹੀ ਮੁਰਝਾ ਜਾਂਦਾ ਹੈ।

ਅਰਥਾਤ ਜਿਵੇਂ ਫੁੱਲ ਚਾਰ ਕੁ ਦਿਨ ਚੰਗਾ, ਸੋਹਣਾ ਦਿੱਸਦਾ ਹੈ, ਭਾਵ ਜਿਸ ਵਕਤ ਫੁੱਲ ਟਾਹਣੀ ਨਾਲੋਂ ਟੁੱਟ ਜਾਂਦਾ ਹੈ, ਉਸ ਵੇਲੇ ਪੰਖੜੀਆਂ ਸੁੰਗੜ ਜਾਂਦੀਆਂ ਹਨ, ਪੱਤੀਆਂ ਸੁੱਕ ਜਾਂਦੀਆਂ ਹਨ, ਇਉਂ ਫੁੱਲ ਦਾ ਰੰਗ ਚਾਰ ਕੁ ਦਿਨ ਹੀ ਚੰਗਾ ਪ੍ਰਤੀਤ ਹੁੰਦਾ ਹੈ, ਪਰ ਕਸੁੰਭੇ ਦਾ ਰੰਗ ਝੱਟ ਹੀ ਲਹਿ ਜਾਂਦਾ ਹੈ ਤੇ ਫੁੱਲਾਂ ਆਦਿਕਾਂ ਦੀ ਬਣਾਈ ਮਾਲਾ ਵੀ ਗਲ ਵਿਚ ਪਾਈ ਹੋਈ ਸੁੱਕ ਜਾਂਦੀ ਹੈ, ਇਸੇ ਪ੍ਰਕਾਰ ਜਵਾਨ ਅਵਸਥਾ ਵੀ ਫੁੱਲ ਵਾਂਗੂੰ ਖਿੜੀ ਹੋਈ ਹੁੰਦੀ ਹੈ **ਵਾ:** ਜਵਾਨੀ ਰੂਪ ਸੂਰਜ ਚੜ੍ਹੇ ਤੋਂ ਚਿਹਰੇ ਕੰਵਲ ਵਾਂਗੂੰ ਖਿੜੇ ਹੋਏ ਦਿੱਸਦੇ ਹਨ, ਉਤਸ਼ਾਹ ਰੂਪ ਪੰਖੜੀਆਂ ਹੁੰਦੀਆਂ ਹਨ, ਜਿਸ ਵਿਚ ਵਿਸ਼ੇ ਰੂਪੀ ਧੂੜਾ ਹੁੰਦਾ ਹੈ, ਜਦੋਂ ਬਿਰਧ ਅਵਸਥਾ ਰੂਪੀ ਰਾਤ ਪੈ ਜਾਂਦੀ ਹੈ, ਤਦੋਂ, ਜਿਵੇਂ ਰਾਤ ਸਮੇਂ ਕਮਲ ਮੁਰਝਾ ਜਾਂਦਾ ਹੈ, ਇਉਂ ਚਿਹਰੇ ਕਮਲਾਂ ਵਾਂਗੂੰ ਮੁਰਝਾ ਜਾਂਦੇ ਹਨ।

## ਖਿਨ ਮਹਿ, ਬਿਨਸਿ ਜਾਇ ਪਰਤਾਪੈ; ਡੰਡੁ ਧਰਮਰਾਇ ਕਾ ਲਾਗਾ ॥੨॥

ਇਕ ਖਿਨ = ਛਿਨ ਦੇ ਮਹਿ = ਵਿਚ ਪਰਤਾਪੈ = ਤੇਜ ਪ੍ਰਭਾਵ ਦਾ ਮਾਣ ਬਿਨਸਿ = ਨਾਸ਼ ਹੋ ਜਾਇ = ਜਾਂਦਾ ਹੈ **ਵਾ:** ਜਦ ਇਕ ਖਿਨ ਦੇ ਮਹਿ = ਵਿਚ ਪਦਾਰਥ ਨਾਸ਼ ਹੋ ਜਾਂਦੇ ਹਨ, ਤਦ ਮਨਮੁਖ ਜੀਵ ਪਰਤਾਪੈ = ਪਸ਼ਚਾਤਾਪ ਕਰਦਾ ਹੈ **ਵਾ:** ਮਾਇਆ ਦਾ ਪ੍ਰਤਾਪ ਖਿਨ ਵਿਚ ਨਾਸ਼ ਹੋ ਜਾਣ ਤੋਂ ਪਰਤਾਪੈ = ਪਛਤਾਵਾ ਕਰਦਾ ਰਹਿੰਦਾ ਹੈ **ਵਾ:** (ਪਰ + ਤਾਪੈ) ਪਰ = ਵਿਸ਼ੇਸ਼ ਕਰਕੇ ਵਿਕਾਰਾਂ, ਤ੍ਰਿਸ਼ਨਾ, ਹੰਕਾਰ ਦਾ ਤਪਾਇਆ ਹੋਇਆ ਚਿੱਤ ਤਾਪੈ = ਤਪਦਾ ਰਹਿੰਦਾ ਹੈ **ਵਾ:** ਵਿਸ਼ੇਸ਼ ਕਰਕੇ ਆਧੀ, ਬਿਆਧੀ, ਉਪਾਧੀ ਰੂਪ ਤਾਪ ਚੜ੍ਹਿਆ ਰਹਿੰਦਾ ਹੈ, ਇਸੇ ਕਰਕੇ ਪ੍ਰਲੋਕ ਵਿਚ ਧਰਮਰਾਇ = ਧਰਮਰਾਜੇ ਕਾ = ਦਾ ਡੰਡੁ = ਡੰਨ (ਦੰਡ) ਲਾਗਾ = ਲੱਗਦਾ ਹੈ ॥੨॥

## ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ; ਜਿਉ ਰੰਗੁ ਮਜੀਠ ਬਹੁ ਲਾਗਾ ॥

ਸਤ ਸਰੂਪ ਦੀ ਪ੍ਰਾਪਤੀ ਵਾਲੇ ਸਾਧ = ਸ੍ਰੇਸ਼ਟ ਪੁਰਖਾਂ ਦੀ ਸਤਸੰਗਤ ਦੀ ਪ੍ਰੀਤਿ = ਪ੍ਰੀਤੀ ਅਤਿ = ਅਤਿਅੰਤ ਗੂੜ੍ਹੀ ਹੈ, ਗੂੜ੍ਹੇ ਰੰਗ ਵਾਲੀ ਹੈ, ਜਿਉ = ਜਿਸ ਪ੍ਰਕਾਰ ਮਜੀਠ ਦਾ ਰੰਗ ਬਹੁ = ਬਹੁਤਾ ਲਾਗਾ = ਲੱਗਦਾ ਹੈ।

**ਅਥਵਾ** ਸਾਧ = ਸ੍ਰੇਸ਼ਟ ਜਨਾਂ ਦੀ ਸਤਸੰਗਤ ਨਾਲ ਇਉਂ ਅਤਿਅੰਤ ਗੂੜ੍ਹੀ ਪ੍ਰੀਤੀ ਹੈ, ਜਿਵੇਂ ਮਜੀਠ

ਦਾ ਰੰਗ ਪੱਕਾ ਤੇ ਬਹੁਤ ਗੂੜ੍ਹਾ ਲੱਗਦਾ ਹੈ **ਵਾ:** ਇਉਂ ਸ੍ਰੇਸ਼ਟ ਜਨਾਂ ਨੂੰ ਪੱਕਾ ਭਗਤੀ ਰੂਪੀ ਮਜੀਠੀ ਰੰਗ ਚੜ੍ਹ ਜਾਂਦਾ ਹੈ।

ਅਰਥਾਤ ਜਿਵੇਂ ਕਸੁੰਭੇ ਦਾ ਰੰਗ ਡੋਡੀਆਂ ਵਿਚ ਹੋਣ ਕਰਕੇ ਕੱਚਾ ਹੁੰਦਾ ਹੈ ਅਤੇ ਮਜੀਠ ਰੰਗ ਜੜ੍ਹਾਂ ਵਿਚ ਹੋਣ ਕਰਕੇ ਪੱਕਾ ਹੁੰਦਾ ਹੈ, ਇਸੇ ਪ੍ਰਕਾਰ ਕਸੁੰਭੇ ਰੰਗ ਵਤ ਹੰਕਾਰੀ ਪੁਰਖਾਂ ਦੇ ਸਿਰ ਉੱਤੇ ਹੰਕਾਰ ਹੀ ਪਿਆ ਰਹਿੰਦਾ ਹੈ, ਇਸੇ ਕਰਕੇ ਹੰਕਾਰੀ ਪੁਰਖ ਕੱਚੇ ਹੁੰਦੇ ਹਨ ਅਤੇ ਮਜੀਠੀ ਰੰਗ ਵਤ ਭਗਤੀ ਕਰਨ ਵਾਲੇ ਗੁਰਮੁਖ ਜਨ ਸਾਰਿਆਂ ਦੀ ਚਰਨ ਧੂੜ ਬਣੇ ਰਹਿੰਦੇ ਹਨ, ਭਾਵ ਜਿਵੇਂ ਮਜੀਠੀ ਰੰਗ ਜੜ੍ਹਾਂ ਵਿਚ ਹੁੰਦਾ ਹੈ, ਇਉਂ ਭਗਤੀ ਕਰਨ ਵਾਲੇ ਗੁਰਮੁਖ ਜਨ ਨਿਮਰਤਾ ਰੂਪੀ ਜੜ੍ਹ ਬਣੇ ਹੁੰਦੇ ਹਨ, ਇਸੇ ਕਰਕੇ ਗੁਰਮੁਖਾਂ ਜਨਾਂ ਨੂੰ ਪੱਕਾ ਭਗਤੀ ਰੂਪ ਮਜੀਠੀ ਰੰਗ ਚੜ੍ਹਦਾ ਹੈ।

## ਕਾਇਆ ਕਾਪਰੁ ਚੀਰ ਬਹੁ ਫਾਰੇ; ਹਰਿ ਰੰਗੁ ਨ ਲਹੈ ਸਭਾਗਾ ॥੩॥

ਭਾਵੇਂ ਕੋਈ ਸ੍ਰੇਸ਼ਟ ਜਨਾਂ, ਗੁਰਮੁਖ ਜਨਾਂ ਦੀ ਕਾਇਆ = ਦੇਹ ਨੂੰ ਕਾਪਰੁ = ਕੱਪੜੇ ਵਾਂਗ ਚੀਰ ਚੀਰ ਕੇ ਬਹੁ = ਬਹੁਤ ਸਾਰੇ ਫਾਰੇ = ਫਾੜੇ ਵੀ ਕਰ ਦੇਵੇ, ਤਦ ਵੀ ਸਭਾਗਾ = ਸ੍ਰੇਸ਼ਟ ਕਰਮਾਂ ਵਾਲਿਆਂ ਦੇ ਹਿਰਦੇ ਵਿੱਚੋਂ ਹਰਿ = ਪਰਮੇਸ਼ਰ ਦਾ ਰੰਗੁ = ਅਨੰਦ ਨ = ਨਹੀਂ ਲਹੈ = ਲਹਿੰਦਾ ॥੩॥

ਜਿਵੇਂ ਭਾਈ ਮਤੀਦਾਸ ਜੀ ਦੀ ਕਾਇਆ ਨੂੰ ਚੀਰ ਕੇ ਦੋ ਫਾੜ ਕਰ ਦਿੱਤਾ ਸੀ, ਫੇਰ ਵੀ ਜਪੁਜੀ ਸਾਹਿਬ ਦੇ ਪਾਠ ਦਾ ਉਚਾਰਨ ਹੁੰਦਾ ਰਿਹਾ ਸੀ।

## ਹਰਿ ਚਾੑਰਿਓ ਰੰਗੁ, ਮਿਲੈ ਗੁਰੁ ਸੋਭਾ; ਹਰਿ ਰੰਗਿ ਚਲੂਲੈ ਰਾਂਗਾ ॥

ਜਿਨ੍ਹਾਂ ਦੇ ਤਾਈਂ ਹਰਿ = ਪਰਮੇਸ਼ਰ ਨੇ ਆਪਣੀ ਪ੍ਰਾਪਤੀ ਵਾਲਾ ਪ੍ਰੇਮ ਰੂਪੀ ਰੰਗ ਚਾੑਰਿਓ = ਚਾੜ੍ਹਿਆ ਹੈ, ਜਦ ਉਹ ਸ਼ੋਭਾ ਵਾਲੇ ਗੁਰੂ ਨੂੰ ਮਿਲੇ, ਤਦ ਉਨ੍ਹਾਂ ਦਾ ਚਿੱਤ ਹਰਿ = ਪਰਮੇਸ਼ਰ ਦੀ ਭਾਉ ਭਗਤੀ ਦੇ ਚਲੂਲੈ = ਗਾੜ੍ਹੇ ਰੰਗ ਵਿਚ ਰਾਂਗਾ = ਰੰਗਿਆ ਗਿਆ **ਵਾ:** ਆਤਮਾਨੰਦ ਦੇ ਗਾੜ੍ਹੇ ਰੰਗ ਵਿਚ ਰੰਗਿਆ ਗਿਆ ਹੈ।

**ਅਥਵਾ** ਜਿਨ੍ਹਾਂ ਨੂੰ ਗੁਰਾਂ ਦੁਆਰਾ ਭਗਤੀ ਕਰਨ ਦੀ ਸ਼ੋਭਾ ਮਿਲੈ = ਮਿਲੀ, ਪ੍ਰਾਪਤ ਹੋਈ ਹੈ, ਉਨ੍ਹਾਂ ਨੂੰ ਗੁਰਾਂ ਨੇ ਹਰੀ ਦੀ ਪ੍ਰਾਪਤੀ ਵਾਲਾ ਭਗਤੀ ਰੂਪ ਰੰਗ ਚਾੜ੍ਹਿਆ ਹੈ, ਇਸੇ ਕਰਕੇ ਉਨ੍ਹਾਂ ਦਾ ਚਿੱਤ ਹਰੀ ਦੇ ਪ੍ਰੇਮ ਰੂਪੀ ਗਾੜ੍ਹੇ ਰੰਗ ਵਿਚ ਰੰਗਿਆ ਗਿਆ ਹੈ।

## ਜਨ ਨਾਨਕੁ, ਤਿਨ ਕੇ ਚਰਨ ਪਖਾਰੈ; ਜੋ ਹਰਿ ਚਰਨੀ ਜਨੁ ਲਾਗਾ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਤਿਨ = ਉਨ੍ਹਾਂ ਪਿਆਰਿਆਂ ਕੇ = ਦੇ ਚਰਨਾਂ ਨੂੰ ਪਖਾਰੈ = ਧੋਣਾ ਕਰੀਏ **ਵਾ:** ਉਨ੍ਹਾਂ ਦੇ ਚਰਨਾਂ ਦਾ ਪਖਾਰੈ = ਪੱਖ ਲੈਣਾ ਕਰੀਏ **ਵਾ:** ਵੇਖਣਾ ਕਰੀਏ, ਜੋ = ਜਿਹੜੇ ਗੁਰਮੁਖ ਜਨਾਂ ਦਾ ਮਨ ਹਰ ਵਕਤ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਲਾਗਾ = ਲੱਗਿਆ, ਜੁੜਿਆ ਹੋਇਆ ਹੈ ॥੪॥੪॥

## ਮਾਲੀ ਗਉੜਾ ਮਹਲਾ ੪ ॥ ਮੇਰੇ ਮਨ; ਭਜੁ ਹਰਿ ਹਰਿ ਨਾਮੁ ਗੁਪਾਲਾ ॥

ਹੇ ਮੇਰੇ ਮਨਾਂ! ਸਾਰਿਆਂ ਦੇ ਪਾਪਾਂ ਨੂੰ ਹਰਿ = ਹਰਨ ਵਾਲੇ, ਗੁਪਾਲਾ = ਪ੍ਰਿਥਵੀ ਦੇ ਪਾਲਕ ਹਰਿ = ਪਰਮੇਸ਼ਰ ਦੇ ਨਾਮ ਨੂੰ ਹਰ ਵਕਤ ਭਜੁ = ਭਜਨਾ, ਜਪਿਆ ਕਰ।

## ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ; ਮਤਿ ਗੁਰਮਤਿ ਰਾਮ ਰਸਾਲਾ ॥੧॥ਰਹਾਉ॥

ਹੇ ਭਾਈ! ਮੇਰਾ ਮਨੁ = ਚਿੱਤ ਤੇ ਤਨੁ = ਸਰੀਰ ਰਾਮ = ਪਰਮੇਸ਼ਰ ਦੇ ਨਾਮੈ = ਨਾਮ ਵਿਚ ਲੀਨ ਭਇਆ = ਹੋਇਆ ਹੈ **ਵਾ:** ਲੀਨ = ਮਗਨ (ਮਸਤ) ਹੋਇਆ ਹੈ, ਕਿਉਂਕਿ ਮੇਰੀ ਮਤਿ = ਬੁੱਧੀ ਦੇ ਅੰਦਰ ਗੁਰਮਤਿ = ਗੁਰ ਸਿੱਖਿਆ ਦੁਆਰਾ ਰਸਾਲਾ = ਰਸਾਂ ਦਾ ਘਰ ਰਾਮ = ਪਰਮੇਸ਼ਰ ਆ ਕੇ ਪ੍ਰਾਪਤ ਹੋਇਆ ਹੈ ॥੧॥ਰਹਾਉ॥

## ਗੁਰਮਤਿ ਨਾਮੁ ਧਿਆਈਐ ਹਰਿ ਹਰਿ; ਮਨਿ ਜਪੀਐ ਹਰਿ ਜਪਮਾਲਾ ॥

ਹੇ ਭਾਈ! ਗੁਰਮਤਿ = ਗੁਰ ਸਿੱਖਿਆ ਦੁਆਰਾ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ ਅਤੇ ਜੋ ਮਨ ਰੂਪੀ ਹਰੀ ਦਾ ਨਾਮ ਜਪਮਾਲਾ = ਜਪਣ ਵਾਲੀ ਮਾਲਾ ਹੈ, ਇਸ ਦੇ ਨਾਲ ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰੀਏ **ਵਾ:** ਮਨਿ = ਸ਼੍ਰੋਮਣੀ ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰੀਏ, ਕਿਉਂਕਿ ਹਰਿ ਹਰਿ ਪਰਮੇਸ਼ਰ ਦਾ ਨਾਮ ਹੀ ਜਪਣ ਵਾਲੀ ਮਾਲਾ ਹੈ **ਵਾ:** ਮਨ ਰੂਪੀ ਮਾਲਾ ਦੁਆਰਾ ਪਰਮੇਸ਼ਰ ਦੇ ਜਾਪ ਨੂੰ ਜਪਣਾ ਕਰੀਏ।

## ਜਿਨ ਕੈ ਮਸਤਕਿ ਲੀਖਿਆ; ਹਰਿ ਮਿਲਿਆ ਹਰਿ ਬਨਮਾਲਾ ॥੧॥

ਜਿਨ = ਜਿਨ੍ਹਾਂ ਕੈ = ਦੇ ਮਸਤਕਿ = ਮੱਥੇ ਉੱਤੇ ਅੰਤਰਜਾਮੀ ਨੇ ਸ੍ਰੇਸ਼ਟ ਕਰਮਾਂ ਦਾ ਲੇਖ ਲੀਖਿਆ = ਲਿਖਿਆ ਹੋਇਆ ਹੈ, ਉਨ੍ਹਾਂ ਨੂੰ (ਬਨ + ਮਾਲਾ) ਸੰਸਾਰ ਬਨ = ਬਾਗ਼ ਦਾ ਵਾਲੀ, ਪਾਪਾਂ ਦਾ ਹਰਿ = ਹਾਰਕ ਹਰਿ = ਪਰਮੇਸ਼ਰ ਮਿਲਿਆ ਹੈ। ਅਰਥਾਤ ਜਿਵੇਂ ਭਗਵਾਨ ਵਿਸ਼ਨੂੰ ਨੇ ਕਲਪਤਰ ਬ੍ਰਿਛ ਦੇ ਫੁੱਲਾਂ ਦੀ ਮਾਲਾ ਆਪਣੇ ਗਲ ਵਿਚ ਪਾਈ ਹੋਈ ਹੈ (ਜੋ ਗਲ ਤੋਂ ਲੈ ਕੇ ਪੈਰਾਂ ਤਕ ਮਾਲਾ ਆ ਜਾਵੇ, ਉਸ ਦਾ ਨਾਮ ਬਨਮਾਲਾ ਹੁੰਦਾ ਹੈ) ਇਸੇ ਪ੍ਰਕਾਰ ਪਰਮੇਸ਼ਰ ਨੇ ਫੁੱਲਾਂ ਦੀ ਮਾਲਾ ਵਾਂਗ ਸਾਰੇ ਜੀਵ ਜੰਤ ਆਪਣੇ ਹੁਕਮ ਰੂਪ ਗਲ ਵਿਚ ਧਾਰਨ ਕੀਤੇ ਹੋਏ ਹਨ ॥੧॥

## ਜਿਨ ਹਰਿ ਨਾਮੁ ਧਿਆਇਆ; ਤਿਨ੍ ਚੂਕੇ ਸਰਬ ਜੰਜਾਲਾ ॥

ਜਿਨ = ਜਿਨ੍ਹਾਂ ਨੇ ਮਨ, ਬਾਣੀ, ਸਰੀਰ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ੍ = ਉਨ੍ਹਾਂ ਦੇ ਸਰਬ = ਸਾਰੇ ਜੰਜਾਲਾ = ਬੰਧਨ ਚੂਕੇ = ਚੁੱਕੇ ਗਏ ਹਨ।

## ਤਿਨ੍ ਜਮੁ ਨੇੜਿ ਨ ਆਵਈ; ਗੁਰਿ ਰਾਖੇ ਹਰਿ ਰਖਵਾਲਾ ॥੨॥

ਤਿਨ੍ = ਉਨ੍ਹਾਂ ਦੇ ਜਮ = ਜਮਦੂਤ ਵੀ ਨੇੜਿ = ਨਜ਼ਦੀਕ ਨ = ਨਹੀਂ ਆਵਈ = ਆਉਂਦਾ, ਜਿਨ੍ਹਾਂ ਦੇ ਪੂਰੇ ਗੁਰੂ ਸਾਹਿਬ ਜੀ ਰਾਖੇ = ਰੱਖਿਅਕ ਹੋਏ ਹਨ, ਉਨ੍ਹਾਂ ਦਾ ਹਰਿ = ਪਰਮੇਸ਼ਰ ਵੀ ਰਖਵਾਲਾ ਹੋਇਆ ਹੈ **ਵਾ:** ਜਿਨ੍ਹਾਂ ਦੀ ਹਰਿ = ਅਕਾਲ ਪੁਰਖ ਦਾ ਸਰੂਪ ਗੁਰੂ ਜੀ ਰਖਵਾਲੇ ਹੋ ਕੇ ਰੱਖਿਆ ਕਰਦੇ ਹਨ ॥੨॥

## ਹਮ ਬਾਰਿਕ ਕਿਛੂ ਨ ਜਾਣਹੂ; ਹਰਿ ਮਾਤ ਪਿਤਾ ਪ੍ਰਤਿਪਾਲਾ ॥

ਹਮ = ਅਸੀਂ ਬਾਰਿਕ = ਬਾਲਕ ਵਾਂਗ ਕਿਛੂ = ਕੁਝ ਵੀ ਨ = ਨਹੀਂ ਜਾਣਹੂ = ਜਾਣਦੇ, ਪਰੰਤੂ ਪਰਮੇਸ਼ਰ ਨੇ ਮਾਤ = ਮਾਂ ਪਿਤਾ = ਪਿਓ ਵਾਂਗੂੰ ਸਾਨੂੰ ਪ੍ਰਤਿਪਾਲਾ = ਪਾਲਣਾ ਕੀਤਾ ਹੈ। (ਜਿਵੇਂ ਬਾਲਕ ਅੱਗ ਜਾਂ ਸੱਪ ਦੇ ਬੋਧ ਤੋਂ ਬਗ਼ੈਰ ਹੋਣ ਕਾਰਨ ਦੋਵਾਂ ਨੂੰ ਹੀ ਹੱਥ ਪਾਉਂਦਾ ਹੈ, ਇਸੇ ਪ੍ਰਕਾਰ ਅਸੀਂ ਜਗਿਆਸੂ ਰੂਪ ਬਾਲਕਾਂ

ਨੇ ਮਾਇਆ ਰੂਪ ਅੱਗ 'ਤੇ ਜਾਂ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਸੱਪ ਵਿਚ ਆਪਣਾ ਮਨ ਰੂਪੀ ਹੱਥ ਪਾਇਆ ਹੋਇਆ ਹੈ)।

## ਕਰੁ ਮਾਇਆ ਅਗਨਿ ਨਿਤ ਮੇਲਤੇ; ਗੁਰਿ ਰਾਖੇ ਦੀਨ ਦਇਆਲਾ ॥੩॥

ਅਸੀਂ ਆਪਣੇ ਮਨ ਰੂਪੀ ਕਰੁ = ਹੱਥ ਨੂੰ ਮਾਇਆ ਰੂਪ ਅਗਨਿ = ਅੱਗ ਦੇ ਵਿਚ ਨਿਤ = ਹਮੇਸ਼ਾ ਮੇਲਤੇ = ਮਿਲਾਈ ਰੱਖਦੇ ਸੀ, ਭਾਵ ਹਰ ਵਕਤ ਮਾਇਆ ਰੂਪ ਅਗਨੀ ਨੂੰ ਇਕੱਠਾ ਕਰਨ ਰੂਪ ਪਕੜਦੇ ਰਹਿੰਦੇ ਸੀ, ਪਰ ਦੀਨ = ਗ਼ਰੀਬਾਂ ਤੇ ਦਇਆਲਾ = ਦਿਆਲਤਾ ਕਰਨ ਵਾਲੇ ਗੁਰਾਂ ਨੇ ਮਾਇਆ ਰੂਪੀ ਅੱਗ ਤੋਂ ਰਾਖੇ = ਰੱਖ ਲਿਆ ਹੈ ॥੩॥

## ਬਹੁ ਮੈਲੇ ਨਿਰਮਲ ਹੋਇਆ; ਸਭ ਕਿਲਬਿਖ ਹਰਿ ਜਸਿ ਜਾਲਾ ॥

ਪਾਪ ਕਰਮ ਕਰਨ ਵਾਲੇ ਅਜਾਮਲ ਵਰਗੇ ਬਹੁ = ਬਹੁਤੇ ਮੇਲੈ ਵੀ ਪ੍ਰਭੂ ਨਾਮ ਕਰਕੇ ਨਿਰਮਲ = ਉੱਜਲ ਜੀਵਨ ਵਾਲੇ ਹੋਇਆ = ਹੋ ਗਏ ਸੀ ਅਤੇ ਉਨ੍ਹਾਂ ਦੇ ਹਰਿ = ਪਰਮੇਸ਼ਰ ਦੀ ਜਸ ਰੂਪ ਅਗਨੀ ਨੇ ਸਭ = ਸਾਰੇ ਕਿਲਬਿਖ = ਪਾਪ ਵੀ ਜਾਲਾ = ਸਾੜ ਦਿੱਤੇ ਸੀ।

**ਅਥਵਾ** ਰਾਗ ਦ੍ਵੈਖ ਕਰਕੇ ਬਹੁਤੇ ਮੈਲੇ ਸੀ, ਗੁਰ ਉਪਦੇਸ਼ ਦੇ ਸਦਕਾ ਮਨ ਨਿਰਮਲ = ਉੱਜਲ ਹੋਇਆ ਹੈ ਅਤੇ ਪਰਮੇਸ਼ਰ ਦੀ ਜਸ = ਕੀਰਤੀ ਰੂਪ ਅਗਨੀ ਨੇ ਸਾਰੇ ਪਾਪ ਸਾੜ ਦਿੱਤੇ ਹਨ।

## ਮਨਿ ਅਨਦੁ ਭਇਆ ਗੁਰੁ ਪਾਇਆ; ਜਨ ਨਾਨਕ, ਸਬਦਿ ਨਿਹਾਲਾ ॥੪॥੫॥

ਜਦੋਂ ਦਾ ਗੁਰੁ = ਸਤਿਗੁਰੂ ਸਾਹਿਬ ਜੀ ਨੂੰ ਪਾਇਆ = ਪਾਉਣਾ ਕੀਤਾ ਹੈ, ਤਦੋਂ ਦਾ ਮਨਿ = ਚਿੱਤ ਅਨੰਦ ਦੇ ਸਹਿਤ ਭਇਆ = ਹੋਇਆ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਗੁਰ ਸਬਦਿ = ਉਪਦੇਸ਼ ਦੁਆਰਾ ਨਾਮ ਜਪ ਕੇ ਨਿਹਾਲਾ = ਪ੍ਰਸੰਨ, ਅਨੰਦਿਤ ਹੋ ਗਿਆ ਹਾਂ ॥੪॥੫॥

[ਅੰਗ ੯੮੬]

## ਮਾਲੀ ਗਉੜਾ ਮਹਲਾ ੪ ॥ ਮੇਰੇ ਮਨ; ਹਰਿ ਭਜੁ, ਸਭ ਕਿਲਬਿਖ ਕਾਟ ॥

ਹੇ ਮੇਰੇ ਪਿਆਰੇ ਮਨਾਂ ! ਹਰਿ = ਪਰਮੇਸ਼ਰ ਦਾ ਭਜੁ = ਭਜਨ, ਸਿਮਰਨ ਕਰ, ਕਿਉਂਕਿ ਪਰਮੇਸ਼ਰ ਦਾ ਨਾਮ ਸਭ = ਸਾਰੇ ਕਿਲਬਿਖ = ਪਾਪਾਂ ਨੂੰ ਕਾਟ = ਕੱਟਣ ਵਾਲਾ ਹੈ।

## ਹਰਿ ਹਰਿ ਉਰ ਧਾਰਿਓ ਗੁਰਿ ਪੂਰੈ;
## ਮੇਰਾ ਸੀਸੁ ਕੀਜੈ ਗੁਰ ਵਾਟ ॥੧॥ਰਹਾਉ॥

ਜਿਨ੍ਹਾਂ ਪੂਰੈ = ਪੂਰਨ ਸਤਿਗੁਰਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਮੇਰੇ **ਵਾ:** ਗੁਰਮੁਖਾਂ ਦੇ ਉਰ = ਹਿਰਦੇ ਵਿਚ ਧਾਰਿਓ = ਧਾਰਨਾ, ਵਸਾਉਣਾ ਕੀਤਾ ਹੈ, ਉਨ੍ਹਾਂ ਗੁਰ = ਸਤਿਗੁਰਾਂ ਦੇ ਲੰਘਣ ਵਾਲਾ ਵਾਟ = ਰਸਤਾ ਮੇਰਾ ਸੀਸੁ = ਸਿਰ ਬਣ ਜਾਣਾ ਕੀਜੈ = ਕਰੇ **ਵਾ:** ਜਿਸ ਰਸਤੇ ਉੱਤੇ ਚੱਲ ਕੇ ਸਤਿਗੁਰੂ ਜੀ ਆਉਣ, ਉਹ ਰਸਤਾ ਮੈਂ ਆਪਣੇ ਸਿਰ ਨੂੰ ਬਣਾਉਣਾ ਕਰਾਂ **ਵਾ:** ਜਿਸ ਰਸਤੇ ਰਾਹੀਂ ਸਤਿਗੁਰੂ ਸਾਹਿਬ ਜੀ ਮੇਰੇ ਹਿਰਦੇ ਵਿਚ ਆ ਕੇ ਨਿਵਾਸ ਕਰਨ, ਉਸ ਰਸਤੇ ਉੱਤੇ ਮੈਂ ਆਪਣਾ ਹੰਕਾਰ ਰੂਪੀ ਸਿਰ ਕੱਟ ਕੇ ਰੱਖ ਦੇਣਾ ਕਰਾਂ ਭਾਵ ਨਿਮਰਤਾ ਧਾਰਨ ਕਰਕੇ ਗੁਰੂ ਸਾਹਿਬ ਦੇ ਆਉਣ ਲਈ ਰਸਤਾ ਬਣਾਉਣਾ ਕਰਾਂ ॥੧॥ਰਹਾਉ॥

## ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ; ਤਿਸੁ ਮਨੁ ਦੇਵਉ ਕਟਿ ਕਾਟ ॥

ਹੇ ਭਾਈ! ਜਿਹੜਾ ਕੋਈ ਮੇਰੇ ਹਰਿ = ਹਰੀ ਪ੍ਰਭ = ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਲੀ ਮੈ = ਮੈਨੂੰ ਬਾਤ = ਗੱਲ ਸੁਨਾਵੈ = ਸੁਣਾਉਂਦਾ ਹੈ, ਮੈਂ ਤਿਸੁ = ਉਸ ਨੂੰ ਦੇਹ ਦੇ ਅਭਿਮਾਨ ਵੱਲੋਂ ਕਟਿ = ਕੱਟ ਕੇ ਤੇ ਗੁਣਾਂ ਦੇ ਅਭਿਮਾਨ ਵੱਲੋਂ ਕਾਟ = ਕੱਟ ਕੇ ਆਪਣਾ ਮਨ, ਭੇਟਾ ਕਰ ਦੇਵਉ = ਦੇਵਾਂ **ਵਾ:** ਮਨ ਨੂੰ ਤਨ ਨਾਲੋਂ ਕੱਟ ਕੇ, ਤਨ ਨੂੰ ਮਨ ਨਾਲੋਂ ਕੱਟ ਕੇ ਭੇਟਾ ਕਰ ਦੇਵਾਂ **ਵਾ:** ਕੱਟਣ ਵਾਲੀ ਵਿਚਾਰ ਰੂਪੀ ਛੁਰੀ ਨਾਲ ਮਨ ਨੂੰ ਕੱਟ ਕੇ ਭੇਟਾ ਕਰ ਦੇਵਾਂ **ਵਾ:** ਕੱਟਣ ਵਾਲਾ ਹੋ ਕੇ ਤਨ ਦੇ ਅਭਿਮਾਨ ਵੱਲੋਂ ਮਨ ਨੂੰ ਕੱਟ ਕੇ ਭੇਟਾ ਕਰ ਦੇਵਾਂ।

## ਹਰਿ ਸਾਜਨੁ ਮੇਲਿਓ ਗੁਰਿ ਪੂਰੈ; ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਹਰਿ = ਅਕਾਲ ਪੁਰਖ ਸਾਜਨੁ = ਸੱਜਣ ਨਾਲ ਮੇਲਿਓ = ਮੇਲ ਦਿੱਤਾ ਹੈ, ਇਸ ਕਰਕੇ ਮੈਂ ਸੰਸਾਰ ਵੱਲੋਂ ਹੱਟ ਕੇ ਗੁਰ ਬਚਨਿ = ਗੁਰ ਉਪਦੇਸ਼ ਨੂੰ ਕਮਾਉਣ ਰੂਪੀ ਹਾਟ = ਹੱਟ ਤੇ ਬਿਕਾਨੋ = ਵਿਕਿਆ ਹਾਂ **ਵਾ:** ਜਿਵੇਂ ਲੋਕ ਦੁਨਿਆਵੀ ਹੱਟਾਂ ਵਿਚ ਵਿਕਦੇ ਹਨ, ਇਸੇ ਪ੍ਰਕਾਰ ਮੈਂ ਗੁਰ ਉਪਦੇਸ਼ ਵਾਸਤੇ ਸਾਧਸੰਗਤ ਰੂਪੀ ਹੱਟ ਉੱਤੇ ਵਿਕਿਆ ਹਾਂ, ਜਿਸ ਕਰਕੇ ਹੁਣ ਜੂਨਾਂ ਰੂਪੀ ਹੱਟਾਂ ਵਿਚ ਪੈਣ ਤੋਂ ਹਟ ਗਏ ਹਾਂ, ਭਾਵ ਹੁਣ ਵਾਰ ਵਾਰ ਜੂਨਾਂ ਵਿਚ ਨਹੀਂ ਪਵਾਂਗੇ **ਵਾ:** ਗੁਰ ਬਚਨਾਂ ਰੂਪੀ ਹੱਟ ਉੱਤੇ ਵਿੱਕ ਕੇ ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਹਟਾ, ਦਮਨ ਕਰ ਲਿਆ ਹੈ ॥੧॥

## ਮਕਰ ਪ੍ਰਾਗਿ ਦਾਨੁ ਬਹੁ ਕੀਆ; ਸਰੀਰੁ ਦੀਓ ਅਧ ਕਾਟਿ ॥

ਭਾਵੇਂ ਕਿਸੇ ਨੇ ਮਾਘ ਦੇ ਮਹੀਨੇ ਮਕਰ ਰਾਸ਼ੀ ਵਿਚ ਪ੍ਰਾਗਿ = ਪ੍ਰਯਾਗ ਤੀਰਥ ਉੱਤੇ ਜਾ ਕੇ ਬਹੁ = ਬਹੁਤ ਸਾਰਾ ਦਾਨ ਵੀ ਕੀਆ = ਕੀਤਾ ਹੈ, ਭਾਵੇਂ ਕਿਸੇ ਨੇ ਆਪਣਾ ਸਰੀਰ ਵੀ ਅਧ = ਅੱਧਾ ਕਾਟਿ = ਕੱਟ ਕੇ ਭੇਟਾ ਦੀਓ = ਦੇਣਾ ਕੀਤਾ ਹੈ।

## ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ; ਬਹੁ ਕੰਚਨੁ ਦੀਜੈ ਕਟਿ ਕਾਟ ॥੨॥

ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਮੁਕਤਿ = ਮੁਕਤੀ ਨ = ਨਹੀਂ ਪਾਵੈ = ਪਾ ਸਕਦਾ, ਭਾਵੇਂ ਬਹੁ = ਬਹੁਤ ਸਾਰਾ ਕੰਚਨੁ = ਸੋਨਾ ਕਟਿ ਕਾਟ = ਕੱਟ ਕੱਟ ਕੇ ਦਾਨ ਦੀਜੈ = ਦੇਣਾ ਕਰੇ ਭਾਵ ਆਪਣੇ ਬਰਾਬਰ ਦੀਆਂ ਔਸ਼ਧੀਆਂ, ਮੰਤਰਾਂ ਦੀ ਸ਼ਕਤੀ ਨਾਲ ਮੂਰਤੀਆਂ ਬਣਾ ਬਣਾ ਕੇ ਉਸ ਨਾਲੋਂ ਕੱਟ ਕੇ ਸੋਨਾ ਦਾਨ ਦੇਣਾ ਕਰੇ।

ਅਰਥਾਤ ਪੁਰਾਣਕ ਮਤ ਅਨੁਸਾਰ ਸੋਨੇ ਦੀ ਮੂਰਤੀ ਨਾਲੋਂ ਅੰਗ ਕੱਟ ਕੇ ਕੀਤਾ ਦਾਨ ਬੇਦ ਮੰਤਰ ਪੜ੍ਹ ਪੜ੍ਹ ਕੇ ਰਾਤ ਨੂੰ ਫੇਰ ਉਵੇਂ ਬਣ ਜਾਂਦਾ ਹੈ, ਜਿਤਨੇ ਚਿਰ ਸਿਰ ਨਾ ਕੱਟੇ, ਉਤਨਾ ਚਿਰ ਮੂਰਤੀ ਦੇ ਕੱਟੇ ਹੋਏ ਅੰਗ ਦੁਬਾਰਾ ਵੱਧਦੇ ਰਹਿੰਦੇ ਹਨ ॥੨॥

## ਹਰਿ ਕੀਰਤਿ, ਗੁਰਮਤਿ ਜਸੁ ਗਾਇਓ; ਮਨਿ ਉਘਰੇ ਕਪਟ ਕਪਾਟ ॥

ਜਿਨ੍ਹਾਂ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਕੀਰਤਿ = ਕੀਰਤਨ ਵਿਚ ਪਾ ਕੇ ਹਰਿ = ਪਰਮੇਸ਼ਰ ਦੇ ਜਸ ਨੂੰ ਗਾਇਓ = ਗਾਉਣਾ ਕੀਤਾ ਹੈ **ਵਾ:** ਹਰਿ = ਪਰਮੇਸ਼ਰ ਦਾ ਕੀਰਤਨ ਵਿਚ ਪਾ ਕੇ ਗੁਰ ਸਿੱਖਿਆ ਦੁਆਰਾ ਜਸ ਗਾਉਣਾ ਕੀਤਾ ਹੈ, ਉਨ੍ਹਾਂ ਦੇ ਮਨ ਦੇ ਕਪਟ = ਛਲ ਰੂਪੀ ਕਪਾਟ = ਤਖ਼ਤੇ ਉਘਰੇ = ਖੁੱਲ੍ਹ ਗਏ ਹਨ **ਵਾ:** ਪੰਜਾਂ ਕੋਸ਼ਾਂ ਰੂਪੀ ਤਖ਼ਤੇ ਖੁੱਲ੍ਹ ਗਏ ਹਨ। ਅਤੇ

## ਤ੍ਰਿਕੁਟੀ ਫੋਰਿ, ਭਰਮੁ ਭਉ ਭਾਗਾ; ਲਜ ਭਾਨੀ ਮਟੁਕੀ ਮਾਟ ॥੩॥

ਉਨ੍ਹਾਂ ਨੇ ਕਰਤਾ, ਕਰਮ, ਕਿਰਿਆ **ਵਾ:** ਧਿਆਤਾ ਧਿਆਨ ਧੇਯ **ਵਾ:** ਗਿਆਤਾ ਗਿਆਨ ਗੇਯ ਤੇ ਪਰਮਾਤਾ, ਪਰਮਾਣ, ਪ੍ਰਮੇਯ ਰੂਪ ਤ੍ਰਿਕੁਟੀ ਫੋਰਿ = ਫੋੜ ਦਿੱਤੀ ਹੈ ਅਤੇ ਉਨ੍ਹਾਂ ਦਾ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਇਹ ਵੀ ਦੋਵੇਂ ਭਾਗਾ = ਭੱਜ, ਨਵਿਰਤ ਹੋ ਗਏ ਹਨ, ਉਨ੍ਹਾਂ ਨੇ ਮਾਟ = ਮਟਕ, ਝੱਟ ਹੀ ਲੋਕ ਲਜ = ਲੱਜਿਆ ਰੂਪੀ ਮਟਕੀ ਭਾਨੀ = ਭੰਨ ਦਿੱਤੀ ਹੈ **ਵਾ:** ਲੱਜਿਆ ਤੇ ਦੇਹ ਅਭਿਆਨ ਰੂਪੀ ਮਟਕੀ ਮਟਕ ਦੇ ਕੇ ਨਾਮ ਰੂਪੀ ਅਭਿਆਸ ਦੁਆਰਾ ਭੰਨ ਦਿੱਤੀ ਹੈ ॥੩॥

## ਕਲਜੁਗਿ, ਗੁਰੁ ਪੂਰਾ ਤਿਨਿ੍ ਪਾਇਆ; ਜਿਨ੍ ਧੁਰਿ ਮਸਤਕਿ ਲਿਖੇ ਲਿਲਾਟ ॥

ਕਲਿਜੁਗ ਦੇ ਸਮੇਂ ਵਿਚ ਪੂਰਾ = ਪੂਰਨ ਗੁਰੁ = ਸਤਿਗੁਰਾਂ ਨੂੰ ਤਿਨਿ੍ = ਉਨ੍ਹਾਂ ਗੁਰਮੁਖਾਂ ਨੇ ਪਾਇਆ = ਪਾਉਣਾ ਕੀਤਾ ਹੈ, ਜਿਨ੍ = ਜਿਨ੍ਹਾਂ ਦੇ ਧੁਰਿ = ਆਦੋਂ ਲਿਲਾਟ = ਮੱਥੇ ਉੱਤੇ ਮਸਤਕਿ = ਸ਼ਿਰੋਮਣੀ ਲੇਖ ਲਿਖੇ ਹੋਏ ਹਨ। ਅਤੇ

## ਜਨ ਨਾਨਕ ਰਸੁ ਅੰਮ੍ਰਿਤੁ ਪੀਆ; ਸਭ ਲਾਥੀ ਭੂਖ ਤਿਖਾਟ ॥੪॥੬॥ਛਕਾ੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖ ਜਨਾਂ ਨੇ ਹੀ ਗੁਰਾਂ ਦੁਆਰਾ ਨਾਮ ਅੰਮ੍ਰਿਤ ਰਸ ਨੂੰ ਪੀਆ = ਪੀਣਾ ਕੀਤਾ ਹੈ ਅਤੇ ਉਨ੍ਹਾਂ ਦੀ ਸਭ = ਸਾਰੀ ਆਸਾ ਰੂਪੀ ਭੂਖ = ਭੁੱਖ ਤੇ ਤ੍ਰਿਸ਼ਨਾ ਰੂਪੀ ਤਿਖਾਟ = ਤ੍ਰੇਹ ਲਾਥੀ = ਲਹਿ ਗਈ ਹੈ ॥੪॥੬॥ਛਕਾ੧॥

ਛਕਾ ੧ = ਜਿਹੜੇ ਛੇ ਸ਼ਬਦ ਹਨ, ਇਹ ਇਕ ਛੱਕਾ ਹੈ, ਸਤਿਗੁਰਾਂ ਨੇ ਛੇ ਪਦੇ ਨਹੀਂ ਲਿਖੇ, ਇਸੇ ਕਰਕੇ ਛਕਾ ੧ ਸ਼ਬਦ ਵਰਤਿਆ ਹੈ, ਭਾਵ ਇਹ ਛੇ ਸ਼ਬਦ ਇੱਕੋ ਗਿਣਤੀ ਦੇ ਹੋ ਗਏ ਹਨ।

***ਨੋਟ :*** ਛਕਾ (ਇਕ) ਪੜ੍ਹਨਾ ਹੈ।

## ਮਾਲੀ ਗਉੜਾ ਮਹਲਾ ੫ ॥

ਸਤਿਗੁਰਾਂ ਦੇ ਚਰਨਾਂ ਵਿਚ ਇਕ ਸਿੱਖ ਨੇ ਬੇਨਤੀ ਕਰਕੇ ਟਹਿਲ ਕਰਨ ਬਾਬਤ ਪੁੱਛਿਆ ਕਿ ਸਤਿਗੁਰੂ ਜੀ ਟਹਿਲ ਕਰਨੀ ਕਿਸ ਦੀ ਚੰਗੀ ਹੈ, ਕਿਉਂਕਿ ਕੋਈ ਦੇਵੀ ਦੇਵਤਿਆਂ ਦੀ ਟਹਿਲ ਚੰਗੀ ਕਹਿੰਦਾ ਹੈ, ਕੋਈ ਮੜੀਆਂ ਮਸਾਣੀਆਂ ਦੀ ਟਹਿਲ ਚੰਗੀ ਕਹਿੰਦਾ ਹੈ, ਇਸ ਲਈ ਆਪ ਜੀ ਕਿਰਪਾ ਕਰਕੇ ਦੱਸੋ ਕਿ ਸਭ ਤੋਂ ਚੰਗੀ ਟਹਿਲ ਕਿਹੜੀ ਹੈ, ਇਹ ਸੁਣ ਕੇ ਰਾਗ ਮਾਲੀ ਗਉੜੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਆਪਣੇ ਮਨ ਨੂੰ ਸੰਬੋਧਨ ਕਰਕੇ ਸ਼ਬਦ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰੇ ਮਨ; ਟਹਲ ਹਰਿ, ਸੁਖ ਸਾਰ ॥

ਰੇ = ਹੇ ਮੇਰੇ ਪਿਆਰੇ ਮਨਾਂ ! ਹਰਿ = ਪਰਮੇਸ਼ਰ ਦੀ ਭਗਤੀ ਰੂਪ ਟਹਲ = ਸੇਵਾ ਸਾਰ = ਸ੍ਰੇਸ਼ਟ **ਵਾ:** ਸਾਰ = ਸਾਰੇ ਸੁੱਖਾਂ ਨੂੰ ਦੇਣ ਵਾਲੀ ਹੈ।

**ਅਥਵਾ** ਹੇ ਮੇਰੇ ਪਿਆਰੇ ਮਨਾਂ ! ਪਰਮੇਸ਼ਰ ਦੀ ਭਗਤੀ ਰੂਪ ਟਹਿਲ ਕਰਿਆ ਕਰ।

**ਪ੍ਰਸ਼ਨ :** *ਟਹਿਲ ਕਰਕੇ ਲਾਭ ਕੀ ਹੋਵੇਗਾ ?*
**ਉੱਤਰ :** (ਹਰਿ ਸੁਖ ਸਾਰ) ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਤੈਨੂੰ ਸ੍ਰੇਸ਼ਟ ਸੁਖ ਪ੍ਰਾਪਤ ਹੋਵੇਗਾ **ਵਾ:** ਸਾਰ ਰੂਪ ਬ੍ਰਹਮ ਦੀ ਪ੍ਰਾਪਤੀ ਦਾ ਸੁਖ ਪ੍ਰਾਪਤ ਹੋਵੇਗਾ।

## ਅਵਰ ਟਹਲਾ ਝੂਠੀਆ; ਨਿਤ ਕਰੈ ਜਮੁ ਸਿਰਿ ਮਾਰ ॥੧॥ਰਹਾਉ॥

ਅਵਰ = ਹੋਰ ਦੇਵੀ ਦੇਵਤਿਆਂ ਦੀਆਂ ਟਹਿਲਾਂ ਝੂਠੀਆਂ ਹਨ, ਕਿਉਂਕਿ ਇਨ੍ਹਾਂ ਦੀ ਨਿਤ = ਨਿਤਾਪ੍ਰਤੀ ਟਹਿਲ ਕਰਨੇ ਕਰਕੇ ਜਮ ਸਿਰ ਉੱਤੇ ਪ੍ਰਤੱਖ ਡੰਡਾ **ਵਾ:** ਕਾਲ ਰੂਪੀ ਡੰਡਾ ਮਾਰ = ਮਾਰਦਾ ਰਹਿੰਦਾ ਹੈ ॥੧॥ਰਹਾਉ॥

## ਜਿਨ੍ਾ ਮਸਤਕਿ ਲੀਖਿਆ; ਤੇ ਮਿਲੇ ਸੰਗਾਰ ॥

ਜਿਨ੍ਹਾਂ ਦੇ ਮਸਤਕਿ = ਮੱਥੇ ਉੱਪਰ ਸ੍ਰੇਸ਼ਟ ਲੇਖ ਲੀਖਿਆ = ਲਿਖਿਆ ਹੋਇਆ ਹੈ ਤੇ = ਉਹ ਸੰਗਾਰ = ਸੰਗਤ ਦੇ ਨਾਲ ਆ ਕੇ ਮਿਲੇ ਹਨ।

## ਸੰਸਾਰੁ ਭਉਜਲੁ ਤਾਰਿਆ; ਹਰਿ ਸੰਤ ਪੁਰਖ ਅਪਾਰ ॥੧॥

ਉਨ੍ਹਾਂ ਸੰਤ ਜਨਾਂ ਨੂੰ ਸੰਤ = ਸ਼ਾਂਤ ਆਤਮਾ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪੁਰਖ = ਪੂਰਨ ਹਰਿ = ਪਰਮੇਸ਼ਰ ਨੇ ਸੰਸਾਰ ਭਉਜਲੁ = ਸਮੁੰਦ੍ਰ ਤੋਂ ਤਾਰਿਆ = ਤਾਰ ਲਿਆ ਹੈ।

**ਅਥਵਾ** ਉਨ੍ਹਾਂ ਸੰਤ ਜਨਾਂ ਨੇ ਆਪਣੇ ਆਪ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰ ਲਿਆ ਹੈ, ਕਿਉਂਕਿ ਉਨ੍ਹਾਂ ਸੰਤ ਜਨਾਂ ਨੂੰ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪੁਰਖ = ਪੂਰਨ ਹਰਿ = ਪਰਮੇਸ਼ਰ ਪ੍ਰਾਪਤ ਹੋਇਆ ਹੈ ॥੧॥

## ਨਿਤ ਚਰਨ ਸੇਵਹੁ ਸਾਧ ਕੇ; ਤਜਿ ਲੋਭ ਮੋਹ ਬਿਕਾਰ ॥

ਲੋਭ ਮੋਹ ਆਦਿ ਵਿਕਾਰਾਂ ਨੂੰ ਤਜਿ = ਤਿਆਗ ਕੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਐਸੇ ਸਾਧ = ਸ੍ਰੇਸ਼ਟ ਸੰਤ ਜਨਾਂ ਕੇ = ਦੇ ਚਰਨਾਂ ਨੂੰ ਨਿਤ = ਨਿਤਾਪ੍ਰਤੀ ਸੇਵਹੁ = ਸੇਵਨਾ ਕਰੋ। ਅਤੇ

## ਸਭ ਤਜਹੁ ਦੂਜੀ ਆਸੜੀ; ਰਖੁ ਆਸ ਇਕ ਨਿਰੰਕਾਰ ॥੨॥

ਵਾਹਿਗੁਰੂ ਤੋਂ ਬਗ਼ੈਰ ਹੋਰ ਦੂਜੀ = ਦੂਸਰੀ ਆਸੜੀ = ਆਸ ਸਭੁ = ਸਾਰੀ ਤਜਹੁ = ਤਿਆਗ ਦੇਣਾ ਕਰੋ ਅਤੇ ਇਕ ਨਿਰੰਕਾਰ = ਪਰਮੇਸ਼ਰ ਦੀ ਆਸ = ਆਸਾ ਹੀ ਆਪਣੇ ਚਿੱਤ ਵਿਚ ਰਖੁ = ਰੱਖਣਾ ਕਰੋ ॥੨॥

## ਇਕਿ ਭਰਮਿ ਭੂਲੇ ਸਾਕਤਾ; ਬਿਨੁ ਗੁਰ ਅੰਧ ਅੰਧਾਰ ॥

ਇਕਿ = ਇਕ ਸਾਕਤਾ = ਸ਼ਕਤੀ ਦੇ ਉਪਾਸ਼ਕ ਪੁਰਖ ਸੰਸਾਰ ਨੂੰ ਸੱਚ ਮੰਨ ਕੇ ਭਰਮ ਵਿਚ ਭੂਲੇ = ਭੁੱਲੇ ਰਹਿੰਦੇ ਹਨ, ਕਿਉਂਕਿ ਗੁਰਾਂ ਦੇ ਮਿਲੇ ਬਿਨੁ = ਬਗ਼ੈਰ ਉਹ ਅੰਧ = ਅਗਿਆਨੀ ਜੀਵ ਅਗਿਆਨ ਦੇ ਅੰਧਾਰ = ਹਨੇਰੇ ਵਿਚ ਹੀ ਪਏ ਰਹਿੰਦੇ ਹਨ **ਵਾ:** ਅਗਿਆਨ ਰੂਪੀ ਹਨੇਰੇ ਕਰਕੇ ਅੰਧ = ਅੰਨ੍ਹੇ ਹਨ।

## ਧੁਰਿ ਹੋਵਨਾ ਸੁ ਹੋਇਆ; ਕੋ ਨ ਮੇਟਣਹਾਰ ॥੩॥

ਧੁਰਿ = ਆਦੋਂ ਜੋ ਮੰਦ ਕਰਮਾਂ ਦਾ ਫਲ ਪ੍ਰਾਪਤ ਹੋਵਨਾ = ਹੋਣਾ ਸੀ, ਸੁ = ਉਹ ਨਰਕਾਂ ਵਿਚ ਪੈਣਾ, ਜੂਨਾਂ ਵਿਚ ਪੈਣਾ ਆਦਿ ਫਲ ਉਨ੍ਹਾਂ ਨੂੰ ਪ੍ਰਾਪਤ ਹੋਇਆ ਹੈ, ਫਲ ਭੋਗੇ ਤੋਂ ਬਗ਼ੈਰ ਉਸ ਨੂੰ ਕੋ = ਕੋਈ ਵੀ ਮੇਟਣਹਾਰ = ਮੇਟਣ ਵਾਲਾ ਨ = ਨਹੀਂ ਹੈ ॥੩॥

## ਅਗਮ ਰੂਪੁ ਗੋਬਿੰਦ ਕਾ; ਅਨਿਕ ਨਾਮ ਅਪਾਰ ॥

ਗੋਬਿੰਦ = ਪਰਮੇਸ਼ਰ ਕਾ = ਦਾ ਅਗਮ = ਗੰਮਤਾ ਤੋਂ ਰਹਿਤ ਰੂਪੁ = ਸਰੂਪ ਹੈ ਅਤੇ ਉਸ ਅਪਾਰ = ਬੇਅੰਤ ਪਰਮੇਸ਼ਰ ਦੇ ਨਾਮ ਵੀ ਅਨਿਕ = ਅਨੇਕਾਂ ਹੀ ਹਨ।

**ਅਥਵਾ** ਜੋ ਪ੍ਰਭੂ ਮਨ ਦੀ ਗੰਮਤਾ ਤੋਂ ਰਹਿਤ ਹੈ, ਉਸ ਗੋਬਿੰਦ = ਪਰਮੇਸ਼ਰ ਕਾ = ਦਾ ਰੂਪੁ = ਸਰੂਪ ਪੂਰਨ ਸਤਿਗੁਰੂ ਜੀ ਹਨ, ਜਿਨ੍ਹਾਂ ਨੇ ਅਨਿਕ = ਅਨੇਕਾਂ ਹੀ ਜੀਵਾਂ ਨੂੰ ਪਰਮੇਸ਼ਰ ਦਾ ਨਾਮ ਦੇ ਕੇ ਉਸ ਦੇ ਅਪਾਰ ਸਰੂਪ ਦੀ ਪ੍ਰਾਪਤੀ ਕਰਾਈ ਹੈ **ਵਾ**: ਅਨੇਕਾਂ ਹੀ ਐਸੇ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਜਪ ਕੇ ਅਪਾਰ ਸਰੂਪ ਦੀ ਪ੍ਰਾਪਤੀ ਵਾਲੇ ਹੋਏ ਹਨ।

## ਧਨੁ ਧੰਨੁ ਤੇ ਜਨ ਨਾਨਕਾ; ਜਿਨ ਹਰਿ ਨਾਮਾ ਉਰਿ ਧਾਰ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਜਨ = ਪੁਰਖ ਧਨੁ ਧੰਨੁ = ਧੰਨਤਾ ਦੇ ਯੋਗ ਹਨ **ਵਾ**: ਉਹ ਆਪ ਵੀ ਧੰਨ ਹਨ ਤੇ ਉਨ੍ਹਾਂ ਦੇ ਮਾਤਾ ਪਿਤਾ ਵੀ ਧੰਨਤਾ ਦੇ ਯੋਗ ਹਨ, ਜਿਨ = ਜਿਨ੍ਹਾਂ ਨੇ ਸਤਿਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮਾ = ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰ ਲਿਆ ਹੈ, ਵਸਾ ਲਿਆ ਹੈ ॥੪॥੧॥

## ਮਾਲੀ ਗਉੜਾ ਮਹਲਾ ੫ ॥

## ਰਾਮ ਨਾਮ ਕਉ; ਨਮਸਕਾਰ ॥ ਜਾਸੁ ਜਪਤ; ਹੋਵਤ ਉਧਾਰ ॥੧॥ਰਹਾਉ॥

ਹੇ ਭਾਈ! ਉਸ ਰਾਮ = ਪਰਮੇਸ਼ਰ ਦੇ ਨਾਮ ਕਉ = ਨੂੰ ਨਮਸਕਾਰ = ਬੰਦਨਾ ਕਰੋ। ਜਾਸੁ = ਜਿਸ ਪਰਮੇਸ਼ਰ ਦਾ ਨਾਮ ਜਪਤ = ਜਪਣੇ ਕਰਕੇ ਸੰਸਾਰ-ਸਮੁੰਦ੍ਰ ਤੋਂ ਉਧਾਰ = ਤਰਨਾ ਹੋਵਤ = ਹੋ ਜਾਂਦਾ ਹੈ ॥੧॥ਰਹਾਉ॥

## ਜਾ ਕੈ ਸਿਮਰਨਿ; ਮਿਟਹਿ ਧੰਧ ॥ ਜਾ ਕੈ ਸਿਮਰਨਿ; ਛੂਟਹਿ ਬੰਧ ॥

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਸਾਰੇ ਧੰਧ = ਧੰਦੇ ਮਿਟਹਿ = ਮਿਟ ਜਾਂਦੇ ਹਨ **ਵਾ**: ਜੂਨਾਂ ਰੂਪੀ ਧੰਦੇ ਮਿਟ ਜਾਂਦੇ ਹਨ।

ਜਿਸ ਪਰਮੇਸ਼ਰ ਦੇ ਸਿਮਰਨਿ = ਭਜਨ ਕਰਕੇ ਕਰਤਾ ਭੋਗਤਾ ਦੇ, ਹੰਗਤਾ ਮਮਤਾ ਦੇ ਬੰਧ = ਬੰਧਨ ਛੂਟਹਿ = ਛੁੱਟ, ਟੁੱਟ ਜਾਂਦੇ ਹਨ।

## ਜਾ ਕੈ ਸਿਮਰਨਿ; ਮੂਰਖ ਚਤੁਰ ॥ ਜਾ ਕੈ ਸਿਮਰਨਿ; ਕੁਲਹ ਉਧਰ ॥੧॥

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਮੂਰਖ = ਬੇਸਮਝ ਪੁਰਖ ਵੀ ਚਤੁਰ = ਸਿਆਣਾ ਹੋ ਜਾਂਦਾ ਹੈ।

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਕੁਲਹ = ਕੁਲਾ ਦਾ ਵੀ ਉੱਧਾਰ ਹੋ ਜਾਂਦਾ ਹੈ, ਭਾਵ ਬੇਗਤ ਹੋਈਆਂ ਕੁਲਾਂ ਵੀ ਮੁਕਤ ਹੋ ਜਾਂਦੀਆਂ ਹਨ ॥੧॥

## ਜਾ ਕੈ ਸਿਮਰਨਿ; ਭਉ ਦੁਖ ਹਰੈ ॥ ਜਾ ਕੈ ਸਿਮਰਨਿ; ਅਪਦਾ ਟਰੈ ॥

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਜੰਮਣ ਮਰਣ ਦੇ ਭਉ = ਡਰ ਦਾ ਦੁਖ ਹਰੈ = ਨਾਸ਼, ਦੂਰ ਹੋ ਜਾਂਦਾ ਹੈ **ਵਾ**: ਜਮਾਂ ਦਾ ਭਉ = ਡਰ ਦੇ ਜੰਮਣ ਮਰਣ ਦਾ ਦੁਖ ਮਿਟ ਜਾਂਦਾ ਹੈ।

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਸਾਰੀ ਅਪਦਾ = ਬਿਪਤਾ ਟਰੈ = ਟਲ ਜਾਂਦੀ ਹੈ।

## ਜਾ ਕੈ ਸਿਮਰਨਿ; ਮੁਚਤ ਪਾਪ ॥ ਜਾ ਕੈ ਸਿਮਰਨਿ; ਨਹੀ ਸੰਤਾਪ ॥੨॥

ਜਾ = ਜਿਸ ਪਰਮੇਸ਼ਰ ਕੈ = ਦੇ ਭਜਨ ਕਰਕੇ ਸਾਰੇ ਪਾਪ = ਗੁਨਾਹ ਮੁਚਤ = ਕੱਟੇ ਜਾਂਦੇ ਹਨ **ਵਾ:** ਪਾਪਾਂ ਤੋਂ ਮੁਚਤ = ਛੁੱਟ ਜਾਈਦਾ ਹੈ।

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ (ਸੰ + ਤਾਪ) ਸੰ = ਭਲੀ ਪ੍ਰਕਾਰ ਤਾਪ = ਤਪਣਾ ਨਹੀਂ ਹੁੰਦਾ **ਵਾ:** ਭਲੀ ਪ੍ਰਕਾਰ ਆਧੀ, ਬਿਆਧੀ, ਉਪਾਧੀ ਕਰਕੇ ਤਾਪ = ਸੜਨਾ ਨਹੀਂ ਹੁੰਦਾ **ਵਾ:** ਕੋਈ ਵੀ ਸੰਤਾਪ = ਦੁਖ ਨਹੀਂ ਹੁੰਦਾ ॥੨॥

## ਜਾ ਕੈ ਸਿਮਰਨਿ; ਰਿਦ ਬਿਗਾਸ ॥ ਜਾ ਕੈ ਸਿਮਰਨਿ; ਕਵਲਾ ਦਾਸਿ ॥

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਨ ਨਾਲ ਰਿਦ = ਹਿਰਦੇ ਵਿਚ ਗਿਆਨ ਦਾ ਬਿਗਾਸ = ਖਿੜਾਅ ਹੋ ਜਾਂਦਾ ਹੈ।

ਜਿਸ ਪਰਮੇਸ਼ਰ ਦੇ ਸਿਮਰਨਿ = ਭਜਨ ਕਰਨ ਨਾਲ ਕਵਲਾ = ਮਾਇਆ ਵੀ ਦਾਸਿ = ਦਾਸੀ ਬਣ ਜਾਂਦੀ ਹੈ।[1] ਜੈਸਾ ਕਿ :

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥**
**ਚਰਣੀ ਲਾਗੈ ਤਾ ਮਹਲੁ ਪਾਵੈ ॥** *(ਅੰਗ ੨੩੧)*

## ਜਾ ਕੈ ਸਿਮਰਨਿ; ਨਿਧਿ ਨਿਧਾਨ ॥ ਜਾ ਕੈ ਸਿਮਰਨਿ; ਤਰੇ ਨਿਦਾਨ ॥੩॥

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਨੌਂ ਨਿਧਿ = ਨਿੱਧੀਆਂ ਦੇ ਨਿਧਾਨ = ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ **ਵਾ:** ਨੌਂ ਗੋਲਕਾਂ ਦਾ ਨਿਰੋਧ ਕਰਕੇ **ਵਾ:** ਨਵਧਾ ਭਗਤੀ ਕਰਕੇ ਨਿਧਾਨ = ਚਤੁਰ ਹੋ ਜਾਈਦਾ ਹੈ।

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਨਿਦਾਨ = ਬਾਲਕ ਅਵਸਥਾ ਵਿਚ ਜੀਵ ਤਰ ਜਾਂਦੇ ਹਨ, (ਜਿਵੇਂ ਧ੍ਰੂ ਭਗਤ ਆਦਿ) **ਵਾ:** ਜਿਸ ਪਰਮੇਸ਼ਰ ਦੇ ਭਜਨ ਕਰਕੇ ਨਿਦਾਨ = ਅੰਤ ਨੂੰ ਜੀਵ ਤਰ ਜਾਂਦੇ ਹਨ **ਵਾ:** ਜਿਸ ਪਰਮੇਸ਼ਰ ਦੇ ਭਜਨ ਕਰਕੇ ਨਿਦਾਨ = ਮੂਰਖਤਾਈ ਵੱਲੋਂ ਉੱਧਾਰ ਹੋ ਜਾਂਦਾ ਹੈ ॥੩॥

## ਪਤਿਤ ਪਾਵਨੁ; ਨਾਮੁ ਹਰੀ ॥ ਕੋਟਿ ਭਗਤ; ਉਧਾਰੁ ਕਰੀ ॥

ਉਸ ਹਰੀ = ਪਰਮੇਸ਼ਰ ਦਾ ਨਾਮ ਪਤਿਤ = ਪਾਪੀਆਂ ਨੂੰ ਪਾਵਨੁ = ਪਵਿੱਤਰ ਕਰਨ ਵਾਲਾ ਹੈ।

ਪਰਮੇਸ਼ਰ ਦੇ ਨਾਮ ਨੇ ਕੋਟਿ = ਕ੍ਰੋੜਾਂ ਭਗਤਾਂ ਦਾ ਉਧਾਰੁ = ਤਾਰਨਾ ਕਰੀ = ਕੀਤਾ ਹੈ **ਵਾ:** ਹਰੀ ਹਰ ਛੇਤਰ ਵਿਚ ਕਰੀ = ਹਾਥੀ ਆਦਿਕਾਂ ਦਾ ਉੱਧਾਰ ਕੀਤਾ ਹੈ **ਵਾ:** ਕਰੀ = ਕਲੀ ਕਾਲ ਭਾਵ ਕਲਿਜੁਗ ਦੇ ਵਿਚ ਪ੍ਰਭੂ ਦਾ ਨਾਮ ਕ੍ਰੋੜਾਂ ਭਗਤਾਂ ਦਾ ਉੱਧਾਰ ਕਰਨ ਵਾਲਾ ਹੈ।

**ਵਾ:** ਜਿਨ੍ਹਾਂ ਦੀ ਬੁੱਧ ਰੂਪ ਕਲੀ ਪਰਮੇਸ਼ਰ ਦੇ ਨਾਮ ਕਰਕੇ ਖਿੜ ਗਈ ਹੈ, ਉਨ੍ਹਾਂ ਕ੍ਰੋੜਾਂ ਭਗਤਾਂ ਦਾ ਪ੍ਰਭੂ ਨਾਮ ਨੇ ਉੱਧਾਰ ਕਰ ਦਿੱਤਾ ਹੈ।

---

੧. **ਵਾ:** ਕਵਲਾ = ਲੱਛਮੀ ਦਾਸੀ ਬਣ ਕੇ ਟਹਿਲ ਕਰਦੀ ਹੈ।

## ਹਰਿ ਦਾਸ ਦਾਸਾ; ਦੀਨੁ ਸਰਨ ॥ ਨਾਨਕ; ਮਾਥਾ ਸੰਤ ਚਰਨ ॥੪॥੨॥

ਜੋ ਹਰਿ = ਪਰਮੇਸ਼ਰ ਦੇ ਦਾਸ ਦਾਸਾ = ਸੇਵਕਾਂ ਦੇ ਸੇਵਕ ਮਨ, ਬਾਣੀ, ਸਰੀਰ ਕਰਕੇ ਬਣੇ ਹੋਏ ਹਨ, ਜਿਹੜੇ ਦੀਨੁ = ਗ਼ਰੀਬ, ਨਿਮਾਣੇ ਹੋ ਕੇ ਉਨ੍ਹਾਂ ਦੀ ਸਰਨ = ਓਟ ਵਿਚ ਪਏ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਸੰਤ ਜਨਾਂ ਦੇ ਚਰਨਾਂ ਉੱਤੇ ਆਪਣਾ ਮਾਥਾ = ਮਸਤਕ ਰੱਖਣਾ ਕਰੋ ॥੪॥੨॥

## ਮਾਲੀ ਗਉੜਾ ਮਹਲਾ ੫ ॥

## ਐਸੋ ਸਹਾਈ; ਹਰਿ ਕੋ ਨਾਮ ॥ ਸਾਧਸੰਗਤਿ ਭਜੁ; ਪੂਰਨ ਕਾਮ ॥੧॥ਰਹਾਉ॥

ਹੇ ਭਾਈ ! ਹਰਿ = ਪਰਮੇਸ਼ਰ ਕੋ = ਦਾ ਨਾਮ ਐਸੋ = ਅਜਿਹੀ ਸਹਾਈ = ਸਹਾਇਤਾ ਕਰਨ ਵਾਲਾ ਹੈ।

ਜੇ ਸਾਧ ਸੰਗਤ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲ ਕੇ ਪ੍ਰਭੂ ਦਾ ਭਜੁ = ਭਜਨ ਕਰੀਏ ਤਾਂ ਸਾਰੇ ਲੋਕ-ਪ੍ਰਲੋਕ ਦੇ ਕਾਮ = ਕਾਰਜ ਪੂਰਨ = ਪੂਰੇ ਹੋ ਜਾਂਦੇ ਹਨ ॥੧॥ਰਹਾਉ॥

ਅੱਗੇ ਸਤਿਗੁਰੂ ਜੀ ਦ੍ਰਿਸ਼ਟਾਂਤ ਤੇ ਦਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਕਿਸ ਪ੍ਰਕਾਰ ਸਹਾਇਤਾ ਕਰਦਾ ਹੈ।

[ਅੰਗ ੯੮੭]

## ਬੂਡਤ ਕਉ; ਜੈਸੇ ਬੇੜੀ ਮਿਲਤ ॥ ਬੂਝਤ ਦੀਪਕ; ਮਿਲਤ ਤਿਲਤ ॥

ਦਰਿਆ ਦੇ ਡੂੰਘੇ ਪਾਣੀ ਵਿਚ ਬੂਡਤ = ਡੁੱਬਦੇ ਜੀਵ ਕਉ = ਨੂੰ ਜੈਸੇ = ਜਿਵੇਂ ਬੇੜੀ = ਨਉਕਾ ਮਿਲਤ = ਮਿਲ ਜਾਵੇ ਤਾਂ ਉਹ ਪਾਣੀ ਵਿਚ ਡੁੱਬਣ ਤੋਂ ਬੱਚ ਜਾਂਦਾ ਹੈ। ਇਸੇ ਪ੍ਰਕਾਰ ਜੇ ਸੰਸਾਰ ਰੂਪੀ ਦਰਿਆ ਦੇ ਪਦਾਰਥਾਂ ਵਿਸ਼ੇ ਰੂਪੀ ਡੂੰਘੇ ਪਾਣੀ ਵਿਚ ਡੁੱਬਦੇ ਜਗਿਆਸੂ ਨੂੰ ਭਗਤੀ, ਨਾਮ ਰੂਪੀ ਬੇੜੀ ਮਿਲ ਜਾਵੇ ਤਾਂ ਜਗਿਆਸੂ ਜਨ ਵੀ ਪਦਾਰਥਾਂ ਰੂਪੀ ਪਾਣੀ ਵਿਚ ਡੁੱਬਣ ਤੋਂ ਬੱਚ ਜਾਂਦਾ ਹੈ।

ਜਿਵੇਂ ਬੂਝਤ = ਬੁੱਝਦੇ ਦੀਪਕ = ਦੀਵੇ ਨੂੰ ਤਿਲਤ = ਤੇਲ ਮਿਲਤ = ਮਿਲ ਜਾਵੇ ਤਾਂ ਉਹ ਦੁਆਰਾ ਫੇਰ ਪ੍ਰਕਾਸ਼ ਕਰਨ ਲੱਗ ਜਾਂਦਾ ਹੈ, ਇਸੇ ਪ੍ਰਕਾਰ ਜੇਕਰ ਬੁੱਝ ਰਹੇ ਜ਼ਿੰਦਗੀ ਰੂਪ ਦੀਪਕ ਨੂੰ ਨਾਮ ਰੂਪੀ ਤੇਲ ਮਿਲ ਜਾਵੇ ਤਾਂ ਫੇਰ ਦੁਆਰਾ ਜੀਵਨ ਦੀ ਪ੍ਰਾਪਤੀ ਹੋ ਜਾਂਦੀ ਹੈ, ਭਾਵ ਗੁਰਮੁਖ ਜਨਾਂ ਦਾ ਇਹ ਨਿਸਚਾ ਹੁੰਦਾ ਹੈ ਕਿ ਜਿਹੜਾ ਪਰਮੇਸ਼ਰ ਦਾ ਨਾਮ ਵਿਸਰਨਾ ਹੈ, ਇਹ ਮਰਨਾ ਹੈ ਅਤੇ ਜਿਹੜੇ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਹੈ, ਇਹੋ ਹੀ ਅਸਲੀ ਜਿਉਣਾ ਹੈ।

## ਜਲਤ ਅਗਨੀ; ਮਿਲਤ ਨੀਰ ॥ ਜੈਸੇ ਬਾਰਿਕ; ਮੁਖਹਿ ਖੀਰ ॥੧॥

ਜਿਵੇਂ ਕਿਸੇ ਅਗਨੀ = ਅੱਗ ਦੇ ਨਾਲ ਜਲਤ = ਸੜਦੇ ਹੋਏ ਪੁਰਖ ਨੂੰ ਨੀਰ = ਪਾਣੀ ਮਿਲਤ = ਮਿਲ ਜਾਵੇ ਤਾਂ ਉਸ ਨੂੰ ਅੱਗ ਬੁੱਝਣੇ ਕਰਕੇ ਸ਼ਾਂਤੀ ਆ ਜਾਂਦੀ ਹੈ, ਇਸੇ ਪ੍ਰਕਾਰ ਲੋਭ, ਕ੍ਰੋਧ, ਈਰਖਾ ਰੂਪੀ ਅੱਗ ਵਿਚ ਸੜ ਰਹੇ ਜੀਵ ਨੂੰ ਜੇਕਰ ਪਰਮੇਸ਼ਰ ਦਾ ਨਾਮ ਰੂਪੀ ਜਲ ਮਿਲ ਜਾਵੇ ਤਾਂ ਉਸ ਨੂੰ ਆਤਮਿਕ ਸ਼ਾਂਤੀ ਦੀ ਪ੍ਰਾਪਤੀ ਹੋ ਜਾਂਦੀ ਹੈ।

ਜੈਸੇ = ਜਿਵੇਂ ਛੋਟੇ ਬਾਰਿਕ = ਬੱਚੇ ਦੇ ਮੁਖਹਿ = ਮੂੰਹ ਵਿਚ ਖੀਰ = ਦੁੱਧ ਪਾਏ ਤੋਂ ਬੱਚੇ ਦੀ ਪਾਲਣਾ ਹੁੰਦੀ ਹੈ **ਵਾ:** ਬੱਚੇ ਨੂੰ ਪ੍ਰਸੰਨਤਾ ਹੁੰਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਬੱਚੇ ਦੇ ਅੰਤਹਕਰਣ ਰੂਪੀ ਮੁਖ ਅੰਦਰ ਗੁਰ ਉਪਦੇਸ਼ ਰੂਪੀ ਅਸਥਨਾਂ ਵਿੱਚੋਂ ਨਾਮ ਰੂਪੀ ਦੁੱਧ ਚੋਣੇ ਕਰਕੇ ਆਤਮਿਕ ਪ੍ਰਸੰਨਤਾ ਹੁੰਦੀ ਹੈ ॥੧॥

## ਜੈਸੇ ਰਣ ਮਹਿ; ਸਖਾ ਭ੍ਰਾਤ ॥ ਜੈਸੇ ਭੂਖੇ; ਭੋਜਨ ਮਾਤ ॥

ਜੈਸੇ = ਜਿਸ ਪ੍ਰਕਾਰ ਰਣ = ਯੁੱਧ ਦੇ ਮੈਦਾਨ ਮਹਿ = ਵਿਚ ਦੁਸ਼ਮਣਾਂ ਦੇ ਘੇਰੇ ਵਿੱਚੋਂ ਕੱਢਣ ਲਈ ਸਖਾ = ਮਿੱਤਰ ਤੇ ਭ੍ਰਾਤ = ਭਰਾ ਸਹਾਇਤਾ ਕਰਨ ਵਾਲੇ ਹੁੰਦੇ ਹਨ **ਵਾ:** ਸਖਾ ਭ੍ਰਾਤ = ਸਕਾ ਭਰਾ ਸਹਾਇਤਾ ਕਰਨ ਵਾਲਾ ਹੁੰਦਾ ਹੈ। ਇਸੇ ਪ੍ਰਕਾਰ ਕਾਮ, ਕ੍ਰੋਧ ਲੋਭ ਰੂਪੀ ਦੁਸ਼ਮਣਾਂ ਦੇ ਘੇਰੇ ਵਿੱਚੋਂ ਜੀਵ ਆਤਮਾ ਨੂੰ ਕੱਢਣ ਲਈ ਪਰਮੇਸ਼ਰ ਦਾ ਨਾਮ ਮਿੱਤਰ ਤੇ ਭਰਾ ਦੀ ਨਿਆਈਂ ਸਹਾਇਤਾ ਕਰਨ ਵਾਲਾ ਹੈ।

ਜੈਸੇ = ਜਿਸ ਪ੍ਰਕਾਰ ਭੂਖੇ = ਭੁੱਖੇ ਬੱਚੇ 'ਤੇ ਤਰਸ ਜਾਂ ਬੱਚੇ ਦੇ ਪਿਆਰ ਕਰਕੇ ਮਾਤ = ਮਾਤਾ ਭੋਜਨ ਛਕਾਉਂਦੀ ਹੈ, ਇਸੇ ਪ੍ਰਕਾਰ ਨਾਮ ਸਿਮਰਨ ਦੀ ਭੁੱਖ ਵਾਲੇ ਜਗਿਆਸੂ ਰੂਪ ਬੱਚੇ 'ਤੇ ਤਰਸ ਜਾਂ ਪਿਆਰ ਵੱਸ ਹੋ ਕੇ ਮਾਤਾ ਦੀ ਨਿਆਈਂ ਗੁਰੂ ਸਾਹਿਬ ਜੀ ਨਾਮ ਰੂਪੀ ਭੋਜਨ ਛਕਾਉਂਦੇ ਹਨ।

## ਜੈਸੇ ਕਿਰਖਹਿ; ਬਰਸ ਮੇਘ ॥ ਜੈਸੇ ਪਾਲਨ; ਸਰਨਿ ਸੇਂਘ ॥੨॥

ਜੈਸੇ = ਜਿਸ ਪ੍ਰਕਾਰ ਸੁੱਕੀ ਹੋਈ ਕਿਰਖਹਿ = ਖੇਤੀ ਮੇਘ = ਬੱਦਲਾਂ ਦੇ ਬਰਸ = ਵਰਸਣੇ ਕਰਕੇ ਸਬਜ਼ ਭਾਵ ਹਰੀ ਭਰੀ ਹੋ ਜਾਂਦੀ ਹੈ, ਇਸ ਪ੍ਰਕਾਰ ਜਗਿਆਸੂ ਦੇ ਹਿਰਦੇ ਵਿਚ ਸ਼ੁੱਭ ਗੁਣਾਂ ਰੂਪੀ ਕੁਮਲਾਈ ਹੋਈ ਖੇਤੀ ਗੁਰ ਉਪਦੇਸ਼ ਰੂਪ ਬੱਦਲਾਂ ਦੁਆਰਾ ਨਾਮ ਰੂਪੀ ਵਰਖਾ ਦੇ ਵਰਸਣੇ ਕਰਕੇ ਹਰਿਆਵਲਤਾ ਦੇ ਸਹਿਤ ਹੋ ਜਾਂਦੀ ਹੈ।

ਜੈਸੇ = ਜਿਸ ਪ੍ਰਕਾਰ ਸੇਂਘ = ਸੂਰਮਾ (ਸਿੰਘ, ਮਰਦ ਪੁਰਖ) ਸਰਨਿ = ਓਟ ਵਿਚ ਆਇਆਂ ਦੀ ਪਾਲਨ = ਪਾਲਣਾ, ਰੱਖਿਆ ਕਰਦਾ ਹੈ, ਇਸੇ ਪ੍ਰਕਾਰ ਸੇਂਘ = ਸਿੰਘ ਭਾਵ ਸ਼ੁੱਧ ਬ੍ਰਹਮ ਓਟ ਵਿਚ ਆਇਆਂ ਦੀ ਵਿਕਾਰਾਂ ਤੋਂ ਬਚਾਉਣ ਰੂਪ ਸਹਾਇਤਾ ਕਰਦਾ ਹੈ॥੨॥

ਜਿਵੇਂ ਸੱਤ ਦਿਨਾਂ ਦੇ ਭੁੱਖੇ ਸਿੰਘਾਂ ਨੂੰ ਜਦ ਭਾਈ ਤਾਰੂ ਸਿੰਘ ਜੀ ਪ੍ਰਸ਼ਾਦਾ ਛਕਾਉਣ ਲੱਗੇ ਤਾਂ ਭਾਈ ਸਾਹਿਬ ਜੀ ਦਾ ਚਿਹਰਾ ਦੇਖ ਕੇ ਸਿੰਘਾਂ ਨੇ ਪੁੱਛਿਆ ਸੀ ਕਿ ਭਾਈ ਤਾਰੂ ਸਿੰਘ ਜੀ ਕੀ ਗੱਲ ਹੈ ? ਸਾਡੇ ਕਾਰਨ ਪਰਿਵਾਰ 'ਤੇ ਕੋਈ ਮੁਸੀਬਤ ਤਾਂ ਨਹੀਂ ਆ ਗਈ ? ਕਿਉਂਕਿ ਤੁਸੀਂ ਖ਼ਾਲਸੇ ਲਈ ਲੰਗਰ ਦੀ ਸੇਵਾ ਕਰਦੇ ਹੋ ਤਾਂ ਭਾਈ ਤਾਰੂ ਸਿੰਘ ਜੀ ਨੇ ਕਿਹਾ ਕਿ ਤੁਸੀਂ ਪ੍ਰਸ਼ਾਦਾ ਛਕੋ। ਦਾਸ ਦੇ ਪਰਿਵਾਰ ਤੇ ਅਜੇ ਤਕ ਇਹੋ ਜਿਹੀ ਕੋਈ ਬਿਪਤਾ ਨਹੀਂ ਹੈ, ਜੇ ਬਿਪਤਾ ਆ ਵੀ ਗਈ ਤਾਂ ਗੁਰੂ ਦੀ ਕਿਰਪਾ ਸਦਕਾ ਮੈਂ ਭਾਣੇ ਵਿਚ ਰਹਿਣ ਵਾਲਾ ਸਿੱਖ ਹਾਂ, ਜਰ ਲਵਾਂਗਾ, ਉਦਾਸੀ ਦਾ ਕੋਈ ਹੋਰ ਕਾਰਨ ਹੈ। ਉਸ ਵੇਲੇ ਸਿੰਘਾਂ ਨੇ ਹੱਥਾਂ ਉੱਤੇ ਪ੍ਰਸ਼ਾਦੇ ਰੱਖੇ ਹੋਏ ਸਨ, ਕੁਝ ਸਿੰਘ ਪ੍ਰਸ਼ਾਦੇ ਵਰਤਾ ਰਹੇ ਸਨ। ਜੈਕਾਰਾ ਗਜਾ ਕੇ ਸਾਰੇ ਛਕਣ ਹੀ ਲੱਗੇ ਸਨ, ਸਾਰੇ ਸਿੰਘ ਭਾਈ ਤਾਰੂ ਸਿੰਘ ਜੀ ਨੂੰ ਕਹਿਣ ਲੱਗੇ ਕਿ ਤੁਸੀਂ ਸਾਡੇ ਤੋਂ ਓਹਲਾ ਕਿਉਂ ਰੱਖਦੇ ਹੋ ? ਤਾਂ ਭਾਈ ਸਾਹਿਬ ਨੇ ਹੱਥ ਜੋੜ ਕੇ ਖ਼ਾਲਸੇ ਦੇ ਅੱਗੇ ਬੇਨਤੀ ਕੀਤੀ ਕਿ ਅੱਜ ਸਾਡੇ ਦੇਸ਼ ਦੀਆਂ ਬੱਚੀਆਂ ਨੂੰ ਜਰਵਾਣੇ (ਗਿਲਜੇ) ਫੜ ਕੇ ਲਈ ਜਾ ਰਹੇ ਹਨ। ਵੱਡੇ ਵੱਡੇ ਸੂਰਮੇ ਕਹਾਉਣ ਵਾਲੇ ਰਾਜੇ ਰਾਣੇ, ਰਾਜਪੂਤਾਂ ਵਿੱਚੋਂ ਕਿਸੇ ਨੇ ਵੀ ਇਨ੍ਹਾਂ ਦੀ ਰੱਖਿਆ ਨਹੀਂ ਕੀਤੀ। ਉਨ੍ਹਾਂ ਬੀਬੀਆਂ ਦੀ ਕੂਕ ਪੁਕਾਰ ਸੁਣ ਕੇ ਮਨ ਦੁਖ ਵਿਚ ਢਲ ਗਿਆ। ਉਸੇ ਵੇਲੇ ਜਥੇਦਾਰ ਨੇ ਕਹਿ ਦਿੱਤਾ ਕਿ ਸਿੰਘੋ ! ਕਿਸੇ ਨੇ ਵੀ ਪ੍ਰਸ਼ਾਦਾ ਨਹੀਂ ਛਕਣਾ। ਸਿੰਘਾਂ ਨੇ ਪ੍ਰਸਾਦੇ ਵਾਪਸ ਭਾਈ ਤਾਰੂ ਸਿੰਘ ਜੀ ਦੇ ਟੋਕਰੇ ਵਿਚ ਰੱਖ ਦਿੱਤੇ। ਖ਼ਾਲਸੇ ਦੇ ਮਨ ਵਿਚ ਦਇਆ ਆ ਗਈ ਭਾਵੇਂ ਸੱਤਾਂ ਦਿਨਾਂ ਦੇ ਭੁੱਖੇ ਸਨ, ਭੁੱਖੇ ਰਹਿ ਕੇ ਜੰਗ ਕਰਨੀ ਬਹੁਤ ਮੁਸ਼ਕਲ ਸੀ, ਪਰੰਤੂ ਸਿੰਘਾਂ ਨੇ ਭੁੱਖ ਦੀ ਕੋਈ ਪ੍ਰਵਾਹ ਨਹੀਂ ਕੀਤੀ, ਸਿੰਘਾਂ ਨੇ ਕਿਹਾ ਕਿ ਭਾਈ ਤਾਰੂ ਸਿੰਘ ਜੀ, ਬੀਬੀਆਂ ਨੂੰ ਛੁਡਾ ਕੇ ਜੇ ਵਾਪਸ ਆ ਗਏ ਤਾਂ ਹੀ ਲੰਗਰ ਛਕਾਂਗੇ। ਤੁਸੀਂ ਇਥੇ ਹੀ ਬੈਠ ਕੇ ਸਾਡਾ ਇੰਤਜ਼ਾਰ ਕਰੋ। ਜੇ ਸ਼ਹੀਦੀਆਂ ਪਾ ਗਏ ਤਾਂ ਸਾਡੇ ਵੱਲੋਂ ਲੰਗਰ ਦੀ ਬੇਅਦਬੀ ਦੀ ਗੁਰੂ ਸਾਹਿਬ ਪਾਸੋਂ ਖਿਮਾ ਮੰਗਣੀ, ਅਰਦਾਸਾ ਸੋਧ ਕੇ ਪਹਿਲਾਂ ਜਾ ਕੇ 'ਬੱਲੋ ਕੇ ਹੈੱਡ' 'ਤੇ ਗਿਲਜਿਆਂ ਨੂੰ ਮਾਰ ਕੇ ਬੀਬੀਆਂ ਨੂੰ ਛੁਡਵਾਇਆ। ਇਨ੍ਹਾਂ ਵਿੱਚੋਂ

ਕੁਝ ਵਿਆਹੀਆਂ ਅਤੇ ਕੁਝ ਅਣਵਿਆਹੀਆਂ ਸਨ, ਇਨ੍ਹਾਂ ਬੀਬੀਆਂ ਵਿਚ ਚੰਬੇ ਦੇ ਰਾਜੇ ਦੀਆਂ ਦੋ ਲੜਕੀਆਂ ਵੀ ਸਨ, ਇਨ੍ਹਾਂ ਬੀਬੀਆਂ ਦੇ ਜ਼ੋਰ ਦੇਣ ਦੇ ਬਾਵਜੂਦ ਵੀ ਕਿ ਸਾਡੇ ਨਾਲ ਤੁਸੀਂ ਵਿਆਹ ਕਰਾ ਲਵੋ, ਅਸੀਂ ਮੁੜ ਉਨ੍ਹਾਂ ਸੰਬੰਧੀਆਂ ਕੋਲ ਨਹੀਂ ਜਾਣਾ ਚਾਹੁੰਦੀਆਂ, ਜੋ ਸਾਡੀ ਇੱਜ਼ਤ ਦੀ ਰੱਖਿਆ ਨਹੀਂ ਕਰ ਸਕੇ, ਤਦ ਸਿੰਘਾਂ ਨੇ ਕਿਹਾ ਕਿ ਉਸ ਦਿਨ ਧਰਤੀ ਉੱਤੇ ਅਨਰਥ ਹੋ ਜਾਵੇਗਾ, ਜਦੋਂ ਲੋਕੀ ਆਪਣੀਆਂ ਧੀਆਂ ਭੈਣਾਂ ਨਾਲ ਹੀ ਸ਼ਾਦੀ ਰਚਾਉਣ ਲੱਗ ਜਾਣਗੇ। ਤੁਸੀਂ ਸਾਡੀਆਂ ਧੀਆਂ ਭੈਣਾਂ ਹੋ। ਫਿਰ ਬੀਬੀਆਂ ਨੇ ਕਿਹਾ ਕਿ ਜੇਕਰ ਤੁਸੀਂ ਸਾਡੇ ਨਾਲ ਵਿਆਹ ਨਹੀਂ ਕਰਵਾਉਣਾ ਚਾਹੁੰਦੇ ਤਾਂ ਸਾਨੂੰ ਭੈਣਾਂ ਅਤੇ ਧੀਆਂ ਸਮਝਦੇ ਹੋਏ ਆਪਦੇ ਜਥੇ ਵਿਚ ਸ਼ਾਮਲ ਕਰ ਲਵੋ। ਅਸੀਂ ਵੀ ਦੁਸ਼ਮਣਾਂ ਨਾਲ ਜੰਗ ਕਰਾਂਗੀਆਂ। ਸਿੰਘਾਂ ਨੇ ਜਵਾਬ ਦੇ ਦਿੱਤਾ ਕਿ ਭੈਣ ਨੂੰ ਜੰਗ ਵਿਚ ਜਾਣ ਦੀ ਲੋੜ ਉਸ ਦਿਨ ਪਵੇਗੀ, ਜਿਸ ਦਿਨ ਵੀਰ ਜਿਉਂਦੇ ਨਾ ਰਹੇ। ਸਾਡੇ 'ਤੇ ਭਰੋਸਾ ਰੱਖੋ। ਅਜੇ ਤੁਹਾਡੇ ਵੀਰ ਜਿਉਂਦੇ ਹਨ। ਇਤਨੇ ਬਚਨ ਕਹਿ ਕੇ ਸਾਰੀਆਂ ਬੀਬੀਆਂ ਨੂੰ ਆਪੋ-ਆਪਣੇ ਘਰਾਂ ਵਿਚ ਪਹੁੰਚਾਇਆ। ਇਉਂ ਸਿੰਘਾਂ ਨੇ ਪਰਉਪਕਾਰ ਕੀਤਾ।

## ਗਰੁੜ ਮੁਖਿ; ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ; ਨਹੀ ਖਾਇ ਬਿਲਾਸੁ ॥

ਜਿਸ ਪ੍ਰਕਾਰ ਕਿਸੇ ਦੇ ਮੁਖ ਵਿਚ ਗਰੁੜ ਮੰਤਰ ਹੋਵੇ ਤਾਂ ਉਸ ਨੂੰ ਸਰਪ = ਸੱਪਾਂ ਦਾ ਤ੍ਰਾਸ = ਡਰ ਨਹੀਂ ਹੁੰਦਾ, ਕਿਉਂਕਿ ਉਸ ਨੂੰ ਸੱਪ ਦੇ ਡਸਣੇ ਕਰਕੇ ਜ਼ਹਿਰ ਨਹੀਂ ਚੜ੍ਹਦੀ।

ਇਸੇ ਪ੍ਰਕਾਰ ਜਿਸ ਦੇ ਅੰਤਹਕਰਣ ਰੂਪੀ ਮੁਖ ਵਿਚ ਪਰਮੇਸ਼ਰ ਦਾ ਨਾਮ ਰੂਪੀ ਗਰੁੜ ਮੰਤਰ ਹੋਵੇ, ਉਸ ਨੂੰ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਸੱਪਾਂ ਦਾ ਡਰ ਨਹੀਂ ਹੁੰਦਾ, ਕਿਉਂਕਿ ਉਸ ਨੂੰ ਵਿਕਾਰਾਂ ਰੂਪੀ ਸੱਪਾਂ ਦੇ ਡਸਣੇ ਕਰਕੇ ਵਿਸ਼ਿਆਂ ਰੂਪੀ ਜ਼ਹਿਰ ਨਹੀਂ ਚੜ੍ਹਦੀ, ਭਾਵ ਉਹ ਮੁਕਤ ਰੂਪ ਹੋ ਜਾਂਦੇ ਹਨ।

ਜਿਸ ਪ੍ਰਕਾਰ ਸੂਆ = ਤੋਤਾ ਪਿੰਜਰੇ ਵਿਚ ਹੋਵੇ ਤਾਂ ਉਸ ਨੂੰ ਬਿਲਾਸੁ = ਬਿੱਲਾ ਨਹੀਂ ਖਾਇ = ਖਾ ਸਕਦਾ **ਵਾ:** ਭਾਵੇਂ (ਬਿਲ + ਆਸ) ਬਿਲ = ਬਿੱਲਾ ਆਸ = ਮੂੰਹ ਕਰਕੇ ਤੋਤੇ ਦੇ ਪਿੰਜਰੇ ਵੱਲ ਬੈਠਾ ਹੋਵੇ **ਵਾ:** ਭਾਵੇਂ ਬਿੱਲੇ ਦੇ ਅੰਦਰ ਆਸ ਹੋਵੇ ਕਿ ਮੈਂ ਤੋਤੇ ਨੂੰ ਖਾ ਜਾਣਾ ਹੈ, ਤਦ ਵੀ ਤੋਤੇ ਨੂੰ ਨਹੀਂ ਖਾ ਸਕਦਾ।

ਇਸੇ ਪ੍ਰਕਾਰ ਜੇ ਜੀਵ ਰੂਪੀ ਤੋਤਾ ਸਤਸੰਗਤ, ਨਾਮ ਰੂਪੀ ਪਿੰਜਰੇ ਦੀ ਓਟ ਵਿਚ ਹੋਵੇ ਤਾਂ ਉਸ ਨੂੰ ਕਾਲ, ਜਮ ਰੂਪੀ ਬਿੱਲਾ ਨਹੀਂ ਖਾ ਸਕਦਾ **ਵਾ:** ਭਾਵੇਂ ਕਾਲ ਰੂਪੀ ਬਿੱਲਾ ਆਸ ਰੂਪੀ ਮੁਖ ਕਰੀ ਬੈਠਾ ਹੋਵੇ, ਫੇਰ ਵੀ ਭੱਖਣ ਨਹੀਂ ਕਰ ਸਕਦਾ।

ਅਰਥਾਤ ਜਿਵੇਂ ਜੰਗਲ ਵਿਚ ਅੱਗ ਲੱਗੀ ਤੋਂ ਸ਼ੇਰ ਅਤੇ ਸ਼ੇਰਨੀ, ਜਿਹੜੇ ਦੰਦਾਂ ਨਾਲ ਵੱਡੇ ਵੱਡੇ ਜਾਨਵਰਾਂ ਦਾ ਸ਼ਿਕਾਰ ਕਰ ਲੈਂਦੇ, ਉਨ੍ਹਾਂ ਦੰਦਾਂ ਨਾਲ ਆਪਣੇ ਛੋਟੇ ਬੱਚਿਆਂ ਨੂੰ ਅੱਗ ਦੇ ਸੇਕ ਤੋਂ ਦੂਰ ਲਿਜਾ ਕੇ ਰੱਖ ਦਿੰਦੇ ਹਨ, ਇਸੇ ਪ੍ਰਕਾਰ ਜੋ ਕਾਲ ਰੂਪੀ ਅਗਨੀ ਸਾਰਿਆਂ ਨੂੰ ਭੱਖਣ ਕਰ ਰਹੀ ਹੈ, ਪਰ ਪਰਮੇਸ਼ਰ ਨੇ ਗੁਰਮੁਖ, ਭਗਤ ਜਨਾਂ ਨੂੰ ਆਪਣੇ ਬਾਲਕ ਜਾਣ ਕੇ ਉਨ੍ਹਾਂ ਦੀ ਰੂਹ ਨੂੰ ਕਾਲ ਦੇ ਤਾਈਂ ਭੱਖਣ ਨਹੀਂ ਕਰਨ ਦਿੱਤਾ, ਭਾਵ ਜਦ ਕਾਲ ਰੂਪੀ ਅੱਗ ਦੇਹ ਨੂੰ ਲੱਗ ਜਾਂਦੀ ਹੈ, ਤਦ ਉਨ੍ਹਾਂ ਦੀ ਰੂਹ ਨੂੰ ਪਰਮੇਸ਼ਰ ਜਿਥੇ ਜੰਮਣ ਮਰਣ ਦਾ ਭੈਅ ਨਹੀਂ ਹੁੰਦਾ, ਉਸ ਸਰੂਪ ਵਿਚ ਲਿਜਾ ਕੇ ਰੱਖ ਦਿੰਦਾ ਹੈ।

## ਜੈਸੋ ਆਂਡੋ; ਹਿਰਦੇ ਮਾਹਿ ॥ ਜੈਸੋ ਦਾਨੋ; ਚਕੀ ਦਰਾਹਿ ॥੩॥

ਜੈਸੋ = ਜਿਸ ਪ੍ਰਕਾਰ ਜਿਹੜੇ ਕੂੰਜ ਦੇ ਆਂਡੋ = ਆਂਡੇ ਹਿਰਦੇ ਮਾਹਿ = ਵਿਚ ਚੇਤੇ ਹੁੰਦੇ ਹਨ, ਭਾਵ ਕੂੰਜ ਹਰ ਵਕਤ ਆਂਡਿਆਂ ਦਾ ਸਿਰਮਨ ਕਰਕੇ ਬੱਚਿਆਂ ਦੀ ਸਹਾਇਤਾ ਕਰਦੀ ਹੈ, ਜਿਸ ਕਰਕੇ ਉਹ ਗਲਦੇ ਨਹੀਂ, ਸਗੋਂ ਫੁੱਟ ਕਰਕੇ ਵਿੱਚੋਂ ਬੱਚੇ ਪੈਦਾ ਹੋ ਜਾਂਦੇ ਹਨ, ਫੇਰ ਡਾਰਾਂ ਦੀਆਂ ਡਾਰਾਂ ਬਣ ਕੇ ਉਹ ਬੱਚੇ ਆਪਣੇ ਮਾਪਿਆਂ ਨਾਲ ਪਿੱਛੇ ਆ ਮਿਲਦੇ ਹਨ।

ਇਸੇ ਪ੍ਰਕਾਰ ਜਿਨ੍ਹਾਂ ਦੇ ਕੂੰਜ ਦੇ ਆਂਡੇ ਵਾਂਗੂੰ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵੱਸਿਆ ਹੋਇਆ ਹੈ।

ਉਨ੍ਹਾਂ ਦੇ ਸ਼ੁੱਭ ਗੁਣਾਂ ਰੂਪੀ ਬੱਚੇ ਗਲਦੇ ਨਹੀਂ, ਸਗੋਂ ਹੋਰ ਪ੍ਰਪੱਕ ਹੋ ਜਾਂਦੇ ਹਨ, ਇਉਂ ਪਰਮੇਸ਼ਰ ਦਾ ਨਾਮ ਹਰ ਵਕਤ ਉਨ੍ਹਾਂ ਦੀ ਸਹਾਇਤਾ ਕਰਦਾ ਹੈ।

ਜੈਸੇ = ਜਿਵੇਂ ਦਾਨੋ = ਦਾਣੇ ਚੱਕੀ ਦੇ ਦਰਾਹਿ = ਦਰਵਾਜ਼ੇ, ਭਾਵ ਚੱਕੀ ਦੇ ਮੂੰਹ ਵਿਚ ਕਿੱਲੀ ਦੇ ਨਾਲ ਲੱਗ ਕੇ ਪੀਸਣ ਤੋਂ ਬੱਚ ਜਾਂਦੇ ਹਨ, ਭਾਵ ਉਨ੍ਹਾਂ ਦਾਣਿਆਂ ਦੀ ਕਿੱਲੀ ਸਹਾਇਤਾ ਕਰਦੀ ਹੈ।[੧]

ਇਸੇ ਪ੍ਰਕਾਰ ਜੋ ਜਗਿਆਸੂ ਰੂਪ ਦਾਣੇ ਸਾਧਸੰਗਤ ਰੂਪੀ ਕਿੱਲੀ ਦੇ ਨਾਲ ਲੱਗ ਕੇ ਗੁਰ ਚਰਨਾਂ ਨਾਲ ਪਿਆਰ ਕਰਦੇ ਹਨ, ਉਹ ਕਾਲ ਰੂਪੀ ਚੱਕੀ ਦੇ ਵਿਚ ਪੀਸਣ ਤੋਂ ਬੱਚ ਜਾਂਦੇ ਹਨ ॥੩॥

## ਬਹੁਤੁ ਓਪਮਾ; ਥੋਰ ਕਹੀ ॥ ਹਰਿ ਅਗਮ ਅਗਮ; ਅਗਾਧਿ ਤੁਹੀ ॥

ਹੇ ਭਾਈ ! ਪ੍ਰਭੂ ਨਾਮ ਦੀ ਬਹੁਤੁ = ਅਤਿਅੰਤ ਓਪਮਾ = ਮਹਿਮਾ ਹੈ, ਪਰ ਅਸੀਂ ਕੁਝ ਦ੍ਰਿਸ਼ਟਾਂਤਾਂ ਦੁਆਰਾ ਥੋਰ = ਥੋੜ੍ਹੀ ਜਿਹੀ ਹੀ ਕਹੀ = ਕਥਨ ਕਰਕੇ ਦੱਸੀ ਹੈ। ਇਸ ਲਈ ਉਸ ਪਰਮੇਸ਼ਰ ਦੇ ਅੱਗੇ ਹੀ ਬੇਨਤੀ ਕਰੀਏ ਕਿ :

ਹੇ ਹਰਿ = ਪਰਮੇਸ਼ਰ ! ਤੂੰ ਮਨ, ਬਾਣੀ ਸਰੀਰ ਕਰਕੇ ਅਗਮ = ਗੰਮਤਾ ਤੋਂ ਰਹਿਤ ਹੈਂ, ਸ਼ਾਸਤ੍ਰਾਂ ਕਰਕੇ ਵੀ ਅਗਮ = ਅਗੰਮ ਹੈਂ ਤੇ ਅਤਿਅੰਤ ਅਗਾਧਿ = ਡੂੰਘਾ ਹੈਂ।

## ਊਚ ਮੂਚੌ; ਬਹੁ ਅਪਾਰ ॥ ਸਿਮਰਤ ਨਾਨਕ; ਤਰੇ ਸਾਰ ॥੪॥੩॥

ਹੇ ਪਰਮੇਸ਼ਰ ! ਤੂੰ ਊਚ = ਉੱਚੇ ਬ੍ਰਹਮਾ ਆਦਿਕਾਂ ਤੋਂ ਵੀ ਮੂਚੌ = ਉੱਚਾ ਹੈਂ **ਵਾ:** ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ **ਵਾ:** ਵੈਰਾਟ, ਹਿਰਨ ਗਰਭ, ਅੱਭਿਆਕ੍ਰਿਤ ਆਦਿ ਉੱਚਿਆਂ ਤੋਂ ਵੀ ਉੱਚਾ ਤੇ ਮੂਚੌ = ਵਿਸਥਾਰ ਵਾਲਾ ਹੈਂ ਅਤੇ ਬਹੁ = ਬਹੁਤ ਅਪਾਰ = ਅਥਾਹ ਹੈਂ **ਵਾ:** ਬਹੁਤ ਵੱਡਾ ਤੇ ਅਪਾਰ = ਪਾਰਾਵਾਰ ਤੋਂ ਰਹਿਤ ਹੈਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜਿਹੜੇ ਤੇਰੇ ਨਾਮ ਦਾ ਸਿਮਰਤ = ਚਿੰਤਨ ਕਰਦੇ ਹਨ, ਉਹ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਜਾਂਦੇ ਹਨ, ਕਿਉਂਕਿ ਤੇਰਾ ਨਾਮ ਹੀ ਸਾਰ = ਅਸਲੀ ਸਿਧਾਂਤ ਹੈ।

ਤੇਰੇ ਸਾਰ = ਸਿਧਾਂਤ ਰੂਪ ਨਾਮ ਦਾ ਸਿਮਰਨ ਕਰਕੇ ਸੰਤ ਜਨ ਸੰਸਾਰ-ਸਮੁੰਦ੍ਰ ਤੋਂ ਤਰ ਗਏ ਹਨ ॥੪॥੩॥

## ਮਾਲੀ ਗਉੜਾ ਮਹਲਾ ੫ ॥

## ਇਹੀ ਹਮਾਰੈ; ਸਫਲ ਕਾਜ ॥ ਅਪੁਨੇ ਦਾਸ ਕਉ; ਲੇਹੁ ਨਿਵਾਜਿ ॥੧॥ਰਹਾਉ॥

ਹੇ ਪਰਮੇਸ਼ਰ ! ਹਮਾਰੈ = ਸਾਡਾ ਤਾਂ ਇਹੀ = ਇਹੋ ਆਪ ਜੀ ਦਾ ਨਾਮ ਸਾਰੇ ਕਾਜ = ਕਾਰਜ ਸਫਲ = ਸਫਲੇ ਕਰਨ ਵਾਲਾ ਹੈ।

ਸਾਨੂੰ ਅਪੁਨੇ = ਆਪਦੇ ਦਾਸ = ਸੇਵਕਾਂ ਕਉ = ਨੂੰ ਨਿਵਾਜਿ = ਕਿਰਪਾ ਕਰਕੇ ਨਾਮ ਦੀ ਖ਼ੁਰਾਕ ਖਵਾ ਕੇ ਪਾਲ ਲੇਹੁ = ਲੈਣਾ ਕਰੋ **ਵਾ:** ਨਿਵਾਜਿ = ਪਾਲਣਾ ਕਰੋ **ਵਾ:** ਨਾਮ ਅੰਮ੍ਰਿਤ ਦੀ ਦਾਤ ਦੇ ਕੇ ਨਿਵਾਜਿ = ਵਡਿਆ ਲੈਣਾ ਕਰੋ ॥੧॥ਰਹਾਉ॥

## ਚਰਨ ਸੰਤਹ; ਮਾਥ ਮੋਰ ॥ ਨੈਨਿ ਦਰਸੁ ਪੇਖਉ; ਨਿਸਿ ਭੋਰ ॥

ਹੇ ਪਰਮੇਸ਼ਰ ! ਮੋਰ = ਮੇਰਾ ਮਾਥ = ਮਸਤਕ ਤੇਰੇ ਸੰਤਹ = ਸੰਤਾਂ ਭਗਤਾਂ ਦੇ ਚਰਨਾਂ 'ਤੇ ਟਿਕਿਆ ਰਹੇ ਅਤੇ ਨਿਸਿ = ਰਾਤ ਤੇ ਭੋਰ = ਸਵੇਰੇ (ਦਿਨ) **ਵਾ:** ਨਿਸਿ = ਰਾਤ ਦੇ ਆਉਣ ਵੇਲੇ ਸ਼ਾਮ ਦੇ ਵਖ਼ਤ ਵੀ

---

੧. **ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥ ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥੧॥** *(ਅੰਗ ੧੪੨)*

ਤੇ ਸਵੇਰੇ ਦਿਨ ਚੜ੍ਹਦੇ ਨਾਲ ਵੀ ਮੈਂ ਉਨ੍ਹਾਂ ਤੇਰੇ ਪਿਆਰੇ ਸੰਤਾਂ ਭਗਤਾਂ ਦੇ ਨੈਨਿ = ਅੱਖਾਂ ਨਾਲ ਦਰਸੁ = ਦਰਸ਼ਨ ਪੇਖਉ = ਵੇਖਣਾ ਕਰਾਂ **ਵਾ:** ਮਨ ਬੁੱਧ ਰੂਪ, ਵੈਰਾਗ ਬਿਬੇਕ ਰੂਪੀ ਨੇਤਰਾਂ ਨਾਲ ਤੇਰੇ **ਵਾ:** ਤੇਰੇ ਸੰਤ ਜਨਾਂ ਦੇ ਦੀਦਾਰ ਵੇਖਣਾ ਕਰਾਂ, ਜਿਸ ਕਰਕੇ ਅਵਿੱਦਿਆ ਰੂਪੀ ਰਾਤ ਦੀ ਨਵਿਰਤੀ ਹੋ ਕੇ ਬ੍ਰਹਮ ਗਿਆਨ ਰੂਪੀ ਭੋਰ = ਸਵੇਰ ਦਾ ਵਕਤ ਭਾਵ ਦਿਨ ਚੜ੍ਹ ਜਾਵੇ।

## ਹਸਤ ਹਮਰੇ; ਸੰਤ ਟਹਲ ॥ ਪ੍ਰਾਨ ਮਨੁ ਧਨੁ; ਸੰਤ ਬਹਲ ॥੧॥

ਹਮਰੇ = ਸਾਡੇ ਹਸਤ = ਹੱਥ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ **ਵਾ:** ਗੁਰਾਂ ਦੀ ਟਹਲ = ਸੇਵਾ ਕਰਨ ਵਿਚ ਲੱਗੇ ਰਹਿਣ। ਅਰਥਾਤ ਜਿਵੇਂ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਸਿੰਘਾਂ ਨੂੰ ਕਹਿਆ ਕਰਦੇ ਸੀ ਕਿ ਭਾਈ ਮਨ ਨਾਮ ਜਪਣ ਨਾਲ ਨਿਰਮਲ ਹੁੰਦਾ ਹੈ ਅਤੇ ਤਨ ਹੱਥਾਂ ਨਾਲ ਸੇਵਾ ਕਰਕੇ ਨਿਰਮਲ ਹੁੰਦਾ ਹੈ।

ਸਾਡੇ ਪ੍ਰਾਨ, ਮਨ ਤੇ ਧਨ ਬਹਲ = ਬਹੁਲਤਾ ਕਰਕੇ ਸੰਤਾਂ ਭਗਤਾਂ ਦੀ ਸੇਵਾ ਵਿਚ ਲੱਗਣ **ਵਾ:** ਸੰਤਾਂ ਭਗਤਾਂ ਨੂੰ ਬਹਲ = ਭੇਟਾ ਕਰ ਦੇਵਾਂ, ਅਰਥਾਤ ਪ੍ਰਾਣਾਂ ਨਾਲ ਸਾਧਸੰਗਤ ਦੀ ਸੇਵਾ ਕਰਾਂ, ਸਿਮਰਨ ਭਜਨ ਵਿਚ ਲੱਗਿਆ ਰਹਾਂ, ਮੇਰਾ ਮਨ ਵੀ ਸਾਧਸੰਗਤ ਦੇ ਨਿਸਚੇ ਉੱਤੇ ਟਿਕਿਆ ਰਹੇ ਅਤੇ ਧਨ ਵੀ ਸਾਧਸੰਗਤ ਦੀ ਸੇਵਾ ਵਿਚ ਬਹੁਲਤਾ ਕਰਕੇ ਕੰਮ ਆਵੇ।

**ਅਥਵਾ** ਸਾਡੇ ਪ੍ਰਾਣ, ਮਨ ਤੇ ਧਨ ਸੰਤਾਂ ਦੀ ਸੇਵਾ ਕਰਨ ਵਾਸਤੇ ਬਹਲ = ਬੈਲ ਗੱਡੀ ਦੀ ਨਿਆਈਂ ਹੋ ਕੇ ਸੇਵਾ ਕਰਨ ਵਿਚ ਲੱਗਣ ॥੧॥

## ਸੰਤ ਸੰਗਿ; ਮੇਰੇ ਮਨ ਕੀ ਪ੍ਰੀਤਿ ॥ ਸੰਤ ਗੁਨ; ਬਸਹਿ ਮੇਰੈ ਚੀਤਿ ॥

ਹੇ ਪਰਮੇਸ਼ਰ! ਐਸੀ ਕਿਰਪਾ ਦ੍ਰਿਸ਼ਟੀ ਕਰੋ ਕਿ ਸੰਤਸੰਗਿ = ਸੰਤ ਜਨਾਂ ਦੀ ਸੰਗਤ ਵਿਚ ਮੇਰੇ ਮਨ ਕੀ = ਦੀ ਪ੍ਰੀਤਿ = ਪ੍ਰੀਤੀ ਲੱਗੀ ਰਹੇ।

ਜਿਹੜੇ ਸੰਤ ਜਨਾਂ ਦੇ ਵਿਚ ਸਾਰਿਆਂ ਉੱਤੇ ਤਰਸ ਕਰਨਾ, ਸਭ ਦੀ ਰੱਖਿਆ ਕਰਨੀ ਆਦਿ ਗੁਣ ਹਨ, ਇਹ ਗੁਣ ਮੇਰੈ = ਮੇਰੇ ਵੀ ਚੀਤਿ = ਚਿੱਤ ਵਿਚ ਆ ਕੇ ਬਸਹਿ = ਵੱਸ ਜਾਣਾ ਕਰਨ।

## ਸੰਤ ਆਗਿਆ; ਮਨਹਿ ਮੀਠ ॥ ਮੇਰਾ ਕਮਲੁ ਬਿਗਸੈ; ਸੰਤ ਡੀਠ ॥੨॥

ਜੋ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ **ਵਾ:** ਗੁਰਾਂ ਦੀ ਸਿਮਰਨ ਭਜਨ, ਭਗਤੀ ਆਦਿ ਕਰਨ ਦੀ ਆਗਿਆ ਹੈ, ਉਹ ਮੇਰੇ ਮਨਹਿ = ਮਨ ਵਿਚ ਮੀਠ = ਮਿੱਠੀ, ਪਿਆਰੀ ਲੱਗੇ।

ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ **ਵਾ:** ਗੁਰਾਂ ਦੇ ਦਰਸ਼ਨ ਡੀਠ = ਵੇਖ ਕੇ ਮੇਰਾ ਰਿਦਾ ਕਵਲ ਬਿਗਸੈ = ਖਿੜ ਜਾਵੇ ॥੨॥

## ਸੰਤ ਸੰਗਿ; ਮੇਰਾ ਹੋਇ ਨਿਵਾਸੁ ॥ ਸੰਤਨ ਕੀ; ਮੋਹਿ ਬਹੁਤੁ ਪਿਆਸ ॥

ਐਸੀ ਕਿਰਪਾ ਕਰੋ ਕਿ ਸੰਤਸੰਗਿ = ਸੰਤਾਂ ਦੀ ਸੰਗਤ ਵਿਚ ਮੇਰਾ ਨਿਵਾਸੁ = ਵਾਸਾ ਹੋਇ = ਹੋਵੇ **ਵਾ:** ਸੰਤਾਂ ਦੀ ਸੰਗਤ ਦੇ ਵਿਚ ਮਿਲਣੇ ਕਰਕੇ ਮੇਰਾ ਚਿੱਤ (ਨਿ + ਵਾਸੁ) ਵਾਸੁ = ਵਾਸ਼ਨਾ ਤੋਂ ਨਿ = ਰਹਿਤ ਹੋਇ = ਹੋ ਜਾਵੇ।

ਹੇ ਪਰਮੇਸ਼ਰ ! ਸੰਤਨ = ਸੰਤਾਂ ਮਹਾਤਮਾਂ **ਵਾ:** ਗੁਰੂ ਦੇ ਦਰਸ਼ਨ ਕਰਨ ਕੀ = ਦੀ ਮੋਹਿ = ਮੇਰੇ ਮਨ ਵਿਚ ਬਹੁਤੁ = ਅਤਿਅੰਤ ਪਿਆਸ = ਤ੍ਰੇਹ, ਇੱਛਾ ਲੱਗੀ ਹੋਈ ਹੈ, ਇਹ ਪੂਰੀ ਕਰੋ।

## ਸੰਤ ਬਚਨ; ਮੇਰੇ ਮਨਹਿ ਮੰਤ ॥ ਸੰਤ ਪ੍ਰਸਾਦਿ; ਮੇਰੇ ਬਿਖੈ ਹੰਤ ॥੩॥

ਸੰਤ = ਮਹਾਤਮਾਂ ਜਨਾਂ ਦੇ, ਗੁਰਾਂ ਦੇ ਬਚਨ = ਵਾਕ ਮੇਰੇ ਮਨਹਿ = ਮਨ ਵਿਚ ਮੰਤ = ਮੰਤਰ ਰੂਪ ਹਨ

**ਵਾ:** ਜਿਵੇਂ ਸੱਪ ਨੂੰ ਵੱਸ ਕਰਨ ਵਾਸਤੇ ਮੰਤਰ ਹੁੰਦਾ ਹੈ, ਇਉਂ ਸੰਤਾਂ ਦੇ ਬਚਨ ਮੇਰੇ ਮਨ ਰੂਪੀ ਸੱਪ ਨੂੰ ਵੱਸ ਕਰਨ ਲਈ ਸ਼੍ਰੋਮਣੀ ਮੰਤਰ ਹਨ **ਵਾ:** ਮਨ ਵਿੱਚੋਂ ਵਿਕਾਰਾਂ ਰੂਪੀ ਜ਼ਹਿਰ ਨੂੰ ਮੇਟਣ ਵਾਸਤੇ ਮੰਤਰ ਦੀ ਨਿਆਈਂ ਹਨ।

ਸੰਤ = ਮਹਾਤਮਾਂ ਜਨਾਂ, ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਹੀ ਮੇਰੇ ਅੰਦਰੋਂ ਸ਼ਬਦ, ਸਪਰਸ਼ ਰੂਪ ਰਸ ਗੰਧ ਆਦਿ ਬਿਖੈ = ਵਿਸ਼ੇ ਹੰਤ = ਨਾਸ਼ ਹੋ ਗਏ ਹਨ ॥੩॥

## ਮੁਕਤਿ ਜੁਗਤਿ; ਏਹਾ ਨਿਧਾਨ ॥ ਪ੍ਰਭ ਦਇਆਲ; ਮੋਹਿ ਦੇਵਹੁ ਦਾਨ ॥

ਹੇ ਪਰਮੇਸ਼ਰ ! ਅਸੀਂ ਤਾਂ ਮੁਕਤੀ ਦੀ ਜੁਗਤਿ = ਜੁਗਤੀ ਸਾਧਸੰਗਤ ਹੀ ਸਮਝਦੇ ਹਾਂ ਅਤੇ ਏਹਾ = ਇਹੋ ਹੀ ਨੌਂ ਨਿਧੀਆਂ ਦਾ ਨਿਧਾਨ = ਖ਼ਜ਼ਾਨਾ ਸਮਝਦੇ ਹਾਂ **ਵਾ:** ਰਿਧੀਆਂ ਦੀ ਪ੍ਰਾਪਤੀ ਰੂਪ ਖ਼ਜ਼ਾਨਾ ਸਮਝਦੇ ਹਾਂ।

ਹੇ ਦਇਆਲ = ਦਿਆਲੂ ਪ੍ਰਭ = ਪਰਮੇਸ਼ਰ ! ਕਿਰਪਾ ਕਰਕੇ ਮੋਹਿ = ਮੈਨੂੰ ਸਾਧਸੰਗਤ ਦੀ ਪ੍ਰਾਪਤੀ ਰੂਪ ਨਾਮ ਦਾ ਦਾਨ ਬਖ਼ਸ਼ ਦੇਵਹੁ = ਦੇਣਾ ਕਰੋ।

## ਨਾਨਕ ਕਉ; ਪ੍ਰਭ ਦਇਆ ਧਾਰਿ ॥
## ਚਰਨ ਸੰਤਨ ਕੇ; ਮੇਰੇ ਰਿਦੇ ਮਝਾਰਿ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੇਰੇ ਕਉ = ਉੱਤੇ ਦਇਆ = ਕਿਰਪਾ ਦ੍ਰਿਸ਼ਟੀ ਧਾਰਿ = ਧਾਰਨਾ ਕਰੋ।

ਸੰਤਨ = ਸਾਸ ਗਿਰਾਸ ਨਾਮ ਜਪਣ ਵਾਲੇ ਗੁਰਮੁਖ ਜਨਾਂ ਕੇ = ਦੇ ਚਰਨ ਮੇਰੇ ਰਿਦੇ = ਹਿਰਦੇ ਮਝਾਰਿ = ਵਿਚ ਟਿਕੇ ਰਹਿਣ, ਭਾਵ ਮੈਂ ਹਰ ਵਕਤ ਚਰਨਾਂ ਦੇ ਧਿਆਨ ਵਿਚ ਜੁੜਿਆ ਰਹਾਂ ॥੪॥੪॥

## ਮਾਲੀ ਗਉੜਾ ਮਹਲਾ ੫ ॥

***ਪ੍ਰਸ਼ਨ :*** *ਸਤਿਗੁਰੂ ਜੀ ਪਰਮੇਸ਼ਰ ਕਿਥੇ ਰਹਿੰਦਾ ਹੈ ?*
***ਗੁਰ ਉੱਤਰ :***

## ਸਭ ਕੈ ਸੰਗੀ; ਨਾਹੀ ਦੂਰਿ ॥ ਕਰਨ ਕਰਾਵਨ; ਹਾਜਰਾ ਹਜੂਰਿ ॥੧॥ਰਹਾਉ॥

ਹੇ ਭਾਈ ! ਪਰਮੇਸ਼ਰ ਸਭ = ਸਾਰਿਆਂ ਕੈ = ਦੇ ਸੰਗੀ = ਨਾਲ, ਅੰਗ-ਸੰਗ ਹੈ, ਭਾਵ ਸਾਰਿਆਂ ਦੇ ਅੰਤਹਕਰਣ ਦੇ ਅੰਦਰ ਨਿਵਾਸ ਕਰਦਾ ਹੈ, ਸਾਰਿਆਂ ਦਾ ਆਤਮਾ ਰੂਪ ਹੋਣ ਕਰਕੇ ਕਿਸੇ ਤੋਂ ਵੀ ਦੂਰ ਨਾਹੀ = ਨਹੀਂ ਹੈ।

ਪਰਮੇਸ਼ਰ ਆਪ ਹੀ ਸਾਰਿਆਂ ਕਾਰਜਾਂ ਨੂੰ ਕਰਨ ਵਾਲਾ ਹੈ ਅਤੇ ਬ੍ਰਹਮਾ ਆਦਿਕਾਂ ਨੂੰ ਵੀ ਪ੍ਰੇਰ ਕੇ ਕਰਾਵਨ = ਕਰਾਉਣ ਵਾਲਾ ਆਪ ਹੀ ਹੈ ਅਤੇ ਆਪ ਹੀ ਸਭ ਦੇ ਹਾਜਰਾ ਹਜੂਰਿ = ਨੇੜੇ ਤੋਂ ਨੇੜੇ ਹੈ ॥੧॥ਰਹਾਉ॥

## ਸੁਨਤ ਜੀਓ; ਜਾਸੁ ਨਾਮੁ ॥ ਦੁਖ ਬਿਨਸੇ; ਸੁਖ ਕੀਓ ਬਿਸ੍ਰਾਮੁ ॥

ਜਾਸੁ = ਜਿਸ ਪਰਮੇਸ਼ਰ ਦਾ ਨਾਮ ਸੁਨਤ = ਸੁਣ ਕੇ ਆਤਮਿਕ ਜੀਵਨ ਵੱਲ ਜੀਓ = ਜਿਉਂਦੇ ਹੋਈਦਾ ਹੈ **ਵਾ:** ਜਿਸ ਪਰਮੇਸ਼ਰ ਦੇ ਨਾਮ ਨੂੰ ਸੁਣਨਾ ਤੇ ਜਪਣਾ ਭਗਤ ਜਨਾਂ ਨੇ ਆਪਣਾ ਜੀਓ = ਜੀਵਨ ਰੂਪ ਸਮਝਿਆ ਹੋਇਆ ਹੈ **ਵਾ:** ਜਿਸ ਨਾਮ ਨੂੰ ਸੁਣ ਕੇ ਜੀਓ = ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

***ਨੋਟ :*** ਪੋਠੋਹਾਰ ਦੀ ਬੋਲੀ ਵਿਚ ਪਤੀ ਨੂੰ ਜੀਓ ਕਹਿੰਦੇ ਹਨ।

ਜਿਸ ਪਰਮੇਸ਼ਰ ਦਾ ਨਾਮ ਜਪਣ ਕਰਕੇ ਗੁਰਮੁਖ ਜਨਾਂ ਦਾ ਜੰਮਣ ਮਰਣ ਰੂਪੀ ਦੁਖ ਬਿਨਸੇ = ਨਾਸ਼ ਹੋ ਜਾਂਦਾ ਹੈ ਅਤੇ ਉਨ੍ਹਾਂ ਨੇ ਸੁਖ ਸਰੂਪ ਵਿਚ ਬਿਸ੍ਰਾਮੁ = ਟਿਕਾਅ ਪਾਉਣਾ ਕੀਓ = ਕੀਤਾ ਹੈ, ਇਸਥਿਤੀ ਪਾਈ ਹੈ।

## ਸਗਲ ਨਿਧਿ; ਹਰਿ ਹਰਿ ਹਰੇ ॥ ਮੁਨਿ ਜਨ; ਤਾ ਕੀ ਸੇਵ ਕਰੇ ॥੧॥

ਹੇ ਭਾਈ ! ਜੋ ਪਾਪਾਂ ਨੂੰ ਹਰਿ = ਹਰਨ ਵਾਲਾ, ਦੁੱਖਾਂ ਨੂੰ ਹਰਿ = ਹਰਨ ਵਾਲਾ, ਪ੍ਰਮਾਣਗਤ ਸੰਸੇ ਨੂੰ ਹਰੇ = ਹਰਨ ਵਾਲਾ, ਪ੍ਰਮੇਯਗਤ ਸੰਸੇ ਨੂੰ ਹਰਨ ਵਾਲਾ, ਵਿਪਰਜੇ ਬੁੱਧ ਸੰਸੇ ਨੂੰ ਹਰਨ ਵਾਲਾ ਪਰਮੇਸ਼ਰ ਹੈ, ਉਸ ਦਾ ਨਾਮ ਸਗਲ = ਸਾਰੀਆਂ ਨਿਧਿ = ਨਿਧੀਆਂ ਦੇ ਦੇਣ ਵਾਲਾ ਹੈ **ਵਾ:** ਸਾਰੇ ਨਿਧਿ = ਖ਼ਜ਼ਾਨਿਆਂ ਦਾ ਦਾਤਾ ਹੈ।

ਮੁਨਿ = ਮੰਨਣਸ਼ੀਲ ਲੋਕ ਤੇ ਭਗਤ ਜਨ **ਵਾ:** ਮੁਨਿ = ਮੁਨੀ ਜਨ ਤਾ = ਉਸ ਪਰਮੇਸ਼ਰ ਕੀ = ਦੀ ਭਾਉ ਭਗਤੀ ਰੂਪ ਸੇਵ = ਟਹਿਲ ਕਰੇ = ਕਰਦੇ ਹਨ ॥੧॥

## ਜਾ ਕੈ ਘਰਿ; ਸਗਲੇ ਸਮਾਹਿ ॥ ਜਿਸ ਤੇ ਬਿਰਥਾ; ਕੋਇ ਨਾਹਿ ॥

ਜਾ = ਜਿਸ ਪਰਮੇਸ਼ਰ ਕੈ = ਦੇ ਸਰੂਪ ਰੂਪੀ ਘਰ ਵਿਚ ਉਸ ਦਾ ਸਿਮਰਨ ਕਰਨ ਵਾਲੇ ਸਗਲ = ਸਾਰੇ ਸਮਾਹਿ = ਸਮਾਅ, ਲੀਨ ਹੋ ਜਾਂਦੇ ਹਨ **ਵਾ:** ਜਿਸ ਪਰਮੇਸ਼ਰ ਦੇ ਸਾਧਸੰਗਤ ਰੂਪੀ ਘਰ ਵਿਚ ਜਾ ਕੇ ਸਾਰਿਆਂ ਨੂੰ ਸਮਾਹਿ = ਸਮਾਹੜਾ, ਅਨੰਦ ਪ੍ਰਾਪਤ ਹੁੰਦਾ ਹੈ।

ਜਿਸ ਵਾਹਿਗੁਰੂ ਦੀ ਸ਼ਰਨ ਵਿਚ ਪੈਣ ਤੇ = ਤੋਂ ਬਿਰਥਾ = ਪੀੜਾ ਕੋਇ = ਕੋਈ ਵੀ ਨਾਹਿ = ਨਹੀਂ ਰਹਿੰਦੀ **ਵਾ:** ਕੋਈ ਵੀ ਬਿਰਥਾ = ਬੇਅਰਥ ਨਹੀਂ ਜਾਂਦਾ, ਸਭ ਵਰੋਸਾਏ ਜਾਂਦੇ ਹਨ।

## ਜੀਅ ਜੰਤ੍ਰ; ਕਰੇ ਪ੍ਰਤਿਪਾਲ ॥ ਸਦਾ ਸਦਾ; ਸੇਵਹੁ ਕਿਰਪਾਲ ॥੨॥

ਪਰਮੇਸ਼ਰ ਜੀਅ = ਸਥੂਲ ਜੀਵ ਤੇ ਸੂਖਮ ਜੰਤ੍ਰ = ਜੀਵ ਭਾਵ ਬ੍ਰਹਮਾ ਤੋਂ ਲੈ ਕੇ ਮੱਛਰ ਤਕ ਸਾਰਿਆਂ ਦੇ (ਪ੍ਰਤਿ + ਪਾਲ) ਪ੍ਰਤਿ = ਤਾਈਂ ਪਾਲ = ਪਾਲਣਾ ਕਰਨ ਵਾਲਾ ਹੈ।

ਹੇ ਭਾਈ ! ਇਸ ਲਈ ਸਦਾ ਸਦਾ = ਹਮੇਸ਼ਾ ਹਮੇਸ਼ਾ ਲਈ ਕਿਰਪਾਲ = ਕਿਰਪਾ ਦੇ ਘਰ ਪਰਮੇਸ਼ਰ ਦਾ ਸੇਵਹੁ = ਸੇਵਨ, ਸਿਮਰਨ ਕਰੋ ॥੨॥

## ਸਦਾ ਧਰਮੁ; ਜਾ ਕੈ ਦੀਬਾਣਿ ॥ ਬੇਮੁਹਤਾਜ; ਨਹੀ ਕਿਛੁ ਕਾਣਿ ॥

ਜਾ = ਜਿਸ ਪਰਮੇਸ਼ਰ ਕੈ = ਦੇ ਦੀਬਾਣਿ = ਦਰਬਾਰ ਵਿਚ ਸਦਾ = ਹਮੇਸ਼ਾ ਧਰਮੁ = ਪੁੰਨ ਹੈ **ਵਾ:** ਸੱਚਾ ਨਿਆਏਂ ਹੈ **ਵਾ:** ਧਰਮੁ = ਸੱਚ ਦੀ ਪ੍ਰਾਪਤੀ ਹੈ **ਵਾ:** ਜਿਸ ਦੇ ਸਾਧਸੰਗਤ ਰੂਪੀ ਦਰਬਾਰ ਵਿਚ ਸਦਾ ਧਰਮ = ਪੁੰਨ ਹੁੰਦਾ ਹੈ **ਵਾ:** ਧਰਮ ਦਾ ਉਪਦੇਸ਼ ਹੁੰਦਾ ਹੈ **ਵਾ:** ਜਾ = ਜਿਨ੍ਹਾਂ ਦੇ ਤਾਈਂ ਪਰਮੇਸ਼ਰ ਦਾ ਸੱਚਾ ਦੀਬਾਣਿ = ਆਸਰਾ ਪ੍ਰਾਪਤ ਹੋਇਆ ਹੈ, ਉਹ ਸਦਾ ਧਰਮ ਵਿਚ ਜੁੜੇ ਰਹਿੰਦੇ ਹਨ, ਭਾਵ ਸਦਾ ਪਰਉਪਕਾਰ ਕਰਦੇ ਰਹਿੰਦੇ ਹਨ ਅਤੇ ਆਪਾ-ਭਾਵ ਮੇਟ ਕੇ ਸਭ ਕੁਝ ਵਾਹਿਗੁਰੂ ਦਾ ਹੀ ਸਮਝਦੇ ਹਨ।

ਉਹ ਪਰਮੇਸ਼ਰ ਬੇਮੁਹਤਾਜ = ਬੇਮੁਥਾਜ ਹੈ, ਉਸ ਨੂੰ ਕਿਸੇ ਦੀ ਕਿਛੁ = ਕੁਝ ਵੀ ਕਾਣਿ = ਕਨੌਡ, ਮੁਥਾਜੀ ਨਹੀਂ ਹੈ।

## ਸਭ ਕਿਛੁ ਕਰਨਾ; ਆਪਨ ਆਪਿ ॥ ਰੇ ਮਨ ਮੇਰੇ; ਤੂ ਤਾ ਕਉ ਜਾਪਿ ॥੩॥

ਉਹ ਪਰਮੇਸ਼ਰ ਆਪਨ = ਆਪਣੇ ਆਪ ਹੀ ਸਭ = ਸਾਰਾ ਕਿਛੁ = ਕੁਝ ਕਰਨਾ = ਕਰਨ ਵਾਲਾ ਹੈ **ਵਾ:**

ਸਾਰਾ ਕੁਝ ਪਰਮੇਸ਼ਰ ਨੇ ਆਪ ਹੀ ਕਰਨਾ ਕੀਤਾ ਹੈ ਅਤੇ ਸਾਰਿਆਂ ਦਾ ਆਤਮਾ ਰੂਪ ਆਪਨ ਆਪਿ = ਆਪੇ ਆਪ ਚੇਤਨ ਬ੍ਰਹਮ ਹੀ ਹੈ **ਵਾ:** ਆਪ ਹੀ ਜੀਵ ਰੂਪ ਹੈ, ਆਪ ਹੀ ਸਾਥੀ ਸਰੂਪ ਹੈ **ਵਾ:** ਆਪ ਹੀ ਈਸ਼ਰ ਰੂਪ ਹੈ, ਆਪ ਹੀ ਸ਼ੁੱਧ ਬ੍ਰਹਮ ਸਰੂਪ ਹੈ।

ਰੇ = ਹੇ ਮੇਰੇ ਮਨਾਂ ! ਤੂ ਤਾ = ਉਸ ਵਾਹਿਗੁਰੂ ਕਉ = ਨੂੰ ਜਾਪਿ = ਜਪਿਆ ਕਰ **ਵਾ:** ਉਸ ਨੂੰ ਹਰ ਵਕਤ ਹਾਜ਼ਰ ਨਾਜ਼ਰ ਜਾਪਿ = ਜਾਨਣਾ ਕਰ ॥੩॥

## ਸਾਧਸੰਗਤਿ ਕਉ; ਹਉ ਬਲਿਹਾਰ ॥ ਜਾਸੁ ਮਿਲਿ; ਹੋਵੈ ਉਧਾਰੁ ॥

ਰਮੇ ਉਸ ਸਾਧਸੰਗਤ ਕਉ = ਦੇ ਉਪਰੋਂ ਹਉ = ਅਸੀਂ ਬਲਿਹਾਰ = ਕੁਰਬਾਨ ਜਾਂਦੇ ਹਾਂ।

ਜਾਸੁ = ਜਿਸ ਸਾਧਸੰਗਤ ਦੇ ਨਾਲ ਮਿਲ ਕੇ ਜੀਵ ਦਾ ਸੰਸਾਰ-ਸਮੁੰਦ੍ਰ ਤੋਂ ਉੱਧਾਰ ਹੋ ਜਾਂਦਾ ਹੈ।

## ਨਾਮ ਸੰਗਿ; ਮਨ ਤਨਹਿ ਰਾਤ ॥ ਨਾਨਕ ਕਉ; ਪ੍ਰਭਿ ਕਰੀ ਦਾਤਿ ॥੪॥੫॥

ਨਾਮ ਦੇ ਸੰਗਿ = ਨਾਲ ਹਰ ਵਕਤ ਸਾਡਾ ਮਨ ਵੀ ਤੇ ਤਨਹਿ = ਸਰੀਰ ਵੀ ਰਾਤ = ਰੱਤਿਆ ਹੋਇਆ ਹੈ **ਵਾ:** ਅਸੀਂ ਮਨ ਤਨ ਕਰਕੇ ਨਾਮ ਦੇ ਨਾਲ ਰੱਤੇ ਹੋਏ ਹਾਂ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਉ = ਤਾਈਂ ਪ੍ਰਭਿ = ਪਰਮੇਸ਼ਰ ਨੇ ਨਾਮ ਦੀ ਦਾਤ ਦੇਣਾ ਕਰੀ = ਕੀਤੀ ਹੈ **ਵਾ:** ਪ੍ਰਭਿ = ਸਮਰੱਥ ਗੁਰਾਂ ਨੇ ਨਾਮ ਦੀ ਦਾਤ ਦੇਣਾ ਕੀਤੀ ਹੈ ॥੪॥੫॥

## ਮਾਲੀ ਗਉੜਾ ਮਹਲਾ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਰਾਗ ਮਾਲੀ ਗਉੜੇ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੁਪਦੇ = ਦੋ ਪਦਿਆਂ ਵਾਲੇ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਸਮਰਥ ਕੀ; ਸਰਨਾ ॥

ਹੇ ਭਾਈ ! ਅਸੀਂ ਤਾਂ ਸਮਰਥ = ਸਰਬ ਸ਼ਕਤੀਵਾਨ ਹਰਿ = ਪਰਮੇਸ਼ਰ ਕੀ = ਦੀ ਸਰਨਾ = ਓਟ ਵਿਚ ਆਪਣੇ ਆਪ ਨੂੰ ਪਾਉਣਾ ਕੀਤਾ ਹੈ।

## ਜੀਉ, ਪਿੰਡੁ, ਧਨੁ, ਰਾਸਿ ਮੇਰੀ; ਪ੍ਰਭ ਏਕ ਕਾਰਨ ਕਰਨਾ ॥੧॥ਰਹਾਉ॥

ਜੀਉ = ਸੂਖਮ ਸਰੀਰ, ਪਿੰਡੁ = ਸਥੂਲ ਸਰੀਰ, ਧਨ ਅਤੇ ਮੇਰੀ ਸ਼ੁੱਭ ਗੁਣਾਂ ਦੀ ਰਾਸਿ = ਪੂੰਜੀ ਵੀ ਉਹ ਪਰਮੇਸ਼ਰ ਹੀ ਹੈ ਅਤੇ ਇੱਕੋ ਪ੍ਰਭ = ਪਰਮੇਸ਼ਰ ਹੀ ਸਾਰਿਆਂ ਕਾਰਨ = ਕਾਰਜਾਂ ਦੇ ਕਰਨ ਵਾਲਾ ਸਮਰੱਥ ਹੈ ॥੧॥ਰਹਾਉ॥

## ਸਿਮਰਿ ਸਿਮਰਿ, ਸਦਾ ਸੁਖੁ ਪਾਈਐ; ਜੀਵਣੈ ਕਾ ਮੂਲੁ ॥

ਸਿਮਰਿ = ਸਿਮਰਨੇ ਯੋਗ ਵਾਹਿਗੁਰੂ ਦਾ ਸਿਮਰਿ = ਸਿਮਰਨ ਕਰਕੇ ਹੀ ਸਦਾ = ਹਮੇਸ਼ਾ ਸੁਖ ਪਾਈਐ = ਪਾਉਣਾ ਕਰੀਦਾ ਹੈ, ਕਿਉਂਕਿ ਉਸ ਪਰਮੇਸ਼ਰ ਦਾ ਨਾਮ ਹੀ ਜੀਵਣੈ = ਜ਼ਿੰਦਗੀ ਕਾ = ਦਾ ਅਸਲੀ ਮੂਲੁ = ਮੁੱਢ ਹੈ **ਵਾ:** ਉਹ ਪਰਮੇਸ਼ਰ ਆਪ ਹੀ ਸਾਰਿਆਂ ਦੇ ਜੀਵਨ ਦਾ ਮੂਲੁ = ਕਾਰਨ ਰੂਪ ਹੈ।

## ਰਵਿ ਰਹਿਆ, ਸਰਬਤ ਠਾਈ; ਸੂਖਮੋ ਅਸਥੂਲ ॥੧॥

ਸਵਰਗ ਲੋਕ, ਮਾਤ ਲੋਕ, ਬ੍ਰਹਮ ਲੋਕ, ਪਤਾਲ ਲੋਕ ਆਦਿ ਸਰਬਤ = ਸਭ ਠਾਈ = ਜਗ੍ਹਾ ਵਿਚ ਉਹ ਪਰਮੇਸ਼ਰ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ਅਤੇ ਸੂਖਮੋ = ਸੂਖਮ ਭਾਵ ਹਿਰਨ ਗਰਭ ਆਦਿ ਤੇ ਅਸਥੂਲ = ਵੈਰਾਟ ਆਦਿ ਵਿਚ ਵੀ ਉਹ ਪਰਮੇਸ਼ਰ ਹੀ ਵਿਆਪਕ ਹੈ ॥੧॥

[ਅੰਗ ੯੮੮]

## ਆਲ ਜਾਲ ਬਿਕਾਰ ਤਜਿ ਸਭਿ; ਹਰਿ ਗੁਨਾ ਨਿਤਿ ਗਾਉ ॥

ਹੇ ਭਾਈ! ਆਲ = ਘਰ ਦੇ ਜਾਲ = ਬੰਧਨ **ਵਾ:** ਆਲ = ਔਲਾਦ ਭਾਵ ਪੁੱਤਰੀ ਤੋਂ ਵਧੀ ਦੋਹਤਰੇ ਆਦਿ ਔਲਾਦ ਜਾਲ ਭਾਵ ਪੁੱਤਰ ਤੋਂ ਵਧੀ ਹੋਈ ਪੋਤਰੇ ਆਦਿ ਔਲਾਦ ਦੇ ਬੰਧਨ **ਵਾ:** ਸਰੀਰ ਰੂਪੀ ਘਰ ਵਿਚ ਪਏ ਹੋਏ ਦੇਹ ਅਧਿਆਸ ਰੂਪ ਬੰਧਨ ਤੇ ਕਾਮ ਕ੍ਰੋਧ ਆਦਿ ਸਭਿ = ਸਾਰੇ ਵਿਕਾਰਾਂ ਦਾ ਤਜਿ = ਤਿਆਗ ਕਰਕੇ ਹਰਿ = ਪਰਮੇਸ਼ਰ ਦੇ ਗੁਨਾ = ਗੁਣਾਂ ਨੂੰ ਨਿਤਿ = ਨਿਤਾਪ੍ਰਤੀ ਗਾਉ = ਗਾਇਆ ਕਰ।

## ਕਰ ਜੋੜਿ, ਨਾਨਕੁ ਦਾਨੁ ਮਾਂਗੈ; ਦੇਹੁ ਅਪਨਾ ਨਾਉ ॥੨॥੧॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰਮੇਸ਼ਰ ਦੇ ਸਨਮੁਖ ਆਪਣੇ ਦੋਵੇਂ ਪ੍ਰਤੱਖ **ਵਾ:** ਮਨ ਬੁੱਧ ਰੂਪੀ ਕਰ = ਹੱਥ ਜੋੜ ਕੇ ਇਹੋ ਦਾਨ ਮਾਂਗੈ = ਮੰਗਣਾ ਕਰ ਕਿ ਹੇ ਪਰਮੇਸ਼ਰ! ਮੈਨੂੰ ਅਪਨਾ = ਆਪਦਾ ਅੰਮ੍ਰਿਤ ਨਾਉ = ਨਾਮ ਦੇਹੁ = ਦੇਣਾ ਕਰੋ ॥੨॥੧॥੬॥

## ਮਾਲੀ ਗਉੜਾ ਮਹਲਾ ੫ ॥ ਪ੍ਰਭ ਸਮਰਥ; ਦੇਵ ਅਪਾਰ ॥

ਹੇ ਸਮਰਥ = ਸਰਬ ਸ਼ਕਤੀਵਾਨ ਪ੍ਰਭ = ਪਰਮੇਸ਼ਰ! ਤੂੰ ਦੇਵ = ਪ੍ਰਕਾਸ਼, ਰਾਜਾ ਰੂਪ ਅਤੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ।

## ਕਉਨੁ ਜਾਨੈ ਚਲਿਤ ਤੇਰੇ; ਕਿਛੁ ਅੰਤੁ ਨਾਹੀ ਪਾਰ ॥੧॥ਰਹਾਉ॥

ਹੇ ਪਰਮੇਸ਼ਰ! ਤੇਰੇ ਚਲਿਤ = ਕੌਤਕ ਕਉਨੁ = ਕੌਣ ਜਾਨੈ = ਜਾਣ ਸਕਦਾ ਹੈ, ਇਸ ਲਈ ਲੋਕ-ਪ੍ਰਲੋਕ ਕਰਕੇ ਤੇਰੇ ਆਰ-ਪਾਰ ਦਾ **ਵਾ:** ਤੇਰੇ ਗੁਣਾਂ ਦਾ ਆਰ-ਪਾਰ ਕਰਕੇ ਕਿਛੁ = ਕੁਝ ਵੀ ਅੰਤੁ = ਅਖ਼ੀਰ ਨਾਹੀ = ਨਹੀਂ ਪਾਇਆ ਜਾ ਸਕਦਾ ॥੧॥ਰਹਾਉ॥

## ਇਕ ਖਿਨਹਿ ਥਾਪਿ ਉਥਾਪਦਾ; ਘੜਿ ਭੰਨਿ ਕਰਨੈਹਾਰੁ ॥

ਹੇ ਪਰਮੇਸ਼ਰ! ਤੂੰ ਇਕ ਖਿਨਹਿ = ਛਿਨ ਦੇ ਵਿਚ ਥਾਪਿ = ਪੈਦਾ ਕੀਤੀ ਹੋਈ ਸ੍ਰਿਸ਼ਟੀ ਨੂੰ ਉਥਾਪਦਾ = ਪੁੱਟ, ਨਾਸ਼ ਕਰ ਦਿੰਦਾ ਹੈਂ ਅਤੇ ਦੁਬਾਰਾ ਸਾਰੀ ਸ੍ਰਿਸ਼ਟੀ ਨੂੰ ਘੜ ਕੇ ਫੇਰ ਉਸ ਨੂੰ ਭੰਨਿ = ਭੰਨਣ, ਨਾਸ਼ ਕਰਨੈਹਾਰੁ = ਕਰਨ ਵਾਲਾ ਹੈਂ **ਵਾ:** ਸ੍ਰਿਸ਼ਟੀ ਨੂੰ ਘੜ ਕੇ ਫੇਰ ਭੰਨਣ, ਨਾਸ਼ ਕਰਨ ਵਾਲਾ ਹੈਂ ਅਤੇ ਭੰਨੀ ਹੋਈ ਸ੍ਰਿਸ਼ਟੀ ਨੂੰ ਫੇਰ ਪੈਦਾ ਕਰਨੈਹਾਰੁ = ਕਰਨ ਵਾਲਾ ਹੈਂ।

**ਅਥਵਾ** ਇਕ ਛਿਨ ਦੇ ਵਿਚ ਹੀ ਥਾਪੇ ਹੋਏ ਅਗਿਆਨ ਨੂੰ ਗੁਰਮੁਖ ਜਨਾਂ ਦੇ ਹਿਰਦੇ ਵਿੱਚੋਂ ਗੁਰ ਉਪਦੇਸ਼ ਦੁਆਰਾ ਪੁੱਟ ਦਿੰਦਾ ਹੈਂ ਅਤੇ ਉਨ੍ਹਾਂ ਦੇ ਹਿਰਦੇ ਵਿਚ ਘੜੇ ਹੋਏ ਕਾਮ ਕ੍ਰੋਧ ਆਦਿਕਾਂ ਦਾ ਵੀ ਤੂੰ ਆਪ ਹੀ ਭੰਨਣ ਕਰਨ ਵਾਲਾ ਹੈਂ **ਵਾ:** ਸ਼ੁੱਭ ਗੁਣਾਂ ਦੀ ਘਾੜਤ ਨੂੰ ਘੜਨ ਵਾਲਾ ਅਤੇ ਘੜੇ ਹੋਏ ਕਾਮ ਆਦਿਕਾਂ ਦਾ ਭੰਨਣ ਕਰਨ ਵਾਲਾ ਹੈਂ।

## ਜੇਤ ਕੀਨ ਉਪਾਰਜਨਾ; ਪ੍ਰਭੁ ਦਾਨੁ ਦੇਇ ਦਾਤਾਰ ॥੧॥

ਜੇਤ = ਜਿਤਨੀ ਸ੍ਰਿਸ਼ਟੀ ਉਪਾਰਜਨਾ = ਉਤਪੰਨ ਕੀਨ = ਕੀਤੀ ਹੋਈ ਹੈ, ਹੇ ਦਾਤਾਰ = ਦਾਤਾਂ ਦੇਣ ਵਾਲੇ ਪ੍ਰਭੁ = ਪਰਮੇਸ਼ਰ! ਤੂੰ ਸਾਰੀ ਸ੍ਰਿਸ਼ਟੀ ਨੂੰ ਰੋਜ਼ੀ, ਪਾਲਣਾ ਆਦਿ ਦਾ ਦਾਨ ਦੇਇ = ਦਿੰਦਾ ਹੈਂ ॥੧॥

## ਹਰਿ ਸਰਨਿ ਆਇਓ ਦਾਸੁ ਤੇਰਾ; ਪ੍ਰਭ ਊਚ ਅਗਮ ਮੁਰਾਰ ॥

ਹੇ ਸਭ ਤੋਂ ਊਚ = ਉੱਚੇ, ਅਗਮ = ਮਨ ਦੀ ਗੰਮਤਾ ਤੋਂ ਰਹਿਤ, ਮੁਰਾਰ = ਮੁਰ ਆਦਿ ਦੈਂਤਾਂ ਦੇ ਨਾਸ਼ ਕਰਨ ਵਾਲੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ! ਮੈਂ ਤੇਰਾ ਦਾਸੁ = ਸੇਵਕ ਤੇਰੀ ਸਰਨਿ = ਓਟ ਵਿਚ ਆਇਓ = ਆਇਆ ਹਾਂ।

## ਕਢਿ ਲੇਹੁ ਭਉਜਲ ਬਿਖਮ ਤੇ; ਜਨੁ ਨਾਨਕੁ ਸਦ ਬਲਿਹਾਰ ॥੨॥੨॥੭॥

ਹੇ ਪਰਮੇਸ਼ਰ! ਮੈਨੂੰ ਦਾਸ ਨੂੰ ਬਿਖਮ = ਕਠਨ ਭਉਜਲ = ਸੰਸਾਰ-ਸਮੁੰਦ੍ਰ ਤੇ = ਤੋਂ ਕੱਢ ਲੇਹੁ = ਲੈਣਾ ਕਰੋ **ਵਾ:** ਜੰਮਣ ਮਰਣ ਰੂਪੀ ਭੈਦਾਇਕ ਪਾਣੀ ਨਾਲ ਭਰੇ ਹੋਏ ਸੰਸਾਰ-ਸਮੁੰਦ੍ਰ ਤੋਂ ਕੱਢ ਲੈਣਾ ਕਰੋ, ਭਾਵ ਜੋ ਵਿਸ਼ੇ ਰੂਪੀ ਜਲ, ਕਾਮ ਕ੍ਰੋਧ ਰੂਪੀ ਮਗਰਮੱਛ, ਪੰਜਾਂ ਕੋਸ਼ਾਂ ਰੂਪੀ ਪਹਾੜੀਆਂ ਵਾਲਾ ਕਠਨ ਸੰਸਾਰ ਰੂਪੀ ਸਮੁੰਦ੍ਰ ਹੈ, ਇਸ ਵਿੱਚੋਂ ਕੱਢ ਲੈਣਾ ਕਰੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਜਨ = ਦਾਸ ਸਦ = ਸਦਾ, ਸੈਂਕੜੇ ਵਾਰੀ ਤੇਰੇ ਤੋਂ ਬਲਿਹਾਰ = ਕੁਰਬਾਨ ਜਾਂਦਾ ਹਾਂ ॥੨॥੨॥੭॥

## ਮਾਲੀ ਗਉੜਾ ਮਹਲਾ ੫ ॥ ਮਨਿ ਤਨਿ ਬਸਿ ਰਹੇ; ਗੋਪਾਲ ॥

ਹੇ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ! ਤੁਸੀਂ ਮੇਰੇ ਮਨ ਤੇ ਤਨਿ = ਸਰੀਰ ਵਿਚ ਵੱਸ ਰਹੇ ਹੋ।

## ਦੀਨ ਬਾਂਧਵ ਭਗਤਿ ਵਛਲ; ਸਦਾ ਸਦਾ ਕ੍ਰਿਪਾਲ ॥੧॥ਰਹਾਉ॥

ਹੇ ਪਰਮੇਸ਼ਰ! ਤੁਸੀਂ ਦੀਨ = ਗ਼ਰੀਬਾਂ ਦੇ ਬਾਂਧਵ = ਸੰਬੰਧੀ ਹੋ, ਭਗਤਿ = ਭਗਤੀ ਕਰਨ ਵਾਲੇ ਭਗਤਾਂ ਦੇ ਵਛਲ = ਪਿਆਰੇ ਹੋ ਅਤੇ ਸਦਾ ਸਦਾ = ਹਮੇਸ਼ਾ ਹਮੇਸ਼ਾ ਕ੍ਰਿਪਾਲ = ਕਿਰਪਾਲੂ ਸਰੂਪ ਹੋ ॥੧॥ਰਹਾਉ॥

## ਆਦਿ ਅੰਤੇ ਮਧਿ ਤੂਹੈ; ਪ੍ਰਭ ਬਿਨਾ ਨਾਹੀ ਕੋਇ ॥

ਹੇ ਪਰਮੇਸ਼ਰ! ਤੂਹੈ = ਤੂੰ ਹੀ ਸਾਰੇ ਜਗ ਦਾ ਆਦਿ = ਮੁੱਢ ਰੂਪ ਹੈਂ, ਤੂੰ ਹੀ ਮਧਿ = ਵਿਚਕਾਰਲੇ, ਮੱਧਕਾਲ ਵਿਚ ਹੈਂ ਅਤੇ ਤੂੰ ਹੀ ਅੰਤਕਾਲ ਭਾਵ ਜਗ ਦੇ ਪਰਲੋਂ ਕਾਲ ਵਿਚ ਹੋਵੇਂਗਾ **ਵਾ:** ਆਦਿ ਵਿਚ ਅਧਿਸ਼ਠਾਨ ਸਰੂਪ, ਮੱਧ ਵਿਚ ਵਿਆਪਕ ਰੂਪ ਤੇ ਅੰਤ ਵਿਚ ਸਿਧਾਂਤ ਰੂਪ ਵੀ ਤੂੰ ਆਪ ਹੀ ਹੈਂ, ਹੇ ਪ੍ਰਭ = ਪਰਮੇਸ਼ਰ! ਤੇਰੇ ਬਿਨਾ = ਬਗ਼ੈਰ ਹੋਰ ਕੋਇ = ਕੋਈ ਵੀ ਸੰਸਾਰ ਵਿਚ ਨਾਹੀ = ਨਹੀਂ ਹੈ।

## ਪੂਰਿ ਰਹਿਆ ਸਗਲ ਮੰਡਲ; ਏਕੁ ਸੁਆਮੀ ਸੋਇ ॥੧॥

ਹੇ ਪਰਮੇਸ਼ਰ! ਸਗਲ = ਸਾਰੇ ਮੰਡਲ = ਗੋਲਾਕਾਰ ਘੇਰੇ, ਸੰਸਾਰ ਵਿਚ ਤੂੰ ਹੀ ਪੂਰਿ = ਪਰੀਪੂਰਨ ਹੋ ਰਿਹਾ ਹੈਂ ਅਤੇ ਇੱਕੋ ਤੂੰ ਹੀ ਸਾਰਿਆਂ ਦਾ ਸੁਆਮੀ = ਮਾਲਕ ਹੈਂ ਅਤੇ ਸਾਰਿਆਂ ਤੋਂ ਸੋਇ = ਸ਼ੋਭਾ ਕਰਾਉਣੇ ਯੋਗ ਹੈਂ **ਵਾ:** ਸਾਰਿਆਂ ਦੀ ਸ਼ੋਭਾ ਦੇ ਅੰਦਰ ਵੱਸਿਆ ਹੋਇਆ ਹੈਂ **ਵਾ:** ਸਾਰਿਆਂ ਨੂੰ ਆਪਣੀ (ਪ੍ਰਾਪਤੀ) ਦੀ ਸੋਇ = ਖ਼ਬਰ ਦੇਣ ਵਾਲਾ ਹੈਂ ॥੧॥

## ਕਰਨਿ ਹਰਿ ਜਸੁ, ਨੇਤ੍ਰ ਦਰਸਨੁ; ਰਸਨਿ ਹਰਿ ਗੁਨ ਗਾਉ ॥

ਹੇ ਪਰਮੇਸ਼ਰ ! ਐਸੀ ਕਿਰਪਾ ਕਰੋ ਕਿ ਤੇਰੇ ਜਸੁ = ਕੀਰਤਨ ਦੀਆਂ ਧੁਨਾਂ ਮੇਰੇ ਕਰਨਿ = ਕੰਨਾਂ ਵਿਚ ਪੈਂਦੀਆਂ ਰਹਿਣ **ਵਾ:** ਕੰਨਾਂ ਨਾਲ ਤੇਰੇ ਜਸ ਨੂੰ ਸੁਣਨਾ ਕਰਾਂ ਅਤੇ ਨੇਤ੍ਰ = ਅੱਖਾਂ ਨਾਲ ਤੇਰੇ ਦਰਸਨੁ = ਦੀਦਾਰ ਕਰਦਾ ਰਹਾਂ ਅਤੇ ਹੇ ਹਰਿ = ਪਰਮੇਸ਼ਰ ! ਰਸਨਿ = ਜਿਹਬਾ ਨਾਲੇ ਤੇਰੇ ਗੁਣਾਂ ਨੂੰ ਗਾਉ = ਗਾਉਣਾ ਕਰਾਂ।

## ਬਲਿਹਾਰਿ ਜਾਏ ਸਦਾ ਨਾਨਕੁ; ਦੇਹੁ ਅਪਣਾ ਨਾਉ ॥੨॥੩॥੮॥੬॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਸਦਾ = ਹਮੇਸ਼ਾ ਆਪ ਜੀ ਦੇ ਉਪਰੋਂ ਬਲਿਹਾਰਿ = ਕੁਰਬਾਨ ਜਾਏ = ਜਾਂਦਾ ਹਾਂ, ਆਪ ਜੀ ਕਿਰਪਾ ਕਰਕੇ ਮੈਨੂੰ ਆਪਣਾ ਅੰਮ੍ਰਿਤ ਨਾਉ = ਨਾਮ ਦੇਹੁ = ਦੇਣਾ ਕਰੋ ਤਾਂ ਕਿ ਮੈਂ ਸਿਮਰਨ ਕਰਕੇ ਨਿਹਾਲ ਹੋ ਜਾਵਾਂ ॥੨॥੩॥੮॥੬॥੧੪॥

## ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਮਾਲੀ ਗਉੜੇ ਵਿਚ ਭਗਤ ਨਾਮ ਦੇਵ ਜੀ ਕੀ = ਦੀ ਬਾਣੀ ਪਹਿਲਾਂ ਮੰਗਲ ਕਰਦਿਆਂ ਭਾਈ ਗੁਰਦਾਸ ਜੀ ਦੇ ਪਾਸੋਂ ਲਿਖਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਨਾਮਦੇਵ ਜੀ ਦੇ ਕੋਲ ਇਕ ਕ੍ਰਿਸ਼ਨ ਭਗਵਾਨ ਦਾ ਉਪਾਸ਼ਕ ਆ ਕੇ ਕਹਿਣ ਲੱਗਾ ਕਿ ਹੇ ਭਗਤ ਜੀ ! ਮੈਂ ਕ੍ਰਿਸ਼ਨ ਭਗਵਾਨ ਦੀ ਉਪਾਸ਼ਨਾ ਕਿਸ ਪ੍ਰਕਾਰ ਕਰਾਂ, ਕਿਰਪਾ ਕਰਕੇ ਮੈਨੂੰ ਦੱਸਣਾ ਕਰੋ। ਭਗਤ ਨਾਮਦੇਵ ਜੀ ਸਰਗੁਣ ਦੇ ਉਪਾਸ਼ਕ ਦੀ ਇਹ ਗੱਲ ਸੁਣ ਕੇ ਸ਼ਬਦ ਉਚਾਰਨ ਕਰਦੇ ਹਨ।

## ਧਨਿ ਧੰਨਿ; ਓ ਰਾਮ ਬੇਨੁ ਬਾਜੈ ॥

ਹੇ ਭਾਈ ! ਓ = ਉਹ ਰਾਮ = ਬਲਰਾਮ ਦੇ ਭਰਾ ਕ੍ਰਿਸ਼ਨ ਜੀ ਜੋ ਬੇਨੁ = ਬੰਸਰੀ ਬਾਜੈ = ਵਜਾਉਂਦੇ ਸਨ, ਧਨਿ ਧੰਨਿ = ਧੰਨਤਾ ਦੇ ਯੋਗ ਸਨ **ਵਾ:** ਜਦੋਂ ਦੁਆਪਰ ਵਿਚ ਕ੍ਰਿਸ਼ਨ ਜੀ ਬਿੰਦਰਾਬਨ ਵਿਚ ਰਿਹਾ ਕਰਦੇ ਸਨ, ਤਦੋਂ ਸਾਰੇ ਲੋਕ ਧੰਨ ਕ੍ਰਿਸ਼ਨ ਜੀ ਧੰਨ ਕ੍ਰਿਸ਼ਨ ਜੀ ਕਹਿੰਦੇ ਸਨ ਕਿ ਜੋ ਰਾਮ ਚੰਦਰ ਜੀ ਤ੍ਰੇਤੇ ਵਿਚ ਹੋਏ ਸਨ, ਉਹੀ ਦੁਆਪਰ ਵਿਚ ਕ੍ਰਿਸ਼ਨ ਰੂਪ ਹੋ ਕੇ ਬੰਸਰੀ ਵਜਾ ਰਹੇ ਸਨ।

**ਅਥਵਾ** ਉਹ ਬੰਸਰੀ ਵਜਾਉਣ ਵਾਲੇ ਰਾਮ = ਕ੍ਰਿਸ਼ਨ ਜੀ ਧੰਨ ਸਨ, ਧੰਨ ਸਨ।

## ਮਧੁਰ ਮਧੁਰ ਧੁਨਿ; ਅਨਹਤ ਗਾਜੈ ॥੧॥ਰਹਾਉ॥

ਜਿਸ ਬੰਸਰੀ ਦੀ ਮਧੁਰ = ਮਿੱਠੀ ਮਿੱਠੀ ਸੋਹਣੀ ਧੁਨਿ = ਧੁਨੀ ਦੀ ਅਨਹਤ = ਨਾਸ਼ ਤੋਂ ਰਹਿਤ ਗਾਜੈ = ਗਰਜ ਪੈ ਰਹੀ ਸੀ ॥੧॥ਰਹਾਉ॥

## ਧਨਿ ਧਨਿ; ਮੇਘਾ ਰੋਮਾਵਲੀ ॥ ਧਨਿ ਧਨਿ; ਕ੍ਰਿਸਨ ਓਢੈ ਕਾਂਬਲੀ ॥੧॥

ਉਹ ਮੇਘਾ = ਮੇਂਢੇ ਦੇ ਰੋਮਾਵਲੀ = ਰੋਮਾਂ ਦੀ ਆਵਲੀ (ਰੋਮਾਂ ਦਾ ਸਮੁਦਾਯ) ਭਾਵ ਉੱਨ ਵੀ ਧਨਿ ਧਨਿ = ਧੰਨਤਾ ਦੇ ਯੋਗ ਸੀ **ਵਾ:** ਮੇਂਢਾ ਵੀ ਧੰਨ ਸੀ ਤੇ ਉਸ ਦੀ ਰੋਮਾਵਲੀ ਵੀ ਧੰਨ ਸੀ, ਜਿਨ੍ਹਾਂ ਰੋਮਾਂ ਦੀ ਕੰਬਲੀ ਬਣੀ ਸੀ।

ਜਿਸ ਕਾਂਬਲੀ = ਕੰਬਲੀ ਨੂੰ ਕ੍ਰਿਸ਼ਨ ਜੀ ਓਢੈ = ਪਹਿਨਦੇ ਸੀ, ਉਹ ਵੀ ਧੰਨ ਧੰਨ ਸੀ **ਵਾ:** ਕ੍ਰਿਸ਼ਨ ਜੀ ਵੀ ਧੰਨ ਸੀ ਤੇ ਉਹ ਕੰਬਲੀ ਵੀ ਧੰਨ ਸੀ, ਜਿਸ ਨੂੰ ਕ੍ਰਿਸ਼ਨ ਜੀ ਪਹਿਨਦੇ ਸਨ ॥੧॥

## ਧਨਿ ਧਨਿ; ਤੂ ਮਾਤਾ ਦੇਵਕੀ ॥ ਜਿਹ ਗ੍ਰਿਹ; ਰਮਈਆ ਕਵਲਾਪਤੀ ॥੨॥

ਬਿੰਦ੍ਰਾਬਨ ਵਾਸੀ ਲੋਕ ਉਦੋਂ ਕਹਿੰਦੇ ਸਨ ਕਿ ਹੇ ਮਾਤਾ ਦੇਵਕੀ! ਤੂੰ ਧੰਨ ਹੈਂ ਤੂੰ ਧੰਨ ਹੈਂ।

ਜਿਹ = ਜਿਸ ਦੇ ਗ੍ਰਿਹ = ਘਰ ਰਮਈਆ = ਰਮੇ ਹੋਏ ਕਵਲਾਪਤੀ = ਮਾਇਆ ਦੇ ਪਤੀ ਵਿਸ਼ਨੂੰ ਭਗਵਾਨ ਦਾ ਅਵਤਾਰ ਸੋਲ੍ਹਾਂ ਕਲਾ ਸਪੰਨ ਕ੍ਰਿਸ਼ਨ ਜੀ ਪੈਦਾ ਹੋਏ ਹਨ ॥੨॥

## ਧਨਿ ਧਨਿ; ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ; ਸ੍ਰੀ ਨਾਰਾਇਨਾ ॥੩॥

ਉਸ ਵੇਲੇ ਬਨ ਖੰਡ = ਜੰਗਲ ਦਾ ਹਿੱਸਾ ਬਿੰਦ੍ਰਾਬਨਾ ਅਸਥਾਨ ਵੀ ਧੰਨ ਸੀ। ਵਿਸ਼ਨੂੰ ਦੇ ਅਵਤਾਰ ਸ੍ਰੀ ਨਾਰਾਇਨਾ = ਕ੍ਰਿਸ਼ਨ ਜੀ ਜਹ = ਜਿਥੇ ਬਿੰਦ੍ਰਾਬਨ ਅੰਦਰ ਬਾਲਕ ਅਵਸਥਾ ਵਿਚ ਖੇਲੈ = ਖੇਡਦੇ ਸਨ **ਵਾ:** ਰਾਸ ਆਦਿਕ ਪਾਉਣ ਰੂਪ ਖੇਲੈ = ਖੇਡਦੇ ਸਨ ॥੩॥

## ਬੇਨੁ ਬਜਾਵੈ; ਗੋਧਨੁ ਚਰੈ ॥ ਨਾਮੇ ਕਾ ਸੁਆਮੀ; ਆਨਦ ਕਰੈ ॥੪॥੧॥

ਕ੍ਰਿਸ਼ਨ ਜੀ ਦੁਆਪਰ ਵਿਚ ਬੇਨੁ = ਬੰਸਰੀ ਬਜਾਵੈ = ਵਜਾਉਂਦੇ ਸੀ ਤੇ ਗੋਧਨੁ = ਗਊਆਂ ਨੂੰ ਚਰੈ = ਚਾਰਦੇ ਸੀ, ਭਾਵ ਗਊਆਂ ਵੀ ਧੰਨ ਸਨ ਤੇ ਕ੍ਰਿਸ਼ਨ ਜੀ ਦੇ ਨਾਲ ਗਊਆਂ ਨੂੰ ਚਾਰਨ ਵਾਲੇ ਗਵਾਲੇ ਵੀ ਧੰਨ ਸੀ।

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕ੍ਰਿਸ਼ਨ ਜੀ ਤਾਂ ਦੁਆਪਰ ਜੁਗ ਵਿਚ ਹੀ ਅਨੰਦ ਕਰਦੇ ਸੀ, ਪਰ ਮੇਰੇ ਨਾਮੇ = ਨਾਮਦੇਵ ਕਾ = ਦਾ ਸੁਆਮੀ = ਮਾਲਕ ਪਰਮੇਸ਼ਰ ਸਦਾ ਹੀ ਆਨਦ = ਅਨੰਦ ਕਰੈ = ਕਰਦਾ ਰਹਿੰਦਾ ਹੈ, ਭਾਵ ਅਨੰਦ ਦੇ ਸਹਿਤ ਰਹਿੰਦਾ ਹੈ ॥੪॥੧॥

### ਦੂਸਰਾ ਅਰਥ

**ਧਨਿ ਧੰਨਿ; ਓ ਰਾਮ ਬੇਨੁ ਬਾਜੈ ॥**

ਓ = ਉਹ ਰਾਮ = ਪਰਮੇਸ਼ਰ ਧੰਨਤਾ ਦੇ ਯੋਗ ਹੈ, ਜਿਸ ਦੀ ਚੇਤਨ ਸੱਤਾ ਰੂਪੀ ਬੰਸਰੀ ਸਾਰਿਆਂ ਦੇ ਅੰਦਰ ਵੱਜ ਰਹੀ ਹੈ **ਵਾ:** ਉਹ ਪਰਮੇਸ਼ਰ ਵੀ ਧੰਨਤਾ ਦੇ ਯੋਗ ਹੈ ਅਤੇ ਉਸਦੀ ਚੇਤਨ ਸੱਤਾ ਰੂਪੀ ਬੰਸਰੀ ਵੀ ਧੰਨਤਾ ਦੇ ਯੋਗ ਹੈ।

**ਮਧੁਰ ਮਧੁਰ ਧੁਨਿ; ਅਨਹਤ ਗਾਜੈ ॥੧॥ਰਹਾਉ॥**

ਜਿਨ੍ਹਾਂ ਦੇ ਹਿਰਦੇ ਵਿਚ ਮਧੁਰ ਮਧੁਰ = ਮਿੱਠੀ ਮਿੱਠੀ ਧੁਨੀ ਨਾਲ ਸਤਿਨਾਮ ਦਾ ਉਚਾਰਨ ਹੁੰਦਾ ਹੈ, ਉਨ੍ਹਾਂ ਦੇ ਹਿਰਦੇ ਵਿਚ ਅਨਹਤ = ਨਾਸ਼ ਤੋਂ ਰਹਿਤ ਪਰਮੇਸ਼ਰ ਗਾਜੈ = ਗੱਜ ਆਉਂਦਾ ਹੈ, ਪ੍ਰਗਟ ਹੋ ਆਉਂਦਾ ਹੈ ॥੧॥ਰਹਾਉ॥

**ਧਨਿ ਧਨਿ; ਮੇਘਾ ਰੋਮਾਵਲੀ ॥ ਧਨਿ ਧਨਿ; ਕ੍ਰਿਸਨ ਓਢੈ ਕਾਂਬਲੀ ॥੧॥**

ਉਹ ਪਰਮੇਸ਼ਰ ਧੰਨ ਹੈ ਅਤੇ ਜੋ ਮੇਘਾ = ਬੱਦਲਾਂ ਤੋਂ ਪੈਦਾ ਹੋਈ ਅਠਾਰਾਂ ਭਾਰ ਬਨਸਪਤੀ ਹੈ, ਇਹ ਵੈਰਾਟ ਰੂਪ ਵਿਚ ਪਰਮੇਸ਼ਰ ਦੀ ਰੋਮਾਵਲੀ ਹੈ, ਜੋ ਕਿ ਧੰਨਤਾ ਦੇ ਯੋਗ ਹੈ।

ਉਹ ਪਰਮੇਸ਼ਰ ਧੰਨ ਹੈ, ਧੰਨ ਹੈ, ਜਿਸ ਨੇ ਕ੍ਰਿਸਨ = ਕਾਲੀ ਭਾਵ ਮਾਇਆ ਰੂਪੀ ਕੰਬਲੀ ਕਲਪਤਦਾਤਮ ਸੰਬੰਧ ਕਰਕੇ ਪਹਿਨਣਾ ਕੀਤੀ ਹੈ ॥੧॥

**ਧਨਿ ਧਨਿ; ਤੂ ਮਾਤਾ ਦੇਵਕੀ ॥ ਜਿਹ ਗ੍ਰਿਹ; ਰਮਈਆ ਕਵਲਾਪਤੀ ॥੨॥**

ਹੇ (ਦੇਵ + ਕੀ) ਦੇਵ = ਪ੍ਰਕਾਸ਼ ਸਰੂਪ ਕੀ = ਦੀ ਪ੍ਰਾਪਤੀ ਕਰਾਉਣ ਵਾਲੀ ਸੁਮੱਤੀ ਰੂਪ ਮਾਤਾ ! ਤੂੰ ਧੰਨ ਹੈਂ ਧੰਨ ਹੈਂ **ਵਾ:** ਹੇ ਸੁਮਤੀ ਰੂਪ ਮਾਤਾ ! ਤੂੰ ਧੰਨਤਾ ਦੇ ਯੋਗ ਹੈਂ, ਜੋ ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਗਿਆਨ ਰੂਪੀ ਪੁੱਤਰ ਨੂੰ ਪੈਦਾ ਕਰਨ ਵਾਲੀ ਹੈਂ।

ਜਿਨ੍ਹਾਂ ਦੇ ਹਿਰਦੇ ਰੂਪੀ ਗ੍ਰਿਹ = ਘਰ ਵਿਚ ਸੁਮਤੀ (ਸ੍ਰੇਸ਼ਟ ਮਤੀ) ਪ੍ਰਾਪਤ ਹੋਈ ਹੈ, ਉਨ੍ਹਾਂ ਨੂੰ ਜੋ ਰਮਈਆ = ਰਮਿਆ ਹੋਇਆ ਪਰਮੇਸ਼ਰ ਕਵਲਾ = ਭਗਤੀ ਕਰਕੇ ਪਤੀ = ਪ੍ਰਾਪਤ ਹੋਣ ਵਾਲਾ ਹੈ, ਉਸ ਦੀ ਪ੍ਰਾਪਤੀ ਹੋ ਜਾਂਦੀ ਹੈ **ਵਾ:** ਉਨ੍ਹਾਂ ਦੇ ਹਿਰਦੇ ਵਿਚ ਰਮਿਆ ਹੋਇਆ ਕਵਲਾਪਤੀ = ਪਰਮੇਸ਼ਰ ਪ੍ਰਗਟ ਹੋ ਆਉਂਦਾ ਹੈ ॥੨॥

**ਧਨਿ ਧਨਿ; ਬਨ ਖੰਡ ਬਿੰਦ੍ਰਾਬਨਾ ॥ ਜਹ ਖੇਲੈ; ਸ੍ਰੀ ਨਾਰਾਇਨਾ ॥੩॥**

ਸੰਸਾਰ ਰੂਪੀ ਬਨ ਦੇ ਵਿਚ ਮਨੁੱਖਾ ਜਨਮ ਇਕ ਖੰਡ = ਟੁੱਕੜਾ, ਹਿੱਸਾ ਹੈ, ਜਿਨ੍ਹਾਂ ਦਾ ਮਨੁੱਖਾ ਜਨਮ ਵਿਚ ਅੰਤਹਕਰਣ (ਬਿੰਦ੍ਰਾ + ਬਨਾ) ਬਿੰਦ੍ਰਾ = ਸਮੂਹ ਸ਼ੁੱਭ ਗੁਣਾਂ ਦਾ ਬਗ਼ੀਚਾ ਬਨਾ = ਬਣਿਆ ਹੋਇਆ ਹੈ, ਉਹ ਧੰਨਤਾ ਦੇ ਯੋਗ ਹਨ। ਅਤੇ

ਜਹ = ਜਿਨ੍ਹਾਂ ਦੇ ਹਿਰਦਿਆਂ ਵਿਚ ਸ੍ਰੀ = ਸ਼੍ਰੋਮਣੀ ਪਰਮੇਸ਼ਰ ਇਸਥਿਤ ਹੋਣ ਰੂਪ ਖੇਡ ਰਿਹਾ ਹੈ, ਉਹ ਵੀ ਧੰਨਤਾ ਦੇ ਯੋਗ ਹਨ ॥੩॥

**ਬੇਨੁ ਬਜਾਵੈ; ਗੋਧਨੁ ਚਰੈ ॥ ਨਾਮੇ ਕਾ ਸੁਆਮੀ; ਆਨਦ ਕਰੈ ॥੪॥੧॥**

ਪਰਮੇਸ਼ਰ ਸਾਰਿਆਂ ਦੇ ਅੰਦਰ ਆਪਣੀ ਚੇਤਨ ਸੱਤਾ ਰੂਪੀ ਬੀਨ ਬਜਾਵੈ = ਵਜਾ ਰਿਹਾ ਹੈ ਤੇ ਜਿਸ ਦੀ ਚੇਤਨ ਸੱਤਾ ਦੇ ਆਸਰੇ ਇੰਦਰੀਆਂ ਰੂਪੀ ਗਊਆਂ ਸ਼ੁੱਭ ਗੁਣਾਂ ਰੂਪੀ ਘਾਹ ਚਰੈ = ਚਰਦੀਆਂ ਹਨ।

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਮੇਰੇ ਨਾਮੇ = ਨਾਮਦੇਵ ਕਾ = ਦਾ ਤਾਂ ਇਹੋ ਜਿਹਾ ਸੁਆਮੀ = ਮਾਲਕ ਹੈ, ਮੈਂ ਤਾਂ ਉਸ ਦਾ ਅਨੰਦ ਮਾਨਣਾ ਕਰਦਾ ਹਾਂ ॥੪॥੧॥

**ਉਥਾਨਕਾ :** ਭਗਤ ਨਾਮਦੇਵ ਜੀ ਦੀ ਮਾਤਾ ਨੇ ਪੁੱਤਰ ਪ੍ਰਾਪਤੀ ਲਈ ਈਸ਼ਰ ਦੀ ਉਪਾਸ਼ਨਾ ਕੀਤੀ ਸੀ ਅਤੇ ਉਪਾਸ਼ਨਾ ਕਰਨ ਤੋਂ ਭਗਤ ਨਾਮਦੇਵ ਜੀ ਦੀ ਉਤਪਤੀ ਹੋਈ ਸੀ। ਇਸੇ ਕਰਕੇ ਭਗਤ ਜੀ ਪਰਮੇਸ਼ਰ ਨੂੰ ਪਿਤਾ ਰੂਪ ਕਰਕੇ ਕਥਨ ਕਰਦੇ ਹਨ।

## ਮੇਰੋ ਬਾਪੁ ਮਾਧਉ, ਤੂ ਧਨੁ ਕੇਸੌ; ਸਾਂਵਲੀਓ ਬੀਠੁਲਾਇ ॥੧॥ਰਹਾਉ॥

ਹੇ ਮੇਰੋ = ਮੇਰੇ ਬਾਪੁ = ਪਿਤਾ ਤੇ ਮਾਧਉ = ਮਾਇਆ ਦੇ ਪਤੀ ਪਰਮੇਸ਼ਰ ! ਤੂੰ ਧੰਨਤਾ ਦੇ ਯੋਗ ਹੈਂ, ਕੈਸੌ = ਕੇਸਾਂ ਧਾਰੀ ਹੈਂ[੧] **ਵਾ:** ਕੈਸੌ ਭਾਵ ਚਲਿੱਤਰ, ਕੌਤਕ ਕਰਨ ਵਾਲਾ ਹੈਂ **ਵਾ:** ਪੰਜਾਂ ਪਾਣੀ ਆਦਿ ਪੰਜਾਂ ਤੱਤਾਂ ਵਿਚ ਬਿਰਾਜਮਾਨ ਹੋਣ ਵਾਲਾ ਹੈਂ ਅਤੇ ਹੇ ਬੀਠੁਲਾਇ[੨] = ਪਰਮੇਸ਼ਰ ! ਤੂੰ ਸਾਂਵਲੀਓ = ਸਿਆਮ ਰੂਪ ਧਾਰਨ ਕਰਨ ਵਾਲਾ ਹੈਂ **ਵਾ:** ਸਾਂਵਲੇ ਰੰਗ ਕਰਨ ਵਾਲੀ ਮਾਇਆ ਨੂੰ ਤੂੰ ਕਲਪਤ ਰੂਪ ਕਰਕੇ ਧਾਰਨ ਕੀਤਾ ਹੋਇਆ ਹੈਂ **ਵਾ:** ਹੇ ਪਰਮੇਸ਼ਰ ! ਤੂੰ ਸਾਂਵਲੀਓ = ਮਾਇਆ ਸਬਲ ਹੋ ਕੇ ਸੋਹਣੇ ਰੰਗ ਵਾਲਾ ਹੈਂ ਅਤੇ ਬੀਠੁਲਾਇ = ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਹੈਂ ॥੧॥ਰਹਾਉ॥

---

੧. **ਕੇਸੌ** = (ਕੰ + ਸੇਨੁ) ਕੰ = ਜਲ ਵਿਚ ਸੇਨੁ = ਵਿਸਰਾਮ, ਬਿਰਾਜਨੇ ਕਰਕੇ ਕੈਸੌ ਨਾਮ ਪਿਆ ਹੈ।

੨. ਪੰਡਰਪੁਰ ਦੇ ਇਲਾਕੇ ਵਿਚ ਇਕ ਪੁੰਡਰੀਕ ਨਾਮੀ ਰਾਜਾ ਹੋਇਆ ਹੈ, ਉਸ ਨੇ ਪਰਮੇਸ਼ਰ ਦੀ ਬਹੁਤ ਭਗਤੀ ਕੀਤੀ ਸੀ, ਜੋ ਕੁਝ ਸਮਾਂ ਅਰਾਮ ਕਰਨ ਵੇਲੇ ਸਿਰਾਣੇ ਇੱਟ ਰੱਖ ਲੈਂਦਾ ਸੀ, ਉਸ ਦੀ ਅਤਿਅੰਤ ਭਗਤੀ ਦੇਖ ਕੇ ਇਕ ਦਿਨ ਪਰਮੇਸ਼ਰ ਸਰਗੁਣ ਸਰੂਪ ਵਿਚ ਪ੍ਰਗਟ ਹੋਏ, ਜਦ ਪਰਮੇਸ਼ਰ ਜੀ ਪ੍ਰਗਟ ਹੋਏ ਤਾਂ (ਭਗਤ) ਪੁੰਡਰੀਕ ਨੇ ਪਰਮੇਸ਼ਰ ਨੂੰ ਬੈਠਣ ਵਾਸਤੇ ਇੱਟ ਦਿੱਤੀ ਸੀ, ਇੱਟ ਉੱਤੇ ਬੈਠਣ ਕਰਕੇ ਪਰਮੇਸ਼ਰ ਦਾ ਇਕ ਨਾਮ ਬੀਠਲ ਵੀ ਪੈ ਗਿਆ, ਇਹ ਪਵਿੱਤਰ ਨਾਮ ਕੇਵਲ ਗੁਰਬਾਣੀ ਵਿਚ ਹੀ ਆਉਂਦਾ ਹੈ, ਵੇਦਾਂ ਸ਼ਾਸਤ੍ਰਾਂ ਵਿਚ ਕਿਤੇ ਵੀ ਬੀਠਲ ਨਾਮ ਨਹੀਂ ਆਉਂਦਾ, ਏਕ ਅੱਖਰ ਅਰਥ ਕੋਸ਼ ਅਨੁਸਾਰ (ਬੀ + ਠੁ + ਲ) ਬੀ = ਉਤਪਤੀ ਠੁ = ਇਸਥਿਤੀ (ਪਾਲਣਾ) ਲ = ਲੈਤਾ ਭਾਵ ਸਾਰਿਆਂ ਦੀ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਪਰਮੇਸ਼ਰ ਹੈ।

## ਕਰ ਧਰੇ ਚਕ੍ਰ, ਬੈਕੁੰਠ ਤੇ ਆਏ; ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥

ਹੇ ਪਰਮੇਸ਼ਰ! ਜਿਸ ਵੇਲੇ ਹਰੀ ਹਰ ਛੇਤਰ ਵਿਚ ਹਾਥੀ ਨੂੰ ਤੰਦੂਏ ਨੇ ਪਕੜ ਲਿਆ ਸੀ ਤੇ ਹਾਥੀ ਨੇ ਪਰਾ ਬਾਣੀ ਦੁਆਰਾ ਤੇਰੇ ਨਾਮ ਨੂੰ ਉਚਾਰਨ ਕੀਤਾ ਸੀ, ਉਸ ਵੇਲੇ ਤੁਸੀਂ ਸਰਗੁਣ ਸਰੂਪ ਵਿਚ ਕਰ = ਹੱਥਾਂ ਵਿਚ ਸੁਦਰਸ਼ਨ ਚੱਕਰ ਧਰੇ = ਧਾਰਨ ਕਰਕੇ ਬੈਕੁੰਠ ਤੇ = ਤੋਂ ਹਾਥੀ ਦੀ ਰੱਖਿਆ ਕਰਨ ਵਾਸਤੇ ਆਏ ਸੀ ਤੇ ਗਜ ਹਸਤੀ = ਵੱਡੇ ਹਾਥੀ, ਐਰਾਪਤ ਹਾਥੀ ਕੇ = ਦੇ ਪ੍ਰਾਣਾਂ ਨੂੰ ਉਧਾਰੀਅਲੇ = ਬਚਾ ਲਿਆ ਸੀ।

## ਦੁਹਸਾਸਨ ਕੀ ਸਭਾ ਦ੍ਰੋਪਤੀ; ਅੰਬਰ ਲੇਤ ਉਬਾਰੀਅਲੇ ॥੧॥

ਹੇ ਪ੍ਰਭੂ! (ਦੁਹ + ਸਾਸਨ) ਦੁਹ = ਕਠਨ ਸਾਸਨ = ਤਾੜਨਾ ਵਾਲੇ ਦੁਰਯੋਧਨ ਦੀ ਸਭਾ ਵਿਚ ਜਦ (ਦੁਹਸਾਸਨ), ਨੌਕਰ ਦਰੋਪਦੀ ਦੇ ਬਸਤ੍ਰ ਉਤਾਰਨ ਲੱਗੇ ਸੀ, ਤਦ ਤੂੰ ਉਸ ਨੂੰ ਉਬਾਰੀਅਲੇ = ਬਚਾਉਣਾ ਕੀਤਾ, ਭਾਵ ਬੇ-ਪੜਦ ਨਹੀਂ ਹੋਣ ਦਿੱਤਾ **ਅਥਵਾ** ਜਦ ਦੁਰਯੋਧਨ ਦੇ ਭਰਾ ਦੁਹਸਾਸਨ[੧] ਕੀ = ਦੀ ਸਭਾ ਵਿਚ ਦਰੋਪਤੀ ਦੇ ਅੰਬਰ = ਬਸਤ੍ਰ ਲੇਤ = ਲਹਿੰਦਿਆਂ ਤੂੰ ਉਸ ਨੂੰ ਉਬਾਰੀਅਲੇ = ਬਚਾਉਣਾ ਕੀਤਾ ਭਾਵ ਬੇ-ਪੜਦ ਨਹੀਂ ਹੋਣ ਦਿੱਤਾ ਸੀ, ਉਬਾਰਿਆ ਭਾਵ ਬੇ-ਪੜਦ ਨਹੀਂ ਹੋਣ ਦਿੱਤਾ ਸੀ ॥੧॥

ਇਸੇ ਪ੍ਰਕਾਰ ਅਗਿਆਨ ਰੂਪੀ ਦੁਹਸਾਸਨ ਦੀ ਆਸੁਰੀ ਸੰਪਦਾ ਰੂਪੀ ਸਭਾ ਵਿਚ ਸੁਰਤ ਰੂਪੀ ਦ੍ਰੋਪਤੀ ਦੇ ਸ਼ੁੱਭ ਗੁਣਾਂ ਰੂਪੀ ਬਸਤ੍ਰ ਲਹੀ ਜਾ ਰਹੇ ਹਨ ਭਾਵ ਸ਼ੁੱਭ ਗੁਣਾਂ ਨੂੰ ਨਾਸ਼ ਕਰੀ ਜਾਂਦੇ ਹਨ, ਪਰ ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਦਾ ਸਿਮਰਨ ਕੀਤਾ ਹੈ, ਉਹ ਪ੍ਰਭੂ ਨਾਮ ਨੇ ਉਬਾਰੀਅਲੇ = ਉਬਾਰ, ਬਚਾਅ ਲਏ ਹਨ **ਵਾ:** ਉਨ੍ਹਾਂ ਨੂੰ ਨਾਮ ਰੂਪੀ ਪੜਦੇ ਦੇ ਨਾਲ ਢੱਕ ਲਿਆ ਹੈ।[੨]

## ਗੋਤਮ ਨਾਰਿ ਅਹਲਿਆ ਤਾਰੀ; ਪਾਵਨ ਕੇਤਕ ਤਾਰੀਅਲੇ ॥

ਹੇ ਪਰਮੇਸ਼ਰ! ਤੂੰ ਗੋਤਮ ਰਿਖੀ ਦੀ ਨਾਰਿ = ਇਸਤਰੀ ਅਹਿੱਲਿਆ[੩] ਵੀ ਤਾਰੀ = ਤਾਰਨਾ ਕੀਤੀ ਸੀ ਅਤੇ ਹੋਰ ਵੀ ਕੇਤਕ = ਕਿਤਨੇ ਪਾਪੀ ਪਾਵਨ = ਪਵਿੱਤਰ ਜੀਵਨ ਵਾਲੇ ਬਣਾ ਕੇ ਤਾਰੀਅਲੇ = ਤਾਰ ਦਿੱਤੇ ਹਨ।

ਇਸੇ ਪ੍ਰਕਾਰ (ਗੋ + ਤਮ) ਗੋ = ਇੰਦਰੀਆਂ ਭਾਵ ਜੋ ਅੰਤਹਕਰਣ ਦੀ ਬਿਰਤੀ ਰੂਪ ਇਸਤਰੀ ਤਮ = ਅਗਿਆਨ ਕਰਕੇ ਗ੍ਰਸੀ ਹੋਈ ਸੀ, ਉਹ ਅਗਿਆਨ ਦੇ ਪ੍ਰਤਾਪ ਕਰਕੇ (ਅ + ਹਿਲਿਆ) ਹਿਲਿਆ = ਹਿੱਲਣ ਤੋਂ ਰਹਿਤ ਹੋ ਕੇ ਜੜ੍ਹ ਹੋ ਰਹੀ ਸੀ, ਉਸ ਨੂੰ ਪਰਮੇਸ਼ਰ ਨੇ ਆਪਣਾ ਨਾਮ ਦੇ ਕੇ ਤਾਰ ਦਿੱਤਾ ਹੈ, ਇਉਂ ਪਰਮੇਸ਼ਰ ਨੇ ਆਪਣੇ ਚਰਨਾਂ ਨਾਲ ਜੋੜ ਕੇ ਕਿਤਨੇ ਹੀ ਪਵਿੱਤਰ ਜੀਵਨ ਵਾਲੇ ਬਣਾ ਕੇ ਤਾਰ ਦਿੱਤੇ ਹਨ।

## ਐਸਾ ਅਧਮੁ ਅਜਾਤਿ ਨਾਮਦੇਉ; ਤਉ ਸਰਨਾਗਤਿ ਆਈਅਲੇ ॥੨॥੨॥

ਹੇ ਪਰਮੇਸ਼ਰ! ਮੈਂ ਨਾਮਦੇਉ = ਨਾਮਦੇਵ ਵੀ ਐਸਾ = ਅਜਿਹਾ ਅਧਮੁ = ਨੀਚ ਤੇ ਅਜਾਤਿ = ਜਾਤ ਤੋਂ ਹੀਣਾ ਤਉ = ਤੇਰੀ ਸਰਨਾਗਤਿ = ਓਟ ਵਿਚ ਆਈਅਲੇ = ਆਇਆ ਹਾਂ, ਮੇਰਾ ਵੀ ਉੱਧਾਰ ਕਰੋ ॥੨॥੨॥

## ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ ॥ ਰਾਮ ਬਿਨਾ; ਕੋ ਬੋਲੈ ਰੇ ॥੧॥ਰਹਾਉ॥

ਹੇ ਭਾਈ! ਸਭੈ = ਸਾਰਿਆਂ ਘਟ = ਹਿਰਦਿਆਂ ਵਿਚ **ਵਾ:** ਚਾਰ ਖਾਣੀਆਂ ਦੇ ਸਾਰੇ ਘਟ = ਸਰੀਰਾਂ ਵਿਚ ਰਾਮ = ਪਰਮੇਸ਼ਰ ਬੋਲੈ = ਬੋਲ ਰਿਹਾ ਹੈ **ਵਾ:** ਪਿੱਛੇ ਭੂਤਕਾਲ ਵਿਚ ਸਾਰੇ ਸਰੀਰਾਂ ਵਿਚ ਰਾਮ ਬੋਲ

---

੧. ਦੁਹਸਾਸਨ ਸਭਾ ਦਾ ਕਾਰ ਮੁਖਤਾਰ ਸੀ, ਇਸ ਵਾਸਤੇ ਦੁਹਸਾਸਨ ਦੀ ਸਭਾ ਕਿਹਾ ਹੈ।

੨. ਦ੍ਰੋਪਤੀ ਦੀ ਸਾਖੀ ਇਸੇ ਪੋਥੀ ਵਿਚ ਪਿੱਛੇ **"ਜਿਉ ਪਕਰਿ ਦ੍ਰੋਪਤੀ ਦੁਸਟਾ ਆਨੀ"** (ਅੰਗ ੬੮੨) ਉਪਰ ਹੈ।

੩. ਅਹੱਲਿਆ ਦੀ ਸਾਖੀ, ਪਿੱਛੇ ੬੫੩ ਅੰਗ 'ਤੇ **"ਸਹੰਸਰ ਦਾਨ ਦੇ ਇੰਦ੍ਰ ਰੋਆਇਆ"** ਵਾਲੀ ਤੁਕ ਉਪਰ ਹੈ।

ਰਿਹਾ ਸੀ, ਹੁਣ ਵਰਤਮਾਨ ਸਮੇਂ ਵਿਚ ਰਾਮਾ = ਪਰਮੇਸ਼ਰ ਬੋਲੈ = ਬੋਲ ਰਿਹਾ ਹੈ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ ਉਹੀ ਬੋਲੇਗਾ।

ਰੇ = ਹੇ ਭਾਈ ! ਰਾਮ = ਪਰਮੇਸ਼ਰ ਤੋਂ ਬਿਨਾ = ਬਗ਼ੈਰ ਕੋ = ਕੌਣ ਬੋਲੈ = ਬੋਲ ਸਕਦਾ ਹੈ, ਭਾਵ ਉਸਦੀ ਚੇਤਨ ਸੱਤਾ ਤੋਂ ਬਗ਼ੈਰ ਕੋਈ ਵੀ ਨਹੀਂ ਬੋਲ ਸਕਦਾ ॥੧॥ਰਹਾਉ॥

## ਏਕਲ ਮਾਟੀ, ਕੁੰਜਰ ਚੀਟੀ; ਭਾਜਨ ਹੈਂ, ਬਹੁ ਨਾਨਾ ਰੇ ॥

ਹੇ ਭਾਈ ! ਜਿਵੇਂ ਏਕਲ = ਇੱਕੋ ਮਾਟੀ = ਮਿੱਟੀ ਕੁੰਜਰ = ਹਾਥੀ ਤੇ ਚੀਟੀ = ਕੀੜੀਆਂ **ਵਾ:** ਚੀਟੀ = ਚਿੜੀਆਂ ਅਤੇ ਬਹੁ = ਬਹੁਤ ਹੀ ਨਾਨਾ ਪ੍ਰਕਾਰ ਦੇ ਚੌਰਾਸੀ ਲੱਖ ਜੂਨਾਂ ਰੂਪੀ ਭਾਜਨ = ਭਾਂਡਿਆਂ ਵਿਚ ਸਮਾ ਰਹੀ ਹੈ, ਭਾਵ ਚਾਰ ਖਾਣੀਆਂ ਦੇ ਜੀਵਾਂ ਦੇ ਸਰੀਰ ਰੂਪੀ ਭਾਂਡੇ ਮਿੱਟੀ ਆਦਿ ਪੰਜਾਂ ਤੱਤਾਂ ਨਾਲ ਬਣਾਉਣੇ ਕੀਤੇ ਹਨ।

## ਅਸਥਾਵਰ ਜੰਗਮ, ਕੀਟ ਪਤੰਗਮ; ਘਟਿ ਘਟਿ ਰਾਮੁ ਸਮਾਨਾ ਰੇ ॥੧॥

ਇਸੇ ਪ੍ਰਕਾਰ ਅਸਥਾਵਰ = ਇਕ ਥਾਂ ਖੜੇ ਰਹਿਣ ਵਾਲੇ ਪਹਾੜ ਬ੍ਰਿਛ ਆਦਿ, ਜੰਗਮ = ਪੈਰਾਂ ਨਾਲ ਤੁਰਨ ਵਾਲੇ ਮਨੁੱਖ ਪਸ਼ੂ ਪੈਰਾਂ ਆਦਿ ਕੀਟ = ਕੀੜੇ ਖੰਭਾਂ ਤੇ ਪੈਰਾਂ ਨਾਲ ਉੱਡਣ ਵਾਲੇ ਅਤੇ ਪਤੰਗਮ = ਪਤੰਗੇ ਆਦਿ ਸਾਰਿਆਂ ਘਟਿ ਘਟਿ = ਘਟਾਂ ਘਟਾਂ ਵਿਚ ਰਾਮੁ = ਪਰਮੇਸ਼ਰ ਸਮਾਨਾ = ਸਮਾਅ ਰਿਹਾ ਹੈ ॥੧॥

## ਏਕਲ ਚਿੰਤਾ, ਰਾਖੁ ਅਨੰਤਾ; ਅਉਰ ਤਜਹੁ ਸਭ ਆਸਾ ਰੇ ॥

ਰੇ = ਹੇ ਭਾਈ ! ਅਉਰ = ਹੋਰ ਸਭ = ਸਾਰੀਆਂ ਆਸਾਂ ਨੂੰ ਤਜਹੁ = ਛੱਡ ਕਰਕੇ, ਏਕਲ = ਇਕ ਗੱਲ ਦੀ ਚਿੰਤਾ ਹਿਰਦੇ ਵਿਚ ਰਾਖੁ = ਰੱਖ ਕੇ ਅਨੰਤਾ = ਬੇਅੰਤ ਪਰਮੇਸ਼ਰ ਦਾ ਚਿੰਤਨ ਕਰਿਆ ਕਰੋ **ਵਾ:** ਇੱਕੋ ਚਿੰਤਾ ਕਰੋ ਕਿ ਬੇਅੰਤ ਪਰਮੇਸ਼ਰ ਹੀ ਰਾਖੁ = ਰੱਖਿਆ ਕਰਨ ਵਾਲਾ ਹੈ **ਵਾ:** ਇੱਕੋ ਪਰਮੇਸ਼ਰ ਨੂੰ ਹੀ ਸਾਰਿਆਂ ਦੀ ਰੱਖਿਆ ਕਰਨ ਦੀ ਚਿੰਤਾ ਹੈ।

## ਪ੍ਰਣਵੈ ਨਾਮਾ, ਭਏ ਨਿਹਕਾਮਾ; ਕੋ ਠਾਕੁਰੁ ਕੋ ਦਾਸਾ ਰੇ ॥੨॥੩॥

ਭਗਤ ਨਾਮਾ = ਨਾਮਦੇਵ ਜੀ ਪ੍ਰਣਵੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਅਸੀਂ ਤਾਂ ਨਿਹਕਾਮਾ = ਸਭ ਕਾਮਨਾਵਾਂ ਤੋਂ ਰਹਿਤ ਭਏ = ਹੋ ਗਏ ਹਾਂ, ਭਾਵ ਨਿਸ਼ਕਾਮ ਹੋ ਗਏ ਹਾਂ, ਹੁਣ ਗਿਆਨ ਦੀ ਪ੍ਰਾਪਤੀ ਹੋਣ ਕਰਕੇ ਕੋ = ਕੌਣ ਠਾਕੁਰੁ = ਸੁਆਮੀ ਕੋ = ਕੌਣ ਦਾਸਾ = ਸੇਵਕ ਹੈ **ਵਾ:** ਕੌਣ ਠਾਕੁਰ = ਈਸ਼ਰ, ਕੌਣ ਦਾਸਾ = ਜੀਵ ਭਾਵ ਅਸੀਂ ਤਾਂ ਇੱਕੋ ਹੀ ਰੂਪ ਹੋ ਗਏ ਹਾਂ ਅਤੇ ਸਾਰਿਆਂ ਵਿਚ ਆਤਮਾ ਸਰੂਪ ਹੀ ਵੇਖਦੇ ਹਾਂ, ਐਸੀ ਏਕਤਾ ਪਾਈ ਹੈ ॥੨॥੩॥

### ਰਾਗ ਮਾਲੀ ਗਉੜਾ ਵਿਚ ਆਏ ਸ਼ਬਦਾਂ ਦਾ ਵੇਰਵਾ :

| | | |
|---|---|---|
| ਮਹਲਾ ੪ ਦੇ ਸ਼ਬਦ | — | ੬ |
| ਮਹਲਾ ੫ ਦੇ ਸ਼ਬਦ | — | ੮ |
| ਭਗਤ ਨਾਮਦੇਵ ਜੀ ਦੇ ਸ਼ਬਦ | — | ੩ |
| ਕੁੱਲ ਜੋੜ | | ੧੭ |

[ਰਾਗੁ ਮਾਲੀ ਗਉੜਾ ਸਮਾਪਤੰ]

# ਰਾਗੁ ਮਾਰੂ

**ਰਾਗ ਮਾਰੂ ਬਾਰੇ ਕੁਝ ਵਿਸ਼ੇਸ਼ ਵੀਚਾਰ ਇਸ ਪ੍ਰਕਾਰ ਹੈ :**

ਮਾਰੂ ਇਕ ਰਾਗ ਦਾ ਨਾਮ ਹੈ, ਜਿਸ ਨੂੰ ਰਾਗੀ, ਪ੍ਰਾਣੀ ਦੇ ਮ੍ਰਿਤੂ ਸਮੇਂ ਗਾਉਂਦੇ ਹਨ, ਗੁਰਮਤਿ ਸੰਗੀਤ ਵਿਚ ਮਾਲਕੌਂਸ ਦਾ ਪੁੱਤਰ ਮਾਰੂ ਮੰਨਿਆ ਹੈ। ਜੈਸਾ ਕਿ :

**ਮਾਰੂ ਮਸਤ ਅੰਗ ਮੇਵਾਰਾ ॥** *(ਅੰਗ ੧੪੩੦)*

**ਅਥਵਾ** ਮਾਰੂ ਪੁਰਾਤਨ ਪਰ ਕਠਿਨ ਰਾਗ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਅਧੀਨ ਮਹਲਾ ੧, ੩, ੪, ੫, ੯ ਤੋਂ ਇਲਾਵਾ ਭਗਤ ਕਬੀਰ ਜੀ, ਨਾਮ ਦੇਵ ਜੀ, ਜੈਦੇਵ ਜੀ ਤੇ ਭਗਤ ਰਵਿਦਾਸ ਜੀ ਦੀ ਬਾਣੀ ਦਰਜ ਹੈ, ਇਸ ਰਾਗ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇੱਕੀਵਾਂ ਅਸਥਾਨ ਹੈ, ਇਸ ਰਾਗ ਦੀ ਮਹਿਮਾ ਸਤਿਗੁਰੂ ਪੰਚਮ ਪਾਤਸ਼ਾਹ ਨੇ ਇਸ ਪ੍ਰਕਾਰ ਕੀਤੀ ਹੈ, ਜੈਸਾ ਕਿ :

**ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥**
**ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥੩॥** *(ਅੰਗ ੧੪੨੫)*

ਪੁਰਾਤਨ ਸੰਗੀਤ ਗ੍ਰੰਥਾਂ ਵਿਚ ਰਾਗ ਮਾਰੂ ਨੂੰ ਮਾਰੁਵ, ਮਾਰਵਾ, ਮਾਰਵਿਕ ਆਦਿ ਨਾਵਾਂ ਨਾਲ ਵੀ ਸੰਬੋਧਨ ਕੀਤਾ ਗਿਆ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਮਾਰੂ ਰਾਗ ਨਾਮ ਨਾਲ ਦਰਜ ਹੈ। ਸਿੱਖ ਧਰਮ ਵਿਚ ਪ੍ਰਾਣੀ ਦੇ ਅਕਾਲ ਚਲਾਣੇ ਉੱਤੇ ਜਦ ਤਕ ਦੇਹ ਅਜੇ ਘਰ ਵਿਚ ਹੁੰਦੀ ਹੈ, ਮਾਰੂ ਦੇ ਸ਼ਬਦਾਂ ਤੇ ਮਾਰੂ ਦੀ ਵਾਰ ਦਾ ਕੀਰਤਨ ਕੀਤਾ ਜਾਂਦਾ ਹੈ। ਇਸ ਰਾਗ ਦੇ ਆਰੋਹ ਵਿਚ ਰਿਸ਼ਭ ਵਰਜਿਤ ਕਰਦਿਆਂ ਦੋਵੇਂ ਮਾਧਿਅਮ, ਦੋਵੇਂ ਧੈਵਤ ਅਤੇ ਦੋਵੇਂ ਨਿਸ਼ਾਦ ਤੇ ਬਾਕੀ ਸੁਰ ਸ਼ੁੱਧ ਪ੍ਰਯੋਗ ਕੀਤੇ ਜਾਂਦੇ ਹਨ, ਇਸ ਦਾ ਵਾਦੀ ਗੰਧਾਰ, ਸੰਵਾਦੀ ਨਿਸ਼ਾਦ, ਥਾਟ ਖਮਾਜ, ਸਮਾਂ ਦਿਨ ਦਾ ਤੀਜਾ ਪਹਰ ਅਤੇ ਜਾਤੀ ਸਾੜਵ ਸੰਪੂਰਨ ਹੈ।

ਆਰੋਹ — ਸ ਗ ਮ ਪ, ਧ ਨੀ ਸੰ।
ਅਵਰੋਹ — ਸੰ ਨ਼ੀ ਧ ਪ, ਮੰ ਪ ਧੁ ਨੀ ਧੁ ਪ, ਮ ਗ ਰੇ ਸ।

**[ਅੰਗ ੯੮੯]**

## ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਰਾਗ ਮਾਰੂ ਵਿਚ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਚਉਪਦੇ = ਚਾਰ ਚਾਰ ਪਦਿਆਂ ਵਾਲੇ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮ = ਪ੍ਰਸਿੱਧ ਸਰੂਪ, ਕਰਤਾ = ਰਚਨਹਾਰ, ਸਭ ਥਾਵਾਂ ਵਿਚ ਪੁਰਖੁ = ਪਰੀਪੂਰਨ, ਨਿਰਭਉ = ਡਰ ਤੋਂ ਰਹਿਤ, ਨਿਰਵੈਰੁ =

ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਹਸਤੀ ਵਾਲਾ, ਅਜੂਨੀ = ਜੂਨਾਂ ਤੋਂ ਰਹਿਤ ਹੈ, ਸੈਭੰ = ਸੁਤੇ-ਪ੍ਰਕਾਸ਼ ਸਰੂਪ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕੁ ॥

ਇਸ ਸਲੋਕ ਵਿਚ ਸਤਿਗੁਰੂ ਸਾਹਿਬ ਜੀ ਅਕਾਲ ਪੁਰਖ ਦੇ ਸਨਮੁਖ ਬੇਨਤੀ ਕਰਦੇ ਹੋਏ, ਸ੍ਵੈ ਸਰੂਪ ਰੂਪੀ ਲੋਕ ਦੀ ਪ੍ਰਾਪਤੀ ਕਰਾਉਣ ਵਾਲਾ ਉਪਦੇਸ਼ ਬਖ਼ਸ਼ਦੇ ਹਨ।

## ਸਾਜਨ ਤੇਰੇ ਚਰਨ ਕੀ; ਹੋਇ ਰਹਾ ਸਦ ਧੂਰਿ ॥

ਹੇ ਸਾਜਨ = ਸੱਜਣ ਅਕਾਲ ਪੁਰਖ ! ਮੈਂ ਤੇਰੇ ਸਰਗੁਣ ਸਰੂਪ ਦੇ ਪੂਜਨੀਕ ਚਰਨਾਂ ਕਮਲਾਂ ਕੀ = ਦੀ ਸਦ = ਸਦਾ ਹੀ ਧੂਰਿ = ਧੂੜ ਹੋਇ = ਹੋ ਕੇ ਰਹਾ = ਰਹਿਣਾ ਕਰਾਂ।

## ਨਾਨਕ, ਸਰਣਿ ਤੁਹਾਰੀਆ; ਪੇਖਉ ਸਦਾ ਹਜੂਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਤੁਹਾਰੀਆ = ਤੁਹਾਡੀ ਸਰਣਿ = ਓਟ ਵਿਚ ਆਇਆ ਹਾਂ, ਤੁਸੀਂ ਐਸੀ ਕ੍ਰਿਪਾ ਕਰੋ ਕਿ ਮੈਂ ਸਦਾ = ਹਮੇਸ਼ਾ ਹੀ ਤੁਹਾਨੂੰ ਹਜੂਰਿ = ਨੇੜੇ ਤੋਂ ਨੇੜੇ **ਵਾ:** ਹਾਜ਼ਰਾ ਹਜ਼ੂਰ ਪੇਖਉ = ਵੇਖਣਾ ਕਰਾਂ ॥੧॥

## ਸਬਦ ॥[੧]

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤਰਾਂ ਵਿਚ ਵਿਚਰਦੇ ਹੋਏ ਆਪਣੇ ਪਿਤਾ ਕਲਿਆਣ ਚੰਦ ਜੀ ਦੇ ਕੋਲ ਆਏ ਸਨ, ਤਦੋਂ ਸਤਿਗੁਰਾਂ ਦੇ ਪਿਤਾ ਨੇ ਗੁਰਾਂ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਤੁਸੀਂ ਸਾਰੇ ਜਗਤ ਨੂੰ ਤਾਰਦੇ ਹੋਏ ਆਏ ਹੋ, ਉਥੇ ਹੁਣ ਮੇਰੀ ਵੀ ਕਲਿਆਣ ਕਰੋ, ਤਦ ਸਤਿਗੁਰੂ ਸਾਹਿਬ ਜੀ ਨੇ ਸ਼ਬਦ ਉਚਾਰਨ ਕਰਕੇ ਆਪਣੇ ਪਿਤਾ ਜੀ ਨੂੰ ਸਬਦ = ਉਪਦੇਸ਼ ਦਿੱਤਾ।

## ਪਿਛਹੁ ਰਾਤੀ ਸਦੜਾ; ਨਾਮੁ ਖਸਮ ਕਾ ਲੇਹਿ ॥

ਹੇ ਪਿਤਾ ਜੀ ! ਪਰਮੇਸ਼ਰ ਦਾ ਪਿਛਹੁ = ਪਿਛਲੀ ਰਾਤੀ = ਰਾਤ ਭਾਵ ਸਵਾ ਪਹਿਰ, ਰਾਤ ਰਹਿੰਦੀ ਨੂੰ ਉੱਠਣ ਦਾ ਸਦੜਾ = ਸੱਦਾ, ਹੁਕਮ ਹੈ।

***ਪ੍ਰਸ਼ਨ :*** *ਪਿਛਲੀ ਰਾਤ ਨੂੰ ਉੱਠ ਕੇ ਕੀ ਕਰਨਾ ਚਾਹੀਦਾ ਹੈ ?*

***ਗੁਰ ਉੱਤਰ :***

ਖਸਮ = ਮਾਲਕ ਪਰਮੇਸ਼ਰ ਕਾ = ਦਾ ਨਾਮ ਲੇਹਿ = ਲੈਣਾ, ਜਪਣਾ ਚਾਹੀਦਾ ਹੈ।

**ਅਥਵਾ** ਚਾਰੇ ਜੁਗਾਂ ਵਿੱਚੋਂ ਕਲਿਜੁਗ ਰੂਪ ਪਿਛਲੀ ਰਾਤ ਵਿਚ **ਵਾ:** ਬਿਰਧ ਅਵਸਥਾ ਰੂਪ ਪਿਛਲੀ

---

੧. **ਸਬਦ** = ਜਿਸ ਪ੍ਰਕਾਰ ਭਗਤ ਜੈ ਦੇਵ, ਨਾਮਦੇਵ ਆਦਿ ਭਗਤਾਂ ਦੀ ਪਦ ਰਚਨਾ ਅਭੰਗ ਅਤੇ ਸੂਰਦਾਸ ਮੀਰਾ ਬਾਈ ਆਦਿਕ ਦੀ ਵਿਸਨੁਪਦ ਪ੍ਰਸਿੱਧ ਹੈ, ਇਸੇ ਪ੍ਰਕਾਰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦ ਰੂਪ ਵਾਕ੍ਯ ਸ਼ਬਦ ਆਖੀਦੇ ਹਨ **ਵਾ:** ਸ਼ਬਦ ਛੰਦ ਦੀ ਖ਼ਾਸ ਜਾਤਿ ਨਹੀਂ, ਅਨੇਕਾਂ ਛੰਦਾਂ ਦਾ ਰੂਪ ਸ਼ਬਦਾਂ ਵਿਚ ਦੇਖਿਆ ਜਾਂਦਾ ਹੈ ਅਥਵਾ ਸ਼ਬਦ ਦੇ ਆਪਣੇ ਪਹਿਲੇ ਅਰਥ ਕੇਵਲ ਅਵਾਜ਼ ਹਨ, ਭਾਵ ਗੁਰਬਾਣੀ ਵਿਚ ਗੁਰਾਂ ਦੇ ਪ੍ਰਭੂ ਪ੍ਰਾਪਤੀ ਵਾਲੇ ਸਬਦੁ = ਬਚਨ ਹਨ, ਵਿਆਕਰਣ ਵਾਲੇ ਪਦ ਜਾਂ ਲਫ਼ਜ਼ ਨੂੰ ਸ਼ਬਦ ਆਖਦੇ ਹਨ ਅਤੇ ਇਸ ਦੇ ਦੋ ਰੂਪ ਮੰਨਦੇ ਹਨ, ਇਕ ਅਵਾਜ਼ ਰੂਪ ਬੋਲੀਦਾ ਹੈ, ਦੂਜਾ ਲਿਖ ਕੇ ਜੋ ਅੱਖਰਾਂ ਦਾ ਰੂਪ ਰੱਖਦਾ ਹੈ।

ਰਾਤ ਵਿਚ **ਵਾ:** ਚੌਰਾਸੀ ਲੱਖ ਜੂਨਾਂ ਵਿੱਚੋਂ ਮਨੁੱਖਾ ਜਨਮ ਰੂਪੀ ਪਿਛਲੀ ਰਾਤ ਵਿਚ ਉੱਠ ਕੇ ਖਸਮ = ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ।

***ਪ੍ਰਸ਼ਨ :*** *ਇਤਨਾ ਸੁਣ ਕੇ ਸਤਿਗੁਰਾਂ ਦੇ ਪਿਤਾ ਨੇ ਗੁਰਾਂ ਨੂੰ ਪੁੱਛਿਆ ਕਿ ਜਿਹੜੇ ਪਿਛਲੀ ਰਾਤ ਨੂੰ ਉੱਠ ਕੇ ਨਾਮ ਜਪਦੇ ਹਨ, ਉਨ੍ਹਾਂ ਨੂੰ ਕਿਹੜੀ ਕਿਹੜੀ ਵਸਤੂ ਦੀ ਪ੍ਰਾਪਤੀ ਹੁੰਦੀ ਹੈ ?*

***ਗੁਰ ਉੱਤਰ :***

## ਖੇਮੇ ਛਤ੍ਰ ਸਰਾਇਚੇ; ਦਿਸਨਿ ਰਥ ਪੀੜੇ ॥

ਹੇ ਪਿਤਾ ਜੀ ! ਨਾਮ ਜਪਣ ਵਾਲੇ ਪੁਰਖਾਂ ਦੇ ਸਿਰ ਉੱਤੇ ਖੇਮੇ = ਤੰਬੂ ਤਣ ਜਾਂਦੇ ਹਨ, ਛਤ੍ਰ = ਛਤਰ ਝੂਲਦੇ ਹਨ, ਸਰਾਇਚੇ = ਕਨਾਤਾਂ ਲੱਗ ਜਾਂਦੀਆਂ ਹਨ ਅਤੇ ਜੇ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਉੱਤੇ ਜਾਣਾ ਹੋਵੇ ਤਾਂ ਉਨ੍ਹਾਂ ਨੂੰ ਸਵਾਰੀ ਵਾਸਤੇ ਰਥ ਪੀੜੇ = ਜੋਤੇ, ਤਿਆਰ ਕੀਤੇ ਹੋਏ ਦਿਸਨਿ = ਦਿੱਸਦੇ ਹਨ, (ਇਹ ਸਾਰੀਆਂ ਚੀਜ਼ਾਂ ਪ੍ਰਲੋਕ ਦੇ ਰਸਤੇ ਵਿਚ ਮਿਲਦੀਆਂ ਹਨ)।

ਇਸੇ ਪ੍ਰਕਾਰ ਖੇਮੇ = ਖਿਮਾ ਰੂਪ ਤੰਬੂ, ਜਸ ਰੂਪ ਛਤਰ ਤੇ ਕਰੁਣਾ ਮੈਤਰੀ ਮੁੱਦਤਾ ਰੂਪ ਕਨਾਤਾਂ ਅਤੇ ਸ੍ਰਵਨ ਮੰਨਣ, ਨਿਧਿਆਸਣ ਰੂਪੀ ਰਥ ਪੀੜੇ, ਜੜ੍ਹੇ ਹੋਏ ਦਿੱਸਦੇ ਹਨ **ਵਾ:** ਸੁਰਤੀ ਉੱਤੇ ਅਸਵਾਰ ਹੋਣ ਵਾਸਤੇ ਸੁਖ ਵਾਲੀਆਂ ਪਾਲਕੀਆਂ ਦੀ ਨਿਆਈਂ ਤੱਤ ਤ੍ਵੰ ਦਾ ਸੰਸ਼ੋਧਨ ਰੂਪ ਪਾਲਕੀਆਂ ਦਿੱਸਦੀਆਂ ਹਨ, ਇਉਂ ਇਹ ਵਸਤੂਆਂ ਪ੍ਰਾਪਤ ਹੁੰਦੀਆਂ ਹਨ।

## ਜਿਨੀ ਤੇਰਾ ਨਾਮੁ ਧਿਆਇਆ; ਤਿਨ ਕਉ ਸਦਿ ਮਿਲੇ ॥੧॥

(‘ਸੱਦਿ’ ਦਾ ਉਚਾਰਣ ਅੱਧਕ ਸਹਿਤ ਹੈ)

ਤਿਨ = ਉਨ੍ਹਾਂ ਨੂੰ ਇਹ ਉਪਰੋਕਤ ਵਸਤੂਆਂ ਸਦਿ = ਬੁਲਾ ਕੇ ਮਿਲੇ = ਮਿਲ ਜਾਂਦੀਆਂ ਹਨ **ਵਾ:** ਸਦਿ = ਸ਼ੀਘਰ ਹੀ ਮਿਲ ਜਾਂਦੀਆਂ ਹਨ, ਹੇ ਪਰਮੇਸ਼ਰ ! ਤੇਰਾ **ਵਾ:** ਹੇ ਪਿਤਾ ਜੀ ਤੇਰਾ = ਤਿਸ ਪਰਮੇਸ਼ਰ ਦਾ ਜਿਨੀ = ਜਿਨ੍ਹਾਂ ਨੇ ਨਾਮ ਧਿਆਇਆ = ਧਿਆਉਣਾ ਕੀਤਾ ਹੈ ॥੧॥

ਸਤਿਗੁਰੂ ਜੀ ਆਪਣੇ ਪਿਤਾ ਜੀ ਨੂੰ ਕਹਿਣ ਲੱਗੇ ਕਿ ਵਾਹਿਗੁਰੂ ਦੇ ਅੱਗੇ ਇਉਂ ਅਰਦਾਸ ਕਰੋ।

## ਬਾਬਾ; ਮੈ ਕਰਮਹੀਣ ਕੂੜਿਆਰ ॥

ਹੇ ਬਾਬਾ = ਪਿਤਾ ਸਰੂਪ, ਵੱਡੇ ਪਰਮੇਸ਼ਰ ! ਮੈਂ ਨਿਸ਼ਕਾਮ ਕਰਮਾਂ ਤੋਂ ਹੀਣ = ਹੀਣਾ ਤੇ ਕੂੜਿਆਰ = ਝੂਠ ਦੀ ਪ੍ਰਾਪਤੀ ਵਾਲਾ ਹਾਂ, ਦੇਹ ਅਧਿਆਸ ਵਾਲਾ ਹਾਂ।

## ਨਾਮੁ ਨ ਪਾਇਆ ਤੇਰਾ; ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ਰਹਾਉ॥

ਹੇ ਪਰਮੇਸ਼ਰ ! ਮੈਂ ਹੁਣ ਤਕ ਤੇਰਾ ਨਾਮ ਨਹੀਂ ਪਾਇਆ = ਪ੍ਰਾਪਤ ਕਰ ਸਕਿਆ, ਕਿਉਂਕਿ ਮੇਰਾ ਮਨ ਜਗਤ ਨੂੰ ਸੱਚ ਮੰਨ ਕੇ ਇਸ ਦੇ ਭਰਮ ਵਿਚ ਭੂਲਾ = ਭੁੱਲਿਆ ਹੋਇਆ ਹੈ **ਵਾ:** ਸ਼ਾਸਤ੍ਰ ਗਿਆਨ, ਸੁਰਤੀ ਸਿਮਰਤੀ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਤੋਂ ਬਗ਼ੈਰ ਹੋਣ ਕਰਕੇ ਮੇਰਾ ਮਨ ਭਰਮ ਵਿਚ ਭੁੱਲਿਆ ਹੋਇਆ ਹੈ ॥੧॥ਰਹਾਉ॥

## ਸਾਦ ਕੀਤੇ, ਦੁਖ ਪਰਫੁੜੇ; ਪੂਰਬਿ ਲਿਖੇ ਮਾਇ ॥

ਹੇ ਮਾਇ = ਮਾਇਆ ਦੇ ਪਤੀ ਪਰਮੇਸ਼ਰ ! ਪੂਰਬਿ = ਪੂਰਬਲੇ ਕੀਤੇ ਸਕਾਮ ਕਰਮਾਂ ਦੇ ਮੱਥੇ ਉੱਤੇ ਲਿਖੇ ਲੇਖਾਂ ਅਨੁਸਾਰ ਜਿਤਨੇ ਦੁਨੀਆਂ ਦੇ ਖਾਣ ਪੀਣ, ਪਹਿਨਣ ਭੋਗਣ ਦੇ ਸਾਦ = ਸੁਆਦ ਪ੍ਰਾਪਤ ਕੀਤੇ ਹਨ,

ਉਤਨੇ ਹੀ ਦੁਖ ਪਰਫੁੜੇ = ਪ੍ਰਫੁੱਲਤ ਹੋਏ ਹਨ **ਵਾ:** ਜਿਨ੍ਹਾਂ ਜੀਵਾਂ ਨੇ ਸ਼ਬਦ, ਸਪਰਸ਼, ਰੂਪ ਰਸ ਗੰਧ ਆਦਿ ਵਿਸ਼ਿਆਂ ਦੇ ਸੁਆਦ ਭੋਗਣਾ ਕੀਤੇ ਹਨ, ਉਹ (ਪਰ + ਫੁੜੇ) ਪਰ = ਵਿਸ਼ੇਸ਼ ਕਰਕੇ ਦੁੱਖਾਂ ਨੇ ਫੁੜੇ = ਫੜ, ਪਕੜ ਲਏ ਹਨ।

**ਅਥਵਾ** ਜਿਹੜੇ ਅਸੀਂ ਪੂਰਬਲੇ ਜਨਮਾਂ ਵਿਚ ਰਸਾਂ ਕਸਾਂ, ਵਿਸ਼ਿਆਂ ਦੇ ਸੁਆਦ ਭੋਗਣਾ ਕੀਤੇ ਸੀ, ਉਹ ਸਾਡੇ ਮੱਥੇ ਉੱਤੇ ਲਿਖੇ ਗਏ, ਉਨ੍ਹਾਂ ਪੂਰਬਲੇ ਲੇਖਾਂ ਅਨੁਸਾਰ ਹੁਣ ਮਾਇ = ਮਾਇਆ ਵਿਚ ਸਾਡੇ ਚਿੱਤ ਦੀ ਬਿਰਤੀ ਪਰਵਿਰਤ ਹੋ ਗਈ ਹੈ।

## ਸੁਖ ਥੋੜੇ, ਦੁਖ ਅਗਲੇ; ਦੂਖੇ ਦੂਖਿ ਵਿਹਾਇ ॥੨॥

ਸੁਖ ਦੀ ਪ੍ਰਾਪਤੀ ਵਾਲੇ ਨਿਸ਼ਕਾਮ ਕਰਮ ਥੋੜ੍ਹੇ ਹੀ ਕੀਤੇ ਹਨ ਅਤੇ ਦੁਖਦਾਇਕ ਅਗਲੇ = ਬਹੁਤ ਕਰਮ ਕੀਤੇ ਹਨ **ਵਾ:** ਸਾਡੇ ਕਰਮਾਂ ਵਿਚ ਸੁਖ ਥੋੜ੍ਹੇ ਹਨ **ਵਾ:** ਸ੍ਰਵਣ, ਮੰਨਣ, ਨਿਧਿਆਸਣ ਆਦਿ ਗੁਣਾਂ ਵਾਲੇ ਸੁਖ ਥੋੜ੍ਹੇ ਹੀ ਹਨ ਅਤੇ ਪ੍ਰਲੋਕ ਦੇ ਦੁਖ ਬਹੁਤੇ ਹਨ ਅਤੇ ਹੁਣ ਮੇਰੀ ਆਯੂ ਦੂਖੇ ਦੂਖਿ = ਦੁੱਖਾਂ ਹੀ ਦੁੱਖਾਂ ਵਿਚ ਵਿਹਾਇ = ਬਤੀਤ ਹੋ ਰਹੀ ਹੈ **ਵਾ:** ਦੁਖ ਵਿਚ ਹੀ ਬਾਲਕ ਅਵਸਥਾ, ਦੁਖ ਵਿਚ ਹੀ ਜੁਵਾ ਅਵਸਥਾ, ਦੁਖ ਵਿਚ ਹੀ ਢਲਦੀ ਜਵਾਨੀ, ਦੁਖ ਵਿਚ ਹੀ ਹੁਣ ਬਿਰਧ ਅਵਸਥਾ ਬਤੀਤ ਹੁੰਦੀ ਹੈ **ਵਾ:** ਅੰਤਹਕਰਣ ਦੇ ਅੰਦਰ ਕਾਮ ਕ੍ਰੋਧ ਆਦਿ ਵਿਕਾਰਾਂ ਦਾ ਦੁਖ ਹੈ, ਸਰੀਰ ਨੂੰ ਵੀ ਪਿਤ ਕਫ਼, ਵਾਇ ਆਦਿ ਦੇ ਵਿਗਾੜ ਦਾ ਦੁਖ ਹੈ, ਇਉਂ ਦੁੱਖਾਂ ਵਿਚ ਹੀ ਉਮਰ ਬਤੀਤ ਹੁੰਦੀ ਜਾਂਦੀ ਹੈ ॥੨॥

## ਵਿਛੁੜਿਆ ਕਾ ਕਿਆ ਵੀਛੁੜੈ; ਮਿਲਿਆ ਕਾ ਕਿਆ ਮੇਲੁ ॥

ਹੇ ਪਰਮੇਸ਼ਰ ! ਵਿਛੁੜਿਆ ਕਾ = ਦਾ ਕਿਆ = ਕੀ ਵੀਛੁੜੈ = ਵਿਛੋੜਨਾ ਹੈ, ਕਿਉਂਕਿ ਉਹ ਤਾਂ ਪਹਿਲਾਂ ਹੀ ਤੇਰੇ ਨਾਲੋਂ ਵਿਛੁੜੇ ਹੋਏ ਹਨ ਅਤੇ ਤੇਰੇ ਨਾਲ ਮਿਲਿਆ ਕਾ = ਦਾ ਕਿਆ = ਕੀ ਮੇਲੁ = ਮੇਲਣਾ ਹੈ, ਉਹ ਤਾਂ ਪਹਿਲਾਂ ਹੀ ਤੇਰੇ ਨਾਲ ਮਿਲੇ ਹੋਏ ਹਨ।

**ਅਥਵਾ** ਪਰਮੇਸ਼ਰ ਦੇ ਨਾਲੋਂ ਵਿਛੁੜਿਆ ਕਾ = ਦਾ ਕਿਆ = ਕੀ ਕਰਨਾ ਚਾਹੀਦਾ ਹੈ, ਉਨ੍ਹਾਂ ਕੁਸੰਗੀ ਪੁਰਖਾਂ ਨਾਲੋਂ ਵੀਛੁੜੈ = ਵਿਛੜ ਜਾਣਾ ਚਾਹੀਦਾ ਹੈ, ਕਿਉਂਕਿ ਉਨ੍ਹਾਂ ਨਾਲ ਮਿਲ ਕੇ ਵਾਹਿਗੁਰੂ ਨਾਲੋਂ ਵਿਛੋੜਾ ਪੈ ਜਾਂਦਾ ਹੈ ਅਤੇ ਪਰਮੇਸ਼ਰ ਦੇ ਨਾਲ ਮਿਲਿਆਂ ਦਾ ਕੀ ਕਰਨਾ ਚਾਹੀਦਾ ਹੈ ? ਉਨ੍ਹਾਂ ਸਤਸੰਗਤੀ ਪੁਰਖਾਂ ਨਾਲ ਮਿਲਣੇ ਕਰਕੇ ਪਰਮੇਸ਼ਰ ਨਾਲ ਮਿਲ ਪਾਈਦਾ ਹੈ, ਭਾਵ ਪਰਮੇਸ਼ਰ ਦੇ ਸਰੂਪ ਵਿਚ ਅਭੇਦ ਹੋ ਜਾਈਦਾ ਹੈ।

**ਅਥਵਾ** ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਦੀ ਕੁਸੰਗਤ ਵੱਲੋਂ ਕੀ ਵਿਛੁੜਨਾ ਚਾਹੀਦਾ ਹੈ, ਭਾਵ ਇਨ੍ਹਾਂ ਵਿਕਾਰਾਂ ਦੀ ਸੰਗਤ ਕਦੇ ਵੀ ਭੁੱਲ ਕੇ ਨਹੀਂ ਕਰਨੀ ਚਾਹੀਦੀ, ਕਿਉਂਕਿ ਇਹ ਵਾਹਿਗੁਰੂ ਨਾਲੋਂ ਵਿਛੋੜਾ ਪਾਉਣ ਵਾਲੇ ਹਨ ਅਤੇ ਮਿਲਿਆ = ਮਿਲਾਪ ਕਰਾਉਣ ਵਾਲੇ ਸਤ ਸੰਤੋਖ ਆਦਿ ਗੁਣਾਂ ਦਾ ਕੀ ਕਰਨਾ ਚਾਹੀਦਾ ਹੈ, ਭਾਵ ਇਨ੍ਹਾਂ ਗੁਣਾਂ ਨਾਲ ਮੇਲ ਕਰਨਾ ਚਾਹੀਦਾ ਹੈ, ਕਿਉਂਕਿ ਇਹ ਵਾਹਿਗੁਰੂ ਨਾਲ ਮਿਲਾਪ ਕਰਾਉਣ ਵਾਲੇ ਹਨ।

**ਅਥਵਾ** ਅਗਿਆਨ ਕਰਕੇ ਵਿਛੁੜਿਆ ਦਾ ਕੀ ਕਰਨਾ ਚਾਹੀਦਾ ਹੈ, ਭਾਵ ਉਨ੍ਹਾਂ ਨਾਲੋਂ ਵਿਛੜ ਜਾਣਾ ਚਾਹੀਦਾ ਹੈ ਅਤੇ ਬ੍ਰਹਮ ਗਿਆਨ ਕਰਕੇ ਪਰਮੇਸ਼ਰ ਨਾਲ ਮਿਲਿਆਂ ਦਾ ਕੀ ਕਰਨਾ ਚਾਹੀਦਾ ਹੈ, ਭਾਵ ਉਨ੍ਹਾਂ ਨਾਲ ਮੇਲ ਕਰਨਾ ਚਾਹੀਦਾ ਹੈ, ਜਿਸ ਕਰਕੇ ਵਾਹਿਗੁਰੂ ਨਾਲ ਮਿਲਾਪ ਹੋ ਜਾਵੇ।

## ਸਾਹਿਬੁ ਸੋ ਸਾਲਾਹੀਐ; ਜਿਨਿ ਕਰਿ ਦੇਖਿਆ ਖੇਲੁ ॥੩॥

ਹੇ ਭਾਈ ! ਸੋ = ਉਸ ਸਾਹਿਬੁ = ਮਾਲਕ ਪਰਮੇਸ਼ਰ ਨੂੰ ਸਾਲਾਹੀਐ = ਸਲਾਹੁਣਾ ਕਰੀਏ, ਜਿਨਿ = ਜਿਸ ਨੇ ਇਸ ਪਰਪੰਚ ਦਾ ਖੇਲ ਰਚ ਕਰਕੇ ਆਪ ਹੀ ਦੇਖਿਆ = ਵੇਖਣਾ ਕੀਤਾ ਹੈ ॥੩॥

## ਸੰਜੋਗੀ ਮੇਲਾਵੜਾ; ਇਨਿ ਤਨਿ ਕੀਤੇ ਭੋਗ ॥

ਪੂਰਬਲੇ ਪੁੰਨ ਕਰਮਾਂ, ਪ੍ਰਾਲਬਧ ਰੂਪ ਕਰਮਾਂ ਦੇ ਸੰਜੋਗੀ = ਸੰਯੋਗ ਕਰਕੇ (ਪਦਾਰਥਾਂ, ਸੰਬੰਧੀਆਂ) ਦੇਹ ਨਾਲ ਮੇਲਾਵੜਾ = ਮਿਲਾਪ ਹੁੰਦਾ ਹੈ ਅਤੇ ਇਨਿ = ਇਸ ਤਨਿ = ਸਰੀਰ ਨਾਲ ਕੀਤੇ ਕਰਮਾਂ ਦਾ ਫਲ ਭੋਗ = ਭੋਗਣਾ ਪੈਂਦਾ ਹੈ **ਵਾ:** ਦੁਖ ਸੁਖ ਰੂਪ ਫਲ ਜੀਵ ਨੇ ਭੋਗਣਾ ਕੀਤੇ ਹਨ।

**ਅਥਵਾ** ਜਿਹੜਾ ਸੰਯੋਗੀ ਸਤ ਸੰਤੋਖ ਆਦਿਕਾਂ ਨਾਲ ਮਿਲਾਪ ਕਰਦਾ ਹੈ, ਉਸ ਨੇ ਇਸ ਸਰੀਰ ਨਾਲ ਕੀਤੇ ਕਰਮਾਂ ਦਾ ਭੋਗ ਪਾ ਦਿੱਤਾ ਹੈ **ਵਾ:** ਸਰੀਰ ਆਦਿਕਾਂ ਦਾ ਭੋਗ ਪਾ ਦਿੱਤਾ, ਸਮਾਪਤੀ ਕਰ ਦਿੱਤੀ ਭਾਵ ਦੇਹ ਅਧਿਆਸ ਤੋਂ ਪਰ੍ਹੇ ਹੋ ਗਏ ਹਨ।

**ਅਥਵਾ** ਜਿਸ ਦਾ ਸੰਯੋਗੀ ਸਤਿਗੁਰਾਂ ਦੇ ਨਾਲ ਮਿਲਾਪ ਹੁੰਦਾ ਹੈ, ਉਸ ਨੇ ਇਸ ਸਰੀਰ ਦੇ ਨਾਲ ਜਿਹੜੇ ਕੀਤੇ ਕਰਮ ਸੀ, ਉਨ੍ਹਾਂ ਸਾਰਿਆਂ ਦਾ ਭੋਗ ਪਾ ਦਿੱਤਾ ਹੈ, ਭਾਵ ਸਤਿਗੁਰਾਂ ਦੇ ਨਾਲ ਮਿਲਣੇ ਕਰਕੇ ਸਾਰੇ ਸੰਚਤ, ਕਿਰੇਮਾਨ ਆਦਿ ਕਰਮ ਸਮਾਪਤ ਹੋ ਗਏ ਹਨ।

## ਵਿਜੋਗੀ ਮਿਲਿ ਵਿਛੁੜੇ; ਨਾਨਕ ਭੀ ਸੰਜੋਗ ॥੪॥੧॥

ਵਿਜੋਗੀ = ਵਿਛੋੜੇ ਵਾਲੇ ਕਰਮਾਂ ਕਰਕੇ ਮਿਲਿ = ਮਿਲਿਆ ਹੋਇਆ ਸਰੀਰ ਵਿਛੁੜੇ = ਵਿਛੜ ਜਾਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਜੇਕਰ ਕਰਮ ਹੋਣ ਤਾਂ ਭੀ = ਪੁਨਾ, ਫੇਰ ਇਸ ਸਰੀਰ ਨਾਲ ਸੰਜੋਗ = ਮਿਲਾਪ ਹੋ ਜਾਂਦਾ ਹੈ।

**ਅਥਵਾ** ਵਿਜੋਗੀ ਭਾਵ ਕੁਸੰਗੀ ਪੁਰਖ **ਵਾ:** ਕਾਮ ਕ੍ਰੋਧ ਆਦਿ ਦੀ ਸੰਗਤ ਦੇ ਨਾਲ ਮਿਲਣ ਵਾਲਾ ਪੁਰਖ ਵਾਹਿਗੁਰੂ ਦੇ ਨਾਲ ਮਿਲਣ ਵੱਲੋਂ ਵਿਛੁੜ ਜਾਂਦਾ ਹੈ, ਭਾਵ ਉਸ ਦਾ ਪਰਮੇਸ਼ਰ ਨਾਲ ਮਿਲਾਪ ਨਹੀਂ ਹੋ ਸਕਦਾ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫੇਰ ਵੀ ਮਨੁੱਖਾ ਜਨਮ ਵਿਚ ਵਾਹਿਗੁਰੂ ਨਾਲ ਸੰਜੋਗ ਹੋ ਸਕਦਾ ਹੈ, ਜੇਕਰ ਜੀਵ ਕੁਸੰਗਤ ਛੱਡ ਕੇ ਗੁਰ ਸ਼ਬਦ ਨੂੰ ਕਮਾਉਣਾ ਕਰੇ।

**ਅਥਵਾ** ਪਰਮੇਸ਼ਰ ਵੱਲੋਂ ਵਿਛੜੇ ਹੋਏ ਜੀਵ ਜਦ ਗੁਰਾਂ ਨਾਲ ਮਿਲੇ ਤਾਂ ਉਹ ਵਿਛੜੇ ਹੋਏ ਜੀਵ ਵੀ ਪਰਮੇਸ਼ਰ ਦੇ ਨਾਲ ਮਿਲ ਗਏ ਅਤੇ ਉਨ੍ਹਾਂ ਦੀ ਸੰਗਤ ਕਰਕੇ ਹੋਰਨਾਂ ਦਾ ਵੀ ਪਰਮੇਸ਼ਰ ਨਾਲ ਸੰਜੋਗ ਹੋ ਜਾਂਦਾ ਹੈ ॥੪॥੧॥

ਇਉਂ ਸਤਿਗੁਰਾਂ ਨੇ ਆਪਣੇ ਪਿਤਾ ਕਲਿਆਣ ਚੰਦ ਜੀ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ।

## ਮਾਰੂ ਮਹਲਾ ੧ ॥

**ਉਥਾਨਕਾ :** ਜਿਸ ਵਕਤ ਸਤਿਗੁਰੂ ਸਾਹਿਬ ਜੀ ਸੁਲਤਾਨਪੁਰ ਲੋਧੀ ਵਿਚ ਨਗਰ ਤੋਂ ਬਾਹਰ ਗੁਰਦੁਆਰਾ ਸੰਤ ਘਾਟ ਸਾਹਿਬ ਦੇ ਨੇੜੇ ਮਸਾਣਾਂ ਵਿਚ ਜਾ ਕੇ ਬੈਠੇ ਸਨ, ਉਸ ਵਕਤ ਮਾਤਾ ਸੁਲੱਖਣੀ ਜੀ ਨੇ ਆਪਣੇ ਪਿਤਾ ਮੂਲ ਚੰਦ ਤੇ ਮਾਤਾ ਚੰਦੋ ਰਾਣੀ ਨੂੰ ਸੁਲਤਾਨਪੁਰ ਸਾਹਿਬ ਬੁਲਾਇਆ ਅਤੇ ਸਤਿਗੁਰਾਂ ਦੇ ਸਹੁਰਾ ਅਤੇ ਸੱਸ ਦੋਵੇਂ ਸਤਿਗੁਰਾਂ ਕੋਲ ਗਏ, ਸਤਿਗੁਰਾਂ ਦਾ ਫ਼ਕੀਰੀ ਲਿਬਾਸ ਵੇਖ ਕੇ ਚੰਦੋ ਰਾਣੀ ਨੇ ਸਤਿਗੁਰਾਂ ਨੂੰ ਉਲਾਂਭੇ ਦਿੰਦਿਆਂ ਆਖਿਆ ਕਿ ਤੁਸੀਂ ਪਰਿਵਾਰ ਵਧੇ ਤੋਂ ਇਹ ਕੀ ਅੱਬਿਆਗਤਿ ਵਾਲਾ ਪਹਿਰਾਵਾ ਪਹਿਨ ਲਿਆ ਹੈ, ਭਾਵ ਹੁਣ ਸਾਧੂਆਂ ਦੇ ਲਿਬਾਸ ਵਿਚ ਭਾਉਂਦਾ ਫਿਰਦਾ ਹੈਂ। ਆਪਣੀ ਸੱਸ ਮਾਂ ਦੇ ਇਹ ਬਚਨ ਸੁਣ ਕੇ ਸਤਿਗੁਰਾਂ ਨੇ ਆਪਣੀ ਸੱਸ ਤੇ ਸਹੁਰੇ ਨੂੰ ਉਪਦੇਸ਼ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਮਿਲਿ ਮਾਤ ਪਿਤਾ; ਪਿੰਡੁ ਕਮਾਇਆ ॥ ਤਿਨਿ ਕਰਤੈ; ਲੇਖੁ ਲਿਖਾਇਆ ॥

ਮਾਤ = ਮਾਂ, ਪਿਤਾ = ਪਿਓ ਦੇ ਮਿਲਿ = ਮਿਲਾਪ ਕਰਕੇ ਕਮਾਇਆਂ ਹੋਇਆਂ ਕਰਮਾਂ ਅਨੁਸਾਰ ਪਿੰਡੁ = ਸਰੀਰ ਪੈਦਾ ਹੋਇਆ ਹੈ **ਵਾ:** ਮਾਤਾ ਪਿਤਾ ਦੇ ਸੰਬੰਧ ਕਰਕੇ ਸਥੂਲ ਸਰੀਰ ਪੈਦਾ ਹੋਇਆ ਹੈ ਅਤੇ ਕਮਾਇਆਂ ਹੋਇਆਂ ਕਰਮਾਂ ਦਾ ਫਲ ਭੋਗਣ ਵਾਸਤੇ ਸੂਖਮ ਸਰੀਰ ਇਸ ਵਿਚ ਆ ਕੇ ਪ੍ਰਵੇਸ਼ ਹੋਇਆ ਹੈ।

ਤਿਨਿ = ਉਸ ਕਰਤੈ = ਕਰਤਾ ਪੁਰਖ ਨੇ ਜੀਵਾਂ ਦੇ ਕਰਮਾਂ ਅਨੁਸਾਰ ਅਗੰਮੀ ਕਲਮ ਦੇ ਨਾਲ ਪ੍ਰਾਲਬਧ ਰੂਪ ਕਰਮ ਬਣ ਕੇ ਜੀਵਾਂ ਦੇ ਮੱਥੇ ਉੱਤੇ ਲੇਖ ਲਿਖਾਇਆ = ਲਿਖਾ ਦਿੱਤਾ ਹੈ।

## ਲਿਖੁ; ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ; ਸੁਰਤਿ ਗਵਾਈ ॥੧॥

ਉਸ ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਰੂਪੀ ਜੋਤ ਜੀਵ ਵਿਚ ਪਾ ਕੇ ਜੀਵਾਂ ਦੇ ਕਰਮਾਂ ਅਨੁਸਾਰ ਗੁਣਾਂ ਦੀ ਦਾਤ **ਵਾ:** ਪਦਾਰਥਾਂ ਦੀ ਦਾਤ ਤੇ ਵਡਿਆਈ ਹੋਣੀ ਲਿਖ ਦਿੱਤੀ ਹੈ।

**ਅਥਵਾ** ਆਪਣੀ ਚੇਤਨ ਸੱਤਾ ਪਾ ਕੇ ਕਰਮਾਂ ਅਨੁਸਾਰ ਲਿਖ ਦਿੱਤਾ ਕਿ ਇਤਨੀ ਦਾਤ ਪ੍ਰਾਪਤ ਹੋਵੇਗੀ, ਇਤਨੀ ਜੋਤਿ = ਬੁੱਧੀ, ਅਕਲ ਹੋਵੇਗੀ **ਵਾ:** ਇਤਨੀ ਵਿਵਹਾਰਕ ਜਾਂ ਪਰਮਾਰਥ ਜੋਤਿ = ਗਿਆਤ ਹੋਵੇਗੀ, ਇਤਨੀ ਵਡਿਆਈ = ਸ਼ੋਭਾ ਹੋਵੇਗੀ।

**ਅਥਵਾ** ਜਿਤਨੀ ਜੀਵ ਨੂੰ ਪਦਾਰਥਾਂ ਦੀ ਦਾਤ ਤੇ ਜੋਤਿ = ਬੁੱਧੀ, ਅਕਲ ਅਤੇ ਵਡਿਆਈ = ਸ਼ੋਭਾ ਪ੍ਰਾਪਤ ਹੋਣੀ ਸੀ, ਉਹ ਲਿਖ ਦਿੱਤੀ ਹੈ **ਵਾ:** ਵਾਹਿਗੁਰੂ ਦੀ ਦਾਤ, ਜੋਤ ਤੇ ਵਡਿਆਈ ਲਿਖੋ, ਭਾਵ ਕਰੋ।

ਜੀਵ ਨੇ ਮਾਇਆ ਨਾਲ ਮਿਲ ਕੇ ਉਸ ਵਾਹਿਗੁਰੂ ਦੀ ਪ੍ਰਾਪਤੀ ਵਾਲੀ ਪਰਮਾਰਥ ਦੀ ਸੁਰਤਿ = ਗਿਆਤ ਗਵਾਈ = ਗਵਾ ਲਈ ਹੈ **ਵਾ:** ਵਾਹਿਗੁਰੂ ਦੀ ਪ੍ਰਾਪਤੀ ਵਾਲੀ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਗਵਾਈ = ਗਵਾ ਦਿੱਤੀ ਹੈ ॥੧॥

## ਮੂਰਖ ਮਨ; ਕਾਹੇ ਕਰਸਹਿ ਮਾਣਾ ॥ ਉਠਿ ਚਲਣਾ; ਖਸਮੈ ਭਾਣਾ ॥੧॥ਰਹਾਉ॥

ਹੇ ਮੂਰਖ = ਬੇ-ਸਮਝ ਮਨ = ਜੀਵ ! ਕਾਹੇ = ਕਿਸ ਵਾਸਤੇ ਮਾਣਾ = ਹੰਕਾਰ ਕਰਸਹਿ = ਕਰਦਾ ਹੈਂ।

ਜਦੋਂ ਖਸਮੈ = ਮਾਲਕ ਪਰਮੇਸ਼ਰ ਦਾ ਭਾਣਾ = ਹੁਕਮ ਹੋ ਗਿਆ, ਤਦੋਂ ਸਾਰੇ ਸੰਸਾਰ ਨੇ ਉੱਠ ਕੇ ਪ੍ਰਲੋਕ ਵੱਲ ਨੂੰ ਚਲਣਾ = ਚਲੇ ਜਾਣਾ ਹੈ, ਭਾਵ ਕਿਸੇ ਨੇ ਵੀ ਸਰੀਰ ਕਰਕੇ ਨਹੀਂ ਰਹਿਣਾ ॥੧॥ਰਹਾਉ॥

***ਪ੍ਰਸ਼ਨ :*** *ਸਤਿਗੁਰਾਂ ਦੀ ਸੱਸ ਚੰਦੋ ਰਾਣੀ ਗੁਰੂ ਜੀ ਨੂੰ ਕਹਿਣ ਲੱਗੀ ਕਿ ਤੁਸੀਂ ਘਰਾਂ ਵਿਚ ਸੋਹਣੀ ਸੇਜਾ ਉੱਤੇ ਆਰਾਮ ਕਰੋ ਅਤੇ ਚੰਗੇ ਸੁਆਦਲੇ ਭੋਜਨਾਂ ਨੂੰ ਕਿਉਂ ਛੱਡੀ ਫਿਰਦੇ ਹੋ ?*

***ਗੁਰ ਉੱਤਰ :***

## ਤਜਿ ਸਾਦ; ਸਹਜ ਸੁਖੁ ਹੋਈ ॥ ਘਰ ਛਡਣੇ; ਰਹੈ ਨ ਕੋਈ ॥

ਚੰਗੇ ਭੋਜਨ **ਵਾ:** ਵਿਸ਼ਿਆਂ ਦੇ ਸਾਦ = ਸੁਆਦਾਂ ਤਾਈਂ ਤਜਿ = ਤਿਆਗ ਕਰਕੇ ਸਹਜ = ਸੁਤੇ-ਸਿੱਧ ਹੀ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੁੰਦੀ ਹੈ।

ਸਾਰਿਆਂ ਨੇ ਸੰਸਾਰ ਰੂਪੀ ਘਰ ਨੂੰ ਇਕ ਦਿਨ ਛਡਣੇ = ਛੱਡ ਕਰਕੇ ਚਲੇ ਜਾਣਾ ਹੈ, ਕੋਈ ਵੀ ਸਰੀਰ ਕਰਕੇ ਨ = ਨਹੀਂ ਰਹੈ = ਰਹੇਗਾ।

***ਪ੍ਰਸ਼ਨ :*** *ਫੇਰ ਮੂਲ ਚੰਦ ਤੇ ਚੰਦੋ ਰਾਣੀ ਦੋਵਾਂ ਨੇ ਕਿਹਾ ਕਿ ਤੁਸੀਂ ਸਾਰਾ ਮੋਦੀਖ਼ਾਨਾ ਫ਼ਕੀਰਾਂ ਤੇ ਗ਼ਰੀਬਾਂ ਨੂੰ ਲੁਟਾ ਦਿੱਤਾ ਹੈ, ਆਪਣੇ ਸਪੁੱਤਰਾਂ ਵਾਸਤੇ ਤਾਂ ਕੁਝ ਮੋਦੀਖ਼ਾਨੇ ਵਿਚ ਰਹਿਣ ਦਿੰਦੇ* ***ਵਾ:*** *ਇਨ੍ਹਾਂ ਵਾਸਤੇ ਕੁਝ ਧਨ ਪਦਾਰਥ ਜਮਾਂ ਹੀ ਕਰ ਦਿੰਦੇ ?*

*ਗੁਰ ਉੱਤਰ :*

## ਕਿਛੁ ਖਾਜੈ; ਕਿਛੁ ਧਰਿ ਜਾਈਐ ॥ ਜੇ ਬਾਹੁੜਿ; ਦੁਨੀਆ ਆਈਐ ॥੨॥

ਕਿਛੁ = ਕੁਝ ਪਦਾਰਥਾਂ ਨੂੰ ਤਾਂ ਖਾਜੈ = ਖਾਣਾ ਕਰੀਏ, ਜੇ ਖਾਣ ਦੀ ਵਾਸ਼ਨਾ ਹੋਵੇ ਅਤੇ ਕਿਛੁ = ਕੁਝ ਧਰ ਕੇ, ਭਾਵ ਜਮ੍ਹਾਂ ਕਰਕੇ ਤਾਂ ਜਾਈਐ = ਜਾਣਾ ਕਰੀਏ।

ਜੇ = ਜੇਕਰ ਬਾਹੁੜਿ = ਮੁੜ ਕੇ ਦੁਨੀਆਂ = ਸ੍ਰਿਸ਼ਟੀ ਵਿਚ ਇਨ੍ਹਾਂ ਇਕੱਤਰ ਕੀਤੇ ਪਦਾਰਥਾਂ, ਮਾਇਆ ਨੂੰ ਵਰਤਣ ਵਾਸਤੇ ਆਈਐ = ਆਉਣਾ ਕਰੀਏ ॥੨॥

***ਪ੍ਰਸ਼ਨ** : ਫੇਰ ਚੰਦੋ ਰਾਣੀ ਕਹਿਣ ਲੱਗੀ ਕਿ ਤੁਸੀਂ ਫ਼ਕੀਰਾਂ ਵਾਲੀ ਕਫ਼ਨੀ ਗਲ ਵਿਚ ਕਿਉਂ ਪਾਈ ਹੋਈ ਹੈ, ਚੰਗੇ ਬਸਤ੍ਰ ਸਜਾ ਕੇ ਰੱਖਿਆ ਕਰੋ ?*

*ਗੁਰ ਉੱਤਰ :*

## ਸਜੁ ਕਾਇਆ; ਪਟੁ ਹਢਾਏ ॥ ਫੁਰਮਾਇਸਿ; ਬਹੁਤੁ ਚਲਾਏ ॥

ਇਸ ਕਾਇਆ = ਦੇਹ ਨੂੰ ਸਜੁ = ਸਜਾ ਸਜਾ ਕੇ ਜੋ ਰੇਸ਼ਮ ਆਦਿ ਦੇ ਪਟੁ = ਬਸਤ੍ਰ ਹਢਾਏ = ਹੰਢਾਉਣੇ, ਪਹਿਨਣੇ ਹਨ। ਅਤੇ

ਜੋ ਫੁਰਮਾਇਸਿ = ਹੁਕਮ ਬਹੁਤਾ ਚਲਾਏ = ਚਲਾਉਣਾ ਹੈ **ਵਾ:** ਜਿਹੜੀਆਂ ਫ਼ੁਰਮਾਇਸ਼ਾਂ ਨਾਲ ਸੋਹਣੇ ਤੋਹਫ਼ੇ ਮੰਗਾਉਣੇ ਹਨ ਅਤੇ ਬਹੁਤ ਹੁਕਮ ਚਲਾਉਣਾ ਹੈ।

## ਕਰਿ ਸੇਜ; ਸੁਖਾਲੀ ਸੋਵੈ ॥ ਹਥੀ ਪਉਦੀ; ਕਾਹੇ ਰੋਵੈ ॥੩॥

ਜਿਹੜੇ ਸੁਖਾਲੀ = ਸੁੱਖਾਂ ਵਾਲੀ ਸੇਜਾ ਬਣਾ ਕਰਿ = ਕਰਕੇ ਸੋਵੈ = ਸੌਂਦੇ, ਬਿਰਾਜਦੇ ਹਨ।

ਜਦ ਜਮਾਂ ਦੀ ਹਥੀ = ਹੱਥਕੜੀ ਪਉਦੀ = ਪੈਂਦੀ ਹੈ, ਤਦੋਂ ਕਾਹੇ = ਕਿਸ ਵਾਸਤੇ ਰੋਵੈ = ਰੋਂਦੇ ਹਨ **ਵਾ:** ਜਦ ਜਮਾਂ ਦੇ ਹਥੀ = ਹੱਥ ਆ ਪਏ, ਤਦੋਂ ਜਮਾਂ ਨੇ ਪਕੜ ਕੇ ਲੈ ਹੀ ਜਾਣਾ ਹੈ ॥੩॥

[ਅੰਗ ੯੯੦]

## ਘਰ ਘੁੰਮਣਵਾਣੀ; ਭਾਈ ॥ ਪਾਪ ਪਥਰ; ਤਰਣੁ ਨ ਜਾਈ ॥

ਹੇ ਭਾਈ ! ਇਹ ਘਰ = ਸਰੀਰ ਪਦਾਰਥਾਂ ਰੂਪੀ ਘੁੰਮਣਵਾਣੀ = ਘੁੰਮਣ-ਘੇਰੀ ਵਿਚ ਪਿਆ ਹੋਇਆ ਹੈ **ਵਾ:** ਸੰਸਾਰ, ਸਰੀਰ ਰੂਪੀ ਘਰ ਕਾਲ ਰੂਪੀ ਘੁੰਮਣ-ਘੇਰੀ ਵਿਚ ਪਿਆ ਹੋਇਆ ਹੈ **ਵਾ:** ਸਰੀਰ ਤਿੰਨਾਂ ਗੁਣਾਂ ਰੂਪੀ ਘੁੰਮਣ-ਘੇਰੀ ਵਿਚ ਪਿਆ ਹੋਇਆ ਹੈ।

ਜੀਵ ਨੇ ਪਾਪਾਂ ਰੂਪੀ ਪੱਥਰ ਗਲ ਨਾਲ ਬੰਨ੍ਹੇ ਹੋਏ ਹਨ, ਇਸ ਕਰਕੇ ਜੀਵ ਤੋਂ ਸੰਸਾਰ ਰੂਪੀ ਸਮੁੰਦ੍ਰ ਵਿਚ ਤਰਣੁ = ਤਰਿਆ ਨ = ਨਹੀਂ ਜਾਈ = ਜਾਂਦਾ।

## ਭਉ ਬੇੜਾ; ਜੀਉ ਚੜਾਊ ॥ ਕਹੁ ਨਾਨਕ; ਦੇਵੈ ਕਾਹੂ ॥੪॥੨॥

ਜੇਕਰ ਪਰਮੇਸ਼ਰ ਆਪ ਆਪਣੇ ਭਉ = ਡਰ ਰੂਪੀ ਬੇੜੇ ਤੇ ਜੀਉ = ਜੀਵ ਆਤਮਾ ਨੂੰ ਚੜਾਊ = ਚੜ੍ਹਾਉਣਾ ਕਰੇ ਤਾਂ ਜੀਵ ਆਤਮਾ ਤਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰੰਤੂ ਭਉ ਰੂਪੀ ਬੇੜਾ ਪਰਮੇਸ਼ਰ ਕਾਹੂ = ਕਿਸੇ ਵਿਰਲੇ ਨੂੰ ਹੀ ਗੁਰੂ ਦੁਆਰਾ ਦੇਵੈ = ਦਿੰਦਾ ਹੈ ॥੪॥੨॥

ਇਸ ਉਪਰੋਕਤ ਸ਼ਬਦ ਦੁਆਰਾ ਗੁਰਾਂ ਨੇ ਆਪਣੀ ਸੱਸ ਤੇ ਸਹੁਰੇ ਨੂੰ ਉਪਦੇਸ਼ ਦਿੱਤਾ ਸੀ।

# ਮਾਰੂ ਮਹਲਾ ੧ ਘਰੁ ੧ ॥

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਰਾਗ ਮਾਰੂ ਅੰਦਰ ਘਰੁ ੧ = ਪਹਿਲੇ ਸੁਰਤਾਲ ਵਿਚ ਸ੍ਰੀ ਕਰਤਾਰਪੁਰ ਸਾਹਿਬ ਸੰਗਤਾਂ ਨੂੰ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕਰਦੇ ਹਨ।[1]

## ਕਰਣੀ ਕਾਗਦੁ, ਮਨੁ ਮਸਵਾਣੀ; ਬੁਰਾ ਭਲਾ ਦੁਇ ਲੇਖ ਪਏ ॥

ਕਰਣੀ = ਕਿਰਿਆ ਕਰਨ ਵਾਲੀ ਦੇਹ ਕਾਗਦੁ = ਕਾਗ਼ਜ਼ ਬਣੀ ਹੋਈ ਹੈ, ਮਨੁ = ਸੂਖਮ ਸਰੀਰ ਮਸਵਾਣੀ = ਸਿਆਹੀ ਵਾਲੀ ਦਵਾਤ ਦੀ ਨਿਆਈਂ ਹੈ, ਬੁਰਾ = ਮਾੜਾ ਤੇ ਭਲਾ = ਚੰਗਾ ਇਹ ਦੁਇ = ਦੋ ਲੇਖ ਪਏ ਹੋਏ ਹਨ **ਵਾ:** ਸਾਰਿਆਂ ਦੇ ਰਿਦੇ ਰੂਪੀ ਕਾਗ਼ਜ਼ ਉੱਤੇ ਦੋ ਲੇਖ ਪਏ ਹੋਏ ਹਨ।

## ਜਿਉ ਜਿਉ ਕਿਰਤੁ ਚਲਾਏ, ਤਿਉ ਚਲੀਐ; ਤਉ ਗੁਣ ਨਾਹੀ ਅੰਤੁ ਹਰੇ ॥੧॥

ਹੇ ਹਰੇ = ਪਰਮੇਸ਼ਰ ! ਜਿਉ ਜਿਉ = ਜਿਵੇਂ ਜਿਵੇਂ ਕੀਤੇ ਹੋਏ ਕਿਰਤੁ = ਕਰਮ ਚੰਗੇ ਮੰਦੇ ਸੁਭਾਅ ਵਿਚ ਚਲਾਏ = ਚਲਾਉਂਦੇ ਹਨ, ਤਿਉ = ਤਿਵੇਂ ਜੀਵ ਚਲੀਐ = ਚੱਲਣਾ ਕਰਦੇ ਹਨ, ਪਰ ਤਉ = ਤੇਰੇ ਗੁਣਾਂ ਦਾ ਅੰਤ ਨਾਹੀ = ਨਹੀਂ ਆਉਂਦਾ ॥੧॥

## ਚਿਤ ਚੇਤਸਿ ਕੀ ਨਹੀ; ਬਾਵਰਿਆ ॥

ਹੇ ਬਾਵਰਿਆ = ਕਮਲੇ ਪੁਰਖਾ ! ਤੂੰ ਚਿਤ = ਹਿਰਦੇ ਵਿਚ ਪਰਮੇਸ਼ਰ ਨੂੰ ਕੀ = ਕਿਉਂ ਨਹੀਂ ਚੇਤਸਿ = ਚੇਤੇ ਕਰਦਾ।

## ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ਰਹਾਉ॥

ਹਰਿ = ਪਰਮੇਸ਼ਰ ਨੂੰ ਬਿਸਰਤ = ਭੁੱਲਣੇ ਕਰਕੇ ਤੇਰੇ ਸ਼ੁੱਭ ਗੁਣ ਅੰਦਰ ਹੀ ਗਲਿਆ = ਗਲ ਰਹੇ ਹਨ, ਭਾਵ ਔਗੁਣ ਵੱਧ ਰਹੇ ਹਨ ਅਤੇ ਗੁਣ ਘੱਟ ਰਹੇ ਹਨ।

**ਅਥਵਾ** ਜਿਵੇਂ ਕਸੁੰਭੇ ਦੀਆਂ ਰੰਗ ਵਾਲੀਆਂ ਕਲੀਆਂ ਹੁੰਦੀਆਂ ਹਨ, ਜੇਕਰ ਉਨ੍ਹਾਂ ਨੂੰ ਬਾਹਰ ਨਾ ਕੱਢੀਏ ਤਾਂ ਅੰਦਰ ਹੀ ਗਲ ਜਾਂਦੀਆਂ ਹਨ, ਇਸੇ ਤਰ੍ਹਾਂ ਵਾਹਿਗੁਰੂ ਨੂੰ ਭੁੱਲਣੇ ਕਰਕੇ ਤੇਰੇ ਅੰਦਰ ਔਗੁਣ ਪ੍ਰਫੁੱਲਤ ਹੋ ਰਹੇ ਹਨ ਅਤੇ ਸਤ, ਸੰਤੋਖ, ਦਇਆ, ਧਰਮ ਆਦਿ ਗੁਣ ਗਲ ਰਹੇ ਹਨ।

**ਅਥਵਾ** ਹੇ ਭਾਈ ! ਜੇਕਰ ਤੂੰ ਹਰਿ = ਪਰਮੇਸ਼ਰ ਦੇ ਨਾਲ (ਬਿਸ + ਰਤ) ਬਿਸ = ਵਿਸ਼ੇਸ਼ ਕਰਕੇ ਰਤ = ਪ੍ਰੀਤੀ ਕਰੇਂ ਤਾਂ ਤੇਰੇ ਅੰਦਰ ਹੀ ਸਾਰੇ ਗੁਣ = ਵਿਸ਼ੇ ਗਲ ਜਾਣ।

**ਅਥਵਾ** ਹੇ ਭਾਈ ! ਹਰਿ = ਪਰਮੇਸ਼ਰ ਦੇ ਵਿਸਰਨ ਵਿਚ ਵਿਸ਼ੇਸ਼ ਕਰਕੇ ਤੇਰੀ ਪ੍ਰੀਤੀ ਹੈ, ਇਸੇ ਕਰਕੇ ਤੇਰੇ ਗਲਿਆ = ਗਲ ਵਿਚ ਜਮਾਂ ਦੀ ਗੁਣ = ਰੱਸੀ, ਫਾਹੀ ਪੈ ਰਹੀ ਹੈ **ਵਾ:** ਤੇਰੇ ਸ਼ੁੱਭ ਗੁਣ ਗਲ ਰਹੇ ਹਨ ॥੧॥ਰਹਾਉ॥

---

੧. (ੳ) ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਵਿਚ ਬਿਰਾਜਦਿਆਂ ਹਰ ਰੋਜ਼ ਇਸ ਸ਼ਬਦ ਦਾ ਕੀਰਤਨ ਕਰਿਆ ਕਰਦੇ ਸਨ।

(ਅ) ਇਸੇ ਸ਼ਬਦ ਨੂੰ ਬੀਬੀ ਅਮਰੋ ਜੀ ਦੀ ਰਸਨਾ ਤੋਂ ਸੁਣ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਸਾਹਿਬ ਆ ਕੇ ਗੁਰੂ ਧਾਰਨ ਕੀਤਾ ਸੀ।

## ਜਾਲੀ ਰੈਨਿ ਜਾਲੁ ਦਿਨੁ ਹੂਆ; ਜੇਤੀ ਘੜੀ ਫਾਹੀ ਤੇਤੀ ॥

ਹੇ ਭਾਈ! ਤੂੰ ਰੈਨਿ = ਰਾਤ ਨੂੰ ਵਿਕਾਰਾਂ ਰੂਪੀ ਜਾਲੀ = ਛੋਟੇ ਜਾਲ ਵਿਚ ਫਸਿਆ ਹੋਇਆ ਹੈਂ, ਦਿਨੇ ਤੂੰ ਵਿਹਾਰਾਂ ਰੂਪੀ ਜਾਲ ਵਿਚ ਫਸਿਆ ਹੂਆ = ਹੋਇਆ ਹੈਂ ਅਤੇ ਜੇਤੀ = ਜਿਤਨੀਆਂ ਵੀ ਘੜੀਆਂ ਹਨ, ਤੇਤੀ = ਤਿਤਨੀਆਂ ਹੀ ਫਾਹੀ = ਫਾਸੀ ਰੂਪ ਹਨ, ਭਾਵ ਸਾਰੀਆਂ ਘੜੀਆਂ ਫਾਹੀਆਂ, ਕੁੜਿੱਕੀਆਂ ਹਨ, ਜਿਨ੍ਹਾਂ ਵਿਚ ਸ਼ਿਕਾਰੀ ਜਾਨਵਰਾਂ ਨੂੰ ਫਸਾਉਂਦੇ ਹਨ।

## ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ; ਛੂਟਸਿ ਮੂੜੇ ਕਵਨ ਗੁਣੀ ॥੨॥

ਹੇ ਭਾਈ! ਤੂੰ ਸ਼ਬਦ, ਸਪਰਸ਼ ਆਦਿ ਦੇ ਰਸਿ = ਰਸਾਂ ਵਿਚ ਰਸਿ = ਰਸੀਲਾ ਹੋ ਕੇ ਵਿਸ਼ਿਆਂ ਰੂਪੀ ਚੋਗ = ਚੋਗੇ ਨੂੰ ਚੁਗਹਿ = ਚੁੱਗ ਕੇ ਨਿਤ = ਨਿਤਾਪ੍ਰਤੀ ਇਨ੍ਹਾਂ ਵਿਸ਼ਿਆਂ ਦੇ ਮੋਹ ਵਿਚ ਫਾਸਹਿ = ਫਸ ਰਿਹਾ ਹੈਂ, ਹੇ ਮੂੜੇ = ਮੂਰਖ, ਬੇ-ਸਮਝ ਪੁਰਖਾ! ਇਨ੍ਹਾਂ ਵਿਸ਼ਿਆਂ ਤੋਂ ਕਵਨ = ਕਿਹੜੇ ਗੁਣੀ = ਗੁਣਾਂ ਕਰਕੇ ਤੂੰ ਛੂਟਸਿ = ਛੁੱਟੇਂਗਾ ॥੨॥

## ਕਾਇਆ ਆਰਣੁ, ਮਨੁ ਵਿਚਿ ਲੋਹਾ; ਪੰਚ ਅਗਨਿ ਤਿਤੁ ਲਾਗਿ ਰਹੀ ॥

ਹੇ ਭਾਈ! ਕਾਇਆ = ਦੇਹ ਲੁਹਾਰ ਦੀ ਆਰਣੁ = ਭੱਠੀ ਵਤ ਹੈ, ਮਨ ਇਸ ਦੇ ਵਿਚਿ = ਅੰਦਰ ਲੋਹੇ ਵਤ ਹੈ, ਪੰਚ = ਪੰਜ (ਸ਼ਬਦ ਸਪਰਸ਼ ਰੂਪ ਰਸ ਗੰਧ) ਰੂਪ ਅਗਨਿ = ਅੱਗਾਂ ਤਿਤੁ = ਉਸ ਮਨ ਰੂਪੀ ਲੋਹੇ ਨੂੰ ਸਾੜਨ ਵਾਸਤੇ ਲਾਗਿ = ਲੱਗ ਰਹੀਆਂ ਹਨ।

## ਕੋਇਲੇ ਪਾਪ ਪੜੇ, ਤਿਸੁ ਊਪਰਿ; ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥

('ਪੜੇ' ਦਾ ਉਚਾਰਣ ਪੋਲਾ ਹੈ)

ਤਿਸੁ = ਉਸ ਮਨ ਰੂਪੀ ਲੋਹੇ ਊਪਰਿ = ਉੱਤੇ ਅੱਗ ਨੂੰ ਦਗਾਉਣ (ਭਖਾਉਣ) ਵਾਸਤੇ ਪਾਪਾਂ ਰੂਪੀ ਕੋਇਲੇ ਪੜੇ = ਪੈ ਰਹੇ ਹਨ, ਇਉਂ ਮਨ ਰੂਪੀ ਲੋਹਾ ਜਲਿਆ = ਸੜ ਰਿਹਾ ਹੈ ਅਤੇ ਚਿੰਤਾ ਰੂਪੀ ਸੰਨੀ ਬਣੀ ਭਈ = ਹੋਈ ਹੈ, ਅਰਥਾਤ ਉਹ ਸੰਨੀ ਹੁੰਦੀ ਹੈ, ਜਿਸ ਦੇ ਨਾਲ, ਲੋਹੇ ਨੂੰ ਪਕੜ ਕੇ ਕਦੇ ਪਾਣੀ ਵਿਚ ਪਾਇਆ ਜਾਂਦਾ ਹੈ, ਕਦੇ ਭੱਠੀ ਵਿਚ ਰੱਖਿਆ ਜਾਂਦਾ ਹੈ, ਇਉਂ ਮਨ ਰੂਪੀ ਲੋਹਾ ਚਿੰਤਾ ਰੂਪੀ ਸੰਨੀ ਨਾਲ ਪਕੜਿਆ ਹੋਇਆ ਕਦੇ ਵਿਸ਼ੇ ਸੁਖ ਰੂਪੀ ਪਾਣੀ ਵਿਚ ਪੈ ਜਾਂਦਾ ਹੈ, ਕਦੇ ਤ੍ਰਿਸ਼ਨਾ ਰੂਪੀ ਅੱਗ ਦੀ ਭੱਠੀ ਵਿਚ ਪੈ ਜਾਂਦਾ ਹੈ, ਇਸ ਪ੍ਰਕਾਰ ਲੋਹੇ ਵਤ ਸੜਦਾ ਰਹਿੰਦਾ ਹੈ ॥੩॥

## ਭਇਆ ਮਨੂਰੁ ਕੰਚਨੁ ਫਿਰਿ ਹੋਵੈ; ਜੇ ਗੁਰੁ ਮਿਲੈ ਤਿਨੇਹਾ ॥

ਹੇ ਭਾਈ! ਤੇਰਾ ਮਨੂਰੁ = ਸੜੇ ਲੋਹੇ ਦੀ ਮੈਲ ਵਤ ਭਇਆ = ਹੋਇਆ ਮਨ ਫਿਰ ਕੰਚਨੁ = ਸੋਨੇ ਵਤ ਸ਼ੁੱਧ ਹੋਵੈ = ਹੋ ਸਕਦਾ ਹੈ, ਜੇ = ਜੇਕਰ ਤਿਨੇਹਾ = ਤਿਹੋ ਜਿਹੇ ਪਰਮੇਸ਼ਰ ਸਰੂਪ ਬ੍ਰਹਮ ਨੇਮਟੀ ਬ੍ਰਹਮ ਸ੍ਰੋਤਰੀ ਗੁਰੁ = ਸਤਿਗੁਰੂ ਜੀ ਮਿਲੈ = ਮਿਲ ਜਾਣ। ਅਤੇ

## ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ; ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥

ਓਹੁ = ਉਹ ਗੁਰੂ ਸਾਹਿਬ ਜੀ ਤੈਨੂੰ ਏਕੁ = ਇਕ ਅੰਮ੍ਰਿਤੁ = ਅਮਰ ਕਰਨ ਵਾਲੇ ਪਰਮੇਸ਼ਰ ਦਾ ਨਾਮ ਬਖ਼ਸ਼ ਦੇਵੈ = ਦੇਣਾ ਕਰਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਉ = ਤਦ ਤੂੰ ਸੂਖਮ, ਸਥੂਲ, ਕਾਰਨ ਦੇਹਾਂ ਵੱਲੋਂ ਤ੍ਰਿਸਟਸਿ = ਇਸਥਿਤ ਹੋ ਸਕਦਾ ਹੈਂ **ਵਾ:** ਅਖੰਡ ਚੇਤਨ ਦੇਹ ਵਿਚ ਇਸਥਿਤ ਹੋ ਸਕਦਾ ਹੈਂ ॥੪॥੩॥

# ਮਾਰੂ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਜਲੰਦੇ ਨੂੰ ਤਾਰਦੇ ਹੋਏ ਬਿਸੰਭਰਪੁਰ (ਪਟਨੇ) ਦੀ ਧਰਤੀ 'ਤੇ ਜਾ ਰਹੇ ਸਨ, ਉਸ ਸਮੇਂ ਭਾਈ ਮਰਦਾਨਾ ਜੀ ਨੇ ਬੇਨਤੀ ਕਰਕੇ ਕਿਹਾ ਕਿ ਹੇ ਮਹਾਰਾਜ ਜੀ! ਕੁਝ ਪ੍ਰਸ਼ਾਦ ਪਾਣੀ ਵੀ ਛਕਾਉਂਗੇ ਕਿ ਐਵੇਂ ਉਜਾੜਾਂ ਵਿਚ ਹੀ ਲਈ ਫਿਰਦੇ ਰਹੋਗੇ। ਗੁਰੂ ਜੀ ਨੇ ਹੱਸ ਕੇ ਕਿਹਾ ਕਿ ਭਾਈ ਮਰਦਾਨਾ ਜੀ! ਇਥੇ ਪਾਸ ਹੀ ਇਕ ਨਗਰ ਹੈ, ਉਥੇ ਜਾ ਕੇ ਪ੍ਰਸ਼ਾਦ ਛਕ ਲਵੀਂ। ਭਾਈ ਮਰਦਾਨਾ ਜੀ ਨੇ ਕਿਹਾ ਕਿ ਮਹਾਰਾਜ ਜੀ! ਸਾਡੇ ਪਾਸ ਕਿਹੜੇ ਦਮੜੇ ਹਨ, ਜਿਨ੍ਹਾਂ ਨਾਲ ਨਗਰ ਵਿੱਚੋਂ ਕੁਝ ਖ਼ਰੀਦ ਕੇ ਖਾ ਲਵਾਂਗੇ, ਤਦੋਂ ਗੁਰੂ ਜੀ ਨੇ ਤੁਰਦੇ ਹੋਏ ਰੇਤਾਂ ਵਿਚ ਪੈਰ ਦਾ ਅੰਗੂਠਾ ਫੇਰਿਆ, ਜਿਥੋਂ ਇਕ ਲਾਲ ਨਿਕਲ ਆਇਆ। ਉਹ ਭਾਈ ਮਰਦਾਨਾ ਜੀ ਨੂੰ ਪਕੜਾ ਦਿੱਤਾ। ਫੇਰ ਗੁਰੂ ਨਾਨਕ ਦੇਵ ਸਾਹਿਬ ਜੀ ਪਟਨਾ ਸਾਹਿਬ ਜੀ ਦੇ ਉਸ ਅਸਥਾਨ ਉਪਰ ਬੈਠ ਗਏ। ਜਿਥੇ ਬਾਅਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਅਵਤਾਰ ਹੋਇਆ ਸੀ। ਉਥੇ ਬੈਠ ਕੇ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਉਸ ਲਾਲ ਦਾ ਮੁੱਲ ਪਵਾਉਣ ਲਈ ਨਗਰ ਵਿਚ ਭੇਜ ਦਿੱਤਾ। ਜਿਸ ਦਾ ਕਿਸੇ ਨੇ ਦੋ ਪੈਸੇ, ਕਿਸੇ ਇਕ ਰੁਪਈਆ ਤੇ ਕਿਸੇ ਨੇ ਸੌ ਰੁਪਈਆ ਮੁੱਲ ਪਾਇਆ। ਭਾਈ ਮਰਦਾਨਾ ਗੁਰੂ ਜੀ ਦੇ ਪਾਸ ਆ ਗਿਆ ਤੇ ਕਿਹਾ ਕਿ ਸਤਿਗੁਰੂ ਜੀ! ਮੈਂ ਸੁਣਿਆ ਹੈ ਕਿ ਇਹ ਲਾਲ ਬੇਕੀਮਤਾ ਹੁੰਦਾ ਹੈ, ਪਰ ਇਥੇ ਤਾਂ ਇਸਦਾ ਥੋੜ੍ਹਾ ਕੁ ਹੀ ਮੁੱਲ ਪਾਇਆ ਹੈ। ਤਦੋਂ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਇਕ ਸਾਲਸ ਰਾਇ ਨਾਮੇ ਜੌਹਰੀ ਦੇ ਪਾਸ ਭੇਜਿਆ, ਜਦ ਭਾਈ ਮਰਦਾਨਾ ਜੀ ਸਾਲਸ ਰਾਇ ਜੌਹਰੀ ਕੋਲ ਪਹੁੰਚਿਆ, ਤਾਂ ਉਸ ਨੇ ਲਾਲ ਦੇ ਦਰਸ਼ਨ ਕਰਿਦਆਂ ਹੀ ਭਾਈ ਮਰਦਾਨਾ ਜੀ ਪਾਸ ਇਕ ਸੌ ਰੁਪਏ ਦਰਸ਼ਨੀ ਭੇਟਾ ਰੱਖ ਦਿੱਤੀ ਅਤੇ ਲਾਲ ਦੀ ਕੀਮਤ ਬਾਰੇ ਕੁਝ ਦੱਸ ਨਾ ਸਕਿਆ, ਭਾਵ ਕਿਹਾ ਕਿ ਇਹ ਬਹੁਤ ਅਮੋਲਕ ਵਸਤੂ ਹੈ, ਤਦੋਂ ਭਾਈ ਮਰਦਾਨਾ ਸੌ ਰੁਪਈਆ ਲੈ ਕੇ ਸਤਿਗੁਰਾਂ ਦੇ ਪਾਸ ਗਿਆ ਤੇ ਸੌ ਰੁਪਏ ਦਿਖਾਏ। ਗੁਰੂ ਜੀ ਨੇ ਕਿਹਾ ਕਿ ਭਾਈ ਮਰਦਾਨਾ ਜੀ ਇਹ ਸੌ ਰੁਪਈਆ ਉਸ ਨੂੰ ਵਾਪਸ ਕਰ ਆਉ। ਭਾਈ ਮਰਦਾਨਾ ਜੀ ਉਸ ਨੂੰ ਪੈਸੇ ਵਾਪਸ ਕਰਨ ਗਿਆ, ਤਾਂ ਉਸਨੇ ਕਿਹਾ ਕਿ ਇਹ ਮੈਂ ਇਸ ਲਾਲ ਦੀ ਦਰਸ਼ਨੀ ਭੇਟਾ ਦਿੱਤੀ ਹੈ। ਤੁਸੀਂ ਇਹ ਰੱਖ ਲਵੋ, ਭਾਈ ਮਰਦਾਨਾ ਜੀ ਵਾਪਸ ਆ ਗਏ ਤੇ ਗੁਰੂ ਜੀ ਨੂੰ ਦੱਸ ਦਿੱਤਾ। ਤਦੋਂ ਗੁਰੂ ਜੀ ਨੇ ਕਿਹਾ ਕਿ ਜਦ ਅਸਾਂ ਨੇ ਲਾਲ ਵੇਚਿਆ ਹੀ ਨਹੀਂ ਤਾਂ ਫੇਰ ਅਸੀਂ ਦਰਸ਼ਨੀ ਭੇਟ ਕੀ ਕਰਨੀ ਹੈ, ਤੂੰ ਇਸਨੂੰ ਵਾਪਸ ਮੋੜ ਆ। ਭਾਈ ਮਰਦਾਨਾ ਜੀ ਫੇਰ ਵਾਪਸ ਕਰਨ ਗਿਆ ਤਾਂ ਉਸ ਜੌਹਰੀ ਨੇ ਉਹ ਪੈਸੇ ਲੈਣ ਤੋਂ ਇਨਕਾਰ ਕਰ ਦਿੱਤਾ। ਭਾਈ ਮਰਦਾਨਾ ਜੀ ਫੇਰ ਗੁਰੂ ਜੀ ਪਾਸ ਆ ਗਿਆ, ਇਉਂ ਤਕਰੀਬਨ ਸੱਤ ਵਾਰ ਭਾਈ ਮਰਦਾਨਾ ਜੀ ਨੂੰ ਫੇਰੇ ਪਏ। ਤਦੋਂ ਮਰਦਾਨਾ ਜੀ ਨੇ ਅੱਕ ਕੇ ਉਹ ਪੈਸੇ ਸਾਲਸ ਰਾਇ ਦੇ ਘਰ ਵਿਚ ਹੀ ਸੁੱਟ ਦਿੱਤੇ ਤੇ ਆਪ ਗੁਰੂ ਜੀ ਪਾਸ ਵਾਪਸ ਆ ਗਿਆ, ਤਦੋਂ ਉਸ ਜੌਹਰੀ ਨੇ ਆਪਣਾ ਅਧਰਕਾ[1] ਨਾਮੇ ਸੇਵਕ ਭੇਜਿਆ, ਜਦੋਂ ਉਸ ਨੇ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਹ ਨਿਹਾਲ ਹੋ ਗਿਆ। ਫੇਰ ਸਾਲਸ ਰਾਇ ਨੇ ਆ ਕੇ ਨਮਸਕਾਰ ਕੀਤੀ ਅਤੇ ਆਪਣੇ ਸੇਵਕ ਦੀ ਸਮਾਧੀ ਲੱਗੀ ਵੇਖ ਕੇ ਹੈਰਾਨ ਹੋ ਗਿਆ, ਉਸ ਵਕਤ ਗੁਰੂ ਸਾਹਿਬ ਜੀ ਨੇ ਸਾਲਸ ਰਾਇ ਜੌਹਰੀ ਨੂੰ ਇਹ ਸ਼ਬਦ ਉਚਾਰਨ ਕਰਕੇ ਉਪਦੇਸ਼ ਬਖ਼ਸ਼ਿਆ ਸੀ।[2]

---

੧. ਭਾਈ ਵੀਰ ਸਿੰਘ ਜੀ ਨੇ ਆਪਣੇ ਟ੍ਰੈਕਟ ਵਿਚ ਸਾਲਸ ਰਾਇ ਜੌਹਰੀ ਦੇ ਸੇਵਕ ਦਾ ਨਾਮ ਲਿਖਿਆ ਹੈ।

੨. ਜਦੋਂ ਸਾਲਸ ਰਾਇ ਜੌਹਰੀ ਨੇ ਹੋਰ ਉਪਦੇਸ਼ ਦੀ ਜਾਚਨਾ ਕੀਤੀ ਸੀ, ਤਦੋਂ ਸਤਿਗੁਰਾਂ ਨੇ ਭਾਈ ਮਰਦਾਨੇ ਨੂੰ ਸੰਬੋਧਨ ਕਰਦਿਆਂ ਇਹ ਵੀ ਸਲੋਕ ਉਚਾਰਨ ਕੀਤਾ, ਜੈਸਾ ਕਿ :

**ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥** *(ਅੰਗ ੧੦੮੬)*

## ਬਿਮਲ ਮਝਾਰਿ, ਬਸਸਿ ਨਿਰਮਲ ਜਲ; ਪਦਮਨਿ ਜਾਵਲ ਰੇ ॥

(ਦੂਸਰਾ ਪਾਠ 'ਪਦਮ ਨਿਜਾਵਲ ਰੇ' ਹੈ)

ਰੇ = ਹੇ ਭਾਈ ! ਬਿਮਲ = ਉੱਜਲ ਜਲ ਵਿਚ ਪਦਮਨਿ = ਕਮਲ ਫੁੱਲ ਬਸਸਿ = ਵੱਸਦਾ ਹੈ ਅਤੇ ਨਿਰਮਲ = ਉੱਜਲ ਜਲ = ਪਾਣੀ ਵਿਚ ਜਾਵਲ = ਜਾਲਾ ਵੱਸਦਾ ਹੈ **ਵਾ:** ਪਦਮਨਿ = ਕਮਲ ਫੁੱਲ ਜੋ ਕਿ ਮਝਾਰਿ = ਵਿੱਚੋਂ ਬਿਮਲ = ਉੱਜਲ ਹੁੰਦਾ ਹੈ ਤੇ ਜਾਵਲ = ਜਾਲਾ ਇਹ ਦੋਵੇਂ ਨਿਰਮਲ ਜਲ ਵਿਚ ਵੱਸਦੇ ਹਨ **ਵਾ:** ਪਦਮ = ਕਵਲ ਫੁੱਲ, ਨਿਜਾਵਲ = ਆਪਣੀ ਪੰਗਤੀ, ਸ਼੍ਰੇਣੀ ਵਿਚ ਵੱਸਦਾ ਹੈ।

## ਪਦਮਨਿ ਜਾਵਲ, ਜਲ ਰਸ ਸੰਗਤਿ; ਸੰਗਿ ਦੋਖ ਨਹੀ ਰੇ ॥੧॥

ਪਦਮਨਿ = ਕਮਲ ਫੁੱਲ ਨੂੰ ਜਲ = ਪਾਣੀ ਦੀ ਸੰਗਤ ਹੈ, ਜਾਵਲ = ਜਾਲੇ ਨੂੰ ਵੀ ਰਸ = ਪਾਣੀ ਦੀ ਸੰਗਤ ਹੈ, ਪਰ ਕਵਲ ਫੁੱਲ ਨਾਲ ਰਹਿੰਦਾ ਹੋਇਆ ਜਾਲੇ ਦੇ ਦੋਸ਼ ਨੂੰ ਗ੍ਰਹਿਣ ਨਹੀਂ ਕਰਦਾ ਭਾਵ ਪਾਣੀ ਵਿਚ ਨਿਰਲੇਪ ਰਹਿੰਦਾ ਹੈ ਅਤੇ ਜਾਲਾ ਕਮਲ ਫੁੱਲ ਦੇ ਨਾਲ ਰਹਿੰਦਾ ਹੋਇਆ ਕਮਲ ਦੀ ਖ਼ੁਸ਼ਬੂ (ਮਹਿਕ) ਨਹੀਂ ਲੈ ਸਕਦਾ **ਵਾ:** ਕਮਲ ਫੁੱਲ ਦੇ ਸੰਗ ਦਾ ਜਾਲੇ ਨੂੰ ਦੋਖ ਨਹੀਂ ਹੈ **ਵਾ:** ਜਾਲੇ ਦੇ ਸੰਗ ਦਾ ਕਮਲ ਫੁੱਲ ਨੂੰ ਦੋਖ ਨਹੀਂ ਹੈ ॥੧॥

## ਦਾਦਰ; ਤੂ ਕਬਹਿ ਨ ਜਾਨਸਿ ਰੇ ॥

ਰੇ = ਹੇ ਦਾਦਰ = ਡੱਡੂ ! ਤੂੰ ਕਬਹਿ = ਕਦੇ ਵੀ ਕਮਲ ਫੁੱਲ ਦੇ ਗੁਣਾਂ ਨੂੰ ਨ = ਨਹੀਂ ਜਾਨਸਿ = ਜਾਣਦਾ।

## ਭਖਸਿ ਸਿਬਾਲੁ, ਬਸਸਿ ਨਿਰਮਲ ਜਲ; ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥

ਤੂੰ ਨਿਰਮਲ = ਉੱਜਲ ਜਲ = ਪਾਣੀ ਦੇ ਸਰੋਵਰ ਵਿਚ ਬਸਸਿ = ਵੱਸਦਾ ਹੋਇਆ ਵੀ ਕਮਲ ਫੁੱਲ ਦੀਆਂ ਜੜ੍ਹਾਂ ਵਿਚ ਪਾਣੀ ਦੀ ਮੈਲ ਦੇ ਲੱਗੇ ਸਿਬਾਲੁ = ਜਾਲੇ ਨੂੰ ਭਖਸਿ = ਖਾਂਦਾ ਹੈਂ, ਪਰ ਤੂੰ ਕਮਲ ਫੁੱਲਾਂ ਦੇ ਸੁਗੰਧੀ ਰੂਪ ਅੰਮ੍ਰਿਤ ਨੂੰ ਨ = ਨਹੀਂ ਲਖਸਿ = ਜਾਣਦਾ ॥੧॥ਰਹਾਉ॥

ਸਤਿਗੁਰੂ ਜੀ ਅੱਗੇ ਇਸ ਗੱਲ ਨੂੰ ਹੋਰ ਸਪੱਸ਼ਟ ਕਰਦੇ ਹਨ :

## ਬਸੁ ਜਲ ਨਿਤ, ਨ ਵਸਤ ਅਲੀ ਅਲ; ਮੇਰ ਚ ਚਾਗੁਨ ਰੇ ॥

(ਦੂਸਰਾ ਪਾਠ 'ਚਚਾ ਗੁਨ ਰੇ' ਹੈ)

ਰੇ = ਹੇ ਡੱਡੂ ! ਤੂੰ ਨਿਤ = ਨਿਤਾਪ੍ਰਤੀ ਜਲ = ਪਾਣੀ ਵਿਚ ਬਸੁ = ਵੱਸਦਾ ਹੈਂ, ਭਾਵੇਂ ਅਲੀ ਅਲ = ਭੌਰਾ ਤੇ ਭੌਰੀ ਜਲ ਵਿਚ ਨ = ਨਹੀਂ ਵਸਤ = ਵੱਸਦੇ, ਪਰ ਉਹ ਮੇਰ = ਉਪਰੋਂ ਭਾਵ ਕਮਲ ਫੁੱਲ ਦੀ ਚੋਟੀ ਤੋਂ ਚ = ਪੁਨਾ ਮਹਿਕ ਦੇ ਤਾਈਂ ਚਾਗੁਨ = ਚੁਣ, ਚੁਗ ਲੈਂਦੇ ਹਨ **ਵਾ:** (ਚਚਾ ਗੁਨ ਰੇ) ਭੌਰੀ ਤੇ ਭੌਰਾ ਕਵਲ ਦੀ ਗੁਣ ਚਚਾ = ਚਰਚਾ ਵਿਚ ਮਸਤ ਹਨ। ਤੂੰ ਪਾਣੀ ਵਿਚ ਕਮਲ ਫੁੱਲ ਦੇ ਕੋਲ ਰਹਿੰਦਾ ਸੁਗੰਧੀ ਨਹੀਂ ਜਾਣਦਾ ਤੇ ਭੌਰ ਭੌਰੀਆਂ ਉਪਰੋਂ ਆ ਕੇ ਸੁਗੰਧੀ ਲੈ ਜਾਂਦੇ ਹਨ, ਇਸ ਉਪਰ ਦ੍ਰਿਸ਼ਟਾਂਤ ਦਿੰਦੇ ਹਨ।

## ਚੰਦ ਕੁਮੁਦਨੀ ਦੂਰਹੁ ਨਿਵਸਸਿ; ਅਨਭਉ ਕਾਰਨਿ ਰੇ ॥੨॥

ਚੰਦ = ਚੰਦਰਮਾ ਅਕਾਸ਼ ਵਿਚ ਚੜ੍ਹਦਾ ਹੈ, ਕੁਮੁਦਨੀ = ਕਮੀਆਂ ਨੀਵੇਂ ਥਾਂ ਤਲਾਬਾਂ ਵਿਚ ਹੁੰਦੀਆਂ ਹਨ **ਵਾ:** ਚੰਦਰਮਾ ਨੂੰ ਕਮੀਆਂ ਦੂਰੋਂ ਹੀ ਵੇਖ ਕੇ ਨਿਵਸਸਿ = ਨਿਵ, ਖਿੜ ਆਉਂਦੀਆਂ ਹਨ **ਵਾ:** ਚੰਦਰਮਾ ਦੇ ਪ੍ਰਕਾਸ਼ ਨੂੰ ਦੂਰੋਂ ਹੀ ਪਾ ਕੇ ਨਿਵਸਸਿ = ਨਮਸਕਾਰ ਕਰਦੀਆਂ ਹਨ **ਵਾ:** ਪ੍ਰਸੰਨ ਹੋ ਕੇ ਖਿੜ ਆਉਂਦੀਆਂ ਹਨ, ਕਿਉਂਕਿ ਕੰਮੀਆਂ ਨੂੰ ਖਿੜਾਉਣ ਦਾ ਚੰਦਰਮਾ ਦੇ ਨਾਲ ਦਿਨ ਦਾ ਅਨਭਉ = ਤਾਤਪਰਜ ਹੀ ਕਾਰਨ

ਹੈ **ਵਾ:** ਜਿਹੜਾ ਕਮੀਆਂ ਦਾ ਚੰਦਰਮਾ ਦੇ ਨਾਲ ਦਿਲ ਮਿਲਿਆ ਹੋਇਆ ਹੈ, ਇਹੋ ਹੀ ਕਮੀਆਂ ਨੂੰ ਖਿੜਾਉਣ ਦਾ ਕਾਰਨ ਹੈ ॥੨॥

## ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ; ਤੂਬ ਨ ਚਾਤੁਰ ਰੇ ॥

(ਦੂਸਰਾ ਪਾਠ 'ਤੂ ਬਨ ਚਾਤੁਰ ਰੇ' ਹੈ)

ਰੇ = ਹੇ ਭਾਈ ! ਜੇਕਰ ਤੂੰਬੇ ਦੇ ਵੇਲ ਦੀਆਂ ਜੜ੍ਹਾਂ ਵਿਚ ਦੇਵਤਿਆਂ ਦੇ ਪਾਸੋਂ ਅੰਮ੍ਰਿਤ ਲਿਆ ਕੇ ਸਿੰਜ ਦੇਈਏ ਅਤੇ ਖੰਡ, ਦੂਧਿ = ਦੁੱਧ ਮਧੁ = ਸ਼ਹਿਦ ਆਦਿ ਸਿੰਚ ਦੇਈਏ ਤਾਂ ਵੀ ਉਹ ਤੂੰਬਾ (ਚਾ + ਆਤਰ) ਚਾ = ਪੁਨਾ ਆਤਰ ਵਾਂਗ ਸੁਗੰਧੀਦਾਰ ਭਾਵ ਮਿੱਠਾ ਨਹੀਂ ਹੁੰਦਾ।

## ਅਪਨਾ ਆਪੁ, ਤੂ ਕਬਹੁ ਨ ਛੋਡਸਿ; ਪਿਸਨ ਪ੍ਰੀਤਿ ਜਿਉ ਰੇ ॥੩॥

ਰੇ = ਹੇ ਭਾਈ ! ਤੂੰ ਆਪਣਾ ਆਪਾ-ਭਾਵ ਦੇਹ ਦਾ ਹੰਕਾਰ ਕਬਹੁ = ਕਦੇ ਨ = ਨਹੀਂ ਛੋਡਸਿ = ਛੱਡਦਾ ਜਿਉ = ਜਿਸ ਪ੍ਰਕਾਰ ਪਿਸਨ = ਚਿੱਚੜ ਦੀ ਪਸ਼ੂਆਂ ਦੇ ਅਸਥਨਾਂ ਨਾਲ ਲੱਗੇ ਦੀ ਲਹੂ ਦੇ ਪੀਣ ਵਿਚ ਪ੍ਰੀਤੀ ਹੁੰਦੀ ਹੈ, ਅਰਥਾਤ ਬੇਸ਼ੱਕ ਉਹ ਪਸ਼ੂ ਦੇ ਅਸਥਨਾਂ ਨਾਲ ਚਿੰਬੜਿਆ ਹੋਇਆ ਦੁੱਧ ਦੇ ਪਾਸ ਰਹਿੰਦਾ ਹੈ, ਪਰ ਦੁੱਧ ਨੂੰ ਛੱਡ ਕੇ ਲਹੂ ਹੀ ਪੀਂਦਾ ਹੈ ॥੩॥

### ਦੂਸਰਾ ਅਰਥ

**ਬਿਮਲ ਮਝਾਰਿ, ਬਸਸਿ ਨਿਰਮਲ ਜਲ; ਪਦਮਨਿ ਜਾਵਲ ਰੇ ॥**

ਮਹਾਤਮਾ ਰੂਪੀ ਕਮਲ ਫੁੱਲ ਵੀ ਸਾਧਸੰਗਤ, ਨਾਮ ਰੂਪੀ ਬਿਮਲ = ਉੱਜਲ ਜਲ ਦੇ ਸਰੋਵਰ ਮਝਾਰਿ = ਵਿਚ ਵੱਸਦਾ ਹੈ ਅਤੇ ਪਦਾਰਥਾਂ ਰੂਪੀ ਜਾਲਾ ਵੀ ਸਾਧਸੰਗਤ ਰੂਪੀ ਉੱਜਲ ਜਲ ਦੇ ਸਰੋਵਰ ਵਿਚ ਆ ਕੇ ਵੱਸਦਾ ਹੈ, ਭਾਵ ਸਾਰੇ ਪਦਾਰਥ ਸਾਧਸੰਗਤ ਦੇ ਚਰਨਾਂ ਵਿਚ ਆ ਕੇ ਨਿਵਾਸ ਕਰਦੇ ਹਨ।

**ਪਦਮਨਿ ਜਾਵਲ, ਜਲ ਰਸ ਸੰਗਤਿ; ਸੰਗਿ ਦੋਖ ਨਹੀ ਰੇ ॥੧॥**

ਮਹਾਤਮਾ ਰੂਪ ਪਦਮਨਿ = ਕਮਲ ਫੁੱਲ ਸਾਧਸੰਗਤ, ਨਾਮ ਰੂਪੀ ਜਲ ਦੇ ਸਰੋਵਰ ਦੀ ਸੰਗਤ ਨਾਲ, ਵਿਚ ਰਹਿੰਦਾ ਹੈ ਅਤੇ ਪਦਾਰਥਾਂ ਰੂਪੀ ਜਾਲਾ ਵੀ ਸਾਧਸੰਗਤ, ਨਾਮ ਰੂਪੀ ਸਰੋਵਰ ਦੇ ਆਸਰੇ ਰਹਿੰਦਾ ਹੈ, ਪਰੰਤੂ ਮਹਾਤਮਾ ਰੂਪੀ ਕਮਲ ਪਦਾਰਥਾਂ ਰੂਪੀ ਜਾਲੇ ਦਾ ਦੋਖ ਨਹੀਂ ਗ੍ਰਹਿਣ ਕਰਦੇ, ਭਾਵ ਪਦਾਰਥਾਂ ਦਾ ਮੋਹ ਨਹੀਂ ਕਰਦੇ, ਸਦਾ ਨਿਰਲੇਪ ਰਹਿੰਦੇ ਹਨ॥੧॥

**ਦਾਦਰ; ਤੂ ਕਬਹਿ ਨ ਜਾਨਸਿ ਰੇ ॥**

ਹੇ ਕੁਸੰਗੀ ਜੀਵ ਰੂਪ ਡੱਡੂ ! ਤੂੰ ਕਦੇ ਵੀ ਇਸ ਵੀਚਾਰ ਨੂੰ ਨਹੀਂ ਜਾਣਦਾ ਹੈਂ।

**ਭਖਸਿ ਸਿਬਾਲੁ, ਬਸਸਿ ਨਿਰਮਲ ਜਲ; ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥**

ਹੇ ਕੁਸੰਗੀ ਜੀਵ ਰੂਪੀ ਡੱਡੂ ! ਤੂੰ ਨਿਰਮਲ = ਉੱਜਲ ਸਾਧਸੰਗਤ, ਨਾਮ ਉਪਦੇਸ਼ ਰੂਪੀ ਜਲ ਦੇ ਸਰੋਵਰ ਵਿਚ ਵੱਸਦਾ ਹੋਇਆ ਵੀ ਪਦਾਰਥਾਂ ਰੂਪੀ ਜਾਲਾ ਹੀ ਖਾਣਾ ਕਰਦਾ ਹੈਂ, ਪਰ ਤੂੰ ਕਮਲ ਫੁੱਲ ਦੀ ਨਿਆਈਂ ਸੰਤ ਜਨਾਂ ਦੀ ਸੰਗਤ ਵਿੱਚੋਂ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਚੱਖਣਾ ਨਹੀਂ ਜਾਣਦਾ ॥੧॥ਰਹਾਉ॥

**ਬਸੁ ਜਲ ਨਿਤ, ਨ ਵਸਤ ਅਲੀ ਅਲ; ਮੇਰ ਚ ਚਾਗੁਨ ਰੇ ॥**

ਹੇ ਕੁਸੰਗੀ ਜੀਵ ਰੂਪ ਡੱਡੂ ! ਤੂੰ ਨਿਤ = ਨਿਤਾਪ੍ਰਤੀ ਸਾਧਸੰਗਤ, ਨਾਮ ਰੂਪੀ ਜਲ ਵਿਚ ਬਸੁ = ਵੱਸਦਾ ਹੈਂ, ਭਾਵੇਂ ਜਗਿਆਸਣ ਰੂਪੀ ਭੌਰੀ ਤੇ ਜਗਿਆਸੂ ਰੂਪ ਭੌਰਾ ਸਾਧਸੰਗਤ, ਨਾਮ ਰੂਪੀ ਜਲ ਵਿਚ ਨਹੀਂ ਵੱਸਦੇ,

ਭਾਵੇਂ ਉਹ ਉਪਰੋਂ ਆਪਦੇ ਵਿਹਾਰਕ ਧੰਦੇ ਕਰਦੇ ਹੋਣ, ਚ = ਪੁਨਾ ਫੇਰ ਵੀ ਉਹ ਮਹਾਤਮਾ ਰੂਪੀ ਕੰਵਲ ਫੁੱਲਾਂ ਤੋਂ ਸ਼ੁੱਭ ਗੁਣਾਂ ਰੂਪੀ ਮਹਿਕ ਨੂੰ ਚੁਣ ਲੈਂਦੇ ਹਨ।

**ਚੰਦ ਕੁਮੁਦਨੀ ਦੂਰਹੁ ਨਿਵਸਸਿ; ਅਨਭਉ ਕਾਰਨਿ ਰੇ ॥੨॥**

ਗੁਰੂ ਰੂਪੀ ਚੰਦਰਮਾ ਚਿਦਾਕਾਸ਼ ਬ੍ਰਹਮ ਵਿਚ ਨਿਵਾਸ ਕਰਦੇ ਹਨ ਤੇ ਅਧਿਕਾਰੀ ਦੀਆਂ ਬਿਰਤੀਆਂ ਰੂਪ ਕਮੀਆਂ ਨਿਮਰਤਾ ਰੂਪੀ ਤਲਾਬਾਂ, ਸਰੋਵਰਾਂ ਵਿਚ ਰਹਿੰਦੀਆਂ ਹਨ **ਵਾ:** ਗੁਰੂ ਰੂਪ ਚੰਦਰਮਾ ਨੂੰ ਦੂਰੋਂ ਹੀ ਵੇਖ ਕੇ ਅਧਿਕਾਰੀਆਂ ਦੀਆਂ ਬਿਰਤੀਆਂ ਰੂਪ ਕਮੀਆਂ ਖਿੜ ਆਉਂਦੀਆਂ ਹਨ, ਕਿਉਂਕਿ ਅਧਿਕਾਰੀ ਜਨਾਂ ਦਾ ਹਿਰਦਾ ਗੁਰਾਂ ਨਾਲ ਮਿਲਿਆ ਹੋਇਆ ਹੈ, ਇਹੋ ਕਾਰਨ ਹੈ, ਜੋ ਬਿਰਤੀ ਰੂਪ ਕਮੀਆਂ ਖਿੜ ਆਉਂਦੀਆਂ ਹਨ ॥੨॥

**ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ; ਤੂਬ ਨ ਚਾਤੁਰ ਰੇ ॥**

ਜੇਕਰ ਤੂੰਬੇ ਦੀ ਵੇਲ ਵਤ ਮਨਮੁਖ ਦੀ ਹਿਰਦੇ ਰੂਪੀ ਜੜ੍ਹ ਵਿਚ ਬ੍ਰਹਮਾਨੰਦ ਰੂਪੀ ਅੰਮ੍ਰਿਤ, ਗਿਆਨ **ਵਾ:** ਉਪਦੇਸ਼ ਰੂਪੀ ਅੰਮ੍ਰਿਤ, ਨਾਮ ਰੂਪੀ ਅੰਮ੍ਰਿਤ, ਭਗਤੀ ਰੂਪ ਖੰਡ, ਨਿਸ਼ਕਾਮ ਕਰਮਾਂ ਰੂਪੀ ਦੁੱਧ, ਸ਼ਹਿਦ ਵਤ ਮਿੱਠੇ ਪ੍ਰੇਮ ਰੂਪੀ ਬਚਨ ਸਿੰਚਣਾ ਕਰੀਏ ਤਾਂ ਵੀ ਤੂੰਬੇ ਦੀ ਨਿਆਈਂ ਮਨਮੁਖ ਦਾ ਸੁਭਾਅ ਚ = ਪੁਨਾ ਤੁਰ = ਮਿੱਠਾ ਨਹੀਂ ਹੋ ਸਕਦਾ।

**ਅਥਵਾ** (ਤੂ ਬਨ ਚਾਤੁਰ ਰੇ) ਰੇ = ਹੇ ਭਾਈ! ਜਿਵੇਂ ਬਨ = ਬਾਂਦਰ ਚਾਤੁਰ = ਚਲਾਕ ਹੁੰਦਾ ਹੈ, ਇਉਂ ਤੂੰ ਬਾਂਦਰ ਵਾਂਗ ਚੰਚਲ ਸੁਭਾਅ ਵਾਲਾ ਹੈਂ **ਵਾ:** ਜਿਵੇਂ ਬਨ = ਪਾਣੀ ਵਿਚ ਡੱਡੂ ਟਪੂਸੀਆਂ ਲਾਉਣ ਨੂੰ ਚਤੁਰ ਹੁੰਦਾ ਹੈ, ਇਉਂ ਹੇ ਭਾਈ! ਤੂੰ ਪਦਾਰਥਾਂ ਰੂਪੀ ਪਾਣੀ ਦੀ ਪ੍ਰਾਪਤੀ ਲਈ ਡੱਡੂ ਵਤ ਚਤੁਰ ਬਣਿਆ ਰਹਿੰਦਾ ਹੈਂ।

**ਅਪਨਾ ਆਪੁ ਤੂ ਕਬਹੁ ਨ ਛੋਡਸਿ; ਪਿਸਨ ਪ੍ਰੀਤਿ ਜਿਉ ਰੇ ॥੩॥**

ਹੇ ਭਾਈ! ਤੂੰ ਆਪਣਾ ਆਪ ਹੰਕਾਰ ਕਦੇ ਛੱਡਦਾ ਨਹੀਂ ਹੈ, ਜਿਵੇਂ ਚਿੱਚੜ ਦੀ ਲਹੂ ਪੀਣ ਵਿਚ ਪ੍ਰੀਤੀ ਹੈ, ਇਉਂ ਹੇ ਮਨਮੁਖ ਜੀਵ! ਤੇਰੀ ਚੁਗਲੀ ਕਰਨ ਵਿਚ ਪ੍ਰੀਤੀ ਹੈ ॥੩॥

## ਪੰਡਿਤ ਸੰਗਿ ਵਸਹਿ ਜਨ ਮੂਰਖ; ਆਗਮ ਸਾਸ ਸੁਨੇ ॥

ਮੂਰਖ = ਬੇ-ਸਮਝ ਜਨ = ਪੁਰਖ ਭਾਵੇਂ ਜਿਤਨਾ ਚਿਰ ਮਰਜ਼ੀ ਪੰਡਿਤ = ਵਿਦਵਾਨਾਂ ਦੀ ਸੰਗਿ = ਸੰਗਤ ਵਿਚ ਵਸਹਿ = ਵੱਸਦਾ ਰਹੇ ਅਤੇ ਆਗਮ = ਸ਼ਾਸਤ੍ਰਾਂ ਦੀ ਸਾਸ = ਆਗਿਆ ਵੀ ਸੁਨੇ = ਸੁਣ ਲਵੇ **ਵਾ:** ਆਗਮ = ਵੇਦਾਂ ਸਾਸ = ਸ਼ਾਸਤ੍ਰਾਂ ਨੂੰ ਸੁਣ ਲਵੇ।

## ਅਪਨਾ ਆਪੁ, ਤੂ ਕਬਹੁ ਨ ਛੋਡਸਿ; ਸੁਆਨ ਪੂਛਿ ਜਿਉ ਰੇ ॥੪॥

ਹੇ ਜੀਵ! ਆਪਣਾ ਆਪ ਹੰਕਾਰ ਤੂੰ ਕਬਹੂ = ਕਦੇ ਵੀ ਨ = ਨਹੀਂ ਛੋਡਸਿ = ਛੱਡਦਾ, ਜਿਉ = ਜਿਵੇਂ ਸੁਆਨ = ਕੁੱਤੇ ਦੀ ਪੂਛ ਵਿੰਗੀ ਰਹਿੰਦੀ ਹੈ ॥੪॥

**ਵਾ:** ਜਿਵੇਂ ਕਿਸੇ (ਮਹਾਤਮਾ) ਨੇ ਕੁੱਤੇ ਦੀ ਪੂਛ ਸਿੱਧੀ ਕਰਨ ਵਾਸਤੇ ਬਾਰ੍ਹਾਂ ਸਾਲ ਵੰਜਲੀ ਵਿਚ ਪਾ ਛੱਡੀ, ਜਦ ਬਾਰ੍ਹਾਂ ਸਾਲਾਂ ਬਾਅਦ ਕੱਢੀ ਤਾਂ ਉਸੇ ਤਰ੍ਹਾਂ ਕੁੱਤੇ ਨੇ ਆਪਣੀ ਪੂਛ ਵਿਚ ਤਿੰਨ ਵੱਲ ਪਾ ਲਏ, ਇਸੇ ਪ੍ਰਕਾਰ ਹੇ ਜੀਵ! ਤੂੰ ਆਪਣਾ ਹੰਕਾਰ ਕਦੇ ਵੀ ਨਹੀਂ ਛੱਡਦਾ, ਸਗੋਂ ਕੁੱਤੇ ਦੀ ਪੂਛ ਵਾਂਗ ਭੇਖ ਰੂਪੀ ਵੰਜਲੀ ਵਿਚ ਆਪਣੇ ਆਪ ਨੂੰ ਪਾਉਣਾ ਕਰਦਾ ਹੈਂ **ਵਾ:** ਭਾਵੇਂ ਬਾਰ੍ਹਾਂ ਸਾਲ ਸਾਧੂਆਂ ਵਾਲਾ ਲਿਬਾਸ ਪਹਿਨ ਕੇ ਭੇਖੀ ਬਣਿਆ ਰਹੀਂ, ਪਰ ਫੇਰ ਵੀ ਤੂੰ ਕੁੱਤੇ ਦੀ ਪੂਛ ਵਾਂਗ ਤਿੰਨ ਗੁਣਾਂ ਦਾ ਵਲ ਝੱਟ ਹੀ ਪਾ ਲੈਣਾ ਹੈ ॥੪॥

## ਇਕਿ ਪਾਖੰਡੀ ਨਾਮਿ ਨ ਰਾਚਹਿ; ਇਕਿ ਹਰਿ ਹਰਿ ਚਰਣੀ ਰੇ ॥

ਰੇ = ਹੇ ਭਾਈ ! ਇਕਿ = ਇਕ ਪਾਖੰਡੀ = ਪਾਖੰਡ ਕਰਨ ਵਾਲੇ ਪੁਰਖ ਉੱਕਾ ਹੀ ਨਾਮ ਵਿਚ ਨ = ਨਹੀਂ ਰਾਚਹਿ = ਰਚਦੇ ਅਤੇ ਇਕ ਇਹੋ ਜਿਹੇ ਗੁਰਮੁਖ ਜਨ ਹਨ ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਚਰਨਾਂ ਦੀ ਓਟ ਵਿਚ ਹਰ ਵਕਤ ਰਹਿੰਦੇ ਹਨ।

## ਪੂਰਬਿ ਲਿਖਿਆ ਪਾਵਸਿ ਨਾਨਕ; ਰਸਨਾ ਨਾਮੁ ਜਪਿ ਰੇ ॥੫॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਪੂਰਬਿ = ਪੂਰਬਲੇ ਕਰਮਾਂ ਦੇ ਲਿਖਿਆਂ ਅਨੁਸਾਰ ਹੀ ਅੰਤਰਜਾਮੀ ਦੇ ਸਰੂਪ ਨੂੰ ਪਾਵਸਿ = ਪਾਉਣਾ ਕਰੀਦਾ ਹੈ, ਇਸ ਲਈ ਪਦਾਰਥਾਂ ਦੀ ਇੱਛਾ ਛੱਡ ਕੇ ਰਸਨਾ = ਜੀਭਾ ਨਾਲ ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰ ॥੫॥੪॥

ਸਤਿਗੁਰਾਂ ਦੇ ਮੁਖਾਰਬਿੰਦ ਤੋਂ ਇਤਨੇ ਬਚਨ ਸੁਣ ਕੇ ਸਾਲਸ ਰਾਇ ਜੌਹਰੀ ਸਤਿਗੁਰਾਂ ਦੇ ਚਰਨਾਂ ਉੱਤੇ ਡਿੱਗ ਪਿਆ ਅਤੇ ਕਹਿਣ ਲੱਗਿਆ ਕਿ ਜਿਵੇਂ ਤੁਸੀਂ ਮੇਰੇ ਅਧਰਕੇ ਸੇਵਕ ਦੀ ਲਿਵ ਲਾ ਦਿੱਤੀ ਹੈ, ਹੁਣ ਮੇਰੇ 'ਤੇ ਵੀ ਕ੍ਰਿਪਾ ਕਰੋ, ਮੇਰਾ ਸੇਵਕ ਪਹਿਲਾਂ ਆਪ ਜੀ ਦੀ ਸ਼ਰਨ ਵਿਚ ਆਇਆ ਸੀ, ਇਸ ਕਰਕੇ ਉਸਦੀ ਲਿਵ ਪਹਿਲਾਂ ਲੱਗੀ ਹੈ, ਮੈਂ ਮਗਰੋਂ ਤੁਹਾਡੀ ਸ਼ਰਨ ਵਿਚ ਆਇਆ ਹਾਂ, ਇਸ ਲਈ ਮੇਰੀ ਹੁਣ ਲਿਵ ਲਾਓ, ਉਸ ਵਕਤ ਸਾਲਸ ਰਾਇ ਨੂੰ ਸਤਿਗੁਰਾਂ ਨੇ ਮੁਕਤ ਰੂਪ ਕਰ ਦਿੱਤਾ, ਇਸ ਦੇ ਨਾਲੋਂ ਜ਼ਿਆਦਾ ਭਾਵਨਾ 'ਅਧਰਕੇ' ਵਿਚ ਸੀ, ਸਤਿਗੁਰਾਂ ਨੇ ਸੰਗਤ ਦੇ ਉੱਧਾਰ ਲਈ ਪਹਿਲਾਂ ਮੰਜੀ ਉਸਨੂੰ ਦੇਣੀ ਸੀ, ਪਰ ਸਾਲਸ ਰਾਇ ਦੀ ਆਯੂ ਥੋੜ੍ਹੀ ਵੇਖ ਕੇ ਸਤਿਗੁਰੂ ਜੀ ਨੇ ਪਹਿਲਾਂ ਮੰਜੀ ਸਾਲਸ ਰਾਇ ਨੂੰ ਦੇ ਦਿੱਤੀ ਅਤੇ ਨਾਲ ਹੀ ਹੁਕਮ ਕਰ ਦਿੱਤਾ, ਇਸ ਮੰਜੀ ਉੱਤੇ ਤੇਰੀ ਸੰਤਾਨ ਵਿੱਚੋਂ ਕੋਈ ਵੀ ਨਹੀਂ ਬੈਠੇਗਾ, ਇਹ ਮੰਜੀ ਉੱਤੇ ਤੇਰੇ ਤੋਂ ਪਿੱਛੋਂ ਤੇਰਾ ਸੇਵਕ ਅਧਰਕਾ ਬੈਠੇਗਾ, ਸਾਲਸ ਰਾਇ ਨੇ ਸਤਿਗੁਰਾਂ ਅੱਗੇ ਸੀਸ ਝੁਕਾ ਕੇ ਗੁਰਾਂ ਦਾ ਹੁਕਮ ਪ੍ਵਾਨ ਕਰ ਲਿਆ। ਇਉਂ ਸਤਿਗੁਰਾਂ ਨੇ ਸਾਲਸ ਰਾਇ ਜੌਹਰੀ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ।

## ਮਾਰੂ ਮਹਲਾ ੧ ॥ ਸਲੋਕੁ ॥

## ਪਤਿਤ ਪੁਨੀਤ ਅਸੰਖ ਹੋਹਿ; ਹਰਿ ਚਰਨੀ ਮਨੁ ਲਾਗ ॥

ਹੇ ਭਾਈ ! ਉਹ ਅਸੰਖ = ਅਣਗਿਣਤ ਪਤਿਤ = ਪਾਪੀ ਪੁਰਖ ਵੀ ਪੁਨੀਤ = ਪਵਿੱਤਰ ਹੋਹਿ = ਹੋ ਜਾਂਦੇ ਹਨ, ਜਿਨ੍ਹਾਂ ਦਾ ਮਨੁ = ਚਿੱਤ ਹਰਿ = ਪਰਮੇਸ਼ਰ ਦੇ ਚਰਨੀ = ਚਰਨਾਂ ਕਮਲਾਂ ਨਾਲ ਲਾਗੁ = ਲੱਗ ਜਾਂਦਾ ਹੈ।

## ਅਠਸਠਿ ਤੀਰਥ ਨਾਮੁ ਪ੍ਰਭ; ਨਾਨਕ, ਜਿਸੁ ਮਸਤਕਿ ਭਾਗ ॥੧॥

ਅਠਸਠਿ = ਅਠਾਹਠ ਤੀਰਥਾਂ ਦੇ ਫਲ ਦਾ ਮਹਾਤਮ ਪ੍ਰਭ = ਪਰਮੇਸ਼ਰ ਦੇ ਇਕੱਲੇ ਨਾਮ ਅੰਮ੍ਰਿਤ ਜਪਣ ਵਿਚ ਹੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੂੰ ਨਾਮ ਅੰਮ੍ਰਿਤ ਪ੍ਰਾਪਤ ਹੁੰਦਾ ਹੈ, ਜਿਸ ਦੇ ਮਸਤਕਿ = ਮੱਥੇ ਉੱਤੇ ਸ਼੍ਰੋਮਣੀ ਭਾਗ = ਕਰਮ ਲਿਖੇ ਹੋਏ ਹੋਣ ॥੧॥

## ਸਬਦੁ ॥

ਸਤਿਗੁਰੂ ਜੀ ਜਗਿਆਸੂ ਰੂਪ ਸਖੀ ਮੱਧਮ ਸਖੀ ਤੇ ਮਹਾਤਮਾ ਰੂਪੀ ਸਖੀ ਦੇ ਸੰਵਾਦ ਦੁਆਰਾ ਕਥਨ ਕਰਦੇ ਹਨ।

## ਸਖੀ ਸਹੇਲੀ; ਗਰਬਿ ਗਹੇਲੀ ॥ ਸੁਣਿ ਸਹ ਕੀ; ਇਕ ਬਾਤ ਸੁਹੇਲੀ ॥੧॥

ਹੇ ਸਖੀ! ਤੂੰ ਤਾਂ ਆਪਣੇ ਆਪ ਨੂੰ ਪਰਮੇਸ਼ਰ ਦੀ ਪ੍ਰੀਤੀ ਵਾਲੀ ਸਹੇਲੀ ਕਹਾਉਂਦੀ ਹੈਂ, ਪਰ ਤੂੰ ਤਾਂ ਸਾਧਨਾ ਦੇ ਗਰਬਿ = ਹੰਕਾਰ ਦੁਆਰਾ ਗਹੇਲੀ = ਪਕੜੀ, ਗ੍ਰਸੀ ਹੋਈ ਹੈਂ।

ਹੇ ਸਖੀ! ਮੈਂ ਤੇਰੇ ਤਾਈਂ ਸਹ = ਪਤੀ ਅਕਾਲ ਪੁਰਖ ਕੀ = ਦੀ ਪ੍ਰਾਪਤੀ ਵਾਲੀ ਇਕ ਸੁਹੇਲੀ = ਸੁਖਦਾਇਕ ਬਾਤ = ਗੱਲ ਦੱਸਦੀ ਹਾਂ, ਤੂੰ ਧਿਆਨ ਨਾਲ ਸੁਣਿ = ਸੁਣਨਾ ਕਰ ॥੧॥

ਸਤਿਗੁਰੂ ਜੀ ਅੱਗੇ ਤੀਸਰੇ ਪਦ ਵਿਚ ਪ੍ਰਭੂ ਪ੍ਰਾਪਤੀ ਵਾਲੀ ਗੱਲ ਕਥਨ ਕਰਨਗੇ, ਹੁਣ ਮੱਧਮ ਸਖੀ ਵਿਛੋੜੇ ਦੀ ਪੀੜਾ ਬਾਬਤ ਕਹਿਣ ਲੱਗੀ ਕਿ :

## ਜੋ ਮੈ ਬੇਦਨ; ਸਾ ਕਿਸੁ ਆਖਾ, ਮਾਈ ॥

ਹੇ ਮਾਈ = ਮਾਤਾ ਪਿਤਾ ਦੀ ਨਿਆਈਂ ਮਹਾਤਮਾ ਰੂਪ ਸਖੀ! ਜੋ ਮੈ = ਮੈਨੂੰ ਪਤੀ ਪਰਮੇਸ਼ਰ ਦੇ ਵਿਛੋੜੇ ਦੀ ਬੇਦਨ = ਪੀੜਾ ਲੱਗੀ ਹੋਈ ਹੈ, ਸਾ = ਉਹ ਮੈਂ ਆਪ ਜੀ ਤੋਂ ਬਗ਼ੈਰ ਹੋਰ ਕਿਸ ਦੇ ਕੋਲ ਜਾ ਕੇ ਆਖਾ = ਕਹਿਣਾ ਕਰਾਂ। ਕਿਉਂਕਿ :

## ਹਰਿ ਬਿਨੁ, ਜੀਉ ਨ ਰਹੈ; ਕੈਸੇ ਰਾਖਾ ਮਾਈ ॥੧॥ਰਹਾਉ॥

ਹੇ ਮਾਈ = ਮਾਤਾ ਪਿਤਾ ਦੀ ਨਿਆਈਂ ਮਹਾਤਮਾ ਰੂਪ ਸਖੀ! ਪਤੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਮੇਰਾ ਜੀਉ = ਹਿਰਦਾ, ਜੀਵਨ ਰਹੈ = ਰਹਿ ਨ = ਨਹੀਂ ਸਕਦਾ, ਮੈਂ ਕੈਸੇ = ਕਿਸ ਪ੍ਰਕਾਰ ਰਾਖਾ = ਰੱਖਣਾ ਕਰਾਂ **ਵਾ:** ਮਾਈ = ਮਾਇਆ ਦੇ ਪਤੀ ਪਰਮੇਸ਼ਰ ਵਿਚ ਬਿਰਤੀ ਕਿਸ ਪ੍ਰਕਾਰ ਜੋੜ ਕੇ ਰੱਖਣਾ ਕਰਾਂ ॥੧॥ਰਹਾਉ॥

## ਹਉ ਦੋਹਾਗਣਿ; ਖਰੀ ਰੰਞਾਣੀ ॥ ਗਇਆ ਸੁ ਜੋਬਨੁ; ਧਨ ਪਛੁਤਾਣੀ ॥੨॥

ਹਉ = ਮੈਂ ਦੋਹਾਗਣਿ = ਛੁੱਟੜ ਹੋ ਕੇ ਖਰੀ = ਅਤਿਅੰਤ ਰੰਞਾਣੀ = ਦੁਖੀ ਹੋ ਰਹੀ ਹਾਂ **ਵਾ:** ਮੈਂ ਪਤੀ ਪਰਮੇਸ਼ਰ ਦੇ ਸਿਮਰਨ ਤੋਂ ਬਗ਼ੈਰ ਛੁੱਟੜ ਹੋ ਗਈ ਹਾਂ ਅਤੇ ਮੈਂ ਖਰੀ ਰੰਞਾਣੀ = ਅਤਿਅੰਤ ਹੀ ਕਾਮ, ਕ੍ਰੋਧ ਆਦਿ ਵਿਕਾਰਾਂ ਨੇ ਦਬਾਈ ਹੋਈ ਹਾਂ **ਵਾ:** ਮੈਨੂੰ ਪਾਪਣ ਕਰ ਛੱਡਿਆ ਹੈ।

ਮੇਰਾ ਸੁ = ਉਹ ਪ੍ਰਤੱਖ ਜੋਬਨ ਅਵਸਥਾ ਵਾਲਾ ਸਮਾਂ **ਵਾ:** ਸ਼ੌਂਕ ਅਵਸਥਾ ਰੂਪੀ ਜੋਬਨ ਵਾਲਾ ਸਮਾਂ ਚਲਾ ਗਿਆ ਹੈ, ਇਸ ਲਈ ਮੈਂ ਹੁਣ ਜਗਿਆਸੂ ਰੂਪ ਧਨ = ਇਸਤ੍ਰੀ ਪਛੁਤਾਣੀ = ਪਸ਼ਚਾਤਾਪ ਕਰਦੀ ਹਾਂ **ਵਾ:** ਮੈਂ ਗੁਣਾਂ ਦੇ ਹੰਕਾਰ ਕਾਰਨ ਹੁਣ ਪਸ਼ਚਾਤਾਪ ਹੀ ਕਰਦੀ ਹਾਂ ॥੨॥

ਮਹਾਤਮਾਂ ਰੂਪ ਸਖੀ ਕਹਿਣ ਲੱਗੀ ਕਿ ਜੇਕਰ ਪਤੀ ਪਰਮੇਸ਼ਰ ਨੂੰ ਮਿਲਣਾ ਹੈ ਤਾਂ ਇਉਂ ਬੇਨਤੀ ਕਰ।

## ਤੂ ਦਾਨਾ; ਸਾਹਿਬੁ ਸਿਰਿ ਮੇਰਾ ॥ ਖਿਜਮਤਿ ਕਰੀ; ਜਨੁ ਬੰਦਾ ਤੇਰਾ ॥੩॥

ਹੇ ਪਰਮੇਸ਼ਰ! ਤੂ ਦਾਨਾ = ਗਿਆਤਾ ਹੈਂ, ਮਾਇਆ ਬਿਰਤੀ ਦੁਆਰਾ ਸਾਰਿਆਂ ਦਾ ਸਾਹਿਬੁ = ਮਾਲਕ ਹੈਂ ਅਤੇ ਮੇਰਾ ਸਿਰਿ = ਸ਼ਿਰੋਮਣੀ ਹੈਂ।

ਹੇ ਪਤੀ ਪਰਮੇਸ਼ਰ! ਮੈਂ ਤੇਰਾ ਬੰਦਾ ਦਾਸ ਬਣ ਕੇ ਤੇਰੀ ਖਿਜਮਤਿ = ਸੇਵਾ ਕਰਾਂ **ਵਾ:** ਤੈਨੂੰ ਸੇਵਨਾ ਕਰਾਂ ॥੩॥

## ਭਣਤਿ ਨਾਨਕੁ; ਅੰਦੇਸਾ ਏਹੀ ॥ ਬਿਨੁ ਦਰਸਨ; ਕੈਸੇ ਰਵਉ ਸਨੇਹੀ ॥੪॥੫॥

ਸਤਿਗੁਰੂ ਜੀ ਭਣਤਿ = ਉਚਾਰਨ ਕਰਦੇ ਹਨ ਕਿ ਹੇ ਸਖੀ ਏਹੀ = ਇਹੋ ਹੀ ਅੰਦੇਸਾ = ਸੰਸਾ ਹੈ ਕਿ

ਪਰਮੇਸ਼ਰ ਦੇ ਦਰਸਨ = ਦੀਦਾਰ ਕਰੇ ਤੋਂ ਬਿਨੁ = ਬਗ਼ੈਰ ਕੈਸੇ = ਕਿਸ ਪ੍ਰਕਾਰ ਉਸ ਸਨੇਹੀ = ਪਿਆਰੇ ਦੇ ਅਨੰਦ ਨੂੰ ਰਵਉ = ਉਚਾਰਨਾ **ਵਾ:** ਮਾਨਣਾ ਕਰਾਂ ॥੪॥੫॥

[ਅੰਗ ੯੯੧]

## ਮਾਰੂ ਮਹਲਾ ੧ ॥

**ਉਥਾਨਕਾ :** ਜਿਸ ਵਕਤ ਸਤਿਗੁਰੂ ਜੀ ਸਾਲਸ ਰਾਇ ਨੂੰ ਉਪਦੇਸ਼ ਦੇ ਕੇ ਅੱਗੇ ਚਲੇ ਗਏ ਅਤੇ ਸਿੱਖੀ ਪਰਖਣ ਵਾਸਤੇ ਇਕ ਪ੍ਰੇਮੀ ਸਿੱਖ ਦੇ ਘਰ ਜਾ ਡੇਰਾ ਕੀਤਾ, ਉਹ ਸਿੱਖ ਆਰਥਿਕ ਪੱਖੋ ਬੜਾ ਗ਼ਰੀਬ ਸੀ, ਉਸ ਸਿੱਖ ਨੇ ਆਪਣੇ ਘਰ ਦਾ ਕੁਝ ਸਾਜ਼ੋ-ਸਮਾਨ ਵੇਚ ਕੇ, ਸਤਿਗੁਰਾਂ ਦੇ ਵਾਸਤੇ ਰਸਤ ਬਸਤ ਲਿਆ ਕੇ ਭੋਜਨ ਤਿਆਰ ਕੀਤਾ, ਜਿਸ ਵਕਤ ਸਿੱਖ ਦੇ ਘਰੋਂ ਬੀਬੀ ਭੋਜਨ ਤਿਆਰ ਕਰ ਰਹੀ ਸੀ, ਉਸ ਵੇਲੇ ਬੀਬੀ ਕਿਸੇ ਕੰਮ ਲਈ ਭੋਜਨ ਤਿਆਰ ਕਰਨ ਵਾਲੀ ਜਗ੍ਹਾ ਤੋਂ ਉੱਠ ਕੇ ਅੰਦਰ ਚਲੀ ਗਈ, ਉਸ ਦਾ ਬੱਚਾ ਉਮਰ ਦਾ ਛੋਟਾ ਸੀ, ਉਹ ਪੈਰ ਫਿਸਲਣ ਦੇ ਕਾਰਣ ਅਚਾਨਕ ਚੁੱਲ੍ਹੇ ਵਿਚ ਜਾ ਡਿੱਗਾ ਅਤੇ ਉਸ ਦਾ ਸਾਰਾ ਸਰੀਰ ਸੜ ਗਿਆ, ਜਦ ਬੀਬੀ ਨੇ ਦੇਖਿਆ ਕਿ ਬੱਚਾ ਤਾਂ ਸੜ ਚੁੱਕਿਆ ਹੈ, ਜੇ ਮੈਂ ਰੌਲਾ ਪਾਇਆ ਤਾਂ ਗੁਰੂ ਸਾਹਿਬ ਜੀ ਘਰੋਂ ਭੁੱਖੇ ਚਲੇ ਜਾਣਗੇ, ਇਹ ਠੀਕ ਨਹੀਂ ਹੋਵੇਗੀ, ਉਸ ਵੇਲੇ ਬੀਬੀ ਚਾਦਰ ਵਿਚ ਲਪੇਟ ਕੇ ਮਰੇ ਹੋਏ ਬੱਚੇ ਨੂੰ ਪਲੰਘ ਉੱਤੇ ਪਾ ਆਈ ਅਤੇ ਆਪ ਸਤਿਗੁਰਾਂ ਵਾਸਤੇ ਭੋਜਨ ਤਿਆਰ ਕਰਨ ਲੱਗ ਪਈ, ਆਪਣੇ ਘਰ ਵਾਲੇ ਕੋਲ ਵੀ ਬੱਚੇ ਦੀ ਕੋਈ ਗੱਲ ਨਹੀਂ ਕੀਤੀ, ਜਦ ਭੋਜਨ ਤਿਆਰ ਹੋ ਗਿਆ, ਸਿੱਖ ਨੇ ਸਤਿਗੁਰਾਂ ਦੇ ਅੱਗੇ ਹੱਥ ਜੋੜ ਕੇ ਕਿਹਾ ਕਿ ਸਤਿਗੁਰੂ ਜੀ ਭੋਜਨ ਤਿਆਰ ਹੈ, ਆਪ ਜੀ ਛਕਣਾ ਕਰੋ, ਸਤਿਗੁਰੂ ਜੀ ਭੋਜਨ ਛਕਣ ਲਈ ਚੌਂਕੇ ਵਾਲੇ ਥਾਂ ਕੋਲ ਆ ਕੇ ਬੈਠ ਗਏ, ਜਦ ਸਿੱਖ ਨੇ ਥਾਲ ਪਰੋਸ ਕੇ ਸਤਿਗੁਰਾਂ ਅੱਗੇ ਰੱਖਿਆ ਤਾਂ ਸਤਿਗੁਰੂ ਜੀ ਸਿੱਖ ਨੂੰ ਕਹਿਣ ਲੱਗੇ ਕਿ ਇਕ ਤੁਹਾਡਾ ਛੋਟਾ ਜਿਹਾ ਬੱਚਾ ਸੀ, ਉਹ ਕਿਥੇ ਹੈ, ਸਿੱਖ ਨੇ ਸਿੱਖਣੀ ਵੱਲ ਇਸ਼ਾਰਾ ਕਰਕੇ ਪੁੱਛਿਆ ਕਿ ਬੱਚਾ ਕਿਥੇ ਹੈ ਤਾਂ ਸਿੱਖਣੀ ਕਹਿਣ ਲੱਗੀ—ਸਤਿਗੁਰੂ ਜੀ ਉਹ ਖੇਲਦਾ ਖੇਲਦਾ ਇਤਨਾ ਥੱਕ ਗਿਆ ਸੀ ਕਿ ਹੁਣ ਗੂੜ੍ਹੀ ਨੀਂਦ ਵਿਚ ਸੁੱਤਾ ਪਿਆ ਹੈ, ਉਸ ਨੇ ਜਾਗਣਾ ਨਹੀਂ, ਆਪ ਜੀ ਲੰਗਰ ਛਕਣਾ ਕਰੋ। ਅੰਤਰਜਾਮੀ ਸਤਿਗੁਰੂ ਜੀ ਕਹਿਣ ਲੱਗੇ ਕਿ ਅਸੀਂ ਉਤਨਾ ਚਿਰ ਭੋਜਨ ਨਹੀਂ ਛਕਣਾ, ਜਿਤਨਾ ਚਿਰ ਅਸੀਂ ਬੱਚੇ ਨੂੰ ਪ੍ਰਸਾਦ ਨਹੀਂ ਦਿੰਦੇ, ਤਦ ਸਿੱਖਣੀ ਨੇ ਦੋਵੇਂ ਹੱਥ ਜੋੜ ਕੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਉਹ ਐਸੀ ਗੂੜ੍ਹੀ ਨੀਂਦ ਵਿਚ ਸੁੱਤਾ ਹੈ ਕਿ ਕੇਵਲ ਤੁਹਾਡੇ ਅਵਾਜ਼ ਮਾਰਨ ਨਾਲ ਜਾਗ ਸਕਦਾ ਹੈ। ਸਤਿਗੁਰੂ ਜੀ ਕਹਿਣ ਲੱਗੇ ਕਿ ਬੱਚੇ ਦਾ ਨਾਮ ਕੀ ਹੈ, ਤਾਂ ਸਿੱਖਣੀ ਕਹਿਣ ਲੱਗੀ ਕਿ ਉਸਦਾ ਨਾਮ ਲਾਲਾ ਹੈ, ਤਾਂ ਸਤਿਗੁਰੂ ਜੀ ਨੇ ਬੜੇ ਪਿਆਰ ਭਰੇ ਬੋਲਾਂ ਨਾਲ ਅਵਾਜ਼ ਮਾਰੀ ਕਿ ਹੇ ਲਾਲੇ ਆਉ ਭੋਜਨ ਛਕੀਏ, ਜਦ ਸਤਿਗੁਰੂ ਜੀ ਦੀ ਨਾਮ ਅੰਮ੍ਰਿਤ ਰਸ ਭਰੀ ਅਵਾਜ਼ ਬੱਚੇ ਦੇ ਕੰਨਾਂ ਵਿਚ ਪਈ ਤਾਂ ਮਰਿਆ ਹੋਇਆ ਬੱਚਾ ਜਿਉਂਦਾ ਹੋ ਗਿਆ ਅਤੇ ਪਲੰਘ ਤੋਂ ਉਤਰ ਕੇ ਸਤਿਗੁਰਾਂ ਨੂੰ ਨਮਸਕਾਰ ਕਰਕੇ ਕੋਲ ਆ ਕੇ ਬੈਠ ਗਿਆ। ਸਤਿਗੁਰਾਂ ਨੇ ਆਪਣੇ ਹੱਥ ਨਾਲ ਉਸ ਨੂੰ ਪ੍ਰਸਾਦਿ ਦਿੱਤਾ ਅਤੇ ਉਸ ਨੇ ਛਕਿਆ, ਜਦ ਬੱਚੇ ਨੇ ਪ੍ਰਸਾਦ ਛਕਿਆ ਤਾਂ ਉਸਦੇ ਕਪਾਟ ਖੁੱਲ੍ਹ ਗਏ। ਫੇਰ ਸਤਿਗੁਰਾਂ ਨੇ ਆਪ ਭੋਜਨ ਛਕਿਆ।

ਸਤਿਗੁਰੂ ਜੀ ਸਿੱਖ ਨੂੰ ਪਰਖਣ ਵਾਸਤੇ ਉਸ ਪ੍ਰੇਮੀ ਸਿੱਖ ਦੇ ਘਰ ਵਿਚ ਹੀ ਬਿਰਾਜੇ ਰਹੇ, ਘਰ ਵਿਚ ਦੂਸਰੇ ਦਿਨ ਦਾ ਭੋਜਨ ਤਿਆਰ ਕਰਨ ਲਈ ਕੋਈ ਪਦਾਰਥ ਨਹੀਂ ਸੀ, ਕਿਸੇ ਸ਼ਾਹੂਕਾਰ ਨੂੰ ਬੱਚੇ ਦੀ ਲੋੜ ਸੀ, ਜਦ ਸਿੱਖ ਤੇ ਸਿੱਖਣੀ ਆਪਣੇ ਬੱਚੇ ਨੂੰ ਉਸ ਸ਼ਾਹੂਕਾਰ ਦੇ ਕੋਲ ਵੇਚਣ ਵਾਸਤੇ ਚੱਲੇ, ਤਦ ਸਤਿਗੁਰੂ ਬੱਚੇ ਨੂੰ ਆਪਣੇ ਕੋਲ ਬੁਲਾ ਕੇ ਕਹਿਣ ਲੱਗੇ ਕਿ ਹੇ ਕਾਕਾ! ਤੇਰੇ ਮਾਤਾ ਪਿਤਾ ਤੈਨੂੰ ਵੇਚਣ ਵਾਸਤੇ ਚੱਲੇ ਹਨ, ਉਥੇ ਤੂੰ ਕੀ ਕਰਿਆ ਕਰੇਂਗਾ, ਜਿਵੇਂ ਉਸ ਬੱਚੇ ਨੇ ਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ ਸੀ, ਉਹ ਵਾਰਤਾ ਸਤਿਗੁਰੂ ਜੀ ਇਸ ਸ਼ਬਦ ਵਿਚ ਕਥਨ ਕਰਦੇ ਹਨ।

## ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ ॥

ਹੇ ਸਤਿਗੁਰੂ ਜੀ ! ਮੈਂ ਆਪ ਜੀ ਦਾ ਮੁੱਲ ਖਰੀਦੀ = ਖਰੀਦਿਆ ਹੋਇਆ ਹਾਂ ਅਤੇ ਆਪ ਜੀ ਦੇ ਲਾਲਾ ਗੋਲਾ = ਦਾਸਾਂ ਦਾ ਦਾਸ ਹਾਂ, ਜੇਕਰ ਮੈਂ ਆਪ ਜੀ ਦੀ ਟਹਿਲ ਵਾਸਤੇ ਵਿਕ ਜਾਵਾਂ ਤਾਂ ਮੇਰਾ ਨਾਉ = ਨਾਮ ਸਭਾਗਾ = ਸ੍ਰੇਸ਼ਟ ਭਾਗਾਂ ਵਾਲਾ ਹੋ ਜਾਵੇਗਾ।[੧]

## ਗੁਰ ਕੀ ਬਚਨੀ ਹਾਟਿ ਬਿਕਾਨਾ; ਜਿਤੁ ਲਾਇਆ ਤਿਤੁ ਲਾਗਾ ॥੧॥

ਹੇ ਸਤਿਗੁਰੂ ਜੀ ! ਮੈਂ ਆਪ ਜੀ ਕੀ = ਦੀ ਬਚਨੀ = ਸਿੱਖਿਆ ਲਈ ਸ਼ਾਹੂਕਾਰ ਦੀ ਹਾਟਿ = ਦੁਕਾਨ ਵਿਚ ਬਿਕਾਨਾ = ਵਿਕ ਜਾਵਾਂਗਾ ਅਤੇ ਜਿਤੁ = ਜਿਸ ਪਾਸੇ ਸ਼ਾਹੂਕਾਰ ਮੈਨੂੰ ਲਾਇਆ = ਲਾਉਣਾ ਕਰੇਗਾ, ਤਿਤੁ = ਉਸ ਪਾਸੇ ਮੈਂ ਟਹਿਲ ਵਿਚ ਲਾਗਾ = ਲੱਗ ਜਾਇਆ ਕਰਾਂਗਾ **ਵਾ:** ਜਿਸ ਪਾਸੇ ਆਪ ਨੇ ਮੈਨੂੰ ਲਗਾਉਣਾ ਕੀਤਾ ਹੈ, ਉਸ ਪਾਸੇ ਮੈਂ ਲੱਗ ਰਿਹਾ ਹਾਂ ॥੧॥

## ਤੇਰੇ ਲਾਲੇ; ਕਿਆ ਚਤੁਰਾਈ ॥
## ਸਾਹਿਬ ਕਾ ਹੁਕਮੁ; ਨ ਕਰਣਾ ਜਾਈ ॥੧॥ਰਹਾਉ॥

ਹੇ ਸਤਿਗੁਰੂ ਜੀ ! ਜਦ ਮੈਂ ਤੇਰੇ ਦਰ ਦਾ ਲਾਲੇ = ਦਾਸ ਹੀ ਬਣ ਗਿਆ ਤਾਂ ਫੇਰ ਕਿਆ = ਕੀ ਚਤੁਰਾਈ = ਸਿਆਣਪ ਕਰਨੀ ਹੈ।

ਹੇ ਸਾਹਿਬ = ਮਾਲਕ ਸਤਿਗੁਰੂ ਜੀ ! ਮੈਥੋਂ ਆਪ ਜੀ ਕਾ = ਦਾ ਸੇਵਾ, ਭਗਤੀ ਆਦਿ ਹੁਕਮ ਮੋੜਨਾ ਨ = ਨਹੀਂ ਕਰਣਾ = ਕੀਤਾ ਜਾਈ = ਜਾ ਸਕਦਾ **ਵਾ:** ਆਪ ਜੀ ਦਾ ਹੁਕਮ ਪੂਰਾ ਮੰਨਣ ਨਹੀਂ ਕੀਤਾ ਜਾ ਸਕਦਾ ॥੧॥ਰਹਾਉ॥

## ਮਾ ਲਾਲੀ, ਪਿਉ ਲਾਲਾ ਮੇਰਾ; ਹਉ ਲਾਲੇ ਕਾ ਜਾਇਆ ॥

ਹੇ ਸਤਿਗੁਰੂ ਜੀ ! ਮੇਰੀ ਮਾ = ਮਾਤਾ ਵੀ ਆਪ ਜੀ ਦੀ ਲਾਲੀ = ਦਾਸੀ ਹੈ ਤੇ ਮੇਰਾ ਪਿਉ = ਪਿਤਾ ਵੀ ਆਪ ਜੀ ਦਾ ਲਾਲਾ = ਦਾਸ ਹੈ ਅਤੇ ਹਉ = ਮੈਂ ਆਪ ਜੀ ਦੇ ਲਾਲੇ = ਸੇਵਕਾਂ ਕਾ = ਦਾ ਜਾਇਆ = ਪੈਦਾ ਕੀਤਾ ਹੋਇਆਂ ਹਾਂ।

## ਲਾਲੀ ਨਾਚੈ, ਲਾਲਾ ਗਾਵੈ; ਭਗਤਿ ਕਰਉ ਤੇਰੀ ਰਾਇਆ ॥੨॥

ਹੇ ਸਤਿਗੁਰੂ ਜੀ ! ਆਪ ਜੀ ਦੀ ਲਾਲੀ = ਦਾਸੀ ਮੇਰੀ ਮਾਤਾ ਆਪ ਜੀ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦਾ ਨਿਰਨਾ ਕਰਨ ਰੂਪ ਨਾਚੈ = ਨਿਰਤਕਾਰੀ ਕਰਦੀ ਹੈ ਅਤੇ ਆਪ ਜੀ ਦਾ ਲਾਲਾ = ਦਾਸ ਮੇਰਾ ਪਿਤਾ ਵੀ ਆਪ ਜੀ ਦੇ ਸ਼ਬਦ ਕੀਰਤਨ ਨੂੰ ਗਾਵੈ = ਗਾਉਂਦਾ ਹੈ, ਇਸ ਪ੍ਰਕਾਰ ਹੇ ਰਾਇਆ = ਰਾਜਾ ਰੂਪ ਸਤਿਗੁਰੂ ਜੀ ! ਮੇਰੇ ਮਾਤਾ ਪਿਤਾ ਤੇਰੀ ਭਾਉ ਭਗਤਿ = ਭਗਤੀ ਕਰਦੇ ਹਨ **ਵਾ:** ਮੈਂ ਤੇਰੀ ਭਗਤੀ ਕਰਦਾ ਹਾਂ ॥੨॥

ਹੇ ਸਤਿਗੁਰੂ ਜੀ ! ਜਿਸ ਸ਼ਾਹੂਕਾਰ ਕੋਲ ਮੈਨੂੰ ਮੇਰੇ ਮਾਤਾ ਪਿਤਾ ਆਪ ਜੀ ਦੀ ਸੇਵਾ ਕਰਨ ਵਾਸਤੇ ਵੇਚ ਆਉਣਗੇ, ਮੈਂ ਉਸ ਦੇ ਅੱਗੇ ਹੱਥ ਜੋੜ ਕੇ ਇਉਂ ਬੇਨਤੀ ਕਰਿਆ ਕਰਾਂਗਾ।

---

੧. ਕਈ ਵਿਦਵਾਨ ਸੱਜਣ ਕਹਿੰਦੇ ਹਨ ਕਿ ਉਸ ਬੱਚੇ ਦਾ ਨਾਮ 'ਸਭਾਗਾ' ਸੀ, ਪਰ *ਸ੍ਰੀ ਗੁਰ ਨਾਨਕ ਪ੍ਰਕਾਸ਼* ਵਿਚ 'ਲਾਲਾ' ਨਾਮ ਲਿਖਿਆ ਹੋਇਆ ਹੈ।

## ਪੀਅਹਿ ਤ, ਪਾਨੀ ਆਣੀ ਮੀਰਾ; ਖਾਹਿ ਤ ਪੀਸਣ ਜਾਉ ॥

ਹੇ ਮੇਰੇ ਮੀਰਾ = ਪਾਤਸ਼ਾਹ ਸ਼ਾਹੂਕਾਰ ! ਜੇ ਤੁਸੀਂ ਪਾਣੀ ਪੀਅਹਿ = ਪੀਣਾ ਹੈ ਤਾਂ ਮੈਂ ਆਣੀ = ਲਿਆ ਕੇ ਦੇਵਾਂ ਅਤੇ ਜੇ ਤੁਸੀਂ ਭੋਜਨ ਖਾਹਿ = ਖਾਣਾ ਹੈ ਤਾਂ ਮੈਂ ਚੱਕੀ ਵਿਚ ਅਨਾਜ ਪੀਸਣ = ਪੀਹਣ ਵਾਸਤੇ ਜਾਉ = ਜਾਵਾਂ। ਅਤੇ

## ਪਖਾ ਫੇਰੀ ਪੈਰ ਮਲੋਵਾ; ਜਪਤ ਰਹਾ ਤੇਰਾ ਨਾਉ ॥੩॥

ਜੇ ਗਰਮੀ ਲੱਗਦੀ ਹੈ ਤਾਂ ਮੈਂ ਪੱਖਾ ਫੇਰੀ = ਫੇਰਨਾ ਕਰਾਂ ਅਤੇ ਜੇ ਚਰਨਾਂ ਨੂੰ ਘੁੱਟਣ ਦੀ ਲੋੜ ਪਵੇ ਤਾਂ ਮੈਂ ਤੁਹਾਡੇ ਪੈਰਾਂ ਨੂੰ ਮਲੋਵਾ = ਮਰਦਨ, ਮਲਣਾ ਕਰਾਂਗਾ **ਵਾ:** ਚਰਨ ਚਾਪੀ ਕਰਾਂਗਾ ਅਤੇ ਹੇ ਸਤਿਗੁਰੂ ਜੀ ! ਇਉਂ ਮੈਂ ਸ਼ਾਹੂਕਾਰ ਦੀ ਟਹਿਲ ਕਰਦਾ ਹੋਇਆ ਤੇਰਾ ਨਾਉ = ਨਾਮ ਜਪਤ = ਜਪਦਾ ਰਹਾ = ਰਹਾਂਗਾ।

**ਅਥਵਾ** ਹੇ ਪਾਤਸ਼ਾਹ ਸਤਿਗੁਰੂ ਜੀ ! ਜੇ ਆਪ ਜੀ ਪੀਵੋਗੇ ਤਾਂ ਮੈਂ ਪਾਣੀ ਲਿਆਉਂਦਾ ਹਾਂ, ਜੇ ਆਪ ਜੀ ਭੋਜਨ ਖਾਵੋਗੇ ਤਾਂ ਮੈਂ ਚੱਕੀ ਵਿਚ ਦਾਣੇ ਪੀਸਣ ਲਈ ਜਾਵਾਂਗਾ।

ਗਰਮੀ ਦੀ ਰੁੱਤ ਵਿਚ ਮੈਂ ਆਪ ਜੀ ਨੂੰ ਪੱਖਾ ਫੇਰਨਾ ਕਰਾਂਗਾ, ਚਰਨਾਂ ਨੂੰ ਝਸਨਾਂ ਕਰਾਂਗਾ ਅਤੇ ਸਦਾ ਹੀ ਤੇਰਾ ਨਾਮ ਜਪਦਾ ਰਹਾਂਗਾ ॥੩॥

## ਲੂਣ ਹਰਾਮੀ ਨਾਨਕੁ ਲਾਲਾ; ਬਖਸਿਹਿ ਤੁਧੁ ਵਡਿਆਈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਬੱਚੇ ਨੇ ਇਉਂ ਕਹਿਆ ਕਿ ਹੇ ਸੱਚੇ ਪਾਤਸ਼ਾਹ ! ਮੈਂ ਲੂਣ = ਨਮਕ ਹਰਾਮੀ ਹਾਂ ਭਾਵ ਆਪ ਜੀ ਦੇ ਦਿੱਤੇ ਪਦਾਰਥ ਖਾ ਕੇ ਵੀ ਤੇਰਾ ਭਜਨ ਨਹੀਂ ਕਰਦਾ, ਮੈਂ ਇਹੋ ਜਿਹਾ ਆਪ ਜੀ ਦਾ ਲਾਲਾ = ਦਾਸ ਹਾਂ, ਇਸ ਲਈ ਹੇ ਸਤਿਗੁਰੂ ਜੀ ! ਜੇ ਆਪ ਜੀ ਮੈਨੂੰ ਬਖਸਿਹਿ = ਬਖ਼ਸ਼ ਲਵੋ ਤਾਂ ਇਹੋ ਤੁਧੁ = ਤੇਰੀ ਵਡਿਆਈ = ਸ਼ੋਭਾ ਹੈ।

## ਆਦਿ ਜੁਗਾਦਿ ਦਇਆਪਤਿ ਦਾਤਾ; ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥

ਹੇ ਸਤਿਗੁਰੂ ! ਤੂੰ ਆਦਿ ਜੁਗਾਦਿ = ਸਦਾ ਸਦਾ ਦਇਆਪਤਿ = ਮੇਹਰ ਦਾ ਪਤੀ ਤੇ ਸਾਰੀਆਂ ਦਾਤਾਂ ਦੇਣ ਵਾਲਾ ਹੈਂ, ਤੁਧੁ = ਤੇਰੇ ਉਪਦੇਸ਼ ਤੋਂ ਵਿਣੁ = ਬਗ਼ੈਰ ਕਿਸੇ ਨੇ ਵੀ ਮੁਕਤਿ = ਮੁਕਤੀ ਨ = ਨਹੀਂ ਪਾਈ = ਪਾਉਣਾ ਕੀਤੀ ॥੪॥੬॥

### ਦੂਸਰਾ ਅਰਥ

ਦੂਸਰੇ ਅਰਥ ਵਿਚ ਜਗਿਆਸੂ ਜਨ ਵਾਹਿਗੁਰੂ ਦੇ ਅੱਗੇ ਨਿਮਰਤਾ ਸਹਿਤ ਅਰਜ਼ੋਈ ਕਰਦਾ ਹੈ।

**ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ ॥**

ਹੇ ਪਰਮੇਸ਼ਰ ! ਮੈਂ ਮੁੱਲ ਖਰੀਦਿਆ ਹੋਇਆ ਤੇਰੇ ਲਾਲਾ ਗੋਲਾ = ਦਾਸਾਂ ਦਾ ਮਨ, ਬਾਣੀ, ਸਰੀਰ ਕਰਕੇ ਦਾਸ ਹਾਂ ਅਤੇ ਤੇਰੀ ਕ੍ਰਿਪਾ ਕਰਕੇ ਮੇਰਾ ਨਾਮ ਸ੍ਰੇਸ਼ਟ ਭਾਗਾਂ ਵਾਲਾ ਬਣ ਗਿਆ ਹੈ।

**ਗੁਰ ਕੀ ਬਚਨੀ ਹਾਟਿ ਬਿਕਾਨਾ; ਜਿਤੁ ਲਾਇਆ ਤਿਤੁ ਲਾਗਾ ॥੧॥**

ਹੇ ਗੁਰੂ ਅਕਾਲ ਪੁਰਖ ਜੀ ! ਤੇਰੀ ਪ੍ਰਾਪਤੀ ਦੀ ਸਿੱਖਿਆ ਲੈਣ ਲਈ ਮੈਂ ਆਪਣੇ ਆਪ ਨੂੰ ਸਾਧਸੰਗਤ ਰੂਪੀ ਹੱਟੀ ਦੇ ਵਿਚ ਵਿਕਾਉਣਾ ਕੀਤਾ ਹੈ, ਜਿਸ ਪਾਸੇ ਤੁਸੀਂ ਸਿੱਖ ਸੰਗਤ ਦੁਆਰਾ ਲਾਉਣਾ ਕੀਤਾ ਹੈ, ਉਸ ਪਾਸੇ ਮੈਂ ਤੇਰਾ ਨਾਮ ਸਿਮਰਨ ਕਰਨ ਲੱਗਾ ਹਾਂ ॥੧॥

**ਤੇਰੇ ਲਾਲੇ; ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ; ਨ ਕਰਣਾ ਜਾਈ ॥੧॥ਰਹਾਉ॥**

ਹੇ ਪਰਮੇਸ਼ਰ ! ਜਦ ਅਸੀਂ ਤੇਰੇ ਲਾਲੇ = ਸੇਵਕ ਹੀ ਬਣ ਗਏ, ਫੇਰ ਤੇਰੇ ਅੱਗੇ ਬੁੱਧੀ ਦੀ ਕੀ ਚਤੁਰਾਈ ਚੱਲ ਸਕਦੀ ਹੈ, ਭਾਵ ਨਹੀਂ ਚੱਲ ਸਕਦੀ।

ਹੇ ਮਾਲਕ ਪਰਮੇਸ਼ਰ ! ਆਪ ਜੀ ਦਾ ਹੁਕਮ ਮੰਨਣ ਵੱਲੋਂ ਇਨਕਾਰ ਨਹੀਂ ਕੀਤਾ ਜਾ ਸਕਦਾ ॥੧॥ਰਹਾਉ॥

**ਮਾ ਲਾਲੀ, ਪਿਉ ਲਾਲਾ ਮੇਰਾ; ਹਉ ਲਾਲੇ ਕਾ ਜਾਇਆ ॥**

ਹੇ ਪਰਮੇਸ਼ਰ ! ਮੇਰੀ ਆਤਮ ਵਿਸ਼ੈਣੀ ਬੁੱਧ ਖਿਮਾ ਰੂਪੀ ਮਾਤਾ ਤੇਰੀ ਲਾਲੀ = ਦਾਸੀ ਹੈ ਤੇ ਮੇਰਾ ਸੰਤੋਖ ਵਸ਼ਿਸ਼ਟ ਚਿੱਤ ਰੂਪ ਪਿਤਾ ਆਪ ਜੀ ਦਾ ਲਾਲਾ = ਦਾਸ ਹੈ, ਇਸ ਪ੍ਰਕਾਰ ਹਉ = ਮੈਂ ਆਪ ਜੀ ਦੇ ਸੇਵਕਾਂ ਦਾ ਪੈਦਾ ਕੀਤਾ ਹੋਇਆ ਬ੍ਰਹਮ ਗਿਆਨ ਰੂਪੀ ਪੁੱਤਰ ਹਾਂ **ਵਾ:** ਜੋ ਮੇਰੇ ਅੰਦਰ ਹਉ = ਸ਼ੁੱਧ ਹੰਕਾਰ ਤੇਰੇ ਦਾਸਾਂ ਦਾ ਪੈਦਾ ਕੀਤਾ ਹੋਇਆ ਹੈ, ਉਹ ਵੀ ਤੇਰਾ ਦਾਸ ਹੈ।

**ਲਾਲੀ ਨਾਚੈ ਲਾਲਾ ਗਾਵੈ; ਭਗਤਿ ਕਰਉ ਤੇਰੀ ਰਾਇਆ ॥੨॥**

ਹੇ ਪਰਮੇਸ਼ਰ ! ਸੁੱਧ-ਬੁੱਧ ਰੂਪ ਦਾਸੀ ਆਤਮ ਵਿਸ਼ੈਣੀ ਹੋ ਕੇ ਤੇਰੀ ਪ੍ਰਾਪਤੀ ਦਾ ਨਾਚੈ = ਨਿਰਣਾ ਕਰਦੀ ਹੈ, ਸੰਤੋਖ ਵਸ਼ਿਸ਼ਟ ਚਿੱਤ ਰੂਪੀ ਦਾਸ ਵੀ ਤੇਰੇ ਜਸ ਨੂੰ ਗਾਉਂਦਾ ਹੈ, ਇਸ ਪ੍ਰਕਾਰ ਹੇ ਪ੍ਰਕਾਸ਼ ਰੂਪ ਪਰਮੇਸ਼ਰ ! ਤੇਰੀ ਪ੍ਰੇਮਾ ਭਗਤੀ ਕਰਦੇ ਹਾਂ ॥੨॥[੧]

**ਪੀਅਹਿ ਤ, ਪਾਣੀ ਆਣੀ ਮੀਰਾ; ਖਾਹਿ ਤ, ਪੀਸਣ ਜਾਉ ॥**

ਹੇ ਮੀਰਾ = ਪਾਤਸ਼ਾਹ ਪਰਮੇਸ਼ਰ ! ਜੇ ਤੁਸੀਂ ਪ੍ਰੇਮ ਰੂਪੀ ਪਾਣੀ ਪੀਣਾ ਕਰੋ ਭਾਵ ਅੰਗੀਕਾਰ ਕਰੋ ਤਾਂ ਮੈਂ ਗੁਰਾਂ ਦੀ ਸੰਗਤ ਵਿਚ ਪ੍ਰੇਮ ਰੂਪੀ ਪਾਣੀ ਲਿਆਉਣਾ ਕਰਾਂ, ਜੇ ਮੇਰੇ ਦਿੱਤੇ ਭੋਜਨ ਨੂੰ ਪ੍ਰਸੰਨ ਹੋ ਕੇ ਖਾਣਾ ਕਰੋ ਤਾਂ ਮੈਂ ਬ੍ਰਹਮ ਗਿਆਨ ਰੂਪੀ ਭੋਜਨ ਪਕਾਉਣ ਵਾਸਤੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਚੱਕੀ ਉੱਤੇ ਪ੍ਰਮਾਣ ਗਤ, ਪ੍ਰਮੇਯ ਗਤ, ਆਦਿ ਸੰਸਿਆਂ ਨੂੰ ਪੀਸਣ ਜਾਵਾਂ।

**ਪਖਾ ਫੇਰੀ, ਪੈਰ ਮਲੋਵਾ; ਜਪਤ ਰਹਾ ਤੇਰਾ ਨਾਉ ॥੩॥**

ਹੇ ਪਰਮੇਸ਼ਰ ! ਸੰਸਾਰ ਵੱਲੋਂ ਪੱਖ ਫੇਰ ਕੇ ਤੇਰੇ ਤਰਫ਼ ਚਿੱਤ ਦੀ ਬਿਰਤੀ ਫੇਰ ਲੈਣ ਰੂਪ ਪੱਖਾ ਫੇਰਨਾ ਕਰਾਂ ਅਤੇ ਤੇਰੇ ਚਰਨਾਂ ਵਿਚ ਚਿੱਤ ਨੂੰ ਲਾਉਣ ਰੂਪ ਚਰਨਾਂ ਨੂੰ ਘੁੱਟਣਾ ਕਰਾਂ ਭਾਵ ਤੇਰੀ ਚਰਨ ਚਾਪੀ ਕਰਾਂ ਅਤੇ ਐਸੀ ਕ੍ਰਿਪਾ ਕਰੋ ਕਿ ਹਰ ਵਕਤ ਤੇਰਾ ਨਾਮ ਅੰਮ੍ਰਿਤ ਜਪਦਾ ਰਹਾਂ ॥੩॥

**ਲੂਣ ਹਰਾਮੀ ਨਾਨਕੁ ਲਾਲਾ; ਬਖਸਿਹਿ ਤੁਧੁ ਵਡਿਆਈ ॥**

ਹੇ ਪਰਮੇਸ਼ਰ ! ਮੈਂ ਐਸਾ ਨਮਕ ਹਰਾਮੀ ਹਾਂ ਕਿ ਤੇਰੇ ਦਿੱਤੇ ਹੋਏ ਪਦਾਰਥ ਖਾ ਕੇ ਫੇਰ ਵੀ ਹਰਾਮ ਕਰਦਾ ਹਾਂ, ਮੈਂ ਇਹੋ ਜਿਹਾ ਤੇਰਾ ਸੇਵਕ ਹਾਂ, ਹੇ ਪਰਮੇਸ਼ਰ ! ਤੁਸੀਂ ਮੈਨੂੰ ਬਖ਼ਸ਼ ਲਵੋ, ਆਪ ਜੀ ਦੀ ਇਸੇ ਗੱਲ ਵਿਚ ਵਡਿਆਈ ਹੈ।

**ਆਦਿ ਜੁਗਾਦਿ ਦਇਆਪਤਿ ਦਾਤਾ; ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥**

ਹੇ ਦਇਆ ਦੇ ਪਤੀ ਪਰਮੇਸ਼ਰ ! ਤੂੰ ਆਦਿ ਜੁਗਾਦਿ = ਸਦਾ ਸਦਾ ਰਹਿਣ ਵਾਲਾ ਹੈਂ **ਵਾ:** ਤੂੰ ਸਦਾ

---

੧. ਅਥਵਾ ਹੇ ਪਰਮੇਸ਼ਰ ! ਮੇਰੀ ਮਾਤਾ ਤ੍ਰਿਪਤਾ ਜੀ ਵੀ ਆਪ ਜੀ ਦੀ ਦਾਸੀ ਹੈ, ਮੇਰਾ ਪਿਤਾ ਕਲਿਆਣ ਚੰਦ ਜੀ ਵੀ ਆਪ ਦਾ ਸੇਵਕ ਹੈ ਅਤੇ ਮੈਂ ਆਪ ਜੀ ਦੇ ਸੇਵਕਾਂ ਦਾ ਪੈਦਾ ਕੀਤਾ ਹੋਇਆ ਹਾਂ।

ਹੇ ਪਰਮੇਸ਼ਰ ! ਆਪ ਜੀ ਦੀ ਦਾਸੀ ਮੇਰੀ ਮਾਤਾ ਤ੍ਰਿਪਤਾ ਜੀ ਆਪ ਜੀ ਦੀ ਪ੍ਰਾਪਤੀ ਦਾ ਨਿਰਣਾ ਕਰਨ ਰੂਪ ਨਿਰਤਕਾਰੀ ਕਰਦੀ ਹੈ ਅਤੇ ਆਪ ਜੀ ਦਾ ਦਾਸ ਮੇਰਾ ਪਿਤਾ ਵੀ ਆਪ ਜੀ ਦੇ ਜੱਸ ਨੂੰ ਇਕ ਰਸ ਗਾਉਂਦਾ ਹੈ, ਇਸ ਪ੍ਰਕਾਰ ਹੇ ਪ੍ਰਕਾਸ਼ ਰੂਪ ਬ੍ਰਹਮ ! ਮੇਰੇ ਮਾਤਾ ਪਿਤਾ ਤੇਰੀ ਭਗਤੀ ਕਰਦੇ ਹਨ।

ਸਦਾ ਦਇਆ ਪਤ ਤੇ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾਰ ਹੈਂ, ਤੇਰੇ ਸਿਮਰਨ ਤੋਂ ਬਗ਼ੈਰ ਕਿਸੇ ਨੇ ਵੀ ਮੁਕਤਿ = ਮੁਕਤੀ ਨ = ਨਹੀਂ ਪਾਈ = ਪਾਉਣਾ ਕੀਤੀ ॥੪॥੬॥

## ਮਾਰੂ ਮਹਲਾ ੧ ॥

**ਉਥਾਨਕਾ :** ਜਿਸ ਵਕਤ ਸਤਿਗੁਰੂ ਸਾਹਿਬ ਜੀ ਸੁਲਤਾਨਪੁਰ ਸਾਹਿਬ ਵਿਚ ਮੋਦੀਖ਼ਾਨਾ ਲੁਟਾ ਕੇ ਆਪ ਮਸਾਣਾਂ ਵਿਚ ਜਾ ਬੈਠੇ, ਤਦ ਕੁਝ ਚੁਗ਼ਲ ਪੁਰਖਾਂ ਨੇ ਨਵਾਬ ਕੋਲ ਜਾ ਕੇ ਕਿਹਾ ਕਿ ਹੁਣ ਮੋਦੀਖ਼ਾਨੇ ਵਿਚ ਬਹੁਤ ਘਾਟਾ ਪੈ ਗਿਆ ਹੈ, ਜੈ ਰਾਮ ਜੀ ਨੂੰ ਬੁਲਾ ਕੇ ਉਨ੍ਹਾਂ ਕੋਲੋਂ ਹਰਜਾਨਾ ਭਰਵਾਉ।

ਨਵਾਬ ਨੇ ਉਸੇ ਵੇਲੇ ਆਪਣੇ ਨੌਕਰ ਭੇਜ ਕੇ ਜੈ ਰਾਮ ਨੂੰ ਆਪਣੇ ਕੋਲ ਬੁਲਾਇਆ ਅਤੇ ਕਹਿਣ ਲੱਗਾ ਕਿ ਮੋਦੀਖ਼ਾਨੇ ਦਾ ਹਿਸਾਬ ਪੂਰਾ ਕਰਕੇ ਵਿਖਾਉ।

ਜੈ ਰਾਮ ਜੀ ਨੇ ਕਿਹਾ ਕਿ ਮੈਂ ਇਕ ਵਾਰ ਉਨ੍ਹਾਂ (ਨਾਨਕ ਜੀ) ਕੋਲ ਜਾ ਆਵਾਂ, ਫੇਰ ਮੈਂ ਆ ਕੇ ਹਿਸਾਬ ਦਿੰਦਾ ਹਾਂ। ਜਦ ਜੈ ਰਾਮ ਨੇ ਸਤਿਗੁਰਾਂ ਦੇ ਕੋਲ ਆ ਕੇ ਮੋਦੀਖ਼ਾਨੇ ਦੇ ਹਿਸਾਬ ਦਾ ਜ਼ਿਕਰ ਕੀਤਾ ਤਾਂ ਗੁਰੂ ਜੀ ਨੇ ਜੈ ਰਾਮ ਦੇ ਨਾਲ ਆ ਕੇ ਨਵਾਬ ਨੂੰ ਕਿਹਾ ਕਿ ਨਵਾਬ ਜੀ ਆਪਣੇ ਮੁਨਸ਼ੀ ਬੁਲਾ ਕੇ ਹਿਸਾਬ ਕਰ ਲਵੋ।

ਜਦ ਹਿਸਾਬ ਕੀਤਾ ਤਾਂ ੭੬੦ ਰੁਪਏ ਸਤਿਗੁਰਾਂ ਦਾ ਨਵਾਬ ਵੱਲ ਬਕਾਇਆ ਨਿਕਲ ਆਇਆ, ਉਸ ਵਕਤ ਜੈਰਾਮ ਜੀ ਬੜੇ ਪ੍ਰਸੰਨ ਹੋਏ।

ਫੇਰ ਜਦ ਨਵਾਬ ਸਤਿਗੁਰਾਂ ਨੂੰ ੭੬੦ ਰੁਪਏ ਦੇਣ ਲੱਗਿਆ ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਨਵਾਬ! ਇਹ ਪਰਮੇਸ਼ਰ ਦੀ ਅਮਾਨਤ ਹੈ, ਇਸ ਲਈ ਇਨ੍ਹਾਂ ਰੁਪਇਆਂ ਨਾਲ ਫ਼ਕੀਰਾਂ ਲਈ ਲੰਗਰ ਚਲਾ ਦੇਣਾ ਜਾਂ ਫ਼ਕੀਰਾਂ ਨੂੰ ਵੰਡ ਦੇਣੇ, ਇਤਨੀ ਗੱਲ ਕਹਿ ਕੇ ਸਤਿਗੁਰੂ ਜੀ ਫੇਰ ਮਸਾਣਾਂ ਵਿਚ ਜਾ ਬੈਠੇ, ਜਦ ਇਹ ਖ਼ਬਰ ਸਤਿਗੁਰਾਂ ਦੇ ਸਹੁਰੇ ਮੂਲ ਚੰਦ ਨੇ ਸੁਣੀ ਤਾਂ ਉਸ ਨੇ ਨਵਾਬ ਦੇ ਕੋਲ ਆ ਕੇ ਫ਼ਰਿਆਦ ਕੀਤੀ ਕਿ ਜਿਹੜਾ ਮੋਦੀਖ਼ਾਨੇ ਵਿੱਚੋਂ ਹਿਸਾਬ ਕਿਤਾਬ ਕਰਕੇ ੭੬੦ ਰੁਪਏ ਦਾ ਵਾਧਾ ਨਿਕਲਿਆ ਹੈ, ਉਹ (ਗੁਰੂ) ਨਾਨਕ ਦੇ ਪੁੱਤਰਾਂ ਨੂੰ ਦਿੱਤਾ ਜਾਵੇ।

ਇਹ ਗੱਲ ਸੁਣ ਕੇ ਨਵਾਬ ਨੇ ਪੁੱਛਿਆ—ਤੂੰ ਕੌਣ ਹੈਂ?

ਮੂਲ ਚੰਦ ਕਹਿਣ ਲੱਗਾ—ਮੈਂ ਤੇਰੇ ਮੋਦੀ ਨਾਨਕ ਦਾ ਸਹੁਰਾ ਹਾਂ।

ਤਦ ਨਵਾਬ ਕਹਿਣ ਲੱਗਿਆ—ਹੇ ਮੂਲ ਚੰਦ! ਮੇਰੇ ਮੋਦੀ ਨਾਨਕ ਨੇ ਤਾਂ ਉਹ ਰੁਪਏ ਫ਼ਕੀਰਾਂ ਨੂੰ ਖਵਾਉਣ ਵਾਸਤੇ ਮੇਰੇ ਕੋਲ ਅਮਾਨਤ ਵਜੋਂ ਰੱਖੇ ਹਨ, ਇਸ ਲਈ ਮੈਂ ਤੈਨੂੰ ਉਹ ਰੁਪਏ ਕਿਸ ਤਰ੍ਹਾਂ ਦੇ ਦੇਵਾਂ।

ਅੱਗੋਂ ਮੂਲ ਚੰਦ ਕਹਿਣ ਲੱਗਾ ਕਿ ਨਵਾਬ ਜੀ! ਨਾਨਕ ਤਾਂ ਹੁਣ ਬਾਵਰਾ ਹੋ ਕੇ, ਸੰਸਾਰ ਤੋਂ ਉਦਾਸ ਹੋ ਕੇ ਮਸਾਣਾਂ ਵਿਚ ਜਾ ਬੈਠਾ ਹੈ, ਉਸ ਨੇ ਆਪਣੇ ਪਰਿਵਾਰ ਵਾਸਤੇ ਕੁਝ ਵੀ ਨਹੀਂ ਬਣਾਇਆ। ਇਹ ਗੱਲ ਸੁਣ ਕੇ ਨਵਾਬ ਚਿੰਤਾਵਾਨ ਹੋ ਕੇ ਸੋਚਣ ਲੱਗਾ ਅਤੇ ਆਪਣੇ ਸਲਾਹਕਾਰਾਂ ਨੂੰ ਪੁੱਛਣ ਲੱਗਾ ਕਿ ਹੁਣ ਕੀ ਕਰਨਾ ਚਾਹੀਦਾ ਹੈ, ਨਵਾਬ ਦੇ ਕੋਲ ਬੈਠੇ ਇਕ ਯਾਰ ਖ਼ਾਂ ਨੇ ਕਿਹਾ ਕਿ ਜੇਕਰ ਨਾਨਕ ਠੀਕ ਬਾਵਰਾ ਹੋ ਗਿਆ ਹੈ ਜਾਂ ਉਸਨੂੰ ਭੂਤਨਾ ਚਿੰਬੜਿਆ ਹੋਇਆ ਹੈ ਤਾਂ ਇਸ ਗੱਲ ਦੇ ਨਿਸਚੇ ਹੋ ਜਾਣ ਤੋਂ ਬਾਅਦ ਉਸ ਦੇ ਪਰਿਵਾਰ ਨੂੰ ਧਨ ਦੇ ਦੇਣਾ ਚਾਹੀਦਾ ਹੈ, ਜੇਕਰ ਨਾਨਕ ਬੁੱਧੀ ਦੇ ਸਹਿਤ ਹੈ ਤਾਂ ਉਸਨੂੰ ਪੁੱਛ ਲੈਣਾ ਚਾਹੀਦਾ ਹੈ। ਇਹ ਗੱਲ ਸੁਣ ਕੇ ਨਵਾਬ ਨੇ ਇਕ ਮੁੱਲਾਂ ਨੂੰ ਆਪਣੇ ਕੋਲ ਬੁਲਾ ਕੇ (ਗੁਰੂ) ਨਾਨਕ ਵੱਲ ਭੇਜਿਆ, ਜਦ ਮੁੱਲਾਂ ਗੁਰੂ ਜੀ ਵੱਲ ਚੱਲਿਆ ਤਾਂ ਸ਼ਹਿਰ ਦੇ ਲੋਕ ਵੀ ਨਾਲ ਹੀ ਚੱਲ ਪਏ ਕਿ ਨਾਨਕ ਵਿਚ ਭੂਤ ਵੜਿਆ ਹੋਇਆ ਹੈ, ਮੁੱਲਾਂ ਨੇ ਸਤਿਗੁਰਾਂ ਦੇ ਕੋਲ ਆ ਕੇ ਮੰਤ੍ਰ ਪੜ੍ਹ ਕੇ ਵਟੀ ਵਟ ਕੇ ਅੱਗ ਲਗਾ ਕੇ ਜਦ ਗੁਰੂ ਸਾਹਿਬ ਜੀ ਦੇ ਨੱਕ ਨੂੰ ਧੂੰਆ ਦਿੱਤਾ, ਤਦ ਸਤਿਗੁਰਾਂ ਦੀ ਸਮਾਧੀ ਖੁੱਲ੍ਹੀ ਅਤੇ ਮੁੱਲਾਂ ਨੂੰ ਉਪਦੇਸ਼ ਦਿੰਦਿਆਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

## ਕੋਈ ਆਖੈ ਭੂਤਨਾ; ਕੋ ਕਹੈ ਬੇਤਾਲਾ ॥
## ਕੋਈ ਆਖੈ ਆਦਮੀ; ਨਾਨਕੁ ਵੇਚਾਰਾ ॥੧॥

ਕੋਈ ਆਖੈ = ਆਖਦਾ ਹੈ ਕਿ ਭੂਤਨਾ ਲੱਗਾ ਹੋਇਆ ਹੈ, ਤੇ ਕੋ = ਕੋਈ ਕਹੈ = ਕਹਿੰਦਾ ਹੈ ਬੇਤਾਲਾ = ਵੇਤਾਲਗ੍ਰਸਿਤ ਹੈ, ਬੇਤਾਲ[੧] ਲੱਗਿਆ ਹੋਇਆ ਹੈ।

ਕੋਈ ਆਦਮੀ = ਪੁਰਖ ਆਖੈ = ਆਖਦਾ ਹੈ ਕਿ ਇਹ ਤਾਂ ਉਹੋ ਨਾਨਕ ਵੇਚਾਰਾ = ਵੀਚਾਰਾ ਹੈ, ਜੋ ਮੋਦੀਖ਼ਾਨੇ ਨੂੰ ਚਲਾਉਂਦਾ ਹੋਇਆਂ ਲੱਖਾ ਜੀਵਾਂ ਦੀ ਕਲਿਆਣ ਕਰਦਾ ਸੀ ॥੧॥

## ਭਇਆ ਦਿਵਾਨਾ ਸਾਹ ਕਾ; ਨਾਨਕੁ ਬਉਰਾਨਾ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੁਹਾਡੀ ਦ੍ਰਿਸ਼ਟੀ ਵਿਚ ਮੈਂ (ਨਾਨਕ) ਬਉਰਾਨਾ = ਕਮਲਾਂ, ਮਸਤਾਨਾ ਹੋ ਗਿਆ ਹਾਂ, ਪਰ ਮੈਂ ਸਾਹ = ਸ਼ਾਹੂਕਾਰ ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਦਿਵਾਨਾ = ਮਸਤਾਨਾ, ਪ੍ਰੇਮੀ ਭਇਆ = ਹੋਇਆ ਹਾਂ।

## ਹਉ ਹਰਿ ਬਿਨੁ; ਅਵਰੁ ਨ ਜਾਨਾ ॥੧॥ਰਹਾਉ॥

ਹੇ ਭਾਈ! ਹਉ = ਮੈਂ ਤਾਂ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੁਝ ਵੀ ਨ = ਨਹੀਂ ਜਾਨਾ = ਜਾਣਿਆ ॥੧॥ਰਹਾਉ॥

ਅੱਗੇ ਸਤਿਗੁਰੂ ਜੀ ਮਸਤਾਨੇ ਦੇ ਲੱਛਣ ਕਥਨ ਕਰਦੇ ਹਨ।

## ਤਉ ਦੇਵਾਨਾ ਜਾਣੀਐ; ਜਾ ਭੈ ਦੇਵਾਨਾ ਹੋਇ ॥

ਹੇ ਭਾਈ! ਤਉ = ਤਦ ਹੀ ਜੀਵ ਸੱਚਾ ਦੇਵਾਨਾ = ਮਸਤਾਨਾ ਜਾਣੀਐ = ਜਾਣਿਆ ਜਾ ਸਕਦਾ, ਜਾ = ਜਦ ਪਰਮੇਸ਼ਰ ਦੇ ਭੈ = ਡਰ ਨਾਲ ਦੁਨੀਆਂ ਵੱਲੋਂ ਦੇਵਾਨਾ = ਮਸਤਾਨਾ ਹੋਇ = ਹੋ ਜਾਵੇ।

## ਏਕੀ ਸਾਹਿਬ ਬਾਹਰਾ; ਦੂਜਾ ਅਵਰੁ ਨ ਜਾਣੈ ਕੋਇ ॥੨॥

ਹੇ ਭਾਈ! ਇਹੋ ਜਿਹੇ ਮਸਤਾਨੇ ਹੋਣਾ ਕਰੋ, ਇਕ ਸਾਹਿਬ = ਮਾਲਕ ਪਰਮੇਸ਼ਰ ਤੋਂ ਬਾਹਰਾ = ਬਗ਼ੈਰ ਦੂਜਾ = ਦੂਸਰਾ ਅਵਰੁ = ਹੋਰ ਕੋਇ = ਕੋਈ ਵੀ ਨਾ ਜਾਣੈ = ਜਾਨਣਾ ਕਰੋ ॥੨॥

## ਤਉ ਦੇਵਾਨਾ ਜਾਣੀਐ; ਜਾ ਏਕਾ ਕਾਰ ਕਮਾਇ ॥

ਤਉ = ਤਦ ਵੀ ਦੇਵਾਨਾ = ਮਸਤਾਨਾ ਜਾਣੀਐ = ਜਾਣਿਆ ਜਾ ਸਕਦਾ ਹੈ, ਜਾ = ਜਦ ਏਕਾ = ਇਕ ਪਰਮੇਸ਼ਰ ਦੀ ਭਗਤੀ ਰੂਪ ਕਾਰ ਨੂੰ ਕਮਾਇ = ਕਮਾਉਣਾ ਕਰੇ, ਭਾਵ ਇੱਕੋ ਦਾ ਸਿਮਰਨ ਕਰੇ।

## ਹੁਕਮੁ ਪਛਾਣੈ ਖਸਮ ਕਾ; ਦੂਜੀ, ਅਵਰ ਸਿਆਣਪ ਕਾਇ ॥੩॥

ਖਸਮ = ਮਾਲਕ ਪਰਮੇਸ਼ਰ ਕਾ = ਦਾ ਨਾਮ, ਦਾਨ, ਇਸ਼ਨਾਨ ਰੂਪੀ ਹੁਕਮ ਪਛਾਣੈ = ਪਛਾਣਨਾ ਕਰੇ, ਦੂਜੀ = ਦੂਸਰੀ **ਵਾ:** ਦੂਜੀ = ਦ੍ਵੈਤ ਵਾਲੀ ਅਵਰ = ਹੋਰ ਸਿਆਣਪ = ਚਤੁਰਾਈ ਕਾਇ = ਕਿਸ ਵਾਸਤੇ ਕਰਨੀ ਹੈ ॥੩॥

---

੧. **ਬੇਤਾਲ** = ਇਹ ਇਕ ਪ੍ਰੇਤ ਜਾਤੀ ਹੈ, ਜਿਵੇਂ ਰਾਜੇ ਬਿਕ੍ਰਮਾਜੀਤ ਅਤੇ ਬੇਤਾਲ ਦਾ ਪ੍ਰਸੰਗ ਆਉਂਦਾ ਹੈ।

## ਤਉ ਦੇਵਾਨਾ ਜਾਣੀਐ; ਜਾ ਸਾਹਿਬ ਧਰੇ ਪਿਆਰੁ ॥

ਤਉ = ਤਦ ਸੱਚਾ ਦੇਵਾਨਾ = ਮਸਤਾਨਾ ਜਾਣੀਐ = ਜਾਣਿਆ ਜਾ ਸਕਦਾ ਹੈ, ਜਾ = ਜਦ ਸਾਹਿਬ = ਮਾਲਕ ਪਰਮੇਸ਼ਰ ਵਿਚ ਪਿਆਰ ਧਰੇ = ਧਾਰਨਾ, ਰੱਖਣਾ ਕਰੇ।

## ਮੰਦਾ ਜਾਣੈ ਆਪ ਕਉ; ਅਵਰੁ ਭਲਾ ਸੰਸਾਰੁ ॥੪॥੭॥

ਆਪ = ਆਪਣੇ ਆਪ ਕਉ = ਨੂੰ ਮੰਦਾ = ਭੈੜਾ ਜਾਣੈ = ਜਾਨਣਾ ਕਰੇ ਅਤੇ ਅਵਰੁ = ਹੋਰ ਸਾਰੇ ਸੰਸਾਰੁ = ਜਗਤ ਨੂੰ ਭਲਾ = ਚੰਗਾ ਸਮਝਣਾ ਕਰੇ **ਵਾ:** ਜੋ ਮੰਦਾ ਤੇ ਚੰਗਾ ਸੰਸਾਰ ਹੈ, ਇਸ ਨੂੰ ਆਪਣਾ ਆਤਮਾ ਰੂਪ ਕਰਕੇ ਜਾਣੇ ਭਾਵ ਸਾਰਿਆਂ ਵਿਚ ਆਤਮ ਸਰੂਪ ਦੀ ਜੋਤ ਨੂੰ ਸਮਝਣਾ ਕਰੇ॥੪॥੭॥

ਸਤਿਗੁਰਾਂ ਦੇ ਅੰਮ੍ਰਿਤ ਬਚਨਾਂ ਨੂੰ ਸੁਣ ਕੇ ਸਭ ਨਿਹਾਲ ਹੋ ਗਏ ਤੇ ਸਤਿਗੁਰਾਂ ਦੀ ਉਪਮਾ ਕਰਦੇ ਸਭ ਆਪੋ ਆਪਣੇ ਘਰੀਂ ਚਲੇ ਗਏ।

## ਮਾਰੂ ਮਹਲਾ ੧ ॥

**ਉਥਾਨਕਾ :** ਜਦ ਦੀਨ ਦੁਨੀਆਂ ਦੇ ਵਾਲੀ ਸਤਿਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਵਿਚ ਨਿਵਾਸ ਕਰ ਰਹੇ ਸਨ, ਤਦ ਬੇਅੰਤ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਰਹੀਆਂ ਸਨ, ਇਕ ਵਾਰੀ ਸੰਗਤਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ! ਸਾਨੂੰ ਰਸਤੇ ਵਿਚ ਆਉਂਦਿਆਂ ਰਾਵਲ ਦੇ ਇਲਾਕੇ ਕੋਲ ਕੁਝ ਸਿੱਧ ਮਿਲੇ ਅਤੇ ਉਨ੍ਹਾਂ ਨੇ ਸਾਨੂੰ ਕਿਹਾ ਕਿ ਤੁਹਾਨੂੰ ਸਤਿਗੁਰਾਂ ਦੇ ਦਰਸ਼ਨ ਕਰਕੇ ਕੀ ਲਾਭ ਪ੍ਰਾਪਤ ਹੁੰਦਾ ਹੈ, ਸਾਡੇ ਵਿੱਚੋਂ ਕੁਝ ਸੱਜਣਾਂ ਨੇ ਕਿਹਾ ਕਿ ਸਤਿਗੁਰਾਂ ਦੇ ਦਰਸ਼ਨ ਕਰਕੇ ਸਾਨੂੰ ਇਕ ਮਹੀਨਾ ਸ਼ਾਂਤੀ ਰਹਿੰਦੀ ਹੈ। ਕੁਝ ਨੇ ਕਿਹਾ ਕਿ ਇਕ ਸਾਲ ਭਰ ਸ਼ਾਂਤੀ ਰਹਿੰਦੀ ਹੈ, ਕਈਆਂ ਨੇ ਕਿਹਾ ਕਿ ਸਾਨੂੰ ਸਤਿਗੁਰਾਂ ਦੇ ਦਰਸ਼ਨ ਕਰਕੇ ਸਦਾ ਹੀ ਸ਼ਾਂਤੀ ਰਹਿੰਦੀ ਹੈ। ਐਸੇ ਬਚਨ ਸੁਣ ਕੇ ਸਾਨੂੰ ਸਿੱਧ ਕਹਿਣ ਲੱਗੇ ਕਿ ਤੁਸੀਂ ਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰ ਜਾਵੋਗੇ, ਪਰ ਤੁਸੀਂ ਆਪਣੀਆਂ ਕੁਲਾਂ ਦਾ ਉੱਧਾਰ ਕਰਨ ਵਾਸਤੇ ਵੀ ਕੁਝ ਉਪਾਅ ਕੀਤਾ ਹੈ ਕਿ ਨਹੀਂ, ਜਦ ਸਿੱਧਾਂ ਨੇ ਸਾਨੂੰ ਇਹ ਸਵਾਲ ਕੀਤਾ ਤਾਂ ਅਸਾਂ ਸਾਰਿਆਂ ਨੇ ਸਿੱਧਾਂ ਨੂੰ ਕਿਹਾ ਕਿ ਇਸ ਵਾਰ ਅਸੀਂ ਸਤਿਗੁਰਾਂ ਕੋਲ ਇਹੋ ਬੇਨਤੀ ਕਰਕੇ ਪੁੱਛਾਂਗੇ ਕਿ ਸਾਡੀਆਂ ਕੁਲਾਂ ਦਾ ਉੱਧਾਰ ਕਿਵੇਂ ਹੋਵੇਗਾ। ਇਸ ਲਈ ਸਤਿਗੁਰੂ ਜੀ ਤੁਸੀਂ ਕ੍ਰਿਪਾ ਕਰਕੇ ਸਾਨੂੰ ਸਾਡੀਆਂ ਕੁਲਾਂ ਦੇ ਉੱਧਾਰ ਕਰਨ ਵਾਸਤੇ ਉਪਾਅ ਦੱਸੋ, ਤਦ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਸਿੱਖੋ! ਜੋ ਅਸੀਂ ਅੰਮ੍ਰਿਤ ਰੂਪ ਬਾਣੀ ਰਚ ਰਹੇ ਹਾਂ, ਜੋ ਇਸ ਨਾਲ ਲੱਗਣਗੇ, ਉਨ੍ਹਾਂ ਦਾ ਅਤੇ ਉਨ੍ਹਾਂ ਦੀਆਂ ਕੁਲਾਂ ਦਾ ਉੱਧਾਰ ਹੋ ਜਾਵੇਗਾ, ਕਿਉਂਕਿ ਅੰਮ੍ਰਿਤ ਰੂਪ ਬਾਣੀ ਵਿਚ ਕੇਵਲ ਨਾਮ ਰੂਪੀ ਧਨ ਨੂੰ ਇਕੱਤਰ ਕਰਨ ਦਾ ਉਪਦੇਸ਼ ਹੈ। ਐਸੇ ਬਚਨ ਕਰਦਿਆਂ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ।

## ਇਹੁ ਧਨੁ; ਸਰਬ ਰਹਿਆ ਭਰਪੂਰਿ ॥ ਮਨਮੁਖ ਫਿਰਹਿ; ਸਿ ਜਾਣਹਿ ਦੂਰਿ ॥੧॥

ਹੇ ਗੁਰਸਿੱਖੋ! ਇਹ ਨਾਮ ਰੂਪੀ ਧਨ ਸਰਬ = ਸਾਰੀਆਂ ਥਾਵਾਂ ਵਿਚ ਭਰਪੂਰਿ = ਵਿਆਪਕ ਹੋ ਰਿਹਾ ਹੈ **ਵਾ:** ਇਹ ਨਾਮ ਰੂਪੀ ਧਨ ਭਗਤ ਜਨਾਂ ਦੇ ਚਿੱਤਾਂ ਨੂੰ ਲਬਾਲਬ ਅਨੰਦ ਦੇ ਨਾਲ ਭਰ ਕੇ ਫੇਰ ਪੂਰਤ ਹੋ ਰਿਹਾ ਹੈ **ਵਾ:** ਸਾਰਿਆਂ ਥਾਵਾਂ ਵਿਚ ਪਰਮੇਸ਼ਰ ਨੂੰ ਪੂਰਨ ਵਿਖਾਉਣ ਵਾਲਾ ਹੈ।

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਸਦਾ ਜੂਨਾਂ ਵਿਚ ਹੀ ਤੁਰੇ ਫਿਰਹਿ = ਫਿਰਦੇ ਰਹਿੰਦੇ ਹਨ, ਕਿਉਂਕਿ ਸਿ = ਉਹ ਮਨਮੁਖ ਪਰਮੇਸ਼ਰ, ਨਾਮ ਨੂੰ ਸਦਾ ਹੀ ਦੂਰ ਜਾਣਹਿ = ਜਾਣਦੇ ਹਨ॥੧॥

## ਸੋ ਧਨੁ ਵਖਰੁ; ਨਾਮੁ ਰਿਦੈ ਹਮਾਰੈ ॥ ਜਿਸੁ ਤੂ ਦੇਹਿ; ਤਿਸੈ ਨਿਸਤਾਰੈ ॥੧॥ਰਹਾਉ॥

ਜਿਹੜਾ ਨਾਮ ਰੂਪੀ ਧਨ ਸਾਰਿਆਂ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ, ਸੋ = ਉਹ ਨਾਮ ਧਨ ਰੂਪ ਲਾਭਦਾਇਕ ਵਖਰੁ = ਸੌਦਾ ਹਮਾਰੈ = ਸਾਡੇ ਰਿਦੈ = ਹਿਰਦੇ ਵਿਚ ਵੱਸਿਆ ਹੋਇਆ ਹੈ।

ਅਸੀਂ ਤਾਂ ਸਾਰੇ ਸੰਸਾਰ ਨੂੰ ਬਖ਼ਸ਼ਾਉਣ ਵਾਸਤੇ ਪਰਮੇਸ਼ਰ ਅੱਗੇ ਇਉਂ ਬੇਨਤੀ ਕਰਦੇ ਹਾਂ ਕਿ :

ਹੇ ਪਰਮੇਸ਼ਰ ! ਜਿਸ ਨੂੰ ਤੂੰ ਆਪ ਗੁਰਾਂ ਦੁਆਰਾ ਬਖ਼ਸ਼ ਦੇਹਿ = ਦੇਵੇਂ, ਤਿਸੈ = ਉਸ ਨੂੰ ਨਾਮ ਅੰਮ੍ਰਿਤ ਦੀ ਦਾਤ ਦੇ ਕੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰੈ = ਤਾਰ ਦਿੰਦਾ ਹੈਂ ॥੧॥ਰਹਾਉ॥

## ਨ ਇਹੁ ਧਨੁ ਜਲੈ; ਨ ਤਸਕਰੁ ਲੈ ਜਾਇ ॥

ਇਹ ਨਾਮ ਧਨ ਪ੍ਰਤੱਖ ਅੱਗ ਵਿਚ ਜਲੈ = ਸੜਦਾ ਨਹੀਂ ਹੈ ਅਤੇ ਨਾ ਹੀ ਇਸ ਨਾਮ ਧਨ ਨੂੰ ਕੋਈ ਤਸਕਰੁ = ਚੋਰ ਚੁਰਾ ਕੇ ਲੈ ਜਾਇ = ਜਾ ਸਕਦਾ ਹੈ।

## ਨ ਇਹੁ ਧਨੁ ਡੂਬੈ; ਨ ਇਸੁ ਧਨ ਕਉ ਮਿਲੈ ਸਜਾਇ ॥੨॥

ਇਹ ਨਾਮ ਰੂਪੀ ਧਨ ਪ੍ਰਤੱਖ ਪਾਣੀ ਵਿਚ ਡੂਬੈ = ਡੁੱਬਦਾ ਨਹੀਂ ਹੈ ਅਤੇ ਨਾ ਹੀ ਇਸ ਨਾਮ ਧਨ ਕਉ = ਨੂੰ ਲੋਕ ਡੰਡ, ਦੇਵ ਡੰਡ ਰਾਜ ਡੰਡ ਆਦਿ ਕੋਈ ਵੀ ਸਜਾਇ = ਸਜ਼ਾ ਮਿਲੈ = ਮਿਲਦੀ ਹੈ।

**ਅਥਵਾ** ਇਹ ਨਾਮ ਰੂਪੀ ਧਨ ਕਾਲ ਤ੍ਰਿਸ਼ਨਾ, ਈਰਖਾ ਰੂਪੀ ਅਗਨੀ ਨਾਲ ਨਹੀਂ ਸੜਦਾ ਅਤੇ ਨਾ ਹੀ ਇਸ ਨਾਮ ਧਨ ਨੂੰ ਕਾਮ ਕ੍ਰੋਧ ਰੂਪੀ ਚੋਰ ਚੁਰਾ ਕੇ ਲੈ ਜਾ ਸਕਦਾ ਹੈ।

ਇਹ ਨਾਮ ਰੂਪੀ ਧਨ ਪਦਾਰਥਾਂ ਰੂਪੀ ਪਾਣੀ ਵਿਚ ਵੀ ਡੁੱਬਦਾ ਨਹੀਂ ਹੈ ਅਤੇ ਇਸ ਨਾਮ ਰੂਪੀ ਧਨ ਨੂੰ ਕੋਈ ਵੀ ਸਜ਼ਾ ਨਹੀਂ ਮਿਲਦੀ ॥੨॥

## ਇਸੁ ਧਨ ਕੀ; ਦੇਖਹੁ ਵਡਿਆਈ ॥ ਸਹਜੇ ਮਾਤੇ; ਅਨਦਿਨੁ ਜਾਈ ॥੩॥

ਹੇ ਭਾਈ ! ਇਸ ਨਾਮ ਧਨ ਕੀ = ਦੀ ਵਡਿਆਈ = ਮਹਿਮਾ ਦੇਖਹੁ = ਵੇਖਣਾ ਕਰੋ, ਕੈਸੀ ਹੈ।

ਜਿਨ੍ਹਾਂ ਦਾ ਮਨ ਸਹਜੇ = ਸੁਤੇ-ਸਿੱਧ ਨਾਮ ਵਿਚ ਮਾਤੇ = ਮਸਤ ਹੋ ਗਿਆ ਹੈ, ਉਨ੍ਹਾਂ ਦਾ ਅਨਦਿਨੁ = ਰਾਤ ਦਿਨ ਸਹਜ ਸਰੂਪ ਦੇ ਰੰਗ ਵਿਚ ਗੁਜ਼ਰਦਾ ਜਾਈ = ਜਾਂਦਾ ਹੈ **ਵਾ:** ਉਨ੍ਹਾਂ ਦੀ (ਅਨ + ਦਿਨੁ) ਅਵਿੱਦਿਆ ਰੂਪੀ ਅਨ = ਰਾਤ ਚਲੀ ਜਾਂਦੀ ਹੈ ਅਤੇ ਗਿਆਨ ਰੂਪੀ ਦਿਨ ਜਾਈ = ਪੈਦਾ ਹੋ ਜਾਂਦਾ ਹੈ ॥੩॥

## ਇਕ ਬਾਤ ਅਨੂਪ; ਸੁਨਹੁ ਨਰ ਭਾਈ ॥

ਇਕ ਅਨੂਪ = ਉਪਮਾ ਤੋਂ ਰਹਿਤ ਇਹ ਬਾਤ = ਗੱਲ ਹੈ, ਇਸ ਨੂੰ ਹੇ ਨਰ = ਪੁਰਖੋ ਤੇ ਚੇਤਨ ਦੀ ਅੰਸ਼ ਹੋਣ ਕਰਕੇ ਭਾਈ = ਭਰਾਵੋ ! ਸੁਨਹੁ = ਸੁਣਨਾ ਕਰੋ **ਵਾ:** ਹੇ ਪੁਰਖੋ ! ਭਾਵਨਾ ਦੇ ਨਾਲ ਸੁਣਨਾ ਕਰੋ।

## ਇਸੁ ਧਨ ਬਿਨੁ ਕਹਹੁ; ਕਿਨੈ ਪਰਮਗਤਿ ਪਾਈ ॥੪॥

ਹੇ ਭਾਈ ! ਇਸ ਨਾਮ ਰੂਪੀ ਧਨ ਤੋਂ ਬਿਨੁ = ਬਗ਼ੈਰ ਕਹਹੁ = ਦੱਸੋ, ਕਿਨੈ = ਕਿਸੇ ਨੇ ਪਰਮਗਤਿ = ਕੈਵਲ ਮੁਕਤੀ ਪਾਈ = ਪਾਉਣਾ ਕੀਤੀ ਹੈ ? ਭਾਵ ਨਹੀਂ ਪਾਉਣਾ ਕੀਤੀ ॥੪॥

## ਭਣਤਿ ਨਾਨਕੁ; ਅਕਥ ਕੀ ਕਥਾ ਸੁਣਾਏ ॥

ਸਤਿਗੁਰੂ ਸਾਹਿਬ ਜੀ ਭਣਤਿ = ਉਚਾਰਨ ਕਰਦੇ ਹਨ ਕਿ ਹੇ ਭਾਈ ! ਅਸੀਂ ਤੁਹਾਨੂੰ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਲੀ ਸਰੂਪ ਲੱਖਣਾ ਵਾਲੀ ਕਥਾ ਸੁਣਾਏ = ਸੁਣਾਉਂਦੇ ਹਾਂ।

## ਸਤਿਗੁਰੁ ਮਿਲੈ; ਤ ਇਹੁ ਧਨੁ ਪਾਏ ॥੫॥੮॥

ਹੇ ਭਾਈ! ਜੇਕਰ ਪੂਰੇ ਸਤਿਗੁਰੂ ਜੀ ਮਿਲੈ = ਪ੍ਰਾਪਤ ਹੋ ਜਾਣ ਤਾ = ਤਦ ਇਹ ਨਾਮ ਰੂਪੀ ਧਨ ਪਾਏ = ਪਾਇਆ ਜਾਂਦਾ ਹੈ ॥੫॥੮॥

## ਮਾਰੂ ਮਹਲਾ ੧ ॥

**ਉਥਾਨਕਾ :** ਸਤਿਗੁਰਾਂ ਦੇ ਪਾਸ ਕਰਤਾਰਪੁਰ ਸਾਹਿਬ ਇਕ ਜੋਗੀ ਆਇਆ, ਉਸ ਨੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੈਨੂੰ ਜੋਗ ਮਾਰਗ ਬਾਰੇ ਦੱਸਣਾ ਕਰੋ, ਤਾਂ ਸਤਿਗੁਰੂ ਜੀ ਪਹਿਲਾਂ ਉਸ ਜੋਗੀ ਨੂੰ ਜੋਗ ਮਾਰਗ ਬਾਰੇ ਦੱਸਦੇ ਹਨ ਅਤੇ ਫੇਰ ਨਾਲ ਗਿਆਨ ਜੋਗ ਬਾਰੇ ਕਥਨ ਕਰਨਗੇ।

## ਸੂਰ ਸਰੁ ਸੋਸਿਲੈ, ਸੋਮ ਸਰੁ ਪੋਖਿਲੈ; ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥

('ਸੋਸਿ-ਲੈ' ਤੇ 'ਪੋਖਿ-ਲੈ' ਉਚਾਰਣ ਹੈ)

ਹੇ ਜੋਗੀ! ਤੂੰ ਸੂਰ = ਸੂਰਜ ਦੀ ਸੱਜੀ ਸਰੁ = ਸੁਰ ਪਿੰਗਲਾ ਦੁਆਰਾ ਪ੍ਰਾਣਾਂ ਨੂੰ ਸੋਸਿਲੈ = ਸੋਖ, ਖਿੱਚ ਲੈ, ਭਾਵ ਸੁਆਸਾਂ ਨੂੰ ਅੰਦਰੋਂ ਬਾਹਰ ਕੱਢ ਲੈਣਾ ਕਰ ਅਤੇ ਸੋਮ = ਚੰਦਰਮਾ ਦੀ ਖੱਬੀ ਸੁਰ ਇੜਾ ਦੁਆਰਾ ਸੁਆਸਾਂ ਨੂੰ ਪੋਖਿਲੈ = ਪੂਰਤ ਭਾਵ ਚੜ੍ਹਾਅ ਲੈਣਾ ਕਰ, ਇਸ ਜੋਗ ਦੀ ਜੁਗਤਿ = ਜੁਗਤੀ ਕਰਿ = ਕਰਕੇ ਜੋ ਮਰਤੁ = ਪੌਣ ਸੁਆਸ ਹਨ, ਸੁ = ਉਨ੍ਹਾਂ ਨੂੰ ਇੜਾ ਪਿੰਗਲਾ ਦੁਆਰਾ ਸੁਖਮਨਾ ਵਿਚ ਸੰਬੰਧ ਕੀਜੈ = ਕਰ ਲੈ, ਭਾਵ ਤ੍ਰਿਕੁਟੀ ਵਿਚ ਪ੍ਰਾਣਾਂ ਦੇ ਚੜ੍ਹਾਉਣ ਦਾ ਤਅੱਲੁਕ (ਸੰਬੰਧ) ਪਾਉਣਾ ਕਰ।

## ਮੀਨ ਕੀ ਚਪਲ ਸਿਉ, ਜੁਗਤਿ ਮਨੁ ਰਾਖੀਐ;
## ਉਡੈ ਨਹ ਹੰਸੁ, ਨਹ ਕੰਧੁ ਛੀਜੈ ॥੧॥

('ਚਪਲ' ਪੋਲਾ ਬੋਲੋ)

ਜੋ ਮਨ ਮੀਨ = ਮੱਛੀ ਦੀ ਨਿਆਈਂ ਚਪਲ = ਚੰਚਲਤਾ ਦੇ ਸਿਉ = ਸਹਿਤ ਹੈ, ਇਸ ਮਨ ਨੂੰ ਜੋਗ ਦੀ ਜੁਗਤੀ ਨਾਲ ਤ੍ਰਿਕੁਟੀ, ਸੁਖਮਨਾ ਦੇ ਵਿਚ ਰੋਕ ਰਾਖੀਐ = ਰੱਖਣਾ ਕਰ, ਫੇਰ ਹੰਸੁ = ਜੀਵ ਆਤਮਾ ਵਾਸ਼ਨਾ ਕਰਕੇ ਲੋਕ-ਪ੍ਰਲੋਕ ਵਿਚ ਉਡੈ = ਉਡਾਰੀ ਨਹ = ਨਹੀਂ ਮਾਰੇਗਾ **ਵਾ:** ਤੇਰਾ ਜੀਵ ਆਤਮਾ ਉਡਾਰੀ ਮਾਰ ਕੇ ਕਾਲ ਦੇ ਵੱਸ ਨਹੀਂ ਪਵੇਗਾ ਅਤੇ ਨਹ = ਨਾ ਹੀ ਤੇਰੀ ਦੇਹ ਰੂਪੀ ਕੰਧ ਹਜ਼ਾਰਾਂ ਵਰ੍ਹੇ ਤਕ ਛੀਜੈ = ਨਾਸ਼ ਹੋਵੇਗੀ ॥੧॥[੧]

### ਦੂਸਰਾ ਅਰਥ

ਫੇਰ ਜੋਗੀ ਕਹਿਣ ਲੱਗਿਆ ਕਿ ਹੇ ਸਤਿਗੁਰੂ ਜੀ! ਮੈਂ ਲੰਮੀ ਉਮਰ ਬਣਾ ਕੇ ਸਦਾ ਅਮਰ ਰਹਾਂਗਾ ਜਾਂ ਅਮਰ ਨਹੀਂ ਰਹਾਂਗਾ, ਤਾਂ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਜੋਗੀ ਗੁਰਮਤਿ ਦੁਆਰਾ ਸਮਝਣਾ ਕਰ।

---

੧. ਸਤਿਗੁਰੂ ਜੀ ਇਥੇ ਜੋਗੀ ਨੂੰ ਜੋਗ ਮਾਰਗ ਦੀ ਗੱਲ ਦੱਸ ਰਹੇ ਹਨ, ਸਤਿਗੁਰਾਂ ਦਾ ਇਹ ਆਪਣਾ ਸਿਧਾਂਤ ਨਹੀਂ ਹੈ, ਜੈਸਾ ਕਿ :

**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥** *(ਅੰਗ ੬੪੨)*

ਇਹ ਅਰਥ ਜੋਗ ਮਤ ਅਨੁਸਾਰ ਤੇ ਜੋਗੀ ਨਾਲ ਚਰਚਾ ਕਰਦਿਆਂ ਦ੍ਰਿਸ਼ਟਾਂਤ ਰੂਪ ਵਿਚ ਕਥਨ ਕੀਤਾ ਹੈ, ਹੁਣ ਦੂਸਰੇ ਅਰਥ ਵਿਚ ਗੁਰਮਤਿ ਦਾ ਸਿਧਾਂਤ ਕਥਨ ਕਰਦੇ ਹਨ।

**ਸੂਰ ਸਰੁ ਸੋਸਿਲੈ, ਸੋਮ ਸਰੁ ਪੋਖਿਲੈ; ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**

ਹੇ ਭਾਈ! ਅਗਿਆਨ ਰੂਪੀ ਸੂਰਜ ਦੀ ਤਪਸ਼ ਦੇਣ ਵਾਲੀ ਤਮੋਗੁਣ ਰੂਪ ਸੁਰ **ਵਾ:** ਕੁਸੰਗਤ ਰੂਪੀ ਸੁਰ ਵੱਲੋਂ ਆਪਣੇ ਚਿੱਤ ਨੂੰ ਸੋਸਿਲੈ = ਸੋਖ, ਸੰਕੋਚ ਲੈਣਾ ਕਰ ਅਤੇ ਪਰਮੇਸ਼ਰ ਰੂਪੀ ਚੰਦਰਮਾ ਦੀ ਸ਼ਾਂਤੀ ਦੇਣ ਵਾਲੀ ਸਤਸੰਗਤ ਰੂਪੀ ਸੁਰ ਵੱਲ ਲਾ ਕੇ ਆਪਣੇ ਚਿੱਤ ਨੂੰ ਸ਼ੁੱਭ ਗੁਣਾਂ ਵਿਚ ਪੂਰਤ ਕਰ ਲੈ, ਭਾਵ ਸਤਸੰਗਤ ਵਿਚ ਆਪਣੇ ਚਿੱਤ ਦੀ ਬਿਰਤੀ ਨੂੰ ਪਾਲਣਾ ਕਰ, ਇਸ ਪ੍ਰਕਾਰ ਗਿਆਨ ਦੀ ਜੁਗਤੀ ਕਰਕੇ ਜੋ ਮਰਤੁ = ਪੌਣ, ਸੁਆਸ ਚੱਲ ਰਹੇ ਹਨ, ਸੁ = ਉਨ੍ਹਾਂ ਦੇ ਨਾਲ ਪਰਮੇਸ਼ਰ ਦੇ ਨਾਮ ਨੂੰ ਜਪਣ ਰੂਪ ਸੰਬੰਧ ਬਣਾਉਣਾ ਕਰ **ਵਾ:** ਮਰਤੁ = ਪੌਣ, ਵਾਸ਼ਨਾ ਨੂੰ ਰੋਕ ਕਰਕੇ ਪਰਮੇਸ਼ਰ ਦੇ ਪ੍ਰੇਮ ਨਾਲ ਮਿਲਾਪ ਕਰਨਾ ਕਰ।

ਮੱਛੀ ਦੀ ਨਿਆਈਂ ਜੋ ਮਨ ਚੰਚਲਤਾ ਦੇ ਸਹਿਤ ਹੈ, ਇਸ ਮਨ ਨੂੰ ਗੁਰ ਉਪਦੇਸ਼ ਰੂਪੀ, ਸਿੱਖ ਸੰਗਤ ਰੂਪੀ ਜੁਗਤੀ ਦੁਆਰਾ ਵਾਹਿਗੁਰੂ ਦੀ ਭਾਉ ਭਗਤੀ ਵੱਲ ਲਾ ਕੇ ਰੱਖਣਾ ਕਰ, ਫੇਰ ਤੇਰਾ ਜੀਵ ਆਤਮਾ ਵਾਸ਼ਨਾ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲ ਨਹੀਂ ਉੱਡੇਗਾ, ਜਾਣਾ ਕਰੇਗਾ ਅਤੇ ਨਾ ਹੀ ਤੇਰੀ ਦੇਹ ਰੂਪੀ ਕੰਧ ਕਦੇ ਨਾਸ਼ ਹੋਵੇਗੀ, ਭਾਵ ਤੈਨੂੰ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋ ਜਾਵੇਗੀ, ਫੇਰ ਕਦੇ ਵੀ ਤੂੰ ਸੂਖਮ, ਕਾਰਨ, ਸਥੂਲ ਦੇਹਾਂ ਵਿਚ ਪੈ ਕੇ ਛਿੱਜੇਂਗਾ, ਨਾਸ਼ ਨਹੀਂ ਹੋਵੇਂਗਾ।

**ਮੂੜੇ; ਕਾਇਚੇ ਭਰਮਿ ਭੁਲਾ ॥ ਨਹ ਚੀਨਿਆ; ਪਰਮਾਨੰਦੁ ਬੈਰਾਗੀ ॥੧॥ਰਹਾਉ॥**

ਹੇ ਮੂੜੇ = ਬੇ-ਸਮਝ, ਮੂਰਖ ਬਿਖਈ ਪੁਰਖਾ! ਤੂੰ ਕਾਇਚੇ = ਕਿਸ ਵਾਸਤੇ ਭਰਮ ਵਿਚ ਭੁਲਾ = ਭੁੱਲ ਰਿਹਾ ਹੈਂ। ਕਿਉਂਕਿ :

ਤੂੰ ਸੰਸਾਰ ਵੱਲੋਂ ਬੈਰਾਗੀ = ਵੈਰਾਗਵਾਨ ਹੋ ਕੇ ਪਰਮਾਨੰਦੁ = ਵੱਡੇ ਅਨੰਦ ਵਾਲੇ ਸੱਚ ਸਰੂਪ ਨੂੰ ਚੀਨਿਆ = ਜਾਣਿਆ ਨਹ = ਨਹੀਂ ਹੈ ॥੧॥ਰਹਾਉ॥

**ਅਜਰ ਗਹੁ ਜਾਰਿ ਲੈ, ਅਮਰ ਗਹੁ ਮਾਰਿ ਲੈ;**
**ਭ੍ਰਾਤਿ ਤਜਿ ਛੋਡਿ, ਤਉ ਅਪਿਉ ਪੀਜੈ ॥**

ਹੇ ਜੋਗੀ! ਅਜਰ (ਅਜਿਰ) = ਪੌਣ, ਸੁਆਸ, ਪਾਨ ਤੇ ਅਪਾਨ ਵਾਯੂ ਨੂੰ ਗਹੁ = ਪਕੜ ਕੇ ਜਾਰਿ = ਜਰ ਲੈ = ਲੈਣਾ ਕਰ, ਭਾਵ ਦਸਵੇਂ ਦੁਆਰ ਵਿਚ ਚੜ੍ਹਾਉਣਾ ਕਰ **ਵਾ:** ਨਾ ਜਰੇ ਜਾਣ ਵਾਲੇ ਸੁਆਸਾਂ ਨੂੰ ਪਕੜ ਕੇ ਪ੍ਰਾਣਾਯਾਮ ਦੁਆਰਾ ਜਾਲ ਲੈਣਾ ਕਰ, ਨਾਸ਼ ਕਰ ਲੈ ਭਾਵ ਆਵਾਗਉਣ ਦੀ ਹਰਕਤ ਹਟਾ ਕੇ ਤ੍ਰਿਕੁਟੀ ਵਿਚ ਟਿਕਾ ਲੈਣਾ ਕਰ, ਅਮਰ ਭਾਵ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਗਹੁ = ਪਕੜ ਕੇ ਮਾਰ ਲੈਣਾ ਕਰ **ਵਾ:** ਆਸੁਰੀ ਸੰਪਦਾ ਨੂੰ ਪਕੜ ਕੇ ਦੈਵੀ ਸੰਪਦਾ ਦੀ ਸ਼ਕਤੀ ਨਾਲ ਅਭਾਵ ਕਰ ਅਤੇ ਤਜਿ = ਤਿਆਗਣੇ ਯੋਗ ਭ੍ਰਾਤਿ = ਭ੍ਰਾਂਤੀ ਨੂੰ ਛੋਡਿ = ਛੱਡ ਦੇਣਾ ਕਰ **ਵਾ:** ਜਿਸ ਭਰਾਂਤੀ ਨੇ ਪਰਮੇਸ਼ਰ ਦੇ ਅਨੰਦ ਨੂੰ ਤਿਆਗ ਛੱਡਿਆ ਹੈ, ਉਸ ਨੂੰ ਛੱਡ ਦੇਣਾ ਕਰ।

ਤਉ = ਤਦ ਤੂੰ ਦਸਵੇਂ ਦੁਆਰ ਵਿੱਚੋਂ ਜੋਗਾਨੰਦ ਰੂਪੀ ਅਪਿਉ = ਅੰਮ੍ਰਿਤ ਰਸ ਨੂੰ ਪੀਜੈ = ਪੀਣਾ ਕਰੇਂਗਾ।

**ਅਥਵਾ** ਅਜਰ = ਨਾ ਜਰੇ ਜਾਣ ਵਾਲੇ ਕਾਮ ਆਦਿਕਾਂ ਨੂੰ ਪਕੜ ਕੇ ਨਾਮ ਅਭਿਆਸ ਰੂਪੀ ਅਗਨੀ ਜਾਰ = ਜਾਲ ਲੈਣਾ ਕਰ **ਵਾ:** ਸਮ-ਦਮ ਸਾਧਨਾ ਦੁਆਰਾ ਪਕੜ ਕਰਕੇ ਜਾਰ ਲੈਣਾ ਕਰ, ਅਮਰ = ਮਰਨ ਤੋਂ ਰਹਿਤ ਮਨ ਨੂੰ ਗੁਰਾਂ ਦੇ ਸ਼ਬਦ ਦੁਆਰਾ ਪਕੜ ਕੇ ਇਸ ਦੀਆਂ ਵਾਸ਼ਨਾਵਾਂ ਨੂੰ ਮਾਰ ਲੈਣਾ ਕਰ ਅਤੇ ਤਿਆਗਣੇ ਯੋਗ ਭਰਾਂਤੀ ਨੂੰ ਛੱਡ ਦੇਣਾ ਕਰ **ਵਾ:** ਜਿਸ ਭਰਾਂਤੀ ਨੇ ਪਰਮੇਸ਼ਰ ਨੂੰ ਤਿਆਗ ਛੱਡਿਆ ਹੈ, ਉਸ ਨੂੰ ਤਿਆਗ ਦੇਣਾ ਕਰ ਤਾਂ ਤੂੰ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੀ ਸਕੇਂਗਾ।

## ਮੀਨ ਕੀ ਚਪਲ ਸਿਉ, ਜੁਗਤਿ ਮਨੁ ਰਾਖੀਐ; ਉਡੈ ਨਹ ਹੰਸੁ, ਨਹ ਕੰਧੁ ਛੀਜੈ ॥੨॥

ਜੋ ਮਨ ਮੱਛੀ ਦੀ ਨਿਆਈਂ ਚੰਚਲਤਾ ਦੇ ਸਹਿਤ ਹੈ, ਇਸ ਮਨ ਨੂੰ ਭਾਉ ਭਗਤੀ ਦੀ ਜੁਗਤੀ ਦੁਆਰਾ ਰੋਕ ਕੇ ਰੱਖਣਾ ਕਰ, ਫੇਰ ਹੰਸੁ = ਜੀਵਾਤਮਾ ਵਾਸ਼ਨਾ ਰੂਪੀ ਉਡਾਰੀ ਮਾਰ ਕੇ ਲੋਕ-ਪ੍ਰਲੋਕ ਵਿਚ ਗਮਨ ਨਹ = ਨਹੀਂ ਕਰੇਗਾ ਅਤੇ ਨਾ ਹੀ ਸੂਖਮ, ਸਥੂਲ ਕਾਰਨ ਕੰਧ = ਦੇਹਾਂ ਵਿਚ ਪੈ ਕੇ ਨਾਸ਼ ਹੋਣਾ ਪਵੇਗਾ, ਭਾਵ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋ ਜਾਵੇਗੀ॥੨॥

***ਪ੍ਰਸ਼ਨ :*** *ਸਤਿਗੁਰੂ ਜੀ ਇਹ ਬ੍ਰਹਮਾਨੰਦ ਦੀ ਦਾਤ ਕਿਥੋਂ ਪ੍ਰਾਪਤ ਹੋਵੇਗੀ ?*

***ਗੁਰ ਉੱਤਰ :***

[ਅੰਗ ੯੯੨]

## ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ; ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੋਗੀ ਜਨ ! ਜੇ = ਜੇਕਰ ਹਰਿ = ਪਰਮੇਸ਼ਰ ਨੂੰ ਮਨੋ = ਮਨ ਲਾ ਕੇ ਰਵੈ = ਉਚਾਰਨ ਕਰੀਏ ਤੇ ਮਨ ਨੂੰ ਨਾਲ ਸ੍ਰਵਣ ਕਰਨ ਵਿਚ ਲਾਉਣਾ ਕਰੀਏ, ਪਵਨ = ਸੁਆਸਾਂ ਸਿਉ = ਨਾਲ ਸਿਮਰਨ ਕਰੀਏ **ਵਾ:** ਮਨ ਤੇ ਸੁਆਸਾਂ ਨੂੰ ਨਾਲ ਮਿਲਾ ਕੇ ਜੋਗਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਣਾ ਕਰੀਏ।

**ਵਾ:** ਮਨ ਨੂੰ ਪਵਨ = ਵਾਸ਼ਨਾ ਤੋਂ ਰਹਿਤ ਕਰਕੇ, ਪਵਿੱਤਰ ਕਰਕੇ ਇਹਦੇ ਸਾਥ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਜੈ = ਪੀਣਾ ਕਰੀਏ।

## ਮੀਨ ਕੀ ਚਪਲ ਸਿਉ, ਜੁਗਤਿ ਮਨੁ ਰਾਖੀਐ; ਉਡੈ ਨਹ ਹੰਸੁ, ਨਹ ਕੰਧੁ ਛੀਜੈ ॥੩॥੯॥

ਜੋ ਮਨ ਮੱਛੀ ਦੀ ਨਿਆਈਂ ਚੰਚਲਤਾ ਦੇ ਸਹਿਤ ਹੈ, ਇਸ ਮਨ ਨੂੰ ਭਾਉ ਭਗਤੀ ਦੀ ਜੁਗਤੀ ਦੁਆਰਾ ਰੋਕ ਕੇ ਰੱਖਣਾ ਕਰ, ਫੇਰ ਜੀਵ ਆਤਮਾ ਲੋਕ-ਪ੍ਰਲੋਕ **ਵਾ:** ਚੌਰਾਸੀ ਲੱਖ ਜੂਨਾਂ ਵਿਚ ਪੈਣ ਰੂਪ ਉਡਾਰੀਆਂ ਨਹੀਂ ਮਾਰੇਗਾ, ਭਾਵ ਅਖੰਡ ਚੇਤਨ ਦੇਹ ਨੂੰ ਪਾ ਕੇ ਕਦੇ ਵੀ ਨਾਸ਼ ਨਹੀਂ ਹੋਣਾ ਪਵੇਗਾ॥੩॥੯॥

## ਮਾਰੂ ਮਹਲਾ ੧ ॥

## ਮਾਇਆ ਮੁਈ, ਨ ਮਨੁ ਮੁਆ; ਸਰੁ ਲਹਰੀ ਮੈ ਮਤੁ ॥

ਹੇ ਭਾਈ ! ਨਾ ਤਾਂ ਮਾਇਆ ਮਨ ਵੱਲੋਂ ਮੁਈ = ਮਰੀ ਹੈ ਤੇ ਨਾ ਮਨ ਮਾਇਆ ਵੱਲੋਂ ਮੁਆ = ਮਰਿਆ ਹੈ, ਜੋ ਸੰਸਾਰ ਰੂਪੀ ਸਰੁ = ਸਰੋਵਰ ਵਿਚ ਕਾਮ ਕ੍ਰੋਧ ਰੂਪੀ ਲਹਰੀ = ਲਹਿਰਾਂ ਉੱਠ ਰਹੀਆਂ ਹਨ ਅਤੇ ਮਨ ਹੰਗਤਾ ਮੈ = ਮਮਤਾ ਵਿਚ ਮਤੁ = ਮਸਤ, ਕਮਲਾ, ਸ਼ੁਦਾਈ ਹੋ ਕੇ ਇਸ ਵਿਚ ਡੁੱਬ ਰਿਹਾ ਹੈ **ਵਾ:** ਮੈ = ਸ਼ਰਾਬ ਦੇ ਨਸ਼ੇ ਵਿਚ ਮਸਤ ਹੋ ਰਿਹਾ ਹੈ।

## ਬੋਹਿਥੁ ਜਲ ਸਿਰਿ, ਤਰਿ ਟਿਕੈ; ਸਾਚਾ ਵਖਰੁ ਜਿਤੁ ॥

ਜਿਤੁ = ਜਿਸ ਦੇ ਕੋਲ ਸਾਚਾ = ਸੱਚਾ ਨਾਮ ਰੂਪੀ ਲਾਭਦਾਇਕ ਵਖਰੁ = ਸੌਦਾ ਹੈ, ਉਹ ਗੁਰਾਂ ਦੁਆਰਾ

ਨਾਮ ਰੂਪੀ ਬੋਹਿਥੁ = ਜਹਾਜ਼ 'ਤੇ ਚੜ੍ਹ ਕੇ ਪਦਾਰਥਾਂ ਰੂਪੀ ਪਾਣੀ ਤੋਂ ਤਰ ਕੇ ਸਿਰਿ = ਸ਼੍ਰੋਮਣੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਮੁਕਤੀ ਰੂਪੀ ਕਿਨਾਰੇ ਉੱਤੇ ਜਾ ਟਿਕੈ = ਟਿਕਦਾ ਹੈ।

## ਮਾਣਕੁ ਮਨ ਮਹਿ, ਮਨੁ ਮਾਰਸੀ; ਸਚਿ ਨ ਲਾਗੈ ਕਤੁ ॥

ਜਿਸ ਗੁਰਮੁਖ ਜਨ ਦੇ ਮਨ = ਹਿਰਦੇ ਮਹਿ = ਵਿਚ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਹਨ **ਵਾ:** ਨਾਮ ਰੂਪੀ ਮਾਣਕ ਹੈ, ਉਸ ਨੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰਸੀ = ਮਾਰ ਲਿਆ ਹੈ, ਉਸ ਸੱਚ ਨਾਮ ਜਪਣ ਵਾਲੇ ਨੂੰ ਕਾਲ ਰੂਪੀ ਕਤੁ = ਛੁਰੀ ਨ = ਨਹੀਂ ਲਾਗੈ = ਲੱਗੇਗੀ **ਵਾ:** ਕਤੁ = ਕਲੰਕ ਨਹੀਂ ਲੱਗੇਗਾ **ਵਾ:** ਜੀਵ ਈਸ ਦਾ ਵਿਯੋਗ ਹੋਣ ਰੂਪ **ਵਾ:** ਸਰੂਪ ਦੇ ਗਿਆਨ ਤੋਂ ਬਗ਼ੈਰ ਹੋਣ ਰੂਪ ਕਤੁ = ਚੀਰਾ ਨਹੀਂ ਲੱਗੇਗਾ, ਕਤੁ = ਕਤਰਾ, ਰੰਚਕ ਮਾਤ੍ਰ ਕਲੰਕ ਜਾਂ ਦੁਖ ਨਹੀਂ ਲੱਗੇਗਾ **ਵਾ:** ਮਨ ਨੂੰ ਈਰਖਾ ਰੂਪੀ ਕਟਾਰੀ ਦਾ ਪਾੜ ਨਹੀਂ ਲੱਗੇਗਾ।

## ਰਾਜਾ, ਤਖਤਿ ਟਿਕੈ ਗੁਣੀ; ਭੈ ਪੰਚਾਇਣ ਰਤੁ ॥੧॥

ਗੁਣੀ = ਗੁਣਵਾਨ ਪੁਰਖ ਰਾਜਾ ਬਣ ਕੇ ਤਖਤਿ = ਸਿੰਘਾਸਣ ਉੱਤੇ ਟਿਕੈ = ਟਿਕਦਾ ਹੈ, ਪਰ ਰਾਜ ਸਿੰਘਾਸਣ ਦੇ ਉਪਰ ਉਹ ਬੈਠਦਾ ਹੈ, ਜੋ ਪੰਚਾਇਣੁ = ਪੰਚਾਇਤ ਦੇ ਭੈ = ਡਰ ਵਿਚ ਰਤੁ = ਰੰਗਿਆ ਹੁੰਦਾ ਹੈ।

**ਅਥਵਾ** ਜੋ ਰਾਜਾ = ਪ੍ਰਕਾਸ਼ ਸਰੂਪ ਬ੍ਰਹਮ ਹੈ, ਉਸ ਦੇ ਅਧਿਸ਼ਠਾਨ ਸਰੂਪ ਰੂਪੀ ਤਖ਼ਤ ਉੱਤੇ ਉਹ ਗੁਣੀ = ਗਿਆਨਵਾਨ ਪੁਰਖ ਬ੍ਰਹਮ ਬੇਤਾ ਬਣ ਕੇ ਟਿਕਦਾ ਹੈ, ਜੋ ਪ੍ਰਭੂ ਭੈ = ਡਰ ਦੇ ਸੰਯੁਕਤ ਹੋ ਕੇ ਪੰਚਾਇਣ (ਪੰਚ + ਆਇਣ) ਪੰਚ = ਸ੍ਰੇਸ਼ਟ ਸੰਤ ਜਨਾਂ ਦੇ ਸੰਗਤ ਰੂਪੀ ਆਇਣ = ਘਰ ਦੇ ਨਾਲ ਰਤੁ = ਪ੍ਰੀਤੀ ਕਰਦਾ ਹੈ **ਵਾ:** ਜੋ (ਪੰਚ + ਆਇਣ) ਪੰਚ = ਪੰਜਾਂ ਤੱਤਾਂ ਦਾ ਘਰ ਪਰਮੇਸ਼ਰ ਹੈ, ਉਸ ਦੇ ਆਸਰੇ ਰਹਿਣ ਵਾਲੀ ਸਤਸੰਗਤ ਦੇ ਨਾਲ ਪ੍ਰੀਤੀ ਕਰਦਾ ਹੈ **ਵਾ:** ਜੋ ਪੰਚਾਇਣ = ਪੰਜਾਂ ਤੱਤਾਂ ਦੇ ਸੰਸਾਰ ਰੂਪੀ ਘਰ ਨੂੰ ਬਣਾਉਣ ਵਾਲੇ ਪਰਮੇਸ਼ਰ ਦੇ ਭੈ = ਡਰ ਸੰਯੁਕਤ ਹੋ ਕੇ ਨਾਮ ਰੰਗ ਵਿਚ ਰੱਤਿਆ ਹੈ, ਉਹ ਬ੍ਰਹਮ ਬੇਤਾ ਰੂਪ ਰਾਜਾ ਗੁਣੀ = ਗਿਆਨਵਾਨ ਹੋ ਕੇ ਤੁਰੀਆ ਪਦ ਰੂਪੀ ਤਖ਼ਤ ਉੱਤੇ ਜਾ ਟਿਕਦਾ ਹੈ ॥੧॥

## ਬਾਬਾ; ਸਾਚਾ ਸਾਹਿਬੁ, ਦੂਰਿ ਨ ਦੇਖੁ ॥

ਬਾਬਾ = ਹੇ ਭਾਈ ! ਜੋ ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਹੈ, ਉਸ ਨੂੰ ਦੂਰ ਨ ਦੇਖੁ = ਦੇਖਣਾ ਕਰ, ਭਾਵ ਉਹ ਹਰ ਵਕਤ ਹਾਜ਼ਰ ਨਾਜ਼ਰ ਹੈ।

## ਸਰਬ ਜੋਤਿ ਜਗਜੀਵਨਾ; ਸਿਰਿ ਸਿਰਿ ਸਾਚਾ ਲੇਖੁ ॥੧॥ਰਹਾਉ॥

ਸਰਬ = ਸਾਰੀਆਂ ਸੂਰਜ, ਚੰਦ, ਬਿਜਲੀ ਆਦਿ ਜੋਤਾਂ ਵਿਚ ਜਗਜੀਵਨਾ = ਜਗਤ ਦਾ ਜੀਵਨ ਚੇਤਨ ਸਰੂਪ ਹੈ **ਵਾ:** ਸਾਰੇ ਜਗਤ ਦਾ ਜੀਵਨ ਚੇਤਨ ਸਰੂਪ ਹੈ, ਕਿਉਂਕਿ ਸਾਰੇ ਜੀਵ ਉਸ ਦੀ ਚੇਤਨ ਸੱਤਾ ਕਰਕੇ ਹੀ ਜਿਉਂਦੇ ਜਾਗਦੇ ਹਨ ਅਤੇ ਸਭ ਦੇ ਸਿਰਿ ਸਿਰਿ = ਸਿਰ ਬਸਿਰ ਉੱਤੇ ਕੀਤੇ ਕਰਤੱਵਾਂ ਅਨੁਸਾਰ ਸਾਚਾ = ਸੱਚਾ ਪਰਮੇਸ਼ਰ ਲੇਖ ਲਿਖਣ ਵਾਲਾ ਹੈ **ਵਾ:** ਸਿਰਿ ਸਿਰਿ = ਭਿੰਨ ਭਿੰਨ ਪ੍ਰਾਲਬਧ ਰੂਪੀ ਲੇਖ ਸੱਚੇ ਪਰਮੇਸ਼ਰ ਨੇ ਆਪ ਹੀ ਲਿਖਣਾ ਕੀਤਾ ਹੈ ॥੧॥ਰਹਾਉ॥

## ਬ੍ਰਹਮਾ ਬਿਸਨੁ, ਰਿਖੀ ਮੁਨੀ ਸੰਕਰੁ; ਇੰਦੁ ਤਪੈ ਭੇਖਾਰੀ ॥

ਬ੍ਰਹਮਾ ਬਿਸਨੁ = ਵਿਸ਼ਨੂੰ, ਰਿਖੀ, ਮੁਨੀ = ਮੰਨਣਸ਼ੀਲ ਲੋਕ, ਸੰਕਰੁ = ਸ਼ਿਵਜੀ, ਇੰਦੁ = ਇੰਦਰ, ਹੋਰ ਤਪੈ = ਤਪ ਕਰਨ ਵਾਲੇ ਤਪੱਸਵੀ ਲੋਕ, ਭੇਖਾਰੀ = ਭਿੱਖਿਆ ਮੰਗਣ ਵਾਲੇ ਜਾਂ ਭੇਖਾਰੀ = ਭੇਖਾਂ ਵਾਲੇ ਹਨ।

## ਮਾਨੈ ਹੁਕਮੁ, ਸੋਹੈ ਦਰਿ ਸਾਚੈ; ਆਕੀ ਮਰਹਿ ਅਫਾਰੀ ॥

ਇਨ੍ਹਾਂ ਵਿੱਚੋਂ ਜਿਹੜੇ ਗੁਰਾਂ **ਵਾ:** ਪਰਮੇਸ਼ਰ ਦਾ ਹੁਕਮ ਮਾਨੈ = ਮੰਨਦੇ ਹਨ, ਉਹ ਸਾਚੈ = ਸੱਚੇ ਪਰਮੇਸ਼ਰ ਦੇ ਸਾਧਸੰਗਤ ਰੂਪੀ ਦਰਿ = ਦੁਆਰੇ ਵਿਚ ਸੋਹੈ = ਸ਼ੋਭਦੇ ਹਨ **ਵਾ:** ਸੱਚੇ ਦੀ ਦਰਿ = ਦਰਗਾਹ ਵਿਚ **ਵਾ:** ਸੱਚੇ ਦੀ ਪ੍ਰਾਪਤੀ ਵਾਲੇ ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਸ਼ੋਭਾ ਪਾਉਂਦੇ ਹਨ ਅਤੇ ਜੋ ਹੁਕਮ ਮੰਨਣ ਤੋਂ ਆਕੀ = ਬਾਗ਼ੀ ਹਨ, ਉਹ ਸਾਧਨਾ ਦੇ ਅਫਾਰੀ = ਹੰਕਾਰ ਵਿਚ ਹੀ ਮਰਹਿ = ਮਰਦੇ ਰਹਿੰਦੇ ਹਨ **ਵਾ:** ਉਹ ਅਫਾਰੀ = ਆਫ਼ਰ ਕਰਕੇ ਆਪਣੇ ਸਾਧਨਾਂ ਦੇ ਹੰਕਾਰ ਵਿਚ ਹੀ ਮਰਦੇ ਰਹਿੰਦੇ ਹਨ।

## ਜੰਗਮ, ਜੋਧ, ਜਤੀ, ਸੰਨਿਆਸੀ; ਗੁਰਿ ਪੂਰੈ ਵੀਚਾਰੀ ॥

ਅਸੀਂ ਇਹ ਪੂਰੇ = ਪੂਰਨ ਗੁਰਿ = ਸਤਿਗੁਰਾਂ ਦੁਆਰਾ ਵੀਚਾਰ ਕਰਕੇ ਵੇਖੀ ਹੈ **ਵਾ:** ਸਾਨੂੰ ਪੂਰਨ ਗੁਰੂ ਅਕਾਲ ਪੁਰਖ ਨੇ ਇਹ ਵੀਚਾਰ ਬਖ਼ਸ਼ੀ ਹੈ ਕਿ ਜੰਗਮ = ਟੱਲੀਆਂ ਵਜਾਉਣ ਵਾਲੇ ਸ਼ਿਵ ਦੇ ਉਪਾਸ਼ਕ, ਜੋਧ = ਯੋਧੇ **ਵਾ:** ਜੋਧ = ਜੋਦੜੀਆਂ, ਮਿਹਨਤਾਂ ਕਰਨ ਵਾਲੇ ਪੁਰਖ, ਜਤੀ = ਯਤ ਰੱਖਣ ਵਾਲੇ ਪੁਰਖ ਤੇ ਸੰਨਿਆਸੀ = ਤਿਆਗੀ ਪੁਰਖ ਆਦਿ ਇਨ੍ਹਾਂ ਸਾਰਿਆਂ ਪੁਰਖਾਂ ਨੂੰ ਗੁਰ ਉਪਦੇਸ਼ ਜਾਂ ਗੁਰੂ ਟਹਿਲ ਦੁਆਰਾ ਸਰੂਪ ਦੀ ਵੀਚਾਰ ਜਾਂ ਬ੍ਰਹਮ ਗਿਆਨ ਦੀ ਵੀਚਾਰ ਪ੍ਰਾਪਤ ਹੋ ਸਕਦੀ ਹੈ।

## ਬਿਨੁ ਸੇਵਾ, ਫਲੁ ਕਬਹੁ ਨ ਪਾਵਸਿ; ਸੇਵਾ ਕਰਣੀ ਸਾਰੀ ॥੨॥

ਸਤਿਗੁਰਾਂ ਦੀ ਸੇਵਾ = ਟਹਿਲ ਤੋਂ ਬਿਨਾ = ਬਗ਼ੈਰ ਕਬਹੁ = ਕਦੇ ਵੀ ਕੋਈ ਬ੍ਰਹਮ ਗਿਆਨ ਰੂਪੀ ਫਲ ਨ = ਨਹੀਂ ਪਾਵਸਿ = ਪਾ ਸਕਦਾ, ਇਸੇ ਕਰਕੇ ਜੋ ਸਤਿਗੁਰਾਂ ਦੀ ਸੇਵਾ = ਟਹਿਲ ਕਰਨੀ ਹੈ, ਇਹੋ ਸਾਰੀ = ਸ੍ਰੇਸ਼ਟਤਾ ਹੈ **ਵਾ:** ਸਾਰ ਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਹੈ॥੨॥

ਹੇ ਜੀਵ! ਉਸ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ।

## ਨਿਧਨਿਆ ਧਨੁ, ਨਿਗੁਰਿਆ ਗੁਰੁ; ਨਿੰਮਾਣਿਆ ਤੂ ਮਾਣੁ ॥

ਹੇ ਪਰਮੇਸ਼ਰ! ਤੂੰ ਨਿਧਨਿਆ = ਧਨ ਤੋਂ ਹੀਣਿਆਂ ਨੂੰ ਨਾਮ ਰੂਪੀ ਧਨ ਦੇਣ ਵਾਲਾ ਹੈਂ, ਨਿਗੁਰਿਆ = ਗੁਰਾਂ ਤੋਂ ਹੀਣਿਆਂ ਨੂੰ ਗੁਰੂ ਰੂਪ ਵਿਚ ਨਾਮ ਦੀ ਦਾਤ ਦੇ ਕੇ ਨਿਹਾਲ ਕਰਨ ਵਾਲਾ ਹੈਂ ਅਤੇ ਹੇ ਪਰਮੇਸ਼ਰ! ਤੂੰ ਨਿੰਮਾਣਿਆ = ਮਾਣ ਤੋਂ ਹੀਣਿਆਂ ਨੂੰ ਮਾਣੁ = ਸਤਿਕਾਰ ਦੇਣ ਵਾਲਾ ਹੈਂ।

## ਅੰਧੁਲੈ, ਮਾਣਕੁ ਗੁਰੁ ਪਕੜਿਆ; ਨਿਤਾਣਿਆ ਤੂ ਤਾਣੁ ॥

ਹੇ ਪਰਮੇਸ਼ਰ! ਤੇਰੀ ਕ੍ਰਿਪਾ ਸਦਕਾ ਅੰਧੁਲੈ = ਅਗਿਆਨੀ ਭਾਵ ਮਨ ਬੁੱਧ ਰੂਪ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਹੀਣਿਆਂ ਨੇ ਗੁਰੂ ਉਪਦੇਸ਼ ਰੂਪੀ ਮਾਣਕ ਪਕੜਿਆ = ਫੜ ਲਿਆ ਹੈ **ਵਾ:** ਗੁਰ ਉਪਦੇਸ਼ ਦੁਆਰਾ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਦੇ ਤਾਈਂ ਪਕੜ ਲਿਆ ਹੈ ਅਤੇ ਹੇ ਪਰਮੇਸ਼ਰ! ਤੂੰ ਬਿਬੇਕ ਰੂਪ ਬਲ ਤੋਂ ਹੀਣਿਆਂ ਨੂੰ ਬਿਬੇਕ ਰੂਪੀ ਤਾਣੁ = ਬਲ ਦੇਣ ਵਾਲਾ ਹੈਂ।

## ਹੋਮ ਜਪਾ ਨਹੀ ਜਾਣਿਆ; ਗੁਰਮਤੀ ਸਾਚੁ ਪਛਾਣੁ ॥

ਹੇ ਪਰਮੇਸ਼ਰ! ਤੈਨੂੰ ਹੋਮ = ਹਵਨ ਕਰਨ ਵਾਲੇ ਪੁਰਖਾਂ ਤੇ ਦੇਵੀ ਦੇਵਤਿਆਂ ਦੇ ਮੰਤ੍ਰਾਂ ਦਾ ਜਾਪ ਕਰਨ ਵਾਲੇ ਪੁਰਖਾਂ ਨੇ ਨਹੀਂ ਜਾਣਿਆ, ਜਿਨ੍ਹਾਂ ਨੇ ਗੁਰਮਤੀ = ਗੁਰਾਂ ਦੀ ਸਿੱਖਿਆ ਧਾਰਨ ਕੀਤੀ ਹੈ, ਉਨ੍ਹਾਂ ਨੇ ਤੇਰੇ ਸਾਚੁ = ਸੱਚ ਸਰੂਪ ਨੂੰ ਪਛਾਣ = ਪਛਾਣਨਾ ਕੀਤਾ ਹੈ।

## ਨਾਮ ਬਿਨਾ, ਨਾਹੀ ਦਰਿ ਢੋਈ; ਝੂਠਾ ਆਵਣ ਜਾਣੁ ॥੩॥

ਹੇ ਪਰਮੇਸ਼ਰ ! ਤੇਰੇ ਨਾਮ ਤੋਂ ਬਿਨਾ = ਬਗ਼ੈਰ ਤੇਰੀ ਦਰਿ = ਦਰਗਹ ਵਿਚ ਕਿਸੇ ਨੂੰ ਵੀ ਢੋਈ = ਆਸਰਾ ਨਾਹੀ = ਨਹੀਂ ਮਿਲਦਾ, ਜੋ ਝੂਠਾ ਪੁਰਖ ਹੈ, ਉਸ ਦਾ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਪ੍ਰਲੋਕ ਨੂੰ ਜਾਣਾ ਬਣਿਆ ਹੀ ਰਹਿੰਦਾ ਹੈ ॥੩॥

## ਸਾਚਾ ਨਾਮੁ ਸਲਾਹੀਐ; ਸਾਚੇ ਤੇ ਤ੍ਰਿਪਤਿ ਹੋਇ ॥

ਹੇ ਭਾਈ ! ਜਿਤਨਾ ਚਿਰ ਜਿਉਂਦੇ ਰਹੀਏ, ਉਤਨਾ ਚਿਰ ਸਰੂਪ ਲੱਖਣਾ ਵਾਲਾ ਸਾਚਾ = ਸੱਚਾ ਨਾਮ ਸਲਾਹੀਐ = ਸਲਾਹੁੰਦੇ ਰਹੀਏ ਕਿਉਂਕਿ ਸਾਚੇ = ਸੱਚੇ ਨਾਮ ਜਪਣ ਤੇ = ਤੋਂ ਹੀ ਲੋਕ-ਪ੍ਰਲੋਕ ਦੇ ਪਦਾਰਥਾਂ ਤੇ ਬੈਕੁੰਠ ਦੀਆਂ ਮੁਕਤੀਆਂ ਵੱਲੋਂ ਚਿੱਤ ਦੀ ਬਿਰਤੀ ਦੀ ਪੂਰਨ ਤ੍ਰਿਪਤਿ = ਸੰਤੁਸ਼ਟਤਾ ਹੋਇ = ਹੁੰਦੀ ਹੈ।

## ਗਿਆਨ ਰਤਨਿ ਮਨੁ ਮਾਜੀਐ; ਬਹੁੜਿ ਨ ਮੈਲਾ ਹੋਇ ॥

ਗਿਆਨ ਰੂਪੀ ਰਤਨ ਨਾਲ ਮਨ ਨੂੰ ਵਿਕਾਰਾਂ ਦੀ ਮੈਲ ਤੋਂ ਸਾਫ਼ ਕਰਨ ਵਾਸਤੇ ਮਾਜੀਐ = ਮਾਂਜਣਾ ਕਰੀਏ ਬਹੁੜਿ = ਫੇਰ, ਮੁੜ ਕੇ ਮੈਲਾ ਨ = ਨਹੀਂ ਹੋਇ = ਹੋਵੇਗਾ।

**ਦ੍ਰਿਸ਼ਟਾਂਤ :** ਜਿਵੇਂ ਕਿਸੇ ਪੁਰਖ ਕੋਲ ਇਕ ਮਣੀ ਸੀ, ਜਦ ਉਹ ਨਦੀ ਕਿਨਾਰੇ ਨਦੀ ਵਿੱਚੋਂ ਪਾਣੀ ਪੀਣ ਲੱਗਿਆ ਤਾਂ ਉਸਦੀ ਮਣੀ ਨਦੀ ਵਿਚ ਡਿੱਗ ਪਈ, ਜਦ ਨਦੀ ਵਿਚ ਮਨੀ ਡਿੱਗ ਪਈ ਤਾਂ ਉਸ ਪੁਰਖ ਨੇ ਮਣੀ ਨੂੰ ਭਾਲਣ ਦੇ ਬੜੇ ਯਤਨ ਕੀਤੇ, ਪਰ ਉਸ ਨੂੰ ਮਣੀ ਪ੍ਰਾਪਤ ਨਾ ਹੋਈ। ਅਖ਼ੀਰ ਇਕ ਨਾਮ ਰੱਤੜੀ ਦਿਬ ਦ੍ਰਿਸ਼ਟੀ ਵਾਲੀ ਰੂਹ ਨੇ ਕਿਹਾ ਕਿ ਮਣੀ ਨੂੰ ਲੱਭਣ ਵਾਲੇ ਪੁਰਖਾ ਤੇਰੀ ਮਣੀ ਓ ਸਾਹਮਣੇ ਪਈ ਹੈ, ਉਸ ਨੂੰ ਚੁੱਕ ਲੈ। ਉਹ ਪੁਰਖ ਕਹਿਣ ਲੱਗਾ ਕਿ ਇਸ ਨੂੰ ਤਾਂ ਜਿਲਬ ਲੱਗੀ ਪਈ ਹੈ, ਤਦ ਨਾਮ ਰੱਤੜੀ ਰੂਹ ਨੇ ਕਿਹਾ ਕਿ ਇਸ ਨੂੰ ਪਰਬਤ ਦੇ ਨਾਲ ਘਸਾ ਕੇ ਵੇਖਣਾ ਕਰ, ਜਦ ਉਸ ਨੇ ਪਰਬਤ ਦੇ ਨਾਲ ਘਸਾਈ ਤਾਂ ਉਸ ਮਣੀ ਦੇ ਜੌਹਰ ਨਿਕਲ ਆਏ ਤਦ ਉਹ ਮੰਨ ਗਿਆ ਕਿ ਇਹੋ ਮੇਰੀ ਮਣੀ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੀਵ ਮਨ ਰੂਪੀ ਮਣੀ ਨੂੰ ਆਸਾ ਰੂਪ ਨਦੀ ਦੇ ਕਿਨਾਰੇ ਪਦਾਰਥਾਂ ਰੂਪੀ ਪਾਣੀ ਪੀਣ ਲੱਗਿਆ, ਆਸਾ ਰੂਪੀ ਨਦੀ ਵਿਚ ਮਨ ਰੂਪੀ ਮਣੀ ਨੂੰ ਸੁੱਟ ਬੈਠਾ ਹੈ, ਇਸ ਨੇ ਬੜੇ ਯਤਨ ਕੀਤੇ ਪਰ ਕਿਤੋਂ ਵੀ ਲੱਭੀ ਨਹੀਂ ਹੈ, ਅਖ਼ੀਰ ਦਿਬ ਦ੍ਰਿਸ਼ਟੀ ਵਾਲੇ ਮਹਾਂਪੁਰਖਾਂ ਨੇ ਇਸ ਨੂੰ ਕਿਹਾ ਕਿ ਇਹੋ ਤੇਰਾ ਮਨ ਹੈ, ਪਰ ਇਸ ਨੂੰ ਮੋਹ, ਵਾਸ਼ਨਾ ਰੂਪੀ ਜਿਲਬ ਲੱਗ ਚੁੱਕੀ ਹੈ, ਇਸ ਮਨ ਰੂਪੀ ਮਣੀ ਨੂੰ ਨਾਮ ਰੂਪੀ ਪਰਬਤ ਦੇ ਨਾਲ ਘਸਾ ਕੇ ਵੇਖਣਾ ਕਰ। ਜਦ ਜੀਵ ਨੇ ਮਨ ਰੂਪੀ ਮਣੀ, ਨਾਮ ਰੂਪੀ ਪਰਬਤ ਨਾਲ ਘਸਾਈ ਤਾਂ ਉਸ ਦੇ ਅੰਦਰੋਂ ਹੀ ਜੌਹਰ ਨਿਕਲ ਆਏ, ਭਾਵ ਸ੍ਵੈ-ਸਰੂਪ ਦੀ ਪਛਾਣ ਹੋ ਗਈ।

## ਜਬ ਲਗੁ, ਸਾਹਿਬੁ ਮਨਿ ਵਸੈ; ਤਬ ਲਗੁ ਬਿਘਨੁ ਨ ਹੋਇ ॥

ਹੇ ਭਾਈ। ਜਬ ਲਗੁ = ਜਦ ਤਕ ਸਾਹਿਬੁ = ਮਾਲਕ ਪਰਮੇਸ਼ਰ ਦਾ ਨਾਮ ਜੀਵ ਦੇ ਮਨਿ = ਚਿੱਤ ਵਿਚ ਵਸੈ = ਵੱਸਦਾ ਹੈ, ਤਬ = ਤਦ ਲਗੁ = ਤੱਕ ਜੀਵ ਨੂੰ ਕੋਈ ਵੀ ਬਿਘਨ ਨ = ਨਹੀਂ ਹੋਇ = ਹੋਵੇਗਾ।

## ਨਾਨਕ, ਸਿਰੁ ਦੇ ਛੁਟੀਐ; ਮਨਿ ਤਨਿ ਸਾਚਾ ਸੋਇ ॥੪॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਾਂ ਦੇ ਅੱਗੇ ਆਪਣਾ ਪ੍ਰਤੱਖ ਸਿਰੁ = ਸੀਸ, **ਵਾ:** ਹੰਕਾਰ ਰੂਪੀ ਸਿਰ ਭੇਟਾ ਦੇ ਕਰਕੇ ਸੰਸਾਰਕ ਦੁੱਖਾਂ ਜਾਂ ਜਮਾਂ ਦੇ ਦੁੱਖਾਂ ਤੋਂ ਛੁਟੀਐ = ਛੁਟੀਦਾ ਹੈ, ਮੁਕਤ ਹੋ ਜਾਈਦਾ ਹੈ ਅਤੇ ਗੁਰ ਉਪਦੇਸ਼ ਦੁਆਰਾ ਸੋਇ = ਉਹ ਸਾਚਾ = ਸੱਚਾ ਪਰਮੇਸ਼ਰ ਵੀ ਮਨ ਤੇ ਤਨ ਵਿਚ ਵੱਸ ਜਾਂਦਾ ਹੈ, **ਵਾ:** ਸੋਇ = ਸ਼ੋਭਾ ਰੂਪ ਸੱਚਾ ਪਰਮੇਸ਼ਰ ਵੱਸ ਜਾਂਦਾ ਹੈ ॥੪॥੧੦॥

# ਮਾਰੂ ਮਹਲਾ ੧ ॥

**ਉਥਾਨਕਾ :** ਜਦੋਂ ਸ਼ਿਵਨਾਭ ਰਾਜੇ ਦੀ ਮਨਸੁੱਖ ਸ਼ਾਹੂਕਾਰ ਨਾਲ ਮੁਲਾਕਾਤ ਹੋਈ ਅਤੇ ਮਨਸੁੱਖ ਸ਼ਾਹ ਤੋਂ ਸ਼ਿਵਨਾਭ ਰਾਜੇ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਉਪਮਾ ਸੁਣੀ ਤਾਂ ਰਾਜੇ ਦੇ ਮਨ ਵਿਚ ਵੀ ਗੁਰਾਂ ਦੇ ਦਰਸ਼ਨ ਕਰਨ ਦੀ ਇੱਛਾ ਹੋਈ ਅਤੇ ਰਾਜੇ ਨੇ ਮਨਸੁੱਖ ਸ਼ਾਹ ਨੂੰ ਕਿਹਾ ਕਿ ਮੇਰੇ ਨਾਲ ਚੱਲ ਕੇ ਮੈਨੂੰ ਵੀ ਸਤਿਗੁਰਾਂ ਦੇ ਦਰਸ਼ਨ ਕਰਵਾ ਲਿਆਉ। ਤਦ ਮਨਸੁੱਖ ਸ਼ਾਹ ਕਹਿਣ ਲੱਗਿਆ ਕਿ ਮੈਂ ਸੁਣਿਆ ਹੈ ਸਤਿਗੁਰੂ ਜੀ ਦੇਸ਼ਾਂ ਪ੍ਰਦੇਸ਼ਾਂ ਵਿਚ ਵਿਚਰਨ ਲੱਗ ਗਏ ਹਨ, ਹੁਣ ਮੋਦੀਖ਼ਾਨਾ ਛੱਡ ਦਿੱਤਾ ਹੈ, ਇਸੇ ਕਰਕੇ ਸੁਲਤਾਨਪੁਰ ਵਿਚ ਨਹੀਂ ਹਨ, ਆਪਾਂ ਸਤਿਗੁਰਾਂ ਨੂੰ ਕਿਥੋਂ ਲੱਭ ਲੱਭਾਂਗੇ, ਸਤਿਗੁਰ ਨੂੰ ਲੱਭਦਿਆਂ ਬਹੁਤ ਸਮਾਂ ਲੱਗ ਜਾਵੇਗਾ, ਹੇ ਰਾਜਨ! ਜੇਕਰ ਤੇਰੇ ਮਨ ਵਿਚ ਗੁਰ ਦਰਸ਼ਨਾਂ ਦੀ ਸ਼ਰਧਾ ਹੈ ਤਾਂ ਦਿਲ ਦੀ ਭਾਵਨਾ ਨਾਲ ਸਤਿਗੁਰਾਂ ਨੂੰ ਅਰਾਧਨਾ ਕਰ, ਫੇਰ ਅੰਤਰਜਾਮੀ ਸਤਿਗੁਰੂ ਜੀ ਆਪ ਹੀ ਤੈਨੂੰ ਦਰਸ਼ਨ ਦੇ ਕੇ ਨਿਹਾਲ ਕਰ ਜਾਣਗੇ, ਸ਼ਿਵਨਾਭ ਰਾਜਾ ਹਰ ਵਕਤ ਸਤਿਗੁਰਾਂ ਨੂੰ ਚੇਤੇ ਕਰਦਾ ਰਹਿੰਦਾ ਸੀ ਤੇ ਬੈਰਾਗ ਵਿਚ ਰਹਿਣ ਲੱਗ ਪਿਆ, ਜਦ ਪਾਖੰਡੀ ਪੁਰਖਾਂ ਨੂੰ ਪਤਾ ਲੱਗਿਆ ਤਾਂ ਹਰ ਇਕ ਰਾਜੇ ਸ਼ਿਵਨਾਭ ਕੋਲ ਆ ਕੇ ਕਹਿਆ ਕਰੇ ਕਿ ਮੈਂ ਗੁਰੂ ਨਾਨਕ ਹਾਂ, ਮੇਰੇ ਕੋਲੋਂ ਉਪਦੇਸ਼ ਲੈਣਾ ਕਰ, ਪਰ ਜਦ ਰਾਜਾ ਪਰਖ ਕਰਿਆ ਕਰੇ ਤਾਂ ਸਭ ਕੱਚੇ ਉਤਰਿਆ ਕਰਨ, ਪੂਰਾ ਕੋਈ ਵੀ ਨਾ ਉਤਰਿਆ। ਰਾਜੇ ਦੀ ਭਾਵਨਾ ਪੂਰੀ ਕਰਨ ਵਾਸਤੇ ਜਗਤ ਦੇ ਮਾਲਕ ਸਤਿਗੁਰੂ ਜੀ ਸੰਗਲਾਦੀਪ ਵਿਖੇ ਪਹੁੰਚ ਗਏ, ਜਦ ਸਤਿਗੁਰੂ ਸ਼ਿਵਨਾਭ ਰਾਜੇ ਦੇ ਸੁੱਕੇ ਬਾਗ਼ ਵਿਚ ਪਹੁੰਚੇ ਤਾਂ ਸਤਿਗੁਰਾਂ ਦੇ ਚਰਨ ਪੈਣ ਨਾਲ ਸਾਰਾ ਬਾਗ਼ ਹਰਾ ਭਰਾ ਹੋ ਗਿਆ।[੧]

ਮਾਲੀ ਨੇ ਜਾ ਕੇ ਰਾਜੇ ਸ਼ਿਵਨਾਭ ਨੂੰ ਦੱਸਿਆ ਕਿ ਕੁੱਝ ਫ਼ਕੀਰ ਆਏ ਹਨ, ਉਨ੍ਹਾਂ ਦੇ ਆਉਣ ਨਾਲ ਬਾਗ਼ ਹਰਾ ਭਰਾ ਹੋ ਗਿਆ ਹੈ। ਰਾਜਾ ਸੁਣ ਕੇ ਚਿੱਤ ਵਿਚ ਬੜਾ ਪ੍ਰਸੰਨ ਹੋਇਆ, ਅਤੇ ਮਨ ਵਿਚ ਸੰਸਾ ਵੀ ਹੋ ਗਿਆ ਕਿ ਕਿਤੇ ਕੋਈ ਤਾਕਤ ਵਾਲੇ ਸਿੱਧ ਹੀ ਨਾ ਹੋਣ, ਇਸ ਲਈ ਇਨ੍ਹਾਂ ਨੂੰ ਵੀ ਮੈਂ ਪਹਿਲਾਂ ਪਰਖ ਲਵਾਂ, ਫੇਰ ਦਰਸ਼ਨ ਕਰਨ ਜਾਵਾਂਗਾ। ਇਹ ਸੋਚ ਕੇ ਰਾਜੇ ਸ਼ਿਵਨਾਭ ਨੇ ਪਹਿਲੀ ਰਾਤ ਨੂੰ ਸਤਿਗੁਰਾਂ ਦੇ ਕੋਲ ਪਦਮਣੀਆਂ ਇਸਤ੍ਰੀਆਂ ਭੇਜੀਆਂ, ਜਿਨ੍ਹਾਂ ਔਰਤਾਂ ਨੇ ਸਤਿਗੁਰਾਂ ਦੇ ਅੱਗੇ ਅਨੇਕ ਤਰ੍ਹਾਂ ਦੇ ਹਾਵ-ਭਾਵ ਪ੍ਰਗਟ ਕੀਤੇ, ਪਰੰਤੂ ਸਤਿਗੁਰੂ ਜੀ ਅਡੋਲ ਅਵਸਥਾ ਵਿਚ ਬੈਠੇ ਰਹੇ, ਜਦ ਪਦਮਣੀਆਂ ਇਸਤ੍ਰੀਆਂ ਨਾ ਹਟੀਆਂ, ਤਦ ਸਤਿਗੁਰਾਂ ਨੇ ਬਸੰਤ ਰਾਗ ਵਿਚ "ਗਾਛਹੁ ਪੁਤ੍ਰੀ ਰਾਜ ਕੁਆਰਿ॥" ਸ਼ਬਦ ਉਚਾਰਨ ਕੀਤਾ ਜੋ ਕਿ ਅੱਗੇ ਆਵੇਗਾ, ਜਦ ਸਤਿਗੁਰਾਂ ਨੇ ਇਤਨੇ ਬਚਨ ਕਹੇ ਤਾਂ ਸਾਰੀਆਂ ਸਤਿਗੁਰਾਂ ਦੇ ਚਰਨਾਂ ਉੱਤੇ ਡਿੱਗ ਪਈਆਂ ਅਤੇ ਬੇਨਤੀ ਕਰਨ ਲੱਗੀਆਂ ਕਿ ਸਤਿਗੁਰੂ ਜੀ ਸਾਨੂੰ ਬਖ਼ਸ਼ ਲਵੋ। ਸਤਿਗੁਰਾਂ ਨੇ ਉਪਦੇਸ਼ ਦੇ ਕੇ ਉਨ੍ਹਾਂ ਦੀ ਮੰਦੀ ਵਾਸ਼ਨਾ ਮੇਟ ਕੇ ਉਨ੍ਹਾਂ ਨੂੰ ਸ਼ੁੱਭ ਮਾਰਗ ਵਿਚ ਲਾਇਆ, ਜਦ ਉਨ੍ਹਾਂ ਪਦਮਣੀਆਂ ਨੇ ਰਾਜੇ ਦੇ ਆ ਕੋਲ ਕਿਹਾ ਕਿ ਹੇ ਰਾਜਨ! ਉਹ ਪੂਰਨ ਫ਼ਕੀਰ ਹਨ ਉਨ੍ਹਾਂ ਦੇ ਸ਼ਰਧਾ ਭਾਵਨਾ ਨਾਲ ਜਾ ਕੇ ਦਰਸ਼ਨ ਕਰ। ਇਤਨੇ ਬਚਨ ਸੁਣ ਕੇ ਰਾਜਾ ਸ਼ਿਵਨਾਭ ਬਾਗ਼ ਵਿਚ ਸਤਿਗੁਰਾਂ ਦੇ ਦਰਸ਼ਨ ਕਰਨ ਚੱਲ ਪਿਆ, ਉਸ ਬਾਗ਼ ਵਿਚ ਇਕ ਛੋਟਾ ਜਿਹਾ ਮੰਦਰ (ਮਕਾਨ) ਬਣਿਆ ਹੋਇਆ ਸੀ, ਸਤਿਗੁਰੂ ਜੀ ਰਾਜੇ ਸ਼ਿਵਨਾਭ ਨੂੰ ਆਉਂਦਾ ਵੇਖ ਕੇ ਉਸ ਮੰਦਰ ਵਿਚ ਦਾਖ਼ਲ ਹੋ ਗਏ ਅਤੇ ਉਸ ਦੇ ਅੰਦਰ ਵੜ ਕੇ ਬੂਹਾ ਬੰਦ ਕਰ ਲਿਆ। ਜੋ ਰਾਜੇ ਸ਼ਿਵਨਾਭ ਨੇ ਸਤਿਗੁਰਾਂ ਨੂੰ ਬਚਨ ਕੀਤੇ ਤੇ ਸਤਿਗੁਰਾਂ ਨੇ ਉੱਤਰ ਦਿੱਤੇ, ਸਤਿਗੁਰੂ ਜੀ ਉਨ੍ਹਾਂ ਪ੍ਰਸ਼ਨ-ਉੱਤਰਾਂ ਨੂੰ ਸ਼ਬਦ ਵਿਚ ਕਥਨ ਕਰਦੇ ਹਨ।

(ਪਹਿਲਾ ਅਰਥ ਰਹਾਉ ਵਾਲੀ ਤੁਕ ਤੋਂ ਕਰਨਾ ਜੀ)

---

੧. ਜੈਸਾ ਕਿ : **ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥** *(ਅੰਗ ੧੯੧)*

**ਗੁਸਾਈ, ਤੇਰਾ ਕਹਾ ਨਾਮੁ; ਕੈਸੇ ਜਾਤੀ ॥**

ਹੇ ਗੁਸਾਈ = ਸੁਆਮੀ ਜੀ ! ਤੇਰਾ ਨਾਮ ਕਹਾ = ਕੀ ਹੈ ? ਤੇ ਤੇਰੀ ਕੈਸੇ = ਕਿਹੋ ਜਿਹੀ ਜਾਤੀ ਹੈ ?[1]

**ਜਾ ਤਉ, ਭੀਤਰਿ ਮਹਲਿ ਬੁਲਾਵਹਿ; ਪੂਛਉ ਬਾਤ ਨਿਰੰਤੀ ॥੧॥ਰਹਾਉ॥**

ਹੇ ਸਤਿਗੁਰੂ ! ਜਾ = ਜੇਕਰ ਤਉ = ਤੁਸੀਂ ਮੈਨੂੰ ਮਹਲਿ = ਮੰਦਰ (ਮਕਾਨ) ਦੇ ਭੀਤਰਿ = ਅੰਦਰ ਬੁਲਾਵਹਿ = ਬੁਲਾ ਲਵੋ ਤਾਂ ਮੈਂ ਨਿਰੰਤੀ = ਇਕ ਰਸ **ਵਾ:** ਅੰਤਰੇ ਤੋਂ ਰਹਿਤ ਕਰਨ ਵਾਲੀ ਇਕ ਬਾਤ = ਗੱਲ ਪੂਛਉ = ਪੁੱਛਣਾ ਕਰਾਂ ॥੧॥ਰਹਾਉ॥

ਫੇਰ ਸਤਿਗੁਰਾਂ ਨੇ ਦਰਵਾਜ਼ਾ ਖੋਲ੍ਹ ਕੇ ਅੰਦਰ ਬੁਲਾ ਲਿਆ, ਜਦ ਸਤਿਗੁਰਾਂ ਨੇ ਅੰਦਰ ਬੁਲਾਇਆ ਤਾਂ ਸ਼ਿਵਨਾਭ ਰਾਜਾ ਸਤਿਗੁਰਾਂ ਨੂੰ ਕਹਿਣ ਲੱਗਾ ਕਿ ਕੀ ਤੁਸੀਂ ਜੋਗੀ ਹੋ ? ਇਹ ਗੱਲ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ :

## ਜੋਗੀ ਜੁਗਤਿ ਨਾਮੁ ਨਿਰਮਾਇਲੁ; ਤਾ ਕੈ ਮੈਲੁ ਨ ਰਾਤੀ ॥

ਹੇ ਭਾਈ ! ਉਹ ਅਸਲੀ ਜੋਗੀ ਹੁੰਦਾ ਹੈ, ਜਿਸ ਦਾ ਚਿੱਤ ਪਰਮੇਸ਼ਰ ਦੇ ਨਾਮ ਨਾਲ ਜੁਗਤਿ = ਜੁੜਿਆ ਹੋਇਆ ਹੋਵੇ ਤੇ ਮਲ, ਵਿਖੇਪ ਆਦਿਕ ਨਿਰਮਾਇਲੁ = ਮੈਲਾਂ ਤੋਂ ਰਹਿਤ ਹੋ ਗਿਆ ਹੋਵੇ **ਵਾ:** ਜੋ ਨਾਮ ਦੀ ਜੁਗਤਿ = ਜੁਗਤੀ ਦੁਆਰਾ ਮਲ, ਵਿਖੇਪ, ਅਵਰਨ ਆਦਿਕਾਂ ਦੀ ਮੈਲ ਤੋਂ ਨਿਰਮਾਇਲ = ਉੱਜਲ ਹੋ ਗਿਆ ਹੋਵੇ ਤਾ = ਉਸ ਨਾਮ ਅਭਿਆਸੀ ਜੋਗੀ ਪੁਰਖ ਕੈ = ਚਿੱਤ ਵਿਚ ਰਾਗ ਦ੍ਵੈਖ **ਵਾ:** ਪਾਪਾਂ ਰੂਪੀ ਮੈਲੁ = ਮਲੀਨਤਾ ਰਾਤੀ = ਰੱਤੀ ਮਾਤ੍ਰ ਵੀ ਨ = ਨਹੀਂ ਹੁੰਦੀ **ਵਾ:** ਉਸ ਦੇ ਚਿੱਤ ਦੀ ਬਿਰਤੀ ਅਵਿੱਦਿਆ ਰੂਪੀ ਮੈਲ ਵਿਚ ਨਹੀਂ ਰਾਤੀ = ਰੰਗੀ ਹੁੰਦੀ।

## ਪ੍ਰੀਤਮ ਨਾਥੁ ਸਦਾ ਸਚੁ ਸੰਗੇ; ਜਨਮ ਮਰਣ ਗਤਿ ਬੀਤੀ ॥੧॥

ਉਸ ਨਾਮ ਅਭਿਆਸੀ ਜੋਗੀ ਪੁਰਖ ਨੇ ਪ੍ਰੀਤਮ = ਪਿਆਰੇ ਨਾਥੁ = ਸੁਆਮੀ ਸੱਚੇ ਪਰਮੇਸ਼ਰ ਨੂੰ ਸਦਾ = ਹਮੇਸ਼ਾ ਅੰਗ ਸੰਗੇ = ਸੰਗ ਜਾਣਿਆ ਹੈ **ਵਾ:** ਸਦਾ ਪਰਮੇਸ਼ਰ ਦਾ ਸੱਚਾ ਨਾਮ ਅੰਗ ਸੰਗ ਰਹਿਣ ਵਾਲਾ ਜਾਣਿਆ ਹੈ, ਇਸ ਕਰਕੇ ਉਸ ਜੋਗੀ ਪੁਰਖ ਦੀ ਜੰਮਣ ਮਰਣ ਦੀ ਗਤਿ = ਰੀਤੀ ਬੀਤੀ = ਬਤੀਤ ਹੋ ਗਈ ਹੈ **ਵਾ:** ਲੰਬੇ ਸਮੇਂ ਤੱਕ ਦੇਹ ਰੱਖਣ ਦੀ ਵਾਸਨਾ ਬਤੀਤ ਹੋ ਚੁੱਕੀ ਹੈ ॥੧॥

ਅਸਲੀ ਜੋਗੀ ਤਾਂ ਪਰਮੇਸ਼ਰ ਦੇ ਸਨਮੁੱਖ ਇਉਂ ਬੇਨਤੀ ਕਰਦਾ ਰਹਿੰਦਾ ਹੈ :

## ਗੁਸਾਈ ਤੇਰਾ ਕਹਾ ਨਾਮੁ; ਕੈਸੇ ਜਾਤੀ ॥
## ਜਾ ਤਉ, ਭੀਤਰਿ ਮਹਲਿ ਬੁਲਾਵਹਿ; ਪੂਛਉ ਬਾਤ ਨਿਰੰਤੀ ॥੧॥ਰਹਾਉ॥

ਹੇ ਗੁਸਾਈ = ਪ੍ਰਿਥਵੀ ਦੇ ਮਾਲਕ ਪਰਮੇਸ਼ਰ ! ਤੇਰਾ ਨਾਮ ਕੀ ਦੱਸੀਏ ਤੇ ਕਿਹੜੀ ਤੇਰੀ ਜਾਤੀ ਦੱਸੀਏ, ਕਿਉਂਕਿ ਤੂੰ ਕਿਸੇ ਵੀ ਜਾਤ ਪਾਤ ਦੇ ਅੰਦਰ ਨਹੀਂ ਹੈਂ।

ਹੇ ਪਰਮੇਸ਼ਰ ! ਜੇਕਰ ਤੁਸੀਂ ਮੈਨੂੰ ਤੁਰੀਆ ਪਦ ਰੂਪੀ ਮਹਲ ਦੇ ਵਿਚ ਅੰਤਰਮੁਖ ਬਿਰਤੀ ਕਰਕੇ ਬੁਝਾਵਹਿ = ਬੁਲਾ ਲਵੋ ਤਾਂ ਮੈਂ ਨਿਰੰਤੀ = ਅੰਤਰੇ ਤੋਂ ਰਹਿਤ ਜੀਵ ਈਸ ਦੀ ਏਕਤਾ ਵਾਲੀ ਗੱਲ ਪੁੱਛਣਾ ਕਰਾਂ **ਵਾ:** ਤੇਰੇ ਅੰਤਰੇ, ਭੇਦ ਤੋਂ ਰਹਿਤ ਸਰੂਪ ਦੀ ਪ੍ਰਾਪਤੀ ਵਾਲੀ ਗੱਲ ਗੁਰਾਂ ਦੁਆਰਾ ਪੁੱਛਣਾ ਕਰਾਂ ॥੧॥ਰਹਾਉ ॥

---

੧. ਸ਼ਿਵਨਾਭ ਰਾਜੇ ਨੇ ਇਹ ਸਭ ਇਸ ਕਰਕੇ ਪੁੱਛਿਆ ਸੀ ਕਿਉਂਕਿ ਉਸਨੇ ਮਨਸੁਖ ਤੋਂ ਗੁਰੂ ਸਾਹਿਬ ਜੀ ਦਾ ਨਾਮ ਤੇ ਬੇਦੀ ਵੰਸ਼ ਦਾ ਵੇਰਵਾ ਲਿੱਖ ਲਿਆ ਸੀ।

***ਪ੍ਰਸ਼ਨ :*** *ਫੇਰ ਰਾਜੇ ਸ਼ਿਵਨਾਭ ਨੇ ਕਿਹਾ ਕਿ ਕੀ ਤੁਸੀਂ ਬ੍ਰਾਹਮਣ ਹੋ ?*

***ਗੁਰ ਉੱਤਰ :***

## ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ; ਹਰਿ ਗੁਣ ਪੂਜੇ ਪਾਤੀ ॥

ਹੇ ਭਾਈ ! ਉਹ ਅਸਲੀ ਬ੍ਰਾਹਮਣ ਹੁੰਦਾ ਹੈ, ਜਿਹੜਾ ਬ੍ਰਹਮ ਗਿਆਨ ਰੂਪੀ ਜਲ ਵਿਚ ਇਸ਼ਨਾਨ ਕਰਨ ਵਾਲਾ ਹੋਵੇ ਅਤੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਉਚਾਰਨ ਕਰਨ ਰੂਪ ਪਾਤੀ = ਪੱਤਲਾਂ ਨੂੰ ਪੂਜੇ = ਪੂਜਨਾ ਕਰਦਾ ਹੋਵੇ **ਵਾ:** ਸ਼ਰਧਾ ਰੂਪੀ ਪੱਤਲਾਂ ਵਿਚ ਰੱਖ ਕੇ ਹਰੀ ਦੇ ਗੁਣਾਂ ਰੂਪੀ ਫੁੱਲਾਂ ਦਾ ਪੂਜਣ ਕਰਨ ਵਾਲਾ ਹੋਵੇ **ਵਾ:** ਸ਼ੁੱਭ ਗੁਣਾਂ ਰੂਪੀ ਤੁਲਸੀ ਦੇ ਪਾਤੀ = ਪੱਤਿਆਂ ਦੇ ਨਾਲ ਪਰਮੇਸ਼ਰ ਨੂੰ ਪੂਜਣ ਕਰਨ ਵਾਲਾ ਹੋਵੇ।

## ਏਕੋ ਨਾਮੁ ਏਕੁ ਨਾਰਾਇਣੁ; ਤ੍ਰਿਭਵਣ ਏਕਾ ਜੋਤੀ ॥੨॥

ਏਕੋ = ਇੱਕੋ ਪਰਮੇਸ਼ਰ ਦਾ ਨਾਮ ਤੇ ਇੱਕੋ ਨਾਰਾਇਣੁ = ਪਰਮੇਸ਼ਰ ਦਾ ਸਿਮਰਨ ਕਰਨ ਵਾਲਾ ਹੋਵੇ ਅਤੇ ਤ੍ਰਿਭਵਨ = ਤਿੰਨੇ ਲੋਕਾਂ ਵਿਚ ਏਕਾ = ਇੱਕੋ ਜੋਤੀ = ਪ੍ਰਕਾਸ਼ ਸਰੂਪ ਦਾ ਨਿਸਚਾ ਕਰਨ ਵਾਲਾ ਹੋਵੇ **ਵਾ:** ਜੋ ਤ੍ਰਿਭਵਨ = ਤਿੰਨੇ ਭਵਨਾਂ ਵਿਚ ਏਕਾ = ਇੱਕੋ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਹੈ, ਉਸ ਇੱਕੋ-ਇਕ ਪਰਮੇਸ਼ਰ ਦਾ ਨਾਮ ਜਪਣ ਵਾਲਾ ਹੋਵੇ ॥੨॥

***ਪ੍ਰਸ਼ਨ :*** *ਫੇਰ ਸ਼ਿਵਨਾਭ ਰਾਜਾ ਕਹਿਣ ਲੱਗਾ ਕਿ ਕੀ ਤੁਸੀਂ ਖੱਤ੍ਰੀ ਜਾਂ ਬਾਣੀਏ ਹੋ ?*

***ਗੁਰ ਉੱਤਰ :***

## ਜਿਹਵਾ ਡੰਡੀ, ਇਹੁ ਘਟੁ ਛਾਬਾ; ਤੋਲਉ ਨਾਮੁ ਅਜਾਚੀ ॥

ਜਿਸ ਨੇ ਜਿਹਵਾ = ਜੀਭ ਨਾਲ ਸੱਚ ਬੋਲਣ ਰੂਪ ਤੱਕੜੀ ਦੀ ਡੰਡੀ ਬਣਾਈ ਹੋਵੇ ਤੇ ਜੋ ਇਹ ਘਟੁ = ਅੰਤਹਕਰਣ ਹੈ, ਇਹਦੇ ਵਿਚ ਚਿੱਤ ਤੇ ਮਨ ਜਾਂ ਚਿੱਤ ਤੇ ਬੁੱਧ ਰੂਪ ਦੋ ਛਾਬੇ (ਪਲੜੇ) ਬਣਾਏ ਹੋਏ ਹੋਣ ਅਤੇ ਅਜਾਚੀ = ਮੰਗਣ ਤੋਂ ਰਹਿਤ ਪਰਮੇਸ਼ਰ ਦੇ ਨਾਮ ਨੂੰ ਤੋਲਉ = ਤੋਲਣ ਵਾਲਾ ਹੋਵੇ **ਵਾ:** ਅਜਾਚੀ = ਹੋਰ ਮੰਗਾਂ ਤੋਂ ਰਹਿਤ ਹੋ ਕੇ ਕੇਵਲ ਪਰਮੇਸ਼ਰ ਦੇ ਨਾਮ ਨੂੰ ਮੰਗਣ ਵਾਲਾ ਹੋਵੇ, ਉਹੋ ਹੀ ਅਸਲੀ ਖਤਰੀ ਜਾਂ ਬਾਣੀਆ ਹੈ।

## ਏਕੋ ਹਾਟੁ; ਸਾਹੁ ਸਭਨਾ ਸਿਰਿ; ਵਣਜਾਰੇ ਇਕ ਭਾਤੀ ॥੩॥

ਏਕੋ = ਇੱਕੋ ਹੀ ਸਾਧ ਸੰਗਤ ਰੂਪੀ ਹਾਟੁ = ਹੱਟ ਹੈ, ਇੱਕੋ ਹੀ ਸਭਨਾ = ਸਾਰਿਆਂ ਦੇ ਸਿਰ ਉੱਤੇ **ਵਾ:** ਸਾਰਿਆਂ ਦਾ ਸਿਰਿ = ਸ਼੍ਰੋਮਣੀ ਸਤਿਗੁਰੂ ਸਾਹੁ = ਸ਼ਾਹੂਕਾਰ ਹੈ, ਇੱਕੋ ਹੀ ਭਾਤੀ = ਤਰ੍ਹਾਂ ਦੇ ਜਗਿਆਸੂ ਰੂਪ ਵਣਜਾਰੇ ਹਨ **ਵਾ:** ਸਤਿਗੁਰੂ ਰੂਪ ਸ਼ਾਹੂਕਾਰ ਰੂਪ ਕੋਲ ਇਕ ਭਾਤੀ = ਪ੍ਰਕਾਸ਼ ਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਇੱਛਾ ਦੇ ਅਧਿਕਾਰੀ ਰੂਪ ਵਣਜਾਰੇ ਆਉਂਦੇ ਹਨ ॥੩॥

***ਪ੍ਰਸ਼ਨ :*** *ਫੇਰ ਸ਼ਿਵਨਾਭ ਰਾਜੇ ਨੇ ਕਿਹਾ ਕਿ ਕੀ ਤੁਸੀਂ ਗ੍ਰਿਹਸਥੀ ਹੋ ਜਾਂ ਸਾਧੂ ਹੋ ?*

***ਗੁਰ ਉੱਤਰ :***

## ਦੋਵੈ ਸਿਰੇ ਸਤਿਗੁਰੂ ਨਿਬੇੜੇ, ਸੋ ਬੂਝੈ ਜਿਸੁ ਏਕ ਲਿਵ ਲਾਗੀ; ਜੀਅਹੁ ਰਹੈ ਨਿਭਰਾਤੀ ॥

(‘ਨਿ-ਭਰਾਤੀ’ ਉਚਾਰਣ ਹੈ)

ਹੇ ਭਾਈ ! ਗ੍ਰਿਹਸਥੀ ਪੁਣੇ ਦਾ ਹੰਕਾਰ, ਮੋਹ ਤੇ ਸਾਧੂ ਪੁਣੇ ਦੀ ਹੰਗਤਾ **ਵਾ:** ਲੋਕ ਪ੍ਰਲੋਕ **ਵਾ:** ਜੰਮਣਾ

ਮਰਣਾ **ਵਾ:** ਹਿੰਦੂ ਤੇ ਮੁਸਲਮਾਨ ਇਹ ਦੋਵੇਂ ਸਿਰੇ ਪੂਰੇ ਸਤਿਗੁਰੂ ਸਾਹਿਬ ਜੀ ਨੇ ਨਿਬੇੜੇ = ਮੁਕਾ ਦਿੱਤੇ ਹਨ, ਪਰ ਇਸ ਵੀਚਾਰ ਨੂੰ ਸੋ = ਉਹ ਬੂਝੈ = ਬੁੱਝ, ਸਮਝ ਸਕਦਾ ਹੈ, ਜਿਸ ਦੀ ਏਕ = ਇਕ ਅਕਾਲ ਪੁਰਖ ਨਾਲ ਲਿਵ = ਬਿਰਤੀ ਲਾਗੀ = ਲੱਗੀ ਹੋਈ ਹੈ, ਅਤੇ ਜੋ ਜੀਅਹੁ = ਦਿਲੋਂ (ਨਿ + ਭਰਾਤੀ) ਭਰਾਂਤੀ ਤੋਂ ਰਹਿਤ ਰਹਿੰਦਾ ਹੈ।

## ਸਬਦੁ ਵਸਾਏ, ਭਰਮੁ ਚੁਕਾਏ; ਸਦਾ ਸੇਵਕੁ ਦਿਨੁ ਰਾਤੀ ॥੪॥

ਜੋ ਗੁਰ ਸਬਦੁ = ਉਪਦੇਸ਼ ਨੂੰ ਮਨ ਵਿਚ ਵਸਾਏ = ਵਸਾਉਂਦਾ ਹੈ ਤੇ ਅੰਦਰੋਂ ਭਰਮ ਚੁਕਾਏ = ਚੁਕਾ ਦਿੰਦਾ ਹੈ, ਉਹ ਸਦਾ = ਹਮੇਸ਼ਾ ਦਿਨ ਰਾਤ ਗੁਰਾਂ **ਵਾ:** ਪਰਮੇਸ਼ਰ ਦਾ ਸੇਵਕੁ = ਦਾਸ ਬਣਿਆ ਰਹਿੰਦਾ ਹੈ **ਵਾ:** ਉਹ ਪਰਮੇਸ਼ਰ ਦਾ ਸਦਾ ਸੇਵਕ ਬਣਿਆ ਰਹਿੰਦਾ ਹੈ ਅਤੇ ਉਸ ਨੂੰ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ ॥੪॥

***ਪ੍ਰਸ਼ਨ :*** *ਫੇਰ ਸ਼ਿਵਨਾਭ ਰਾਜਾ ਕਹਿਣ ਲੱਗਾ ਕਿ ਕੀ ਤੁਸੀਂ ਗੋਰਖ ਨਾਥ ਹੋ ?*

***ਗੁਰ ਉੱਤਰ :***

## ਊਪਰਿ ਗਗਨੁ, ਗਗਨ ਪਰਿ ਗੋਰਖੁ; ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥

ਜੋ ਗਗਨੁ = ਪੌਣ, ਪਾਣੀ, ਅਗਨੀ, ਧਰਤੀ ਆਦਿ ਚਾਰ ਤੱਤਾਂ ਦੇ ਊਪਰਿ = ਉਪਰ ਪੰਜਵਾਂ ਤੱਤ ਅਕਾਸ਼ ਹੈ, ਉਸ ਗਗਨੁ = ਆਕਾਸ਼ ਵਿਚ ਸੁਮੇਰ ਪਰਬਤ ਦੇ ਪਰਿ = ਉੱਤੇ ਗੋਰਖ ਰਹਿੰਦਾ ਹੈ, ਤਾ = ਉਸ ਕਾ = ਦਾ ਜੋ ਗੁਰੂ ਮਛੰਦਰ ਨਾਥ ਹੈ ਤੇ ਜੋ ਉਸ ਦੇ ਗੁਰੂ ਤੋਂ ਵੀ ਉਪਰ ਅਗਮੁ = ਅਚੱਲ ਪਰਮੇਸ਼ਰ ਹੈ ਪੁਨਾ ਅਸੀਂ ਉਸ ਦੇ ਵਿਚ ਵੱਸਣ ਵਾਲੇ ਹਾਂ ਭਾਵ ਅਸੀਂ ਤਾਂ ਵਾਹਿਗੁਰੂ ਦੇ ਵਿਚ ਮਿਲੇ ਹੋਏ ਹਾਂ।

**ਅਥਵਾ** ਚੌਰਾਸੀ ਲੱਖ ਜੂਨਾਂ ਦੇ ਉਪਰ ਮਨੁੱਖਾ ਦੇਹੀ ਰੂਪ ਗਗਨ ਹੈ, ਇਸ ਦੇ ਉਪਰ ਗਗਨ = ਦਸਵਾਂ ਦੁਆਰ ਹੈ ਅਤੇ ਦਸਵੇਂ ਦੇ ਅੰਦਰ (ਗੋ + ਰਖੁ) ਗੋ = ਪ੍ਰਿਥਵੀ ਦੀ ਰਖੁ = ਰੱਖਿਆ ਕਰਨ ਵਾਲੇ ਚੇਤਨ ਬ੍ਰਹਮ ਦੀ ਚੇਤਨ ਰੂਪੀ ਲਾਟ ਚਮਕ ਰਹੀ ਹੈ, ਜੋ ਸਾਡਾ ਆਤਮ ਸਰੂਪ ਹੈ, ਉਸ ਅਗਮੁ = ਗੰਮਤਾ ਤੋਂ ਰਹਿਤ ਗੁਰੂ ਅਕਾਲ ਪੁਰਖ ਦਾ ਪੁਨਾ ਮੈਂ ਵਾਸੀ = ਨਿਵਾਸੀ ਹਾਂ।

**ਅਥਵਾ** ਚਾਰ ਤੱਤਾਂ ਦੇ ਉਪਰ ਜੋ ਪੰਜਵਾਂ ਤੱਤ ਗਗਨ = ਆਕਾਸ਼ ਹੈ, ਉਸ ਗਗਨ ਉਪਲਖਤ ਜੋ ਬੈਕੁੰਠ ਹੈ, ਉਸ ਉਪਰ ਜੋ ਗੋਰਖੁ = ਵਿਸ਼ਨੂੰ ਹੈ, ਪੁਨਿ = ਬਹੁੜੋ ਉਸ ਵਿਸ਼ਨੂੰ ਦਾ ਗੁਰੂ ਜੋ ਅਗਮੁ = ਗੰਮਤਾ ਤੋਂ ਰਹਿਤ ਪਰਮੇਸ਼ਰ ਹੈ, ਉਸ ਦੇ ਵਿਚ ਅਸੀਂ ਵੱਸਣ ਵਾਲੇ ਹਾਂ।

**ਅਥਵਾ** ਚਾਰ ਤੱਤਾਂ ਦੇ ਉੱਪਰ ਜੋ ਪੰਜਵਾਂ ਤੱਤ ਅਕਾਸ਼ ਹੈ ਭਾਵ ਇਨ੍ਹਾਂ ਪੰਜਾਂ ਤੱਤਾਂ ਵਿੱਚੋਂ ਪ੍ਰਿਥਵੀ ਤੋਂ ਖਿਮਾ, ਪਾਣੀ ਤੋਂ ਸ਼ੀਤਲਤਾ, ਪਵਨ ਤੋਂ ਨਿਰਲੇਪਤਾ, ਅਗਨੀ ਤੋਂ ਪ੍ਰਕਾਸ਼ਤਾ ਅਤੇ ਅਕਾਸ਼ ਵਿੱਚੋਂ ਨਿਰਖੋਭਤਾ ਲੈਣੀ। ਇਉਂ ਜਿਨ੍ਹਾਂ ਮਹਾਤਮਾਂ ਜਨਾਂ ਦਾ ਹਿਰਦਾ ਐਸੇ ਗੁਣਾਂ ਸਹਿਤ ਹੈ, ਉਹ (ਗੋ + ਰਖ) ਗੋ = ਪ੍ਰਿਥਵੀ ਦੀ ਰਖੁ = ਰੱਖਿਆ ਕਰਨ ਵਾਲੇ ਉਹ ਚਿਦਾਕਾਸ਼ ਬ੍ਰਹਮ ਦੇ ਉਪਰ ਵਿਚਰਦੇ ਹਨ ਭਾਵ ਬ੍ਰਹਮ ਦੀ ਪ੍ਰਾਪਤੀ ਦਾ ਅਨੰਦ ਮਾਨਣਾ ਕਰਦੇ ਹਨ, ਉਸ ਦਾ ਨਿਰਗੁਣ ਸਰੂਪ, ਵੈਰਾਟ, ਹਿਰਨ ਗਰਭ ਤੇ ਅੱਭਿ ਆਕ੍ਰਿਤ ਆਦਿ ਤੋਂ ਅਗੰਮ ਹੈ, ਇਸੇ ਲਈ ਅਸੀਂ ਵੀ ਓਸੇ ਚੇਤਨ ਬ੍ਰਹਮ ਵਿਚ ਵੱਸਦੇ ਹਾਂ।

## ਗੁਰ ਬਚਨੀ ਬਾਹਰਿ ਘਰਿ ਏਕੋ; ਨਾਨਕੁ ਭਇਆ ਉਦਾਸੀ ॥੫॥੧੧॥

ਗੁਰਾਂ ਦੇ ਬਚਨੀ = ਉਪਦੇਸ਼ ਦੁਆਰਾ ਬਾਹਰ ਸੰਸਾਰ ਵਿਚ ਵੀ ਤੇ ਪ੍ਰਤੱਖ ਘਰ ਵਿਚ ਵੀ ਇੱਕੋ ਪਰਮੇਸ਼ਰ ਨੂੰ ਜਾਣਿਆ ਹੈ **ਵਾ:** ਬਾਹਰ ਸੰਸਾਰ ਵਿਚ ਤੇ ਸਰੀਰ ਰੂਪੀ ਘਰ ਵਿਚ ਏਕੋ = ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣਿਆ

ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੇਰਾ ਨਾਮ ਨਾਨਕ ਹੈ ਤੇ ਮੈਂ ਸੰਸਾਰ ਤੋਂ ਉਦਾਸੀ = ਉਪਰਾਮ ਭਇਆ = ਹੋਇਆ ਹਾਂ।

**ਅਥਵਾ** ਜੋ ਪਿੱਛੇ ਸ਼ਿਵਨਾਭ ਨੇ ਪ੍ਰਸ਼ਨ ਕੀਤੇ ਸਨ "ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ" ਉਨ੍ਹਾਂ ਪ੍ਰਸ਼ਨਾਂ ਦਾ ਸਤਿਗੁਰੂ ਜੀ ਅੱਧੀ ਤੁਕ ਵਿਚ ਉੱਤਰ ਦਿੰਦੇ ਹਨ "ਨਾਨਕੁ ਭਇਆ ਉਦਾਸੀ"।

ਹੇ ਰਾਜਨ! ਮੇਰਾ ਨਾਮ ਨਾਨਕ ਹੈ ਅਤੇ ਮੈਂ ਸੰਸਾਰ ਤੋਂ ਉਪਰਾਮ ਹੋਇਆ ਹਾਂ, ਭਾਵ ਸੰਸਾਰ ਤੋਂ ਉਪਰਾਮ ਹੋਣਾ ਹੀ ਮੇਰੀ ਜਾਤੀ ਹੈ॥੫॥੧੧॥

[ਅੰਗ ੯੯੩]

## ਰਾਗੁ ਮਾਰੂ ਮਹਲਾ ੧ ਘਰੁ ੫ ੧ੴ ਸਤਿਗੁਰ ਪ੍ਰਸਾਦਿ॥

ਰਾਗ ਮਾਰੂ ਵਿਚ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਘਰੁ ੫ = ਪੰਜਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਪਰਮ ਪਵਿੱਤਰ ਉਪਦੇਸ਼ ਦਿੰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਹਿਨਿਸਿ ਜਾਗੈ; ਨੀਦ ਨ ਸੋਵੈ॥ ਸੋ ਜਾਣੈ; ਜਿਸੁ ਵੇਦਨ ਹੋਵੈ॥

ਜੋ ਗੁਰਮੁਖ ਜਨ ਅਹਿਨਿਸਿ = ਰਾਤ ਦਿਨੇ ਨਾਮ ਵਿਚ ਲਿਵ ਲਾ ਕੇ ਗਿਆਨ ਅਵਸਥਾ ਵਿਚ ਜਾਗੈ = ਜਾਗਦਾ ਹੈ ਅਤੇ ਕਦੇ ਵੀ ਅਵਿੱਦਿਆ ਰੂਪੀ ਨੀਦ = ਨਿੰਦਰਾ ਵਿਚ ਨ = ਨਹੀਂ ਸੋਵੈ = ਸੌਂਦਾ, ਪਰੰਤੂ ਇਸ ਰੀਤੀ ਨੂੰ ਸੋ = ਉਹੋ ਹੀ ਜਾਣੈ = ਜਾਣਦਾ ਹੈ, ਜਿਸ ਨੂੰ ਪ੍ਰਭੂ ਦੇ ਮਿਲਣ ਵਾਲੀ ਪ੍ਰੇਮ ਦੀ ਵੇਦਨ = ਪੀੜਾ ਲੱਗੀ ਹੋਵੇ।

## ਪ੍ਰੇਮ ਕੇ ਕਾਨ, ਲਗੇ ਤਨ ਭੀਤਰਿ; ਵੈਦੁ ਕਿ ਜਾਣੈ ਕਾਰੀ ਜੀਉ॥੧॥

ਪ੍ਰੇਮ ਕੇ = ਦੇ ਕਾਨ = ਤੀਰ ਜਿਸ ਦੇ ਤਨ = ਸੂਖਮ ਸਰੀਰ (ਮਨ) ਦੇ ਭੀਤਰਿ = ਵਿਚ ਲੱਗੇ ਹਨ, ਸੰਸਾਰੀ ਵੈਦ ਉਸ ਬਿਰਹੋਂ ਦੇ ਰੋਗ ਦੀ ਕਾਰੀ = ਔਖਧੀ ਕਿ = ਕੀ ਜਾਣੈ = ਜਾਣ ਸਕਦਾ ਹੈ ਜੀ, ਭਾਵ ਕੁੱਝ ਵੀ ਨਹੀਂ ਜਾਣ ਸਕਦਾ॥੧॥

## ਜਿਸ ਨੋ ਸਾਚਾ; ਸਿਫਤੀ ਲਾਏ॥ ਗੁਰਮੁਖਿ; ਵਿਰਲੇ ਕਿਸੈ ਬੁਝਾਏ॥

ਹੇ ਭਾਈ! ਜਿਸ ਨੂੰ ਸਾਚਾ = ਸੱਚਾ ਪਰਮੇਸ਼ਰ ਆਪਣੀ ਸਿਫਤੀ = ਉਸਤਤੀ (ਭਗਤੀ) ਵਿਚ ਲਾਏ = ਲਾਉਂਦਾ ਹੈ।

ਉਸ ਕਿਸੇ ਵਿਰਲੇ ਗੁਰਮੁਖ ਨੂੰ ਗੁਰਾਂ ਦੁਆਰਾ ਆਪਣਾ ਆਪ ਬੁਝਾਏ = ਸਮਝਾਉਂਦਾ ਹੈ।

## ਅੰਮ੍ਰਿਤ ਕੀ ਸਾਰ ਸੋਈ ਜਾਣੈ; ਜਿ ਅੰਮ੍ਰਿਤ ਕਾ ਵਾਪਾਰੀ ਜੀਉ॥੧॥ਰਹਾਉ॥

ਨਾਮ ਅੰਮ੍ਰਿਤ ਕੀ = ਦੀ ਸਾਰ = ਖ਼ਬਰ ਨੂੰ ਸੋਈ = ਉਹੋ ਹੀ ਪੁਰਖ ਜਾਣੈ = ਜਾਣਦਾ ਹੈ, ਜਿ = ਜਿਹੜਾ ਨਾਮ ਅੰਮ੍ਰਿਤ ਕਾ = ਦਾ ਵਾਪਾਰੀ = ਵਣਜ ਕਰਨ ਵਾਲਾ ਹੁੰਦਾ ਹੈ ਜੀ॥੧॥ਰਹਾਉ॥

## ਪਿਰ ਸੇਤੀ; ਧਨ ਪ੍ਰੇਮੁ ਰਚਾਏ॥ ਗੁਰ ਕੈ ਸਬਦਿ; ਤਥਾ ਚਿਤੁ ਲਾਏ॥

ਜਿਸ ਪ੍ਰਕਾਰ ਪਿਰ = ਪਤੀ ਦੇ ਸੇਤੀ = ਨਾਲ ਧਨ = ਇਸਤ੍ਰੀ ਪ੍ਰੇਮ ਰਚਾਏ = ਰਚਾਉਣਾ ਕਰਦੀ ਹੈ,

ਤਥਾ = ਉਸੇ ਤਰ੍ਹਾਂ ਜਗਿਆਸੂ ਰੂਪ ਇਸਤ੍ਰੀ ਗੁਰਾਂ ਕੈ = ਦੇ ਸਬਦਿ ਉਪਦੇਸ਼ ਵਿਚ ਆਪਣੇ ਚਿੱਤ ਦੀ ਬਿਰਤੀ ਲਾਏ = ਲਾਉਣਾ ਕਰਦੀ ਹੈ।

**ਅਥਵਾ** ਜਿਸ ਤਰ੍ਹਾਂ ਜਗਿਆਸੂ ਰੂਪ ਇਸਤ੍ਰੀ ਦੀ ਚਿੱਤ ਦੀ ਬਿਰਤੀ ਬ੍ਰਹਮਾਕਾਰ ਹੋ ਕੇ ਪਤੀ ਪਰਮੇਸ਼ਰ ਦੇ ਨਾਲ ਪ੍ਰੇਮ ਰਚਾਉਂਦੀ ਹੈ, ਉਸੇ ਤਰ੍ਹਾਂ ਗੁਰਾਂ ਦੇ ਸ਼ਬਦ ਵਿਚ ਵੀ ਆਪਣੀ ਚਿੱਤ ਦੀ ਬਿਰਤੀ ਲਗਾਉਂਦੀ ਹੈ।

## ਸਹਜ ਸੇਤੀ ਧਨ ਖਰੀ ਸੁਹੇਲੀ; ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥

ਸਹਜ = ਸ਼ਾਂਤੀ ਦੇ ਸੇਤੀ = ਸਹਿਤ ਉਹ ਜਗਿਆਸੂ ਰੂਪ ਧਨ = ਇਸਤ੍ਰੀ ਖਰੀ = ਅਤਿਅੰਤ ਹੀ ਸੁਹੇਲੀ = ਸੁਖਾਲੀ ਹੈ, ਜਿਸ ਨੇ ਗੁਰ ਉਪਦੇਸ਼ ਦੁਆਰਾ ਨਾਮ ਜਪ ਕੇ ਆਪੇ ਅੰਦਰੋਂ ਹੋਰਨਾਂ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਤਿਖਾ = ਭੁੱਖ ਨਿਵਾਰੀ = ਨਵਿਰਤ ਕਰ ਲਈ ਹੈ ਜੀ ॥੨॥

## ਸਹਸਾ ਤੋੜੇ; ਭਰਮੁ ਚੁਕਾਏ ॥ ਸਹਜੇ; ਸਿਫਤੀ ਧਣਖੁ ਚੜਾਏ ॥

ਜਿਸ ਨੇ ਸ੍ਰਵਣ, ਮੰਨਣ, ਨਿਧਿਆਸਣ ਦੁਆਰਾ ਪ੍ਰਮਾਣਗਤ, ਪਰਮੇਯਗਤ ਆਦਿ ਸੰਸਾ ਅੰਦਰੋਂ ਤੋੜੇ = ਤੋੜ, ਨਵਿਰਤ ਕਰ ਲਿਆ ਹੈ ਅਤੇ ਪੰਜ ਪ੍ਰਕਾਰ ਦਾ ਭਰਮ ਵੀ ਅੰਦਰੋਂ ਚੁਕਾਏ = ਚੁਕਾ ਲਿਆ ਹੈ।

ਜਿਸ ਨੇ ਸਹਜੇ = ਸੁਤੇ-ਸਿੱਧ ਹੀ ਸਿਫਤੀ = ਸੁਲਾਹੁਣੇ ਯੋਗ ਪਰਮੇਸ਼ਰ ਦਾ ਸਿਫ਼ਤਿ-ਸਾਲਾਹ ਕਰਨ ਰੂਪ ਧਣਖੁ ਚੜਾਏ = ਚੜ੍ਹਾਉਣਾ ਕੀਤਾ ਹੈ **ਵਾ:** ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮ ਰੂਪੀ ਤੀਰਾਂ ਦੇ ਨਾਲ ਮਨ ਰੂਪੀ ਧਨੁੱਖ ਨੂੰ ਚੜ੍ਹਾਉਣਾ ਕੀਤਾ **ਵਾ:** ਸਹਜ ਸਰੂਪ ਦੀ ਪ੍ਰਾਪਤੀ ਲਈ ਗਿਆਨ ਜਾਂ ਧਰਮ ਰੂਪੀ ਧਨੁੱਖ ਚੜ੍ਹਾਉਣਾ ਕੀਤਾ ਹੈ।

## ਗੁਰ ਕੈ ਸਬਦਿ ਮਰੈ, ਮਨੁ ਮਾਰੇ; ਸੁੰਦਰਿ ਜੋਗਾ ਧਾਰੀ ਜੀਉ ॥੩॥

ਉਸ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਵਿਕਾਰਾਂ **ਵਾ:** ਜੀਵਤ-ਭਾਵ ਵੱਲੋਂ ਮਰੈ = ਮਰਨਾ ਕੀਤਾ ਹੈ ਅਤੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰੇ = ਮਾਰਨਾ ਕੀਤਾ ਹੈ ਅਤੇ ਉਹੋ ਜਗਿਆਸੂ ਰੂਪ ਇਸਤ੍ਰੀ ਸੁੰਦਰਿ = ਸੋਹਣੇ ਜੋਗਾ = ਜੋਗ ਦੇ ਧਾਰੀ = ਧਾਰਨ ਵਾਲੀ ਹੈ **ਵਾ:** ਉਹੋ ਹੀ ਸੁੰਦਰ ਭਗਤੀ ਵਾਲੀ ਤੇ ਜੋਗ ਨੂੰ ਧਾਰਨ ਵਾਲੀ ਹੈ ਜੀ ॥੩॥

## ਹਉਮੈ ਜਲਿਆ; ਮਨਹੁ ਵਿਸਾਰੇ ॥ ਜਮ ਪੁਰਿ ਵਜਹਿ; ਖੜਗ ਕਰਾਰੇ ॥

ਇਹ ਜੀਵ ਪਰਮੇਸ਼ਰ ਨੂੰ ਮਨਹੁ = ਮਨੋਂ ਵਿਸਾਰੇ = ਵਿਸਾਰਨੇ ਕਰਕੇ, ਹਉਮੈ = ਹੰਗਤਾ ਰੂਪੀ ਅਗਨੀ ਦੇ ਵਿਚ ਜਲਿਆ = ਜਲ, ਸੜ ਰਿਹਾ ਹੈ।

ਇਸ ਕਰਕੇ ਜੀਵ ਦੇ ਜਮਪੁਰਿ = ਜਮਾਂ ਦੀ ਪੁਰੀ ਵਿਚ ਕਰਾਰੇ = ਕਰੜੇ ਲਾਹਨਤਾਂ ਰੂਪੀ ਖੜਗ = ਖੰਡੇ ਵਜਹਿ = ਵੱਜਦੇ ਹਨ। ਉਸ ਵਕਤ ਜੀਵ ਕਹਿੰਦਾ ਹੈ ਕਿ ਹੁਣ ਮੈਨੂੰ ਛੱਡ ਦੇਵੋਂ ਮੈਂ ਨਾਮ ਜਪ ਆਵਾਂ, ਤਦ ਅੱਗੋਂ ਜਮਦੂਤ ਕਹਿਣਗੇ :

## ਅਬ ਕੈ ਕਹਿਐ, ਨਾਮੁ ਨ ਮਿਲਈ; ਤੂ ਸਹੁ ਜੀਅੜੇ ਭਾਰੀ ਜੀਉ ॥੪॥

ਅਬ = ਹੁਣ ਕੈ = ਦੇ ਕਹਿਐ = ਆਖਿਆ ਤੈਨੂੰ ਨਾਮ ਜਪਣ ਦਾ ਵਕਤ ਨ = ਨਹੀਂ ਮਿਲਈ = ਮਿਲੇਗਾ। ਹੇ ਜੀਵ ! ਹੁਣ ਤਾਂ ਤੂੰ ਕੀਤੇ ਹੋਏ ਔਗੁਣਾਂ ਦਾ ਫਲ ਭਾਰੀ ਦੁਖ ਹੀ ਸਹੁ = ਸਹਾਰਨਾ ਕਰ ਜੀ ॥੪॥

## ਮਾਇਆ ਮਮਤਾ; ਪਵਹਿ ਖਿਆਲੀ ॥ ਜਮ ਪੁਰਿ; ਫਾਸਹਿਗਾ ਜਮ ਜਾਲੀ ॥

ਹੇ ਜੀਵ ! ਹੁਣ ਤਾਂ ਤੂੰ ਮਾਇਆ ਦੀ ਮਮਤਾ = ਮੇਰ ਦੇ ਖਿਆਲੀ = ਖ਼ਿਆਲਾਂ ਵਿਚ ਪਵਹਿ = ਪੈਂਦਾ ਹੈਂ।

ਇਸ ਕਰਕੇ ਅੰਤ ਨੂੰ ਤੂੰ ਜਮ = ਜਮਾਂ ਦੀ ਪੁਰਿ = ਪੁਰੀ ਵਿਚ ਜਾ ਕੇ ਜਮਾਂ ਦੀ ਜਾਲੀ = ਫਾਹੀ ਵਿਚ ਫਾਸਹਿਗਾ = ਫਸੇਂਗਾ **ਵਾ:** ਜਮਾਂ ਦੀ ਪੁਰੀ ਵਿਚ ਫਸੇ ਹੋਏ ਦੇ ਤੇਰੇ ਸਿਰ ਉੱਤੇ ਜਮ = ਜੰਮਣ ਮਰਣ ਰੂਪੀ ਜਾਲੀ ਪੈ ਜਾਵੇਗੀ।

## ਹੇਤ ਕੇ ਬੰਧਨ ਤੋੜਿ ਨ ਸਾਂਕਹਿ; ਤਾ ਜਮੁ ਕਰੇ ਖੁਆਰੀ ਜੀਉ ॥੫॥

ਹੇ ਜੀਵ ! ਤੂੰ ਹੇਤ = ਮੋਹ ਕੇ = ਦੇ ਬੰਧਨ = ਜੰਜਾਲਾਂ ਨੂੰ ਤੋੜ ਨ = ਨਹੀਂ ਸਾਂਕਹਿ = ਸਕਦਾ, ਤਾ = ਤਦ ਅੰਤ ਨੂੰ ਤੈਨੂੰ ਜਮ ਖੁਆਰੀ = ਖ਼ਰਾਬ ਕਰੇ = ਕਰੇਗਾ ਜੀ ॥੫॥

ਹੇ ਜੀਵ ! ਜੇ ਤੂੰ ਮੋਹ ਆਦਿ ਦੇ ਬੰਧਨਾਂ ਤੋਂ ਛੁੱਟਣਾ ਹੈ ਤਾਂ ਪਰਮੇਸ਼ਰ ਦੇ ਅੱਗੇ ਇਉਂ ਬੇਨਤੀ ਕਰ।

## ਨਾ ਹਉ ਕਰਤਾ; ਨਾ ਮੈ ਕੀਆ ॥ ਅੰਮ੍ਰਿਤੁ ਨਾਮੁ; ਸਤਿਗੁਰਿ ਦੀਆ ॥

ਨਾ ਹੀ ਹਉ = ਮੈਂ ਹੁਣ ਹੰਗਤਾ ਦੇ ਸਹਿਤ ਹੋਣ ਕਰਕੇ ਕੁੱਝ ਕਰਤਾ = ਕਰਦਾ ਹਾਂ ਅਤੇ ਨਾ ਹੀ ਮੈਂ ਪਿੱਛੇ ਕੋਈ ਕਰਤੱਬ ਕੀਆ = ਕੀਤਾ ਹੈ।

ਮੈਨੂੰ ਨਾਮ ਅੰਮ੍ਰਿਤ ਪੂਰੇ ਸਤਿਗੁਰਾਂ ਨੇ ਦੀਆ = ਦਿੱਤਾ ਹੈ।

## ਜਿਸੁ ਤੂ ਦੇਹਿ ਤਿਸੈ ਕਿਆ ਚਾਰਾ; ਨਾਨਕ ਸਰਣਿ ਤੁਮਾਰੀ ਜੀਉ ॥੬॥੧॥੧੨॥

ਹੇ ਪਰਮੇਸ਼ਰ ! ਜਿਸ ਨੂੰ ਤੂੰ ਸਤਿਗੁਰਾਂ ਦੁਆਰਾ ਨਾਮ ਅੰਮ੍ਰਿਤ ਦੀ ਦਾਤ ਦੇਹਿ = ਦਿੰਦਾ ਹੈਂ, ਤਿਸੈ = ਉਸ ਦੇ ਨਾਲ ਕਿਸੇ ਦਾ ਕਿਆ = ਕੀ ਚਾਰਾ = ਜ਼ੋਰ ਚੱਲ ਸਕਦਾ ਹੈ, ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਵੀ ਤੁਮਾਰੀ = ਤੁਹਾਡੀ ਸਰਣਿ = ਓਟ ਗ੍ਰਹਿਣ ਕੀਤੀ ਹੈ, ਮੈਨੂੰ ਵੀ ਗੁਰਾਂ ਦੁਆਰਾ ਨਾਮ ਅੰਮ੍ਰਿਤ ਦੀ ਦਾਤ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰਨਾ ਕਰੋ ॥੬॥੧॥੧੨॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਥੋਂ ਤੱਕ ੧੨ ਸ਼ਬਦ ਆ ਚੁੱਕੇ ਹਨ ਜੋ ਸਤਿਗੁਰਾਂ ਨੇ ਦੁਪਦੇ, ਚਉਪਦੇ, ਪੰਜ ਪਦੇ ਤੇ ਛੇ ਛੇ ਪਉੜੀਆਂ ਵਾਲੇ ਉਚਾਰਨ ਕੀਤੇ ਹਨ।

## ਮਾਰੂ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਜਦ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤੀਸਰੇ ਗੁਰਾਂ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਕਰਕੇ ਖਡੂਰ ਸਾਹਿਬ ਤੋਂ ਸ੍ਰੀ ਗੋਇੰਦਵਾਲ ਸਾਹਿਬ ਭੇਜਣਾ ਕੀਤਾ, ਤਦ ਰਾਗ ਮਾਰੂ ਵਿਚ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਘਰੁ ੧ = ਪਹਿਲੇ ਸੁਰਤਾਲ ਵਿਚ ਮੰਗਲ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਹ ਬੈਸਾਲਹਿ ਤਹ ਬੈਸਾ ਸੁਆਮੀ; ਜਹ ਭੇਜਹਿ ਤਹ ਜਾਵਾ ॥

ਹੇ ਸੁਆਮੀ = ਮਾਲਕ ਗੁਰੂ ਜੀ ! ਜਹ = ਜਿਥੇ ਆਪ ਜੀ ਮੈਨੂੰ ਬੈਸਾਲਹਿ = ਬਿਠਾਵੋਗੇ, ਤਹ = ਉਥੇ ਹੀ ਮੈਂ ਬੈਸਾ = ਬੈਠਾਂਗਾ ਅਤੇ ਜਹ = ਜਿਥੇ ਆਪ ਜੀ ਭੇਜਹਿ = ਭੇਜੋਗੇ, ਤਹ = ਉਥੇ ਹੀ ਮੈਂ ਜਾਵਾ = ਜਾਣਾ ਕਰਾਂਗਾ **ਵਾ:** ਉਥੇ ਹੀ ਮੈਂ ਜਾ ਕੇ ਰਹਾਂਗਾ।

## ਸਭ ਨਗਰੀ ਮਹਿ ਏਕੋ ਰਾਜਾ; ਸਭੇ ਪਵਿਤੁ ਹਹਿ ਥਾਵਾ ॥੧॥

ਸਭ = ਸਾਰੀਆਂ ਨਗਰੀਆਂ ਮਹਿ = ਵਿਚ ਏਕੋ = ਇੱਕੋ ਰਾਜਾ = ਪ੍ਰਕਾਸ਼ ਸਰੂਪ ਪਰਮੇਸ਼ਰ ਹੈ, ਇਸ ਕਰਕੇ ਸਭੇ = ਸਾਰੇ ਥਾਵਾ = ਅਸਥਾਨ ਪਵਿਤੁ = ਪਵਿੱਤਰ ਹਹਿ = ਹਨ।

**ਅਥਵਾ** ਹੇ ਸੁਆਮੀ = ਮਾਲਕ ਪਰਮੇਸ਼ਰ ! ਜਿਥੇ ਤੁਸੀਂ ਮੈਨੂੰ ਤੁਰੀਆ ਪਦ ਵਿਚ ਬਿਠਾਵੋਗੇ, ਉਥੇ ਹੀ ਮੈਂ ਬੈਠਣਾ ਕਰਾਂਗਾ ਅਤੇ ਜਿਥੇ ਤੁਸੀਂ ਮੈਨੂੰ ਚਿਦਾਕਾਸ਼ ਸਰੂਪ ਦੇ ਵਿਚ ਭੇਜਣਾ ਕਰੋਗੇ, ਉਥੇ ਹੀ ਮੈਂ ਜਾਣਾ ਕਰਾਂਗਾ। ਕਿਉਂਕਿ :

ਸਾਰੀਆਂ ਦੇਹਾਂ ਰੂਪੀ ਨਗਰੀਆਂ ਵਿਚ ਇੱਕੋ ਤੂੰ ਹੀ ਪ੍ਰਕਾਸ਼ ਰੂਪ ਹੈਂ ਅਤੇ ਤੂੰ ਆਪ ਹੀ ਸਾਰੇ ਅਧਿਕਾਰੀਆਂ ਦੇ ਗੁਰ ਉਪਦੇਸ਼ ਦੁਆਰਾ ਪਵਿੱਤਰ ਹੋਏ ਅੰਤਹਕਰਣ ਰੂਪੀ ਅਸਥਾਨ ਵਿਚ ਤੁਰੀਆ ਅਤੀਤ ਹੋ ਕੇ ਮਿਲਣ ਵਾਲਾ ਹੈਂ ॥੧॥

## ਬਾਬਾ, ਦੇਹਿ ਵਸਾ; ਸਚ ਗਾਵਾ ॥ ਜਾ ਤੇ ਸਹਜੇ; ਸਹਜਿ ਸਮਾਵਾ ॥੧॥ਰਹਾਉ॥

ਬਾਬਾ = ਹੇ ਸਤਿਗੁਰੂ ਅੰਗਦ ਦੇਵ ਜੀ ! ਜਿਥੇ ਤੁਸੀਂ ਵਸਾ ਦੇਹਿ = ਦੇਣਾ ਚਾਹੁੰਦੇ ਹੋ, ਅਸੀਂ, ਉਸ ਸੱਚੇ ਗਾਵਾ = ਨਗਰ ਵਿਚ ਵੱਸਣਾ ਕਰੀਏ **ਵਾ:** ਸਾਨੂੰ ਸੱਚੇ ਗਾਵ ਵਿਚ ਵੱਸਣਾ ਦਿਓ **ਅਥਵਾ** ਬਾਬਾ = ਹੇ ਪਰਮੇਸ਼ਰ ! ਜਿਤਨਾ ਚਿਰ ਦੇਹ ਵਿਚ ਵੱਸਦਾ ਰਹਾਂ ਉਤਨਾ ਚਿਰ ਤੇਰੇ ਸੱਚੇ ਗੁਣ, ਨਾਮ ਸਾਨੂੰ ਗਾਵਾ = ਗਾਉਂਦਾ ਰਹਾਂ **ਵਾ:** ਅਖੰਡ ਚੇਤਨ ਦੇਹ ਵਿਚ ਵੱਸਦਾ ਰਹਾਂ ਅਤੇ ਤੇਰਾ ਸੱਚਾ ਉਪਦੇਸ਼ ਗ੍ਰਹਿਣ ਕਰਕੇ ਤੇਰੇ ਸਰੂਪ ਦੇ ਗਿਆਨ ਦੀ ਪ੍ਰਾਪਤੀ ਬਾਬਤ ਗਾਉਂਦਾ ਰਹਾਂ।

**ਅਥਵਾ** ਹੇ ਪਰਮੇਸ਼ਰ ! ਸਤਸੰਗਤ ਰੂਪੀ ਸੱਚੇ ਗਾਵਾ = ਗਾਂਉ (ਨਗਰ) ਵਿਚ ਵੱਸਣਾ ਦੇਹਿ = ਦਿਓ।

ਜਾ = ਜਿਸ ਸਤਸੰਗਤ ਰੂਪੀ ਸੱਚੇ ਨਗਰ ਤੇ = ਤੋਂ ਸਹਜੇ = ਗਿਆਨ ਦੀ ਪ੍ਰਾਪਤੀ ਕਰਕੇ ਤੇਰੇ ਸਹਿਜ ਸਰੂਪ ਵਿਚ ਸਮਾਵਾ = ਸਮਾ ਜਾਵਾਂ ॥੧॥ਰਹਾਉ॥

## ਬੁਰਾ ਭਲਾ ਕਿਛੁ ਆਪਸ ਤੇ ਜਾਨਿਆ; ਏਈ ਸਗਲ ਵਿਕਾਰਾ ॥

ਬੁਰਾ = ਭੈੜਾ ਤੇ ਭਲਾ = ਚੰਗਾ ਕਰਮ ਆਦਿ ਸਭ ਕਿਛੁ = ਕੁੱਝ ਜੀਵਾਂ ਨੇ ਆਪਸ = ਆਪਣੇ ਆਪ ਤੇ = ਤੋਂ ਹੋਇਆ ਜਾਨਿਆ = ਜਾਣਿਆ ਹੈ ਭਾਵ ਆਪਣੇ ਆਪ ਨੂੰ ਕਰਤਾ ਮੰਨਿਆ ਹੋਇਆ ਹੈ, ਏਈ = ਇਹੋ ਹੀ ਸਗਲ = ਸਾਰੇ ਵਿਕਾਰਾਂ ਨੂੰ ਪੈਦਾ ਕਰਨ ਦਾ ਕਾਰਨ ਹੈ **ਵਾ:** ਜੀਵਾਂ ਨੇ ਹੰਗਤਾ ਕਰਕੇ ਅਪਣੇ ਆਪ ਤੋਂ ਕਿਸੇ ਨੂੰ ਬੁਰਾ ਤੇ ਕਿਸੇ ਨੂੰ ਭਲਾ ਸਮਝਿਆ ਹੋਇਆ ਹੈ, ਇਹੋ ਹੰਗਤਾ ਹੀ ਸਾਰੇ ਵਿਕਾਰਾਂ ਨੂੰ ਪੈਦਾ ਕਰਨ ਵਾਲੀ ਹੈ।

## ਇਹੁ ਫੁਰਮਾਇਆ ਖਸਮ ਕਾ ਹੋਆ; ਵਰਤੈ ਇਹੁ ਸੰਸਾਰਾ ॥੨॥

ਹੇ ਖਸਮ = ਮਾਲਕ ਪਰਮੇਸ਼ਰ ! ਇਹ ਜੀਵ ਜਿਹੋ ਜਿਹੇ ਰਾਜਸੀ, ਤਾਮਸੀ, ਸਾਂਤਕੀ, ਗੁਣਾਂ ਵਾਲੇ ਸੀ, ਉਹੋ ਜਿਹਾ ਹੀ ਆਪ ਜੀ ਦਾ ਫੁਰਮਾਇਆ = ਹੁਕਮੁ ਹੋਆ = ਹੋਇਆ ਹੈ **ਵਾ:** ਇਹੋ ਹੁਕਮ ਆਪ ਜੀ ਦਾ ਹੋਇਆ ਹੈ **ਵਾ:** ਇਹ ਸਭ ਕੁੱਝ ਆਪ ਜੀ ਦੇ ਹੁਕਮ ਵਿਚ ਹੀ ਹੋ ਰਿਹਾ ਹੈ ਅਤੇ ਆਪ ਜੀ ਦੇ ਹੁਕਮ ਵਿਚ ਹੀ ਸੰਸਾਰ ਦਾ ਵਰਤਾਵਾ ਵਰਤ ਰਿਹਾ ਹੈ ॥੨॥

## ਇੰਦ੍ਰੀ ਧਾਤੁ ਸਬਲ ਕਹੀਅਤ ਹੈ; ਇੰਦ੍ਰੀ ਕਿਸ ਤੇ ਹੋਈ ॥

ਇੰਦ੍ਰੀਆਂ ਦੀ ਧਾਤੁ = ਧਾਉਣੀ ਸਬਲ = ਸਹਿਤ ਬਲ ਦੇ ਵਿਕਾਰਾਂ ਵੱਲ ਕਹੀਅਤ = ਕਹੀਦੀ ਹੈ, ਇਹ

ਇੰਦ੍ਰੀਆਂ ਕਿਸ ਤੇ = ਤੋਂ ਪੈਦਾ ਹੋਈਆਂ ਹਨ ਭਾਵ ਤੇਰੀ ਸੱਤਾ ਪਾ ਕੇ ਹੀ ਇੰਦ੍ਰੀਆਂ ਦੌੜਦੀਆਂ ਹਨ **ਵਾ:** ਤੇਰੀ ਪ੍ਰੇਰਨਾ ਸਦਕਾ ਤੇ ਜੀਵਾਂ ਦੀ ਕਰਨੀ ਅਨੁਸਾਰ ਕਈਆਂ ਦੀਆਂ ਇੰਦ੍ਰੀਆਂ ਬੁਰੇ ਪਾਸੇ ਤੇ ਕਈਆਂ ਦੀਆਂ ਇੰਦ੍ਰੀਆਂ ਚੰਗੇ ਪਾਸੇ ਲੱਗੀਆਂ ਹੋਈਆਂ ਹਨ।

## ਆਪੇ ਖੇਲ ਕਰੈ ਸਭਿ ਕਰਤਾ; ਐਸਾ ਬੂਝੈ ਕੋਈ ॥੩॥

ਹੇ ਕਰਤਾ ਪੁਰਖ ਪਰਮੇਸ਼ਰ ! ਤੂੰ ਆਪੇ = ਆਪ ਹੀ ਸਭਿ = ਸਾਰੇ ਖੇਲ = ਕੌਤਕ ਕਰਦਾ ਹੈਂ, ਪਰ ਐਸਾ = ਅਜਿਹਾ ਕੋਈ ਵਿਰਲਾ ਗੁਰਮੁਖ ਹੀ ਹੈ, ਜੋ ਇਸ ਵੀਚਾਰ ਨੂੰ **ਵਾ:** ਪ੍ਰਮਾਰਥ ਦੀ ਵੀਚਾਰ ਨੂੰ ਬੂਝੈ = ਬੁੱਝਦਾ, ਭਾਵ ਸਮਝਦਾ ਹੈ ॥੩॥

## ਗੁਰਪਰਸਾਦੀ ਏਕ ਲਿਵ ਲਾਗੀ; ਦੁਬਿਧਾ ਤਦੇ ਬਿਨਾਸੀ ॥

ਜਿਸ ਦੀ ਗੁਰਪਰਸਾਦੀ = ਗੁਰਾਂ ਦੀ ਕ੍ਰਿਪਾ ਦੁਆਰਾ ਏਕ = ਇਕ ਰਸ ਵਾਹਿਗੁਰੂ ਦੇ ਵਿਚ ਲਿਵ = ਬਿਰਤੀ ਲਾਗੀ = ਲੱਗੀ ਹੋਈ ਹੈ, ਉਸ ਦੀ ਤਦੇ = ਉਸ ਵੇਲੇ ਹੀ ਦੁਬਿਧਾ = ਦ੍ਵੈਤ ਭਾਵਨਾ ਬਿਨਾਸੀ = ਨਾਸ਼ ਹੋ ਗਈ ਹੈ।

## ਜੋ ਤਿਸੁ ਭਾਣਾ, ਸੋ ਸਤਿ ਕਰਿ ਮਾਨਿਆ; ਕਾਟੀ ਜਮ ਕੀ ਫਾਸੀ ॥੪॥

ਜੋ = ਜਿਹੜਾ ਤਿਸ = ਉਸ ਵਾਹਿਗੁਰੂ ਨੂੰ ਭਾਣਾ = ਭਾਉਂਦਾ ਹੈ, ਜਿਸ ਨੇ ਸੋ = ਉਸ ਨੂੰ ਸਤਿ = ਸੱਚਾ ਕਰਿ = ਕਰਕੇ ਮਾਨਿਆ = ਮੰਨ ਲਿਆ ਹੈ, ਉਸ ਦੀ ਜਮ = ਜਮਾਂ **ਵਾ:** ਜਮ = ਜੰਮਣ-ਮਰਣ ਕੀ = ਦੀ ਫਾਸੀ = ਫਾਹੀ ਕਾਟੀ = ਕੱਟੀ ਗਈ ਹੈ ॥੪॥

## ਭਣਤਿ ਨਾਨਕੁ, ਲੇਖਾ ਮਾਗੈ ਕਵਨਾ; ਜਾ ਚੂਕਾ ਮਨਿ ਅਭਿਮਾਨਾ ॥

ਸਤਿਗੁਰੂ ਜੀ ਭਣਤਿ = ਉਚਾਰਨ ਕਰਦੇ ਹਨ ਕਿ ਜਾ = ਜਦੋਂ ਮਨਿ = ਹਿਰਦੇ ਵਿੱਚੋਂ ਦੇਹ **ਵਾ:** ਗੁਣਾਂ ਦਾ ਅਭਿਮਾਨਾ = ਹੰਕਾਰ ਚੂਕਾ = ਚੁੱਕਿਆ ਗਿਆ **ਵਾ:** (ਅਭਿ + ਮਾਨਾ) ਅਭਿ = ਹਿਰਦੇ ਦੀ ਮਾਨਾ = ਮਨਾਉਤ ਮੰਨੀ ਹੋਈ ਚੁੱਕੀ ਗਈ, ਤਦ ਫੇਰ ਕਵਨਾ = ਕਿਸ ਨੇ ਲੇਖਾ = ਹਿਸਾਬ ਕਿਤਾਬ ਮਾਗੈ = ਮੰਗਣਾ ਹੈ ਭਾਵ ਕਿਸੇ ਨੇ ਵੀ ਹਿਸਾਬ ਕਿਤਾਬ ਨਹੀਂ ਮੰਗਣਾ।

## ਤ੍ਰਾਸੁ ਤ੍ਰਾਸੁ ਧਰਮਰਾਇ ਜਪਤੁ ਹੈ; ਪਏ ਸਚੇ ਕੀ ਸਰਨਾ ॥੫॥੧॥

ਜੋ ਸੱਚੇ ਅਕਾਲ ਪੁਰਖ ਕੀ = ਦੀ ਸਰਨਾ = ਓਟ ਵਿਚ ਪਏ = ਪੈ ਕੇ ਮੁਕਤ ਹੋ ਗਿਆ ਹੈ, ਉਸ ਦੇ ਅੰਦਰ ਪਰਮੇਸ਼ਰ ਦੀ ਜੋਤ ਪ੍ਰਗਟ ਹੋਈ ਜਾਣ ਕੇ ਧਰਮਰਾਇ = ਧਰਮਰਾਜਾ ਵੀ ਤ੍ਰਾਸੁ ਤ੍ਰਾਸੁ = ਤ੍ਰਾਹ ਕਰੋ ਤ੍ਰਾਹ ਕਰੋ ਭਾਵ ਰੱਖਿਆ ਕਰੋ, ਇਸ ਤਰ੍ਹਾਂ ਜਪਤੁ = ਜਪਦਾ ਹੈ **ਵਾ:** ਜੋ ਜੋ ਸੱਚੇ ਦੀ ਸ਼ਰਨ ਵਿਚ ਪਏ ਹਨ, ਤ੍ਰਾਸੁ ਤ੍ਰਾਸੁ = ਉਸ ਉਸ ਦੇ ਨਾਮ ਨੂੰ ਧਰਮਰਾਜਾ ਜਪਦਾ ਹੈ ॥੫॥੧॥

## ਮਾਰੂ ਮਹਲਾ ੩ ॥

## ਆਵਣ ਜਾਣਾ ਨਾ ਥੀਐ; ਨਿਜ ਘਰਿ ਵਾਸਾ ਹੋਇ ॥

ਹੇ ਭਾਈ ! ਨਾਮ ਅੰਮ੍ਰਿਤ ਦੇ ਅਭਿਆਸ ਦੇ ਪ੍ਰਤਾਪ ਨਾਲ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਵਾਰ-ਵਾਰ ਜੂਨਾਂ ਵਿਚ ਜਾਣਾ ਇਹ ਨਹੀਂ ਥੀਐ = ਹੁੰਦਾ, ਕਿਉਂਕਿ ਫੇਰ ਨਿਜ = ਆਪਣੇ ਸੱਚ ਸਰੂਪ ਰੂਪੀ **ਵਾ:** ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ ਹੋਇ = ਹੋ ਜਾਂਦਾ ਹੈ।

**ਅਥਵਾ** ਨਿਜ = ਆਪਣੇ ਸਾਧ ਸੰਗਤ ਰੂਪੀ ਘਰ ਦੁਆਰਾ ਨਾਮ ਵਿਚ ਵਾਸਾ ਹੁੰਦਾ ਹੈ ਤੇ ਜਿਨ੍ਹਾਂ ਦਾ ਨਾਮ ਵਿਚ ਵਾਸਾ ਹੁੰਦਾ ਹੈ, ਉਨ੍ਹਾਂ ਦਾ ਸ੍ਵੈ ਸਰੂਪ ਰੂਪੀ ਘਰ ਵਿਚ ਵਾਸਾ ਹੁੰਦਾ ਹੈ **ਵਾ:** ਜਿਹੜੇ ਆਪਣੇ ਤੁਰੀਆ ਪਦ ਰੂਪੀ ਘਰ ਵਿਚ ਟਿੱਕਦੇ ਹਨ, ਉਨ੍ਹਾਂ ਦਾ ਤੁਰੀਆ ਅਤੀਤ ਰੂਪੀ ਸਰੂਪ ਵਿਚ ਵਾਸਾ ਹੁੰਦਾ ਹੈ, ਇਉਂ ਫੇਰ ਉਨ੍ਹਾਂ ਦਾ ਆਉਣਾ ਜਾਣਾ ਨਹੀਂ ਹੁੰਦਾ।

## ਸਚੁ ਖਜਾਨਾ ਬਖਸਿਆ; ਆਪੇ ਜਾਣੈ ਸੋਇ ॥੧॥

ਜਿਨ੍ਹਾਂ ਨੂੰ ਪਰਮੇਸ਼ਰ ਨੇ ਕ੍ਰਿਪਾ ਕਰਕੇ ਗੁਰਾਂ ਦੁਆਰਾ ਆਪਣੇ ਸਚੁ = ਸੱਚੇ ਨਾਮ ਦਾ ਖ਼ਜ਼ਾਨਾ ਬਖ਼ਸ਼ਿਆ ਹੈ, ਸੋਇ = ਉਹ ਆਪੇ = ਆਪਣੇ ਸਰੂਪ ਨੂੰ ਜਾਣੈ = ਜਾਣ ਲੈਂਦੇ ਹਨ **ਵਾ:** ਉਹ ਆਪੇ ਹੀ ਉਸ ਅਨੰਦ ਨੂੰ ਜਾਣਦੇ ਹਨ **ਵਾ:** ਉਨ੍ਹਾਂ ਨੂੰ ਪਰਮੇਸ਼ਰ ਆਪਣੀ ਸੋਇ = ਸ਼ੋਭਾ ਦੇ ਤਾਈਂ ਕਰਨ ਵਾਲੇ ਜਾਣਦਾ ਹੈ ॥੧॥

**[ਅੰਗ ੯੯੪]**

## ਏ ਮਨ, ਹਰਿ ਜੀਉ ਚੇਤਿ ਤੂ; ਮਨਹੁ ਤਜਿ ਵਿਕਾਰ ॥

ਹੇ ਜੀਵ ! ਏ = ਇਸ ਮਨ ਨੂੰ ਸਿਮਰਨ ਵਿਚ ਜੋੜਨ ਵਾਸਤੇ ਤੂੰ ਹਰਿ = ਪਰਮੇਸ਼ਰ ਜੀਉ = ਜੀ ਨੂੰ ਚੇਤਿ = ਯਾਦ ਕਰ ਅਤੇ ਮਨਹੁ = ਹਿਰਦੇ ਵਿੱਚੋਂ ਕਾਮ, ਕ੍ਰੋਧ, ਆਦਿ ਵਿਕਾਰਾਂ ਨੂੰ ਤਜਿ = ਤਿਆਗ ਦੇਣਾ ਕਰ **ਵਾ:** ਹੇ ਮਨਾਂ ! ਤੂੰ ਪਰਮੇਸ਼ਰ ਜੀ ਨੂੰ ਹਰ ਵਕਤ ਯਾਦ ਕਰ ਅਤੇ ਹੇ ਮਨਾਂ ! ਆਪਣੇ ਅੰਦਰੋਂ ਕਾਮ, ਕ੍ਰੋਧ ਆਦਿ ਵਿਕਾਰਾਂ ਨੂੰ ਤਜਿ = ਤਿਆਗ ਦੇਣਾ ਕਰ।

***ਪ੍ਰਸ਼ਨ :*** *ਮਨ ਦੇ ਵਿਕਾਰ ਕਿਵੇਂ ਮਿਟਦੇ ਹਨ ?*
***ਗੁਰ ਉੱਤਰ :***

## ਗੁਰ ਕੈ ਸਬਦਿ ਧਿਆਇ ਤੂ; ਤਾ ਸਚਿ ਲਗੀ ਪਿਆਰੁ[੧] ॥੧॥ਰਹਾਉ॥

ਹੇ ਭਾਈ ! ਤੂੰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰ, ਤਾ = ਤਦ ਤੇਰਾ ਸੱਚ ਸਰੂਪ ਵਿਚ ਪਿਆਰ ਲਗੀ = ਲੱਗੇਗਾ ਅਤੇ ਮਨ ਦੇ ਵਿਕਾਰ ਮਿਟ ਜਾਣਗੇ ॥੧॥ਰਹਾਉ॥

## ਐਥੈ ਨਾਵਹੁ ਭੁਲਿਆ; ਫਿਰਿ ਹਥੁ ਕਿਥਾਊ ਨ ਪਾਇ ॥

ਜੀਵ ਨੇ ਐਥੈ = ਇਸ ਲੋਕ ਵਿਚ ਆ ਕੇ ਜਾਂ ਮਨੁੱਖਾ ਜਨਮ ਪਾ ਕੇ ਪਰਮੇਸ਼ਰ ਦਾ ਨਾਮ ਜਪਣਾ ਭੁਲਿਆ = ਭੁੱਲਣਾ ਕੀਤਾ ਹੈ, ਫੇਰ ਉਸ ਦਾ ਕਿਥਾਊ = ਕਿਤੇ ਵੀ ਹੱਥ ਨ = ਨਹੀਂ ਪਾਇ = ਪੈਂਦਾ, ਭਾਵ ਫੇਰ ਚੌਰਾਸੀ ਲੱਖ ਜੂਨਾਂ ਵਿਚ ਭਰਮਦਾ ਰਹਿੰਦਾ ਹੈ ਕਿਤੇ ਵੀ ਮੁਕਤ ਹੋਣ ਲਈ ਹੱਥ ਨਹੀਂ ਪੈਂਦਾ, ਕਿਸੇ ਵੀ ਯਤਨ ਨਾਲ ਆਤਮਾਨੰਦ ਦੀ ਪ੍ਰਾਪਤੀ ਨਹੀਂ ਹੋਵੇਗੀ।

## ਜੋਨੀ ਸਭਿ ਭਵਾਈਅਨਿ; ਬਿਸਟਾ ਮਾਹਿ ਸਮਾਇ ॥੨॥

ਉਸ ਨੂੰ ਸਭਿ = ਸਾਰੀਆਂ ਜੋਨੀ = ਜੂਨਾਂ ਵਿਚ ਭਵਾਈਅਨਿ = ਭਰਮਾਇਆ ਜਾਂਦਾ ਹੈ ਅਤੇ ਉਹ ਮਾਤਾ ਦੇ ਗਰਭ ਰੂਪੀ ਵਿਸ਼ਟਾ **ਵਾ:** ਨਰਕਾਂ ਰੂਪੀ ਵਿਸਟਾ **ਵਾ:** ਵਿਸ਼ਿਆਂ ਰੂਪੀ ਬਿਸਟਾ = ਗੰਦਗੀ ਦੇ ਮਾਹਿ = ਵਿਚ ਸਮਾਏ = ਸਮਾਉਂਦਾ ਹੈ **ਵਾ:** ਪ੍ਰਤੱਖ ਗੰਦਗੀ ਦਾ ਕੀੜਾ ਬਣਦਾ ਹੈ ॥੨॥

---

੧. ***ਨੋਟ :*** ਜਦ ਲਾਹੌਰ ਵਿਚ ਸਤਿਗੁਰਾਂ ਦੇ ਪਾਵਨ ਸਰੂਪਾਂ ਦੀ ਛਪਾਈ ਹੁੰਦੀ ਸੀ, ਤਦ ਉਸ ਛਾਪੇ ਦੀਆਂ ਸਾਰੀਆਂ ਬੀੜਾਂ ਵਿਚ 'ਤਾ' ਪਦ ਹੁੰਦਾ ਸੀ, ਸੰਤ ਗਿ: ਗੁਰਬਚਨ ਸਿੰਘ ਜੀ ਨੇ ਵੀ ਕਥਾ ਵਿਚ **'ਤਾ ਸਚਿ ਲਗੀ ਪਿਆਰੁ'** ਪਾਠ ਕਰਵਾਇਆ ਹੈ।

## ਵਡਭਾਗੀ ਗੁਰੁ ਪਾਇਆ; ਪੂਰਬਿ ਲਿਖਿਆ ਮਾਇ ॥

ਹੇ ਮਾਇ = ਮਾਤਾ ਪਿਤਾ ਰੂਪ ਉੱਤਮ ਸਖੀਓ **ਵਾ:** ਹੇ ਭਾਈ ! ਜਿਸ ਦੇ ਮੱਥੇ ਉਪਰ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ, ਉਸ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖ ਨੇ ਪੂਰਾ ਸਤਿਗੁਰੂ ਪਾਇਆ = ਪਾਉਣਾ ਕੀਤਾ ਹੈ।

## ਅਨਦਿਨੁ ਸਚੀ ਭਗਤਿ ਕਰਿ; ਸਚਾ ਲਏ ਮਿਲਾਇ ॥੩॥

ਜੋ ਅਨਦਿਨ = ਰਾਤ ਦਿਨੇ ਵਾਹਿਗੁਰੂ ਦੀ ਸੱਚੀ ਭਾਉ ਭਗਤਿ = ਭਗਤੀ ਦਿਲ ਲਾ ਕਰਿ = ਕਰਕੇ ਕਰਦਾ ਹੈ, ਉਸ ਨੂੰ ਸੱਚਾ ਪਰਮੇਸ਼ਰ ਕ੍ਰਿਪਾ ਕਰਕੇ ਇਸ ਜਨਮ ਵਿਚ ਹੀ ਆਪਣੇ ਨਾਲ ਮਿਲਾਇ = ਮਿਲਾ ਲਏ = ਲੈਂਦਾ ਹੈ ॥੩॥

## ਆਪੇ ਸ੍ਰਿਸਟਿ ਸਭ ਸਾਜੀਅਨੁ; ਆਪੇ ਨਦਰਿ ਕਰੇਇ ॥

ਜਿਸ ਪਰਮੇਸ਼ਰ ਨੇ ਆਪੇ = ਆਪ ਹੀ, ਸੂਖਮ ਸਥੂਲ ਆਦਿ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਸਾਜੀਅਨੁ = ਸਾਜਨਾ ਕੀਤੀ ਹੈ, ਉਹ ਪਰਮੇਸ਼ਰ ਆਪੇ = ਆਪ ਹੀ ਸਭ ਜੀਵਾਂ 'ਤੇ ਗੁਰਾਂ ਦੁਆਰਾ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇਇ = ਕਰਦਾ ਹੈ।

## ਨਾਨਕ ਨਾਮਿ ਵਡਿਆਈਆ; ਜੈ ਭਾਵੈ ਤੈ ਦੇਇ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਭ ਵਡਿਆਈਆਂ ਨਾਮ ਅੰਮ੍ਰਿਤ ਕਰਕੇ ਮਿਲਦੀਆਂ ਹਨ, ਪਰੰਤੂ ਜੈ = ਜਿਸ ਦੀ ਸ਼ਰਧਾ ਭਾਵਨਾ ਜਾਂ ਭਗਤੀ ਭਾਵੈ = ਭਾਅ ਜਾਂਦੀ ਹੈ **ਵਾ:** ਜੋ ਉਸ ਨੂੰ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ, ਤੈ = ਉਸੇ ਨੂੰ ਦੇਇ = ਦਿੰਦਾ ਹੈ ॥੪॥੨॥

## ਮਾਰੂ ਮਹਲਾ ੩ ॥

## ਪਿਛਲੇ ਗੁਨਹ ਬਖਸਾਇ ਜੀਉ; ਅਬ ਤੂ ਮਾਰਗਿ ਪਾਇ ॥

ਹੇ ਜੀਉ = ਜੀਵ ! ਤੂੰ ਪਿਛਲੇ = ਪੂਰਬਲੇ ਜਨਮਾਂ ਵਿਚ ਕੀਤੇ ਹੋਏ ਗੁਨਹ = ਗੁਨਾਹ, ਪਾਪਾਂ ਨੂੰ ਸੱਚੇ ਪਾਤਸ਼ਾਹ ਦੇ ਪਾਸੋਂ ਬਖਸਾਇ = ਬਖ਼ਸ਼ਾ ਲੈਣਾ ਕਰ ਅਤੇ ਅਬ = ਹੁਣ ਇਸ ਮਨੁੱਖਾ ਜਨਮ ਵਿਚ ਤੂੰ ਗੁਰ ਉਪਦੇਸ਼ ਦੁਆਰਾ ਆਪਣੇ ਆਪ ਨੂੰ ਭਾਉ ਭਗਤੀ ਦੇ **ਵਾ:** ਸਹਿਤ ਗਿਆਨ ਰੂਪੀ ਮਾਰਿਗ ਰਸਤੇ ਉਪਰ ਪਾਇ = ਪਾਉਣਾ ਕਰ।

## ਹਰਿ ਕੀ ਚਰਣੀ ਲਾਗਿ ਰਹਾ; ਵਿਚਹੁ ਆਪੁ ਗਵਾਇ ॥੧॥

ਹਰਿ = ਪਰਮੇਸ਼ਰ ਕੀ = ਦੀ ਪ੍ਰਾਪਤੀ ਲਈ ਪਰਮੇਸ਼ਰ ਦੇ ਚਰਨੀਂ ਲਾਗਿ = ਲੱਗਿਆ ਰਹਾ = ਰਹਿਣਾ ਕਰ ਅਤੇ ਆਪਣੇ ਮਨ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇ = ਗੁਆਉਣਾ ਕਰ ॥੧॥

## ਮੇਰੇ ਮਨ; ਗੁਰਮੁਖਿ ਨਾਮੁ ਹਰਿ ਧਿਆਇ ॥

ਹੇ ਮੇਰੇ ਮਨਾਂ ! ਗੁਰਮੁਖ ਜਨਾਂ ਦੀ ਸੰਗਤ ਕਰਕੇ ਹਰਿ = ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਧਿਆਇ = ਅਰਾਧਨਾ ਕਰ।

## ਸਦਾ ਹਰਿ ਚਰਣੀ ਲਾਗਿ ਰਹਾ; ਇਕ ਮਨਿ ਏਕੈ ਭਾਇ ॥੧॥ਰਹਾਉ॥

ਇਕ ਮਨਿ = ਇਕਾਗਰ ਚਿੱਤ ਹੋ ਕੇ ਤੇ ਏਕੈ = ਇਕ ਨਾਲ ਭਾਇ = ਪ੍ਰੇਮ ਕਰਕੇ ਸਦਾ = ਹਮੇਸ਼ਾ ਪਰਮੇਸ਼ਰ ਦੇ ਚਰਨਾਂ ਵਿਚ ਲਾਗਿ = ਲੱਗਿਆ ਰਹਾ = ਰਹਿਣਾ ਕਰ।

**ਅਥਵਾ** ਸਦਾ = ਹਮੇਸ਼ਾ ਇਉਂ ਬੇਨਤੀ ਕਰ ਕਿ ਹੇ ਪਰਮੇਸ਼ਰ! ਮੈਂ ਸਦਾ ਤੇਰੇ ਚਰਨੀਂ ਲੱਗਿਆ ਰਹਿਣਾ ਕਰਾਂ ਅਤੇ ਇਕ ਮਨਿ = ਇਕਾਗਰ ਚਿੱਤ ਹੋ ਕੇ ਇਕ ਤੇਰੇ ਨਾਲ ਹੀ ਪ੍ਰੇਮ ਕਰਨਾ ਕਰਾਂ **ਵਾ:** ਏਕੈ = ਇਕ ਤੇਰੇ ਭਾਇ = ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਲਈ ਇਕਾਗਰ ਚਿੱਤ ਹੋ ਕੇ ਸਦਾ ਤੇਰੇ ਚਰਨਾਂ ਨਾਲ ਜੁੜਿਆ ਰਹਿਣਾ ਕਰਾਂ ॥੧॥ਰਹਾਉ॥

## ਨਾ ਮੈ ਜਾਤਿ, ਨ ਪਤਿ ਹੈ; ਨਾ ਮੈ ਥੇਹੁ ਨ ਥਾਉ ॥

ਹੇ ਪਰਮੇਸ਼ਰ! ਨਾ ਮੈ = ਮੇਰੀ ਉੱਤਮ ਜਾਤਿ = ਜਾਤੀ ਹੈ, ਨਾ ਹੀ ਮੇਰੀ ਦੁਨੀਆਂ ਵਿਚ ਪਤਿ = ਇੱਜ਼ਤ ਹੈ, ਨਾ ਇਸ ਲੋਕ ਵਿਚ ਮੈਨੂੰ ਕੋਈ ਥੇਹੁ = ਥਾਂ ਹੈ ਅਤੇ ਨਾ ਹੀ ਪ੍ਰਲੋਕ ਵਿਚ ਮੇਰਾ ਕੋਈ ਥਾਉ = ਥਾਂ ਹੈ **ਵਾ:** ਨਾ ਹੀ ਮੇਰਾ ਥੇਹੁ = ਨਗਰ ਹੀ ਹੈ ਤੇ ਨਾ ਹੀ ਮੇਰਾ ਥਾਉ = ਘਰ ਹੈ **ਅਥਵਾ** ਨਾ ਮਹਾਤਮਾ ਵਾਲੀ ਅਚੁੱਤ ਗੋਤਰ ਜਾਤੀ ਹੀ ਹੈ, ਨਾ ਪਤ ਹੀ ਹੈ ਤੇ ਨਾ ਹੀ ਮੇਰਾ ਸੰਗਤ ਰੂਪੀ ਥੇਹੁ = ਨਗਰ ਹੈ ਤੇ ਨਾ ਹੀ ਮੇਰਾ ਸਰੂਪ ਰੂਪੀ ਥਾਉ ਹੈ।

## ਸਬਦਿ ਭੇਦਿ ਭ੍ਰਮੁ ਕਟਿਆ; ਗੁਰਿ ਨਾਮੁ ਦੀਆ ਸਮਝਾਇ ॥੨॥

ਹੇ ਪਰਮੇਸ਼ਰ! ਗੁਰਾਂ ਦੁਆਰਾ ਆਪ ਜੀ ਨੇ ਆਪਣਾ ਨਾਮ ਅੰਮ੍ਰਿਤ ਜਪਣਾ ਸਮਝਾਇ = ਸਮਝਾ ਦੀਆ = ਦਿੱਤਾ ਹੈ, ਇਸੇ ਕਰਕੇ ਮੈਂ ਗੁਰ ਸਬਦਿ = ਉਪਦੇਸ਼ ਦੇ ਭੇਦਿ = ਭੇਤ ਨੂੰ ਜਾਣ ਕੇ ਜੰਮਣ-ਮਰਣ ਦਾ ਭਰਮ ਕਟਿਆ = ਕੱਟਣਾ ਕੀਤਾ ਹੈ ॥੨॥

## ਇਹੁ ਮਨੁ ਲਾਲਚ ਕਰਦਾ ਫਿਰੈ; ਲਾਲਚਿ ਲਾਗਾ ਜਾਇ ॥

ਪ੍ਰਭੂ ਨਾਮ ਨੂੰ ਭੁੱਲ ਕੇ ਇਹ ਮਨ ਸ਼ਬਦ, ਸਪਰਸ਼, ਰੂਪ ਆਦਿ ਵਿਸ਼ਿਆਂ ਵਿਚ ਪਰਚਿਆ ਹੋਇਆ ਪਦਾਰਥਾਂ ਨੂੰ ਇਕੱਤਰ ਕਰਨ ਦਾ ਲਾਲਚ ਹੀ ਕਰਦਾ ਫਿਰੈ = ਫਿਰਦਾ ਰਹਿੰਦਾ ਹੈ ਅਤੇ ਲਾਲਚ ਵਿਚ ਲਾਗਾ = ਲੱਗਿਆ ਹੋਇਆ ਅੰਤ ਨੂੰ ਦੇਹ ਸਮਾਪਤ ਹੋਣ ਤੋਂ ਬਾਅਦ ਪ੍ਰਲੋਕ ਵਿਚ ਚਲਿਆ ਜਾਇ = ਜਾਂਦਾ ਹੈ।

## ਧੰਧੈ ਕੂੜਿ ਵਿਆਪਿਆ; ਜਮ ਪੁਰਿ ਚੋਟਾ ਖਾਇ ॥੩॥

ਇਹ ਜੀਵ ਇਥੇ ਸਕਾਮ ਕਰਮ ਕਰਕੇ ਰਾਤ ਦਿਨੇ ਕੂੜਿ = ਝੂਠੇ ਧੰਧੈ = ਧੰਦਿਆਂ ਵਿਚ ਵਿਆਪਿਆ = ਲੱਗਿਆ ਹੋਇਆ ਹੈ, ਇਸੇ ਕਰਕੇ ਜਮ = ਜਮਾਂ ਦੀ ਪੁਰਿ = ਪੁਰੀ ਵਿਚ ਜਾ ਕੇ ਤਰਕਾਂ ਰੂਪ ਚੋਟਾ = ਸੱਟਾਂ ਖਾਇ = ਖਾਂਦਾ ਹੈ ॥੩॥

## ਨਾਨਕ, ਸਭੁ ਕਿਛੁ ਆਪੇ ਆਪਿ ਹੈ; ਦੂਜਾ ਨਾਹੀ ਕੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੁਆਰਾ ਸਿਮਰਨ ਕਰਨ ਵਾਲਾ ਗੁਰਮੁਖ ਇਉਂ ਜਾਣ ਲੈਂਦਾ ਹੈ ਕਿ ਸਭੁ = ਸਾਰਾ ਕਿਛੁ = ਕੁੱਝ ਲੋਕ-ਪ੍ਰਲੋਕ ਵਿਚ ਆਪੇ ਆਪਿ = ਆਪਣਾ ਆਪ ਰੂਪ ਵਾਹਿਗੁਰੂ ਹੀ ਹੈ, ਉਸ ਤੋਂ ਬਗ਼ੈਰ ਹੋਰ ਦੂਜਾ = ਦੂਸਰਾ ਕੋਇ = ਕੋਈ ਵੀ ਸੰਸਾਰ ਵਿਚ ਨਹੀਂ ਹੈ।

**ਅਥਵਾ** ਸਭ ਕੁੱਝ ਪਰਮੇਸ਼ਰ ਆਪੇ ਆਪ ਹੀ ਹੈ, ਉਸ ਤੋਂ ਬਗ਼ੈਰ ਹੋਰ ਦੂਸਰਾ ਕੋਈ ਨਹੀਂ ਹੈ।

## ਭਗਤਿ ਖਜਾਨਾ ਬਖਸਿਓਨੁ; ਗੁਰਮੁਖਾ ਸੁਖੁ ਹੋਇ ॥੪॥੩॥

ਜਿਨ੍ਹਾਂ ਨੂੰ ਪਰਮੇਸ਼ਰ ਨੇ ਗੁਰਾਂ ਦੁਆਰਾ ਭਾਉ ਭਗਤਿ = ਭਗਤੀ ਦਾ ਖ਼ਜ਼ਾਨਾ ਬਖਸਿਓਨੁ = ਬਖ਼ਸ਼ਣਾ ਕੀਤਾ ਹੈ, ਉਨ੍ਹਾਂ ਗੁਰਮੁਖਾਂ ਨੂੰ ਆਤਮਨੰਦ ਰੂਪੀ ਸੁਖ ਦੀ ਪ੍ਰਾਪਤੀ ਹੋਇ = ਹੁੰਦੀ ਹੈ ॥੪॥੩॥

## ਮਾਰੂ ਮਹਲਾ ੩ ॥

## ਸਚਿ ਰਤੇ ਸੇ ਟੋਲਿ ਲਹੁ; ਸੇ ਵਿਰਲੇ ਸੰਸਾਰਿ ॥

ਹੇ ਭਾਈ! ਜਿਹੜੇ ਸੱਚੇ ਨਾਮ ਵਿਚ ਮਨ, ਬਾਣੀ ਸਰੀਰ ਕਰਕੇ ਰਤੇ = ਰੰਗੇ ਹੋਏ ਹਨ, ਸੇ = ਉਨ੍ਹਾਂ ਮਹਾਤਮਾਂ ਜਨਾਂ ਨੂੰ ਟੋਲਿ = ਖੋਜ ਲਹੁ = ਲੈਣਾ ਕਰ, ਪਰੰਤੂ ਸੇ = ਉਹ ਵਿਰਲੇ ਟਾਵੇਂ ਹੀ ਸੰਸਾਰ ਵਿਚ ਹਨ।

## ਤਿਨ ਮਿਲਿਆ ਮੁਖੁ ਉਜਲਾ; ਜਪਿ ਨਾਮੁ ਮੁਰਾਰਿ ॥੧॥

ਐਸੇ ਮਹਾਤਮਾ ਦੀ ਸੰਗਤ ਦੁਆਰਾ ਮੁਰਾਰਿ = ਮੁਰਾਰੀ ਪਰਮੇਸ਼ਰ ਦਾ ਨਾਮ ਜਪ ਕੇ ਅਤੇ ਤਿਨ = ਉਨ੍ਹਾਂ ਮਹਾਤਮਾਂ ਜਨਾਂ ਦੇ ਨਾਲ ਮਿਲਿਆ = ਮਿਲਣੇ ਕਰਕੇ ਲੋਕ-ਪ੍ਰਲੋਕ ਵਿਚ ਮੁਖੁ = ਮੁੱਖੜਾ ਉਜਲਾ = ਨਿਰਮਲ ਹੋ ਜਾਂਦਾ ਹੈ **ਵਾ:** ਅੰਤਹਕਰਣ ਰੂਪੀ ਮੁੱਖੜਾ ਉੱਜਲ ਹੋ ਜਾਂਦਾ ਹੈ **ਵਾ:** ਮੁੱਖੜਾ ਜਸ ਰੂਪੀ ਉਜਾਲੇ ਵਾਲਾ ਹੋ ਜਾਂਦਾ ਹੈ ॥੧॥

## ਬਾਬਾ; ਸਾਚਾ ਸਾਹਿਬੁ, ਰਿਦੈ ਸਮਾਲਿ ॥

ਬਾਬਾ = ਹੇ ਭਾਈ! ਜੋ ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਹੈ, ਉਸ ਨੂੰ ਆਪਣੇ ਰਿਦੈ = ਹਿਰਦੇ ਵਿਚ ਸਮਾਲਿ = ਸੰਮਾਲਣਾ, ਯਾਦ ਕਰ।

## ਸਤਿਗੁਰੁ ਅਪਨਾ ਪੁਛਿ ਦੇਖੁ; ਲੇਹੁ ਵਖਰੁ ਭਾਲਿ ॥੧॥ਰਹਾਉ॥

ਅਪਨਾ = ਆਪਣਿਆਂ ਸਤਿਗੁਰਾਂ ਨੂੰ ਪੁੱਛ ਕੇ ਦੇਖੁ = ਵੇਖ ਲੈਣਾ ਕਰ, ਉਹ ਵੀ ਇਹੋ ਹੀ ਉਪਦੇਸ਼ ਦੇਣਗੇ ਕਿ ਗੁਰਾਂ ਦੀ ਸੰਗਤ ਦੁਆਰਾ ਲਾਭਦਾਇਕ ਇਕ ਨਾਮ ਰੂਪੀ ਵਖਰੁ = ਸੌਦੇ ਨੂੰ ਭਾਲਿ = ਖੋਜ ਲੈਣਾ ਕਰ ॥੧॥ਰਹਾਉ॥

## ਇਕੁ ਸਚਾ ਸਭ ਸੇਵਦੀ; ਧੁਰਿ ਭਾਗਿ ਮਿਲਾਵਾ ਹੋਇ ॥

ਇੱਕੋ ਹੀ ਸੱਚਾ ਅਕਾਲ ਪੁਰਖ ਹੈ, ਸਭ = ਸਾਰੀ ਸ੍ਰਿਸ਼ਟੀ ਉਸੇ ਦਾ ਸੇਵਦੀ = ਸੇਵਨ ਕਰਦੀ ਹੈ, ਪਰੰਤੂ ਧੁਰਿ = ਆਦੋਂ ਨਿਸ਼ਕਾਮ ਕਰਮਾਂ ਵਾਲਿਆਂ ਦਾ ਹੀ ਉਸ ਪਰਮੇਸ਼ਰ ਦੇ ਨਾਲ ਮਿਲਾਵਾ ਹੋਇ = ਹੁੰਦਾ ਹੈ।

## ਗੁਰਮੁਖਿ ਮਿਲੇ, ਸੇ ਨ ਵਿਛੁੜਹਿ; ਪਾਵਹਿ ਸਚੁ ਸੋਇ ॥੨॥

ਜਿਹੜੇ ਪੁਰਖ ਗੁਰਮੁਖਾਂ ਦੀ ਸੰਗਤ **ਵਾ:** ਮੁਖੀ ਗੁਰਾਂ ਨਾਲ ਮਿਲੇ ਹਨ, ਸੇ = ਉਹ ਕਦੇ ਵੀ ਵਾਹਿਗੁਰੂ ਨਾਲੋਂ ਨ = ਨਹੀਂ ਵਿਛੁੜਹਿ = ਵਿਛੜਦੇ, ਸਗੋਂ ਸੋਇ = ਉਹ ਪੁਰਖ ਤਾਂ ਸਚੁ = ਸੱਚੇ ਪਰਮੇਸ਼ਰ ਦੀ ਪ੍ਰਾਪਤੀ ਦੇ ਸੁਖ ਨੂੰ ਪਾਵਹਿ = ਪਾ ਲੈਂਦੇ ਹਨ ॥੨॥

## ਇਕਿ ਭਗਤੀ ਸਾਰ ਨ ਜਾਣਨੀ; ਮਨਮੁਖ ਭਰਮਿ ਭੁਲਾਇ ॥

ਇਕਿ = ਕਈ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਭਗਤੀ ਦੀ ਸਾਰ = ਖ਼ਬਰ ਹੀ ਨ = ਨਹੀਂ ਜਾਣਨੀ = ਜਾਣਦੇ ਹਨ, ਕਿਉਂਕਿ ਉਹ ਮਨਮੁਖ ਭਰਮ ਨੇ ਭੁਲਾਇ = ਭੁਲਾਉਣਾ ਕੀਤੇ ਹੋਏ ਹਨ।

## ਓਨਾ ਵਿਚਿ ਆਪਿ ਵਰਤਦਾ; ਕਰਣਾ ਕਿਛੂ ਨ ਜਾਇ ॥੩॥

ਓਨਾ = ਉਨ੍ਹਾਂ ਮਨਮੁਖਾਂ ਦੇ ਵਿਚਿ = ਅੰਦਰ ਵੀ ਪਰਮੇਸ਼ਰ ਆਪ ਵਰਤਦਾ ਹੈ, ਪਰ ਉਨ੍ਹਾਂ ਦੇ ਪਾਸੋਂ ਅਲਪੱਗ ਹੋਣ ਕਰਕੇ ਕਿਛੂ = ਕੁੱਝ ਵੀ ਨਿਸ਼ਕਾਮ ਕਰਮ ਨ = ਨਹੀਂ ਕਰਣਾ = ਕੀਤਾ ਜਾਇ = ਜਾ ਸਕਦਾ।

**ਅਥਵਾ** ਉਨ੍ਹਾਂ ਮਨਮੁਖਾਂ ਦੇ ਅੰਦਰ ਆਪਾ-ਭਾਵ (ਹੰਕਾਰ) ਵਰਤਦਾ ਹੈ, ਇਸੇ ਕਰਕੇ ਉਨ੍ਹਾਂ ਦੇ ਕੋਲੋਂ ਸਤਿਗੁਰਾਂ ਦੀ ਕ੍ਰਿਪਾ ਤੋਂ ਬਗ਼ੈਰ ਕੋਈ ਵੀ ਸ੍ਰੇਸ਼ਟ ਕਰਮ ਨਹੀਂ ਕੀਤਾ ਜਾ ਸਕਦਾ ॥੩॥

## ਜਿਸੁ ਨਾਲਿ ਜੋਰੁ ਨ ਚਲਈ; ਖਲੇ ਕੀਚੈ ਅਰਦਾਸਿ ॥

ਜਿਸ ਵਾਹਿਗੁਰੂ ਦੇ ਨਾਲ ਕਿਸੇ ਦਾ ਵੀ ਜੋਰੁ = ਬਲ ਨ = ਨਹੀਂ ਚਲਈ = ਚੱਲ ਸਕਦਾ, ਉਸ ਵਾਹਿਗੁਰੂ ਦੇ ਅੱਗੇ ਖਲੇ = ਖੜ੍ਹੇ ਕੇ ਭਾਵ ਸਾਵਧਾਨ ਚਿੱਤ ਹੋ ਕੇ ਅਰਦਾਸਿ = ਬੇਨਤੀ ਕੀਚੈ = ਕਰੀਏ ਕਿ ਕਾਮ, ਕ੍ਰੋਧ ਆਦਿ ਦੁਸ਼ਮਣਾਂ ਨੂੰ ਸਾਡੇ ਅਧੀਨ ਕਰ ਦੇਵੋ।

## ਨਾਨਕ, ਗੁਰਮੁਖਿ ਨਾਮੁ ਮਨਿ ਵਸੈ; ਤਾ ਸੁਣਿ ਕਰੇ ਸਾਬਾਸਿ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਗੁਰਮੁਖਾਂ ਦੀ ਸੰਗਤ ਦੁਆਰਾ ਜਾਂ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਮਨ ਵਿਚ ਵਸੈ = ਵੱਸ ਜਾਵੇ, ਤਾ = ਤਦ ਫੇਰ ਨਾਮ ਸੁਣ ਕੇ ਪਰਮੇਸ਼ਰ ਸਾਬਾਸਿ = ਧੰਨਤਾ ਦੇ ਜੋਗ ਕਰੇ = ਕਰਦਾ ਹੈ **ਵਾ:** ਪਰਮੇਸ਼ਰ ਧੰਨਤਾ ਦੇ ਜੋਗ ਬਣਾ ਲੈਣਾ ਕਰਦਾ ਹੈ ॥੪॥੪॥

## ਮਾਰੂ ਮਹਲਾ ੩ ॥

## ਮਾਰੂ ਤੇ ਸੀਤਲੁ ਕਰੇ; ਮਨੂਰਹੁ ਕੰਚਨੁ ਹੋਇ ॥

ਪਰਮੇਸ਼ਰ ਦਾ ਅੰਮ੍ਰਿਤ ਨਾਮ ਮਾਰੂ = ਰੇਗਿਸਤਾਨ ਦੇ ਰੇਤੇ ਤੇ = ਤੋਂ ਵੀ ਵੱਧ ਤਪਦੇ ਹੋਏ ਮਨ ਨੂੰ ਸੀਤਲੁ = ਠੰਡਾ ਕਰੇ = ਕਰਦਾ ਹੈ ਅਤੇ ਮਨੂਰਹੁ = ਲੋਹੇ ਦੀ ਮੈਲ ਤੋਂ ਕੰਚਨੁ = ਸੋਨੇ ਵਤ ਸ਼ੁੱਧ ਹੋਇ = ਹੋ ਜਾਂਦਾ ਹੈ।

**ਅਥਵਾ** ਜਿਵੇਂ ਮਾਰੂਥਲ ਵਾਲੇ ਇਲਾਕੇ ਵਿਚ ਵਰਖਾ ਪਵੇ ਤਾਂ ਸੀਤਲਤਾ (ਹਰਿਆਵਲਤਾ) ਹੁੰਦੀ ਹੈ, ਨਹੀਂ ਤਾਂ ਉਥੇ ਰੇਤਾ ਉਸੇ ਤਰ੍ਹਾਂ ਉੱਡਦਾ ਰਹਿੰਦਾ ਹੈ, ਇਸੇ ਪ੍ਰਕਾਰ ਮਨ ਮਾਰੂਥਲ ਦੀ ਨਿਆਈਂ ਹੈ ਜੇਕਰ ਗੁਰੂ ਰੂਪੀ ਬੱਦਲ ਉਪਦੇਸ਼ ਰੂਪੀ ਵਰਖਾ ਵਰਸਾ ਦੇਣ ਤਾਂ ਸੀਤਲਤਾ ਹੁੰਦੀ ਹੈ ਨਹੀਂ ਤਾਂ ਕਾਮ, ਕ੍ਰੋਧ ਆਦਿ ਵਿਕਾਰਾਂ ਨੂੰ ਭੋਗਣ ਦੀ ਵਾਸ਼ਨਾ ਰੂਪ ਰੇਤ ਹੀ ਉੱਡਦੀ ਰਹਿੰਦੀ ਹੈ **ਵਾ:** ਤ੍ਰਿਸ਼ਨਾ ਰੂਪੀ ਰੇਤ ਹੀ ਉੱਡਦੀ ਰਹਿੰਦੀ ਹੈ।

ਜਿਵੇਂ ਪਾਰਸ ਲੋਹੇ ਦੀ ਮੈਲ ਤੋਂ ਬਣੇ ਹੋਏ ਲੋਹ ਚੂਨ ਨੂੰ ਸੋਨਾ ਬਣਾਉਂਦਾ ਹੈ, ਇਸੇ ਤਰ੍ਹਾਂ ਗੁਰੂ ਰੂਪ ਪਾਰਸ ਲੋਹੇ ਦੀ ਮੈਲ ਵਤ ਪਾਪੀ ਹਿਰਦੇ ਵਾਲੇ ਪੁਰਖਾਂ ਨੂੰ ਕੰਚਨ ਵਤ ਸ਼ੁੱਧ ਬਣਾ ਦਿੰਦਾ ਹੈ।

## ਸੋ ਸਾਚਾ ਸਾਲਾਹੀਐ; ਤਿਸੁ ਜੇਵਡੁ ਅਵਰੁ ਨ ਕੋਇ ॥੧॥

ਸੋ = ਉਸ ਸਾਚਾ = ਸਦਾ ਇਸਥਿਤ ਰਹਿਣ ਵਾਲੇ ਪਰਮੇਸ਼ਰ ਦੀ ਸਾਲਾਹੀਐ = ਸਿਫ਼ਤ ਕਰੀਏ, ਤਿਸੁ = ਉਸ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਇ = ਕੋਈ ਵੀ ਨ = ਨਹੀਂ ਹੈ ॥੧॥

## ਮੇਰੇ ਮਨ; ਅਨਦਿਨੁ ਧਿਆਇ ਹਰਿ ਨਾਉ ॥

ਹੇ ਮੇਰੇ ਮਨਾਂ! ਅਨਦਿਨੁ = ਰਾਤ ਦਿਨੇ ਹਰਿ = ਪਰਮੇਸ਼ਰ ਦੇ ਨਾਉ = ਨਾਮ ਅੰਮ੍ਰਿਤ ਨੂੰ ਧਿਆਇ ਅਰਾਧਨਾ ਕਰ।

## ਸਤਿਗੁਰ ਕੈ ਬਚਨਿ ਅਰਾਧਿ ਤੂ; ਅਨਦਿਨੁ ਗੁਣ ਗਾਉ ॥੧॥ਰਹਾਉ॥

ਸਤਿਗੁਰਾਂ ਕੈ = ਦੇ ਬਚਨਿ = ਉਪਦੇਸ਼ ਨੂੰ ਦਿਲ ਵਿਚ ਵਸਾ ਕੇ ਤੂੰ ਪਰਮੇਸ਼ਰ ਨੂੰ ਅਰਾਧਿ = ਧਿਆਉਣਾ ਕਰ **ਵਾ**: ਸਤਿਗੁਰਾਂ ਦੇ ਬਚਨ ਦੁਆਰਾ ਦਿਲ ਦੀ ਭਾਵਨਾ ਨਾਲ ਪ੍ਰਭੂ ਨੂੰ ਯਾਦ ਕਰ ਅਤੇ ਅਨਦਿਨੁ = ਰਾਤ ਦਿਨੇ ਵਾਹਿਗੁਰੂ ਦੇ ਗੁਣਾਂ ਨੂੰ ਗਾਉ = ਗਾਉਣਾ ਕਰ ॥੧॥ਰਹਾਉ॥

## ਗੁਰਮੁਖਿ ਏਕੋ ਜਾਣੀਐ; ਜਾ ਸਤਿਗੁਰੁ ਦੇਇ ਬੁਝਾਇ ॥

ਤਦ ਗੁਰਮੁਖਾਂ ਦੀ ਸੰਗਤ ਦੁਆਰਾ **ਵਾ**: ਮੁਖੀ ਗੁਰਾਂ ਦੀ ਸੰਗਤ ਦੁਆਰਾ ਏਕੋ = ਇਕ ਅਕਾਲ ਪੁਰਖ ਨੂੰ ਜਾਣੀਐ = ਜਾਨਣਾ ਚਾਹੀਦਾ ਹੈ, ਜਾ = ਜਦ ਸਤਿਗੁਰੂ ਜੀ ਸਿੱਖਿਆ ਬੁਝਾਇ = ਸਮਝਾ ਦੇਇ = ਦੇਣਾ ਕਰਨ।

## ਸੋ ਸਤਿਗੁਰੁ ਸਾਲਾਹੀਐ; ਜਿਦੂ ਏਹ ਸੋਝੀ ਪਾਇ ॥੨॥

ਸੋ = ਉਸ ਤੱਤ ਪਦ ਦੇ ਲਖ ਅਰਥ ਰੂਪ ਸਤਿਗੁਰਾਂ ਨੂੰ ਸਾਲਾਹੀਐ = ਸਲਾਹੁਣਾ ਕਰੀਏ, ਜਿਦੂ = ਜਿਸ ਸਤਿਗੁਰਾਂ ਤੋਂ ਇਹ ਬ੍ਰਹਮ ਗਿਆਨ ਦੀ ਸੋਝੀ = ਗਿਆਤ ਪਾਇ = ਪਾਉਣਾ ਕਰੀਦੀ ਹੈ ॥੨॥

## ਸਤਿਗੁਰੁ ਛੋਡਿ ਦੂਜੈ ਲਗੇ; ਕਿਆ ਕਰਨਿ ਅਗੈ ਜਾਇ ॥

ਜਿਹੜੇ ਸਤਿਗੁਰਾਂ ਨੂੰ ਛੋਡਿ = ਛੱਡ ਕੇ ਦੂਜੈ = ਦ੍ਵੈਤ-ਭਾਵ ਜਾਂ ਦੂਸਰੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗੇ ਹੋਏ ਹਨ, ਉਹ ਅਗੈ = ਅੱਗੇ ਪ੍ਰਲੋਕ ਵਿਚ ਜਾਇ = ਜਾ ਕੇ ਕਿਆ = ਕੀ ਕਰਨਿ = ਕਰਨਗੇ (ਭਾਵ ਦੁਖ ਹੀ ਪਾਉਣਗੇ)।

## ਜਮ ਪੁਰਿ ਬਧੇ ਮਾਰੀਅਹਿ; ਬਹੁਤੀ ਮਿਲੈ ਸਜਾਇ ॥੩॥

ਉਹ ਜਮ = ਜਮਾਂ ਦੀ ਪੁਰਿ = ਪੁਰੀ ਵਿਚ ਔਗੁਣਾਂ ਰੂਪੀ ਰੱਸਿਆਂ ਨਾਲ **ਵਾ**: ਸੰਗਲਾਂ ਨਾਲ ਬਧੇ = ਬੱਝੇ ਹੋਏ ਮਾਰੀਅਹਿ = ਮਾਰੀਦੇ ਹਨ ਅਤੇ ਬਹੁਤੀ ਸਜਾਇ = ਸਜ਼ਾ ਮਿਲੈ = ਮਿਲਦੀ ਹੈ **ਵਾ**: ਬਹੁਤੀਆਂ ਜੂਨਾਂ ਵਿਚ ਭਰਮਣ ਰੂਪ ਸਜ਼ਾ ਮਿਲਦੀ ਹੈ ॥੩॥

[ਅੰਗ ੯੯੫]

## ਮੇਰਾ ਪ੍ਰਭੁ ਵੇਪਰਵਾਹੁ ਹੈ; ਨਾ ਤਿਸੁ, ਤਿਲੁ ਨ ਤਮਾਇ ॥

ਮੇਰਾ ਪ੍ਰਭੁ = ਪਰਮੇਸ਼ਰ ਵੇਪਰਵਾਹੁ = ਬੇਮੁਹਤਾਜ ਹੈ ਨਾ = ਨਿਸਚੇ ਕਰਕੇ ਤਿਸੁ = ਉਸ ਨੂੰ ਤਿਲ ਮਾਤ੍ਰ ਵੀ ਕਿਸੇ ਦੀ ਤਮਾਇ = ਇੱਛਾ ਨਹੀਂ ਹੈ **ਵਾ**: ਨਾ ਹੀ ਉਸ ਨੂੰ ਤਿਸੁ = ਤ੍ਰਿਸ਼ਨਾ ਹੈ ਅਤੇ ਨਾ ਉਸ ਨੂੰ ਤਮਾਇ = ਹਨੇਰਾ ਭਾਵ ਅਗਿਆਨ ਹੈ **ਵਾ**: ਨਾ ਹੀ ਉਸ ਵਿਚ ਤਿਲ ਮਾਤ੍ਰ ਤਮਾਇ = ਤਮੋਗੁਣ ਹੈ।

## ਨਾਨਕ, ਤਿਸੁ ਸਰਣਾਈ ਭਜਿ ਪਉ; ਆਪੇ ਬਖਸਿ ਮਿਲਾਇ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਸਾਰਕ ਦੁੱਖਾਂ **ਵਾ**: ਵਿਕਾਰਾਂ ਤੋਂ ਬਚਣ ਵਾਸਤੇ ਤਿਸੁ = ਉਸ ਪਰਮੇਸ਼ਰ ਦੀ ਸਰਣਾਈ = ਓਟ ਵਿਚ ਭਜਿ = ਦੌੜ ਕੇ ਪਉ = ਪੈ ਜਾਣਾ ਕਰੋ, ਉਹ ਆਪੇ = ਆਪ ਹੀ ਸਾਰਿਆਂ ਔਗੁਣਾਂ ਨੂੰ ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲਵੇਗਾ **ਵਾ**: ਨਾਮ ਦੀ ਦਾਤ ਬਖ਼ਸ਼ ਕੇ ਆਪਣੇ ਨਾਲ ਮਿਲਾ ਲਵੇਗਾ ॥੪॥੫॥

## ਮਾਰੂ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਚੌਥੇ ਸਤਿਗੁਰਾਂ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਨਾਮ ਕਿਸ ਤਰ੍ਹਾਂ ਜਪਿਆ ਜਾ ਸਕਦਾ ਹੈ ? ਇਹ ਸੁਣ ਕੇ ਮਾਰੂ ਰਾਗ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਪਿਓ ਨਾਮੁ ਸੁਕ, ਜਨਕ ਗੁਰ ਬਚਨੀ; ਹਰਿ ਹਰਿ ਸਰਣਿ ਪਰੇ ॥

ਰਾਜੇ ਜਨਕ ਗੁਰੂ ਦੇ ਬਚਨੀ = ਬਚਨਾਂ ਦੁਆਰਾ ਸੁਕ = ਸੁਕਦੇਵ ਮੁਨੀ ਨੇ ਪਰਮੇਸ਼ਰ ਦਾ ਨਾਮ ਜਪਿਓ = ਜਪਣਾ ਕੀਤਾ **ਵਾ:** ਰਾਜੇ ਜਨਕ ਨੇ ਆਪਣੇ ਗੁਰੂ ਅਸਟਾ ਵਕਰ ਜੀ ਦੇ ਬਚਨਾਂ ਦੁਆਰਾ ਤੇ ਸੁਕਦੇਵ ਮੁਨੀ ਨੇ ਆਪਣੇ ਗੁਰੂ ਰਾਜੇ ਜਨਕ ਦੇ ਬਚਨਾਂ ਦੁਆਰਾ ਪ੍ਰਭੂ ਨਾਮ ਨੂੰ ਜਪਣਾ ਕੀਤਾ, ਇਉਂ ਸਾਰੇ ਰਿਖੀ ਰਾਜੇ ਆਦਿ ਹਰਿ = ਹਰੀ ਹਰਿ = ਪਰਮੇਸ਼ਰ ਦੀ ਸਰਣਿ = ਓਟ ਵਿਚ ਪਰੇ = ਪਏ ਤੇ ਨਿਹਾਲ ਹੋ ਗਏ।

**ਅਥਵਾ** ਹਰੀ ਪਰਮੇਸ਼ਰ ਦੀ ਸ਼ਰਨ ਵਿਚ ਪੈ ਕੇ ਸੁਕਦੇਵ ਮੁਨੀ ਗੁਰੂ ਜਨਕ ਦੇ ਬਚਨਾਂ ਦੁਆਰਾ ਤੇ ਜਨਕ ਨੇ ਗੁਰੂ ਅਸਟਾ ਵਕਰ ਦੇ ਬਚਨਾਂ ਦੁਆਰਾ ਨਾਮ ਨੂੰ ਜਪਿਆ।

## ਦਾਲਦੁ ਭੰਜਿ ਸੁਦਾਮੇ ਮਿਲਿਓ; ਭਗਤੀ ਭਾਇ ਤਰੇ ॥

ਜਿਸ ਵਕਤ ਸੁਦਾਮਾ ਜੀ ਭਗਵਾਨ ਕ੍ਰਿਸ਼ਨ ਜੀ ਨੂੰ ਜਾ ਕੇ ਮਿਲਿਓ = ਮਿਲਿਆ, ਤਦ ਭਗਵਾਨ ਕ੍ਰਿਸ਼ਨ ਜੀ ਨੇ ਸੁਦਾਮੇ ਦਾ ਸਾਰਾ ਦਾਲਦੁ = ਦਲਿੱਦਰ ਭੰਜਿ = ਭੰਨ, ਦੂਰ ਕਰ ਦਿੱਤਾ **ਵਾ:** ਦਾਲਦੁ ਭੰਜਿ = ਪਰਮੇਸ਼ਰ **ਵਾ:** ਦਾਲਦੁ = ਦਲਿੱਦਰ ਨੂੰ ਭੰਨ ਕੇ ਸੁਦਾਮੇ ਨੂੰ ਪਰਮੇਸ਼ਰ ਮਿਲਿਆ ਹੈ, ਇਉਂ ਚੌਹਾਂ ਜੁਗਾਂ ਵਿਚ ਪ੍ਰੇਮਾ-ਭਗਤੀ ਦੀ ਭਾਇ = ਭਾਵਨਾ ਕਰਕੇ ਸਭ ਸੰਸਾਰ-ਸਮੁੰਦ੍ਰ ਤੋਂ ਤਰ ਗਏ ਹਨ।

## ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ; ਗੁਰਮੁਖਿ ਕ੍ਰਿਪਾ ਕਰੇ ॥੧॥

ਪਰਮੇਸ਼ਰ ਭਗਤਿ = ਭਗਤੀ ਕਰਨ ਵਾਲੇ ਭਗਤਾਂ ਨਾਲ ਵਛਲੁ = ਪਿਆਰ ਕਰਨ ਵਾਲਾ ਹੈ ਅਤੇ ਉਸ ਹਰੀ ਦਾ ਨਾਮ ਕ੍ਰਿਤਾਰਥੁ = ਕਲਿਆਣ ਕਰਨ ਵਾਲਾ ਹੈ, ਪਰ ਜਿਨ੍ਹਾਂ ਉੱਤੇ ਗੁਰਮੁਖਿ = ਮੁਖੀ ਗੁਰੂ ਸਾਹਿਬ ਜੀ ਦੁਆਰਾ ਪਰਮੇਸ਼ਰ ਆਪ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਉਹੋ ਗੁਰਮੁਖ ਅਧਿਕਾਰੀ ਹੀ ਨਾਮ ਦੀ ਦਾਤ ਪ੍ਰਾਪਤ ਕਰਦਾ ਹੈ **ਵਾ:** ਗੁਰਮੁਖ ਅਧਿਕਾਰੀ ਨੂੰ ਪਰਮੇਸ਼ਰ ਕ੍ਰਿਪਾ ਕਰਕੇ ਆਪਣੇ ਸਰੂਪ ਦੇ ਮੇਲ ਲੈਣਾ ਕਰਦਾ ਹੈ ॥੧॥

## ਮੇਰੇ ਮਨ; ਨਾਮੁ ਜਪਤ ਉਧਰੇ ॥

ਹੇ ਮੇਰੇ ਮਨਾਂ ! ਪਰਮੇਸ਼ਰ ਦਾ ਨਾਮ ਜਪਤ = ਜਪ ਕੇ ਬੇਅੰਤ ਜੀਵ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ, ਮੁਕਤ ਹੋ ਗਏ ਹਨ।

## ਧ੍ਰੂ ਪ੍ਰਹਿਲਾਦੁ, ਬਿਦਰੁ ਦਾਸੀ ਸੁਤੁ; ਗੁਰਮੁਖਿ ਨਾਮਿ ਤਰੇ ॥੧॥ਰਹਾਉ॥

ਧ੍ਰੂ ਭਗਤ, ਪ੍ਰਹਿਲਾਦ ਭਗਤ, ਦਾਸੀ ਦਾ ਸੁਤੁ = ਪੁੱਤਰ ਬਿਦਰ **ਵਾ:** ਦਾਸੀ ਦਾ ਪੁੱਤਰ ਨਾਰਦ

ਮੁਨੀ ਆਦਿ ਇਹ ਸਾਰੇ ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਜਪ ਕੇ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਨ ॥੧॥ਰਹਾਉ॥

## ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ; ਭਗਤ ਜਨਾ ਉਧਰੇ ॥

ਕਲਿਜੁਗ ਦੇ ਵਿਚ ਪਰਮੇਸ਼ਰ ਦਾ ਨਾਮ ਰੂਪੀ ਪਦਾਰਥ ਹੀ ਸਭ ਤੋਂ ਪ੍ਰਧਾਨੁ = ਮੁਖੀ ਹੈ, ਜਿਸ ਪ੍ਰਭੂ ਨਾਮ ਦੀ ਕਮਾਈ ਕਰਕੇ ਅਨੇਕਾਂ ਭਗਤ ਜਨ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ।

## ਨਾਮਾ, ਜੈਦੇਉ, ਕਬੀਰੁ ਤ੍ਰਿਲੋਚਨੁ; ਸਭਿ ਦੋਖ ਗਏ ਚਮਰੇ ॥

ਨਾਮਾ = ਨਾਮਦੇਵ ਜੀ, ਜੈਦਉ = ਜੈ ਦੇਵ ਜੀ, ਕਬੀਰ ਜੀ, ਤ੍ਰਿਲੋਚਨ ਜੀ ਅਤੇ ਚਮਰੇ = ਚਮਿਆਰ ਭਾਵ ਭਗਤ ਰਵਿਦਾਸ ਜੀ ਆਦਿ ਭਗਤਾਂ ਦੇ ਨਾਮ ਜਪ ਕੇ ਸਭਿ = ਸਾਰੇ ਦੋਖ = ਦੋਸ਼ ਨਾਸ਼ ਹੋ ਗਏ ਸਨ **ਵਾ:** ਜੋ ਇਨ੍ਹਾਂ ਭਗਤਾਂ ਨੂੰ ਅਗਿਆਨ ਆਦਿ ਦੋਖ ਚਮਰੇ = ਚਿੰਬੜੇ ਹੋਏ ਸਨ, ਉਹ ਸਾਰੇ ਨਾਮ ਜਪ ਕੇ ਨਾਸ਼ ਹੋ ਗਏ ਸਨ।

## ਗੁਰਮੁਖਿ ਨਾਮਿ ਲਗੇ, ਸੇ ਉਧਰੇ; ਸਭਿ ਕਿਲਬਿਖ ਪਾਪ ਟਰੇ ॥੨॥

ਜਿਹੜੇ ਗੁਰਮੁਖ ਬਣ ਕੇ **ਵਾ:** ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਜਪਣ ਲੱਗੇ ਹਨ, ਸੇ = ਉਹ ਸਾਰੇ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ ਅਤੇ ਉਨ੍ਹਾਂ ਦੇ ਚਾਰੇ ਕਿਲਵਿਖ ਤੇ ਸਭਿ = ਸਾਰੇ ਪਾਪ ਟਰੇ = ਟਲ, ਨਵਿਰਤ ਹੋ ਗਏ ਹਨ ॥੨॥

## ਜੋ ਜੋ ਨਾਮੁ ਜਪੈ ਅਪਰਾਧੀ; ਸਭਿ ਤਿਨ ਕੇ ਦੋਖ ਪਰਹਰੇ ॥

ਜੋ ਜੋ = ਜਿਹੜਾ ਜਿਹੜਾ ਵੀ ਅਪਰਾਧੀ = ਗੁਨਾਹਗਾਰ ਪੁਰਖ ਨਾਮ ਜਪੈ = ਜਪਦਾ ਹੈ, ਤਿਨ = ਉਨ੍ਹਾਂ ਕੇ = ਦੇ ਪਰਮੇਸ਼ਰ **ਵਾ:** ਨਾਮ ਨੇ ਸਭਿ = ਸਾਰੇ ਦੋਖ = ਦੋਸ਼ ਪਰਹਰੇ = ਦੂਰ ਕਰ ਦਿੱਤੇ ਹਨ।

## ਬੇਸੁਆ ਰਵਤ, ਅਜਾਮਲੁ ਉਧਰਿਓ; ਮੁਖਿ ਬੋਲੈ ਨਾਰਾਇਣੁ ਨਰਹਰੇ ॥

ਨਰਹਰੇ = ਨਰਾਂ ਨੂੰ ਹਰੇ ਭਰੇ ਕਰਨ ਵਾਲੇ ਨਾਰਾਇਣੁ = ਪਰਮੇਸ਼ਰ ਦਾ ਨਾਮ ਅੰਤ ਵੇਲੇ ਮੁਖ ਨਾਲ ਬੋਲੈ = ਬੋਲਣੇ ਕਰਕੇ ਬੇਸੁਆ = ਵੇਸ਼ਵਾ ਨਾਲ ਰਵਤ = ਰਵਨ (ਸੰਗ) ਕਰਨ ਵਾਲਾ ਅਜਾਮਲ ਵੀ ਸੰਸਾਰ-ਸਮੁੰਦ੍ਰ ਤੋਂ ਉਧਰਿਓ = ਉਧਰ, ਤਰ ਗਿਆ ਸੀ।

## ਨਾਮੁ ਜਪਤ ਉਗ੍ਰਸੈਣਿ ਗਤਿ ਪਾਈ; ਤੋੜਿ ਬੰਧਨ ਮੁਕਤਿ ਕਰੇ ॥੩॥

ਪ੍ਰਭੂ ਨਾਮ ਨੂੰ ਜਪਤ = ਜਪ ਕੇ ਕੰਸ ਦੇ ਪਿਤਾ ਉਗਰਸੈਨ ਨੇ ਵੀ ਗਤਿ = ਮੁਕਤੀ ਪਾਈ = ਪਾ ਲਈ ਸੀ, ਕਿਉਂਕਿ ਸ੍ਰੀ ਕ੍ਰਿਸ਼ਨ ਜੀ ਨੇ ਕੰਸ ਦੀ ਕੈਦ ਵਿਚ ਪਏ ਹੋਏ ਉਗਰਸੈਣ ਦੇ ਬੰਧਨ ਤੋੜ ਕੇ ਮੁਕਤ ਕਰੇ = ਕਰ ਦਿੱਤਾ ਸੀ **ਵਾ:** ਹੰਗਤਾ ਮਮਤਾ ਰੂਪੀ ਬੰਧਨ ਤੋੜ ਕੇ ਮੁਕਤ ਕਰ ਦਿੱਤਾ ਸੀ ॥੩॥

## ਜਨ ਕਉ ਆਪਿ ਅਨੁਗ੍ਰਹੁ ਕੀਆ; ਹਰਿ ਅੰਗੀਕਾਰੁ ਕਰੇ ॥

ਜਿਹੜੇ ਗੁਰਮੁਖ ਜਨਾਂ ਕਉ = ਦੇ ਉੱਤੇ ਪਰਮੇਸ਼ਰ ਨੇ ਆਪ ਅਨੁਗ੍ਰਹੁ = ਕ੍ਰਿਪਾ ਦ੍ਰਿਸ਼ਟੀ ਨੂੰ ਕੀਆ = ਕੀਤਾ ਹੈ, ਉਨ੍ਹਾਂ ਦਾ ਹਰਿ = ਪਰਮੇਸ਼ਰ ਅੰਗੀਕਾਰੁ = ਪੱਖ ਕਰੇ = ਕਰਦਾ ਹੈ **ਵਾ:** ਉਨ੍ਹਾਂ ਨੂੰ ਹਰੀ ਅੰਗੀਕਾਰੁ = ਗ੍ਰਹਿਣ ਕਰਦਾ ਹੈ।

## ਸੇਵਕ ਪੈਜ ਰਖੈ ਮੇਰਾ ਗੋਵਿਦੁ; ਸਰਣਿ ਪਰੇ ਉਧਰੇ ॥

ਮੇਰਾ ਗੋਵਿਦੁ = ਪਰਮੇਸ਼ਰ ਆਪਣੇ ਸੇਵਕ = ਦਾਸਾਂ ਦੀ ਆਪ ਪੈਜ = ਪ੍ਰਤੱਗਿਆ (ਇੱਜ਼ਤ) ਰਖੈ = ਰੱਖਦਾ ਹੈ ਅਤੇ ਜੋ ਉਸ ਦੀ ਸਰਣਿ = ਓਟ ਵਿਚ ਮਨ, ਬਾਣੀ, ਸਰੀਰ, ਕਰਕੇ ਪਰੇ = ਪੈਂਦੇ ਹਨ, ਉਹ ਸੰਸਾਰ-ਸਮੁੰਦ੍ਰ ਤੋਂ ਉਧਰੇ = ਉਧਰ, ਮੁਕਤ ਹੋ ਗਏ ਹਨ।

## ਜਨ ਨਾਨਕ ਹਰਿ ਕਿਰਪਾ ਧਾਰੀ; ਉਰ ਧਰਿਓ ਨਾਮੁ ਹਰੇ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਨਾਂ ਦੇ ਉਪਰ ਹਰਿ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਕੀਤੀ ਹੈ, ਇਸ ਕਰਕੇ ਜਨਾਂ ਨੇ ਹਰੇ = ਪਰਮੇਸ਼ਰ ਦੇ ਨਾਮ ਨੂੰ ਉਰ = ਹਿਰਦੇ ਵਿਚ ਧਰਿਓ = ਧਾਰਨ ਕੀਤਾ ਹੈ ॥੪॥੧॥

## ਮਾਰੂ ਮਹਲਾ ੪ ॥

## ਸਿਧ ਸਮਾਧਿ ਜਪਿਓ ਲਿਵ ਲਾਈ; ਸਾਧਿਕ ਮੁਨਿ ਜਪਿਆ ॥

ਸਿੱਧਾਂ ਨੇ ਸਮਾਧਿ = ਸਮਾਧੀ ਦੇ ਵਿਚ ਚਿੱਤ ਨੂੰ ਇਸਥਿਤ ਕਰਨ ਵਾਸਤੇ ਪਰਮੇਸ਼ਰ ਦਾ ਨਾਮ ਜਪਿਓ = ਆਰਾਧਨਾ ਕੀਤਾ ਹੈ ਅਤੇ ਨਾਮ ਵਿਚ ਲਿਵ = ਬਿਰਤੀ ਲਾਈ = ਲਾਉਣੀ ਕੀਤੀ ਅਤੇ ਸਾਧਿਕ = ਸਾਧਨਾ ਕਰਨ ਵਾਲੇ ਪੁਰਖ ਤੇ ਮੁਨਿ = ਮੰਨਣਸ਼ੀਲ ਪੁਰਖਾਂ ਨੇ ਵੀ ਪਰਮੇਸ਼ਰ ਦਾ ਨਾਮ ਜਪਿਆ = ਜਪਣਾ ਕੀਤਾ।

## ਜਤੀ ਸਤੀ ਸੰਤੋਖੀ ਧਿਆਇਆ; ਮੁਖਿ ਇੰਦ੍ਰਾਦਿਕ ਰਵਿਆ ॥

ਜਤੀ = ਜਤ ਨੂੰ ਧਾਰਨ ਵਾਲੇ ਜਤੀਆਂ ਨੇ ਸਤੀ = ਸਤ ਪ੍ਰਤੱਗੀ ਪੁਰਖਾਂ **ਵਾ:** ਸਤ ਵਾਲੇ ਹਰੀ ਚੰਦ ਆਦਿਕ, ਸੰਤੋਖੀ ਚੁਣਖ ਰਿਖੀ ਆਦਿ ਇਨ੍ਹਾਂ ਸਾਰਿਆਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ ਅਰਾਧਨਾ ਕੀਤਾ ਹੈ, ਦੇਵਤਿਆਂ ਦੇ ਮੁਖਿ = ਮੁਖੀ ਇੰਦ੍ਰਾਦਿਕ = ਇੰਦਰ ਆਦਿਕਾਂ ਨੇ ਵੀ ਪਰਮੇਸ਼ਰ ਦੇ ਨਾਮ ਨੂੰ ਰਵਿਆ = ਉਚਾਰਨ ਕੀਤਾ **ਵਾ:** ਇੰਦਰ ਆਦਿਕ ਦੇਵਤਿਆਂ ਨੇ ਵੀ ਮੁੱਖ ਨਾਲ ਪਰਮੇਸ਼ਰ ਦਾ ਨਾਮ ਜਪਿਆ ਹੈ।

## ਸਰਣਿ ਪਰੇ ਜਪਿਓ ਤੇ ਭਾਏ; ਗੁਰਮੁਖਿ ਪਾਰਿ ਪਇਆ ॥੧॥

ਜਿਹੜੇ ਆਪਾ-ਭਾਵ ਛੱਡ ਕੇ ਗੁਰਾਂ ਦੀ ਸ਼ਰਨ = ਓਟ ਵਿਚ ਪਰੈ = ਪੈ ਕੇ ਪਰਮੇਸ਼ਰ ਦਾ ਨਾਮ ਜਪਿਓ = ਜਪਦੇ ਹਨ ਤੇ = ਉਹ ਗੁਰਾਂ **ਵਾ:** ਪਰਮੇਸ਼ਰ ਨੂੰ ਭਾਏ = ਭਾਉਂਦੇ, ਚੰਗੇ ਲੱਗਦੇ ਹਨ ਅਤੇ ਉਹ ਗੁਰਮੁਖ ਜਨ ਸੰਸਾਰ-ਸਮੁੰਦ੍ਰ ਤੋਂ ਪਾਰ ਪਾਇਆ = ਪੈ ਗਏ ਹਨ **ਵਾ:** ਜਿਸ ਨੇ ਗੁਰਮੁਖਾਂ ਦੀ ਸੰਗਤ ਕੀਤੀ ਹੈ, ਉਹ ਸੰਸਾਰ-ਸਮੁੰਦ੍ਰ ਤੋਂ ਪਾਰ ਪਿਆ ਹੈ ॥੧॥

## ਮੇਰੇ ਮਨ; ਨਾਮੁ ਜਪਤ ਤਰਿਆ ॥

ਹੇ ਮੇਰੇ ਮਨਾਂ! ਸੁਣਨਾ ਕਰ, ਤੇਰੇ ਤਾਈਂ ਦੱਸੀਏ ਕਿ ਅੰਮ੍ਰਿਤ ਨਾਮ ਨੂੰ ਜਪਤ = ਜਪ ਕੇ ਕੌਣ ਕੌਣ ਤਰਿਆ ਹੈ।

## ਧੰਨਾ ਜਟੁ, ਬਾਲਮੀਕੁ ਬਟਵਾਰਾ; ਗੁਰਮੁਖਿ ਪਾਰਿ ਪਇਆ ॥੧॥ਰਹਾਉ॥

ਜਟੁ = ਜ਼ਿਮੀਂਦਾਰ ਧੰਨਾ ਭਗਤ, ਬਟਵਾਰਾ = ਰਾਹ ਮਾਰਨ ਵਾਲਾ (ਧਾੜਵੀ) ਬਾਲਮੀਕ ਇਹ ਵੀ

ਗੁਰਮੁਖ ਬਣ ਕੇ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਸੰਸਾਰ-ਸਮੁੰਦ੍ਰ ਤੋਂ ਪਾਰ ਪਏ ਹਨ **ਵਾ:** ਇਉਂ ਜੋ ਗੁਰਮੁਖਾਂ ਦੀ ਸੰਗਤ ਵਿਚ ਮਿਲਿਆ ਹੈ, ਉਹ ਸੰਸਾਰ-ਸਮੁੰਦ੍ਰ ਤੋਂ ਪਾਰ ਪਇਆ = ਪੈ ਗਿਆ ਹੈ ॥੧॥ਰਹਾਉ॥

## ਸੁਰਿ ਨਰ ਗਣ ਗੰਧਰਬੇ ਜਪਿਓ; ਰਿਖਿ ਬਪੁਰੈ ਹਰਿ ਗਾਇਆ ॥

ਸੁਰਿ = ਦੇਵਤੇ ਭਾਵ ਦੈਵੀ ਸੰਪਦਾ ਵਾਲੇ ਪੁਰਖਾਂ, ਨਰ = ਸੂਰਮੇ, ਬਹਾਦਰ, ਰਾਜਸੀ ਸੁਭਾਅ ਵਾਲੇ ਪੁਰਖਾਂ, ਸ਼ਿਵਜੀ ਦੇ ਟੋਨਾ, ਸੋਨਾ ਆਦਿ ਗਣਾਂ **ਵਾ:** ਗਣ = ਸਮੂਹ ਗੰਧਰਬਾਂ ਆਦਿ ਸਭ ਨੇ ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਿਆ ਹੈ, ਬਪੁਰੈ = ਵੀਚਾਰੇ ਰਿਖਿ = ਰਿਖੀਆ ਨੇ ਵੀ ਹਰਿ = ਪਰਮੇਸ਼ਰ ਦੇ ਜੱਸ ਨੂੰ ਗਾਇਆ = ਗਾਉਣਾ ਕੀਤਾ ਹੈ।

## ਸੰਕਰਿ, ਬ੍ਰਹਮੈ ਦੇਵੀ ਜਪਿਓ; ਮੁਖਿ ਹਰਿ ਹਰਿ ਨਾਮੁ ਜਪਿਆ ॥

ਸੰਕਰਿ = ਸ਼ਿਵਜੀ ਨੇ, ਬ੍ਰਹਮੈ = ਬ੍ਰਹਮਾ ਨੇ ਅਤੇ ਨੌਂ ਕਰੋੜ ਦੇਵੀਆਂ ਨੇ ਵੀ ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਿਆ ਹੈ ਅਤੇ ਮੁਖਿ = ਮੁਖੀ ਪੁਰਖਾਂ ਨੇ ਵੀ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਆ ਹੈ **ਵਾ:** ਸਾਰੇ ਹਰੀ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਹੀ ਮੁਖਿ = ਮੁਖੀ (ਪਰਧਾਨ) ਹੋਏ ਹਨ।

## ਹਰਿ ਹਰਿ ਨਾਮਿ, ਜਿਨਾ ਮਨੁ ਭੀਨਾ; ਤੇ ਗੁਰਮੁਖਿ ਪਾਰਿ ਪਇਆ ॥੨॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਵਿਚ ਜਿਨ੍ਹਾਂ ਦਾ ਮਨੁ = ਚਿੱਤ ਭੀਨਾ = ਭਿੱਝ ਗਿਆ ਹੈ, ਤੇ = ਉਹ ਗੁਰਮੁਖ ਜਨ ਸੰਸਾਰ-ਸਮੁੰਦ੍ਰ ਤੋਂ ਪਾਰ ਪੈ ਗਏ ਹਨ, ਭਾਵ ਕੈਵਲ ਮੋਖ ਨੂੰ ਪ੍ਰਾਪਤ ਹੋ ਗਏ ਹਨ ॥੨॥

## ਕੋਟਿ ਕੋਟਿ ਤੇਤੀਸ ਧਿਆਇਓ; ਹਰਿ ਜਪਤਿਆ ਅੰਤੁ ਨ ਪਾਇਆ ॥

ਤੇਤੀਸ = ਤੇਤੀ ਕੋਟਿ = ਕਰੋੜ ਦੇਵਤਿਆਂ ਨੇ ਕੋਟਿ = ਕ੍ਰੋੜਾਂ ਵਾਰੀ ਉਚਾਰਨ ਕਰਕੇ ਪਰਮੇਸ਼ਰ ਦੇ ਨਾਮ ਨੂੰ ਧਿਆਇਓ = ਅਰਾਧਨਾ ਕੀਤਾ ਹੈ ਪਰ ਹਰਿ = ਪਰਮੇਸ਼ਰ ਦਾ ਨਾਮ ਜਪਤਿਆ = ਜਪਦਿਆਂ ਹੋਇਆਂ ਉਸ ਦਾ ਅੰਤ = ਅਖ਼ੀਰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਬੇਦ, ਪੁਰਾਣ, ਸਿਮ੍ਰਿਤਿ ਹਰਿ ਜਪਿਆ; ਮੁਖਿ ਪੰਡਿਤ ਹਰਿ ਗਾਇਆ ॥

ਚਾਰ ਵੇਦਾਂ ਦੇ ਵਕਤੇ ਪੰਡਿਤਾਂ ਨੇ, ਅਠਾਰਾਂ ਪੁਰਾਣਾਂ ਨੂੰ ਰਚਣ ਵਾਲੇ ਬਿਆਸ ਆਦਿਕਾਂ ਨੇ ਤੇ ਸਤਾਈ ਸਿੰਮ੍ਰਿਤੀਆਂ ਨੂੰ ਰਚਣ ਵਾਲਿਆਂ ਆਦਿ ਸਭ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਆ ਹੈ ਅਤੇ ਸ਼ੰਕਰਾਚਾਰਯ ਆਦਿ ਮੁਖਿ = ਮੁਖੀ ਪੰਡਿਤਾਂ **ਵਾ:** ਬਾਲਮੀਕ ਆਦਿ ਮੁਖੀ ਪੰਡਿਤ = ਵਿਦਵਾਨਾਂ **ਵਾ:** ਮੁਖੀ ਪੰਡਿਤਾਂ ਨੇ ਵੀ ਹਰਿ = ਪਰਮੇਸ਼ਰ ਦਾ ਜੱਸ ਗਾਇਆ = ਗਾਉਣਾ ਕੀਤਾ ਹੈ।

## ਨਾਮੁ ਰਸਾਲੁ, ਜਿਨਾ ਮਨਿ ਵਸਿਆ; ਤੇ ਗੁਰਮੁਖਿ ਪਾਰਿ ਪਇਆ ॥੩॥

ਪਰਮੇਸ਼ਰ ਦਾ ਨਾਮ (ਰਸ + ਆਲੁ) ਰਸ = ਰਸਾਂ ਦਾ ਆਲੁ = ਘਰ ਹੈ, ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਗੁਰਾਂ ਦੁਆਰਾ ਵਸਿਆ = ਵੱਸ ਗਿਆ ਹੈ ਤੇ = ਉਹ ਗੁਰਮੁਖ ਬਣ ਕੇ **ਵਾ:** ਮੁਖੀ ਗੁਰਾਂ ਦੀ ਸੰਗਤ ਕਰਕੇ ਸੰਸਾਰ-ਸਮੁੰਦ੍ਰ ਤੋਂ ਪਾਰ ਪਇਆ = ਪਏ ਹਨ ॥੩॥

## ਅਨਤ ਤਰੰਗੀ ਨਾਮੁ, ਜਿਨ ਜਪਿਆ; ਮੈ ਗਣਤ ਨ ਕਰਿ ਸਕਿਆ ॥

ਅਨਤ = ਅਨੇਕਾਂ ਬ੍ਰਹਮੰਡਾਂ ਰੂਪੀ ਤਰੰਗੀ = ਲਹਿਰਾਂ ਨੂੰ ਉਠਾਉਣ ਵਾਲੇ ਪਰਮੇਸ਼ਰ ਦਾ ਨਾਮ ਜਿਨ = ਜਿਨ੍ਹਾਂ ਨੇ ਜਪਿਆ ਹੈ, ਮੈਂ ਉਨ੍ਹਾਂ ਦੀ ਗਣਤ = ਗਿਣਤੀ ਨਹੀਂ ਕਰ ਸਕਿਆ = ਸਕਦਾ।

## ਗੋਬਿਦੁ ਕ੍ਰਿਪਾ ਕਰੇ, ਥਾਇ ਪਾਏ; ਜੋ ਹਰਿ ਪ੍ਰਭ ਮਨਿ ਭਾਇਆ ॥

ਜੋ = ਜਿਹੜਾ ਹਰਿ = ਹਰੀ ਪ੍ਰਭ = ਪਰਮੇਸ਼ਰ ਦੇ ਮਨਿ = ਹਿਰਦੇ ਵਿਚ ਭਾਇਆ = ਭਾਅ ਜਾਂਦਾ ਹੈ, ਉਸ ਉੱਤੇ ਗੋਬਿਦੁ = ਪਰਮੇਸ਼ਰ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤੇ ਉਸ ਦੀ ਕਰਣੀ, ਭਗਤੀ ਨੂੰ ਥਾਏ ਪਾਏ = ਪਾਉਂਦਾ ਹੈ **ਵਾ:** ਲੇਖੇ ਵਿਚ ਪਾ ਲੈਂਦਾ ਹੈ।

## ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ;
## ਜਨ ਨਾਨਕ ਨਾਮੁ ਲਇਆ ॥੪॥੨॥

ਜਿਨ੍ਹਾਂ ਉੱਤੇ ਗੁਰਾਂ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰ ਕੇ ਹਰਿ = ਹਰੀ ਨਾਮ ਦ੍ਰਿੜਾਇਓ = ਦ੍ਰਿੜ੍ਹ ਕਰਵਾਇਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨਾਂ ਨੇ ਪਰਮੇਸ਼ਰ ਦਾ ਨਾਮ ਲਇਆ = ਲਿਆ, ਉਚਾਰਨ ਕੀਤਾ ਹੈ, **ਵਾ:** ਉਨ੍ਹਾਂ ਜਨਾਂ ਨੂੰ ਨਾਮੀ ਪਰਮੇਸ਼ਰ ਨੇ ਆਪਣੇ ਵਿਚ ਲੀਨ ਕਰ ਲਿਆ ਹੈ ॥੪॥੨॥

[ਅੰਗ ੯੯੬]

## ਮਾਰੂ ਮਹਲਾ ੪ ਘਰੁ ੩ ੴ ਸਤਿਗੁਰ ਪ੍ਰਸਾਦਿ ॥

ਰਾਗ ਮਾਰੂ ਵਿਚ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਘਰੁ ੩ = ਤੀਸਰੇ ਸੁਰਤਾਲ ਵਿਚ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਹਰਿ ਨਾਮੁ ਨਿਧਾਨੁ ਲੈ; ਗੁਰਮਤਿ ਹਰਿ ਪਤਿ ਪਾਇ ॥

ਹੇ ਜੀਵ! ਤੂੰ ਸਾਰਿਆਂ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਨੂੰ ਲੈ = ਲੈਣਾ ਕਰ ਅਤੇ ਗੁਰਮਤਿ = ਗੁਰ ਸਿੱਖਿਆ ਦੁਆਰਾ ਨਾਮ ਜਪ ਕੇ ਹਰਿ = ਪਰਮੇਸ਼ਰ ਦੇ ਪਾਸੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ **ਵਾ:** ਗੁਰੂ ਸਿੱਖਿਆ ਨੂੰ ਧਾਰਨ ਕਰਕੇ ਪਤੀ ਪਰਮੇਸ਼ਰ ਨੂੰ ਪਾਇ = ਪਾ ਲੈਣਾ ਕਰ।

## ਹਲਤਿ ਪਲਤਿ ਨਾਲਿ ਚਲਦਾ; ਹਰਿ ਅੰਤੇ ਲਏ ਛਡਾਇ ॥

ਪਰਮੇਸ਼ਰ ਦਾ ਨਾਮ ਰੂਪੀ ਖ਼ਜ਼ਾਨਾ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਨਾਲਿ = ਸਾਥ ਚੱਲਦਾ ਹੈ ਅਤੇ ਹਰਿ = ਪਰਮੇਸ਼ਰ ਦਾ ਨਾਮ ਅੰਤੇ = ਅੰਤ ਵੇਲੇ ਵੀ ਬੰਧਨਾਂ, ਜਮਾਂ, ਦੁੱਖਾਂ ਤੋਂ ਛਡਾਇ = ਛੁਡਾ ਲਏ = ਲੈਂਦਾ ਹੈ।

## ਜਿਥੈ ਅਵਘਟ ਗਲੀਆ ਭੀੜੀਆ; ਤਿਥੈ ਹਰਿ ਹਰਿ ਮੁਕਤਿ ਕਰਾਇ ॥੧॥

ਜਿਥੇ ਜਮ ਮਾਰਗ ਵਿਚ ਅਵਘਟ = ਔਖੀਆਂ ਘਾਟੀਆਂ ਤੇ ਭੀੜੀਆ = ਤੰਗ ਗਲੀਆ = ਬੀਹੀਆਂ

ਹਨ **ਵਾ:** ਜੂਨਾਂ ਰੂਪੀ ਤੰਗ ਗਲੀਆਂ ਹਨ, ਤਿਥੈ = ਉਥੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਜਪਿਆ ਹੋਇਆ ਮੁਕਤਿ = ਛੁਟਕਾਰਾ ਕਰਾਇ = ਕਰਾ ਦੇਵੇਗਾ ॥੧॥

ਸਤਿਗੁਰਾਂ ਦੇ ਅੱਗੇ ਇਉਂ ਬੇਨਤੀ ਕਰੋ ਕਿ:

## ਮੇਰੇ ਸਤਿਗੁਰਾ; ਮੈ ਹਰਿ ਹਰਿ ਨਾਮੁ ਦ੍ਰਿੜਾਇ ॥

ਹੇ ਮੇਰੇ ਸਤਿਗੁਰੋ! ਮੈ = ਮੈਨੂੰ ਹਰਿ = ਹਰੇਕ ਨੂੰ ਤਾਰਨ ਵਾਲੇ **ਵਾ:** ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜਾਇ = ਦ੍ਰਿੜ੍ਹ, ਪ੍ਰਪੱਕ ਕਰਵਾਉ, ਭਾਵ ਮੇਰੇ ਹਿਰਦੇ ਵਿਚ ਵਸਾ ਦੇਣਾ ਕਰੋ।

## ਮੇਰਾ ਮਾਤ ਪਿਤਾ ਸੁਤ ਬੰਧਪੋ; ਮੈ ਹਰਿ ਬਿਨੁ ਅਵਰੁ ਨ ਮਾਇ ॥੧॥ਰਹਾਉ॥

ਮੇਰੇ ਮਾਤੁ = ਮਾਤਾ, ਪਿਤਾ, ਸੁਤ = ਪੁੱਤਰ ਤੇ ਬੰਧਪੋ = ਸੰਬੰਧੀ ਇਕ ਪਰਮੇਸ਼ਰ ਹੀ ਹੈ, ਹੇ ਮਾਇ = ਮਾਤਾ ਪਿਤਾ ਰੂਪ ਸਤਿਗੁਰੋ! ਮੈ = ਮੈਨੂੰ ਹਰਿ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਪ੍ਰਤੀਤ ਨ = ਨਹੀਂ ਹੁੰਦਾ ॥੧॥ਰਹਾਉ॥

## ਮੈ ਹਰਿ ਬਿਰਹੀ ਹਰਿ ਨਾਮੁ ਹੈ; ਕੋਈ ਆਨਿ ਮਿਲਾਵੈ ਮਾਇ ॥

ਮੈ ਹਰਿ = ਪਰਮੇਸ਼ਰ ਦੇ ਨਾਮ ਦਾ ਹੀ ਬਿਰਹੀ = ਪ੍ਰੇਮੀ ਹਾਂ ਅਤੇ ਮੇਰਾ ਸਭ ਤੋਂ ਪਿਆਰਾ ਹਰਿ = ਪਰਮੇਸ਼ਰ ਦਾ ਨਾਮ ਹੀ ਹੈ, ਇਸ ਲਈ ਹੇ ਮਾਇ = ਮਾਤਾ ਪਿਤਾ ਰੂਪ ਸੰਤ ਜਨੋਂ! ਕੋਈ ਆਨਿ ਕਰਕੇ ਮੈਨੂੰ ਗੁਰਾਂ **ਵਾ:** ਨਾਮ ਨਾਲ ਮਿਲਾਵੈ = ਮਿਲਾਉਣਾ ਕਰੇ **ਵਾ:** ਜੇ ਕੋਈ ਉਸ ਪਿਆਰੇ ਹਰੀ **ਵਾ:** ਗੁਰਾਂ ਨੂੰ ਆਨਿ = ਲਿਆ ਕੇ ਮੈਨੂੰ ਮਿਲਾ ਦੇਵੇਗਾ।

## ਤਿਸੁ ਆਗੈ ਮੈ ਜੋਦੜੀ; ਮੇਰਾ ਪ੍ਰੀਤਮੁ ਦੇਇ ਮਿਲਾਇ ॥

ਤਿਸੁ = ਉਸ ਦੇ ਆਗੈ = ਅੱਗੇ ਮੈਂ ਨਿਤ ਜੋਦੜੀ = ਬੇਨਤੀ ਕਰਾਂਗਾ ਜੋ ਮੇਰਾ ਪ੍ਰੀਤਮੁ = ਪਿਆਰਾ ਮੈਨੂੰ ਮਿਲਾਇ = ਮਿਲਾ ਦੇਇ = ਦੇਵੇਗਾ।

## ਸਤਿਗੁਰੁ ਪੁਰਖੁ ਦਇਆਲ ਪ੍ਰਭੁ; ਹਰਿ ਮੇਲੇ ਢਿਲ ਨ ਪਾਇ ॥੨॥

ਸਤਿਗੁਰੂ ਜੀ ਪੁਰਖੁ = ਪੂਰਨ, ਦਇਆਲ = ਦਇਆ ਦਾ ਘਰ ਤੇ ਪ੍ਰਭੂ = ਸਮਰੱਥ ਹਨ **ਵਾ:** ਰੱਖਿਆ ਕਰਨ ਵਾਲੇ ਹਨ, ਜੋ ਹਰਿ = ਪਰਮੇਸ਼ਰ ਦੇ ਨਾਲ ਮੇਲੇ = ਮੇਲਣ ਵਿਚ ਢਿਲ = ਦੇਰੀ ਨ = ਨਹੀਂ ਪਾਇ = ਪਾਉਂਦੇ ॥੨॥

## ਜਿਨ ਹਰਿ ਹਰਿ ਨਾਮੁ ਨ ਚੇਤਿਓ; ਸੇ ਭਾਗਹੀਣ ਮਰਿ ਜਾਇ ॥

ਜਿਸ ਨੇ ਹਰਿ = ਹਰੇਕ ਨੂੰ ਤਾਰਨ ਵਾਲਾ ਹਰਿ = ਪਰਮੇਸ਼ਰ ਦਾ ਨਾਮ ਚੇਤਿਓ = ਯਾਦ ਨ = ਨਹੀਂ ਕੀਤਾ, ਤੇ = ਉਹ ਭਾਗਹੀਣ = ਕਰਮਾਂ ਤੋਂ ਹੀਣੇ ਮਰਿ ਕੇ ਜੂਨਾਂ ਵਿਚ ਜਾਇ = ਜਾਂਦੇ ਹਨ।

## ਓਇ ਫਿਰਿ ਫਿਰਿ ਜੋਨਿ ਭਵਾਈਅਹਿ; ਮਰਿ ਜੰਮਹਿ, ਆਵੈ ਜਾਇ ॥

ਓਇ = ਉਹ ਕਰਮਾਂ ਤੋਂ ਹੀਣੇ ਪੁਰਖ ਫਿਰਿ ਫਿਰਿ = ਮੁੜ ਮੁੜ ਜੋਨਿ = ਜੂਨਾਂ ਵਿਚ ਭਵਾਈਅਹਿ = ਭਵਾਏ ਜਾਂਦੇ ਹਨ ਅਤੇ ਮਰਿ ਜੰਮਹਿ = ਜੰਮਣ ਮਰਣ ਵਿਚ ਆਵੈ = ਆਉਂਦੇ ਜਾਇ = ਜਾਂਦੇ ਰਹਿੰਦੇ ਹਨ, ਭਾਵ ਮੌਤ ਦੇ ਮਾਰੇ ਮਰਦੇ ਰਹਿੰਦੇ ਹਨ ਅਤੇ ਵਾਸ਼ਨਾ ਦੇ ਬੱਧੇ ਜੰਮਦੇ ਰਹਿੰਦੇ ਹਨ।

## ਓਇ ਜਮ ਦਰਿ ਬਧੇ ਮਾਰੀਅਹਿ; ਹਰਿ ਦਰਗਹ ਮਿਲੈ ਸਜਾਇ ॥੩॥

ਓਇ = ਉਹ ਜਮ = ਜਮਾਂ ਦੇ ਦਰਿ = ਦੁਆਰ ਉੱਤੇ ਔਗੁਣਾਂ ਦੇ ਬਧੇ = ਬੰਨ੍ਹੇ ਹੋਏ ਮਾਰੀਅਹਿ = ਮਾਰੇ ਜਾਂਦੇ ਹਨ, ਇਉਂ ਉਨ੍ਹਾਂ ਨੂੰ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਸਜਾਇ = ਸਜ਼ਾ ਮਿਲੈ = ਮਿਲਦੀ ਹੈ ॥੩॥

## ਤੂ ਪ੍ਰਭੁ ਹਮ ਸਰਣਾਗਤੀ; ਮੋਕਉ ਮੇਲਿ ਲੈਹੁ ਹਰਿ ਰਾਇ ॥

ਹੇ ਪਰਮੇਸ਼ਰ ! ਤੂੰ ਸਾਡਾ ਰਾਖਾ ਹੈਂ, ਅਸੀਂ ਜੀਵ ਤੇਰੀ ਸਰਣਾਗਤੀ = ਓਟ ਵਿਚ ਆਏ ਹਾਂ, ਇਸ ਲਈ ਰਾਇ = ਰਾਜਾ ਰੂਪ ਹਰਿ = ਪਰਮੇਸ਼ਰ ! ਮੋ ਕਉ = ਮੇਰੇ (ਸਾਡੇ) ਤਾਈਂ ਆਪਣੇ ਚਰਨਾਂ ਨਾਲ ਮੇਲ ਲੈਹੁ ਲੈਣਾ ਕਰੋ।

## ਹਰਿ ਧਾਰਿ ਕ੍ਰਿਪਾ ਜਗਜੀਵਨਾ; ਗੁਰ ਸਤਿਗੁਰ ਕੀ ਸਰਣਾਇ ॥

ਹੇ ਜਗਜੀਵਨਾ = ਜਗਤ ਦੇ ਜੀਵਨ ਰੂਪ ਹਰਿ = ਪਰਮੇਸ਼ਰ ! ਸਾਡੇ 'ਤੇ ਆਪਣੀ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨਾ ਕਰੋ, ਸਾਨੂੰ ਗੁਰ = ਚੇਤਨ ਸਰੂਪ, ਪੂਜਨੀਕ ਸਤਿਗੁਰਾਂ ਕੀ = ਦੀ ਸਰਣਾਇ = ਓਟ ਵਿਚ ਪਾਉਣਾ ਕਰੋ।

## ਹਰਿ ਜੀਉ ਆਪਿ ਦਇਆਲੁ ਹੋਇ; ਜਨ ਨਾਨਕ ਹਰਿ ਮੇਲਾਇ ॥੪॥੧॥੩॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਜਦੋਂ ਆਪ ਜੀ ਦਇਆਲੁ = ਦਿਆਲੂ ਹੋਇ = ਹੋ ਜਾਵੋ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਤਦੋਂ ਆਪ ਜੀ ਆਪਣੇ ਜਨ = ਦਾਸਾਂ ਨੂੰ ਆਪਣੇ ਨਾਲ ਮੇਲਇ = ਮਿਲਾ ਲੈਂਦੇ ਹੋ ॥੪॥੧॥੩॥

## ਮਾਰੂ ਮਹਲਾ ੪ ॥

## ਹਉ ਪੂੰਜੀ ਨਾਮੁ ਦਸਾਇਦਾ; ਕੋ ਦਸੇ ਹਰਿ ਧਨੁ ਰਾਸਿ ॥

ਹਉ = ਮੈਂ ਨਾਮ ਰੂਪੀ ਪੂੰਜੀ = ਰਾਸਿ ਆਤਮ ਵਸਤੂ ਦੇ ਖ਼ਰੀਦਣ ਵਾਸਤੇ ਦਸਾਇਦਾ = ਪੁੱਛਦਾ ਹਾਂ, ਕੋ = ਕੋਈ ਧਨੁ = ਧੰਨਤਾ ਦੇ ਯੋਗ ਹਰਿ = ਪ੍ਰਭੂ ਨਾਮ ਰੂਪੀ ਰਾਸਿ = ਪੂੰਜੀ ਦੇ ਬਾਰੇ ਦਸੇ = ਦੱਸਣਾ ਕਰੇ **ਵਾ:** ਕੋਈ ਹਰੀ ਦੇ ਨਾਮ ਰੂਪੀ ਧਨ ਬਾਰੇ ਦੱਸਣਾ ਕਰੇ ਤਾਂ ਮੈਂ ਸ਼ਰਧਾ ਰੂਪੀ ਪੂੰਜੀ ਦੇ ਨਾਲ ਨਾਮ ਧਨ ਨੂੰ ਖ਼ਰੀਦਣਾ ਕਰਾਂਗਾ।

## ਹਉ ਤਿਸੁ ਵਿਟਹੁ ਖਨ ਖੰਨੀਐ; ਮੈ ਮੇਲੇ ਹਰਿ ਪ੍ਰਭ ਪਾਸਿ ॥

ਹਉ = ਮੈਂ ਤਿਸੁ = ਉਸ ਦੇ ਵਿਟਹੁ = ਉਪਰੋਂ ਖਨ ਖੰਨੀਐ = ਟੁਕੜੇ ਟੁਕੜੇ ਹੋ ਜਾਣਾ ਕਰਾਂ **ਵਾ:** ਖਨ = ਖਿਨ ਕਾਲ ਵਿਚ ਖੰਨੀਐ = ਕੁਰਬਾਨ ਜਾਂਦਾ ਹਾਂ, ਜਿਹੜਾ ਮੈ = ਮੈਨੂੰ ਹਰਿ = ਹਰੀ ਪ੍ਰਭ = ਪਰਮੇਸ਼ਰ ਦੇ ਪਾਸਿ = ਨਾਲ ਮੇਲੇ = ਮੇਲਣਾ ਕਰੇਗਾ **ਵਾ:** ਜਿਹੜਾ ਮੇਰੇ ਪਾਸੇ ਹੋਏ ਮਨ ਨੂੰ ਹਰੀ ਦੇ ਨਾਲ ਮੇਲ ਦੇਵੇਗਾ **ਵਾ:** ਜਿਹੜਾ ਮੇਰੀ ਜਮਾਂ, ਜੰਮਣ ਮਰਨ ਦੀ ਫਾਹੀ ਨੂੰ ਮੇਟ ਕੇ ਹਰੀ ਪ੍ਰਭੂ ਦੇ ਨਾਲ ਮੇਲ ਦੇਵੇਗਾ।

## ਮੈ ਅੰਤਰਿ ਪ੍ਰੇਮੁ ਪਿਰੰਮ ਕਾ; ਕਿਉ ਸਜਣੁ ਮਿਲੈ ਮਿਲਾਸਿ ॥੧॥

ਮੈਂ = ਮੇਰੇ ਹਿਰਦੇ ਅੰਤਰਿ = ਵਿਚ ਪਿਰੰਮ = ਪਿਆਰੇ ਪਿਰੀ ਕਾ = ਦਾ ਪ੍ਰੇਮ = ਸੁਨੇਹ ਹੈ, ਜੋ

(ਮਿਲ + ਆਸਿ) ਮਿਲ = ਮਿਲਾਉਣ ਵਾਲਾ ਸੱਜਣ ਸਤਿਗੁਰੂ ਆਸਿ = ਹੈ, ਉਹ ਸੱਜਣ ਸਤਿਗੁਰੂ ਮੈਨੂੰ ਕਿਉ = ਕਿਵੇਂ ਮਿਲੇ **ਵਾ:** ਮੈਨੂੰ ਉਸ ਦੇ ਮਿਲਣ ਦੀ ਆਸਾ ਲੱਗੀ ਹੋਈ ਹੈ, ਉਹ ਸੱਜਣ ਪਰਮੇਸ਼ਰ ਮੈਨੂੰ ਕਿਵੇਂ ਮਿਲੇ ?॥੧॥

## ਮਨ ਪਿਆਰਿਆ ਮਿਤ੍ਰਾ; ਮੈ ਹਰਿ ਹਰਿ ਨਾਮੁ ਧਨੁ ਰਾਸਿ ॥

ਹੇ ਮੇਰੇ ਮਨ ਦੇ ਪਿਆਰਿਆ ਮਿਤ੍ਰਾ = ਸੱਜਣਾ, ਮੈ = ਮੇਰੇ ਕੋਲ ਹਰਿ = ਹਰੇਕ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਧਨ ਦੀ ਰਾਸਿ = ਪੂੰਜੀ ਹੈ **ਵਾ:** ਮੇਰੇ ਮਨ ਅੰਦਰ ਹਰਿ ਹਰਿ ਨਾਮ ਧਨ ਦੀ ਸ਼ਰਧਾ ਰੂਪੀ ਪੂੰਜੀ ਹੈ।

## ਗੁਰਿ ਪੂਰੈ ਨਾਮੁ ਦ੍ਰਿੜਾਇਆ; ਹਰਿ ਧੀਰਕ ਹਰਿ ਸਾਬਾਸਿ ॥੧॥ਰਹਾਉ॥

ਜਿਨ੍ਹਾਂ ਨੂੰ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਨਾਮ ਦ੍ਰਿੜਾਇਆ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਇਥੇ ਧੀਰਕ = ਧੀਰਜ ਦੇਣ ਵਾਲਾ ਹੈ ਅਤੇ ਅੱਗੇ ਹਰਿ = ਪਰਮੇਸ਼ਰ ਦਾ ਨਾਮ ਸਾਬਾਸਿ = ਧੰਨਤਾ ਦੇ ਯੋਗ ਬਣਾਉਣਾ ਕਰਦਾ ਹੈ **ਵਾ:** ਕਾਮ, ਕ੍ਰੋਧ, ਲੋਭ, ਮੋਹ ਆਦਿ ਜੋਧਿਆਂ ਨੂੰ ਜਿੱਤ ਕੇ ਹਰੀ ਨਾਮ ਧੀਰਤਾ ਬਖ਼ਸ਼ਣ ਵਾਲਾ ਹੈ ਅਤੇ ਹਰਿ = ਹਰੀ ਧੰਨਤਾ ਦੇ ਯੋਗ ਬਣਾ ਕੇ ਆਪਣੇ ਸਰੂਪ ਵਿਚ ਮੇਲ ਲੈਂਦਾ ਹੈ॥੧॥ਰਹਾਉ॥

## ਹਰਿ ਹਰਿ ਆਪਿ ਮਿਲਾਇ ਗੁਰੁ; ਮੈ ਦਸੇ ਹਰਿ ਧਨੁ ਰਾਸਿ ॥

ਹੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ! ਆਪ ਜੀ ਮੈਨੂੰ ਗੁਰਾਂ ਦੇ ਨਾਲ ਮਿਲਾਇ = ਮਿਲਾਉਣਾ ਕਰੋ, ਤਾਂ ਕਿ ਹੇ ਹਰਿ = ਪਰਮੇਸ਼ਰ ! ਮੈ = ਮੈਨੂੰ ਪੂਰੇ ਸਤਿਗੁਰੂ ਜੀ ਦਸੇ = ਦੱਸਣ ਕਿ ਤੇਰਾ ਨਾਮ ਧਨ ਹੀ ਅਸਲੀ ਰਾਸਿ = ਪੂੰਜੀ ਹੈ, **ਵਾ:** ਤੇਰਾ ਨਾਮ ਹੀ ਅਸਲ ਰਾਸਿ = ਸਚਿਆਈ ਵਾਲਾ ਧਨ ਹੈ **ਵਾ:** ਸ਼ਰਧਾ ਰੂਪੀ ਪੂੰਜੀ ਵਾਲਿਆਂ ਨੂੰ ਸਤਿਗੁਰੂ ਜੀ ਤੇਰਾ ਨਾਮ ਰੂਪ ਧਨ ਦੱਸ ਦਿੰਦੇ ਹਨ।

## ਬਿਨੁ ਗੁਰ, ਪ੍ਰੇਮੁ ਨ ਲਭਈ; ਜਨ ਵੇਖਹੁ ਮਨਿ ਨਿਰਜਾਸਿ ॥

ਹੇ ਪਿਆਰੇ ਜਨੋਂ ! ਭਾਵੇਂ ਆਪਣੇ ਮਨਿ = ਚਿੱਤ ਵਿਚ ਨਿਰਜਾਸਿ = ਨਿਰਨਾ ਕਰਕੇ ਵੇਖਹੁ = ਦੇਖ ਲਵੋ, ਪੂਰੇ ਗੁਰਾਂ ਤੋਂ ਬਿਨੁ = ਬਗ਼ੈਰ ਕਿਤੋਂ ਵੀ ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਨ = ਨਹੀਂ ਲਭਈ = ਲੱਭਦਾ।

## ਹਰਿ ਗੁਰ ਵਿਚਿ ਆਪੁ ਰਖਿਆ; ਹਰਿ ਮੇਲੇ ਗੁਰ ਸਾਬਾਸਿ ॥੨॥

ਹਰਿ = ਪਰਮੇਸ਼ਰ ਨੇ ਗੁਰਾਂ ਦੇ ਵਿਚਿ = ਅੰਦਰ ਆਪੁ = ਆਪਣਾ ਆਪ ਰੱਖਿਆ, ਟਿਕਾਇਆ ਹੋਇਆ ਹੈ, ਐਸੇ ਸਤਿਗੁਰੂ ਜੀ ਸਾਬਾਸਿ = ਧੰਨਤਾ ਦੇ ਯੋਗ ਹਨ ਜੋ ਹਰਿ = ਪਰਮੇਸ਼ਰ ਦੇ ਨਾਲ ਮੇਲੇ = ਅਭੇਦ ਕਰ ਦਿੰਦੇ ਹਨ॥੨॥

## ਸਾਗਰ ਭਗਤਿ ਭੰਡਾਰ ਹਰਿ; ਪੂਰੇ ਸਤਿਗੁਰ ਪਾਸਿ ॥

ਸੰਸਾਰ ਸਾਗਰ = ਸਮੁੰਦ੍ਰ ਵਿਚ ਹਰਿ = ਪਰਮੇਸ਼ਰ ਦੀ ਭਾਉ ਭਗਤਿ = ਭਗਤੀ ਦਾ ਭੰਡਾਰ = ਖ਼ਜ਼ਾਨਾ ਕੇਵਲ ਪੂਰੇ = ਪੂਰਿਆਂ ਸਤਿਗੁਰਾਂ ਦੇ ਪਾਸਿ = ਕੋਲ ਹੀ ਹੈ **ਵਾ:** ਪੂਰਿਆਂ ਸਤਿਗੁਰਾਂ ਦੇ ਕੋਲੋਂ ਹੀ ਸੰਸਾਰ-ਸਮੁੰਦ੍ਰ ਵਿੱਚੋਂ ਪਾਰ ਹੋਣ ਲਈ ਹਰੀ ਦਾ ਭਾਉ ਭਗਤੀ ਦਾ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ।

ਅਰਥਾਤ ਸਤਿਗੁਰੂ ਸਾਹਿਬ ਜੀ ਤਾਂ ਭਗਤੀ ਰੂਪ ਭੰਡਾਰੇ ਦੇ ਸਾਗਰ ਹਨ, ਸਤਿਗੁਰਾਂ ਦੀ ਸੰਗਤ ਭਗਤੀ

ਦਾ ਭੰਡਾਰਾ ਹੈ **ਵਾ:** ਸਤਿਗੁਰਾਂ ਦੇ ਪਾਸੋਂ ਉਪਦੇਸ਼ ਲੈ ਕੇ ਸਤਸੰਗਤ ਕਰਨ ਦੀ ਗਿਆਤ ਪ੍ਰਾਪਤ ਹੁੰਦੀ ਹੈ ਤੇ ਸਤਸੰਗਤ ਦੁਆਰਾ ਭਗਤੀ ਦੇ ਭੰਡਾਰੇ ਬਣ ਜਾਇਦਾ ਹੈ।

## ਸਤਿਗੁਰੁ ਤੁਠਾ ਖੋਲਿ ਦੇਇ; ਮੁਖਿ ਗੁਰਮੁਖਿ ਹਰਿ ਪਰਗਾਸਿ ॥

ਸਤਿਗੁਰੂ ਤੁਠਾ = ਪ੍ਰਸੰਨ ਹੋ ਕੇ ਜਿਨ੍ਹਾਂ ਦੇ ਹਿਰਦੇ ਵਿਚ ਬੇਅੰਤ ਗੁਣਾਂ ਦੇ ਖ਼ਜ਼ਾਨੇ ਜਾਂ ਭਾਉ ਭਗਤੀ ਦੇ ਖ਼ਜ਼ਾਨੇ ਖੋਲ੍ਹ ਦੇਇ = ਦਿੰਦੇ ਹਨ, ਉਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਮੁਖਿ = ਮੁਖੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਪਰਗਾਸਿ = ਪ੍ਰਕਾਸ਼ ਹੋ ਜਾਂਦਾ ਹੈ।

## ਮਨਮੁਖਿ ਭਾਗ ਵਿਹੂਣਿਆ; ਤਿਖ ਮੁਈਆ ਕੰਧੀ ਪਾਸਿ ॥੩॥

ਮਨਮੁਖਿ = ਆਪਣੇ ਮਨ ਦੇ ਆਖੇ ਲੱਗਣ ਵਾਲੇ ਪੁਰਖ ਭਾਗ = ਕਰਮਾਂ ਤੋਂ ਵਿਹੂਣਿਆ = ਹੀਣੇ ਹੋਣ ਕਰਕੇ ਤਿਖ = ਤਿਹਾਏ, ਪਿਆਸੇ ਹੀ ਕੰਧੀ = ਨਦੀ ਦੇ ਕੋਲ ਜਾਂ ਨਦੀ ਦੇ ਕੰਧੀ = ਕਿਨਾਰੇ ਪਾਸਿ = ਕੋਲ ਹੀ ਮੁਈਆ = ਮਰ ਜਾਂਦੇ ਹਨ, ਅਰਥਾਤ ਮਨਮੁਖ ਨਿਸ਼ਕਾਮ ਕਰਮਾਂ ਤੋਂ ਹੀਣੇ ਹੋਣ ਕਰਕੇ ਹਰੀ ਦੀ ਕੀਰਤੀ ਰੂਪੀ ਨਦੀ ਦੇ ਸਤਸੰਗਤ ਰੂਪੀ ਕਿਨਾਰੇ ਦੇ ਕੋਲ ਤਿਹਾਏ ਹੀ ਨਾਮ ਰੂਪੀ ਜਲ ਤੋਂ ਬਿਨਾਂ ਮਰਦੇ ਹਨ **ਵਾ:** ਸੰਗਤ ਰੂਪੀ ਨਦੀ ਦੇ ਕੋਲ ਹੀ ਤਿਹਾਏ ਮਰਦੇ ਹਨ, ਭਾਵ ਸਤਸੰਗਤ ਤੋਂ ਪਾਸੇ ਰਹਿੰਦੇ ਹਨ ॥੩॥

## ਗੁਰੁ ਦਾਤਾ ਦਾਤਾਰੁ ਹੈ; ਹਉ ਮਾਗਉ ਦਾਨੁ ਗੁਰ ਪਾਸਿ ॥

ਪੂਰਾ ਗੁਰੁ = ਸਤਿਗੁਰੂ ਨਾਮ ਅੰਮ੍ਰਿਤ, ਬ੍ਰਹਮ ਗਿਆਨ ਆਦਿ ਦਾਤਾਂ ਦੇਣ ਵਾਲਾ ਦਾਨੀ, ਦਾਤਾਰ ਹੈ **ਵਾ:** ਸਾਰਿਆਂ ਦਾਤਿਆਂ ਦਾ ਦਾਤਾ ਹੈ, ਇਸ ਲਈ ਹਉ = ਮੈਂ ਐਸੇ ਦਾਤੇ ਗੁਰੂ ਦੇ ਪਾਸਿ = ਕੋਲੋਂ ਨਾਮ ਦਾਨ ਮਾਗਉ = ਮੰਗਦਾ ਹਾਂ ਅਤੇ ਗੁਰਾਂ ਅੱਗੇ ਇਉਂ ਬੇਨਤੀ ਕਰਦਾ ਹਾਂ ਕਿ :

## ਚਿਰੀ ਵਿਛੁੰਨਾ ਮੇਲਿ ਪ੍ਰਭ; ਮੈ ਮਨਿ ਤਨਿ ਵਡੜੀ ਆਸ ॥

ਹੇ ਸਤਿਗੁਰੂ ਜੀ ! ਮੈਨੂੰ, ਚਿਰੀ = ਚਿਰਾਂ ਦੇ ਵਿਛੁੰਨਾ = ਵਿਛੁੜੇ ਹੋਏ ਨੂੰ ਕ੍ਰਿਪਾ ਕਰਕੇ ਪ੍ਰਭ = ਪਰਮੇਸ਼ਰ ਦੇ ਨਾਲ ਮੇਲਿ = ਮੇਲਣਾ ਕਰੋ, ਕਿਉਂਕਿ ਮੈ = ਮੇਰੇ ਮਨ ਤੇ ਤਨ ਵਿਚ ਪ੍ਰਭੂ ਪ੍ਰਾਪਤੀ ਦੀ ਵਡੜੀ = ਵੱਡੀ ਆਸ = ਉਮੀਦ ਲੱਗ ਰਹੀ ਹੈ !

## ਗੁਰ ਭਾਵੈ ਸੁਣਿ ਬੇਨਤੀ; ਜਨ ਨਾਨਕ ਕੀ ਅਰਦਾਸਿ ॥੪॥੨॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੀ ਜਨ = ਦਾਸ ਕੀ = ਦੀ ਇਹੋ ਅਰਦਾਸਿ = ਅਰਜ਼ੋਈ ਹੈ। ਇਸ ਲਈ ਹੇ ਸਤਿਗੁਰੂ ਜੀ ! ਜੇਕਰ ਆਪ ਜੀ ਨੂੰ ਭਾਵੈ = ਭਾਅ ਜਾਵੇ ਤਾਂ ਮੇਰੀ ਇਸ ਬੇਨਤੀ = ਅਰਜ਼ ਨੂੰ ਸੁਣਿ = ਸੁਣਨਾ ਕਰੋ ॥੪॥੨॥੪॥

## ਮਾਰੂ ਮਹਲਾ ੪ ॥

## ਹਰਿ ਹਰਿ ਕਥਾ ਸੁਣਾਇ ਪ੍ਰਭ; ਗੁਰਮਤਿ ਹਰਿ ਰਿਦੈ ਸਮਾਣੀ ॥

ਹੇ ਭਾਈ ! ਜਦ ਗੁਰਾਂ ਨੇ ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਸਾਰਿਆਂ ਦੇ ਦੁੱਖਾਂ ਨੂੰ ਹਰਨ ਵਾਲੇ, ਪ੍ਰਭ = ਪਰਮੇਸ਼ਰ ਦੀ ਸਰੂਪ ਲੱਖਣਾ ਤੇ ਤਟੱਸਥੀ ਲਖਣਾਂ ਵਾਲੀ ਕਥਾ ਸੁਣਾਇ = ਸੁਣਾਉਣਾ ਕੀਤੀ, ਤਦ ਗੁਰਮਤਿ = ਗੁਰ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਥਾ ਰਿਦੈ = ਹਿਰਦੇ ਵਿਚ ਸਮਾਣੀ = ਸਮਾਅ ਗਈ, ਵੱਸ ਗਈ।

## ਜਪਿ ਹਰਿ ਹਰਿ ਕਥਾ ਵਡਭਾਗੀਆ; ਹਰਿ ਉਤਮ ਪਦੁ ਨਿਰਬਾਣੀ ॥

ਹੇ ਵਡਭਾਗੀਆ = ਵੱਡੇ ਭਾਗਾਂ ਵਾਲਿਆ ! ਹਰਿ = ਹਰੀ ਹਰਿ = ਪਰਮੇਸ਼ਰ ਦੀ ਸਰੂਪ ਲੱਖਣਾ ਤੇ ਤਟੱਸਥੀ ਲੱਖਣਾ ਵਾਲੀ ਕਥਾ ਸੁਣ ਕੇ ਵਾਹਿਗੁਰੂ ਦੇ ਨਾਮ ਨੂੰ ਜਪਿ = ਜਪਿਆ ਕਰ, ਫੇਰ ਤੈਨੂੰ ਨਿਰਬਾਣੀ = ਬੰਧਨਾਂ ਤੋਂ ਰਹਿਤ ਕਰਨ ਵਾਲੀ, ਭਾਵ ਸਰੂਪ ਵਿਚ ਅਭੇਦ ਕਰਨ ਵਾਲੀ ਉਤਮ = ਸ੍ਰੇਸ਼ਟ ਪਦੁ = ਪਦਵੀ ਪ੍ਰਾਪਤ ਹੋਵੇਗੀ।

**ਅਥਵਾ** ਵੱਡੇ ਭਾਗਾਂ ਵਾਲੇ ਪੁਰਖਾਂ ਨੇ ਹਰਿ ਹਰਿ ਦੀ ਕਥਾ ਜਪ ਕੇ ਹਰੀ ਦੀ ਪ੍ਰਾਪਤੀ ਵੱਲ ਉੱਤਮ ਨਿਰਬਾਣ ਪਦ ਪਾਇਆ ਹੈ।

[ਅੰਗ ੯੯੭]

## ਗੁਰਮੁਖਾ ਮਨਿ ਪਰਤੀਤਿ ਹੈ; ਗੁਰਿ ਪੂਰੈ ਨਾਮਿ ਸਮਾਣੀ ॥੧॥

ਗੁਰਮੁਖਾਂ ਦੇ ਮਨਿ = ਚਿੱਤ ਵਿਚ ਹਰੀ ਉੱਤੇ ਦ੍ਰਿੜ੍ਹ ਪਰਤੀਤਿ = ਭਰੋਸਾ ਹੈ, ਇਸੇ ਕਰਕੇ ਪੂਰੈ = ਪੂਰਿਆਂ ਗੁਰਾਂ ਦੇ ਉਪਦੇਸ਼ ਦੁਆਰਾ ਉਨ੍ਹਾਂ ਦੀ ਬਿਰਤੀ ਨਾਮ ਵਿਚ ਸਮਾਣੀ = ਸਮਾ ਗਈ ਹੈ, ਲੀਨ ਹੋ ਗਈ ਹੈ ॥੧॥

## ਮਨ ਮੇਰੇ; ਮੈ ਹਰਿ ਹਰਿ ਕਥਾ ਮਨਿ ਭਾਣੀ ॥

ਹੇ ਮੇਰੇ ਮਨ = ਪਿਆਰੇ ! ਮੈ = ਮੇਰੇ ਮਨਿ = ਚਿੱਤ ਵਿਚ ਤਾਂ ਹਰੀ ਪਰਮੇਸ਼ਰ ਦੀ ਸਰੂਪਾ ਲੱਖਣਾ ਤੇ ਤਟੱਸਥੀ ਲੱਖਣਾ ਵਾਲੀ ਕਥਾ ਭਾਣੀ = ਭਾਉਂਦੀ, ਚੰਗੀ ਲੱਗਦੀ ਹੈ।

## ਹਰਿ ਹਰਿ ਕਥਾ ਨਿਤ ਸਦਾ ਕਰਿ; ਗੁਰਮੁਖਿ ਅਕਥ ਕਹਾਣੀ ॥੧॥ਰਹਾਉ॥

ਹੇ ਪਿਆਰੇ ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਥਾ ਸਦਾ = ਹਮੇਸ਼ਾ ਨਿਤ = ਨਿਤਾਪ੍ਰਤੀ ਗੁਰਾਂ ਦੁਆਰਾ ਉਚਾਰਿਆ ਕਰ, ਕਿਉਂਕਿ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਸਰੂਪ ਲੱਖਣਾ ਵਾਲੀ ਕਹਾਣੀ = ਕਥਾ ਗੁਰਮੁਖਿ = ਮੁਖੀ ਗੁਰਾਂ ਦੁਆਰਾ ਲੱਖਣਾ ਬਿਰਤੀ ਕਰਕੇ ਕਥਨ ਕੀਤੀ ਜਾਂਦੀ ਹੈ ॥੧॥ਰਹਾਉ॥

## ਮੈ ਮਨੁ ਤਨੁ ਖੋਜਿ ਢੰਢੋਲਿਆ; ਕਿਉ ਪਾਈਐ ਅਕਥ ਕਹਾਣੀ ॥

ਮੈਂ ਤਨ ਨੂੰ ਖੋਜ ਕੇ ਮਨ ਨੂੰ ਪ੍ਰਾਪਤ ਕੀਤਾ ਹੈ, ਭਾਵ ਮੈਂ ਮਨ ਤੇ ਤਨ ਵਿੱਚੋਂ ਉਸ ਦੀ ਪ੍ਰਾਪਤੀ ਵਾਲੀ ਖੋਜ ਨੂੰ ਢੰਢੋਲਿਆ = ਖੋਜਣਾ ਕੀਤਾ ਹੈ ਕਿ ਕਿਉ = ਕਿਸ ਪ੍ਰਕਾਰ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਕਥਾਂ ਨੂੰ ਪਾਈਐ = ਪਾਉਣਾ ਕਰੀਏ ?

**ਅਥਵਾ** ਮੈਂ ਤਨ ਨੂੰ ਖੋਜ ਕੇ ਮਨ ਨੂੰ ਪ੍ਰਾਪਤ ਕੀਤਾ ਹੈ; ਭਾਵ ਮੈਂ ਮਨ ਤੇ ਤਨ ਵਿੱਚੋਂ ਇਕ ਰਸ ਇਸ ਖੋਜਿ = ਵੀਚਾਰ ਨੂੰ ਢੰਢੋਲਿਆ = ਖੋਜਣਾ ਕੀਤਾ ਹੈ ਕਿ ਪਰਮੇਸ਼ਰ ਦੀ ਅਕਥ = ਕਥਨ ਤੋਂ ਰਹਿਤ ਕਥਾ ਨੂੰ ਕਿਉ = ਕਿਸ ਪ੍ਰਕਾਰ ਪਾਈਐ = ਪਾਉਣਾ ਕਰੀਏ ?

***ਉੱਤਰ :***

## ਸੰਤ ਜਨਾ ਮਿਲਿ ਪਾਇਆ; ਸੁਣਿ ਅਕਥ ਕਥਾ ਮਨਿ ਭਾਣੀ ॥

ਮੈਂ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਅਕਥ ਕਥਾ ਨੂੰ ਪਾਇਆ = ਪਾਉਣਾ ਕੀਤਾ ਅਤੇ ਅਕਥ = ਕਥਨ ਤੋਂ ਰਹਿਤ ਕਥਾ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸੁਣਨਾ ਕੀਤਾ, ਫੇਰ ਮੇਰੇ ਮਨਿ = ਚਿੱਤ ਵਿਚ ਭਾਣੀ = ਭਾਅ, ਚੰਗੀ ਲੱਗ ਆਈ।

## ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ; ਮੈ ਮੇਲੇ ਪੁਰਖੁ ਸੁਜਾਣੀ ॥੨॥

ਮੇਰੇ ਮਨ ਤੇ ਤਨ ਦੇ ਅੰਦਰ ਗੁਰ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਦਾ ਅਧਾਰੁ = ਆਸਰਾ ਹੈ ਅਤੇ ਮੈ = ਮੈਨੂੰ ਸੁਜਾਣੀ = ਅੰਤਰਜਾਮੀ ਪੁਰਖੁ = ਪੂਰਨ ਸਤਿਗੁਰੂ ਜੀ ਨੇ ਪਰਮੇਸ਼ਰ ਦੇ ਨਾਲ ਮੇਲ ਦਿੱਤਾ ਹੈ **ਵਾ:** ਕੋਈ ਮੈਨੂੰ ਸੁਜਾਣ ਪੁਰਖ ਹਰੀ ਦੇ ਨਾਲ ਮੇਲਣਾ ਕਰੇ ॥੨॥

## ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ; ਮਿਲਿ ਸੁਰਤੀ ਸੁਰਤਿ ਸਮਾਣੀ ॥

ਪੁਰਖੈ = ਪੂਰਨ ਗੁਰਾਂ ਨੇ ਉਪਦੇਸ਼ ਦੇ ਕੇ ਪੁਰਖੁ = ਜੀਵ ਆਤਮਾ ਨੂੰ ਪ੍ਰਭ = ਪਰਮੇਸ਼ਰ ਦੇ ਨਾਲ ਮਿਲਾਇ = ਮਿਲਾ ਦਿੱਤਾ ਹੈ **ਵਾ:** ਜਦ ਪੂਰਨ ਪਰਮੇਸ਼ਰ ਨੇ ਪੂਰਨ ਗੁਰਾਂ ਦੇ ਨਾਲ ਮਿਲਾ ਦਿੱਤਾ, ਤਦ ਗੁਰਾਂ ਨਾਲ ਮਿਲਿ = ਮਿਲਾਪ ਕਰਕੇ ਸੁਰਤੀ = ਸੁਰਤੀਆਂ ਕਰਕੇ ਪ੍ਰਤਿਪਾਦਯ ਯੋਗ ਜੋ ਪਰਮੇਸ਼ਰ ਹੈ, ਉਸ ਵਿਚ ਸੁਰਤਿ ਸਮਾਣੀ = ਸਮਾ ਗਈ ਹੈ **ਵਾ:** ਸੁਰਤੀ ਜੋ ਪਰਤਕ ਜੋਤ ਸੀ, ਉਹ ਸ੍ਰੇਸ਼ਟ ਪ੍ਰੀਤੀ ਵਾਲੇ ਗਿਆਨਵਾਨ ਅਦ੍ਵੈਤ ਅਨੰਦ ਵਿਚ ਸਮਾਅ ਗਈ ਹੈ **ਵਾ:** ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਕੇ ਸੁਰਤੀ ਗਿਆਤ ਸਰੂਪ ਵਿਚ ਸਮਾ ਗਈ।

**ਅਥਵਾ** ਜਦ ਸੁਰਤੀ = ਸ੍ਰੇਸ਼ਟ ਪ੍ਰੀਤੀ ਵਾਲੇ ਗਿਆਨਵਾਨ ਗੁਰਾਂ ਨਾਲ ਚਿੱਤ ਦੀ ਸੁਰਤਿ = ਬਿਰਤੀ ਸਮਾਣੀ = ਸਮਾਈ, ਤਦ ਪੂਰਨ ਗੁਰੂ ਨੇ ਸਭ ਥਾਵਾਂ ਵਿਚ ਮਿਲੇ ਹੋਏ ਪ੍ਰਭ = ਪਰਮੇਸ਼ਰ ਨਾਲ ਪੁਰਖੁ = ਜੀਵ ਆਤਮਾ ਨੂੰ ਮਿਲਾ ਦਿੱਤਾ।

## ਵਡਭਾਗੀ ਗੁਰੁ ਸੇਵਿਆ; ਹਰਿ ਪਾਇਆ ਸੁਘੜ ਸੁਜਾਣੀ ॥

ਜਿਨ੍ਹਾਂ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੇ ਪੂਰੇ ਗੁਰਾਂ ਨੂੰ ਸੇਵਿਆ = ਸੇਵਨਾ ਕੀਤਾ ਹੈ, ਉਨ੍ਹਾਂ ਨੇ ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਸੁਜਾਣੀ = ਅੰਤਰਜਾਮੀ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ।

## ਮਨਮੁਖ ਭਾਗ ਵਿਹੂਣਿਆ; ਤਿਨ ਦੁਖੀ ਰੈਣਿ ਵਿਹਾਣੀ ॥੩॥

ਜਿਹੜੇ ਮਨਮੁਖ ਨਿਸ਼ਕਾਮ ਭਾਗ = ਕਰਮਾਂ ਤੋਂ ਵਿਹੂਣਿਆ = ਬਗ਼ੈਰ ਹਨ, ਤਿਨ = ਉਨ੍ਹਾਂ ਦੀ ਅਵਸਥਾ ਰੂਪ ਰੈਣਿ = ਰਾਤ ਦੁਖੀ ਹੋਇਆਂ ਦੀ ਹੀ ਵਿਹਾਣੀ = ਬਤੀਤ ਹੁੰਦੀ ਹੈ ॥੩॥

## ਹਮ ਜਾਚਿਕ ਦੀਨ ਪ੍ਰਭ ਤੇਰਿਆ; ਮੁਖਿ ਦੀਜੈ ਅੰਮ੍ਰਿਤ ਬਾਣੀ ॥

ਹੇ ਪ੍ਰਭ = ਪਰਮੇਸ਼ਰ ! ਹਮ = ਅਸੀਂ ਤੇਰਿਆ = ਤੇਰੇ ਦਰ ਦੇ ਦੀਨ = ਗ਼ਰੀਬ ਜਾਚਿਕ = ਮੰਗਤੇ ਹਾਂ **ਵਾ:** ਮੰਗਤਿਆਂ ਵਿੱਚੋਂ ਇੱਛਾ ਭੈਅ ਸੰਯੁਕਤ ਗ਼ਰੀਬ ਮੰਗਤੇ ਹਾਂ (ਭਾਵ ਆਪ ਦੇ ਮਿਲਣ ਦੀ ਇੱਛਾ ਹੈ ਅਤੇ ਕਾਲ ਦਾ ਭੈਅ ਮੇਟਣ ਵਾਸਤੇ ਆਏ ਹਾਂ) ਆਪਣੀ ਨਾਮ ਅੰਮ੍ਰਿਤ ਰੂਪੀ ਬਾਣੀ **ਵਾ:** ਅੰਮ੍ਰਿਤ ਰੂਪ ਧੁਰ ਕੀ ਬਾਣੀ **ਵਾ:** ਅੰਮ੍ਰਿਤ = ਅਮਰ ਕਰਨ ਵਾਲੀ ਤੇ ਸਰੂਪ ਲੱਖਣਾ ਵਾਲੀ ਬਾਣੀ ਸਾਡੇ ਅੰਤਕਰਣ ਰੂਪੀ ਮੁਖਿ = ਮੂੰਹ ਵਿਚ ਦੀਜੈ = ਦੇਣਾ ਕਰੋ।

## ਸਤਿਗੁਰੁ ਮੇਰਾ ਮਿਤ੍ਰੁ, ਪ੍ਰਭ; ਹਰਿ ਮੇਲਹੁ ਸੁਘੜ ਸੁਜਾਣੀ ॥

ਹੇ ਪ੍ਰਭ = ਪਰਮੇਸ਼ਰ ! ਮੇਰਾ ਪਿਆਰਾ ਮਿਤ੍ਰੁ = ਸੱਜਣ ਸਤਿਗੁਰੂ = ਸੱਚਾ ਗੁਰੂ ਹੈ, ਇਸ ਲਈ ਹੇ ਹਰਿ = ਪਰਮੇਸ਼ਰ ! ਸੁਘੜ = ਸ੍ਰੇਸ਼ਟ, ਸ਼ੁੱਭ ਗੁਣਾਂ ਦੀ ਘਾੜਤ ਘੜਨ ਵਾਲੇ ਸੁਜਾਣੀ = ਅੰਤਰਜਾਮੀ ਗੁਰਾਂ ਨਾਲ ਮੈਨੂੰ ਮੇਲਹੁ = ਮੇਲਣਾ ਕਰੋ।

**ਅਥਵਾ** ਹੇ ਸਤਿਗੁਰੂ ਜੀ ! ਮੇਰਾ ਮਿੱਤਰ ਸੁਘੜ ਸੁਜਾਣੀ ਪਰਮੇਸ਼ਰ ਹੈ, ਉਸ ਪ੍ਰਭੂ ਨਾਲ ਮੈਨੂੰ ਮੇਲਣਾ ਕਰੋ।

## ਜਨ ਨਾਨਕ ਸਰਣਾਗਤੀ; ਕਰਿ ਕਿਰਪਾ ਨਾਮਿ ਸਮਾਣੀ ॥੪॥੩॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਜਨ = ਦਾਸ ਗੁਰਾਂ ਦੁਆਰਾ ਆਪ ਜੀ ਦੀ ਸਰਣਾਗਤੀ = ਓਟ ਵਿਚ ਆਇਆ ਹਾਂ, ਇਸ ਲਈ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੇਰੇ ਚਿੱਤ ਦੀ ਬਿਰਤੀ ਆਪਣੇ ਨਾਮ ਵਿਚ ਸਮਾਣੀ = ਸਮਾਉਣੀ ਕਰੋ।

**ਅਥਵਾ** ਹੇ ਗੁਰੋ! ਮੈਂ ਦਾਸ ਆਪ ਜੀ ਦੀ ਓਟ ਵਿਚ ਆਇਆ ਹਾਂ, ਕ੍ਰਿਪਾ ਕਰਕੇ ਮੇਰੇ ਚਿੱਤ ਦੀ ਬਿਰਤੀ ਨਾਮੀ ਪਰਮੇਸ਼ਰ ਵਿਚ ਸਮਾਉਣੀ ਕਰੋ ॥੪॥੩॥੫॥

## ਮਾਰੂ ਮਹਲਾ ੪ ॥

## ਹਰਿ ਭਾਉ ਲਗਾ ਬੈਰਾਗੀਆ; ਵਡਭਾਗੀ ਹਰਿ ਮਨਿ ਰਾਖੁ ॥

ਜਿਨ੍ਹਾਂ ਬੈਰਾਗੀਆ = ਵੈਰਾਗਵਾਨ ਪੁਰਖਾਂ ਦੇ ਅੰਦਰ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਭਾਉ = ਪ੍ਰੇਮ ਲਗਾ = ਲੱਗਿਆ ਹੈ, ਉਹ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖ ਹਰ ਵਕਤ ਹਰਿ = ਪਰਮੇਸ਼ਰ ਦੇ ਨਾਮ ਵਿਚ ਮਨਿ = ਚਿੱਤ ਨੂੰ ਜੋੜੀ ਰਾਖੁ = ਰੱਖਦੇ ਹਨ।

## ਮਿਲਿ ਸੰਗਤਿ ਸਰਧਾ ਊਪਜੈ; ਗੁਰ ਸਬਦੀ ਹਰਿ ਰਸੁ ਚਾਖੁ ॥

ਹੇ ਭਾਈ! ਸਾਧ ਸੰਗਤ ਦੇ ਨਾਲ ਮਿਲ ਕੇ ਹੀ ਪਰਮੇਸ਼ਰ ਦੇ ਨਾਮ ਨੂੰ ਚਿੱਤ ਵਿਚ ਵਸਾਉਣ ਦੀ ਸ਼ਰਧਾ ਊਪਜੈ = ਪੈਦਾ ਹੁੰਦੀ ਹੈ ਅਤੇ ਗੁਰਾਂ ਦੇ ਸ਼ਬਦੀ = ਸ਼ਬਦ, ਉਪਦੇਸ਼ ਦੀ ਕਮਾਈ ਕਰਕੇ ਹਰਿ = ਪਰਮੇਸ਼ਰ ਪ੍ਰਾਪਤੀ ਦੇ ਰਸੁ = ਅਨੰਦ ਰਸ ਨੂੰ ਚਾਖੁ = ਚੱਖਣਾ ਕਰੀਦਾ ਹੈ।

## ਸਭੁ ਮਨੁ ਤਨੁ ਹਰਿਆ ਹੋਇਆ; ਗੁਰਬਾਣੀ ਹਰਿ ਗੁਣ ਭਾਖੁ ॥੧॥

ਜਿਨ੍ਹਾਂ ਨੇ ਹਰੀ ਦੇ ਅਨੰਦ, ਰਸ ਨੂੰ ਚੱਖਿਆ ਹੈ, ਉਨ੍ਹਾਂ ਦਾ ਮਨ ਤੇ ਤਨ ਸਭੁ = ਸਾਰਾ ਸ਼ੁੱਭ ਗੁਣਾਂ ਦੀ ਹਰਿਆ = ਹਰਿਆਵਲਤਾ ਦੇ ਸਹਿਤ ਹੋਇਆ = ਹੋ ਗਿਆ ਹੈ, ਇਸ ਲਈ ਹੇ ਭਾਈ! ਤੂੰ ਵੀ ਗੁਰਬਾਣੀ ਦੁਆਰਾ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਭਾਖੁ = ਉਚਾਰਿਆ ਕਰ **ਵਾ:** ਸਤਿਗੁਰਾਂ ਦੀ ਅੰਮ੍ਰਿਤ ਰੂਪ ਬਾਣੀ ਹਰੀ ਦੇ ਗੁਣਾਂ ਨੂੰ ਉਚਾਰਨ ਕਰਦੀ ਹੈ, ਇਸ ਲਈ ਗੁਰਬਾਣੀ ਪੜ੍ਹਿਆ, ਸੁਣਿਆ ਤੇ ਵੀਚਾਰਿਆ ਕਰ ॥੧॥

## ਮਨ ਪਿਆਰਿਆ ਮਿਤ੍ਰਾ; ਹਰਿ ਹਰਿ ਨਾਮ ਰਸੁ ਚਾਖੁ ॥

ਹੇ ਮੇਰੇ ਪਿਆਰਿਆ ਮਨਾਂ ਬਾਣੀ ਤੇ ਸਰੀਰ ਦੇ ਮਿਤ੍ਰਾ = ਸੱਜਣਾ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਚਾਖੁ = ਚੱਖਣਾ ਕਰ।

## ਗੁਰਿ ਪੂਰੈ ਹਰਿ ਪਾਇਆ; ਹਲਤਿ ਪਲਤਿ ਪਤਿ ਰਾਖੁ ॥੧॥ਰਹਾਉ॥

ਹੇ ਮਨਾਂ! ਜਿਸ ਕਿਸੇ ਨੇ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਉਸ ਦੀ ਪਰਮੇਸ਼ਰ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਪਤਿ = ਪੈਜ ਰੱਖਦਾ ਹੈ ॥੧॥ਰਹਾਉ॥

## ਹਰਿ ਹਰਿ ਨਾਮੁ ਧਿਆਈਐ; ਹਰਿ ਕੀਰਤਿ ਗੁਰਮੁਖਿ ਚਾਖੁ ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਧਿਆਈਐ = ਅਰਾਧਨਾ ਕਰ

ਅਤੇ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੀ ਸੰਗਤ ਕਰਕੇ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਦਾ ਰਸ ਚਾਖੁ = ਚੱਖਣਾ ਕਰ।

## ਤਨੁ ਧਰਤੀ ਹਰਿ ਬੀਜੀਐ; ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥

ਇਹ ਮਨੁੱਖਾ ਤਨੁ = ਸਰੀਰ ਰੂਪੀ ਧਰਤੀ ਵਿਚ ਮਨ ਨੂੰ ਜ਼ਿਮੀਂਦਾਰ ਬਣਾ ਕੇ ਸਤ ਸੰਤੋਖ ਰੂਪੀ ਬਲਦ ਜੋੜ ਕੇ ਵੀਚਾਰ ਦੇ ਹਲ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਰੂਪੀ ਬੀਜ ਬੀਜਣਾ ਕਰ, ਖੇਤੀ ਬੀਜ ਕੇ ਰਾਖੀ ਕਰਨ ਦੀ ਵੀ ਲੋੜ ਹੈ। ਇਸ ਲਈ ਮਨੁੱਖਾ ਸਰੀਰ ਰੂਪੀ ਧਰਤੀ ਵਿਚ ਬੀਜੀ ਹੋਈ ਖੇਤੀ ਨੂੰ ਵਿਕਾਰਾਂ ਤੋਂ ਬਚਾਉਣ ਵਾਸਤੇ ਹਰਿ = ਹਰੀ ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸੰਗਤ ਦੇ ਵਿਚ ਰਾਖੁ = ਰੱਖਣਾ ਕਰ।

## ਅੰਮ੍ਰਿਤੁ ਹਰਿ ਹਰਿ ਨਾਮੁ ਹੈ; ਗੁਰਿ ਪੂਰੈ ਹਰਿ ਰਸੁ ਚਾਖੁ ॥੨॥

ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਹੈ, ਉਸ ਹਰਿ = ਪਰਮੇਸ਼ਰ ਦੇ ਨਾਮ ਰਸ **ਵਾ:** ਰਸੁ = ਅਨੰਦ ਨੂੰ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਦੁਆਰਾ ਚਾਖੁ = ਚੱਖਣਾ ਕਰ ॥੨॥

## ਮਨਮੁਖ ਤ੍ਰਿਸਨਾ ਭਰਿ ਰਹੇ; ਮਨਿ ਆਸਾ ਦਹ ਦਿਸ ਬਹੁ ਲਾਖੁ ॥

ਮਨਮੁਖ = ਆਪਣੇ ਮਨ ਦੇ ਆਖੇ ਲੱਗਣ ਵਾਲੇ ਪੁਰਖਾਂ ਦੇ ਚਿੱਤ ਤ੍ਰਿਸ਼ਨਾ ਰੂਪੀ ਅੱਗ ਨਾਲ ਭਰ ਰਹੇ ਹਨ ਅਤੇ ਉਨ੍ਹਾਂ ਦੇ ਮਨ ਵਿਚ ਆਸਾ ਲੱਗੀ ਰਹਿੰਦੀ ਹੈ ਕਿ ਦਹ ਦਿਸ = ਦਸੋ ਦਿਸ਼ਾਵਾਂ ਦੇ ਬਹੁ = ਬਹੁਤੇ ਸਾਰੇ ਲਾਖੁ = ਲੱਖਾਂ ਪਦਾਰਥ ਪ੍ਰਾਪਤ ਹੋ ਜਾਣ **ਵਾ:** ਮਨ ਵਿੱਚ ਆਸਾ ਕਰਕੇ ਲਾਖੁ = ਲੱਖਾਂ ਹੀ ਧਨ ਨੂੰ ਇਕੱਤਰ ਕਰਨ ਵਾਸਤੇ ਦਸੋਂ ਦਿਸ਼ਾਵਾਂ ਵਿਚ ਬਹੁ = ਬਹੁਤੇ ਭਟਕਦੇ ਰਹਿੰਦੇ ਹਨ **ਵਾ:** ਮਨ ਵਿਚ ਪਦਾਰਥਾਂ ਦੀ ਬਹੁਤੀ ਆਸਾ ਕਰਕੇ ਦਸੋਂ ਦਿਸ਼ਾਵਾਂ ਨੂੰ ਲਾਖੁ = ਲਖਦੇ ਹਨ।

## ਬਿਨੁ ਨਾਵੈ ਧ੍ਰਿਗੁ ਜੀਵਦੇ; ਵਿਚਿ ਬਿਸਟਾ ਮਨਮੁਖ ਰਾਖੁ ॥

ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਉਨ੍ਹਾਂ ਦਾ ਜੀਵਦੇ = ਜੀਵਨਾ ਧ੍ਰਿਗ = ਧ੍ਰਿਕਾਰ ਯੋਗ ਹੈ, ਇਸੇ ਲਈ ਮਨਮੁਖਾਂ ਨੂੰ ਮਾਤਾ ਦੇ ਗਰਬ ਰੂਪੀ, ਨਰਕਾਂ ਰੂਪੀ ਬਿਸਟਾ ਜਾਂ ਪ੍ਰਤੱਖ ਮੈਲੇ ਕੀੜੇ ਬਣਾ ਕੇ ਗੰਦਗੀ ਵਿਚ ਰਾਖੁ = ਰੱਖਿਆ ਜਾਂਦਾ ਹੈ।

## ਓਇ ਆਵਹਿ ਜਾਹਿ ਭਵਾਈਅਹਿ; ਬਹੁ ਜੋਨੀ ਦੁਰਗੰਧ ਭਾਖੁ ॥੩॥

ਓਇ = ਉਹ ਮਨਮੁਖ ਜਨਮ ਧਾਰ ਕੇ ਆਵਹਿ = ਆਉਂਦੇ ਹਨ ਤੇ ਫੇਰ ਮਰ ਕੇ ਪ੍ਰਲੋਕ ਨੂੰ ਚਲੇ ਜਾਹਿ = ਜਾਂਦੇ ਹਨ। ਇਉਂ ਅਨੇਕਾਂ ਜੂਨਾਂ ਵਿਚ ਭਵਾਈਅਹਿ = ਭੁਆਏ ਜਾਂਦੇ ਹਨ ਅਤੇ ਬਹੁਤੀਆਂ ਜੂਨਾਂ ਵਿਚ ਪੈ ਕੇ ਵਿਸ਼ਿਆਂ ਰੂਪੀ ਦੁਰਗੰਧੀ ਹੀ ਭਾਖੁ = ਖਾਂਦੇ ਰਹਿੰਦੇ ਹਨ **ਵਾ:** ਹਰ ਵਕਤ ਵਿਸ਼ੇ ਭੋਗਣ ਵਾਲੀਆਂ ਗੰਦੀਆਂ ਗੱਲਾਂ ਹੀ ਉਚਾਰਦੇ ਰਹਿੰਦੇ ਹਨ **ਵਾ:** ਦੁਰਗੰਧ = ਖੋਟੇ ਬਚਨਾਂ ਨੂੰ ਹੀ ਉਚਾਰਦੇ ਰਹਿੰਦੇ ਹਨ ॥੩॥

## ਤ੍ਰਾਹਿ ਤ੍ਰਾਹਿ ਸਰਣਾਗਤੀ; ਹਰਿ ਦਇਆ ਧਾਰਿ ਪ੍ਰਭ ਰਾਖੁ ॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ! ਦਇਆ = ਮਿਹਰ ਦੀ ਦ੍ਰਿਸ਼ਟੀ ਧਾਰ ਕੇ ਸਾਡੀ ਰਾਖੁ = ਰੱਖਿਆ ਕਰੋ; ਅਸੀਂ ਮਨ, ਬਾਣੀ, ਸਰੀਰ ਕਰਕੇ ਤੁਹਾਡੀ ਸਰਣਾਗਤੀ = ਓਟ ਵਿਚ ਆਏ ਹਾਂ, ਇਸ ਲਈ ਸਾਡੀ ਤ੍ਰਾਹਿ = ਰੱਖਿਆ ਕਰੋ, ਸਾਡੀ ਤ੍ਰਾਹਿ = ਰੱਖਿਆ ਕਰੋ। ਅਤੇ

## ਸੰਤ ਸੰਗਤਿ ਮੇਲਾਪੁ ਕਰਿ; ਹਰਿ ਨਾਮੁ ਮਿਲੈ ਪਤਿ ਸਾਖੁ ॥

ਸਾਨੂੰ ਸਤ ਸੰਗਤਿ = ਸੰਤ ਜਨਾਂ ਦੀ ਸੰਗਤ ਦੇ ਨਾਲ ਮੇਲਾਪ = ਮਿਲਾਉਣਾ ਕਰੋ, ਜਿਸ ਕਰਕੇ ਹੇ ਹਰਿ = ਪਰਮੇਸ਼ਰ ! ਤੇਰਾ ਨਾਮ ਅੰਮ੍ਰਿਤ ਮਿਲੈ = ਪ੍ਰਾਪਤ ਹੋਵੇ, ਜਿਹੜਾ ਇਸ ਲੋਕ ਵਿਚ ਵੀ ਪਤਿ = ਇੱਜ਼ਤ ਰੱਖਣ ਵਾਲਾ ਹੈ ਅਤੇ ਅੱਗੇ ਪ੍ਰਲੋਕ ਵਿਚ ਵੀ ਸਾਖੁ = ਗਵਾਹੀ (ਓਗਾਹੀ) ਦੇਣ ਵਾਲਾ ਹੈ।

## ਹਰਿ ਹਰਿ ਨਾਮੁ ਧਨੁ ਪਾਇਆ;
## ਜਨ ਨਾਨਕ ਗੁਰਮਤਿ ਭਾਖੁ ॥੪॥੪॥੬॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਜਿਨ੍ਹਾਂ ਨੇ ਆਪ ਜੀ ਦੇ ਨਾਮ ਰੂਪੀ ਧਨ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਗੁਰਮੁਖ ਜਨ ਗੁਰਮਤਿ = ਗੁਰ ਸਿੱਖਿਆ ਦੁਅਰਾ ਹਰ ਵਕਤ ਤੇਰੇ ਨਾਮ ਨੂੰ ਭਾਖੁ = ਉਚਾਰਦੇ ਰਹਿੰਦੇ ਹਨ ॥੪॥੪॥੬॥

## ਮਾਰੂ ਮਹਲਾ ੪ ਘਰੁ ੫ ੧ੴ ਸਤਿਗੁਰ ਪ੍ਰਸਾਦਿ ॥

ਰਾਗ ਮਾਰੂ ਵਿਚ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਘਰੁ ੫ = ਪੰਜਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਹਰਿ ਭਗਤਿ; ਭਰੇ ਭੰਡਾਰਾ ॥ ਗੁਰਮੁਖਿ; ਰਾਮੁ ਕਰੇ ਨਿਸਤਾਰਾ ॥

ਹੇ ਭਾਈ ! ਪੂਰੇ ਸਤਿਗੁਰੂ ਸਾਹਿਬ ਜੀ ਦੇ ਹਰਿ = ਹਰੀ ਹਰਿ = ਪਰਮੇਸ਼ਰ ਦੀ ਭਗਤੀ ਨਾਲ ਰਿਦੇ ਰੂਪੀ ਭੰਡਾਰਾ = ਖ਼ਜ਼ਾਨੇ ਭਰੇ ਹੋਏ ਹਨ।

ਐਸੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਹੀ ਰਾਮੁ = ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਤਾਰਨਾ ਕਰੇ = ਕਰਦਾ ਹੈ **ਵਾ:** ਜੋ ਮੁਖੀ ਗੁਰਾਂ ਦੁਆਰਾ ਰਾਮੁ = ਪਰਮੇਸ਼ਰ ਦਾ ਨਾਮ ਜਪਦੇ ਹਨ, ਉਨ੍ਹਾਂ ਨੂੰ ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਤਾਰਨਾ ਕਰਦਾ ਹੈ।

## ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ; ਸੋ ਹਰਿ ਕੇ ਗੁਣ ਗਾਵੈ ਜੀਉ ॥੧॥

ਹੇ ਮੇਰੇ ਪਿਆਰੇ ਜੀ ! ਜਿਸ ਉੱਤੇ ਮੇਰਾ ਸੁਆਮੀ = ਮਾਲਕ ਪਰਮੇਸ਼ਰ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਵੈ = ਗਾਉਂਦਾ ਹੈ ॥੧॥

## ਹਰਿ ਹਰਿ ਕ੍ਰਿਪਾ ਕਰੇ; ਬਨਵਾਲੀ ॥
## ਹਰਿ ਹਿਰਦੈ; ਸਦਾ ਸਦਾ ਸਮਾਲੀ ॥

ਜਿਸ ਉੱਤੇ ਬਨਵਾਲੀ = ਸੰਸਾਰ ਬਾਗ਼ ਦਾ ਵਾਲੀ ਹਰਿ = ਹਰੀ ਹਰਿ = ਪਰਮੇਸ਼ਰ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ।

ਉਹ ਹਰਿ = ਪਰਮੇਸ਼ਰ ਨੂੰ ਹਿਰਦੇ ਵਿਚ ਜਾਣ ਕੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਨਿਸਚੇ ਨਾਲ ਸਮਾਲੀ = ਯਾਦ ਕਰਦਾ ਰਹਿੰਦਾ ਹੈ।

## ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ; ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥੧॥ਰਹਾਉ॥

ਇਸ ਲਈ ਹੇ ਮੇਰੇ ਜੀਅੜੇ = ਪਿਆਰੇ ਮਨਾਂ ! ਸ੍ਰਵਣ, ਮੰਨਣ, ਨਿਧਿਆਸਣ ਦੇ ਦੋਸ਼ਾਂ ਨੂੰ ਹਰਿ = ਹਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰ, ਕਿਉਂਕਿ ਹੇ ਮੇਰੇ ਪਿਆਰੇ ਮਨ ਜੀ ! ਜੇ ਤੂੰ ਹਰਿ = ਹਰੀ ਦਾ ਨਾਮ ਜਪਿ = ਜਪੇਂਗਾ ਤਾਂ ਤੈਨੂੰ ਹਰਿ = ਹਰੀ ਦਾ ਨਾਮ ਦੁੱਖਾਂ, ਵਿਕਾਰਾਂ, ਜਮਾਂ ਤੋਂ ਛਡਾਵੈ = ਛੁਡਾ ਲੈਣਾ ਕਰੇਗਾ।

**ਵਾ:** ਹੇ ਪਿਆਰੇ ਜੀ ! ਜਿਹੜੇ ਮਨ, ਬਾਣੀ, ਸਰੀਰ ਕਰਕੇ ਹਰੀ ਦਾ ਨਾਮ ਜਪਦੇ ਹਨ, ਉਨ੍ਹਾਂ ਨੂੰ ਹਰੀ ਨਾਮ ਜਮਾਂ ਤੋਂ ਛੁਡਾ ਲੈਂਦਾ ਹੈ ॥੧॥ਰਹਾਉ॥

[ਅੰਗ ੯੯੮]

## ਸੁਖ ਸਾਗਰੁ; ਅੰਮ੍ਰਿਤੁ ਹਰਿ ਨਾਉ ॥ ਮੰਗਤ ਜਨੁ ਜਾਚੈ; ਹਰਿ ਦੇਹੁ ਪਸਾਉ ॥

ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਉ = ਨਾਮ ਸੁੱਖਾਂ ਦਾ ਸਾਗਰੁ = ਸਮੁੰਦ੍ਰ ਹੈ।

ਜੋ ਪਰਮੇਸ਼ਰ ਦੇ ਪਾਸੋਂ ਮੰਗਤ = ਜਾਚਕ ਜਨ ਹੋ ਕੇ ਜਾਚੈ = ਮੰਗਦਾ ਹੈ, ਉਸ ਨੂੰ ਹਰਿ = ਪਰਮੇਸ਼ਰ ਗੁਰਾਂ ਦੁਆਰਾ ਨਾਮ ਅੰਮ੍ਰਿਤ ਦੀ ਪਸਾਉ = ਦਾਤ ਦੇਹੁ = ਦਿੰਦਾ ਹੈ।

**ਅਥਵਾ** ਹੇ ਪਰਮੇਸ਼ਰ ! ਅਸੀਂ ਜਾਚਕ ਜਨ ਤਾਂ ਇਹੋ ਮੰਗਦੇ ਹਾਂ ਕਿ ਸਾਨੂੰ ਆਪਣੇ ਨਾਮ ਅੰਮ੍ਰਿਤ ਦੀ ਦਾਤ ਦੇਣਾ ਕਰੋ **ਵਾ:** ਆਪਣੇ ਸਰੂਪ ਦੀ ਸਿਖਿਆਤਾ ਕਰਾਉਣ ਵਾਸਤੇ ਨਾਮ ਅੰਮ੍ਰਿਤ ਦੀ ਦਾਤ ਦੇਣਾ ਕਰੋ **ਵਾ:** ਸਾਡੇ ਉੱਤੇ ਪਸੀਜ ਕੇ ਨਾਮ ਅੰਮ੍ਰਿਤ ਦੀ ਦਾਤ ਦੇਣਾ ਕਰੋ।

## ਹਰਿ ਸਤਿ ਸਤਿ, ਸਦਾ ਹਰਿ ਸਤਿ; ਹਰਿ ਸਤਿ, ਮੇਰੈ ਮਨਿ ਭਾਵੈ ਜੀਉ ॥੨॥

ਹਰਿ = ਪਰਮੇਸ਼ਰ ਸਤਿਜੁਗ ਵਿਚ ਵੀ ਸਤਿ = ਸੱਚ ਸਰੂਪ ਸੀ, ਤ੍ਰੇਤੇ ਵਿਚ ਵੀ ਸਤਿ = ਸੱਚ ਸਰੂਪ ਸੀ, ਹਰਿ = ਪਰਮੇਸ਼ਰ ਦੁਆਪਰ ਵਿਚ ਵੀ ਸਤਿ = ਸੱਚ ਸਰੂਪ ਸੀ ਅਤੇ ਹੁਣ ਕਲਿਜੁਗ ਵਿਚ ਹਰਿ = ਪਰਮੇਸ਼ਰ ਸਦਾ = ਹਮੇਸ਼ਾ ਸਤਿ = ਸੱਚ ਸਰੂਪ ਹੈ।

**ਵਾ:** ਹਰਿ = ਪਰਮੇਸ਼ਰ ਅੰਡਜ ਖਾਣੀ ਵਿਚ ਵੀ ਸਤਿ = ਸੱਚ ਸਰੂਪ ਹੈ, ਜੇਰਜ ਖਾਣੀ ਵਿਚ ਵੀ ਸੱਚ ਸਰੂਪ ਹੈ, ਉਤਭੁਜ ਖਾਣੀ ਵਿਚ ਵੀ ਪਰਮੇਸ਼ਰ ਸੱਚ ਸਰੂਪ ਹੈ, ਸੇਤਜ ਖਾਣੀ ਵਿਚ ਵੀ ਪਰਮੇਸ਼ਰ ਸਦਾ ਸੱਚ ਸਰੂਪ ਹੈ।

**ਵਾ:** ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਸਤਿ = ਸੱਚੇ ਨਾਮ, ਸਤਿਨਾਮ 'ਤੇ ਨਿਸਚਾ ਕੀਤਾ ਹੈ, ਉਹ ਹਰਿ = ਪਰਮੇਸ਼ਰ ਦੇ ਸਤਿ = ਸੱਚ ਸਰੂਪ ਨੂੰ ਪ੍ਰਾਪਤ ਕਰਕੇ ਸਤਿ = ਸੱਚ ਸਰੂਪ ਹੀ ਹੋ ਜਾਂਦੇ ਹਨ।

ਐਸਾ ਜੋ ਸਤਿ = ਸੱਚ ਸਰੂਪ ਹਰਿ = ਪਰਮੇਸ਼ਰ ਹੈ, ਹੇ ਪਿਆਰੇ ਜੀ ! ਉਹ ਮੇਰੇ ਮਨਿ = ਹਿਰਦੇ ਵਿਚ ਭਾਵੈ = ਭਾਉਂਦਾ ਹੈ ॥੨॥

## ਨਵੇ ਛਿਦ੍ਰ ਸ੍ਰਵਹਿ; ਅਪਵਿਤ੍ਰਾ ॥ ਬੋਲਿ ਹਰਿ ਨਾਮ; ਪਵਿਤ੍ਰ ਸਭਿ ਕਿਤਾ ॥

ਸਰੀਰ ਦੇ ਨਵੇ = ਨੌਂ ਛਿਦ੍ਰ = ਛੇਕਾਂ, ਗੋਲਕਾਂ ਵਿੱਚੋਂ ਵੱਖੋ-ਵੱਖਰੀਆਂ ਅਪਵਿਤ੍ਰਾ = ਅਪਵਿੱਤਰ ਚੀਜ਼ਾਂ ਸ੍ਰਵਹਿ = ਸਿੰਮਦੀਆਂ, ਵਗਦੀਆਂ ਰਹਿੰਦੀਆਂ ਹਨ।

ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਬੋਲਿ = ਉਚਾਰ, ਜਪ ਕੇ ਇਨ੍ਹਾਂ ਸਭਿ = ਸਾਰਿਆਂ ਗੋਲਕਾਂ ਨੂੰ ਪਵਿੱਤਰ ਕਿਤਾ = ਕੀਤਾ ਹੈ।

## ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ; ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥੩॥

ਜੇ = ਜੇਕਰ ਮੇਰਾ ਸੁਆਮੀ = ਮਾਲਕ ਹਰਿ = ਪਰਮੇਸ਼ਰ (ਸੁ + ਪ੍ਰਸੰਨ) ਸੁ = ਭਲੀ ਪ੍ਰਕਾਰ ਪ੍ਰਸੰਨਤਾ ਦੇ ਸਹਿਤ ਹੋਵੈ = ਹੋ ਜਾਵੇ, ਹੇ ਪਿਆਰੇ ਜੀ ! ਤਾਂ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਦਿਆਂ ਹਿਰਦੇ ਵਿੱਚੋਂ ਮਲ, ਵਿਖੇਪ, ਅਵਰਨ ਆਦਿ ਦੀ ਮਲੁ = ਮੈਲ ਲਹਿ ਜਾਵੈ = ਜਾਂਦੀ ਹੈ ॥੩॥

## ਮਾਇਆ ਮੋਹੁ; ਬਿਖਮੁ ਹੈ ਭਾਰੀ ॥ ਕਿਉ ਤਰੀਐ; ਦੁਤਰੁ ਸੰਸਾਰੀ ॥

ਮਾਇਆ ਦਾ ਮੋਹ ਛੱਡਣਾ ਬੜਾ ਭਾਰੀ ਬਿਖਮੁ = ਕਠਿਨ ਹੈ।

***ਪ੍ਰਸ਼ਨ :*** *ਇਸ ਲਈ ਹੇ ਭਾਈ ! ਮਾਇਆ ਦਾ ਮੋਹ ਛੱਡੇ ਤੋਂ ਬ.ਗੈਰ ਦੁਤਰੁ = ਕਠਿਨ ਸੰਸਾਰ-ਸਮੁੰਦ੍ਰ ਤੋਂ ਕਿਉ = ਕਿਵੇਂ ਤਰੀਐ = ਤਰਨਾ ਕਰੋਗੇ ?*

***ਉੱਤਰ :***

## ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ; ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥੪॥

ਜੇਕਰ ਸਤਿਗੁਰੂ ਸਾਹਿਬ ਜੀ ਪ੍ਰਭੁ = ਪਰਮੇਸ਼ਰ ਦਾ ਸੱਚਾ ਨਾਮ ਰੂਪੀ ਬੋਹਿਥੁ = ਜਹਾਜ਼ ਬਖ਼ਸ਼ ਦੇਇ = ਦੇਣ ਤਾਂ ਫੇਰ ਜੀਵ ਨੂੰ ਗੁਰੂ ਸਾਹਿਬ ਜੀ ਹਰੀ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਾ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਵੈ = ਲੰਘਾ ਦਿੰਦੇ ਹਨ, ਭਾਵ ਸਤਿਗੁਰੂ ਜੀ ਬੈਰਾਗ ਰੂਪੀ ਉਰਲੇ ਕਿਨਾਰੇ ਤੋਂ ਚੜ੍ਹਾਅ ਕੇ ਮੁਕਤੀ ਰੂਪ ਪਰਲੇ ਕਿਨਾਰੇ 'ਤੇ ਪਾਰ ਲੰਘਾ ਦਿੰਦੇ ਹਨ ॥੪॥

## ਤੂ ਸਰਬਤ੍ਰ; ਤੇਰਾ ਸਭੁ ਕੋਈ ॥ ਜੋ ਤੂ ਕਰਹਿ; ਸੋਈ ਪ੍ਰਭ ਹੋਈ ॥

ਹੇ ਪਰਮੇਸ਼ਰ ! ਤੂੰ ਸਰਬਤ੍ਰ = ਸਾਰਿਆਂ ਦਾ ਸੁਆਮੀ ਹੈਂ **ਵਾ:** ਤੂੰ ਸਾਰਿਆਂ ਰੂਪਾਂ ਵਿਚ ਹੈਂ ਅਤੇ ਸਾਰੇ ਜੀਵ ਤੇਰਾ ਅਧਿਅਸਤ ਰੂਪ ਹਨ ਅਤੇ ਸਭ ਕੋਈ ਤੇਰਾ ਦਾਸ ਅਖਵਾਉਂਦਾ ਹੈ **ਵਾ:** ਤੇਰੇ ਵਿਚ ਸਾਰੇ ਕਲਪਤ ਰੂਪ ਹਨ, ਭਾਵ ਤੂੰ ਸਾਰਿਆਂ ਦਾ ਅਧਿਸ਼ਠਾਨ ਸਰੂਪ ਹੈਂ।

## ਜਨੁ ਨਾਨਕੁ ਗੁਣ ਗਾਵੈ ਬੇਚਾਰਾ; ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥੫॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ! ਮੈਂ ਬੇਚਾਰਾ = ਦੀਨ ਜਨੁ = ਦਾਸ ਆਪ ਜੀ ਦੇ ਗੁਣਾਂ ਨੂੰ ਗਾਵੈ = ਗਾਉਂਦਾ ਰਹਾਂ, ਹੇ ਹਰਿ = ਪਰਮੇਸ਼ਰ ! ਜੇਕਰ ਆਪ ਜੀ ਨੂੰ ਭਾਵੈ = ਭਾਉਂਦਾ ਹੈ ਤਾਂ ਮੈਂ ਹੇ ਹਰਿ = ਪਰਮੇਸ਼ਰ ! ਤੇਰੇ ਸਰੂਪ ਰੂਪੀ ਥਾਇ = ਥਾਂ ਨੂੰ ਪਾਵੈ = ਪਾਉਣਾ ਕਰਾਂ ਜੀ ॥੫॥੧॥੭॥

## ਮਾਰੂ ਮਹਲਾ ੪ ॥

## ਹਰਿ ਹਰਿ ਨਾਮੁ; ਜਪਹੁ ਮਨ ਮੇਰੇ ॥ ਸਭਿ ਕਿਲਵਿਖ; ਕਾਟੈ ਹਰਿ ਤੇਰੇ ॥

ਹੇ ਮੇਰੇ ਪਿਆਰੇ ਮਨਾਂ ! ਤੂੰ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰ।

ਜੋ ਹਰਿ = ਪਰਮੇਸ਼ਰ ਦਾ ਨਾਮ ਤੇਰੇ ਸਭਿ = ਸਾਰੇ ਕਿਲਵਿਖ = ਪਾਪਾਂ ਨੂੰ ਕਾਟੈ = ਕੱਟ ਦੇਵੇਗਾ।

## ਹਰਿ ਧਨੁ ਰਾਖਹੁ, ਹਰਿ ਧਨੁ ਸੰਚਹੁ; ਹਰਿ ਚਲਦਿਆ ਨਾਲਿ ਸਖਾਈ ਜੀਉ ॥੧॥

ਹੇ ਮੇਰੇ ਮਨਾਂ ! ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਹਿਰਦੇ ਵਿਚ ਧਾਰਨ ਕਰਕੇ ਰਾਖਹੁ = ਰੱਖਿਆ ਕਰ, ਹਰਿ = ਹਰੀ ਨਾਮ ਰੂਪੀ ਧਨ ਨੂੰ ਸੰਗਤ ਵਿੱਚੋਂ ਸ੍ਰਵਣ, ਮੰਨਣ, ਨਿਧਿਆਸਣ, ਕਰਨ ਰੂਪ ਸੰਚਹੁ = ਇਕੱਤਰ ਕਰ, ਕਿਉਂਕਿ ਪ੍ਰਲੋਕ ਰਸਤੇ ਵਿਚ ਚੱਲਦਿਆਂ ਹਰਿ = ਪਰਮੇਸ਼ਰ ਦਾ ਨਾਮ ਹੀ ਤੇਰੇ ਨਾਲ ਸਖਾਈ = ਸਹਾਈ ਹੋਵੇਗਾ **ਵਾ:** ਤੇਰੀ ਸਹਾਇਤਾ ਕਰੇਗਾ ॥੧॥

## ਜਿਸ ਨੋ ਕ੍ਰਿਪਾ ਕਰੇ; ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ; ਜਪਿ ਹਰਿ ਸੁਖੁ ਪਾਵੈ ॥

ਜਿਸ ਨੋ = ਜਿਸ ਉੱਤੇ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਜਾਂ ਗੁਰਾਂ ਦੁਆਰਾ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹ ਪੁਰਖ ਹੀ ਪਰਮੇਸ਼ਰ ਦਾ ਨਾਮ ਧਿਆਵੈ = ਧਿਆਉਂਦਾ ਹੈ ਅਤੇ ਉਹ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਨਾਮ ਦਾ ਜਪੁ = ਜਾਪ ਜਾਪੈ = ਜਪਦਾ ਹੈ ਅਤੇ ਨਾਮ ਜਪ ਕਰਕੇ ਹਰਿ = ਹਰੇਕ ਪ੍ਰਕਾਰ ਦੇ ਪਾਪਾਂ ਨੂੰ ਜਪਤ ਕਰਕੇ ਸੁਖੁ = ਅਨੰਦ ਸਰੂਪ ਨੂੰ ਪਾਵੈ = ਪਾਉਂਦਾ ਹੈ।

## ਗੁਰਪਰਸਾਦੀ ਹਰਿ ਰਸੁ ਆਵੈ; ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥੧॥ਰਹਾਉ॥

ਗੁਰਪਰਸਾਦੀ = ਗੁਰ ਦੀ ਕ੍ਰਿਪਾ ਕਰਕੇ ਹਰਿ = ਪਰਮੇਸ਼ਰ ਪ੍ਰਾਪਤੀ ਦਾ ਰਸੁ = ਅਨੰਦ **ਵਾ:** ਆਤਮਿਕ ਅਨੰਦ ਆਵੈ = ਆਉਂਦਾ ਹੈ, ਹੇ ਪਿਆਰੇ ਜੀ ! ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦਾ ਜਪਿ = ਜਾਪ ਹੀ ਜੀਵ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਈ = ਲਘਾਉਂਦਾ ਹੈ ॥੧॥ਰਹਾਉ॥

## ਨਿਰਭਉ ਨਿਰੰਕਾਰੁ; ਸਤਿਨਾਮੁ ॥ ਜਗ ਮਹਿ ਸ੍ਰੇਸਟੁ; ਊਤਮ ਕਾਮੁ ॥

ਪਰਮੇਸ਼ਰ ਨਿਰਭਉ = ਡਰ ਤੋਂ ਰਹਿਤ ਹੈ **ਵਾ:** ਜੀਵਾਂ ਨੂੰ ਜੰਮਣ-ਮਰਣ ਦੇ ਡਰ ਤੋਂ ਰਹਿਤ ਕਰਨ ਵਾਲਾ, ਨਿਰੰਕਾਰ = ਮਾਇਕੀ ਅਕਾਰਾਂ ਤੋਂ ਰਹਿਤ ਹੈ ਅਤੇ ਉਸ ਦਾ ਸਰੂਪ ਲੱਖਣਾ ਵਾਲਾ ਸਤਿਨਾਮ = ਸੱਚਾ ਨਾਮ ਹੈ।

ਇਸ ਨਾਮ ਦਾ ਜਪਣਾ ਤੇ ਜਪਾਉਣਾ ਜਗ = ਸੰਸਾਰ ਵਿਚ ਸ੍ਰੇਸ਼ਟਤਾਈ ਦੇਣ ਵਾਲਾ ਹੈ, ਅਤੇ ਸਭ ਤੋਂ ਊਤਮ = ਉੱਤਮ ਕਾਮੁ = ਕੰਮ ਹੈ।

## ਦੁਸਮਨ ਦੂਤ ਜਮਕਾਲੁ ਠੇਹ ਮਾਰਉ; ਹਰਿ ਸੇਵਕ ਨੇੜਿ ਨ ਜਾਈ ਜੀਉ ॥੨॥

ਇਸ ਨਾਮ ਨੂੰ ਜਪ ਕੇ ਪੁਰਖ ਪ੍ਰਤੱਖ ਦੁਸ਼ਮਣਾਂ **ਵਾ:** ਕਾਮ ਕ੍ਰੋਧ ਰੂਪੀ ਦੁਸ਼ਮਣਾਂ, ਜਮਾਂ ਦੇ ਦੂਤਾਂ ਅਤੇ ਜਮਕਾਲ ਆਦਿ ਸਭ ਨੂੰ ਠੇਹ = ਥਾਂ ਹੀ ਮਾਰਉ = ਮਾਰ ਲੈਂਦਾ ਹੈ **ਵਾ:** ਇੰਦ੍ਰੀਆਂ ਰੂਪ ਦੁਸ਼ਮਣਾਂ, ਮੰਦਾ ਸੁਭਾਅ ਰੂਪੀ ਦੂਤ ਤੇ (ਜਮ + ਕਾਲ) ਜਮ ਜੋ ਕਾਲ ਵਾਲਾ ਹੈ **ਵਾ:** ਜੰਮਣ ਮਰਨ ਰੂਪੀ ਕਾਲ ਆਦਿ ਸਾਰਿਆਂ ਨੂੰ ਥਾਂ ਹੀ ਮਾਰ ਲੈਂਦਾ ਹੈ **ਵਾ:** ਕਾਮਾਦਿਕ ਦੁਸ਼ਮਣਾਂ, ਜਮਕਾਲ ਦੇ ਦੂਤਾਂ ਆਦਿ ਸਭ ਨੂੰ ਸਰੂਪ ਰੂਪੀ ਥਾਂ ਪਾ ਕੇ ਇੱਕੋ ਵੇਲੇ ਅਭਾਵ ਕਰ ਦਿੰਦਾ ਹੈ, ਹੇ ਪਿਆਰੇ ਜੀ ! ਉਸ ਹਰਿ = ਪਰਮੇਸ਼ਰ ਦੇ ਸੇਵਕ = ਦਾਸ ਦੇ ਨੇੜਿ = ਨਜ਼ਦੀਕ ਇਹ ਮੁੜ ਕੇ ਨ = ਨਹੀਂ ਜਾਈ = ਜਾਂਦੇ ॥੨॥

## ਜਿਸੁ ਉਪਰਿ; ਹਰਿ ਕਾ ਮਨੁ ਮਾਨਿਆ ॥

ਜਿਸ ਦਾਸ ਦੇ ਉਪਰਿ = ਉੱਤੇ ਹਰਿ = ਪਰਮੇਸ਼ਰ ਕਾ = ਦਾ ਮਨੁ = ਚਿੱਤ ਮਾਨਿਆ = ਮੰਨ ਜਾਂਦਾ ਹੈ।

## ਸੋ ਸੇਵਕੁ; ਚਹੁ ਜੁਗ ਚਹੁ ਕੁੰਟ ਜਾਨਿਆ ॥

ਸੋ = ਉਹ ਸੇਵਕੁ = ਦਾਸ ਚਹੁ = ਚਾਰੇ ਜੁਗਾਂ ਤੇ ਚਹੁ = ਚਾਰੇ ਕੁੰਟ = ਕੁੰਟਾਂ (ਦਿਸ਼ਾਵਾਂ) ਵਿਚ ਜਾਨਿਆ ਜਾਂਦਾ ਹੈ।

## ਜੇ ਉਸ ਕਾ ਬੁਰਾ ਕਹੈ ਕੋਈ ਪਾਪੀ; ਤਿਸੁ ਜਮਕੰਕਰੁ ਖਾਈ ਜੀਉ ॥੩॥

ਜੇ = ਜੇਕਰ ਕੋਈ ਪਾਪੀ = ਮੰਦ ਕਰਮੀ ਪੁਰਖ ਉਸ ਸੇਵਕ ਕਾ = ਦਾ ਬੁਰਾ = ਭੈੜਾ ਕਰਨ ਨੂੰ ਕਹੈ = ਆਖੇ, ਹੇ ਪਿਆਰੇ ਜੀ ! ਤਾਂ ਤਿਸੁ = ਉਸ ਪੁਰਖ ਨੂੰ ਜਮਕੰਕਰੁ = ਜਮਦੂਤ ਖਾਈ = ਖਾ ਜਾਂਦੇ ਹਨ **ਵਾ:** ਅੰਤ ਨੂੰ ਜਮਦੂਤ ਖੈਅ, ਨਾਸ਼ ਕਰ ਦਿੰਦੇ ਹਨ ॥੩॥

## ਸਭ ਮਹਿ; ਏਕੁ ਨਿਰੰਜਨ ਕਰਤਾ ॥ ਸਭਿ ਕਰਿ ਕਰਿ ਵੇਖੈ; ਅਪਣੇ ਚਲਤਾ ॥

ਸਭ = ਸਾਰਿਆਂ ਜੀਵਾਂ ਮਹਿ = ਵਿਚ ਏਕੁ = ਇੱਕੋ ਹੀ ਅਦ੍ਵੈਤ ਰੂਪ ਨਿਰੰਜਨ = ਸ਼ੁੱਧ ਸਰੂਪ ਕਰਤਾ ਪੁਰਖ ਹੈ।

ਉਹ ਪਿਆਰਾ ਪਰਮੇਸ਼ਰ ਆਪਣੇ ਸਭਿ = ਸਾਰਿਆਂ ਚਲਤਾ = ਕੌਤਕਾਂ ਨੂੰ ਆਪ ਹੀ ਕਰ ਕੇ ਵੇਖੈ = ਵੇਖਦਾ ਹੈ।

## ਜਿਸੁ ਹਰਿ ਰਾਖੈ, ਤਿਸੁ ਕਉਣੁ ਮਾਰੈ; ਜਿਸੁ ਕਰਤਾ ਆਪਿ ਛਡਾਈ ਜੀਉ ॥੪॥

ਹੇ ਪਿਆਰੇ ਜੀ ! ਜਿਸ ਦੀ ਹਰਿ = ਪਰਮੇਸ਼ਰ ਆਪ ਰਾਖੈ = ਰੱਖਿਆ ਕਰਨੀ ਚਾਹੁੰਦਾ ਹੈ, ਤਿਸੁ = ਉਸ ਨੂੰ ਕਉਣੁ = ਕਿਹੜਾ ਮਾਰੈ = ਮਾਰ ਸਕਦਾ ਹੈ ਅਤੇ ਜਿਸ ਨੂੰ ਕਰਤਾ = ਰਚਨਹਾਰ ਪਰਮੇਸ਼ਰ ਆਪ ਛਡਾਈ = ਛੁਡਾਉਂਦਾ ਹੈ, ਉਸ ਨੂੰ ਕੌਣ ਮਾਰ ਜਾਂ ਬੰਨ੍ਹ ਸਕਦਾ ਹੈ ॥੪॥

## ਹਉ ਅਨ ਦਿਨੁ; ਨਾਮੁ ਲਈ ਕਰਤਾਰੇ ॥ ਜਿਨਿ ਸੇਵਕ ਭਗਤ; ਸਭੇ ਨਿਸਤਾਰੇ ॥

ਹਉ = ਅਸੀਂ ਅਨ = ਰਾਤ ਦਿਨੇ ਉਸ ਕਰਤਾਰੇ = ਪਰਮੇਸ਼ਰ ਦਾ ਨਾਮ ਲਈ = ਲੈਂਦੇ ਹਾਂ।

ਜਿਨਿ = ਜਿਸ ਪਰਮੇਸ਼ਰ ਨੇ ਮਾਨ ਅਭਿਮਾਨ ਤੋਂ ਰਹਿਤ ਹੋ ਕੇ ਸੇਵਾ ਕਰਨ ਵਾਲੇ ਸੇਵਕ = ਦਾਸ, ਭਗਤੀ ਕਰਨ ਵਾਲੇ ਭਗਤ ਜਨ ਆਦਿ ਸਭੇ = ਸਾਰੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰ ਦਿੱਤੇ ਹਨ।

## ਦਸ ਅਠ ਚਾਰਿ ਵੇਦ ਸਭਿ ਪੂਛਹੁ;
## ਜਨ ਨਾਨਕ ਨਾਮੁ ਛਡਾਈ ਜੀਉ ॥੫॥੨॥੮॥

ਹੇ ਪਿਆਰੇ ਜੀ ! ਜੇਕਰ ਸੰਸਾ ਹੋਵੇ ਤਾਂ ਦੱਸ ਤੇ ਅਠ = ਅਠਾਰਾਂ ਪ੍ਰਾਣਾਂ ਤੇ ਚਾਰ ਵੇਦਾਂ ਆਦਿ ਇਨ੍ਹਾਂ ਸਭਿ = ਸਾਰਿਆਂ ਧਾਰਮਿਕ ਗ੍ਰੰਥਾਂ ਨੂੰ ਪੂਛਹੁ = ਪੁੱਛ ਲੈਣਾ ਕਰੋ **ਵਾ:** ਇਨ੍ਹਾਂ ਧਾਰਮਿਕ ਗ੍ਰੰਥਾਂ ਨੂੰ ਪੜ੍ਹਨ ਵਾਲੇ ਸੱਜਣਾਂ ਤੋਂ ਪੁੱਛ ਲੈਣਾ ਕਰੋ, ਹੇ ਪਿਆਰੇ ! ਸਤਿਗੁਰ ਜੀ ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਸਭ ਗ੍ਰੰਥਾਂ ਜਾਂ ਗ੍ਰੰਥਾਂ ਨੂੰ ਪੜ੍ਹਨ ਵਾਲੇ ਵਿਦਵਾਨ ਪੁਰਖਾਂ ਦਾ ਇਹੋ ਤੱਤ ਹੈ ਕਿ ਪਰਮੇਸ਼ਰ ਦਾ ਨਾਮ ਹੀ ਜੀਵ ਨੂੰ ਬੰਧਨਾਂ ਤੋਂ ਛਡਾਈ = ਛਡਾਉਣ ਵਾਲਾ ਹੈ ॥੫॥੨॥੮॥

# ਮਾਰੂ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮੰਜੀ ਸਾਹਿਬ (ਅੰਮ੍ਰਿਤਸਰ ਸਾਹਿਬ) ਵਾਲੇ ਅਸਥਾਨ 'ਤੇ ਦੀਵਾਨ ਲੱਗਿਆ ਹੋਇਆ ਸੀ, ਕੁਝ ਗੁਰਸਿੱਖਾਂ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਦੁਨੀਆਂ ਦੇ ਅੰਦਰ ਨਿਰਭਉ ਕੌਣ ਹੈ ਅਤੇ ਭੈ ਦੇ ਸੰਯੁਕਤ ਕਿਤਨੇ ਕੁ ਹਨ। ਇਹ ਸੁਣ ਕੇ ਸਤਿਗੁਰਾਂ ਨੇ ਮਾਰੂ ਰਾਗ ਦੇ ਅੰਦਰ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਇਹ ਪਰਮ ਪਵਿੱਤਰ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਡਰਪੈ ਧਰਤਿ ਅਕਾਸੁ ਨਖੵਤ੍ਰਾ; ਸਿਰ ਊਪਰਿ ਅਮਰੁ ਕਰਾਰਾ ॥

('ਨੱਖਿਅਤ੍ਰਾ' ਉਚਾਰਣ ਹੈ)

ਧਰਤਿ = ਧਰਤੀ, ਅਕਾਸ਼, ਨਖੵਤ੍ਰਾ = ਤਾਰੇ ਇਹ ਸਾਰੇ ਪਰਮੇਸ਼ਰ ਤੋਂ ਡਰਪੈ = ਡਰਦੇ ਹਨ **ਵਾ:** ਇਨ੍ਹਾਂ ਦੇ ਸਾਰੇ ਅਧਿਅੱਖ ਦੇਵਤੇ ਪਰਮੇਸ਼ਰ ਤੋਂ ਡਰਦੇ ਹਨ ਕਿਉਂਕਿ ਇਨ੍ਹਾਂ ਸਾਰਿਆਂ ਦੇ ਸਿਰ ਊਪਰਿ = ਉੱਤੇ ਵਾਹਿਗੁਰੂ ਦਾ ਕਰਾਰਾ = ਕਰੜਾ (ਤਕੜਾ) ਅਮਰੁ = ਹੁਕਮ ਹੈ।

## ਪਉਣੁ ਪਾਣੀ ਬੈਸੰਤਰੁ ਡਰਪੈ; ਡਰਪੈ ਇੰਦ੍ਰੁ ਬਿਚਾਰਾ ॥੧॥

ਪਉਣੁ = ਹਵਾ, ਪਾਣੀ = ਜਲ ਤੇ ਬੈਸੰਤਰੁ = ਅਗਨੀ ਆਦਿ ਪੰਜੇ ਤੱਤ ਵੀ ਪਰਮੇਸ਼ਰ ਦੇ ਭੈਅ ਕਰਕੇ ਡਰਪੈ = ਡਰਦੇ ਹਨ ਅਤੇ ਬਿਚਾਰਾ = ਨਿਮਾਣਾ ਇੰਦਰ ਦੇਵਤਾ ਵੀ ਪਰਮੇਸ਼ਰ ਦੇ ਭੈਅ ਕਰਕੇ ਡਰਪੈ = ਡਰਦਾ ਹੈ ॥੧॥

## ਏਕਾ ਨਿਰਭਉ; ਬਾਤ ਸੁਨੀ ॥

ਹੇ ਪਿਆਰੇ ਜੀ! ਇੱਕੋ ਹੀ ਨਿਰਭਉ = ਡਰ ਤੋਂ ਰਹਿਤ ਹੋਣ ਦੀ ਸਤਿਗੁਰਾਂ ਦੁਅਰਾ ਬਾਤ = ਗੱਲ ਸੁਨੀ = ਸ੍ਰਵਨ ਕੀਤੀ ਹੈ।

## ਸੋ ਸੁਖੀਆ, ਸੋ ਸਦਾ ਸੁਹੇਲਾ; ਜੋ ਗੁਰ ਮਿਲਿ ਗਾਇ ਗੁਨੀ ॥੧॥ਰਹਾਉ॥

ਸੋ = ਉਹ ਸੰਸਾਰ ਦੇ ਅੰਦਰ ਤਨ ਕਰਕੇ ਸੁਖੀਆ = ਸੁਖੀ ਹੈ ਅਤੇ ਸੋ = ਉਹ ਮਨ ਕਰਕੇ ਸਦਾ = ਹਮੇਸ਼ਾ ਸੁਹੇਲਾ = ਸੁਖੀ ਹੈ **ਵਾ:** ਉਹ ਇਸ ਲੋਕ ਵਿਚ ਸੁਖੀ ਹੈ ਅਤੇ ਉਹ ਪ੍ਰਲੋਕ ਵਿਚ ਵੀ ਸਦਾ ਵਾਸਤੇ ਸੁਖੀ ਹੈ, ਜੋ = ਜਿਹੜਾ ਪੂਰੇ ਗੁਰਾਂ ਦੇ ਨਾਲ ਮਿਲ ਕੇ ਪਰਮੇਸ਼ਰ ਦੇ ਗੁਨੀ = ਗੁਣਾਂ ਨੂੰ ਗਾਇ = ਗਾਉਂਦਾ ਹੈ।

**ਵਾ:** ਜੋ ਗੁਰਾਂ ਦੇ ਨਾਲ ਮਿਲ ਕੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਉਹ ਹੀ ਨਿਰਭਉ ਹੈ, ਬਾਕੀ ਸਾਰੇ ਭੈਅ ਵਿਚ ਹਨ ॥੧॥ਰਹਾਉ॥

## ਦੇਹਧਾਰੁ ਅਰੁ ਦੇਵਾ ਡਰਪਹਿ; ਸਿਧ ਸਾਧਿਕ ਡਰਿ ਮੁਇਆ ॥

ਚੌਰਾਸੀ ਲੱਖ ਜੂਨਾਂ ਵਿਚ ਦੇਹਧਾਰੁ = ਸਰੀਰਾਂ ਨੂੰ ਧਾਰਨ ਵਾਲੇ ਜੀਵ ਅਰੁ = ਅਤੇ ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਅੰਞਾਨ ਸੰਗਿਆ ਵਾਲੇ ਤੇਤੀ ਕਰੋੜ ਦੇਵਾ = ਦੇਵਤੇ ਵੀ ਪਰਮੇਸ਼ਰ ਤੋਂ ਡਰਪਹਿ = ਡਰਦੇ ਹਨ, ਸਿਧ = ਸਿੱਧੀਆ ਦੀ ਪ੍ਰਾਪਤੀ ਵਾਲੇ ਪੁਰਖ ਤੇ ਸਾਧਿਕ = ਸਾਧਨਾ ਕਰਨ ਵਾਲੇ ਪੁਰਖ ਆਦਿ ਅਤੀਅੰਤ ਡਰਿ = ਭੈ ਦੇ ਵਿਚ ਮੁਇਆ = ਮਰ ਰਹੇ ਹਨ।

## ਲਖ ਚਉਰਾਸੀਹ, ਮਰਿ ਮਰਿ ਜਨਮੇ; ਫਿਰਿ ਫਿਰਿ ਜੋਨੀ ਜੋਇਆ ॥੨॥

ਚੌਰਾਸੀ ਲੱਖ ਜੂਨੀਆਂ ਦੇ ਜੀਵ ਮੌਤ ਦੇ ਮਰਿ = ਮਾਰੇ ਹੋਏ ਮਰਿ = ਮਰਦੇ ਤੇ ਜਨਮੇ = ਜੰਮਦੇ ਰਹਿੰਦੇ ਹਨ, ਇਉਂ ਫਿਰਿ ਫਿਰਿ = ਮੁੜ ਮੁੜ ਕੇ ਵਾਸ਼ਨਾ ਦੇ ਬੱਧੇ ਜੀਵ ਜੋਨੀ = ਜੂਨਾਂ ਵਿਚ ਜੋਇਆ = ਜੋੜੇ, ਪਾਏ ਜਾਂਦੇ ਹਨ ॥੨॥

[ਅੰਗ ੯੯੯]

## ਰਾਜਸੁ ਸਾਤਕੁ ਤਾਮਸੁ ਡਰਪਹਿ; ਕੇਤੇ ਰੂਪ ਉਪਾਇਆ ॥

ਰਾਜਸੁ = ਰਜੋਗੁਣੀ, ਸਾਤਕ = ਸਤੋਗੁਣੀ, ਤਾਮਸੁ = ਤਮੋਗੁਣੀ ਆਦਿ ਪੁਰਖ **ਵਾ:** ਰਜੋਗੁਣੀ ਬ੍ਰਹਮਾ, ਸਤੋਗੁਣੀ ਵਿਸ਼ਨੂੰ, ਤਮੋਗੁਣੀ ਸ਼ਿਵਜੀ ਆਦਿ ਇਹ ਸਾਰੇ ਪਰਮੇਸ਼ਰ ਦੇ ਭੈਅ ਵਿਚ ਡਰਪਹਿ = ਡਰ ਰਹੇ ਹਨ, ਜਿਨ੍ਹਾਂ ਨੇ ਕੇਤੇ = ਕਿਤਨੇ ਹੀ ਰੂਪ = ਅਕਾਰਾਂ ਨੂੰ ਉਪਾਇਆ = ਪੈਦਾ ਕੀਤਾ ਹੈ, ਭਾਵ ਬ੍ਰਹਮ ਨੇ ਸੱਤ ਜਨਮ ਧਾਰੇ, ਸ਼ਿਵਾ ਨੇ ਗਿਆਰਾਂ ਤੇ ਵਿਸ਼ਨੂੰ ਨੇ ਚੌਵੀ ਅਵਤਾਰ ਧਾਰੇ।

## ਛਲ ਬਪੁਰੀ, ਇਹ ਕਉਲਾ ਡਰਪੈ; ਅਤਿ ਡਰਪੈ ਧਰਮਰਾਇਆ ॥੩॥

ਦੁਨੀਆਂ ਨੂੰ ਛਲ = ਛਲਣ ਵਾਲੀ ਤੇ ਬ੍ਰਹਮ ਬੇਤਿਆਂ ਦੀ ਨਦਰ ਵਿਚ ਬਪੁਰੀ = ਵੀਚਾਰੀ, ਤੁਛ ਇਹ ਕਉਲਾ = ਲਛਮੀ, ਮਾਇਆ ਵੀ ਪਰਮੇਸ਼ਰ ਤੋਂ ਭੈਅ-ਭੀਤ ਹੋ ਕੇ ਡਰਪੈ = ਡਰਦੀ ਰਹਿੰਦੀ ਹੈ ਅਤੇ ਧਰਮ ਰਾਇਆ = ਧਰਮ ਰਾਜਾ ਵੀ ਅਤਿ = ਬਹੁਤਾ ਡਰਪੈ = ਡਰਦਾ ਰਹਿੰਦਾ ਹੈ ਕਿ ਕਿਤੇ ਮੈਥੋਂ ਕਿਸੇ ਪਾਪੀ ਪੁਰਖ ਦੀ ਕਲਿਆਣ ਨਾ ਹੋ ਜਾਵੇ ॥੩॥

## ਸਗਲ ਸਮਗ੍ਰੀ ਡਰਹਿ ਬਿਆਪੀ; ਬਿਨੁ ਡਰ ਕਰਣੈਹਾਰਾ ॥

ਸਗਲ = ਸਾਰੀ ਸਮੱਗਰੀ ਭਾਵ ਸਾਰੇ ਪਦਾਰਥਾਂ ਦਾ ਸਮੁਦਾਇ ਸ੍ਰਿਸ਼ਟੀ ਪਰਮੇਸ਼ਰ ਦੇ ਡਰਹਿ = ਭੈਅ ਵਿਚ ਬਿਆਪੀ = ਲੱਗੀ ਹੋਈ ਹੈ, ਇਕ ਸ੍ਰਿਸ਼ਟੀ ਨੂੰ ਕਰਣੈਹਾਰਾ = ਸਿਰਜਣਹਾਰ ਪਰਮੇਸ਼ਰ ਹੀ ਡਰ = ਭੈ ਤੋਂ ਬਿਨੁ = ਬਗ਼ੈਰ ਹੈ, ਬਾਕੀ ਸਭ ਸ੍ਰਿਸ਼ਟੀ ਉਸ ਦੇ ਭੈਅ ਵਿਚ ਹੈ।

## ਕਹੁ ਨਾਨਕ, ਭਗਤਨ ਕਾ ਸੰਗੀ; ਭਗਤ ਸੋਹਹਿ ਦਰਬਾਰਾ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਭਗਤਨੁ = ਭਗਤ ਜਨਾਂ ਕਾ = ਦਾ ਸੰਗੀ = ਸਾਥੀ ਹੈ ਅਤੇ ਭਗਤ ਜਨ ਉਸ ਦੇ ਸਾਧ-ਸੰਗਤ, ਸਚਖੰਡ, ਸਰੂਪ ਰੂਪੀ ਦਰਬਾਰ ਵਿਚ ਸੋਹਹਿ = ਸ਼ੋਭਾ ਪਾਉਂਦੇ ਹਨ ॥੪॥੧॥

## ਮਾਰੂ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਨਾਮ ਦੀ ਮਹੱਤਤਾ ਦੱਸਦੇ ਹਨ।

## ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ; ਹਰਿ ਸਿਮਰਤ ਅਮਰ ਅਟਾਰੇ ॥

ਪਾਂਚ = ਪੰਜ ਬਰਖ = ਸਾਲ ਕੋ = ਦਾ ਅਨਾਥੁ = ਯਤੀਮ ਜਿਹਾ ਬਾਰਿਕੁ = ਬਾਲਕ ਧ੍ਰੂ ਭਗਤ ਸੀ (ਕਿਉਂਕਿ ਉਸ ਦੀ ਮਾਤਾ ਨੂੰ ਗੋੱਲੀ ਵਾਂਗ ਬਣਾ ਕੇ ਰਖਿਆ ਹੋਇਆ ਸੀ) ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਕੇ ਅਮਰ = ਮਰਨ ਤੋਂ ਰਹਿਤ ਹੋ ਕੇ ਅਟਾਰੇ = ਅਟੱਲ ਪਦਵੀ ਨੂੰ ਪ੍ਰਾਪਤ ਹੋ ਗਿਆ ਸੀ **ਵਾ:** ਅਟਾਰੇ = ਨਾ ਟਲਣ ਵਾਲੀ ਪਦਵੀ ਨੂੰ ਪ੍ਰਾਪਤ ਹੋ ਗਿਆ ਸੀ।

## ਪੂਤ੍ਰ ਹੇਤਿ ਨਾਰਾਇਣੁ ਕਹਿਓ; ਜਮਕੰਕਰ ਮਾਰਿ ਬਿਦਾਰੇ ॥੧॥

ਪੁੱਤਰ ਦਾ ਹੇਤਿ = ਕਾਰਨ ਲੈ ਕੇ **ਵਾ:** ਪੁੱਤਰ ਨੂੰ ਬੁਲਾਉਣ ਵਾਸਤੇ ਸੰਤਾਂ ਦਾ ਬਚਨਾਂ ਅਨੁਸਾਰ ਅਜਾਮਲ ਨੇ ਜਮਾਂ ਤੋਂ ਡਰਦਿਆਂ ਨਾਰਾਇਣੁ = ਪਰਮੇਸ਼ਰ ਦਾ ਨਾਮ ਕਹਿਓ = ਕਥਨ, ਉਚਾਰਨ ਕੀਤਾ ਸੀ **ਵਾ:** ਪੁੱਤਰ ਦੇ ਹੇਤਿ = ਮੋਹ ਕਰਕੇ ਨਾਰਾਇਣ-ਨਾਰਾਇਣ ਕਹਿਆ ਸੀ, ਉਸ ਪਰਮੇਸ਼ਰ ਨੇ ਜਮਕੰਕਰ = ਜਮਾਂ ਦੇ ਦਾਸ ਭਾਵ ਜਮ ਦੇ ਅਜਰਾਈਲ, ਮਿਕਾਈਲ ਆਦਿ ਦੂਤਾਂ ਨੂੰ ਮਾਰ ਕੇ ਬਿਦਾਰੇ = ਖਿੰਡਾਅ, ਦੂਰ ਕਰ ਦਿੱਤਾ ਸੀ ॥੧॥

## ਮੇਰੇ ਠਾਕੁਰ; ਕੇਤੇ ਅਗਨਤ ਉਧਾਰੇ ॥

ਹੇ ਮੇਰੇ ਠਾਕੁਰ = ਸੁਆਮੀ ਪਰਮੇਸ਼ਰ ! ਕੇਤੇ = ਕਿਤਨੇ ਹੀ ਅਗਨਤ = ਗਿਣਤੀ ਤੋਂ ਰਹਿਤ ਨਾਮ ਸਿਮਰਨ ਦੀ ਓਟ ਲੈਣ ਵਾਲਿਆਂ ਨੂੰ ਤੂੰ ਉਧਾਰੇ = ਉਧਾਰ ਦਿੱਤਾ ਹੈ।

## ਮੋਹਿ ਦੀਨ, ਅਲਪ ਮਤਿ ਨਿਰਗੁਣ; ਪਰਿਓ ਸਰਣਿ ਦੁਆਰੇ ॥੧॥ਰਹਾਉ॥

ਮੋਹਿ = ਮੈਂ ਦੀਨ = ਗ਼ਰੀਬ ਅਲਪ = ਥੋੜੀ ਮੱਤ ਵਾਲਾ ਭਾਵ ਆਤਮ ਵਿਸ਼ੈਣੀ ਮੱਤ ਤੋਂ ਰਹਿਤ, ਤੇ ਸਤ ਸੰਤੋਖ ਆਦਿ ਨਿਰਗੁਣ = ਗੁਣਾਂ ਤੋਂ ਰਹਿਤ ਹਾਂ, ਇਸ ਕਰਕੇ ਹੇ ਪਰਮੇਸ਼ਰ ! ਮੈਂ ਤੇਰੇ ਸਾਧ ਸੰਗਤ ਰੂਪੀ ਦੁਆਰੇ ਦੀ ਸਰਣਿ = ਓਟ ਵਿਚ ਪਰਿਓ = ਪਿਆ ਹਾਂ ਕ੍ਰਿਪਾ ਕਰਕੇ ਮੇਰੀ ਰੱਖਿਆ ਕਰੋ ॥੧॥ਰਹਾਉ॥

## ਬਾਲਮੀਕੁ ਸੁਪਚਾਰੋ ਤਰਿਓ; ਬਧਿਕ ਤਰੇ ਬਿਚਾਰੇ ॥

ਬਾਲਮੀਕ ਸੁਪਚਾਰੋ = ਚੰਡਾਲ ਵੀ ਨਾਮ ਜਪ ਕੇ ਸੰਸਾਰ-ਸਮੁੰਦ੍ਰ ਤੋਂ ਤਰਿਓ = ਤਰ ਗਿਆ ਸੀ **ਵਾ:** ਬਾਲਮੀਕ ਚੰਡਾਲ ਵੀ ਤਰ ਗਿਆ ਸੀ ਜਿਸ ਨੂੰ ਬੁਲਾ ਕੇ ਪਾਂਡਵਾਂ ਨੇ ਆਪਣਾ ਯਗ ਸੰਪੂਰਨ ਕੀਤਾ ਸੀ, ਇਕ ਤਾਂ ਕ੍ਰਿਸ਼ਨ ਭਗਵਾਨ ਜੀ ਦੇ ਤੀਰ ਮਾਰਨ ਵਾਲਾ ਤੇ ਦੂਸਰਾ ਚਤੁਰਭੁਜੀ ਜਾਨਵਰ ਨੂੰ ਪਕੜਨ ਵਾਲਾ ਲੋਦੀ ਨਾਮ ਦਾ ਹੇੜੀ (ਸ਼ਿਕਾਰੀ) ਇਹ ਬਿਚਾਰੇ ਦੋਵੇਂ ਬਾਧਿਕ = ਸ਼ਿਕਾਰੀ ਤਰੇ = ਤਰ ਗਏ ਸਨ **ਵਾ:** ਬਿਚਾਰੇ = ਸਾਰੇ ਗ਼ਰੀਬ ਤਰ ਗਏ ਹਨ।

**ਸਾਖੀ—ਦੁਆਪਰ ਵਾਲੇ ਬਾਲਮੀਕ ਦੀ :** ਇਕ ਤ੍ਰੇਤੇ ਜੁਗ ਵਿਚ ਬਾਲਮੀਕ ਜੀ ਹੋਏ ਹਨ, ਜਿਨ੍ਹਾਂ ਨੇ ਸ੍ਰੀ ਰਾਮਚੰਦ੍ਰ ਜੀ ਦੇ ਜਨਮ ਤੋਂ ਦਸ ਹਜ਼ਾਰ ਸਾਲ ਪਹਿਲਾਂ ਹੀ ਰਾਮਾਇਣ ਲਿੱਖ ਦਿੱਤੀ ਸੀ ਇਥੇ ਦੂਸਰੇ ਬਾਲਮੀਕ ਜੀ ਦੀ ਕਥਾ ਹੈ, ਜੋ ਦੁਆਪਰ ਜੁਗ ਵਿਚ ਹੋਏ ਸਨ, ਉਹ ਉਸ ਘਰ ਵਿਚ ਜਨਮੇ ਜਿਸ ਨੂੰ ਉਸ ਸਮੇਂ ਵਿਚ ਧਰਮ ਦੇ ਆਗੂ ਬ੍ਰਾਹਮਣ, ਨੀਚ ਅਤੇ ਅਪਵਿੱਤਰ ਮੰਨਦੇ ਸਨ। ਭਾਵੇਂ ਇਸ ਬਾਲਮੀਕ ਜੀ ਦਾ ਪਹਿਲਾ ਜਨਮ ਕਿਸੇ ਤਰ੍ਹਾਂ ਦਾ ਵੀ ਸੀ, ਪਰ ਜਦੋਂ ਮਹਾਪੁਰਖਾਂ ਦਾ ਮਿਲਾਪ ਹੋਇਆ, ਜਿਨ੍ਹਾਂ ਨੂੰ ਧਨ ਦੇ ਬਦਲੇ ਮਾਰਨ ਲੱਗਾ ਸੀ, ਉਨ੍ਹਾਂ ਦੇ ਕਹਿਣ 'ਤੇ ਕਿ ਜਿਸ ਪਰਿਵਾਰ ਬਦਲੇ ਤੂੰ ਇਤਨੇ ਪਾਪ ਕਰਦਾ ਹੈਂ, ਉਹ ਅੰਤ ਦੇ ਸਮੇਂ ਤੇਰਾ ਸਾਥ ਨਹੀਂ ਦੇਣਗੇ, ਜਦੋਂ ਪਰਿਵਾਰ ਨੂੰ ਪੁੱਛਿਆ ਤਾਂ ਉਨ੍ਹਾਂ ਸਾਰਿਆਂ ਨੇ ਸਾਫ਼-ਸਾਫ਼ ਕਹਿ ਦਿੱਤਾ, ਕਿ ਅਸੀਂ ਤਾਂ ਤੇਰੇ ਬਦਲੇ ਪ੍ਰਲੋਕ ਵਿਚ ਸਜ਼ਾ ਨਹੀਂ ਭੁਗਤ ਸਕਦੇ, ਤੇਰਾ ਫ਼ਰਜ਼ ਹੈ ਸਾਨੂੰ ਪਾਲਣਾ, ਭਾਵੇਂ ਜਿਵੇਂ ਮਰਜ਼ੀ ਪਾਲ। ਉਥੇ ਤਾਂ ਆਪੋ-ਆਪਣੇ ਕਰਮਾਂ ਦਾ ਲੇਖਾ-ਜੋਖਾ ਭੁਗਤਣਾ ਪੈਂਦਾ ਹੈ, ਕੋਈ ਵੀ ਕਿਸੇ ਦੀ ਸਹਾਇਤਾ ਨਹੀਂ ਕਰਦਾ। ਫੇਰ ਵਾਪਸ ਉਨ੍ਹਾਂ ਮਹਾਂਪੁਰਖਾਂ ਕੋਲ ਆਇਆ ਤੇ ਖਿਮਾ ਮੰਗੀ ਅਤੇ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਉਨ੍ਹਾਂ ਬੇਦਾਂ ਸ਼ਾਸਤ੍ਰਾਂ ਦੇ ਗਿਆਤੇ ਪੰਡਿਤਾਂ ਤੋਂ ਡਰਦੇ ਹੋਇਆਂ ਰਾਮ ਦੀ ਬਜਾਏ ਮਰਾਂ-ਮਰਾਂ ਦਾ ਉਪਦੇਸ਼ ਦੇ ਦਿੱਤਾ, ਜੋ ਉਲਟ ਕੇ ਰਾਮ-ਰਾਮ ਹੀ ਹੋ ਗਿਆ, ਫਿਰ ਇਸ ਨੇ ਸੰਸਾਰ ਤੋਂ ਉਪਰਾਮ ਹੋ ਕੇ ਐਸੀ ਬੰਦਗੀ ਕੀਤੀ, ਜਿਸ ਬੰਦਗੀ ਦੇ ਪਰਤਾਪ ਕਰਕੇ ਇਹ ਬਾਲਮੀਕ ਚੌਹਾਂ ਕੁੰਟਾਂ ਵਿਚ ਜਾਣਿਆ ਗਿਆ ਅਤੇ ਇਕ ਮਹਾਨ ਰਿਸ਼ੀ ਬਣਿਆ, ਇਸੇ ਮਹਾਂਰਿਸ਼ੀ ਦੇ ਚਰਨ ਪੈਣ ਕਾਰਣ

ਪਾਂਡਵਾਂ ਦਾ ਜੱਗ ਸੰਪੂਰਨ ਹੋਇਆ ਸੀ ਅਤੇ ਕ੍ਰਿਸ਼ਨ ਜੀ ਨੇ ਆਪ ਇਸ ਰਿਸ਼ੀ ਦੇ ਚਰਨ ਧੋਤੇ ਸਨ, ਇਉਂ ਕ੍ਰਿਸ਼ਨ ਭਗਵਾਨ ਜੀ ਨੇ ਇਸ ਰਿਸ਼ੀ ਦਾ ਹਿਤ ਕੀਤਾ ਸੀ। ਜਦੋਂ ਬਾਲਮੀਕ ਰਿਸ਼ੀ ਜੀ ਨੇ ਖਾਣ ਵਾਸਤੇ ਖੱਟੇ-ਮਿੱਠੇ ਭੋਜਨਾਂ ਨੂੰ ਇਕੱਠਾ ਰਲਾ ਲਿਆ ਸੀ, ਉਸ ਵਕਤ ਦਰੋਪਤਾਂ ਨੇ ਸ਼ੰਕਾ ਕੀਤੀ ਸੀ। ਜਦ ਸ਼ੰਕਾ ਕੀਤੀ ਤਾਂ ਉਸ ਵੇਲੇ ਕ੍ਰਿਸ਼ਨ ਜੀ ਨੇ ਦਰੋਪਤਾ ਦੀ ਸ਼ੰਕਾ ਮੇਟਣ ਵਾਸਤੇ ਬਾਲਮੀਕ ਜੀ ਨੂੰ ਪੁੱਛਿਆ ਕਿ ਹੇ ਰਿਸ਼ੀ ਜੀ! ਤੁਸੀਂ ਸਾਰੇ ਖੱਟੇ-ਮਿੱਠੇ ਭੋਜਣ ਕਿਉਂ ਰਲਾ ਲਏ ਹਨ ? ਤਦ ਬਾਲਮੀਕ ਜੀ ਕਹਿਣ ਲੱਗੇ ਕਿ ਸੁਆਮੀ ਜੀ! ਮੈਂ ਸੋਚਿਆ ਜੇ ਤਾਂ ਮੈਂ ਮਿੱਠੇ ਭੋਜਨ ਦਾ ਭੋਗ ਲਵਾਇਆ ਤਾਂ ਕਿਤੇ ਤੁਹਾਨੂੰ ਸਲੂਣਾ ਭੋਜਨ ਖਾਣ ਦੀ ਲੋੜ ਨਾ ਹੋਵੇ, ਜੇ ਸਲੂਣੇ ਭੋਜਨ ਨੂੰ ਭੋਗ ਲਵਾ ਦਿੱਤਾ ਤਾਂ ਕਿਤੇ ਤੁਹਾਨੂੰ ਮਿੱਠੇ ਭੋਜਨ ਖਾਣ ਦੀ ਲੋੜ ਨਾ ਹੋਵੇ, ਇਸੇ ਲਈ ਮੈਂ ਸਾਰੇ ਭੋਜਨ ਇਕੱਠੇ ਕੀਤੇ ਹਨ ਕਿ ਜਿਹੜਾ ਤੁਹਾਨੂੰ ਅੰਗੀਕਾਰ ਹੋਇਆ, ਤੁਸੀਂ ਛੱਕ ਲਵੋਗੇ। ਇਹ ਸੁਣ ਕੇ ਦਰੋਪਤੀ ਦੀ ਸ਼ੰਕਾ ਮਿਟ ਗਈ ਸੀ।

**ਸਾਖੀ—ਲੋਧੀ ਨਾਮੇ ਬਿਆਧਿ (ਸ਼ਿਕਾਰੀ ਦੀ) :** ਤ੍ਰੇਤੇ ਜੁੱਗ ਵਿਚ ਇਕ ਬਿਆਧਿ (ਸ਼ਿਕਾਰੀ) ਹੋਇਆ ਹੈ, ਜਿਸ ਦਾ ਨਾਮ ਲੋਦੀਆ ਸੀ। ਇਹ ਜੰਗਲ ਵਿਚ ਅਨੇਕਾਂ ਪੰਛੀਆਂ ਜਾਨਵਰਾਂ ਦਾ ਸ਼ਿਕਾਰ ਕਰਕੇ ਕੁੱਝ ਖਾ ਲੈਂਦਾ ਸੀ ਤੇ ਕੁੱਝ ਵੇਚ ਆਂਦਾ ਸੀ। ਇਕ ਦਿਨ ਇਸ ਨੂੰ ਕੋਈ ਸ਼ਿਕਾਰ ਨਾ ਮਿਲਿਆ, ਜੰਗਲ ਵਿਚ ਫਿਰਦੇ ਹੋਏ ਨੇ ਇਕ ਰਿਸ਼ੀ (ਚੰਦ੍ਰਕਮੁਨੀ) ਨੂੰ ਸਮਾਧੀ ਲਾਏ ਬੈਠੇ ਨੂੰ ਵੇਖਿਆ ਤੇ ਉਸ ਦੇ ਚਰਨਾਂ ਉਪਰ ਮੱਥਾ ਟੇਕ ਸੁੱਖਣਾ ਸੁੱਖ ਲਈ ਕਿ ਹੇ ਰਿਸ਼ੀ ਜੀ! ਜੇਕਰ ਅੱਜ ਮੈਨੂੰ ਸ਼ਿਕਾਰ ਮਿਲ ਜਾਣ ਤਾਂ ਚੌਥਾ ਹਿੱਸਾ ਤੁਹਾਡੀ ਭੇਟ ਕਰਾਂਗਾ। ਇਉਂ ਬੇਨਤੀ ਕਰਕੇ ਅੱਗੇ ਸ਼ਿਕਾਰ ਕਰਨ ਲਈ ਚਲਾ ਗਿਆ ਤੇ ਬਹੁਤ ਸਾਰੇ ਪੰਛੀ ਆਦਿ ਮਾਰ ਕੇ ਲੈ ਆਇਆ ਅਤੇ ਲਿਆ ਕਰਕੇ ਰਿਸ਼ੀ ਦੇ ਸਾਹਮਣੇ ਰੱਖ ਦਿੱਤੇ। ਜਦੋਂ ਰਿਸ਼ੀ ਨੇ ਸਮਾਧੀ ਤੋਂ ਅੱਖਾਂ ਖੋਲ੍ਹੀਆਂ ਤਾਂ ਇਸ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਕੋਲ ਸੁੱਖੀ ਹੋਈ ਸੁੱਖਣਾ ਪੂਰੀ ਹੋਈ ਹੈ ਤੇ ਆਪ ਜੀ ਆਪਣਾ ਚੌਥਾ ਹਿੱਸਾ ਵੰਡ ਲਵੋ। ਚੰਦ੍ਰਕਮੁਨੀ ਨੇ ਕਿਹਾ ਕਿ ਤੂੰ ਬੜਾ ਹੀ ਘਾਤਕ ਆਦਮੀ ਹੈਂ, ਤੂੰ ਬਹੁਤ ਪਾਪ ਕੀਤਾ ਹੈ ਤੇ ਇਹ ਬੇਜ਼ੁਬਾਨ ਪੰਛੀਆਂ ਨੂੰ ਮਾਰ ਕੇ ਤੂੰ ਸਾਡੀ ਭੇਟ ਰੱਖਦਾ ਹੈਂ, ਅਸੀਂ ਤੈਨੂੰ ਸਰਾਪ ਦੇਵਾਂਗੇ। ਸ਼ਿਕਾਰੀ ਡਰ ਗਿਆ ਤੇ ਕਹਿੰਦਾ ਮੁਨੀ ਜੀ ਮੈਨੂੰ ਮਾਫ਼ ਕਰ ਦਿਉ, ਸਰਾਪ ਨਾ ਦੇਵੋ, ਤਾਂ ਚੰਦ੍ਰਕਮੁਨੀ ਨੇ ਕਿਹਾ ਕਿ ਜਾਹ ਫਿਰ ਸਾਨੂੰ ਚਤੁਰਭੁਜੀ ਜਾਨਵਰ ਫੜ ਕੇ ਲਿਆ ਕੇ ਦੇਹ।

ਇਹ ਮੁਨੀ ਜੀ ਦੇ ਬਚਨਾਂ ਉਪਰ ਨਿਸਚਾ ਕਰਕੇ ਕਹਿਣ ਲੱਗਾ ਕਿ ਹੁਣੇ ਹੀ ਲਿਆ ਦਿੰਦਾ ਹਾਂ, ਪਰ ਮੈਨੂੰ ਮਾਫ਼ ਜ਼ਰੂਰ ਕਰ ਦੇਣਾ। ਇਸ ਤਰ੍ਹਾਂ ਕਹਿ ਕਰਕੇ ਜੰਗਲ ਵਿਚ ਚਤੁਰਭੁਜੀ ਜਾਨਵਰ ਨੂੰ ਭਾਲਣ ਚੱਲ ਪਿਆ, ਪਰੰਤੂ ਉਹ ਜਾਨਵਰ ਕਿਤੋਂ ਵੀ ਨਾ ਮਿਲਿਆ, ਅਖ਼ੀਰ ਥੱਕ ਹਾਰ ਕੇ ਘਰ ਆ ਗਿਆ ਤੇ ਚਿਖਾ ਬਣਾ ਕੇ ਸੜਨ ਲੱਗਾ। ਘਰਵਾਲੀ ਨੇ ਕਿਹਾ ਕਿ ਤੁਹਾਨੂੰ ਤਾਂ ਕਿਸੇ ਰਿਸ਼ੀ ਨੇ ਐਵੇਂ ਹੀ ਬਹਿਕਾ ਦਿੱਤਾ ਹੈ, ਚਤੁਰਭੁਜੀ ਜਾਨਵਰ ਤਾਂ ਕਦੀ ਕਿਸੇ ਵੇਖਿਆ ਵੀ ਨਹੀਂ ਹੋਣਾ, ਤਾਂ ਅੱਗੋਂ ਬਿਆਧਿ ਕਹਿਣ ਲੱਗਾ ਕਿ ਰਿਸ਼ੀ ਮੁਨੀ ਕਦੇ ਝੂਠ ਨਹੀਂ ਬੋਲਦੇ, ਮੈਨੂੰ ਉਨ੍ਹਾਂ ਦੇ ਬਚਨਾਂ ਉਪਰ ਪੂਰਨ ਨਿਸਚਾ ਹੈ। ਇਹ ਕਹਿ ਕੇ ਜਦੋਂ ਸੜਨ ਲੱਗਾ ਤਾਂ ਭਗਵਾਨ ਨੇ ਇਸ ਦਾ ਦ੍ਰਿੜ੍ਹ ਨਿਸਚਾ ਵੇਖ ਕੇ ਚਤੁਰਭੁਜੀ ਜਾਨਵਰ ਦਾ ਰੂਪ ਧਾਰਨ ਕਰ ਲਿਆ ਤੇ ਇਸ ਦੇ ਸਾਹਮਣੇ ਆ ਗਏ। ਇਹ ਉਸ ਵੇਲੇ ਉਸ ਚਤੁਰਭੁਜੀ ਪੰਛੀ ਨੂੰ ਫੜਨ ਲਈ ਉਸ ਦੇ ਮਗਰ ਦੌੜਿਆ ਤਾਂ ਚਤੁਰਭੁਜੀ ਬਣੇ ਭਗਵਾਨ ਜੀ ਕਦੇ ਕਿਸੇ ਪਾਸੇ ਦੌੜ ਜਾਣ, ਕਦੇ ਕਿਸੇ ਪਾਸੇ ਦੌੜ ਜਾਣ, ਇਹ ਸ਼ਿਕਾਰੀ ਉਸ ਦੇ ਮਗਰ ਕੰਡਿਆਲੀਆਂ ਝਾੜੀਆਂ ਵਿੱਚੋਂ ਦੀ ਲੰਘਦਾ ਹੋਇਆ ਫੜਦਾ ਹੈ ਪਰੰਤੂ ਭਗਵਾਨ ਜੀ ਪਕੜੇ ਨਹੀਂ ਜਾਂਦੇ ਅਤੇ ਇਸ ਦਾ ਸਰੀਰ ਵੀ ਕੰਡੇ ਵੱਜਣ ਕਰਕੇ ਲਹੂ-ਲੁਹਾਣ ਹੋ ਗਿਆ। ਅਖ਼ੀਰ ਥੱਕ ਕੇ ਛੁਰਾ ਕੱਢ ਕੇ ਆਪਣੇ ਆਪ ਨੂੰ ਮਾਰਨ ਲੱਗਾ ਤਾਂ ਚਤੁਰਭੁਜੀ ਪੰਛੀ ਬਣੇ ਭਗਵਾਨ ਆਪ ਹੀ ਇਕ ਝਾੜੀ ਵਿਚ ਅੜ ਕੇ ਖਲੋ ਗਏ। ਇਸ ਨੇ ਝੱਟ ਹੀ ਜਾ ਕੇ ਫੜ ਲਿਆ ਤੇ ਮੋਢੇ ਉਪਰ ਚੁੱਕ ਕੇ ਰਿਸ਼ੀ ਜੀ ਦੇ ਕੋਲ ਲੈ ਆਂਦਾ ਤੇ ਕਿਹਾ ਕਿ ਮੁਨੀ ਜੀ ਜੋ ਆਪ ਜੀ ਨੇ ਕਿਹਾ ਸੀ, ਵੇਖੋ ਤਾਂ ਭਲਾ

ਇਹੋ ਹੀ ਚਤੁਰਭੁਜੀ ਜਾਨਵਰ ਹੈ। ਰਿਸ਼ੀ ਜੀ ਬੜੇ ਪ੍ਰਸੰਨ ਹੋਏ, ਕਹਿਣ ਲੱਗੇ ਕਿ ਤੂੰ ਅੱਜ ਪਰਮੇਸ਼ਰ ਦੇ ਦਰਸ਼ਨ ਕਰਵਾ ਦਿੱਤੇ ਹਨ। ਫਿਰ ਚਤੁਰਭੁਜੀ ਬਣੇ ਭਗਵਾਨ ਦੀ ਜਾਲੀ ਖੋਲ੍ਹੀ ਤੇ ਭਗਵਾਨ ਜੀ ਨੇ ਆਪਣੇ ਸਰੂਪ ਵਿਚ ਪ੍ਰਗਟ ਹੋ ਕੇ ਦਰਸ਼ਨ ਦਿੱਤੇ। ਰਿਸ਼ੀ ਨੇ ਕਿਹਾ ਕਿ ਭਗਵਾਨ ਜੀ ਤੁਸੀਂ ਇਸ ਸ਼ਿਕਾਰੀ 'ਤੇ ਹੱਥ ਕਿਵੇਂ ਆ ਗਏ ਤਾਂ ਭਗਵਾਨ ਜੀ ਨੇ ਕਿਹਾ ਕਿ ਹੇ ਰਿਸ਼ੀਵਰ! ਅਸੀਂ ਤੇਰੇ ਦਿੱਤੇ ਹੋਏ ਬਚਨ ਨੂੰ ਪੂਰਾ ਕਰਨ ਲਈ ਹੀ ਇਸ ਦੇ ਹੱਥ ਵਿਚ ਆਏ ਹਾਂ।

ਉਸ ਵੇਲੇ ਬਿਆਧਿ ਨੂੰ ਸਮਝ ਪਈ ਕਿ ਤੁਸੀਂ ਤਾਂ ਆਪ ਭਗਵਾਨ ਹੋ, ਮੈਨੂੰ ਮੁਆਫ ਕਰ ਦਿਉ ਅਤੇ ਮੇਰਾ ਉਧਾਰ ਕਰੋ, ਤਾਂ ਭਗਵਾਨ ਨੇ ਕਿਹਾ ਕਿ ਹੁਣ ਤੂੰ ਤਪ ਕਰ, ਅੱਗੇ ਕਲਿਜੁਗ ਦੇ ਸਮੇਂ ਵਿਚ ਖ਼ੁਦ ਨਿਰੰਕਾਰ ਆਪ ਸਰੂਪ ਧਾਰਨ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੋਣਗੇ, ਉਨ੍ਹਾਂ ਦੀ ਦਸਵੀਂ ਜੋਤ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਤੇਰਾ ਉਧਾਰ ਕਰੇਗੀ (ਸੋ ਇਹੀ ਬਧਿਕ ਕਲਿਜੁਗ ਵਿਚ ਜਗਨ ਨਾਥ ਪੁਰੀ ਵਿਚ ਹਿੰਮਤ ਰਾਇ ਦੇ ਸਰੂਪ ਵਿਚ ਪ੍ਰਗਟ ਹੋਇਆ ਤੇ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ, ਪੰਜਾਂ ਪਿਆਰਿਆਂ ਦੇ ਰੂਪ ਵਿਚ ਕਲਗ਼ੀਧਰ ਪਾਤਿਸ਼ਾਹ ਜੀ ਨੂੰ ਸੀਸ ਭੇਟ ਕਰਕੇ ਹਿੰਮਤ ਸਿੰਘ ਜੀ ਦੇ ਸਰੂਪ ਵਿਚ ਸਜਿਆ ਤੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।)

**ਸਾਖੀ—ਬਧਿਕ ਦੀ :** ਜਿਸ ਵੇਲੇ ਛਪਿੰਜਾ ਕਰੋੜ ਯਾਦਵਾਂ ਦੀ ਆਪੋ ਵਿਚ ਦੀ ਜੰਗ ਹੋਣ ਕਰਕੇ ਉਹ ਸਾਰੇ ਸਮਾਪਤ ਹੋ ਗਏ, ਉਸ ਵੇਲੇ ਭਗਵਾਨ ਕ੍ਰਿਸ਼ਨ ਜੀ ਉਦਾਸ ਹੋ ਕੇ ਸੋਮ ਤੀਰਥ (ਪ੍ਰਭਾਸ) ਵਾਲੇ ਅਸਥਾਨ ਉਪਰ ਜਾ ਕੇ ਗੋਡੇ ਦੇ ਉਪਰ ਪੈਰ ਰੱਖ ਕੇ ਸੌਂ ਗਏ। ਉਨ੍ਹਾਂ ਦੇ ਪੈਰਾਂ ਵਿਚ ਜੋ ਪਦਮ ਸੀ, ਉਹ ਤਾਰੇ ਵਾਂਗ ਲਿਸ਼ਕਾਰੇ ਮਾਰਦਾ ਸੀ। ਉਧਰੋਂ ਇਕ ਬਧਿਕ (ਸ਼ਿਕਾਰੀ) ਕਿਸੇ ਸ਼ਿਕਾਰ ਦੀ ਭਾਲ ਵਿਚ ਜੰਗਲ ਵਿਚ ਫਿਰਦਾ ਪਿਆ ਸੀ, ਤਾਂ ਉਸ ਨੂੰ ਕ੍ਰਿਸ਼ਨ ਜੀ ਦੇ ਚਰਨਾਂ ਦਾ ਲਿਸ਼ਕਦਾ ਹੋਇਆ ਪਦਮ ਇਕ ਹਿਰਨ ਦੀ ਅੱਖ ਵਰਗਾ ਦਿਸਿਆ। ਇਸ ਨੇ ਨਿਸ਼ਾਨਾ ਵਿੰਨ੍ਹ ਕੇ ਤੀਰ ਮਾਰ ਦਿੱਤਾ ਜੋ ਭਗਵਾਨ ਕ੍ਰਿਸ਼ਨ ਦੇ ਪੈਰਾਂ ਵਿਚ ਜਾ ਵੱਜਾ, ਜਦੋਂ ਬਧਿਕ ਨੇ ਉਥੇ ਜਾ ਕੇ ਵੇਖਿਆ ਤਾਂ ਭਗਵਾਨ ਕ੍ਰਿਸ਼ਨ ਜੀ ਦਾ ਮੁੱਖ ਦੇਖ ਕੇ ਉੱਚੀ-ਉੱਚੀ ਰੋਣ ਲੱਗ ਪਿਆ। ਕਹਿਣ ਲੱਗਾ ਕਿ ਮੇਰੇ ਕੋਲੋਂ ਬਹੁਤ ਅਨਰਥ ਹੋ ਗਿਆ, ਭਗਵਾਨ ਜੀ ਨੇ ਉਸ ਨੂੰ ਗਲ ਨਾਲ ਲਾ ਲਿਆ ਤੇ ਕਿਹਾ ਕਿ ਇਹ ਵਿਧਾਨ ਹੀ ਇਸ ਤਰ੍ਹਾਂ ਹੋਣਾ ਸੀ, ਕਿਉਂਕਿ ਤੂੰ ਪਿਛਲੇ ਜਨਮ (ਤ੍ਰੇਤੇ ਜੁੱਗ) ਵਿਚ ਬਾਲੀ ਸੀ ਤੇ ਅਸੀਂ ਭਗਵਾਨ ਰਾਮਚੰਦ੍ਰ ਜੀ ਦੇ ਰੂਪ ਵਿਚ ਸੀ, ਉਸ ਵੇਲੇ ਅਸੀਂ ਸੁਗਰੀਵ ਦੀ ਮਦਦ ਲਈ ਤੇਰੇ ਲੁਕ ਕੇ ਤੀਰ ਮਾਰਿਆ ਸੀ, ਕਿਉਂਕਿ ਤੂੰ ਦੇਵਤਿਆਂ ਕੋਲੋਂ ਵਰ ਲਿਆ ਲਿਆ ਹੋਇਆ ਸੀ ਜੋ ਵੀ ਤੇਰੇ ਨਾਲ ਜੰਗ ਕਰੇਗਾ, ਉਸ ਦਾ ਅੱਧਾ ਬਲ ਮੇਰੇ ਵਿਚ ਆ ਜਾਵੇ, ਇਉਂ ਅਸੀਂ ਲੁਕ ਕੇ ਤੇਰੇ ਤੀਰ ਮਾਰਿਆ ਸੀ ਤੇ ਉਸ ਵੇਲੇ ਤੂੰ ਇਹ ਸੰਕਲਪ ਕੀਤਾ ਸੀ ਕਿ ਜਿਸ ਨੇ ਮੇਰੇ ਤੀਰ ਮਾਰਿਆ ਹੈ, ਉਸ ਨੂੰ ਮੈਂ ਵੀ ਉਸੇ ਤਰ੍ਹਾਂ ਹੀ ਮਾਰਾਂਗਾ, ਉਸੇ ਸੰਕਲਪ ਕਰਕੇ ਤੈਨੂੰ ਹੁਣ ਬਧਿਕ ਦਾ ਰੂਪ ਮਿਲਿਆ ਤੇ ਤੂੰ ਸਾਡੇ ਤੀਰ ਮਾਰ ਕੇ ਆਪਣਾ ਸੰਕਲਪ ਪੂਰਾ ਕੀਤਾ ਹੈ।

ਇਸ ਪ੍ਰਕਾਰ ਭਗਵਾਨ ਨੇ ਉਸ ਸ਼ਿਕਾਰੀ ਦੇ ਸਾਰੇ ਅਉਗਣ ਕੱਟ ਕੇ ਉਸ ਨੂੰ ਮੁਕਤ ਕਰ ਦਿੱਤਾ। ਇਸ ਸਾਰੇ ਪ੍ਰਸੰਗ ਨੂੰ ਭਾਈ ਗੁਰਦਾਸ ਜੀ ਇਸ ਪ੍ਰਕਾਰ ਆਪਣੀਆਂ ਵਾਰਾਂ ਵਿਚ ਲਿੱਖਦੇ ਹਨ :

**ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।**
**ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ।**
**ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।**
**ਦਰਸਨ ਡਿਠੋਸੁ ਜਾਇਕੈ ਕਰਣ ਪਲਾਵ ਕਰੇ ਪੂਕਾਰੇ।**
**ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।**
**ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।**

**ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।**
**ਪਾਪ ਕਰੇਂਦੇ ਪਤਿਤ ਉਧਾਰੇ ॥੨੩॥੧੦॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੨੩)*

## ਏਕ ਨਿਮਖ ਮਨ ਮਾਹਿ ਅਰਾਧਿਓ; ਗਜਪਤਿ ਪਾਰਿ ਉਤਾਰੇ ॥੨॥

ਜਦੋਂ ਇਕ ਨਿਮਖ = ਛਿਨ ਮਾਤ੍ਰ ਮਨ = ਹਿਰਦੇ ਦੇ ਮਾਹਿ = ਵਿਚ ਪਰਮੇਸ਼ਰ ਦੇ ਨਾਮ ਨੂੰ ਅਰਾਧਿਓ = ਧਿਆਉਣਾ ਕੀਤਾ, ਤਦੋਂ ਗਜਪਤਿ = ਐਰਾਵਤ ਹਾਥੀ ਨੂੰ ਪਾਰ ਉਤਾਰੇ = ਉਤਾਰ ਦਿੱਤਾ, ਲੰਘਾ ਦਿੱਤਾ **ਵਾ:** ਹਾਥੀ ਤੇ ਤੰਦੂਆ ਦੋਨੋਂ ਹੀ ਪਾਰ ਉਤਾਰ ਦਿੱਤੇ ਸਨ ॥੨॥

## ਕੀਨੀ ਰਖਿਆ, ਭਗਤ ਪ੍ਰਹਿਲਾਦੈ; ਹਰਨਾਖਸ ਨਖਹਿ ਬਿਦਾਰੇ ॥

ਭਗਤ ਪ੍ਰਹਿਲਾਦ ਦੀ ਅੰਤਰਜਾਮੀ ਸੱਚੇ ਪਾਤਸ਼ਾਹ ਜੀ ਨੇ ਰੱਖਿਆ ਕੀਨੀ = ਕੀਤੀ ਅਤੇ ਹਰਨਾਖਸ਼ ਦੈਂਤ ਨੂੰ ਨਰਸਿੰਘ ਦਾ ਰੂਪ ਧਾਰ ਕੇ ਨਖਹਿ = ਨਹੁੰਆਂ ਨਾਲ ਪਾੜ ਕੇ ਬਿਦਾਰੇ = ਨਾਸ਼ ਕਰ ਦਿੱਤਾ।

## ਬਿਦਰੁ ਦਾਸੀ ਸੁਤੁ, ਭਇਓ ਪੁਨੀਤਾ; ਸਗਲੇ ਕੁਲ ਉਜਾਰੇ ॥੩॥

ਦਾਸੀ ਦਾ ਸੁਤੁ = ਪੁੱਤਰ ਬਿਦਰ ਭਗਤ ਵੀ ਪਰਮੇਸ਼ਰ ਦਾ ਭਜਨ ਕਰਕੇ ਪੁਨੀਤਾ = ਪਵਿੱਤਰ ਭਇਓ = ਹੋ ਗਿਆ ਸੀ ਜੋ ਸਗਲੇ = ਸਾਰਿਆਂ ਕੁਲ = ਕੁਲਾਂ ਵਿਚ ਉਜਾਰੇ = ਪ੍ਰਕਾਸ਼ ਵਾਲਾ ਹੋ ਗਿਆ ਸੀ **ਵਾ:** ਸਾਰੀਆਂ ਕੁਲਾਂ ਦੇ ਅੰਦਰ ਦਾਸੀ ਦਾ ਪੁੱਤਰ ਉਜਾਗਰ, ਪ੍ਰਸਿੱਧ ਹੋ ਗਿਆ ॥੩॥

ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੀਏ ਕਿ :

## ਕਵਨ ਪਰਾਧ ਬਤਾਵਉ ਅਪੁਨੇ; ਮਿਥਿਆ ਮੋਹ ਮਗਨਾਰੇ ॥

ਹੇ ਪਰਮੇਸ਼ਰ! ਮੈਂ ਅਪੁਨੇ = ਆਪ ਦੇ ਕਵਨ = ਕਿਹੜੇ ਕਿਹੜੇ ਪਰਾਧ = ਅਪਰਾਧ (ਗੁਨਾਹ) ਬਤਾਵਉ = ਦੱਸਣਾ ਕਰਾਂ, ਮੈਂ ਰਾਤ ਦਿਨ ਮਿਥਿਆ = ਅਣਹੋਏ, ਨਾਸ਼ਵੰਤ ਮਾਇਆ ਦੇ ਮੋਹ ਵਿਚ ਮਗਨਾਰੇ = ਮਸਤ ਹੋਇਆ ਰਹਿੰਦਾ ਹਾਂ।

## ਆਇਓ ਸਾਮ ਨਾਨਕ, ਓਟ ਹਰਿ ਕੀ; ਲੀਜੈ ਭੁਜਾ ਪਸਾਰੇ ॥੪॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ! ਮੈਂ ਸਰੀਰ ਕਰਕੇ ਆਪ ਜੀ ਦੀ ਸਾਮ = ਸ਼ਰਨ ਵਿਚ ਆਇਓ = ਆਇਆ ਹਾਂ ਅਤੇ ਮਨ ਕਰਕੇ ਵੀ ਆਪ ਜੀ ਕੀ = ਦੀ ਓਟ = ਟੇਕ ਲਈ ਹੈ, ਇਸ ਕਰਕੇ ਹੇ ਪਰਮੇਸ਼ਰ! ਹੁਣ ਮੈਨੂੰ ਆਪਣੀ ਕ੍ਰਿਪਾ ਰੂਪੀ ਭੁਜਾ = ਬਾਹਾਂ ਨੂੰ ਪਸਾਰੇ = ਪਸਾਰ, ਖਿਲਾਰ ਕੇ ਆਪਣੀ ਗੱਲਵਕੜੀ ਵਿਚ ਲੈ ਲੀਜੈ = ਲੈਣਾ ਕਰੋ ॥੪॥੨॥

## ਮਾਰੂ ਮਹਲਾ ੫ ॥

## ਵਿਤ ਨਵਿਤ, ਭ੍ਰਮਿਓ ਬਹੁ ਭਾਤੀ; ਅਨਿਕ ਜਤਨ ਕਰਿ ਧਾਏ ॥

ਹੇ ਪਰਮੇਸ਼ਰ! ਮੈਂ ਵਿਤ = ਧਨ ਦੀ ਪ੍ਰਾਪਤੀ ਨਵਿਤ = ਵਾਸਤੇ ਬਹੁ = ਬਹੁਤ ਭਾਤੀ = ਤਰ੍ਹਾਂ ਕਰਕੇ ਭ੍ਰਮਿਓ = ਭਰਮਦਾ ਫਿਰਦਾ ਰਹਿੰਦਾ ਹਾਂ, ਅਨਿਕ = ਅਨੇਕਾਂ ਹੀ ਜਤਨ = ਉਪਾਅ ਬਣਾ ਕਰਿ = ਕਰਕੇ ਦਸੇ ਦਿਸ਼ਾਵਾਂ ਵਿਚ ਮਾਇਆ ਨੂੰ ਇਕੱਤਰ ਕਰਨ ਵਾਸਤੇ ਧਾਏ = ਦੌੜਦਾ ਫਿਰਦਾ ਰਹਿੰਦਾ ਹਾਂ।

## ਜੋ ਜੋ ਕਰਮ ਕੀਏ, ਹਉ ਹਉਮੈ; ਤੇ ਤੇ ਭਏ ਅਜਾਏ ॥੧॥

ਜੋ ਜੋ ਵੀ ਕਰਮ ਕੀਏ = ਕੀਤੇ ਹਨ, ਸਭ ਹਉ = ਮੈਂ ਹਉਮੈ = ਹੰਗਤਾ ਵਿਚ ਹੀ ਕੀਤੇ ਹਨ ਤੇ ਤੇ = ਉਹ ਉਹ ਕਰਮ ਅਜਾਏ = ਵਿਅਰਥ ਹੀ ਭਏ ਹੋ ਗਏ ਹਨ ॥੧॥

## ਅਵਰ ਦਿਨ; ਕਾਹੂ ਕਾਜ ਨ ਲਾਏ ॥

ਹੇ ਪਰਮੇਸ਼ਰ ! ਤੇਰਾ ਨਾਮ ਜਪਣੇ ਤੋਂ ਬਗ਼ੈਰ ਅਵਰ = ਹੋਰ ਜੋ ਦਿਨ ਹਨ, ਉਹ ਕਾਹੂ = ਕਿਸੇ ਵੀ ਕਾਜ = ਕੰਮ ਨ ਲਾਏ = ਲਾਉਣਾ ਕਰੋ ਭਾਵ ਉਨ੍ਹਾਂ ਦੀ ਗਿਣਤੀ ਨਾ ਕਰੋ **ਵਾ:** ਜੋ ਅਵਰ ਦਿਨ ਮੈਂ ਪਰਉਪਕਾਰ ਦੇ ਕਿਸੇ ਕੰਮ ਵਿਚ ਨਹੀਂ ਲਾਏ, ਬੇ-ਅਰਥ ਹੀ ਗਵਾਏ ਹਨ, ਉਹ ਨਾ ਗਿਣੋ।

## ਸੋ ਦਿਨੁ ਮੋਕਉ ਦੀਜੈ, ਪ੍ਰਭ ਜੀਉ; ਜਾ ਦਿਨ ਹਰਿ ਜਸੁ ਗਾਏ॥੧॥ਰਹਾਉ॥

ਹੇ ਪਰਮੇਸ਼ਰ ਜੀਉ = ਜੀ ! ਸੋ = ਉਹ ਦਿਨ ਮੋਕਉ = ਮੈਨੂੰ ਕ੍ਰਿਪਾ ਕਰਕੇ ਦੀਜੈ = ਦੇਣਾ ਕਰੋ, ਹੇ ਪਰਮੇਸ਼ਰ ! ਜਾ = ਜਿਸ ਦਿਨ ਮੈਂ ਆਪ ਜੀ ਦਾ ਜਸੁ = ਕੀਰਤਨ ਗਾਏ = ਗਾਉਣਾ ਕਰਾਂ ॥੧॥ਰਹਾਉ॥

## ਪੁਤ੍ਰ ਕਲਤ੍ਰ, ਗ੍ਰਿਹ ਦੇਖਿ ਪਸਾਰਾ; ਇਸ ਹੀ ਮਹਿ ਉਰਝਾਏ ॥

ਹੇ ਪਰਮੇਸ਼ਰ ! ਪੁਤ ਕਲਤ੍ਰ = ਇਸਤ੍ਰੀ ਤੇ ਗ੍ਰਿਹ = ਘਰ ਦੇ ਪਦਾਰਥਾਂ ਦਾ ਪਸਾਰਾ = ਖਿਲਾਰਾ ਦੇਖਿ = ਵੇਖ ਕੇ ਮੈਂ ਇਸ ਦੇ ਮਹਿ = ਵਿਚ ਹੀ ਉਰਝਾਏ = ਫਸਿਆ ਹਾਂ।

## ਮਾਇਆ ਮਦ ਚਾਖਿ, ਭਏ ਉਦਮਾਤੇ; ਹਰਿ ਹਰਿ ਕਬਹੁ ਨ ਗਾਏ ॥੨॥

ਹੇ ਪਰਮੇਸ਼ਰ ! ਮੈਂ ਮਾਇਆ ਰੂਪੀ ਮਦ = ਸ਼ਰਾਬ ਨੂੰ ਚਾਖਿ = ਚੱਖ, ਪੀ ਕੇ **ਵਾ:** ਬਹੁਤੀ ਮਾਇਆ ਦੇ ਹੰਕਾਰ ਰੂਪੀ ਨਸ਼ੇ ਨੂੰ ਚਾਖਿ = ਚੱਖ ਕੇ ਉਦਮਾਤੇ = ਮਸਤ ਭਏ = ਹੋ ਗਿਆ ਹਾਂ **ਵਾ:** ਉਦਮਾਤੇ = ਬਉਰੇ, ਪਾਗਲ ਹੋ ਰਿਹਾ ਹਾਂ **ਵਾ:** (ਉਦ + ਮਾਤੇ) ਮਾਤੇ = ਹੰਕਾਰ ਉਦ = ਉਦੇ, ਪੈਦਾ ਹੋ ਰਿਹਾ ਹੈ, ਇਸੇ ਕਰਕੇ ਹੇ ਹਰਿ = ਹਰੀ ਹਰਿ = ਪਰਮੇਸ਼ਰ ! ਮੈਂ ਕਬਹੁ = ਕਦੇ ਵੀ ਆਪ ਜੀ ਦੇ ਜੱਸ ਨੂੰ ਗਾਏ = ਗਾਉਣਾ ਕੀਤਾ ॥੨॥

## ਇਹ ਬਿਧਿ ਖੋਜੀ ਬਹੁ ਪਰਕਾਰਾ, ਬਿਨੁ ਸੰਤਨ ਨਹੀ ਪਾਏ ॥

ਹੇ ਪਰਮੇਸ਼ਰ ! ਬਹੁਤ ਸ਼ਾਸਤ੍ਰਾਂ, ਪੁਸਤਕਾਂ ਤੇ ਬਹੁਤ ਪਰਕਾਰਾ = ਤਰ੍ਹਾਂ ਕਰਕੇ ਸੰਸਾਰ-ਸਮੁੰਦ੍ਰ ਤੋਂ ਉਬਾਰਨ ਦੀ ਇਹ ਬਿਧਿ = ਵਿਧੀ ਖੋਜੀ = ਖੋਜਣਾ ਕੀਤੀ ਹੈ ਕਿ ਸੰਤਨ = ਸੰਤ ਜਨਾਂ ਦੀ ਸੰਗਤ ਤੋਂ ਬਿਨੁ = ਬਗ਼ੈਰ ਆਪ ਜੀ ਦੇ ਦਰਸ਼ਨ ਨਹੀਂ ਪਾਏ ਜਾ ਸਕਦੇ **ਵਾ:** ਕਿਸੇ ਤੋਂ ਵੀ ਆਪ ਜੀ ਦੀ ਪ੍ਰੇਮਾ ਭਗਤੀ ਨੂੰ ਨਹੀਂ ਪਾਇਆ ਜਾ ਸਕਦਾ।

## ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ; ਮਾਗਨ ਕਉ ਦਾਨੁ ਆਏ ॥੩॥

ਹੇ ਪ੍ਰਭ = ਪਰਮੇਸ਼ਰ ! ਤੁਮ = ਤੁਸੀਂ ਪਿੱਛੇ ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਜੁਗ ਵਿਚ ਦਾਨ ਦੇਣ ਵਾਲੇ ਵੱਡੇ ਦਾਤਾਰ ਹੋ ਅਤੇ ਹੁਣ ਤਮਾਮ ਸਮੇਂ ਵਿਚ ਵੀ ਸੰਮ੍ਰਥ = ਸਰਬ ਸ਼ਕਤੀਵਾਨ ਹੋ, ਇਸ ਕਰਕੇ ਅਸੀਂ ਤੇਰੇ ਕੋਲੋਂ ਨਾਮ ਦਾਨ ਮਾਗਨ = ਮੰਗਣ ਕਉ = ਵਾਸਤੇ ਤੇਰੀ ਸ਼ਰਨ ਵਿਚ ਆਏ ਹਾਂ ॥੩॥

## ਤਿਆਗਿਓ ਸਗਲਾ ਮਾਨੁ ਮਹਤਾ; ਦਾਸ ਰੇਣ ਸਰਣਾਏ ॥

(ਮਹੱਤਾ ਉਚਾਰਣ ਹੈ)

ਹੇ ਪਰਮੇਸ਼ਰ ! ਅਸਾਂ ਨੇ ਸਗਲਾ = ਸਾਰੇ ਮਾਨ = ਸਤਿਕਾਰ ਤੇ ਮਹਤਾ = ਮਰਾਤਬੇ ਤਿਆਗਿਓ = ਛੱਡ ਦਿੱਤੇ ਹਨ ਅਤੇ ਜੋ ਮਨ ਬਾਣੀ ਸਰੀਰ ਕਰਕੇ ਤੇਰੇ ਦਾਸ = ਸੇਵਕ ਹਨ, ਉਨ੍ਹਾਂ ਦੀ ਚਰਨ ਰੇਣ = ਧੂੜ ਬਣ ਕੇ ਤੇਰੀ = ਓਟ ਵਿਚ ਆਏ ਹਾਂ।

## ਕਹੁ ਨਾਨਕ ਹਰਿ ਮਿਲਿ ਭਏ ਏਕੈ; ਮਹਾ ਅਨੰਦ ਸੁਖ ਪਾਏ ॥੪॥੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਪਰਮੇਸ਼ਰ ! ਤੇਰੇ ਨਾਲ ਮਿਲ ਕੇ ਏਕੈ = ਇੱਕੋ ਰੂਪ ਹੀ ਭਏ = ਹੋਏ ਹਾਂ, ਇਸ ਪ੍ਰਕਾਰ ਹੇ ਮਹਾਂ ਅਨੰਦ = ਵੱਡੇ ਅਨੰਦ, ਬ੍ਰਹਮਾਨੰਦ ਸਰੂਪ ਪਰਮੇਸ਼ਰ ! ਤੇਰੇ ਸੁਖ = ਅਨੰਦ ਨੂੰ ਪਾਏ = ਪਾਉਣਾ ਕੀਤਾ ਹੈ **ਵਾ:** ਬ੍ਰਹਮਾਨੰਦ ਰੂਪੀ ਸੁਖ ਨੂੰ ਪਾਉਣਾ ਕੀਤਾ ਹੈ **ਵਾ:** ਭਗਤੀ ਰੂਪੀ ਸੁਖ ਨੂੰ ਪਾ ਕੇ ਬ੍ਰਹਮਾਨੰਦ ਰੂਪੀ ਅਨੰਦ ਦੇ ਸਹਿਤ ਹੋਏ ਹਾਂ ॥੪॥੩॥

## ਮਾਰੂ ਮਹਲਾ ੫ ॥

**ਉਥਾਨਕਾ :** ਜਦੋਂ ਸਤਿਗੁਰੂ ਜੀ ਅੰਮ੍ਰਿਤਸਰ ਸਰੋਵਰ ਦੇ ਪੱਕੇ ਪੌੜ ਬਣਾਉਣ ਦੀ ਸੇਵਾ ਕਰ ਰਹੇ ਸਨ, ਤਦ ਸੇਵਾ ਵਿਚ ਦੂਰ ਦੁਰਾਡੋਂ ਤੋਂ ਸੰਗਤਾਂ ਆਉਂਦੀਆਂ ਸਨ, ਸੰਗਤਾਂ ਦੇ ਵਿਚ ਕੁਝ ਆਲਸੀ ਪੁਰਖ ਵੀ ਸਨ ਜੋ ਸੇਵਾ ਘੱਟ ਕਰਦੇ ਤੇ ਟਾਲ-ਮਟੋਲ ਜ਼ਿਆਦਾ ਕਰਦੇ ਸਨ। ਜਿਹੜੇ ਟਾਲ ਮਟੋਲਾ ਕਰਨ ਵਾਲੇ ਸਨ, ਉਹ ਦੂਸਰਿਆਂ ਨੂੰ ਸੇਵਾ ਕਰਨ ਲਈ ਮੱਲੋ-ਮਲੀ ਨਾਲ ਲਾਉਂਦੇ ਸਨ। ਇਸੇ ਤਰ੍ਹਾਂ ਇਕ ਨਗਰ ਦੀ ਸੰਗਤ ਵਿੱਚੋਂ ਇਕ ਸੱਜਣ ਸੇਵਾ ਕਰਨ ਤੋਂ ਟੱਲਦਾ ਹੋਇਆ ਬਜ਼ਾਰ ਵਿਚ ਟਹਿਲਣ ਲਈ ਚਲਿਆ ਗਿਆ। ਜਦ ਉਹ ਸੱਜਣ ਵਾਪਸ ਆਇਆ ਤਾਂ ਉਸ ਨੂੰ ਇਕ ਸਿੱਖ ਤਾੜਨ ਲੱਗਿਆ ਕਿ ਤੂੰ ਸਾਰੇ ਨਗਰ ਦੀ ਬਦਨਾਮੀ ਕਰਵਾਏਂਗਾ, ਜਿਥੋਂ ਤੂੰ ਆਇਆ ਹੈਂ। ਇਹ ਸੁਣ ਕੇ ਉਸ ਸੱਜਣ ਨੇ ਸਤਿਗੁਰਾਂ ਦੇ ਕੋਲ ਜਾ ਕੇ ਸ਼ਿਕਾਇਤ ਕੀਤੀ ਕਿ ਸਤਿਗੁਰੂ ਜੀ ! ਇਸ ਸਿੱਖ ਨੇ ਮੇਰਾ ਨਾਮ ਲੈ ਕੇ ਮੈਨੂੰ ਗਾਲ੍ਹ ਕੱਢੀ ਹੈ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਉਸ ਨੂੰ ਉਪਦੇਸ਼ ਬਖ਼ਸ਼ਦੇ ਹਨ।

## ਕਵਨ ਥਾਨ ਧੀਰਿਓ ਹੈ ਨਾਮਾ; ਕਵਨ ਬਸਤੁ ਅਹੰਕਾਰਾ ॥

ਹੇ ਭਾਈ ! ਜਿਹੜਾ ਤੇਰਾ ਨਾਮਾ = ਨਾਮ ਵਿਹਾਰਾਂ ਨੂੰ ਚਲਾਉਣ ਵਾਸਤੇ ਕਲਪਿਆ ਹੋਇਆ ਹੈ, ਉਹ ਹੱਥਾਂ, ਪੈਰਾਂ ਆਦਿ ਕਵਨ = ਕਿਹੜੇ ਥਾਨ = ਥਾਉਂ ਵਿਚ ਧੀਰਿਓ = ਟਿਕਿਆ ਹੋਇਆ ਹੈ ਅਤੇ ਕਵਨ = ਕਿਹੜੀ ਬਸਤੁ = ਵਸਤੂ ਦਾ ਤੂੰ ਅਹੰਕਾਰ ਕਰਦਾ ਹੈਂ **ਵਾ:** ਉਹ ਹੰਕਾਰ ਕਿਹੜੀ ਥਾਂ ਬਸਤੁ = ਵੱਸਦਾ ਹੈ ਜਿਹੜਾ ਤੂੰ ਕਹਿੰਦਾ ਹੈਂ ਮੇਰੀ ਦੇਹ ਹੈ।

## ਕਵਨ ਚਿਹਨ, ਸੁਨਿ ਊਪਰਿ ਛੋਹਿਓ; ਮੁਖ ਤੇ ਸੁਨਿ ਕਰਿ ਗਾਰਾ ॥੧॥

ਹੇ ਭਾਈ ! ਉਸ ਦੇ ਮੁਖ = ਮੂੰਹ ਤੇ = ਤੋਂ ਗਾਰਾ = ਗਾਲ੍ਹ ਸੁਣਿ = ਸੁਣ ਕਰਿ = ਕਰਕੇ ਤੇਰੇ ਸਰੀਰ 'ਤੇ ਕਵਨ = ਕਿਹੜਾ ਚਿਹਨ = ਚਿੰਨ੍ਹ (ਕਲੰਕ) ਲੱਗ ਗਿਆ ਹੈ, ਹੇ ਭਾਈ ! ਸੁਨਿ = ਸੁਣਨਾ ਕਰ, ਜਿਸ ਕਰਕੇ ਤੂੰ ਉਸ ਦੇ ਉਪਰਿ = ਉੱਤੇ ਛੋਹਿਓ = ਗ਼ੁੱਸੇ ਹੋ ਰਿਹਾ ਹੈਂ **ਵਾ:** ਇਤਨਾ ਕ੍ਰੋਧ ਦੇ ਸਹਿਤ ਹੋ ਰਿਹਾ ਹੈਂ ॥੧॥

## ਸੁਨਹੁ ਰੇ, ਤੂ ਕਉਨੁ; ਕਹਾ ਤੇ ਆਇਓ ॥

ਰੇ = ਹੇ ਭਾਈ ! ਸੁਨਹੁ = ਸੁਣਨਾ ਕਰ, ਤੂ ਕਉਨੁ = ਕੌਣ ਹੈਂ ਅਤੇ ਕਹਾ = ਕਿਥੇ ਤੇ = ਤੋਂ ਆਇਓ = ਆਇਆ ਹੈਂ, ਭਾਵ ਜੀਵ ਅਨੰਤ ਜਨਮਾਂ ਵਿੱਚੋਂ ਭਰਮਦਾ ਆਇਆ ਹੈ।

## ਏਤੀ ਨ ਜਾਨਉ, ਕੇਤੀਕ ਮੁਦਤਿ; ਚਲਤੇ ਖਬਰਿ ਨ ਪਾਇਓ ॥੧॥ਰਹਾਉ॥

('ਕੇਤੀ-ਕ' ਉਚਾਰਣ ਹੈ)

ਏਤੀ = ਇਤਨੀ ਗੱਲ ਵੀ ਨ = ਨਹੀਂ ਜਾਨਉ = ਜਾਨਣਾ ਕਿ ਕੇਤੀਕ = ਕਿਤਨੀ ਕੁ ਮੇਰੀ ਉਮਰ ਦਾ ਮੁਦਤਿ = ਅਰਸਾ (ਸਮਾਂ) ਹੈ, ਦੁਨੀਆਂ ਤੋਂ ਪ੍ਰਲੋਕ ਨੂੰ ਚਲਤੇ = ਚੱਲਦਿਆਂ ਕਿਸੇ ਨੇ ਵੀ ਖਬਰਿ = ਗਿਆਤ ਨ = ਨਹੀਂ ਪਾਇਓ = ਪਾਉਣਾ ਕੀਤੀ ॥੧॥ਰਹਾਉ॥

ਫੇਰ ਅੱਗੋਂ ਉਸ ਨੇ ਕਿਹਾ ਕਿ ਗ਼ੁੱਸੇ ਦੇ ਸਹਿਤ ਹੋਣਾ ਇਹ ਤਾਂ ਪੰਜ ਤੱਤਾਂ ਦਾ ਸੁਭਾਅ ਹੈ, ਇਹ ਗੱਲ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਹੇ ਭਾਈ ! ਤੂੰ ਕੀ ਗ਼ੁੱਸੇ ਵਾਲਾ ਸੁਭਾਅ ਹੀ ਧਾਰਨ ਕਰਨਾ ਹੈ, ਪੰਜਾਂ ਤੱਤਾਂ ਦੇ ਵਿਚ ਹੋਰ ਗੁਣ ਵੀ ਹਨ, ਸੁਣਨਾ ਕਰ।

## ਸਹਨ ਸੀਲ ਪਵਨ ਅਰੁ ਪਾਣੀ; ਬਸੁਧਾ ਖਿਮਾ ਨਿਭਰਾਤੇ ॥

('ਨਿ-ਭਰਾਤੇ' ਉਚਾਰਣ ਹੈ)

ਪਵਨ = ਹਵਾ ਵਿਚ ਸਹਨ = ਸਹਾਰ ਸਕਣ ਦਾ ਸੁਭਾਅ ਹੈ (ਭਾਵੇਂ ਕੋਈ ਤਲਵਾਰਾਂ ਮਾਰੇ) ਅਰੁ = ਅਤੇ ਪਾਣੀ ਦਾ ਸੀਲ = ਸੀਤਲ ਸੁਭਾਅ ਹੈ ਅਤੇ ਬਸੁਧਾ = ਧਰਤੀ ਵਿਚ ਖਿਮਾ ਦਾ ਸੁਭਾਅ ਹੈ, ਆਕਾਸ ਦਾ ਨਿਭਰਾਤੇ = ਸੰਸੇ ਤੋਂ ਰਹਿਤ ਭਾਵ ਨਿਰਖੋਭਤਾ ਵਾਲਾ ਸੁਭਾਅ ਹੈ **ਵਾ:** ਆਕਾਸ਼ ਵਿਚ ਅਸੰਗਤਾ ਤੇ ਅਗਨੀ ਵਿਚ ਪ੍ਰਕਾਸ਼ਤਾ ਦਾ ਸੁਭਾਅ ਹੈ, ਇਹ ਗੱਲ ਭਰਾਂਤੀ ਰਹਿਤ ਹੈ, ਭਾਵ ਪੌਣ ਵਿਚ ਸਹਾਰਨ ਦਾ ਪਾਣੀ ਵਿਚ ਸੀਲ, ਨਰਮ ਸੁਭਾਅ, ਧਰਤੀ ਵਿਚ ਖਿਮਾ, ਅਗਨੀ ਵਿਚ ਪ੍ਰਕਾਸ਼ਤਾ ਦਾ ਆਕਾਸ਼ ਵਿਚ ਨਿਰਖੋਭਤਾ ਦਾ ਸੁਭਾਅ ਹੈ।

## ਪੰਚ ਤਤ ਮਿਲਿ ਭਇਓ ਸੰਜੋਗਾ; ਇਨ ਮਹਿ ਕਵਨ ਦੁਰਾਤੇ ॥੨॥

ਇਨ੍ਹਾਂ ਪੰਚ = ਪੰਜਾਂ ਤੱਤਾਂ ਦੇ ਨਾਲ ਮਿਲ ਕੇ ਸਰੀਰ ਦਾ ਸੰਜੋਗ ਭਇਓ = ਹੋਇਆ ਹੈ, ਇਨ = ਇਨ੍ਹਾਂ ਗੱਲਾਂ ਮਹਿ = ਵਿੱਚੋਂ ਕਵਨ = ਕਿਹੜਾ ਦੁਰਾਤੇ = ਲੁਕਾ, ਛੁਪਾ ਹੈ **ਵਾ:** ਇਨ੍ਹਾਂ ਵਿੱਚੋਂ ਦੱਸੋ ਕਿਸ ਦੇ ਵਿਚ ਦੁਰਾਤੇ = ਦ੍ਵੈਤ ਹੈ ਜਿਹੜੇ ਪੰਜਾਂ ਤੱਤਾਂ ਦੇ ਗੁਣ ਹਨ ਇਹ ਸਭ ਮਿਲਾਪ ਵਾਲੀਆਂ ਚੀਜ਼ਾਂ ਹਨ ॥੨॥

## ਜਿਨਿ ਰਚਿ ਰਚਿਆ ਪੁਰਖਿ ਬਿਧਾਤੈ; ਨਾਲੇ ਹਉਮੈ ਪਾਈ ॥

ਜਿਨਿ = ਜਿਸ ਪੁਰਖਿ = ਪੂਰਨ ਤੇ ਬਿਧਾਤੈ = ਕਰਮਾਂ ਅਨੁਸਾਰ ਫਲ ਪ੍ਰਦਾਤੇ ਪਰਮੇਸ਼ਰ ਨੇ ਪੰਜ ਤੱਤ ਨੂੰ ਰਚ ਕੇ ਦੇਹ ਨੂੰ ਰਚਿਆ = ਬਣਾਉਣਾ ਕੀਤਾ ਹੈ, ਉਸ ਨੇ ਨਾਲੇ = ਸਾਥ ਹੀ ਹਉਮੈ = ਹੰਗਤਾ ਪਾਈ = ਪਾਉਣਾ ਕੀਤੀ ਹੈ।

## ਜਨਮ ਮਰਣ ਉਸ ਹੀ ਕਉ ਹੈ ਰੇ; ਓਹਾ ਆਵੈ ਜਾਈ ॥੩॥

ਰੇ = ਹੇ ਭਾਈ ! ਉਸ ਹੰਗਤਾ ਵਾਲੇ ਜੀਵ ਕਉ = ਨੂੰ ਹੀ ਜੰਮਣਾ ਮਰਣਾ ਹੈ ਤੇ ਓਹਾ = ਉਹੋ ਹੀ ਚੌਰਾਸੀ ਲੱਖ ਜੂਨਾਂ ਵਿਚ ਜਨਮ ਧਾਰ ਕੇ ਆਵੈ = ਆਉਂਦਾ ਤੇ ਮਰ ਕੇ ਪ੍ਰਲੋਕ ਨੂੰ ਜਾਈ = ਜਾਂਦਾ ਹੈ ॥੩॥

## ਬਰਨੁ ਚਿਹਨੁ ਨਾਹੀ ਕਿਛੁ ਰਚਨਾ; ਮਿਥਿਆ ਸਗਲ ਪਸਾਰਾ ॥

ਉਸ ਪਰਮੇਸ਼ਰ ਵਿਚ ਖੱਤ੍ਰੀ, ਬ੍ਰਹਮਣ ਸੂਦ ਵੈਸ ਆਦਿ ਵਰਨ, **ਵਾ:** ਕਾਲਾ, ਪੀਲਾ ਆਦਿ ਬਰਨੁ = ਰੰਗ, ਰੁਦਰਾਖੀ ਮਾਲਾ, ਭਿਰਗੂ ਆਦਿ ਚਿਹਨੁ = ਚਿੰਨ੍ਹ ਤੇ ਚਾਰ ਖਾਣੀਆਂ ਦੀ ਰਚਨਾ ਆਦਿ ਕਿਛੁ = ਕੁਝ ਵੀ ਨਾਹੀ = ਨਹੀਂ ਹੈ ਅਤੇ ਜਿਸ ਵਿਚ ਦਿਸਣ ਵਾਲੇ ਸਗਲ = ਸਾਰੇ ਸੰਸਾਰ ਦਾ ਪਸਾਰਾ ਮਿਥਿਆ ਰੂਪ ਭਾਵ ਕਲਪਤ ਹੈ।

## ਭਣਤਿ ਨਾਨਕੁ, ਜਬ ਖੇਲੁ ਉਝਾਰੈ; ਤਬ ਏਕੈ ਏਕੰਕਾਰਾ ॥੪॥੪॥

ਸਤਿਗੁਰੂ ਸਾਹਿਬ ਜੀ ਭਣਤਿ = ਉਚਾਰਨ ਕਰਦੇ ਹਨ ਕਿ ਜਬ = ਜਦੋਂ ਪਰਮੇਸ਼ਰ ਪੰਜਾਂ ਤੱਤਾਂ ਦੇ ਖੇਲ = ਖੇਡ ਨੂੰ ਉਝਾਰੈ = ਉਜਾੜ ਦੇਵੇਗਾ, ਤਬ = ਤਦੋਂ ਕੇਵਲ ਏਕੈ = ਇਕ ਏਕੰਕਾਰਾ = ਪਰਮੇਸ਼ਰ ਆਪ ਹੀ ਹੁੰਦਾ ਹੈ ਭਾਵ ਹੁਣ ਵੀ ਇੱਕੋ ਪਰਮੇਸ਼ਰ ਹੀ ਸਾਰੇ ਵਿਆਪਕ ਹੈ ਪਰ ਭਰਮ ਕਰਕੇ ਸੰਸਾਰ ਦਾ ਵਰਤਾਰਾ ਸੱਚ ਪ੍ਰਤੀਤ ਹੋ ਰਿਹਾ ਹੈ ॥੪॥੪॥

[ਅੰਗ ੧੦੦੦]

## ਮਾਰੂ ਮਹਲਾ ੫ ॥

## ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ ਚੀਤਿ ਨ ਘਾਲਿਓ ॥

ਜੋ ਪਰਮੇਸ਼ਰ ਦਾ ਦਾਸ ਹੈ, ਉਹ ਲੋਕ ਵੱਲੋਂ ਕੀਤਾ ਮਾਨ = ਸਤਿਕਾਰ, ਸਰੀਰਾਂ, ਪਦਾਰਥਾਂ, ਸੰਬੰਧੀਆਂ ਦਾ ਮੋਹ ਧਨ ਇਕੱਤਰ ਕਰਨ ਦਾ ਲੋਭ = ਲਾਲਚ ਅਰੁ = ਅਤੇ ਕਾਮ ਆਦਿ ਵਿਕਾਰਾਂ, ਪੁਨਾ ਬੀਓ = ਦੂਜਾ ਸੁਭਾਅ, ਦ੍ਵੈਤ-ਭਾਵ ਚੀਤਿ = ਚਿੱਤ ਵਿਚ ਨ = ਨਹੀਂ ਘਾਲਿਓ = ਪਾਉਣਾ, ਧਾਰਨ ਕਰਦਾ।

## ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ ॥੧॥

ਸਗੋਂ ਸੇਵਕ ਜਨ ਤਾਂ ਹਰਿ = ਪਰਮੇਸ਼ਰ ਦੇ ਨਾਮ ਰੂਪੀ ਰਤਨ ਤੇ ਹਰੀ ਦੀ ਪ੍ਰਾਪਤੀ ਵਾਲੇ ਗੁਣਾਂ ਨੂੰ ਗੁਰਾਂ ਦੇ ਪਾਸੋਂ ਬਣਜੇ = ਖ਼ਰੀਦਦਾ ਹੈ ਅਤੇ ਨਾਮ ਰੂਪੀ ਲਾਭਦਾਇਕ ਵਖਰੁ = ਸੌਦੇ ਨੂੰ ਅੰਤਹਕਰਣ ਰੂਪੀ ਗੱਡੇ ਉੱਤੇ ਲੱਦ ਕੇ ਪ੍ਰਲੋਕ ਨੂੰ ਲੈ ਕੇ ਚਾਲਿਓ = ਚੱਲਦਾ ਹੈ ॥੧॥

## ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ ॥

ਉਸ ਸੇਵਕ = ਦਾਸ ਕੀ = ਦੀ ਓੜਕਿ = ਅੰਤ ਤੱਕ ਪਰਮੇਸ਼ਰ ਦੇ ਨਾਲ ਸਿਰਤੋੜ ਪ੍ਰੀਤਿ = ਪ੍ਰੀਤੀ ਨਿਬਹੀ = ਨਿਬਦੀ ਹੈ।

## ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ ॥੧॥ਰਹਾਉ॥

ਉਸ ਸੇਵਕ ਨੇ ਸੰਸਾਰ ਵਿਚ ਜੀਵਤ = ਜਿਉਂਦਿਆਂ ਵੀ ਸਾਹਿਬੁ = ਮਾਲਕ ਪਰਮੇਸ਼ਰ ਨੂੰ ਆਪਨਾ = ਆਪਣਾ ਜਾਣ ਕੇ ਸੇਵਿਓ = ਸੇਵਨਾ ਕੀਤਾ ਹੈ ਅਤੇ ਅੰਤ ਪ੍ਰਲੋਕ ਨੂੰ ਚਲਤੇ = ਚੱਲਦੇ ਸਮੇਂ ਵੀ ਪਰਮੇਸ਼ਰ ਨੂੰ ਆਪਣੇ ਚੀਤਿ = ਚਿੱਤ ਵਿਚ ਯਾਦ ਰਾਖਿਓ = ਰੱਖਿਆ ਹੈ ॥੧॥ਰਹਾਉ॥

## ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ ਮੁਖੁ ਨਹੀ ਮੋਰਿਓ ॥

ਜੈਸੀ = ਜਿਹੋ ਜਿਹੀ ਠਾਕੁਰਿ = ਮਾਲਕ ਪਰਮੇਸ਼ਰ **ਵਾ:** ਗੁਰਾਂ ਨੇ ਆਗਿਆ ਕੀਨੀ = ਕੀਤੀ ਹੈ, ਸੇਵਕ

ਜਨ ਨੇ ਤਿਸ = ਉਸ ਆਗਿਆ ਤੇ = ਤੋਂ ਮੁਖੁ = ਮੂੰਹ ਨਹੀਂ ਮੋਰਿਓ = ਮੋੜਨਾ ਕੀਤਾ, ਭਾਵ ਹਰ ਵਕਤ ਆਗਿਆ ਮੰਨਦਾ ਹੈ।

## ਸਹਜੁ ਅਨੰਦੁ, ਰਖਿਓ ਗ੍ਰਿਹ ਭੀਤਰਿ; ਉਠਿ, ਉਆਹੂ ਕਉ ਦਉਰਿਓ ॥੨॥

ਸੇਵਕ ਜਨ ਨੂੰ ਜੇ ਗ੍ਰਿਹ = ਘਰ ਦੇ ਵਿਚ ਰੱਖਿਆ ਤਾਂ ਹੀ ਸਹਜ ਅਨੰਦ ਵਿਚ ਰਹਿੰਦਾ ਹੈ ਜੇਕਰ ਕਹਿਆ ਕਿ ਬਾਹਰ ਜਾ ਕੇ ਕੰਮ ਕਰੋ ਤਾਂ ਉਠ ਕੇ ਉਸ ਕਾਜ ਕਰਨ ਨੂੰ ਹੀ ਦੌੜਦਾ ਹੈ॥੨॥

**ਅਥਵਾ** ਸੇਵਕ ਜਨ ਨੇ ਗੁਰਾਂ ਦੁਆਰਾ ਸਹਜ ਸਰੂਪ ਦੇ ਅਨੰਦ ਨੂੰ ਆਪਣੇ ਰਿਦੇ ਰੂਪੀ ਗ੍ਰਿਹ = ਘਰ ਦੇ ਭੀਤਰਿ = ਵਿਚ ਧਾਰਨ ਕਰਕੇ ਰਖਿਓ = ਰੱਖਿਆ ਹੈ ਅਤੇ ਦੁਨੀਆਂ ਤੋਂ ਉੱਠ ਭਾਵ ਉਪਰਾਮ ਹੋ ਕੇ ਉਆਹੂ = ਉਸੇ ਬ੍ਰਹਮਾਨੰਦ ਕਉ = ਦੇ ਵਿਚ ਦਉਰਿਓ = ਦੌੜ ਕੇ ਪਹੁੰਚ ਜਾਂਦਾ ਹੈ, ਭਾਵ ਸੱਚ ਸਰੂਪ ਦੇ ਵਿਚ ਅਭੇਦ ਹੋ ਜਾਂਦਾ ਹੈ॥੨॥

## ਆਗਿਆ ਮਹਿ ਭੂਖ, ਸੋਈ ਕਰਿ ਸੂਖਾ; ਸੋਗ ਹਰਖ ਨਹੀ ਜਾਨਿਓ ॥

ਜੇਕਰ ਸੇਵਕ ਜਨ ਨੂੰ ਗੁਰੂ **ਵਾ:** ਪਰਮੇਸ਼ਰ ਦੀ ਆਗਿਆ = ਰਜ਼ਾ ਮਹਿ = ਵਿਚ ਭੂਖ = ਭੁੱਖ ਭਾਵ ਕਿਸੇ ਪ੍ਰਕਾਰ ਦੀ ਤਕਲੀਫ਼ ਆ ਜਾਵੇ ਤਾਂ ਸੋਈ = ਉਸ ਨੂੰ ਸੂਖਾ = ਸੁਖ ਕਰਿ = ਕਰਕੇ ਮੰਨਿਆ ਹੈ ਅਤੇ ਉਸ ਨੇ ਪਦਾਰਥਾਂ ਦੇ ਵਿਛੜਨੇ ਕਰਕੇ ਸੋਗ = ਗ਼ਮੀ ਤੇ ਪਦਾਰਥਾਂ ਦੇ ਆਉਣ ਤੇ ਹਰਖ = ਖ਼ੁਸ਼ੀ ਨਹੀਂ ਜਾਨਿਓ = ਜਾਣੀ, ਸਦਾ ਇਕ ਰਸ ਹੀ ਰਹਿੰਦਾ ਹੈ।

## ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ ॥੩॥

ਸਾਹਿਬ = ਮਾਲਕ ਪਰਮੇਸ਼ਰ ਕਾ = ਦਾ ਜੋ ਜੋ = ਜਿਹੜਾ ਜਿਹੜਾ ਹੁਕਮ ਸੇਵਕ ਨੂੰ ਭਇਓ = ਹੋਇਆ ਹੈ, ਸੋ = ਉਸ ਨੂੰ ਸੇਵਕ ਜਨ ਨੇ ਸੱਚਾ ਕਰਕੇ ਆਪਣੇ ਅੰਤਹਕਰਣ ਵਿਚ ਲੈ ਕੇ ਸਿਰ ਮਾਥੈ = ਮੱਥੇ ਮਾਨਿਓ = ਮੰਨਣਾ ਕੀਤਾ ਹੈ॥੩॥

## ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ; ਸਵਰੇ ਹਲਤ ਪਲਾਤਾ ॥

ਜਦ ਠਾਕੁਰੁ = ਮਾਲਕ ਪਰਮੇਸ਼ਰ ਸੇਵਕ = ਦਾਸ ਕਉ = ਉੱਤੇ ਕ੍ਰਿਪਾਲੁ = ਦਿਆਲੂ ਭਇਓ = ਹੋਇਆ, ਤਦ ਸੇਵਕ ਜਨ ਦੇ ਹਲਤ ਪਲਾਤਾ = ਲੋਕ ਤੇ ਪ੍ਰਲੋਕ ਦੋਵੇਂ ਸਵਰੇ = ਸੰਵਰ ਗਏ।

## ਧੰਨੁ ਸੇਵਕੁ, ਸਫਲੁ ਓਹੁ ਆਇਆ; ਜਿਨਿ ਨਾਨਕ, ਖਸਮੁ ਪਛਾਤਾ ॥੪॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਨੇ ਖਸਮੁ = ਮਾਲਕ ਪਰਮੇਸ਼ਰ ਨੂੰ ਪਛਾਤਾ = ਪਛਾਣ ਲਿਆ ਹੈ, ਉਹ ਸੇਵਕੁ = ਦਾਸ ਧੰਨੁ = ਧੰਨਤਾ ਦੇ ਯੋਗ ਹੈ ਤੇ ਉਸ ਦਾ ਮਨੁੱਖਾ ਜਨਮ ਧਾਰ ਕੇ ਸੰਸਾਰ ਵਿਚ ਆਇਆ = ਆਉਣਾ ਸਫਲ = ਸਫਲਾ ਹੈ **ਵਾ:** ਸਹਿਤ ਗਿਆਨ ਰੂਪੀ ਫਲ ਦੇ ਹੈ॥੪॥੫॥

## ਮਾਰੂ ਮਹਲਾ ੫ ॥[੧]

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ।

---

੧. ਜਿਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਉਣ ਲੱਗੇ ਸਨ, ਉਸ ਸਮੇਂ ਸਤਿਗੁਰਾਂ ਨੇ ਰਾਗੀ ਸਿੰਘਾਂ ਨੂੰ ਇਸ ਸ਼ਬਦ ਦਾ ਕੀਰਤਨ ਕਰਨ ਲਈ ਆਗਿਆ ਕੀਤੀ ਸੀ।

***ਨੋਟ :*** ਪੰਜਵੇਂ ਗੁਰਾਂ ਨੇ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋਣ ਵੇਲੇ ਆਪਣੀ ਅਵਸਥਾ ਨੂੰ ਕਥਨ ਕਰਦਿਆਂ ਇਸੇ ਸ਼ਬਦ ਨੂੰ ਉਚਾਰਨ ਕਰਕੇ ਸੰਗਤਾਂ ਨੂੰ ਉਪਦੇਸ਼ ਦਿੱਤਾ ਸੀ।

## ਖੁਲਿਆ ਕਰਮੁ, ਕ੍ਰਿਪਾ ਭਈ ਠਾਕੁਰ; ਕੀਰਤਨੁ ਹਰਿ ਹਰਿ ਗਾਈ ॥

ਜਦ ਨਿਸ਼ਕਾਮ ਕਰਮ ਫਲ ਦੇਣ ਨੂੰ ਖੁਲਿਆ = ਖੁੱਲ੍ਹ ਗਏ, ਭਾਗ ਜਾਗ ਪਏ ਤਦ ਠਾਕੁਰ = ਮਾਲਕ ਵਾਹਿਗੁਰੂ ਦੀ ਕ੍ਰਿਪਾ = ਮੇਹਰ ਭਈ = ਹੋਈ **ਵਾ:** ਜਦ ਮਾਲਕ ਪਰਮੇਸ਼ਰ ਦੀ ਮੇਹਰ ਹੋਈ ਤਾਂ ਕਰਮ ਖੁੱਲ੍ਹਿਆ ਅਤੇ ਫਿਰ ਹਰਿ = ਹਰੀ ਹਰਿ = ਵਾਹਿਗੁਰੂ ਦੇ ਕੀਰਤਨ ਤਾਈਂ ਇਕ ਰਸ ਗਾਈ = ਗਾਉਣਾ ਕੀਤਾ।

## ਸ੍ਰਮੁ ਥਾਕਾ, ਪਾਏ ਬਿਸ੍ਰਾਮਾ; ਮਿਟਿ ਗਈ ਸਗਲੀ ਧਾਈ ॥੧॥

ਜੋ ਸੰਸਾਰ ਦੇ ਧਾਈ = ਧਵਣ ਭਾਵ ਦੌੜਨ ਦੀ ਸ੍ਰਮੁ = ਥਕਾਵਟ ਥਾਕਾ = ਥੱਕ ਨਵਿਰਤ ਹੋ ਗਈ ਹੈ, ਹੁਣ ਸੱਚ ਸਰੂਪ ਵਿਚ ਬਿਸ੍ਰਾਮਾ = ਟਿਕਾਅ, ਇਸਥਿਤੀ ਪਾਏ = ਪਾਉਣਾ ਕੀਤੀ ਹੈ ਅਤੇ ਜੂਨਾਂ ਦੀ ਧਾਈ = ਧਾਉਣੀ, ਦੌੜ ਵੀ ਸਗਲ = ਸਾਰੀ ਮਿਟਿ = ਨਵਿਰਤ ਹੋ ਗਈ ਹੈ ॥੧॥

## ਅਬ ਮੋਹਿ; ਜੀਵਨ ਪਦਵੀ ਪਾਈ ॥

ਅਬ = ਹੁਣ ਮੋਹਿ = ਮੈਂ ਜੀਵਨ ਪਦਵੀ ਭਾਵ ਆਤਮ ਪਦਵੀ ਪਾਈ = ਪਾ ਲਈ ਹੈ।

## ਚੀਤਿ ਆਇਓ ਮਨਿ, ਪੁਰਖੁ ਬਿਧਾਤਾ; ਸੰਤਨ ਕੀ ਸਰਣਾਈ ॥੧॥ਰਹਾਉ॥

ਗੁਰੂ ਸੰਤਨ = ਸੰਤ ਕੀ ਸਰਣਾਈ = ਓਟ ਵਿਚ ਪੈਣ ਕਰਕੇ ਪੁਰਖੁ = ਪੁਰਖਾਰਥ ਦੇਣ ਵਾਲੇ ਤੇ ਕਰਮਾਂ ਅਨੁਸਾਰ ਬਿਧਾਤਾ = ਫਲ ਦਾਤੇ ਪਰਮੇਸ਼ਰ ਦਾ ਨਾਮ ਮੇਰੇ ਮਨਿ = ਹਿਰਦੇ ਵਿਚ ਚੀਤਿ = ਚੇਤੇ ਆਇਓ = ਆਇਆ ਹੈ **ਵਾ:** ਮੇਰੇ ਚੀਤਿ ਵਿਚ ਮਨਿ = ਸ਼੍ਰੋਮਣੀ ਬਿਧਾਤੇ ਪੁਰਖ ਪਰਮੇਸ਼ਰ ਦਾ ਨਾਮ ਚੇਤੇ ਆਇਆ ਹੈ ॥੧॥ਰਹਾਉ॥

## ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ; ਨਿਵਰੇ ਸਗਲ ਬੈਰਾਈ ॥

ਕਾਮੁ = ਮੰਦ ਵਾਸ਼ਨਾ, ਕ੍ਰੋਧ = ਗ਼ੁੱਸਾ, ਲੋਭੁ = ਲਾਲਚ ਤੇ ਮੋਹਿ ਆਦਿ ਸਾਰੇ ਵਿਕਾਰ ਨਿਵਾਰੇ = ਨਵਿਰਤ ਹੋ ਗਏ ਹਨ ਅਤੇ ਸਗਲ = ਸਾਰੇ ਬੈਰਾਈ = ਵੈਰੀ ਵੀ ਨਿਵਾਰੇ = ਦੂਰ ਹੋ ਗਏ ਹਨ।

## ਸਦ ਹਜੂਰਿ, ਹਾਜਰੁ ਹੈ ਨਾਜਰੁ; ਕਤਹਿ ਨ ਭਇਓ ਦੂਰਾਈ ॥੨॥

ਪਰਮੇਸ਼ਰ ਸਦ = ਸਦਾ ਹਜੂਰਿ = ਸਾਹਮਣੇ ਹੈ, ਜੋ ਚਿੱਤ ਨੂੰ ਨਾਮ ਵਿਚ ਜੋੜ ਕੇ ਰਿਦੇ ਵਿਚ ਹਾਜ਼ਰ ਸਮਝਣ ਵਾਲੇ ਹਨ, ਉਨ੍ਹਾਂ 'ਤੇ ਦ੍ਰਿਸ਼ਟਾ ਰੂਪ ਪਰਮੇਸ਼ਰ ਨਾਜਰੁ = ਨਜ਼ਰ ਕ੍ਰਿਪਾ ਦ੍ਰਿਸ਼ਟੀ ਕਰਨ ਵਾਲਾ ਹੈ **ਵਾ:** ਪਰਮੇਸ਼ਰ ਸਦਾ ਹਜੂਰਿ = ਹਾਜ਼ਰ ਅੰਗ ਸੰਗ, ਨੇੜੇ ਹੈ ਅਤੇ ਸਭ 'ਤੇ ਦ੍ਰਿਸ਼ਟਾ ਰੂਪ ਹੋ ਕੇ ਆਪਣੀ ਨਜ਼ਰ ਰੱਖਣ ਵਾਲਾ ਹੈ, ਉਹ ਕਤਹਿ = ਕਦੇ ਵੀ ਦੂਰਾਈ = ਦੂਰ ਨ = ਨਹੀਂ ਭਇਓ = ਹੋਇਆ **ਵਾ:** ਉਹ ਕਦੇ ਵੀ ਦੂਰਾਈ = ਛਿਪਦਾ ਨਹੀਂ ਹੈ ਭਾਵ ਉਹ ਸਦਾ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਗਟ, ਪ੍ਰਤੱਖ ਰਹਿੰਦਾ ਹੈ ॥੨॥

## ਸੁਖ ਸੀਤਲ, ਸਰਧਾ ਸਭ ਪੂਰੀ; ਹੋਏ ਸੰਤ ਸਹਾਈ ॥

ਜਦ ਸੰਤ = ਸ਼ਾਂਤ ਆਤਮਾ ਵਾਲੇ ਸਤਿਗੁਰੂ ਸਾਹਿਬ ਜੀ ਸਹਾਈ = ਸਹਾਇਕ ਹੋਏ, ਤਦ ਸੁਖ = ਅਨੰਦ ਸਰੂਪ ਦੀ ਪ੍ਰਾਪਤੀ ਵਾਲੇ ਤੇ ਸੀਤਲ = ਸ਼ਾਂਤ ਚਿੱਤ ਹੋ ਗਏ ਅਤੇ ਸਭ = ਸਾਰੀ ਸ਼ਰਧਾ ਪੂਰੀ ਹੋ ਗਈ ਹੈ।

## ਪਾਵਨ ਪਤਿਤ ਕੀਏ, ਖਿਨ ਭੀਤਰਿ; ਮਹਿਮਾ ਕਥਨੁ ਨ ਜਾਈ ॥੩॥

ਗੁਰੂ ਸਾਹਿਬ ਜੀ ਨੇ ਇਕ ਖਿਨ = ਛਿਨ ਦੇ ਭੀਤਰਿ = ਵਿਚ ਪਤਿਤ = ਪਾਪੀ ਪੁਰਖੁ ਪਾਵਨ = ਪਵਿੱਤਰ ਜੀਵਨ ਵਾਲੇ ਕੀਏ = ਕੀਤੇ ਹਨ, ਦਿੱਤੇ ਹਨ, ਇਸੇ ਕਰਕੇ ਗੁਰਾਂ ਪਰਮੇਸ਼ਰ ਦੀ ਮਹਿਮਾ = ਸ਼ੋਭਾ ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ ॥੩॥

## ਨਿਰਭਉ ਭਏ, ਸਗਲ ਭੈ ਖੋਏ; ਗੋਬਿਦ ਚਰਣ ਓਟਾਈ ॥

ਜਿਨ੍ਹਾਂ ਗੁਰਮੁਖਾਂ ਨੇ ਗੋਬਿਦ = ਪਰਮੇਸ਼ਰ ਦੇ ਚਰਨਾਂ ਦੀ ਓਟਾਈ = ਓਟ ਲੈਣਾ ਕੀਤੀ ਹੈ, ਉਹ ਨਿਰਭਉ = ਡਰ ਤੋਂ ਰਹਿਤ ਭਏ = ਹੋ ਗਏ ਹਨ ਅਤੇ ਉਨ੍ਹਾਂ ਦੇ ਸਗਲ = ਸਾਰੇ ਭੈ = ਡਰ ਖੋਏ = ਮੇਟ ਦਿੱਤੇ ਹਨ।

## ਨਾਨਕੁ, ਜਸੁ ਗਾਵੈ ਠਾਕੁਰ ਕਾ; ਰੈਣਿ ਦਿਨਸੁ ਲਿਵ ਲਾਈ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਰੈਣਿ ਦਿਨਸੁ = ਰਾਤ ਦਿਨੇ ਚਿੱਤ ਦੀ ਲਿਵ = ਬਿਰਤੀ ਲਾਈ = ਲਾ ਕੇ, ਜੋੜ ਕਰਕੇ ਠਾਕੁਰ = ਮਾਲਕ ਪਰਮੇਸ਼ਰ ਕਾ = ਦਾ ਜਸੁ = ਕੀਰਤਨ ਗਾਵੈ = ਗਾਉਂਦੇ ਹਨ ॥੪॥੬॥

## ਮਾਰੂ ਮਹਲਾ ੫ ॥

## ਜੋ ਸਮਰਥੁ ਸਰਬ ਗੁਣ ਨਾਇਕੁ; ਤਿਸ ਕਉ ਕਬਹੁ ਨ ਗਾਵਸਿ ਰੇ ॥

ਜੋ = ਜਿਹੜਾ ਪਰਮੇਸ਼ਰ ਸਮਰਥੁ = ਸਰਬ ਸ਼ਕਤੀਵਾਨ ਤੇ ਸਰਬ = ਸਾਰੇ ਗੁਣਾਂ ਦਾ ਨਾਇਕੁ = ਪ੍ਰੇਰਕ ਹੈ, ਹੇ ਭਾਈ ! ਤਿਸ = ਉਸ ਕਉ = ਦੇ ਤਾਈਂ ਤੂ ਕਬਹੁ = ਕਦੇ ਵੀ ਗਾਵਸਿ = ਗਾਉਂਦਾ ਹੀ ਨ = ਨਹੀਂ ਹੈਂ।

## ਛੋਡਿ ਜਾਇ ਖਿਨ ਭੀਤਰਿ ਤਾ ਕਉ; ਉਆ ਕਉ ਫਿਰਿ ਫਿਰਿ ਧਾਵਸਿ ਰੇ ॥੧॥

ਤਾ ਕਉ = ਤੇਰੇ ਤਾਈਂ ਜਿਸ ਪਦਾਰਥਾਂ ਨੇ ਇਕ ਖਿਨ = ਛਿਨ ਦੇ ਭੀਤਰਿ = ਵਿਚ ਛੋਡਿ = ਛੱਡ ਕੇ ਚਲਿਆ ਜਾਇ = ਜਾਣਾ ਹੈ, ਹੇ = ਹੇ ਭਾਈ ! ਉਆ = ਉਸ ਪਦਾਰਥਾਂ ਕਉ = ਦੇ ਵਾਸਤੇ ਤੂੰ ਫਿਰਿ ਫਿਰਿ = ਮੁੜ ਮੁੜ ਕੇ ਧਾਵਸਿ = ਦੌੜਿਆ ਫਿਰਦਾ ਹੈਂ ॥੧॥

## ਅਪੁਨੇ ਪ੍ਰਭ ਕਉ; ਕਿਉ ਨ ਸਮਾਰਸਿ ਰੇ ॥

ਰੇ = ਹੇ ਭਾਈ ! ਤੂੰ ਆਪਣੇ ਪ੍ਰਭ = ਪਰਮੇਸ਼ਰ ਕਉ = ਨੂੰ ਕਿਉਂ ਨ = ਨਹੀਂ ਸਮਾਰਸਿ = ਸੰਭਾਲਦਾ, ਚੇਤੇ ਕਰਦਾ।

## ਬੈਰੀ ਸੰਗਿ, ਰੰਗ ਰਸਿ ਰਚਿਆ; ਤਿਸੁ ਸਿਉ ਜੀਅਰਾ ਜਾਰਸਿ ਰੇ ॥੧॥ਰਹਾਉ॥

(ਮੁਖ ਪਾਠ 'ਜਾਰਸਿ' ਹੈ ਪਰ ਕਈ ਸਰੂਪਾਂ ਵਿਚ 'ਜਾਗਸਿ' ਪਾਠ ਵੀ ਹੁੰਦਾ ਹੈ)

ਤੂੰ ਬੈਰੀ = ਵੈਰ ਕਰਨ ਵਾਲੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕਾਂ ਦਾ ਸੰਗਿ = ਸੰਗੀ ਹੋ ਰਿਹਾ

ਹੈਂ **ਵਾ:** ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਵਿਸ਼ਿਆਂ ਦਾ ਸੰਗੀ ਹੋ ਰਿਹਾ ਹੈਂ ਅਤੇ ਉਨ੍ਹਾਂ ਨਾਲ ਰੰਗ = ਪ੍ਰੇਮ ਕਰਕੇ ਫੇਰ ਉਨ੍ਹਾਂ ਦੇ ਰਸਿ = ਅਨੰਦ ਨੂੰ ਭੋਗਣ ਵਿਚ ਰਚਿਆ ਰਹਿੰਦਾ ਹੈਂ **ਵਾ:** ਵੈਰੀ ਕਾਮਾਦਿਕਾਂ ਦੀ ਸੰਗਤ ਕਰਕੇ ਰਸਿ = ਵਿਸ਼ਿਆਂ ਨੂੰ ਭੋਗਣ ਦੇ ਅਨੰਦ ਵਿਚ ਰਚਿਆ ਰਹਿੰਦਾ ਹੈਂ, ਤਿਸੁ = ਉਨ੍ਹਾਂ ਵਿਸ਼ਿਆਂ ਦਾ ਸਿਉ = ਸੰਗ ਕਰਕੇ ਤੂੰ ਆਪਣੀ ਜੀਅਰਾ = ਜ਼ਿੰਦਗੀ ਨੂੰ ਤ੍ਰਿਸ਼ਨਾ ਰੂਪੀ ਅੱਗ ਵਿਚ ਜਾਰਸਿ = ਜਾਲ ਸਾੜ ਰਿਹਾ ਹੈਂ, **ਵਾ:** ਤਿਨ੍ਹਾਂ ਵਿਸ਼ਿਆਂ ਦੇ ਨਾਲ ਲੱਗ ਕਰਕੇ ਤੂੰ ਆਪਣੇ ਰਿਦੇ ਵਿਚ ਵਿਕਾਰਾਂ ਨੂੰ ਭੋਗਣ ਦੀ ਅੱਗ ਜਾਗਸਿ = ਜਗਾ ਰਿਹਾ ਹੈਂ ॥੧॥ਰਹਾਉ॥

## ਜਾ ਕੈ ਨਾਮਿ ਸੁਨਿਐ ਜਮੁ ਛੋਡੈ; ਤਾ ਕੀ ਸਰਣਿ ਨ ਪਾਵਸਿ ਰੇ ॥

ਜਾ = ਜਿਸ ਪਰਮੇਸ਼ਰ ਕੈ = ਦੇ ਨਾਮ ਨੂੰ ਸੁਨਿਐ = ਸੁਣਨੈ ਕਰਕੇ ਜਮੁ = ਜਮਦੂਤ ਵੀ ਛੋਡੈ = ਛੱਡ ਜਾਂਦਾ ਹੈ, ਰੇ = ਹੇ ਭਾਈ ! ਤਾ = ਉਸ ਪਰਮੇਸ਼ਰ ਕੀ = ਦੀ ਸਰਣਿ = ਓਟ ਵਿਚ ਤੂੰ ਕਿਉਂ ਨ = ਨਹੀਂ ਆਪਣੇ ਆਪ ਨੂੰ ਪਾਵਸਿ = ਪਾਉਂਦਾ।

## ਕਾਢਿ ਦੇਇ ਸਿਆਲ ਬਪੁਰੇ ਕਉ; ਤਾ ਕੀ ਓਟ ਟਿਕਾਵਸਿ ਰੇ ॥੨॥

ਰੇ = ਹੇ ਭਾਈ ! ਤੂੰ ਬਪੁਰੇ = ਵੀਚਾਰੇ ਆਲਸ ਰੂਪੀ ਸਿਆਲ = ਗਿੱਦੜ ਕਉ = ਦੇ ਤਾਈਂ, ਮਨ ਵਿਚ ਬਾਹਰ ਕਾਢਿ = ਕੱਢ ਦੇਇ = ਦੇਣਾ ਕਰ, ਤਾ = ਉਸ ਆਲਸ ਕੀ = ਦੀ ਓਟ = ਟੇਕ ਵਿਚ ਤੂੰ ਆਪਣੇ ਆਪ ਨੂੰ ਕਿਉ ਟਿਕਾਵਸਿ = ਟਿਕਾਉਂਦਾ ਹੈਂ **ਵਾ:** ਉਸ ਹਰੀ ਰੂਪ ਸ਼ੇਰ **ਵਾ:** ਉੱਦਮ ਰੂਪ ਸ਼ੇਰ ਦੀ ਓਟ ਆਪਣੇ ਹਿਰਦੇ ਵਿਚ ਟਿਕਾ ਲੈਣਾ ਕਰ ॥੨॥

## ਜਿਸ ਕਾ ਜਾਸੁ ਸੁਨਤ, ਭਵ ਤਰੀਐ; ਤਾ ਸਿਉ ਰੰਗੁ ਨ ਲਾਵਸਿ ਰੇ ॥

ਰੇ = ਹੇ ਭਾਈ ! ਪਰਮੇਸ਼ਰ ਕਾ = ਦਾ ਜਾਸੁ = ਜਸ ਸੁਨਤ = ਸੁਣ ਕੇ ਭਵ = ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਦਾ ਹੈ, ਤਾ = ਉਸ ਪਰਮੇਸ਼ਰ ਦੇ ਸਿਉ = ਨਾਲ ਤੂੰ ਰੰਗੁ = ਪ੍ਰੇਮ ਕਿਉਂ ਨ = ਨਹੀਂ ਲਾਵਸਿ = ਲਾਉਂਦਾ ਹੈਂ।

## ਥੋਰੀ ਬਾਤ ਅਲਪ ਸੁਪਨੇ ਕੀ; ਬਹੁਰਿ ਬਹੁਰਿ ਅਟਕਾਵਸਿ ਰੇ ॥੩॥

ਰੇ = ਭਾਈ ! ਥੋਰੀ = ਥੋੜੀ ਜਿਹੀ ਹੀ ਜ਼ਿੰਦਗੀ ਦੀ ਬਾਤ = ਗੱਲ ਹੈ ਤੇ ਤੇਰੀ ਅਲਪ = ਤੁੱਛ ਬੁੱਧੀ ਹੈ **ਵਾ:** ਤੇਰੀ ਜ਼ਿੰਦਗੀ ਦੀ ਥੋੜੀ ਜਿਹੀ ਗੱਲ ਹੈ, ਤੂੰ ਅਲਪ = ਤੁੱਛ ਮਾਤ੍ਰ ਤੇ ਸੁਪਨੇ ਕੀ = ਦੀ ਨਿਆਈਂ ਪਦਾਰਥਾਂ ਦੇ ਵਿਚ ਬਹੁਰਿ ਬਹੁਰਿ = ਮੁੜ-ਮੁੜ ਕੇ ਕਿਉਂ ਆਪਣੇ ਚਿੱਤ ਨੂੰ ਅਟਕਾਵਸਿ = ਅਟਕਾਉਂਦਾ ਹੈਂ ॥੩॥

## ਭਇਓ ਪ੍ਰਸਾਦੁ, ਕ੍ਰਿਪਾ ਨਿਧਿ ਠਾਕੁਰ; ਸੰਤ ਸੰਗਿ ਪਤਿ ਪਾਈ ॥

ਜਿਨ੍ਹਾਂ ਗੁਰਮੁਖ ਜਨਾਂ ਉੱਤੇ ਕ੍ਰਿਪਾ = ਮੇਹਰ ਦਾ ਨਿਧਿ = ਸਮੁੰਦ੍ਰ **ਵਾ:** ਖ਼ਜ਼ਾਨਾ ਠਾਕੁਰ = ਸੁਆਮੀ ਪਰਮੇਸ਼ਰ ਪ੍ਰਸਾਦੁ = ਕ੍ਰਿਪਾਲੂ ਭਇਓ = ਹੋਇਆ ਹੈ, ਉਨ੍ਹਾਂ ਨੇ ਸੰਤ = ਸੰਤਾਂ ਦੀ ਸੰਗਿ = ਸੰਗਤ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਰੂਪ ਪਤਿ = ਇੱਜ਼ਤ ਪਾਈ = ਪਾ ਲਈ ਹੈ **ਵਾ:** ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਕਰ ਲਈ ਹੈ, ਭਾਵ ਨਿਰਵਿਕਾਰ ਰੂਪ ਜੀਵਨ ਰੂਪ ਪਦਵੀ ਪਾਈ = ਪਾਉਣਾ ਕੀਤੀ ਹੈ।

## ਕਹੁ ਨਾਨਕ, ਤ੍ਰੈ ਗੁਣ ਭ੍ਰਮੁ ਛੂਟਾ; ਜਉ ਪ੍ਰਭ ਭਏ ਸਹਾਈ ॥੪॥੭॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਤਦੋਂ ਉਨ੍ਹਾਂ ਦੇ ਅੰਦਰੋਂ ਤ੍ਰੈ ਗੁਣ = ਤਿੰਨਾਂ ਗੁਣਾਂ

ਦੀ ਉਪਾਸ਼ਨਾ ਕਰਨ ਦਾ ਭਰਮ ਛੂਟਾ = ਛੁੱਟ ਗਿਆ **ਵਾ:** ਤਿੰਨ ਗੁਣ ਤੇ ਸਾਰਾ ਭਰਮ ਛੁੱਟ, ਮਿਟ ਗਿਆ, ਜਉ = ਜਦੋਂ ਪ੍ਰਭ = ਪਰਮੇਸ਼ਰ ਜੀ ਸਹਾਈ = ਸਹਾਇਕ ਭਏ = ਹੋਏ ॥੪॥੭॥

## ਮਾਰੂ ਮਹਲਾ ੫ ॥

## ਅੰਤਰਜਾਮੀ ਸਭ ਬਿਧਿ ਜਾਨੈ; ਤਿਸ ਤੇ ਕਹਾ ਦੁਲਾਰਿਓ ॥

ਹੇ ਭਾਈ! ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਸਭ = ਸਾਰੀਆਂ ਬਿਧਿ = ਵਿਧੀਆਂ ਨੂੰ ਭਾਵ ਜੁਗਤੀਆਂ ਨੂੰ ਜਾਨੈ = ਜਾਣਦਾ ਹੈ, ਤਿਸ = ਉਸ ਤੇ = ਤੋਂ ਕਹਾ = ਕਿਸ ਵਾਸਤੇ ਤੂੰ ਦੁਲਾਰਿਓ = ਛੁਪਾਉਣਾ ਕਰਦਾ ਹੈਂ **ਵਾ:** ਤੂੰ ਆਪਣੇ ਆਪ ਨੂੰ ਉਸ ਦਾ ਦੁਲਾਰਿਓ = ਲਾਡਲਾ (ਪੁੱਤਰ) ਕਹਾਉਂਦਾ ਹੈਂ, ਪਰ ਉਸ ਤੋਂ ਕਿਥੇ ਕੁਝ ਤੂੰ ਛੁਪਾ ਸਕਦਾ ਹੈਂ? ਭਾਵ ਕੁੱਝ ਨਹੀਂ ਛੁਪਾ ਸਕਦਾ।

## ਹਸਤ ਪਾਵ ਝਰੇ ਖਿਨ ਭੀਤਰਿ; ਅਗਨਿ ਸੰਗਿ ਲੈ ਜਾਰਿਓ ॥੧॥

ਤਦੋਂ ਤੇਰੇ ਹਸਤ = ਹੱਥ ਪਾਵ = ਪੈਰ ਇਕ ਖਿਨ = ਛਿਨ ਦੇ ਭੀਤਰਿ = ਵਿਚ ਝਰੇ = ਝੱੜ ਜਾਣਗੇ, ਭਾਵ ਸੁਆਹ ਹੋ ਜਾਣਗੇ, ਜਦੋਂ ਤੇਰੇ ਸਰੀਰ ਨੂੰ ਲੈ ਕੇ ਭਾਵ ਚਿਖਾ ਉੱਤੇ ਰੱਖ ਕੇ ਅਗਨਿ = ਅੱਗ ਸੰਗਿ = ਨਾਲ ਜਾਰਿਓ = ਜਾਲ, ਸਾੜ ਦਿੱਤਾ, **ਵਾ:** ਹੇ ਜੀਵ! ਤੇਰੇ ਹੱਥ ਮੰਦ ਕਰਮਾਂ ਵਿਚ ਜਾਣ ਕਰਕੇ ਝੜ ਗਏ, ਪੈਰ ਕੁਸੰਗਤ ਵਿਚ ਜਾਂਦੇ ਦੇ ਝੜ ਗਏ ਤੇ ਇਕ ਖਿਨ ਦੇ ਵਿਚ ਨਾਲ ਹੀ ਕਾਲ ਰੂਪੀ ਅੱਗ ਨੇ ਤੈਨੂੰ ਲੈ ਕੇ ਸਾੜ ਦੇਣਾ ਹੈ ॥੧॥

[ਅੰਗ ੧੦੦੧]

## ਮੂੜੇ; ਤੈ ਮਨ ਤੇ ਰਾਮੁ ਬਿਸਾਰਿਓ ॥

ਹੇ ਮੂੜੇ = ਮੂਰਖ ਜੀਵ! ਤੈ = ਤੂੰ ਮਨ = ਹਿਰਦੇ ਤੇ = ਤੋਂ ਰਾਮੁ = ਪਰਮੇਸ਼ਰ ਦੇ ਨਾਮ ਨੂੰ ਬਿਸਾਰਿਓ = ਵਿਸਾਰ, ਭੁਲਾ ਛੱਡਿਆ ਹੈ।

## ਲੂਣੁ ਖਾਇ, ਕਰਹਿ ਹਰਾਮਖੋਰੀ; ਪੇਖਤ ਨੈਨ ਬਿਦਾਰਿਓ ॥੧॥ਰਹਾਉ॥

ਉਸ ਪਰਮੇਸ਼ਰ ਦਾ ਲੂਣੁ = ਨਮਕ ਖਾਇ = ਖਾ ਕੇ ਭਾਵ ਉਸ ਦੇ ਦਿੱਤੇ ਹੋਏ ਖੱਟੇ-ਮਿੱਠੇ ਪਦਾਰਥਾਂ ਨੂੰ ਖਾ ਕੇ ਤੂੰ ਹਰਾਮਖੋਰੀ = ਹਰਾਮ ਦੇ ਖਾਣ ਦੀ ਕਿਰਿਆ, ਨਮਕਹਰਾਮੀ ਭਾਵ ਨਖਿੱਧ ਪੁਣੇ ਵਾਲੇ ਕੰਮ ਕਰਹਿ = ਕਰਦਾ ਹੈਂ, ਨੈਨ = ਅੱਖਾਂ ਨਾਲ ਪੇਖਤ = ਵੇਖਦਿਆਂ-ਵੇਖਦਿਆਂ ਤੇਰੇ ਸਾਰੇ ਸੰਬੰਧੀ ਬਿਦਾਰਿਓ = ਨਾਸ਼ ਹੋ ਗਏ ਹਨ **ਵਾ:** ਵੇਖਦਿਆਂ ਵੇਖਦਿਆਂ ਨੇਤ੍ਰਾਂ ਦੇ ਸੰਸਾਰ ਬਿਦਾਰਿਓ = ਨਾਸ਼ ਹੋ ਰਿਹਾ ਹੈ **ਵਾ:** ਜਿਵੇਂ ਤੂੰ ਜਗਤ ਨੂੰ ਨਾਸ਼ ਹੁੰਦਾ ਵੇਖਦਾ ਹੈਂ ਤਿਵੇਂ ਤੇਰਾ ਸਰੀਰ ਵੀ ਨਾਸ਼ ਹੋ ਜਾਣਾ ਹੈ ॥੧॥ਰਹਾਉ॥

**ਅਥਵਾ** ਲੂਣ ਖਾ ਕਰਕੇ ਤੂੰ ਹਰਾਮ ਖੋਰੀ ਕਰਦਾ ਹੈਂ ਭਾਵ ਹਰੀ ਦੇ ਦਿੱਤੇ ਹੋਏ ਪਦਾਰਥ ਖਾ ਕੇ ਨਾਮ ਨਹੀਂ ਜਪਦਾ, ਉਹ ਪਰਮੇਸ਼ਰ ਤੈਨੂੰ ਨੇਤ੍ਰਾਂ ਦੇ ਨਾਲ ਵੇਖਦਾ ਹੈ ਪਰ ਤੂੰ ਉਸ ਬਿਦਾਰਿਓ = ਦੂਰ ਕਰ ਛੱਡਿਆ ਹੈ, ਭਾਵ ਦੂਰ ਸਮਝਿਆ ਹੈ **ਵਾ:** ਪਰਮੇਸ਼ਰ ਤਾਂ ਨੇਤ੍ਰਾਂ ਨਾਲ ਵੇਖਦਾ ਹੈ ਪਰ ਤੂੰ ਬਿਦਾਰਿਓ = ਛਪਾਉਂਦਾ ਹੈਂ ॥੧॥ਰਹਾਉ॥

## ਅਸਾਧ ਰੋਗੁ ਉਪਜਿਓ ਤਨ ਭੀਤਰਿ; ਟਰਤ ਨ ਕਾਹੂ ਟਾਰਿਓ ॥

ਹੇ ਜੀਵ! ਤੇਰੇ ਤਨ = ਸਰੀਰ ਦੇ ਭੀਤਰਿ = ਵਿਚ ਕਾਮ ਕ੍ਰੋਧ ਆਦਿ ਵਿਕਾਰਾਂ **ਵਾ:** ਅਗਿਆਨ, ਹਉਮੈ

ਰੂਪ ਅਸਾਧ = ਨਾ ਸਾਧੇ ਜਾਣ ਵਾਲਾ ਰੋਗ ਉਪਜਿਓ = ਪੈਦਾ ਹੋ ਗਿਆ ਹੈ, ਜੋ ਟਰਤ = ਟਾਲਿਆ ਹੋਇਆ ਕਾਹੂ = ਕਿਸੇ ਯੱਗ, ਤਪ, ਦਾਨ ਆਦਿ ਕਰਕੇ ਜਾਂ ਕਿਸੇ ਹੋਰ ਸਾਧਨ ਕਰਕੇ ਨ = ਨਹੀਂ ਟਾਰਿਓ = ਟਲਦਾ।

**ਪ੍ਰਭ ਬਿਸਰਤ, ਮਹਾ ਦੁਖੁ ਪਾਇਓ; ਇਹੁ ਨਾਨਕ ਤਤੁ ਬੀਚਾਰਿਓ ॥੨॥੮॥**

ਹੇ ਜੀਵ! ਪ੍ਰਭ = ਪਰਮੇਸ਼ਰ ਨੂੰ ਬਿਸਰਤ = ਭੁੱਲਣੇ ਕਰਕੇ ਤੂੰ ਮਹਾ = ਬੜਾ ਭਾਰੀ ਜੂਨਾਂ ਵਿਚ ਭਰਮਣ ਰੂਪ ਦੁਖ ਪਾਇਓ = ਪਾਉਣਾ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਅਸੀਂ ਇਹ ਤਤੁ = ਸਿਧਾਂਤ ਬੀਚਾਰਿਓ = ਵੀਚਾਰ ਕਰਕੇ ਤੈਨੂੰ ਦੱਸਿਆ ਹੈ ॥੨॥੮॥

## ਮਾਰੂ ਮਹਲਾ ੫ ॥

**ਚਰਨ ਕਮਲ ਪ੍ਰਭ; ਰਾਖੇ ਚੀਤਿ ॥ ਹਰਿ ਗੁਣ ਗਾਵਹ; ਨੀਤਾ ਨੀਤ ॥**

ਜਿਨ੍ਹਾਂ ਸੰਤ ਜਨਾਂ ਨੇ ਪ੍ਰਭ = ਪਰਮੇਸ਼ਰ ਦੇ ਪੂਜਨੀਕ ਚਰਨਾਂ ਕਮਲਾਂ ਨੂੰ ਆਪਣੇ ਚੀਤਿ = ਚਿੱਤ ਵਿਚ ਵਸਾ ਕੇ ਰਾਖੈ = ਰੱਖਿਆ ਹੈ।

ਉਹ ਨੀਤਾ ਨੀਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹ = ਗਾਉਂਦੇ ਹਨ।

**ਤਿਸੁ ਬਿਨੁ; ਦੂਜਾ ਅਵਰੁ ਨ ਕੋਊ ॥ ਆਦਿ ਮਧਿ ਅੰਤਿ; ਹੈ ਸੋਊ ॥੧॥**

ਉਨ੍ਹਾਂ ਸੰਤ ਜਨਾਂ ਦੀ ਐਸੀ ਦਿਬ ਦ੍ਰਿਸ਼ਟੀ ਜਾਗ ਪੈਂਦੀ ਹੈ ਕਿ ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਉਨ੍ਹਾਂ ਨੂੰ ਦੂਜਾ = ਦੂਸਰਾ ਅਵਰ = ਹੋਰ ਕੋਊ = ਕੋਈ ਵੀ ਨਹੀਂ ਦਿਸਦਾ।

ਸਾਰੇ ਯੁੱਗਾਂ ਦੇ ਆਦਿ = ਮੁੱਢ ਵਿਚ ਮਧਿ = ਵਿਚਕਾਰਲੇ ਸਮੇਂ ਵਿਚ ਅਤੇ ਜੁੱਗਾਂ ਦੇ ਅੰਤਿ = ਅਖ਼ੀਰ ਵਿਚ ਸੋਊ = ਉਹ ਪਰਮੇਸ਼ਰ ਹੀ ਹੈ **ਵਾ:** ਆਦਿ ਵਿਚ ਅਧਿਸ਼ਠਾਨ ਰੂਪ, ਆਸਰਾ ਪ੍ਰਕਾਸ਼ ਰੂਪ ਮੱਧ ਵਿਚ ਵਿਆਪਕ ਰੂਪ ਤੇ ਅੰਤ ਵਿਚ ਸਿਧਾਂਤ ਰੂਪ ਉਹ ਪਰਮੇਸ਼ਰ ਹੀ ਹੋਵੇਗਾ ॥੧॥

**ਸੰਤਨ ਕੀ ਓਟ; ਆਪੇ ਆਪਿ ॥੧॥ਰਹਾਉ॥**

ਸੰਤਨ = ਸੰਤ ਜਨਾਂ ਕੀ = ਦੀ ਓਟ = ਟੇਕ ਆਪੇ ਆਪ ਪਰਮੇਸ਼ਰ ਹੀ ਹੈ, ਉਸ ਪਰਮੇਸ਼ਰ ਤੋਂ ਬਗ਼ੈਰ ਸੰਤ ਜਨ ਹੋਰ ਕਿਸੇ ਦੀ ਵੀ ਟੇਕ ਨਹੀਂ ਰੱਖਦੇ ॥੧॥ਰਹਾਉ॥

**ਜਾ ਕੈ ਵਸਿ ਹੈ; ਸਗਲ ਸੰਸਾਰੁ ॥ ਆਪੇ ਆਪਿ; ਆਪਿ ਨਿਰੰਕਾਰੁ ॥**

ਸਗਲ = ਸਾਰਾ ਸੰਸਾਰੁ = ਜਗਤ ਜਾ = ਜਿਸ ਪਰਮੇਸ਼ਰ ਕੈ = ਦੇ ਵਸਿ = ਅਧੀਨ ਹੈ।

ਉਹ ਪਰਮੇਸ਼ਰ ਸਾਰਿਆਂ ਦੇ ਅੰਦਰ ਆਪੇ = ਆਪਣਾ ਆਪ ਰੂਪ ਹੈ, ਭਾਵ ਜੀਵ ਰੂਪ ਵੀ ਤੇ ਈਸ਼ਰ ਰੂਪ ਵੀ ਆਪ ਹੀ ਹੈ ਅਤੇ ਆਪ ਹੀ ਨਿਰੰਕਾਰ = ਅਕਾਰਾਂ ਤੋਂ ਰਹਿਤ ਹੋਣ ਕਰਕੇ ਸ਼ੁੱਧ-ਸਰੂਪ ਹੈ।

**ਨਾਨਕ; ਗਹਿਓ ਸਾਚਾ ਸੋਇ ॥ ਸੁਖੁ ਪਾਇਆ; ਫਿਰਿ ਦੂਖੁ ਨ ਹੋਇ ॥੨॥੯॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੰਤ ਜਨਾਂ ਨੇ ਸੋਇ = ਉਸ ਪਰਮੇਸ਼ਰ ਨੂੰ ਸਾਚਾ = ਸੱਚਾ ਆਸਰਾ ਰੂਪ ਜਾਣ ਕੇ ਗਹਿਓ = ਪਕੜਿਆ ਭਾਵ ਹਿਰਦੇ ਵਿਚ ਵਸਾ ਕੇ ਰੱਖਿਆ ਹੋਇਆ ਹੈ।

ਉਨ੍ਹਾਂ ਸੰਤ ਜਨਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਸ ਕਰਕੇ ਉਨ੍ਹਾਂ ਨੂੰ ਫਿਰਿ = ਮੁੜ ਕੇ ਕਦੇ ਵੀ ਅਗਿਆਨ ਰੂਪ ਦੂਖੁ = ਦੁਖ ਨਹੀਂ ਹੋਇ = ਹੁੰਦਾ ॥੨॥੯॥

## ਮਾਰੂ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੩ = ਤੀਸਰੇ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

(***ਨੋਟ :*** ਰਹਾਉ ਦੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ)

**ਰੇ ਨਰ; ਐਸੀ ਕਰਹਿ ਇਆਨਥ ॥**

ਰੇ = ਹੇ ਨਰ = ਪੁਰਖਾ ! ਤੂੰ ਐਸੀ = ਇਹੋ ਜਿਹੀ ਇਆਨਥ = ਅਨਜਾਣ ਪੁਣੇ ਵਾਲੀ ਗੱਲ ਕਰਹਿ = ਕਰਦਾ ਹੈਂ, ਭਾਵ ਅਨਜਾਣ ਪੁਣਾ ਕਰਦਾ ਹੈਂ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੈਂ ਕੀ ਅਨਜਾਣ ਪੁਣਾ ਕਰਦਾ ਹਾਂ ?*

***ਗੁਰ ਉੱਤਰ :***

## ਪ੍ਰਾਨ ਸੁਖਦਾਤਾ, ਜੀਅ ਸੁਖਦਾਤਾ; ਤੁਮ ਕਾਹੇ ਬਿਸਾਰਿਓ ਅਗਿਆਨਥ ॥

ਜੋ ਸਾਰਿਆਂ ਦੇ ਪ੍ਰਾਨ = ਪ੍ਰਾਣਾਂ ਨੂੰ ਸੁਖਦਾਤਾ = ਸੁਖ ਦੇਣ ਵਾਲਾ ਹੈ **ਵਾ:** ਸਭ ਦੇ ਪ੍ਰਾਣਾਂ ਦਾ ਆਸਰਾ ਰੂਪ ਤੇ ਸੁਖਾਂ ਦਾ ਦਾਤਾ ਹੈ, ਜੋ ਸਭ ਜੀਅ = ਜੀਵਾਂ ਨੂੰ ਸੁਖ ਦੇਣ ਵਾਲਾ ਹੈ, ਹੇ ਅਗਿਆਨਥ = ਅਗਿਆਨੀ ਜੀਵ ! ਤੁਮ = ਤੂੰ ਐਸੇ ਪਰਮੇਸ਼ਰ ਨੂੰ ਅੰਨਥਾ (ਮਿਥਿਆ) ਪਦਾਰਥਾਂ ਵਿਚ ਲੱਗ ਕੇ ਕਾਹੇ = ਕਿਸ ਵਾਸਤੇ ਮਨ ਵਿੱਚੋਂ ਬਿਸਾਰਿਓ = ਭੁਲਾ ਦਿੱਤਾ ਹੈ **ਵਾ:** ਹੇ ਜੀਵ ! ਤੂੰ ਪਰਮੇਸ਼ਰ ਨੂੰ ਕਿਸ ਵਾਸਤੇ ਭੁਲਾ ਦਿੱਤਾ ਹੈ ਅਤੇ ਤੂੰ ਆਪਣੇ ਹਿਰਦੇ ਵਿਚ (ਅਗਿਆਨ + ਥ) ਅਗਿਆਨ ਨੂੰ ਥਾਂ = ਥਾਂ ਦਿੱਤਾ ਹੋਇਆ ਹੈ।

## ਹੋਛਾ ਮਦੁ ਚਾਖਿ, ਹੋਏ ਤੁਮ ਬਾਵਰ; ਦੁਲਭ ਜਨਮੁ ਅਕਾਰਥ ॥੧॥

ਦੇਹ ਅਧਿਆਸ ਰੂਪੀ ਹੋਛਾ = ਤੁੱਛ ਮਦੁ = ਸ਼ਰਾਬ ਚਾਖਿ = ਚੱਖ (ਪੀ) ਕੇ ਤੁਮ = ਤੂੰ ਬਾਵਰ = ਕਮਲਾ ਹੋਏ = ਹੋ ਰਿਹਾ ਹੈਂ ਅਤੇ ਦੁਲਭ = ਕਠਿਨਤਾਈ ਨਾਲ ਲੱਭੇ (ਮਿਲੇ) ਹੋਏ ਮਨੁੱਖਾ ਜਨਮ ਨੂੰ ਅਕਾਰਥ = ਬੇ-ਅਰਥ ਵੀ ਗਵਾ ਰਿਹਾ ਹੈਂ ॥੧॥

## ਰੇ ਨਰ; ਐਸੀ ਕਰਹਿ ਇਆਨਥ ॥

ਹੇ ਪੁਰਖਾ ! ਤੂੰ ਐਸੀ = ਇਹੋ ਜਿਹੀ ਇਆਨਥ = ਅਨਜਾਣ ਪੁਣੇ ਵਾਲੀ ਗੱਲ ਕਰਦਾ ਹੈਂ **ਵਾ:** ਤੂੰ ਇਤਨੇ ਅਗਿਆਨਪੁਣੇ ਵਿਚ ਲੱਗਿਆ ਹੋਇਆ ਹੈਂ।

## ਤਜਿ ਸਾਰੰਗਧਰ ਭ੍ਰਮਿ ਤੂ ਭੂਲਾ;
## ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ਰਹਾਉ॥

ਹੇ ਪੁਰਖਾ ! ਸਾਰੰਗਧਰ = ਸਰਗੁਣ ਸਰੂਪ ਵਿਚ ਸਾਰੰਗ ਨਾਮੇ ਧਨੁੱਖ ਨੂੰ ਧਾਰਨ ਵਾਲੇ **ਵਾ:** ਅੰਗਾਂ ਵਿਚ ਸ੍ਰੇਸ਼ਟਤਾਈ ਨੂੰ ਧਾਰਨ ਵਾਲੇ ਪਰਮੇਸ਼ਰ ਨੂੰ ਤਜਿ = ਛੱਡ ਕਰਕੇ ਤੂੰ ਭਰਮ ਵਿਚ ਭੂਲਾ = ਭੁੱਲ ਗਿਆ ਹੈਂ ਅਤੇ ਦਾਸੀ = ਟਹਿਲਣ ਮਾਇਆ ਨੂੰ ਪ੍ਰਲੋਕ ਦਾ ਸੰਗਿ = ਸਾਥ ਦੇਣ ਵਾਲੀ ਸਮਝ ਕੇ ਤੇ ਇਸ ਨੂੰ ਆਪਣਾ ਸਾਨਥ = ਸਾਥੀ ਬਣਾ ਕੇ ਇਸ ਦੇ ਮੋਹ ਵਿਚ ਲਪਟਿਓ = ਲੰਪਟ ਹੋ ਰਿਹਾ ਹੈਂ **ਵਾ:** ਫਸ ਰਿਹਾ ਹੈਂ **ਵਾ:** ਤੂੰ

ਅਗਿਆਨ ਕਾਰਨ ਦਾਸੀ ਮਾਇਆ ਦੇ ਨਾਲ ਆਪਣਾ ਸਾਥ ਬਣਾ ਕੇ ਉਸ ਦੇ ਮੋਹ ਵਿਚ ਲੰਪਟ, ਫਸ ਰਿਹਾ ਹੈਂ ॥੧॥ਰਹਾਉ॥

## ਧਰਣੀਧਰੁ ਤਿਆਗਿ, ਨੀਚ ਕੁਲ ਸੇਵਹਿ; ਹਉ ਹਉ ਕਰਤ ਬਿਹਾਵਥ ॥

ਧਰਣੀਧਰੁ = ਧਰਤੀ ਨੂੰ ਆਪਣੇ ਆਸਰੇ ਰੱਖਣ ਵਾਲੇ ਪਰਮੇਸ਼ਰ ਨੂੰ ਤਿਆਗਿ = ਛੱਡ ਕਰਕੇ ਤੂੰ ਨੀਚ = ਨੀਵੀਂ ਕੁਲ ਵਾਲੇ ਕਾਮ ਆਦਿ ਵਿਕਾਰਾਂ ਨੂੰ ਸੇਵਹਿ = ਸੇਵਨਾ ਕਰਦਾ ਹੈ **ਵਾ:** ਨੀਚ ਕੁਲ ਭਾਵ ਕੁਕਰਮਾਂ ਨੂੰ ਕਰਨ ਵਾਲੇ ਪਖੰਡੀ ਪੁਰਖਾਂ ਨੂੰ ਸੇਵਨਾ ਕਰਦਾ ਹੈਂ ਅਤੇ ਹਉ ਹਉ = ਮੈਂ ਮੈਂ ਕਰਤ = ਕਰਦਿਆਂ ਤੇਰੀ ਬਿਹਾਵਥ = ਅਵਸਥਾ ਗੁਜ਼ਰਦੀ ਜਾਂਦੀ ਹੈ।

## ਫੋਕਟ ਕਰਮ ਕਰਹਿ ਅਗਿਆਨੀ; ਮਨਮੁਖਿ ਅੰਧ ਕਹਾਵਥ ॥੨॥

ਹੇ ਅਗਿਆਨੀ = ਬੇ-ਸਮਝ ਪੁਰਖ ! ਤੂੰ ਫੋਕਟ = ਫੋਕੇ, ਨਿਸਫਲ ਹੀ ਕਰਮਾਂ ਨੂੰ ਕਰਹਿ = ਕਰਦਾ ਹੈਂ, ਇਸ ਕਰਕੇ ਤੂੰ ਮਨਮੁਖ ਤੇ ਅੰਧੁ = ਅੰਨ੍ਹਾ ਕਹਾਵਥ = ਕਹਾਉਂਦਾ ਹੈਂ **ਵਾ:** ਹੇ ਮਨਮੁਖ ਅੰਧੁ = ਅਗਿਆਨੀ ਪੁਰਖ ! ਤੈਨੂੰ (ਕਹਾ + ਵਥੁ) ਕਹਾ = ਕਿਥੋਂ ਆਪਣੇ ਆਪ ਆਤਮ ਵਥੁ = ਵਸਤੂ ਪ੍ਰਾਪਤ ਹੋਣੀ ਹੈ ਭਾਵ ਕਿਤੋਂ ਵੀ ਪ੍ਰਾਪਤ ਨਹੀਂ ਹੋਣੀ ॥੨॥

## ਸਤਿ ਹੋਤਾ, ਅਸਤਿ ਕਰਿ ਮਾਨਿਆ; ਜੋ ਬਿਨਸਤ, ਸੋ ਨਿਹਚਲੁ ਜਾਨਥ ॥

ਜਿਹੜਾ ਮਰਨ ਦਾ ਸਮਾਂ ਸਤਿ = ਸੱਚਾ ਹੋਤਾ = ਹੋਣ ਵਾਲਾ ਹੈ, ਉਸ ਨੂੰ ਅਸਤਿ = ਝੂਠਾ ਕਰਿ = ਕਰਕੇ ਮਾਨਿਆ = ਮੰਨਿਆ ਹੋਇਆ ਹੈ ਅਤੇ ਜੋ = ਜਿਹੜੇ ਪਦਾਰਥ ਬਿਨਸਤ = ਨਾਸ਼ ਹੋਣ ਵਾਲੇ ਹਨ, ਸੋ = ਉਨ੍ਹਾਂ ਨੂੰ ਤੂੰ ਨਿਹਚਲੁ = ਅਚੱਲ ਜਾਨਥ = ਜਾਣੀ ਬੈਠਾ ਹੈਂ।

**ਅਥਵਾ** ਜਿਹੜਾ ਪਰਮੇਸ਼ਰ ਤਿੰਨਾਂ ਕਾਲਾਂ ਵਿਚ ਸਤਿ = ਸੱਚ ਹੋਤਾ = ਹੋਣ ਵਾਲਾ ਹੈ **ਵਾ:** ਸਤਿ ਸਰੂਪ ਤੇ ਹੋਂਦ ਰੂਪ ਹੈ, ਉਸ ਨੂੰ ਤੂੰ ਅਸਤ ਕਰਕੇ ਮੰਨਿਆ ਹੋਇਆ ਹੈ ਅਤੇ ਜੋ ਸੰਸਾਰ, ਸਰੀਰ ਬਿਨਸਤ = ਨਾਸ਼ ਹੋਣ ਵਾਲਾ ਹੈ, ਉਸ ਨੂੰ ਤੂੰ ਆਪਣੇ ਹਿਰਦੇ ਵਿਚ ਨਿਹਚਲੁ = ਅਚੱਲ ਜਾਨਥ = ਜਾਣੀ ਬੈਠਾ ਹੈਂ।

## ਪਰ ਕੀ ਕਉ, ਅਪਨੀ ਕਰਿ ਪਕਰੀ; ਐਸੇ ਭੂਲ ਭੁਲਾਨਥ ॥੩॥

ਪਰ = ਪਰਾਇਆ ਕੀ = ਦੀ ਮਾਇਆ ਕਉ = ਨੂੰ ਤੂੰ ਆਪਣੀ ਜਾਣ ਕਰਿ = ਕਰਕੇ ਪਕਰੀ = ਪਕੜੀ ਭਾਵ ਫੜੀ ਬੈਠਾ ਹੈਂ, ਐਸੇ = ਅਜਿਹੇ ਭੂਲ = ਭੁੱਲਾਂ ਦੇ ਵਿਚ ਤੂੰ ਭੁਲਾਨਥ = ਭੁੱਲਿਆ ਹੋਇਆ ਹੈਂ **ਵਾ:** ਐਸੇ ਅੰਨਥਾ (ਮਿਥਿਆ) ਪਦਾਰਥਾਂ ਦੀ ਭੁੱਲ ਵਿਚ ਤੂੰ ਭੁੱਲਿਆ ਹੋਇਆ ਹੈਂ ॥੩॥

## ਖਤ੍ਰੀ, ਬ੍ਰਾਹਮਣ, ਸੂਦ, ਵੈਸ; ਸਭ ਏਕੈ ਨਾਮਿ ਤਰਾਨਥ ॥

ਖੱਤ੍ਰੀ, ਬ੍ਰਾਹਮਣ, ਸੂਦ = ਸ਼ੂਦਰ ਵੈਸ਼ ਆਦਿ ਸਭ = ਸਾਰੇ ਏਕੈ = ਇਕ ਪਰਮੇਸ਼ਰ ਦਾ ਨਾਮ ਜਪ ਕੇ ਸੰਸਾਰ-ਸਮੁੰਦ੍ਰ ਤਰਾਨਥ = ਤਰਦੇ ਹਨ **ਵਾ:** ਸਾਰੇ (ਤਰ + ਆਨਥ) ਆਨਥ = ਅੰਨਥਾ (ਮਿਥਿਆ) ਪ੍ਰਤੀਤ ਹੋ ਰਹੇ ਸੰਸਾਰ ਤੋਂ ਤਰ = ਤਰਦੇ ਹਨ।

## ਗੁਰੁ ਨਾਨਕੁ, ਉਪਦੇਸੁ ਕਹਤੁ ਹੈ; ਜੋ ਸੁਨੈ, ਸੋ ਪਾਰਿ ਪਰਾਨਥ ॥੪॥੧॥੧੦॥

ਗੁਰ = ਸਤਿਗੁਰੂ ਨਾਨਕ ਦੇਵ ਜੀ ਨੇ ਸਭ ਦੇ ਵਾਸਤੇ ਸਾਂਝਾ ਉਪਦੇਸ਼ ਕਹਤੁ = ਕਥਨ ਕੀਤਾ ਹੈ,

ਜੋ =ਜਿਹੜਾ ਚਿੱਤ ਲਾ ਕੇ ਸੁਨੈ = ਸੁਣੇਗਾ, ਸੋ = ਉਹ ਸੰਸਾਰ-ਸਮੁੰਦ੍ਰ ਤੋਂ ਆਪ ਪਾਰ ਪਰਾਨਥ = ਪੈ ਜਾਵੇਗਾ ਅਤੇ ਹੋਰਨਾਂ ਨੂੰ ਵੀ ਪਾਰ ਲੰਘਾਉਣ ਵਾਲਾ ਹੋ ਜਾਵੇਗਾ ॥੪॥੧॥੧੦॥

## ਮਾਰੂ ਮਹਲਾ ੫ ॥

## ਗੁਪਤੁ ਕਰਤਾ, ਸੰਗਿ ਸੋ ਪ੍ਰਭੁ; ਡਹਕਾਵਏ ਮਨੁਖਾਇ ॥

('ਮਨੁੱਖਾਇ' ਉਚਾਰਣ ਹੈ)

ਹੇ ਜੀਵ ! ਸੋ = ਉਹ ਪ੍ਰਭੁ = ਪਰਮੇਸ਼ਰ ਸਦਾ ਤੇਰੇ ਸੰਗਿ = ਨਾਲ ਹੈ ਭਾਵ ਅੰਗ ਸੰਗ ਹੈ, ਉਸ ਕਰਤਾ = ਰਚਨਹਾਰ ਪਰਮੇਸ਼ਰ ਨੂੰ ਤੂੰ ਗੁਪਤ ਸਮਝਣਾ ਕਰਦਾ ਹੈਂ **ਵਾ:** ਪਰ ਤੂੰ ਉਸ ਤੋਂ ਗੁਪਤੁ = ਲੁਕੋ, ਛੁਪਾ ਕੇ ਕਰਮਾਂ ਨੂੰ ਕਰਤਾ = ਕਰਦਾ ਹੈਂ ਅਤੇ ਹੋਰਨਾਂ ਮਨੁਖਾਇ = ਮਨੁੱਖਾਂ ਨੂੰ ਉਪਦੇਸ਼ ਦੇ ਕੇ ਡਹਕਾਵਏ = ਭਟਕਾਉਂਦਾ ਫਿਰਦਾ ਹੈ।

## ਬਿਸਾਰਿ ਹਰਿ ਜੀਉ, ਬਿਖੈ ਭੋਗਹਿ; ਤਪਤ ਥੰਮ ਗਲਿ ਲਾਇ ॥੧॥

ਹੇ ਜੀਵ ! ਤੂੰ ਹਰਿ = ਪਰਮੇਸ਼ਰ ਜੀ ਨੂੰ ਬਿਸਾਰਿ = ਭੁੱਲ ਕਰਕੇ ਬਿਖੈ = ਵਿਸ਼ਿਆਂ ਨੂੰ ਭੋਗਹਿ = ਭੋਗਣ ਵਿਚ ਲੱਗਿਆ ਹੋਇਆ ਹੈਂ, ਪ੍ਰਲੋਕ ਵਿਚ ਤਪਤ = ਤੱਤਾ ਥੰਮ = ਥਮਲਾ ਕਰਕੇ ਧਰਮਰਾਜੇ ਦੇ ਦੂਤ ਤੇਰੇ ਗਲਿ = ਕੰਠ ਨਾਲ ਲਾਇ = ਲਾਉਣਾ ਕਰਨਗੇ **ਵਾ:** ਚੇਤੇ ਰੱਖ, ਪ੍ਰਲੋਕ ਵਿਚ ਪਰ ਇਸਤ੍ਰੀ ਦਾ ਗਮਨ ਕਰਨ ਵਾਲੇ ਨੂੰ ਇਸਤ੍ਰੀ ਦੀ ਸ਼ਕਲ ਵਾਲਾ ਲੋਹੇ ਦਾ ਗਰਮ ਥਮਲਾ ਬਣਾ ਕੇ ਉਸ ਨਾਲ ਪਰ ਇਸਤ੍ਰੀ ਦਾ ਗਮਨ ਕਰਨ ਵਾਲੇ ਪੁਰਖ ਨੂੰ ਨਾਲ ਲਾਇਆ ਜਾਂਦਾ ਹੈ **ਵਾ:** ਪਰ ਪੁਰਖਾਂ ਦੇ ਨਾਲ ਮੰਦ ਕਰਮ ਕਰਨ ਵਾਲੀ ਇਸਤ੍ਰੀ ਨੂੰ ਪੁਰਖਾਂ ਦੇ ਅਕਾਰ ਦਾ ਥਮਲਾ ਬਣਾ ਕੇ ਉਸ ਨੂੰ ਗਰਮ ਕਰਕੇ ਉਸ ਦੇ ਨਾਲ ਉਸ ਇਸਤ੍ਰੀ ਨੂੰ ਲਾਇਆ, ਚੰਬੇੜਿਆ ਜਾਂਦਾ ਹੈ ॥੧॥

## ਰੇ ਨਰ; ਕਾਇ ਪਰ ਗ੍ਰਿਹਿ ਜਾਇ ॥

ਰੇ = ਹੇ ਨਰ ਪੁਰਖਾ ! ਤੂੰ ਕਾਇ = ਕਿਸ ਵਾਸਤੇ ਪਰ ਗ੍ਰਿਹਿ = ਪਰਾਏ ਘਰਾਂ ਵਿਚ ਪਰਾਈਆਂ ਇਸਤ੍ਰੀਆਂ ਨੂੰ ਤੱਕਣ ਵਾਸਤੇ ਜਾਇ = ਜਾਂਦਾ ਹੈਂ **ਵਾ:** ਤੂੰ ਕਿਉਂ ਪਰਾਏ ਘਰ ਵਿਚ ਚੋਰੀ ਕਰਨ ਲਈ ਜਾਂਦਾ ਹੈਂ।

## ਕੁਚਲ, ਕਠੋਰ, ਕਾਮਿ, ਗਰਧਭ; ਤੁਮ ਨਹੀ ਸੁਨਿਓ ਧਰਮਰਾਇ ॥੧॥ਰਹਾਉ॥

ਹੇ ਮਨ ਵਿਚ ਕੁਚਲ = ਖੋਟੀਆਂ ਚਾਲਾਂ ਚੱਲਣ ਵਾਲੇ **ਵਾ:** ਕੁਚਲ = ਅਪਵਿੱਤਰ **ਵਾ:** ਕੁਚਲ = ਬਦਚਲਣ, ਬਾਣੀ ਦੁਆਰਾ ਕਠੋਰ = ਸਖ਼ਤ ਸ਼ਬਦ ਬੋਲਣ ਵਾਲੇ, ਸਰੀਰ ਕਰਕੇ ਕਾਮ ਆਦਿ ਵਿਕਾਰਾਂ ਨੂੰ ਭੋਗਣ ਵਾਲੇ ਅਤੇ ਗਰਧਭ = ਗਧੇ ਵਾਂਗ ਸੁਭਾਅ ਵਾਲੇ ਮੂਰਖ ਜੀਵ ! ਤੁਮ = ਤੂੰ ਧਰਮਰਾਇ = ਧਰਮਰਾਜੇ ਬਾਰੇ ਨਹੀਂ ਸੁਨਿਓ = ਸੁਣਿਆ ਜਿਸ ਨੇ ਤੈਨੂੰ ਕੀਤੇ ਪਾਪ ਕਰਮਾਂ ਦਾ ਦੰਡ ਦੇਣਾ ਹੈ ॥੧॥ਰਹਾਉ॥

## ਬਿਕਾਰ ਪਾਥਰ, ਗਲਹਿ ਬਾਧੇ; ਨਿੰਦ ਪੋਟ ਸਿਰਾਇ ॥

ਕਾਮ ਆਦਿ ਵਿਕਾਰਾਂ ਰੂਪੀ ਪਾਥਰ = ਪੱਥਰਾਂ ਦੇ ਭਾਰ ਤੇਰੇ ਅੰਤਹਕਰਣ ਰੂਪੀ ਗਲਹਿ = ਗਲੇ ਦੇ ਨਾਲ ਬਾਧੇ = ਬੱਝੇ ਹੋਏ ਹਨ ਅਤੇ ਕਿਸੇ ਬਿਗਾਨੇ ਦਾ ਨਿੰਦ = ਅਪਜਸ ਕਰਨ ਰੂਪ ਭਾਰੀ ਪੋਟ = ਪੰਡ ਤੂੰ ਆਪਣੇ ਸਿਰਾਇ = ਸਿਰ ਉੱਤੇ ਚੁੱਕੀ ਹੋਈ ਹੈ।

## ਮਹਾ ਸਾਗਰੁ ਸਮੁਦੁ ਲੰਘਨਾ; ਪਾਰਿ ਨ ਪਰਨਾ ਜਾਇ ॥੨॥

ਜੋ ਮਹਾ = ਵੱਡਾ ਸੰਸਾਰ ਸਮੁਦੁ = ਸਮੁੰਦ੍ਰ (ਸਾ + ਗਰੁ) ਸਾ = ਸਹਿਤ ਵਿਸ਼ੇ ਰੂਪ ਗਰੁ = ਗਰਲਤਾ ਦੇ

ਨਾਲ ਭਰਿਆ ਹੋਇਆ ਹੈ, ਇਸ ਨੂੰ ਤੂੰ ਲੰਘਣਾ ਹੈ **ਵਾ:** ਮਾਤਾ ਦੇ ਗਰਭ ਰੂਪੀ, ਨਰਕ ਰੂਪੀ ਬੈਤਰਨੀ ਨਦੀ ਦੇ ਅਗਨੀ ਦੇ ਕੁੰਡ ਨੂੰ ਤੂੰ ਲੰਘਣਾ ਹੈ, ਪਰ ਤੈਥੋਂ ਇਸ ਤੋਂ ਪਾਰ ਨਹੀਂ ਪਰਨਾ = ਪਿਆ ਜਾਇ = ਜਾਣਾ।

**ਅਥਵਾ** ਜਿਵੇਂ ਪ੍ਰਤੱਖ ਮਹਾ ਸਾਗਰ ਤੋਂ ਪਾਰ ਲੰਘਣਾ ਕਠਿਨ ਹੈ, ਇਸੇ ਪ੍ਰਕਾਰ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਣਾ ਬੜਾ ਕਠਿਨ ਹੈ **ਵਾ:** ਤਿਵੇਂ ਪ੍ਰਲੋਕ ਵਿਚ ਮਹਾਸਾਗਰ ਵਤ ਵੈਤਰਨੀ ਨਦੀ ਤੋਂ ਪਾਰ ਲੰਘਣਾ ਕਠਿਨ ਹੈ, ਪਰ ਤੈਥੋਂ ਇਸ ਤੋਂ ਪਾਰ ਨਹੀਂ ਪਿਆ ਜਾਣਾ॥੨॥

## ਕਾਮਿ, ਕ੍ਰੋਧਿ, ਲੋਭਿ, ਮੋਹਿ ਬਿਆਪਿਓ; ਨੇਤ੍ਰ ਰਖੇ ਫਿਰਾਇ॥

ਹੇ ਜੀਵ! ਤੂੰ ਕਾਮ ਦੇ ਵਿਸ਼ੇ ਭੋਗਣ ਵਿਚ ਕ੍ਰੋਧ ਕਰਨ ਵਿਚ ਪਦਾਰਥਾਂ ਦੇ ਲੋਭਿ = ਲਾਲਚ ਵਿਚ ਅਤੇ ਰਾਤ ਦਿਨੇ ਸੰਬੰਧੀਆਂ **ਵਾ:** ਮਾਇਆ ਦੇ ਮੋਹ ਵਿਚ ਬਿਆਪਿਓ = ਲੱਗਿਆ ਹੋਇਆ ਹੈਂ, ਤੂੰ ਪਰਮੇਸ਼ਰ ਵੱਲੋਂ ਨੇਤ੍ਰ = ਨੈਨ ਫਿਰਾਇ = ਫੇਰ ਰੱਖੇ ਹਨ ਭਾਵ ਤੂੰ ਪਰਮੇਸ਼ਰ ਤੋਂ ਬੇਮੁਖ ਹੋ ਰਿਹਾ ਹੈਂ **ਵਾ:** ਪਰਮੇਸ਼ਰ ਨੇ ਤੈਨੂੰ ਬੇਮੁਖ ਜਾਣ ਕੇ ਤੇਰੇ ਉੱਤੇ ਕ੍ਰਿਪਾ ਦ੍ਰਿਸ਼ਟੀ ਕਰਨ ਵੱਲੋਂ ਅੱਖਾਂ ਹੀ ਫੇਰ ਰੱਖੀਆਂ ਹਨ ਭਾਵ ਪਰਮੇਸ਼ਰ ਤੇਰੇ ਉੱਤੇ ਕ੍ਰਿਪਾ ਦ੍ਰਿਸ਼ਟੀ ਨਹੀਂ ਕਰਦਾ।

## ਸੀਸੁ ਉਠਾਵਨ, ਨ ਕਬਹੂ ਮਿਲਈ; ਮਹਾ ਦੁਤਰ ਮਾਇ॥੩॥

ਤੂੰ ਵਿਕਾਰਾਂ ਵਿਚ ਇਤਨਾ ਫਸਿਆ ਹੈਂ ਕਿ ਤੈਨੂੰ ਵਿਕਾਰਾਂ ਵੱਲੋਂ ਸੀਸ = ਸਿਰ ਉਠਾਵਨੁ = ਉਠਾਉਣਾ ਕਬਹੂ = ਕਦੇ ਵੀ ਨ = ਨਹੀਂ ਮਿਲਈ = ਮਿਲਦਾ **ਵਾ:** ਤੂੰ ਵਿਕਾਰਾਂ ਵਿਚ ਫਸਿਆ ਹੋਇਆ ਹੈਂ ਅੰਤ ਵੇਲੇ ਤੇਰੇ ਜਮਾਂ ਦੀਆਂ ਮਾਰਾਂ ਪੈਣਗੀਆਂ, ਉਦੋਂ ਤੈਨੂੰ ਸਿਰ ਉਠਾਉਣਾ ਵੀ ਨਹੀਂ ਮਿਲੇਗਾ ਕਿਉਂਕਿ ਤੈਨੂੰ ਮਹਾ = ਬੜੀ ਦੁਤਰ = ਕਠਿਨ ਮਾਇ = ਮਾਇਆ ਚਿੰਬੜੀ ਹੋਈ ਹੈ **ਵਾ:** ਮਾਇਆ ਤਰਨੀ ਬੜੀ ਕਠਿਨ ਹੈ॥੩॥

**ਅਥਵਾ** ਜੋ ਮਹਾ ਦੁਤਰ = ਬੜੀ ਕਠਿਨਤਾ ਨਾਲ ਤਰਨ ਵਾਲੀ ਮਾਇਆ ਹੈ, ਇਸ ਵਿੱਚੋਂ ਤੈਨੂੰ ਕਦੇ ਵੀ ਸਿਰ ਉਠਾਉਣਾ ਨਹੀਂ ਮਿਲਦਾ, ਭਾਵ ਤੂੰ ਸਦਾ ਹੀ ਸੰਸਾਰਕ ਧੰਦਿਆਂ ਵਿਚ ਗ਼ਲਤਾਨ ਹੈਂ॥੩॥

## ਸੂਰੁ ਮੁਕਤਾ ਸਸੀ ਮੁਕਤਾ, ਬ੍ਰਹਮ ਗਿਆਨੀ ਅਲਿਪਾਇ॥

ਜਿਵੇਂ ਸੂਰੁ = ਸੂਰਜ ਮੁਕਤਾ = ਨਿਰਲੇਪ ਰਹਿੰਦਾ ਹੈ ਤੇ ਸਸੀ = ਚੰਦਰਮਾਂ ਵੀ ਮੁਕਤਾ = ਅਲੇਪ ਰਹਿੰਦਾ ਹੈ ਭਾਵ ਸੂਰਜ ਤੇ ਚੰਦਰਮਾਂ ਚੰਗੇ ਮੰਦੇ ਨੂੰ ਪ੍ਰਕਾਸ਼ਦੇ ਹੋਏ ਸਦਾ ਅਲੱਗ ਰਹਿੰਦੇ ਹਨ **ਵਾ:** ਸਾਰਿਆਂ ਦੇ ਗੁਣਾਂ-ਔਗੁਣਾਂ ਤੋਂ ਨਿਰਲੇਪ ਰਹਿੰਦੇ ਹਨ, ਤਿਵੇਂ ਹੀ ਬ੍ਰਹਮ ਗਿਆਨੀ ਸੰਸਾਰ ਤੋਂ ਅਲਿਪਾਇ = ਨਿਰਲੇਪ ਰਹਿੰਦੇ ਹਨ।

**ਅਥਵਾ** ਬ੍ਰਹਮ ਗਿਆਨੀ ਸੂਰਜ ਦੀ ਨਿਆਈਂ ਗਿਆਨ ਰੂਪੀ ਪ੍ਰਕਾਸ਼ ਕਰਕੇ ਮੁਕਤ ਰੂਪ ਹਨ, ਚੰਦਰਮਾ ਦੀ ਨਿਆਈਂ ਸ਼ਾਂਤ ਚਿੱਤ ਹੋਣ ਕਰਕੇ ਮੁਕਤ ਰੂਪ ਹਨ **ਵਾ:** ਸੂਰਜ ਦੀ ਨਿਆਈਂ ਅਪ੍ਰੋਖ ਗਿਆਨ ਤੇ ਚੰਦਰਮਾ ਦੀ ਨਿਆਈਂ ਪ੍ਰੋਖ ਗਿਆਨ ਹੋਣ ਕਰਕੇ ਮੁਕਤ ਰੂਪ ਹਨ, ਇਉਂ ਬ੍ਰਹਮ ਗਿਆਨੀ ਸਦਾ ਨਿਰਲੇਪ ਰਹਿੰਦੇ ਹਨ।

**ਅਥਵਾ** ਜਿਵੇਂ ਸੂਰਜ ਚੰਗੇ ਮੰਦੇ ਪਦਾਰਥਾਂ ਦੇ ਰਸਾਂ ਨੂੰ ਖਿੱਚ, ਸੋਕ ਕੇ ਫੇਰ ਵੀ ਨਿਰਲੇਪ ਰਹਿੰਦਾ ਹੈ, ਇਉਂ ਬ੍ਰਹਮ ਗਿਆਨੀ ਵੀ ਸੰਸਾਰ ਤੋਂ ਨਿਰਲੇਪ ਰਹਿੰਦੇ ਹਨ, ਜਿਵੇਂ ਚੰਦਰਮਾਂ ਦੀਆਂ ਕਿਰਨਾਂ ਸਾਰਿਆਂ ਪੌਦਿਆਂ ਵਿਚ ਰਸ ਪਾ ਕੇ ਤੇ ਫਲ ਆਦਿ ਪੈਦਾ ਕਰਕੇ ਆਪ ਫੇਰ ਵੀ ਨਿਰਲੇਪ ਰਹਿੰਦਾ ਹੈ, ਇਸੇ ਪ੍ਰਕਾਰ ਬ੍ਰਹਮ ਗਿਆਨੀ ਨਿਰਲੇਪ ਰਹਿੰਦਾ ਹੈ **ਵਾ:** ਬ੍ਰਹਮ ਗਿਆਨੀ ਹੋਰਨਾਂ ਅਧਿਕਾਰੀਆਂ ਦੇ ਹਿਰਦੇ ਵਿਚ ਗਿਆਨ ਰੂਪੀ ਕਿਰਨਾਂ ਦੁਆਰਾ ਪ੍ਰਭੂ ਪ੍ਰਾਪਤੀ ਦਾ ਪ੍ਰੇਮ ਪੈਦਾ ਕਰਦਾ ਹੈ।

## ਸੁਭਾਵਤ ਜੈਸੇ ਬੈਸੰਤਰ; ਅਲਿਪਤ ਸਦਾ ਨਿਰਮਲਾਇ ॥੪॥

ਜਿਸ ਪ੍ਰਕਾਰ ਬੈਸੰਤਰ = ਅਗਨੀ ਦਾ ਸੁਭਾਵਤ = ਸੁਭਾਅ ਸਦਾ = ਹਮੇਸ਼ਾਂ ਅਲਿਪਤ = ਨਿਰਲੇਪ ਤੇ ਨਿਰਮਲਾਇ = ਉੱਜਲ, ਪ੍ਰਕਾਸ਼ਤਾ ਵਾਲਾ ਹੁੰਦਾ ਹੈ, ਇਸੇ ਪ੍ਰਕਾਰ ਬ੍ਰਹਮ ਗਿਆਨੀ ਸਦਾ ਅਲੇਪ ਤੇ ਨਿਰਮਲ ਹੁੰਦਾ ਹੈ।

ਜੈਸੇ = ਜਿਸ ਪ੍ਰਕਾਰ ਬੈਸੰਤਰ = ਅਗਨੀ ਦਾ ਸੁਭਾਵਤ = ਸੁਭਾਅ ਹੁੰਦਾ ਹੈ ਕਿ ਸਰਦੀ ਦੀ ਰੁੱਤ ਵਿਚ ਨੇੜੇ ਆਉਣ ਵਾਲੇ ਦੀ ਠੰਡ ਮੇਟ ਦਿੰਦੀ ਹੈ ਤੇ ਹਨੇਰੇ ਨੂੰ ਦੂਰ ਕਰਕੇ ਪ੍ਰਕਾਸ਼ ਕਰਦੀ ਹੈ ਅਤੇ ਜੋ ਪੁਰਖ ਅਗਨੀ ਦੇ ਵਿਚ ਡਿੱਗ ਜਾਂਦਾ ਹੈ, ਉਸ ਦੇ ਸਾਰੇ ਅੰਗਾਂ ਨੂੰ ਸਾੜ ਦਿੰਦੀ ਹੈ ਅਤੇ ਆਪ ਸਦਾ ਨਿਰਲੇਪ ਤੇ ਉੱਜਲ ਰਹਿੰਦੀ ਹੈ।

ਇਸੇ ਪ੍ਰਕਾਰ ਬ੍ਰਹਮ ਗਿਆਨੀ ਦੀ ਉਪਦੇਸ਼ ਰੂਪ ਅਗਨੀ ਕੋਲ ਆਉਣ ਵਾਲੇ ਅਧਿਕਾਰੀ ਦੇ ਅੰਦਰੋਂ ਪਾਪਾਂ ਰੂਪੀ **ਵਾ:** ਜੜ੍ਹਤਾ ਰੂਪੀ ਠੰਡ ਮੇਟ ਦਿੰਦੀ ਹੈ ਅਗਿਆਨ ਰੂਪੀ ਹਨੇਰੇ ਨੂੰ ਮੇਟ ਕੇ ਗਿਆਨ ਦਾ ਪ੍ਰਕਾਸ਼ ਕਰ ਦਿੰਦੀ ਹੈ ਅਤੇ ਜਿਹੜਾ ਇਸ ਨੂੰ ਕਮਾਉਣ ਰੂਪ ਵਿਚ ਡਿੱਗ ਪੈਂਦਾ ਹੈ, ਉਸ ਦੇ ਉਪਦੇਸ਼ ਰੂਪ ਅਗਨੀ ਸਾਰੇ ਅਗਿਆਨ ਆਦਿ ਅੰਗਾਂ ਨੂੰ ਸਾੜ ਦਿੰਦੀ ਹੈ, ਐਸਾ ਬ੍ਰਹਮ ਬੇਤਿਆਂ ਦਾ ਸੁਭਾਅ ਹੁੰਦਾ ਹੈ, ਇਤਨਾ ਕੁੱਝ ਕਰਦਾ ਹੋਇਆ ਵੀ ਸਦਾ ਨਿਰਲੇਪ ਤੇ ਨਿਰਮਲ ਚਿੱਤ ਰਹਿੰਦਾ ਹੈ ॥੪॥

## ਜਿਸੁ ਕਰਮੁ ਖੁਲਿਆ, ਤਿਸੁ ਲਹਿਆ ਪੜਦਾ;
## ਜਿਨਿ ਗੁਰ ਪਹਿ ਮੰਨਿਆ ਸੁਭਾਇ ॥

ਜਿਸ ਦਾ ਕੋਈ ਪੂਰਬਲਾ ਨਿਸ਼ਕਾਮ ਕਰਮ ਫਲ ਦੇਣ ਨੂੰ ਖੁੱਲ੍ਹਿਆ ਹੈ ਭਾਵ ਜਾਗ ਪਿਆ ਹੈ, ਤਿਸੁ = ਉਸ ਦੇ ਅੰਦਰੋਂ ਹੰਗਤਾ ਮਮਤਾ, ਦੇਹ ਅਧਿਆਸ ਦਾ ਪੜਦਾ ਲਹਿਆ = ਲਹਿ ਗਿਆ ਹੈ, ਕਰਮ ਉਸ ਦਾ ਖੁੱਲ੍ਹਿਆ ਹੈ, ਜਿਨਿ = ਜਿਸ ਨੇ ਗੁਰਾਂ ਦੇ ਪਹਿ = ਪਾਸੋਂ ਉਪਦੇਸ਼ ਲੈ ਕੇ ਸੁਭਾਇ = ਸੁਭਾਵਿਕ ਹੀ ਹਰੀ ਨੂੰ ਮੰਨਿਆ = ਮੰਨਣਾ ਕੀਤਾ ਹੈ **ਵਾ:** ਜਿਸ ਨੇ ਗੁਰਾਂ ਦੇ ਕੋਲੋਂ ਉਪਦੇਸ਼ ਲੈ ਕੇ ਫੇਰ ਸ੍ਰਵਣ ਕਰਕੇ ਮੰਨਣ ਕੀਤਾ ਹੈ, ਉਸ ਦੇ ਹਿਰਦੇ ਵਿਚ ਵਾਹਿਗੁਰੂ ਦੀ ਪ੍ਰਾਪਤੀ ਵਾਲਾ (ਸੁ + ਭਾਇ) ਸੁ = ਸ੍ਰੇਸ਼ਟ ਭਾਇ = ਪ੍ਰਕਾਸ਼ ਹੋਇਆ ਹੈ **ਵਾ:** ਉਸ ਦਾ ਬ੍ਰਹਮ ਗਿਆਨੀ ਵਾਲਾ ਸੁਭਾਇ = ਸੁਭਾਅ ਹੋ ਗਿਆ ਹੈ।

[ਅੰਗ ੧੦੦੨]

## ਗੁਰਿ ਮੰਤ੍ਰੁ ਅਵਖਧੁ, ਨਾਮੁ ਦੀਨਾ;
## ਜਨ ਨਾਨਕ ਸੰਕਟ ਜੋਨਿ ਨ ਪਾਇ ॥੫॥੨॥

ਜਿਸ ਗੁਰਮੁਖ ਜਨ ਨੂੰ ਗੁਰਾਂ ਨੇ ਆਪਣੇ ਮੰਤ੍ਰ = ਉਪਦੇਸ਼ ਦੁਆਰਾ ਨਾਮ ਰੂਪ ਅਵਖਧੁ = ਦਵਾਈ ਦੇ ਤਾਈਂ ਦੀਨਾ = ਦੇਣਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਫੇਰ ਜੋਨਿ = ਜੂਨਾਂ ਦੇ ਸੰਕਟ = ਦੁੱਖਾਂ ਵਿਚ ਨ = ਨਹੀਂ ਪਾਇ = ਪੈਂਦੇ ॥੫॥੨॥

## ਰੇ ਨਰ; ਇਨ ਬਿਧਿ ਪਾਰਿ ਪਰਾਇ ॥

ਰੇ = ਹੇ ਨਰ = ਪੁਰਖਾ ! ਇਨ = ਇਸ ਬਿਧਿ = ਤਰੀਕੇ ਦੇ ਨਾਲ ਆਪਣੇ ਆਪ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਪਰਾਇ = ਪਾਉਣਾ ਕਰ।

## ਧਿਆਇ ਹਰਿ ਜੀਉ, ਹੋਇ ਮਿਰਤਕੁ; ਤਿਆਗਿ ਦੂਜਾ ਭਾਉ ॥ਰਹਾਉ ਦੂਜਾ॥੨॥੧੧॥

ਹੇ ਪੁਰਖਾ! ਤੂੰ ਹਰਿ = ਪਰਮੇਸ਼ਰ ਜੀ ਨੂੰ ਮਨ, ਬਾਣੀ, ਸਰੀਰ ਕਰਕੇ ਧਿਆਇ = ਅਰਾਧਨਾ ਕਰ, ਵਿਸ਼ਿਆਂ ਵੱਲੋਂ ਆਪਣੇ ਆਪ ਨੂੰ ਮਿਰਤਕੁ = ਮਰਿਆ ਹੋਇਆ ਸਮਝ **ਵਾ:** ਜੀਵਤ-ਭਾਵ ਵੱਲੋਂ ਮੁਰਦਾ ਹੋਣਾ ਕਰ ਅਤੇ ਦੂਜਾ ਭਾਉ = ਦ੍ਵੈਤ-ਭਾਵ ਨੂੰ ਤਿਆਗਿ = ਛੱਡ ਕੇ ਗੁਰਮਤਿ ਨੂੰ ਧਾਰਨ ਕਰ, ਇਹ ਸੰਸਾਰ-ਸਮੁੰਦ੍ਰ ਤੋਂ ਪਾਰ ਹੋਣ ਦਾ ਤਰੀਕਾ ਹੈ॥ਰਹਾਉ ਦੂਜਾ॥੨॥੧੧॥

## ਮਾਰੂ ਮਹਲਾ ੫ ॥

## ਬਾਹਰਿ ਢੂਢਨ ਤੇ ਛੂਟਿ ਪਰੇ; ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥

ਜਦੋਂ ਗੁਰਿ = ਸਤਿਗੁਰਾਂ ਨੇ ਹਿਰਦੇ ਸਤਸੰਗਤ ਰੂਪੀ ਘਰ ਦੇ ਮਾਹਿ = ਵਿਚ ਹੀ ਸੱਚ ਸਰੂਪ ਨੂੰ ਦਿਖਾਇਆ = ਦਿਖਾਉਣਾ ਕੀਤਾ ਥਾ = ਹੈ ਤਦੋਂ ਤੋਂ ਬਾਹਰ ਸੰਸਾਰ ਵਿਚ **ਵਾ:** ਬਾਹਰ ਜੰਗਲਾਂ ਵਿਚ **ਵਾ:** ਬਾਹਰ ਮੁਖ ਢੂਢਨ = ਭਾਲਣ ਤੇ = ਤੋਂ ਛੂਟਿ = ਛੁਟ ਪਏ, ਗਏ ਹਾਂ।

## ਅਨਭਉ ਅਚਰਜ ਰੂਪੁ ਪ੍ਰਭ ਪੇਖਿਆ; ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥

ਜਦੋਂ ਦਾ ਅਨਭਉ = ਸ੍ਵੈ ਪ੍ਰਕਾਸ਼ ਸਰੂਪ ਤੇ ਅਚਰਜ = ਅਸਚਰਜ, ਵਿਸਮਾਦ ਰੂਪ ਪ੍ਰਭ = ਪਰਮੇਸ਼ਰ ਪੇਖਿਆ = ਵੇਖ ਲਿਆ ਹੈ, ਤਦੋਂ ਮੇਰਾ = ਸਾਡਾ ਮਨੁ = ਚਿੱਤ ਵਾਹਿਗੁਰੂ ਨੂੰ ਛੋਡਿ = ਛੱਡ ਕੇ ਹੋਰ ਕਤਹੂ = ਕਿਸੇ ਵੀ ਪਾਸੇ ਨ = ਨਹੀਂ ਜਾਇਆ = ਜਾਂਦਾ ਥਾ = ਹੈ **ਵਾ:** ਨਾ ਹੀ ਪਹਿਲਾਂ ਜਾਂਦਾ ਸੀ, ਨਾ ਹੁਣ ਜਾਂਦਾ ਹੈ ਅਤੇ ਨਾ ਹੀ ਅੱਗੇ ਨੂੰ ਜਾਵੇਗਾ॥੧॥

## ਮਾਨਕੁ ਪਾਇਓ ਰੇ, ਪਾਇਓ; ਹਰਿ ਪੂਰਾ ਪਾਇਆ ਥਾ ॥

ਰੇ = ਹੇ ਭਾਈ! ਪਹਿਲਾਂ ਗੁਰਾਂ ਤੋਂ ਸ੍ਰਵਣ, ਮੰਨਣ, ਨਿਧਿਆਸਣ ਰੂਪ ਮਾਣਕ ਨੂੰ ਪਾਇਓ = ਪਾਉਣਾ ਕੀਤਾ, ਫੇਰ ਅਪ੍ਰੋਖ ਗਿਆਨ ਨੂੰ ਪਾਇਓ = ਪਾਉਣਾ ਕੀਤਾ ਅਤੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਕੇ ਪੂਰਾ = ਪੂਰਨ ਹਰਿ = ਪਰਮੇਸ਼ਰ ਨੂੰ ਪਾਇਓ = ਪਾਉਣਾ ਕੀਤਾ ਥਾ = ਹੈ।

**ਅਥਵਾ** ਜਿਵੇਂ ਪਿਛਲੇ ਭਗਤਾਂ ਨੇ ਪਾਉਣੇ ਯੋਗ ਮਾਣਕ ਰੂਪ ਪਰਮੇਸ਼ਰ ਨੂੰ ਪਾਉਣਾ ਕੀਤਾ ਸੀ, ਤਿਵੇਂ ਅਸੀਂ ਵੀ ਪੂਰਨ ਪਰਮੇਸ਼ਰ ਨੂੰ ਗੁਰਾਂ ਦੁਆਰਾ ਪਾਉਣਾ ਕੀਤਾ ਹੈ।

**ਅਥਵਾ** ਜਿਨ੍ਹਾਂ ਮਹਾਤਮਾਂ ਜਨਾਂ ਨੇ ਪਾਉਣੇ ਯੋਗ ਤੇ ਮਾਣਕ ਵਤ ਸ਼ੁੱਧ ਪੂਰਨ ਹਰੀ ਨੂੰ ਪਾਉਣਾ ਕੀਤਾ ਹੈ, ਤਿਨ੍ਹਾਂ ਮਹਾਤਮਾਂ ਦੁਆਰਾ ਅਸਾਂ ਨੇ ਹਰੀ ਨੂੰ ਪਾਉਣਾ ਕੀਤਾ ਹੈ।

## ਮੋਲਿ ਅਮੋਲੁ ਨ ਪਾਇਆ ਜਾਈ; ਕਰਿ ਕਿਰਪਾ ਗੁਰੂ ਦਿਵਾਇਆ ਥਾ॥੧॥ਰਹਾਉ॥

ਜੋ ਮੋਲਿ = ਮੁੱਲ ਤੋਂ ਵੀ ਅਮੋਲੁ = ਅਮੋਲਕ ਹੈ **ਵਾ:** ਜੋ ਅਮੋਲਕ ਪਰਮੇਸ਼ਰ ਕਿਸੇ ਵੀ ਮੋਲਿ = ਮੁੱਲ ਕਰਕੇ ਨ = ਨਹੀਂ ਪਾਇਆ ਜਾਈ = ਜਾਂਦਾ ਹੈ, ਜਿਸ ਅਮੋਲਕ ਪਰਮੇਸ਼ਰ ਦਾ ਕਿਸੇ ਪਾਸੋਂ ਵੀ ਮੁੱਲ ਨਹੀਂ

ਪਾਇਆ ਜਾਂਦਾ, ਉਹ ਕ੍ਰਿਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਸਤਿਗੁਰਾਂ ਨੇ ਮੈਨੂੰ ਦਿਵਾਇਆ = ਦਿਵਾਉਣਾ ਕੀਤਾ ਥਾ = ਹੈ ॥੧॥ਰਹਾਉ॥

## ਅਦਿਸਟੁ ਅਗੋਚਰੁ ਪਾਰਬ੍ਰਹਮੁ; ਮਿਲਿ ਸਾਧੂ ਅਕਥੁ ਕਥਾਇਆ ਥਾ ॥

ਜੋ ਆਪ ਅਦਿਸਟੁ = ਦਿਸਣ ਤੋਂ ਰਹਿਤ ਹੈ ਭਾਵ ਸਾਰਿਆਂ ਦਾ ਦ੍ਰਿਸਟਾ ਰੂਪ ਹੈ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ ਤੇ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ ਸਰੂਪ ਹੈ, ਉਸ ਅਕਥੁ = ਕਥਨ ਤੋਂ ਰਹਿਤ ਸੱਚ ਸਰੂਪ ਪਰਮੇਸ਼ਰ ਨੂੰ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲਿ = ਮਿਲਣੇ ਕਰਕੇ ਗੁਰਾਂ ਨੇ ਕਥਾਇਆ = ਕਥਨ ਕਰਵਾਇਆ ਥਾ = ਹੈ **ਵਾ:** ਉਸ ਅਕਥ ਸਰੂਪ ਨੂੰ ਸਾਧੂਆਂ ਦੀ ਸੰਗਤ ਵਿਚ ਮਿਲ ਕੇ ਅਸਾਂ ਜਗਿਆਸੂਆਂ ਨੇ ਕਥਨ ਕੀਤਾ ਹੈ।

## ਅਨਹਦ ਸਬਦੁ ਦਸਮ ਦੁਆਰਿ ਵਜਿਓ;
## ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥

ਦਸਮ = ਦਸਵੇਂ ਦੁਆਰ ਵਿਚ ਅਨਹਦ = ਹੱਦ ਤੋਂ ਰਹਿਤ ਸੰਗਿਆ ਵਾਲਾ ਸ਼ਬਦ ਵਜਿਓ = ਵੱਜ ਆਇਆ ਹੈ, ਤਹ = ਉਥੇ ਦਸਵੇਂ ਦੁਆਰ ਵਿਚ ਨਾਮ ਜਪ ਕੇ ਜੋਗਾ ਨੰਦ ਰੂਪੀ ਅੰਮ੍ਰਿਤ ਚੁਆਇਆ = ਚੁਆਉਣਾ ਕੀਤਾ ਥਾ = ਹੈ।

**ਅਥਵਾ** ਜਿਥੇ ਪੰਜੇ ਸ਼ੁੱਭ ਗੁਣ ਸੰਤੋਖ, ਦਇਆ, ਧਰਮ, ਵੀਚਾਰ ਅਤੇ ਪੰਜੇ ਤੱਤਾਂ ਦੀ ਧਾਰਨਾ ਆਦਿ ਇਨ੍ਹਾਂ ਦਸਮ = ਦਸਾਂ ਦਾ ਸਾਧ ਸੰਗਤ ਰੂਪੀ ਦੁਆਰੇ ਵਿਚ ਅਨਹਦ = ਇਕ ਰਸ ਸਬਦੁ = ਬ੍ਰਹਮ ਦੀ ਪ੍ਰਾਪਤੀ ਵਾਲਾ ਉਪਦੇਸ਼ ਵਜਿਓ = ਵੱਜਦਾ, ਕਥਨ ਹੁੰਦਾ ਹੈ, ਤੇ ਉੱਥੇ ਅੰਮ੍ਰਿਤ = ਅਮਰ ਕਰਨ ਵਾਲਾ ਨਾਮ ਗੁਰਾਂ ਨੇ ਹਿਰਦੇ ਰੂਪੀ ਮੁੱਖ ਵਿਚ ਚੁਆਇਆ = ਚੁਆਉਣਾ ਕੀਤਾ ਹੈ।

**ਅਥਵਾ** ਜਦੋਂ ਸਾਰਿਆਂ ਦੁਆਰਿ = ਦੁਆਰਿਆਂ ਦੇ ਅੰਦਰ ਅਨਹਦ = ਇਕ ਰਸ ਦਸਮ = ਚੇਤਨ ਸਬਦੁ = ਬ੍ਰਹਮ ਵਜਿਓ = ਪ੍ਰਗਟ ਹੋ ਆਇਆ, ਤਦੋਂ ਉਥੇ ਨਾਮ ਅੰਮ੍ਰਿਤ ਕਰਕੇ ਬ੍ਰਹਮਾਨੰਦ ਰੂਪੀ ਰਸ ਗੁਰਾਂ ਨੇ ਚੁਆਉਣਾ ਕੀਤਾ ਹੈ **ਵਾ:** ਬ੍ਰਹਮਾਕਾਰ ਬਿਰਤੀ ਵਿਚ ਬ੍ਰਹਮਾਨੰਦ ਰੂਪੀ ਰਸ ਚੁਆਉਣਾ ਕੀਤਾ ਹੈ ਭਾਵ ਬ੍ਰਹਮਾਨੰਦ ਪ੍ਰਗਟ ਹੋ ਆਇਆ ਹੈ।

**ਅਥਵਾ** ਜਦੋਂ ਦਾ ਉਥੇ ਸਤਸੰਗਤ ਦੇ ਵਿਚ ਗੁਰਾਂ ਨੇ ਨਾਮ ਅੰਮ੍ਰਿਤ ਅੰਤਹਕਰਣ ਰੂਪੀ ਮੁਖੜੇ ਵਿਚ ਚੁਆਉਣਾ ਕੀਤਾ ਹੈ ਤਦੋਂ ਦਾ ਦਸਮ ਦੁਆਰਿ = ਦਸਵਾਂ ਸਰੂਪ ਸਬਦੁ = ਬ੍ਰਹਮ ਹੱਦ ਤੋਂ ਰਹਿਤ ਪ੍ਰਗਟ ਹੋ ਆਇਆ ਹੈ ॥੨॥

## ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ; ਅਖੁਟ ਭੰਡਾਰ ਸਮਾਇਆ ਥਾ ॥

ਉਸ ਅਨੰਦ ਦਾ ਤੋਟਿ = ਘਾਟਾ ਨਾਹੀ = ਨਹੀਂ ਹੈ ਮਨ ਦੀ ਸਾਰੀ ਤ੍ਰਿਸ਼ਨਾ ਬੂਝੀ = ਬੁੱਝ, ਨਵਿਰਤ ਹੋ ਗਈ ਹੈ, ਕਿਉਂਕਿ ਅਖੁਟ = ਨਾ ਮੁੱਕਣ ਵਾਲਾ ਬ੍ਰਹਮ ਗਿਆਨ ਦਾ ਭੰਡਾਰ = ਖ਼ਜ਼ਾਨਾ ਮਨ ਵਿਚ ਸਮਾਇਆ = ਸਮਾ ਗਿਆ ਥਾ = ਹੈ।

## ਚਰਣ ਚਰਣ ਚਰਣ ਗੁਰ ਸੇਵੇ; ਅਘੜੁ ਘੜਿਓ ਰਸੁ ਪਾਇਆ ਥਾ ॥੩॥

ਜਦ ਗੁਰੂ ਸਾਹਿਬ ਜੀ ਦੇ ਚਰਨ ਮਨ ਕਰਕੇ ਸੇਵੇ = ਸੇਵਨਾ ਕੀਤੇ, ਗੁਰੂ ਸਾਹਿਬ ਜੀ ਦੇ ਚਰਨ ਤਨ ਕਰਕੇ ਸੇਵਨਾ ਕੀਤੇ ਤੇ ਗੁਰੂ ਸਾਹਿਬ ਜੀ ਦੇ ਚਰਨ ਬਾਣੀ ਕਰਕੇ ਸੇਵਨਾ ਕੀਤੇ ਤਾਂ ਅਘੜੁ = ਘੜਨ ਤੋਂ

ਰਹਿਤ ਮਨ ਸ਼ੁੱਭ ਗੁਣਾਂ ਦੀ ਘਾੜਤ ਨਾਲ ਘੜਿਓ = ਘੜਿਆ ਗਿਆ ਤੇ ਪ੍ਰਭੂ ਪ੍ਰਾਪਤੀ ਵਾਲਾ ਰਸੁ = ਪ੍ਰੇਮ ਪਾਇਆ = ਪਾਉਣਾ ਕੀਤਾ ਥਾ = ਹੈ।

**ਅਥਵਾ** ਚਰਨਾਂ ਵਿੱਚੋਂ ਚਰਣ = ਪੂਜਨੀਕ ਸਤਿਗੁਰਾਂ ਦੇ ਚਰਨ ਸੇਵਨਾ ਕੀਤੇ ਹਨ **ਵਾ:** ਜਿਹੜੇ ਸਤਿਗੁਰਾਂ ਦੇ ਚਰਣ ਸ੍ਰੇਸ਼ਟਾਚਾਰ ਦੇ ਵਿਚ ਚਰਣ = ਵਿਚਰਨ ਵਾਲੇ ਹਨ, ਉਨ੍ਹਾਂ ਸਤਿਗੁਰਾਂ ਦੇ ਚਰਨਾਂ ਨੂੰ ਸੇਵਨਾ ਕੀਤਾ ਹੈ **ਵਾ:** ਜੋ ਸਤਿਗੁਰੂ ਸਾਹਿਬ ਜੀ ਚਰਣ = ਪੂਜਨੀਕ ਚਰਨ ਸ੍ਰੇਸ਼ਟਾਚਾਰ ਨੂੰ ਦੇਣ ਵਾਲੇ ਹਨ **ਵਾ:** ਚਰਣ = ਅਧਿਸ਼ਠਾਨ ਸਰੂਪ ਹਨ, ਉਨ੍ਹਾਂ ਚਰਨਾਂ ਨੂੰ ਸੇਵਨਾ ਕੀਤਾ ਹੈ ਅਤੇ ਕਿਸੇ ਵੀ ਸਾਧਨ ਨਾਲ ਅਘੜੁ = ਨਾ ਘੜੇ ਜਾਣ ਵਾਲੇ ਮਨ ਨੂੰ ਗੁਰ ਉਪਦੇਸ਼ ਦੁਆਰਾ ਘੜ ਲਿਆ ਹੈ ਅਤੇ ਬ੍ਰਹਮਾਨੰਦ ਰੂਪੀ ਰਸ ਨੂੰ ਪਾ ਲਿਆ ਹੈ ॥੩॥

## ਸਹਜੇ ਆਵਾ, ਸਹਜੇ ਜਾਵਾ; ਸਹਜੇ ਮਨੁ ਖੇਲਾਇਆ ਥਾ ॥

ਹੁਣ ਮਨ ਸਹਜੇ = ਸੁਤੇ-ਸਿੱਧ ਹੀ ਆਵਾ = ਆਉਂਦਾ ਹੈ ਤੇ ਸਹਜੇ = ਸੁਤੇ-ਸਿੱਧ ਹੀ ਜਾਵਾ = ਜਾਂਦਾ ਹੈ **ਵਾ:** ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਵਿਚ ਮਨ ਸੁਤੇ-ਸਿਧ ਹੀ ਸਹਜੇ = ਗਿਆਨ ਦੀ ਪ੍ਰਾਪਤੀ ਵਾਸਤੇ ਆਉਂਦਾ ਹੈ ਤੇ ਸਹਜੇ = ਗਿਆਨ ਦੀ ਪ੍ਰਾਪਤੀ ਕਰਕੇ ਸੱਚ ਸਰੂਪ ਦੇ ਵਿਚ ਸਮਾਅ ਜਾਵਾ = ਜਾਂਦਾ ਹੈ, ਇਸ ਪ੍ਰਕਾਰ ਸਹਜੇ = ਗਿਆਨ ਸਰੂਪ ਦੀ ਪ੍ਰਾਪਤੀ ਕਰਕੇ ਮਨ ਪ੍ਰੇਮ ਦੀ ਖੇਲ ਵਿਚ ਖੇਲਾਇਆ = ਖਿਲਾਉਣਾ ਕੀਤਾ ਥਾ = ਹੈ।

## ਕਹੁ ਨਾਨਕ, ਭਰਮੁ ਗੁਰਿ ਖੋਇਆ;
## ਤਾ ਹਰਿ ਮਹਲੀ ਮਹਲੁ ਪਾਇਆ ਥਾ ॥੪॥੩॥੧੨॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਜਦੋਂ ਗੁਰਾਂ ਨੇ ਬ੍ਰਹਮ ਗਿਆਨ ਦਾ ਹਿਰਦੇ ਵਿਚ ਪ੍ਰਕਾਸ਼ ਕਰਕੇ ਅੰਦਰੋਂ ਸਰੂਪ ਦਾ ਭਰਮ ਖੋਇਆ = ਖੋਹ, ਮੇਟ ਦਿੱਤਾ ਤਾ = ਤਦੋਂ ਦਾ ਸਾਰਿਆਂ ਸਰੀਰਾਂ ਰੂਪੀ ਮਹਲੀ = ਮਹਿਲਾਂ ਦੇ ਅੰਦਰ ਵਿਆਪਕ ਹਰੀ = ਪਰਮੇਸ਼ਰ ਦਾ ਤੁਰੀਆ ਪਦ ਰੂਪੀ ਮਹਲ = ਸਰੂਪ ਪਾਇਆ = ਪਾ ਲਿਆ ਥਾ = ਹੈ **ਵਾ:** ਮਹਿਲਾਂ ਦੇ ਮਾਲਕ ਪਰਮੇਸ਼ਰ ਦਾ ਸੱਚ ਸਰੂਪ ਰੂਪੀ ਮਹਿਲ ਪਾ ਲਿਆ ਹੈ ॥੪॥੩॥੧੨॥

## ਮਾਰੂ ਮਹਲਾ ੫ ॥
## ਜਿਸਹਿ ਸਾਜਿ ਨਿਵਾਜਿਆ; ਤਿਸਹਿ ਸਿਉ ਰੁਚ ਨਾਹਿ ॥

ਜਿਸਹਿ = ਜਿਸ ਵਾਹਿਗੁਰੂ ਨੇ ਪੰਜਾਂ ਤੱਤਾਂ ਦੁਆਰਾ ਤੇਰੇ ਸਥੂਲ ਸਰੀਰ ਨੂੰ ਸਾਜ ਕੇ ਨਿਵਾਜਿਆ = ਵਡਿਆਇਆ ਹੈ **ਵਾ:** ਸੂਖਮ ਤੱਤਾਂ ਦੁਆਰਾ ਸੂਖਮ ਸਰੀਰ ਨੂੰ ਸਾਜ ਕੇ ਵਡਿਆਇਆ, ਪਾਲਣਾ ਕੀਤਾ ਹੈ, ਤਿਸਹਿ = ਉਸ ਵਾਹਿਗੁਰੂ ਦੇ ਸਿਉ = ਨਾਲ ਤੇਰੇ ਚਿੱਤ ਦੀ ਰੁਚ = ਰੁਚੀ, ਪ੍ਰੀਤੀ ਨਾਹਿ = ਨਹੀਂ ਲੱਗੀ **ਵਾ:** ਉਸ ਵਾਹਿਗੁਰੂ ਦੇ ਨਾਲ ਕਦੇ ਤੇਰੇ ਚਿੱਤ ਦੀ ਰੁਚ = ਇੱਛਾ ਹੀ ਨਹੀਂ ਲੱਗੀ **ਵਾ:** ਉਸ ਦੇ ਨਾਲ ਚਿੱਤ ਦੀ ਰੁਚੀ ਦੁਆਰਾ ਕਦੇ ਵੀ ਸਿਮਰਨ ਕਰਕੇ ਬਿਰਤੀ ਨਹੀਂ ਜੋੜਨਾ ਕੀਤੀ।

## ਆਨ ਰੂਤੀ ਆਨ ਬੋਈਐ; ਫਲੁ ਨ ਫੂਲੈ ਤਾਹਿ ॥੧॥

ਜੇ ਆਨ = ਹੋਰ ਰੂਤੀ = ਰੁੱਤ ਵਿਚ ਆਨ = ਹੋਰ ਬੋਈਐ = ਬੀਜ ਬੀਜੀਏ, ਅੱਵਲ ਤਾਂ ਜੰਮਦਾ ਹੀ ਨਹੀਂ, ਜੇਕਰ ਜੰਮ ਵੀ ਪਵੇ ਤਾਂ ਤਾਹਿ = ਉਸ ਨੂੰ ਫਲ ਤੇ ਫੂਲੈ = ਫੁੱਲ ਨ = ਨਹੀਂ ਲੱਗਦੇ, ਅਰਥਾਤ ਸਤਿਜੁਗ

ਦੇ ਵਿਚ ਜੋਗ ਦੀ ਰੁੱਤ ਸੀ, ਤਰੇਤੇ ਵਿਚ ਜੱਗਾਂ ਦੀ ਰੁੱਤ ਸੀ, ਦੁਆਪਰ ਵਿਚ ਪੂਜਾ ਦੀ ਰੁੱਤ ਸੀ, ਹੁਣ ਕਲਿਜੁਗ ਦੇ ਵਿਚ ਕੇਵਲ ਪਰਮੇਸ਼ਰ ਦੇ ਨਾਮ ਭਜਨ ਦੇ ਬੀਜ ਬੀਜਣ ਦੀ ਰੁੱਤ ਹੈ, ਹੋਰ ਕਰਮਾਂ ਰੂਪੀ ਬੀਜ ਦੇ ਬੀਜਣ ਦੀ ਰੁੱਤ ਨਹੀਂ ਹੈ।

**ਅਥਵਾ** ਹੋਰ ਰੁੱਤ ਭਾਵ ਜੇ ਹੁਣ ਕਲਿਜੁਗ ਦੇ ਸਮੇਂ ਵਿਚ ਪ੍ਰਭੂ ਨਾਮ ਤੋਂ ਬਗ਼ੈਰ ਆਨ = ਹੋਰ ਕਰਮਾਂ ਰੂਪੀ ਬੀਜ ਨੂੰ ਬੀਜਣਾ ਕਰੀਏ ਤਾਂ ਤਿਸ ਨੂੰ ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਨਹੀਂ ਲੱਗੇਗਾ ਭਾਵ ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਦੀ ਪ੍ਰਾਪਤੀ ਨਹੀਂ ਹੋਵੇਗੀ॥੧॥

## ਰੇ ਮਨ; ਵਤ੍ਰ ਬੀਜਣ ਨਾਉ ॥

ਰੇ = ਹੇ ਮੇਰੇ ਮਨ ਪਿਆਰੇ ਮਨਾਂ ! ਹੁਣ ਮਨੁੱਖਾ ਜਨਮ ਰੂਪੀ ਧਰਤੀ ਵਿਚ ਪਰਮੇਸ਼ਰ ਦਾ ਨਾਉ = ਨਾਮ ਬੀਜਣ ਦੀ ਵਤ੍ਰ = ਵੱਤ ਹੈ।

## ਬੋਇ ਖੇਤੀ ਲਾਇ ਮਨੂਆ; ਭਲੋ ਸਮਉ ਸੁਆਉ ॥੧॥ਰਹਾਉ॥

ਪਰਮੇਸ਼ਰ ਦੇ ਨਾਲ ਮਨੂਆ = ਮਨ ਨੂੰ ਲਾਇ = ਲਾਉਣ ਰੂਪ ਖੇਤੀ ਨੂੰ ਬੋਇ = ਬੀਜਣਾ ਕਰ, ਇਹੋ ਹੀ ਸੁਆਉ = ਲਾਭ ਦਾ ਭਲੋ = ਚੰਗਾ ਸਮਉ = ਸਮਾਂ ਹੈ **ਵਾ:** ਇਸ ਚੰਗੇ ਕਲਿਜੁਗ **ਵਾ:** ਮਨੁੱਖਾ ਜਨਮ ਰੂਪੀ ਸਮੇਂ ਵਿਚ ਆਤਮਾਨੰਦ ਦੀ ਪ੍ਰਾਪਤੀ ਦਾ ਲਾਭ ਪ੍ਰਾਪਤ ਕਰ।

ਅਰਥਾਤ ਮਨੁੱਖਾ ਜਨਮ ਰੂਪੀ ਧਰਤੀ ਦੇ ਮਨ, ਬੁੱਧ ਚਿੱਤ ਤੇ ਅਹੰਕਾਰ ਰੂਪੀ ਚਾਰ ਕੋਨੇ ਹਨ ਇਸ ਮਨੁੱਖਾ ਜਨਮ ਰੂਪੀ ਧਰਤੀ ਦੇ ਅੰਤਹਕਰਣ ਰੂਪ ਖੇਤ ਵਿੱਚੋਂ ਪ੍ਰਾਣਾਂ ਵਿਚ ਦੋਸ਼ ਰੂਪ ਕੋਹਲੀ, ਕਸੁੰਭੀ ਨੂੰ **ਵਾ:** ਕਾਮਦਾਇਕ ਵਿਕਾਰਾਂ ਰੂਪੀ ਨਦੀਨ **ਵਾ:** ਪਦਾਰਥਾਂ ਦੀ ਇੱਛਾ ਰੂਪੀ ਨਦੀਨ ਨੂੰ ਵੀਚਾਰ ਰੂਪੀ ਕਹੀ ਦੇ ਨਾਲ ਪੁੱਟ ਕੇ ਸਤ, ਸੰਤੋਖ ਰੂਪੀ ਬਲਦਾਂ ਨੂੰ ਜੋੜ ਕੇ ਬਿਬੇਕ ਰੂਪੀ ਹਲ ਨਾਲ ਵਾਹ ਵਾਹ ਕੇ ਪੱਧਰਾ ਕਰ, ਸਤਸੰਗਤ ਰੂਪੀ ਨਦੀ ਵਿੱਚੋਂ ਵੈਰਾਗ ਰੂਪੀ ਪਾਣੀ ਪਾਉਣਾ ਕਰ, ਖਟ ਸੰਪਤੀ ਰੂਪੀ ਖੱਟੀ ਦੀ ਪ੍ਰਾਪਤੀ ਵਾਸਤੇ ਤੇ ਮੋਖ ਰੂਪੀ ਫਲ ਦੀ ਪ੍ਰਾਪਤੀ ਵਾਸਤੇ ਮਨ ਨੂੰ ਹਾਲੀ ਬਣਾ ਕੇ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਰੂਪੀ ਬੀਜ ਬੀਜਣਾ ਕਰ **ਵਾ:** ਨਾਮ ਰੂਪੀ ਬੀਜ, ਬੀਜ ਕੇ ਭਗਤੀ ਰੂਪ ਖੇਤੀ ਕਰ॥੧॥ਰਹਾਉ॥

## ਖੋਇ ਖਹੜਾ ਭਰਮੁ ਮਨ ਕਾ; ਸਤਿਗੁਰ ਸਰਣੀ ਜਾਇ ॥

ਮਨ ਦੇ ਭਰਮ ਕਾ = ਦਾ ਖਹੜਾ = ਹਠ ਅੰਦਰੋਂ ਖੋਇ = ਖੋਹ, ਨਵਿਰਤ ਕਰ ਤੇ ਪੂਰੇ ਸਤਿਗੁਰਾਂ ਦੀ ਸਰਣੀ = ਓਟ ਵਿਚ ਜਾਇ = ਜਾ ਕੇ ਪੈਣਾ ਕਰ।

**ਅਥਵਾ** ਮਨ ਦਾ ਭਰਮ ਤੇ ਜੋ ਵਿਕਾਰਾਂ ਨੂੰ ਭੋਗਣ ਦੇ ਖਹੜੇ, ਪਿੱਛੇ ਪਿਆ ਹੋਇਆ ਹੈਂ, ਇਸ ਆਦਤ ਨੂੰ ਅੰਦਰੋਂ ਗਵਾ ਦੇਣਾ ਕਰ **ਵਾ:** ਮਨ ਦਾ ਭਰਮ ਤੇ ਵਿਕਾਰਾਂ, ਕੁਸੰਗਤ ਵਾਲਾ ਖਹੜਾ = ਰਸਤਾ ਖੋਹ, ਗਵਾ ਦੇਣਾ ਕਰ **ਵਾ:** ਜੰਮਣ ਮਰਣ ਦੇ ਰਸਤੇ ਨੂੰ ਗਵਾ ਦੇਣਾ ਕਰ, ਕਿਉਂਕਿ ਜੇਕਰ ਖੇਤੀ ਦੇ ਵਿਚ ਰਸਤਾ ਪੈ ਜਾਵੇ ਤਾਂ ਖੇਤੀ ਨਹੀਂ ਉੱਗਦੀ, ਇਸ ਲਈ ਸ਼ੁੱਭ ਗੁਣਾਂ ਰੂਪੀ ਖੇਤੀ ਦੀ ਰੱਖਿਆ ਕਰਨ ਵਾਸਤੇ ਪੂਰੇ ਸਤਿਗੁਰਾਂ ਦੀ ਓਟ ਵਿਚ ਜਾਣਾ ਕਰ, ਫੇਰ ਤੇਰੀ ਖੇਤੀ ਦੀ ਵਿਕਾਰਾਂ ਰੂਪੀ ਮਿਰਗਾਂ ਦੇ ਖਾਣ ਤੋਂ ਰੱਖਿਆ ਹੋਵੇਗੀ।

## ਕਰਮੁ ਜਿਸ ਕਉ ਧੁਰਹੁ ਲਿਖਿਆ, ਸੋਈ ਕਾਰ ਕਮਾਇ ॥੨॥

ਜਿਸ ਕਉ = ਦੇ ਧੁਰਹੁ = ਆਦੋਂ ਕ੍ਰਿਪਾਲੂ ਵਾਹਿਗੁਰੂ ਨੇ ਨਿਸ਼ਕਾਮ ਕਰਮਾਂ ਦਾ ਫਲ ਦੇਣ ਰੂਪ ਲੇਖ ਲਿਖਿਆ ਹੈ, ਸੋਈ = ਉਹੋ ਪ੍ਰੇਮੀ ਹੀ ਪ੍ਰੇਮਾ ਭਗਤੀ ਰੂਪ ਕਾਰ ਨੂੰ ਕਮਾਇ = ਕਮਾਉਂਦਾ ਹੈ॥੨॥

## ਭਾਉ ਲਾਗਾ ਗੋਬਿਦ ਸਿਉ; ਘਾਲ ਪਾਈ ਥਾਇ ॥

ਜਿਸ ਦਾ ਗੋਬਿਦ = ਪਰਮੇਸ਼ਰ ਦੇ ਸਿਉ = ਨਾਲ ਭਾਉ = ਪ੍ਰੇਮ ਲਾਗਾ = ਲੱਗਿਆ ਹੈ, ਉਸ ਦੀ ਕੀਤੀ ਹੋਈ ਘਾਲ = ਕਮਾਈ ਪਰਮੇਸ਼ਰ ਨੇ ਥਾਇ = ਥਾਂ ਪਾਈ = ਪਾਉਣਾ ਕੀਤੀ ਹੈ।

## ਖੇਤਿ ਮੇਰੈ ਜੰਮਿਆ; ਨਿਖੁਟਿ ਨ ਕਬਹੂ ਜਾਇ ॥੩॥

ਮੇਰੈ = ਸਾਡੇ ਅੰਤਹਕਰਣ ਰੂਪੀ ਖੇਤ ਵਿਚ ਸ਼ੁੱਭ ਗੁਣਾਂ ਰੂਪੀ ਅਨਾਜ ਜੰਮਿਆ = ਪੈਦਾ ਹੋਇਆ ਹੈ **ਵਾ:** ਸਾਡੇ ਅੰਤਹਕਰਣ ਵਿਚ ਪਰਮੇਸ਼ਰ ਦੇ ਨਾਮ ਦਾ ਮੰਨਣ ਕਰਨ ਰੂਪ ਖੇਤ ਜੰਮਿਆ = ਉੱਗਿਆ ਹੈ, ਇਹ ਮੁਕਤ ਰੂਪੀ ਪਦਾਰਥ ਕੋਲ ਹੋਣ ਕਰਕੇ ਕਬਹੂ = ਕਦੇ ਵੀ ਨਿਖੁਟਿ = ਮੁੱਕ ਕੇ ਨ = ਨਹੀਂ ਜਾਇ = ਜਾਵੇਗਾ, ਜੀਵਨ ਮੁਕਤੀ ਦੇ ਅਨੰਦ ਵਾਸਤੇ ਅੰਦਰ ਪ੍ਰਵਾਹ ਰੂਪ ਹੋ ਕੇ ਪਿਆ ਰਹੇਗਾ।

ਅਰਥਾਤ ਜਿਵੇਂ ਖੇਤੀ ਚੰਗੀ ਉੱਗਣ 'ਤੇ ਸਾਰੇ ਦੱਲਿਦਰ ਚੁੱਕੇ ਜਾਂਦੇ ਹਨ ਤੇ ਸ਼ਾਹੂਕਾਰਾਂ ਦੇ ਕਰਜ਼ੇ ਵੀ ਲਹਿ ਜਾਂਦੇ ਹਨ ਅਤੇ ਨਾ ਮੁੱਕਣ ਵਾਲਾ ਧਨ ਪ੍ਰਾਪਤ ਹੋ ਜਾਂਦਾ ਹੈ। ਇਸੇ ਪ੍ਰਕਾਰ ਜਦ ਅੰਤਹਕਰਣ ਰੂਪ ਖੇਤ ਵਿਚ ਪਰਮੇਸ਼ਰ ਸਾਖਿਆਤ ਹੋਣ ਰੂਪ ਜੰਮ ਪ੍ਰਗਟ ਹੋ ਜਾਵੇ ਤਾਂ ਲੋਕ ਦੰਡ, ਪਿਤਰ ਦੰਡ ਆਦਿ ਸਭ ਦਾ ਕਰਜ਼ਾ ਚੁੱਕਿਆ ਜਾਂਦਾ ਹੈ॥੩॥ ਅਤੇ

## ਪਾਇਆ ਅਮੋਲੁ ਪਦਾਰਥੋ; ਛੋਡਿ ਨ ਕਤਹੂ ਜਾਇ ॥

ਅਮੋਲੁ = ਅਮੋਲਕ ਬ੍ਰਹਮ ਗਿਆਨ ਰੂਪੀ **ਵਾ:** ਨਾਮ ਰੂਪੀ ਪਦਾਰਥ ਸਤਿਗੁਰਾਂ ਦੀ ਕ੍ਰਿਪਾ ਕਰਕੇ ਪਾਇਆ = ਪਾ ਲਿਆ ਹੈ, ਜਿਸ ਨੂੰ ਛੋਡਿ = ਛੱਡ ਕੇ ਮੇਰਾ ਮਨ ਹੋਰ ਕਤਹੂ = ਕਿਤੇ ਵੀ ਨ = ਨਹੀਂ ਜਾਇ = ਜਾਂਦਾ, ਭਾਵ ਮਨ ਹਰ ਵਕਤ ਵਾਹਿਗੁਰੂ ਦੇ ਨਾਲ ਜੁੜਿਆ ਰਹਿੰਦਾ ਹੈ **ਵਾ:** ਪਰਮੇਸ਼ਰ ਰੂਪ ਅਮੋਲਕ ਪਦਾਰਥ ਨੂੰ ਪਾ ਲਿਆ ਹੈ, ਜੋ ਪਰਮੇਸ਼ਰ ਛੱਡ ਕੇ ਕਿਤੇ ਵੀ ਨਹੀਂ ਜਾਂਦਾ ਭਾਵ ਪ੍ਰੇਮ ਨਹੀਂ ਤੋੜਦਾ, ਸਦਾ ਅੰਗ ਸੰਗ ਰਹਿੰਦਾ ਹੈ।

## ਕਹੁ ਨਾਨਕ, ਸੁਖੁ ਪਾਇਆ; ਤ੍ਰਿਪਤਿ ਰਹੇ ਆਘਾਇ ॥੪॥੪॥੧੩॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਐਸਾ ਆਤਮਿਕ ਸੁਖ = ਅਨੰਦ ਪਾਇਆ = ਪਾਉਣਾ ਕੀਤਾ ਹੈ, ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋ ਰਹੇ ਹਾਂ, ਸਵਰਗ ਲੋਕ ਦੇ ਪਦਾਰਥਾਂ ਵੱਲੋਂ ਵੀ ਆਘਾਇ = ਰੱਜ ਰਹੇ ਹਾਂ **ਵਾ:** ਆਤਮ ਤ੍ਰਿਪਤੀ ਕਰਕੇ ਰੱਜ ਰਹੇ ਹਾਂ॥੪॥੪॥੧੩॥

## ਮਾਰੂ ਮਹਲਾ ੫ ॥

## ਫੂਟੋ ਆਂਡਾ ਭਰਮ ਕਾ; ਮਨਹਿ ਭਇਓ ਪਰਗਾਸੁ ॥

ਜਿਸ ਦਾ ਗੁਰਾਂ ਦੀ ਕ੍ਰਿਪਾ ਕਰਕੇ ਭਰਮ ਕਾ = ਦਾ ਆਂਡਾ = ਪੜਦਾ ਫੂਟੋ = ਫੁੱਟ ਗਿਆ ਹੈ, ਉਸ ਦੇ ਮਨਹਿ = ਮਨ ਵਿਚ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਪਰਗਾਸੁ = ਗਿਆਨ ਪੈਦਾ ਭਇਓ = ਹੋਇਆ ਹੈ।

## ਕਾਟੀ ਬੇਰੀ ਪਗਹ ਤੇ; ਗੁਰਿ ਕੀਨੀ ਬੰਦਿ ਖਲਾਸੁ ॥੧॥

ਉਸ ਦੇ ਮਨ ਬੁੱਧ ਰੂਪੀ ਪਗਹ = ਪੈਰਾਂ ਤੇ = ਤੋਂ ਹੰਗਤਾ ਮਮਤਾ ਰੂਪੀ **ਵਾ:** ਵਾਸ਼ਨਾ ਰੂਪੀ ਬੇਰੀ = ਬੇੜੀ ਕਾਟੀ = ਕੱਟ ਦਿੱਤੀ ਹੈ ਅਤੇ ਉਸ ਦੀ ਗੁਰਿ = ਸਤਿਗੁਰਾਂ ਨੇ ਮਾਤਾ ਦੇ ਗਰਭ ਰੂਪੀ **ਵਾ:** ਮਾਇਆ ਦੇ

ਬੰਦਿ = ਬੰਦੀਖ਼ਾਨੇ ਵਿੱਚੋਂ **ਵਾ:** ਜੂਨਾਂ ਰੂਪੀ ਬੰਦੀਖ਼ਾਨੇ ਵਿੱਚੋਂ ਖਲਾਸੁ = ਖ਼ਲਾਸੀ (ਮੁਕਤੀ) ਕਰਾਉਣਾ ਕੀਨੀ = ਕੀਤੀ ਹੈ ॥੧॥

## ਆਵਣ ਜਾਣੁ; ਰਹਿਓ ॥

ਹੁਣ ਜਿਹੜਾ ਉਸ ਪੁਰਖ ਦਾ ਜਨਮ ਧਾਰ ਕੇ ਆਵਣੁ = ਆਉਣਾ ਸੀ ਤੇ ਮਰ ਕੇ ਪ੍ਰਲੋਕ ਨੂੰ ਹਿਸਾਬ ਕਿਤਾਬ ਦੇਣ ਜਾਣੁ = ਜਾਣਾ ਸੀ, ਉਸ ਤੋਂ ਉਹ ਰਹਿਓ = ਰਹਿਤ ਹੋ ਗਿਆ ਹੈ **ਵਾ:** ਉਸ ਦਾ ਸੰਸਾਰ ਵਿਚ ਆਉਣਾ ਜਾਣਾ ਰਹਿ ਗਿਆ ਹੈ।

## ਤਪਤ ਕੜਾਹਾ ਬੁਝਿ ਗਇਆ; ਗੁਰਿ ਸੀਤਲ ਨਾਮੁ ਦੀਓ ॥੧॥ਰਹਾਉ॥

ਤ੍ਰਿਸ਼ਨਾ ਰੂਪ ਅਗਨੀ ਨਾਲ ਤਪਤ = ਤਪਦਾ ਹੋਇਆ ਅੰਤਹਕਰਣ ਰੂਪੀ ਕੜਾਹਾ ਬੁੱਝ ਗਿਆ ਹੈ **ਵਾ:** ਜੋ ਅੰਤਹਕਰਣ ਰੂਪੀ ਕੜਾਹੇ ਵਿਚ ਇੱਛਾ ਰੂਪੀ ਤੇਲ ਪਾਇਆ ਹੋਇਆ ਤ੍ਰਿਸ਼ਨਾ ਰੂਪੀ ਅਗਨੀ ਨਾਲ ਸੜ ਰਿਹਾ ਸੀ, ਉਹ ਬੁੱਝ ਗਿਆ ਹੈ ਕਿਉਂਕਿ ਪੂਰਨ ਗੁਰਾਂ ਨੇ ਸੀਤਲ = ਸ਼ਾਂਤ ਕਰਨ ਵਾਲਾ ਨਾਮ ਅੰਮ੍ਰਿਤ ਦੇ ਦੀਓ = ਦਿੱਤਾ ਹੈ ॥੧॥ਰਹਾਉ॥

**ਸਾਖੀ—ਕੌਡੇ ਰਾਖਸ਼ ਦੇ ਉਧਾਰ ਦੀ :** ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਸੰਸਾਰ ਦੇ ਕਲਿਆਣ ਵਾਸਤੇ ਪਹਿਲੀ ਉਦਾਸੀ ਕੀਤੀ, ਉਸ ਵੇਲੇ ਰਾਜੇ ਸ਼ਿਵਨਾਭ ਨੂੰ ਆਤਮਿਕ ਉਪਦੇਸ਼ ਦੁਆਰਾ ਨਿਹਾਲ ਕਰਕੇ ਤ੍ਰਿਯਾ ਰਾਜ ਤੋਂ ਅੱਗੇ ਜਾ ਕੇ ਭਰਥਰੀ ਨੂੰ ਗੁਰਬਾਣੀ ਦੁਆਰਾ ਉਪਦੇਸ਼ ਦੇ ਕੇ ਨਿਰੰਕਾਰ ਨਾਲ ਜੋੜਿਆ। ਜਦੋਂ ਸਤਿਗੁਰੂ ਜੀ ਇਕ ਰਾਖਸ਼ ਦਾ ਉਧਾਰ ਕਰਨ ਲਈ ਜਾ ਰਹੇ ਸਨ, ਗੁਰੂ ਜੀ ਨੇ ਭਾਈ ਮਰਦਾਨੇ ਜੀ ਦੇ ਮਨ ਨੂੰ ਪ੍ਰੇਰ ਦਿੱਤਾ। ਉਸ ਪ੍ਰੇਰੇ ਹੋਏ ਮਰਦਾਨੇ ਦੇ ਮਨ ਵਿਚ ਕਲਪਨਾ ਉੱਠੀ, ਪਰਿਵਾਰ ਦਾ ਮੋਹ ਜਾਗਿਆ ਅਤੇ ਸਤਿਗੁਰੂ ਸਾਹਿਬ ਜੀ ਨੂੰ ਬੇਨਤੀ ਕਰਨ ਲੱਗਾ ਕਿ ਮੇਰਾ ਮਨ ਬੜਾ ਉਦਾਸ ਹੋ ਰਿਹਾ ਹੈ। ਜੇਕਰ ਗੁਰੂ ਜੀ ਆਪ ਆਗਿਆ ਦੇ ਦੇਵੋ ਤਾਂ ਮੈਂ ਆਪਣੇ ਘਰ ਚਲਿਆ ਜਾਵਾਂ।

ਸਤਿਗੁਰੂ ਜੀ ਨੇ ਭਾਈ ਮਰਦਾਨੇ ਨੂੰ ਕਿਹਾ ਕਿ ਤੂੰ ਸਾਡਾ ਸਾਥ ਛੱਡ ਕੇ ਨਾ ਜਾਹ, ਇਥੇ ਰਸਤੇ ਵਿਚ ਬੜੀ ਭਾਰੀ ਬਲ੍ਹਾ ਰਹਿੰਦੀ ਹੈ, ਤੈਨੂੰ ਉਸ ਨੇ ਖਾ ਜਾਣਾ ਹੈ, ਤੂੰ ਕਿਉਂ ਆਪਣੇ ਮਨ ਨੂੰ ਉਦਾਸ ਕਰਦਾ ਹੈਂ। ਤੈਨੂੰ ਸਾਰੀ ਧਰਤੀ ਦੀ ਸੈਰ ਕਰਵਾ ਰਹੇ ਹਾਂ। ਇਸ ਲਈ ਤੂੰ ਖ਼ੁਸ਼ੀ ਦੇ ਸਹਿਤ ਸਾਡੇ ਨਾਲ ਰਹਿਣਾ ਕਰ। ਤੇਰਾ ਇਥੇ ਰਹਿਣਾ ਹੀ ਸੁਖਦਾਈ ਹੈ। ਸਤਿਗੁਰੂ ਜੀ ਨੇ ਬੜੇ ਪ੍ਰੇਮ ਦੇ ਬਚਨ ਕਰਕੇ ਸਮਝਾਉਣਾ ਕੀਤਾ। ਪਰ ਭਾਈ ਮਰਦਾਨੇ ਜੀ ਨੇ ਘਰ ਜਾਣ ਦੀ ਜ਼ਿੱਦ ਕੀਤੀ, ਤਾਂ ਸਤਿਗੁਰੂ ਜੀ ਨੇ ਭਾਈ ਬਾਲੇ ਨੂੰ ਸਮਝਾਉਣ ਵਾਸਤੇ ਕਿਹਾ, ਭਾਈ ਬਾਲੇ ਨੇ ਮਰਦਾਨੇ ਨੂੰ ਕਿਹਾ—ਤੂੰ ਕਿਉਂ ਭੁੱਲ ਕਰ ਰਿਹਾਂ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰ ਦਾ ਸਰਗੁਣ ਸਰੂਪ ਹਨ। ਐਸੇ ਗੁਰੂ ਦਾ ਸੰਗ ਛੱਡ ਕੇ ਪਰਿਵਾਰ ਦੇ ਮੋਹ ਵਿਚ ਫਸ ਜਾਣਾ ਭਾਰੀ ਮੂਰਖਤਾ ਹੈ।

ਇਤਨੇ ਬਚਨ ਕਰਨ ਤੋਂ ਵੀ ਭਾਈ ਮਰਦਾਨਾ ਨਾ ਮੰਨਿਆ ਤੇ ਸਤਿਗੁਰੂ ਜੀ ਦਾ ਸੰਗ ਛੱਡ ਕੇ ਇਕੱਲਾ ਹੀ ਆਪਣੇ ਘਰ ਜਾਣ ਵਾਸਤੇ ਤੁਰ ਪਿਆ, ਰਸਤੇ ਵਿਚ ਇਕ ਬਹੁਤ ਭਿਆਨਕ ਰਾਖਸ਼ ਰਹਿੰਦਾ ਸੀ। ਜਦੋਂ ਭਾਈ ਮਰਦਾਨਾ ਉਥੇ ਪਹੁੰਚਿਆ ਤਾਂ ਉਹ ਰਾਖਸ਼ ਭਾਈ ਮਰਦਾਨੇ ਨੂੰ ਫੜ ਕੇ ਆਪਣੇ ਅਸਥਾਨ 'ਤੇ ਲੈ ਗਿਆ। ਉਸ ਵੇਲੇ ਮਰਦਾਨਾ ਡਰ ਨਾਲ ਕੰਬਣ ਲੱਗ ਪਿਆ, ਮੂੰਹ ਸੁੱਕ ਗਿਆ ਤੇ ਚਿਹਰੇ ਦਾ ਰੰਗ ਪੀਲਾ ਹੋ ਗਿਆ ਤੇ ਸੋਚਦਾ ਹੈ ਕਿ ਮੈਂ ਗੁਰੂ ਦਾ ਬਚਨ ਨਹੀਂ ਮੰਨਿਆ ਤੇ ਮੇਰਾ ਅੰਤ ਸਮਾਂ ਨੇੜੇ ਹੀ ਆ ਗਿਆ ਹੈ।

ਪਰ ਮਨ ਵਿਚ ਸੋਚਦਾ ਹੈ ਕਿ ਭਾਵੇਂ ਮੈਂ ਗੁਰੂ ਦਾ ਬਚਨ ਨਾ ਮੰਨ ਕੇ ਅਪਰਾਧ ਕੀਤਾ ਹੈ, ਪਰ ਫਿਰ ਵੀ ਸਤਿਗੁਰੂ ਜੀ ਬੜੇ ਦਿਆਲੂ ਹਨ। ਮੈਨੂੰ ਆਪਣਾ ਸੇਵਕ ਜਾਣ ਕੇ ਮੇਰੀ ਰੱਖਿਆ ਕਰਨਗੇ। ਇਸ ਤਰ੍ਹਾਂ

ਦੀ ਵੀਚਾਰ ਕਰ ਕੇ ਅੰਤਰ ਧਿਆਨ ਹੋ ਕੇ ਗੁਰੂ ਚਰਨਾਂ ਵਿਚ ਅਰਦਾਸਾਂ ਕਰਦਾ ਹੈ। ਸਤਿਗੁਰੂ ਜੀ ਕ੍ਰਿਪਾ ਕਰਕੇ ਮੈਨੂੰ ਇਸ ਰਾਖਸ਼ ਤੋਂ ਬਚਾਉਣਾ ਕਰੋ। ਮੁੜ ਕੇ ਕਦੇ ਵੀ ਮੈਂ ਆਪ ਜੀ ਦੇ ਬਚਨਾਂ ਨੂੰ ਨਹੀਂ ਮੋੜਾਂਗਾ। ਤੁਸੀਂ ਗ਼ਰੀਬਾਂ ਦੀ ਰੱਖਿਆ ਕਰਨ ਵਾਲੇ ਹੋ। ਆਪਣੇ ਦਾਸਾਂ ਨੂੰ ਭੈ ਤੋਂ ਮੁਕਤ ਕਰਨ ਵਾਲੇ ਹੋ।

ਭਾਈ ਮਰਦਾਨੇ ਦੀ ਅਰਦਾਸ ਸੁਣ ਕੇ ਸਤਿਗੁਰੂ ਜੀ ਨੇ ਉਸੇ ਛਿਨ ਆਪਣੇ ਮੁਖਾਰਬਿੰਦ ਤੋਂ ਭਾਈ ਬਾਲੇ ਨੂੰ ਬਚਨ ਕੀਤਾ ਕਿ ਮਰਦਾਨੇ ਨੂੰ ਰਾਖਸ਼ ਨੇ ਫੜ ਲਿਆ ਹੈ। ਉਹ ਉਸ ਨੂੰ ਤੇਲ ਦੇ ਕੜਾਹੇ ਵਿਚ ਤਲ ਕੇ ਖਾ ਜਾਵੇਗਾ।

ਭਾਈ ਬਾਲਾ ਜੀ ਕਹਿਣ ਲੱਗੇ—ਸਤਿਗੁਰੂ ਜੀ ਤਿੰਨੇ ਲੋਕ ਹੀ ਤੁਹਾਡੇ ਹੁਕਮ ਵਿਚ ਚੱਲਦੇ ਹਨ। ਤੁਹਾਡੇ ਬਚਨ ਵਿਅਰਥ ਕਿਵੇਂ ਹੋ ਸਕਦੇ ਹਨ। ਆਪ ਜੀ ਨੇ ਤਾਂ ਉਸ ਨੂੰ ਬੜਾ ਰੋਕਿਆ ਸੀ। ਪਰ ਉਸ ਨੇ ਪਰਿਵਾਰ ਦੇ ਮੋਹ ਵਿਚ ਆ ਕੇ ਤੁਹਾਡੇ ਬਚਨਾਂ ਨੂੰ ਨਾ ਮੰਨਿਆ, ਜਿਸ ਕਰਕੇ ਉਸ ਨੂੰ ਇਹ ਸਜ਼ਾ ਮਿਲਣ ਲੱਗੀ ਹੈ। ਜੈਸਾ ਕਿ :

**ਅਫਲ ਬਚਨ ਕਿਉਂ ਹੋਇ ਤੁਮਾਰਾ। ਜਿਹ ਕੇ ਤੀਨ ਲੋਗ ਅਨੁਸਾਰਾ॥**
**ਰਹੇ ਹਟਾਇ ਨ ਮਾਨਹਿ ਮੂਢਾ। ਨਿਜ ਕੁਟੰਬ ਕੇ ਮੋਹ ਅਰੂਢਾ॥੫੧॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੫੦)*

ਸਤਿਗੁਰੂ ਜੀ ਨੇ ਕਿਹਾ ਕਿ ਭਾਈ ਬਾਲਿਆ! ਮਰਦਾਨਾ ਸਾਡਾ ਸਾਥੀ ਹੈ, ਉਸ ਦੇ ਨਾਲ ਸਾਥ ਲਏ ਦੀ ਸਾਨੂੰ ਲਾਜ ਹੈ ਤੇ ਨਾਲੇ ਉਸ ਨਾਲ ਸਾਡਾ ਪਰਮਾਰਥੀ ਕਾਰਜ ਹੈ। ਇਸ ਕਰਕੇ ਆਪਾਂ ਨੇ ਉਸ ਨੂੰ ਰਾਖਸ਼ ਤੋਂ ਛੁਡਾਉਣਾ ਹੈ। ਭਾਈ ਬਾਲਾ ਜੀ ਨੇ ਕਿਹਾ ਕਿ ਇਥੋਂ ਕਿੰਨੀ ਕੁ ਦੂਰ ਹੈ, ਕਿਤੇ ਸਾਡੇ ਜਾਣ ਤੋਂ ਪਹਿਲਾਂ ਹੀ ਰਾਖਸ਼ ਮਰਦਾਨੇ ਨੂੰ ਖਾ ਨਾ ਜਾਵੇ ਤਾਂ ਗੁਰੂ ਜੀ ਕਹਿਣ ਲੱਗੇ ਕਿ ਭਾਈ ਬਾਲਿਆ! ਇਥੋਂ ਜ਼ਿਆਦਾ ਦੂਰ ਨਹੀਂ, ਲਗਪਗ ਗਿਆਰਾਂ ਕੋਹ ਦੀ ਵਿੱਥ 'ਤੇ ਹੈ, ਜਿਥੇ ਮਰਦਾਨਾ ਫੜਿਆ ਹੋਇਆ ਹੈ। ਪਰਮੇਸ਼ਰ ਭਲੀ ਕਰੇਗਾ, ਆਪਾਂ ਉਸ ਨੂੰ ਸਮੇਂ 'ਤੇ ਪਹੁੰਚ ਕੇ ਛੁਡਵਾ ਲੈਣਾ ਹੈ। ਕੁੱਝ ਸਮੇਂ ਬਾਅਦ ਹੀ ਸਤਿਗੁਰੂ ਜੀ ਉਥੇ ਪਹੁੰਚ ਗਏ, ਜਿਥੇ ਮਰਦਾਨੇ ਨੂੰ ਫੜਿਆ ਹੋਇਆ ਸੀ ਤੇ ਮਰਦਾਨੇ ਨੂੰ ਕਹਿਣ ਲੱਗੇ :

**ਦੋਹਰਾ॥ ਮਰਦਾਨੇ ਕੌ ਦੇਖਿ ਕਰਿ ਬਿਗਸਤਿ ਗਿਰਾ ਅਲਾਇ॥**
**ਕਿਉਂ ਬੈਠੇ ਘਰ ਜਾਤਿ ਨਹਿੰ ? ਸੁਧਿ ਨਿਜ ਦੇਹੁ ਬਤਾਇ॥੫੬॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੫੦)*

ਸਤਿਗੁਰੂ ਜੀ ਨੂੰ ਦੇਖ ਕੇ ਤੇ ਬਚਨ ਸੁਣ ਕੇ ਮਰਦਾਨਾ ਬੜਾ ਲੱਜਿਆਵਾਨ ਹੋਇਆ, ਸਿਰ ਨੀਵਾਂ ਕਰ ਲਿਆ ਤੇ ਮਨ ਵਿਚ ਬੜਾ ਖ਼ੁਸ਼ ਹੋਇਆ ਕਿ ਹੁਣ ਮੈਨੂੰ ਗੁਰੂ ਜੀ ਬਚਾ ਲੈਣਗੇ ਤੇ ਮੇਰਾ ਹੁਣ ਨਵਾਂ ਜਨਮ ਹੋਇਆ ਹੈ। ਸਤਿਗੁਰੂ ਜੀ ਰਾਖਸ਼ ਨੂੰ ਨਜ਼ਰ ਨਹੀਂ ਪੈ ਰਹੇ ਸਨ। ਭਾਈ ਮਰਦਾਨਾ ਗੁਰੂ ਜੀ ਨੂੰ ਵੇਖ ਰਿਹਾ ਸੀ। ਜਦੋਂ ਤੇਲ ਅੱਗ ਦੇ ਸਮਾਨ ਤੱਪ ਗਿਆ ਤਾਂ ਰਾਖਸ਼ ਨੇ ਬੜੇ ਬਲ ਨਾਲ ਫੜ ਕੇ ਭਾਈ ਮਰਦਾਨੇ ਨੂੰ ਕੜਾਹੇ ਵਿਚ ਸੁੱਟ ਦਿੱਤਾ। ਉਸ ਵੇਲੇ ਭਾਈ ਮਰਦਾਨੇ ਨੇ ਬੜਾ ਬਿਹਬਲ ਹੋ ਕੇ ਬੇਨਤੀ ਕੀਤੀ—ਹੇ ਸਤਿਗੁਰੂ ਨਾਨਕ ਦੇਵ ਜੀ! ਕ੍ਰਿਪਾ ਕਰਕੇ ਮੇਰੀ ਰੱਖਿਆ ਕਰੋ, ਇਸ ਸਮੇਂ ਮੇਰੇ ਅਉਗੁਣ ਨਾ ਚਿਤਾਰੋ, ਕ੍ਰਿਪਾ ਕਰਕੇ ਆਪਣੇ ਬਿਰਦ ਦੀ ਲਾਜ ਰੱਖਦੇ ਹੋਏ ਮੇਰੀ ਰੱਖਿਆ ਕਰੋ।

ਜਦੋਂ ਕੌਡੇ ਰਾਖਸ਼ ਨੇ ਭਾਈ ਮਰਦਾਨੇ ਨੂੰ ਕੜਾਹੇ ਵਿਚ ਸੁੱਟਿਆ ਤਾਂ ਸਤਿਗੁਰੂ ਜੀ ਨੇ ਕ੍ਰਿਪਾ ਭਰੀ ਦ੍ਰਿਸ਼ਟੀ ਨਾਲ ਕੜਾਹੇ ਵੱਲ ਵੇਖਿਆ ਤਾਂ ਤੱਪਦਾ ਹੋਇਆ ਤੇਲ ਸਰਦੀ ਦੀ ਰੁੱਤ ਦੇ ਪਾਣੀ ਵਾਂਗੂੰ ਠੰਢਾ ਹੋ ਗਿਆ।

ਜਦੋਂ ਕੜਾਹਾ ਬਿਲਕੁਲ ਠੰਢਾ ਹੋ ਗਿਆ ਤੇ ਗੁਰੂ ਜੀ ਨੇ ਆਪਣਾ ਸਰੂਪ ਰਾਖਸ਼ ਨੂੰ ਦਿਖਾਉਣਾ ਕੀਤਾ ਤਾਂ ਕੌਡਾ ਬੋਲਿਆ, ਜੈਸਾ ਕਿ :

**ਕੋ ਹੈਂ ਤੂੰ ਕਿਹਂ ਤੇ ਚਲਿ ਆਯੋ ?**
**ਤਪਤ ਕਰਾਹਾ ਜਿਨ ਸਿਤਲਾਯੋ ॥੬੪॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੫੦)*

ਸਤਿਗੁਰੂ ਜੀ ਨੇ ਕੌਡੇ ਰਾਖਸ਼ ਨੂੰ ਕਿਹਾ—ਕੌਡਿਆ ! ਤੂੰ ਇਸ ਨੂੰ ਖਾਣ ਵਿਚ ਦੇਰ ਕਿਉਂ ਕਰਦਾ ਹੈਂ ਜਦੋਂ ਗੁਰੂ ਜੀ ਨੇ ਕੌਡੇ ਦਾ ਨਾਂ ਲਿਆ ਤਾਂ ਕੌਡਾ ਬੜਾ ਹੈਰਾਨ ਹੋਇਆ ਕਿ ਮੇਰੇ ਨਾਮ ਦਾ ਇਨ੍ਹਾਂ ਨੂੰ ਕਿਵੇਂ ਪਤਾ ਲੱਗਿਆ ਹੈ, ਮੈਂ ਤਾਂ ਇਨ੍ਹਾਂ ਨੂੰ ਪਹਿਲਾਂ ਕਦੇ ਵੀ ਨਹੀਂ ਮਿਲਿਆ, ਇਸ ਤਰ੍ਹਾਂ ਕਹਿੰਦਿਆਂ ਹੀ ਕੌਡੇ ਰਾਖਸ਼ ਨੂੰ ਪਿਛਲੇ ਸਮੇਂ ਦਾ ਗਿਆਨ ਹੋ ਗਿਆ ਅਤੇ ਇਸਨੇ ਇਕ ਸ਼ੀਸ਼ਾ ਜਿਸ ਦਾ ਨਾਮ ਆਦਮ ਸ਼ਨਾਖ਼ਤ ਸ਼ੀਸ਼ਾ ਸੀ। ਉਸ ਸ਼ੀਸ਼ੇ ਵਿਚ ਗੁਰੂ ਸਾਹਿਬ ਜੀ ਦਾ ਸਰੂਪ ਦੇਖ ਕੇ ਚਰਨੀਂ ਪੈ ਗਿਆ ਅਤੇ ਬਹੁਤ ਦੀਨ ਹੋ ਕੇ ਬੇਨਤੀ ਕਰਨ ਲੱਗਾ ਕਿ ਮੇਰਾ ਉੱਧਾਰ ਕਰੋ, ਮੈਂ ਬਹੁਤ ਸਮੇਂ ਤੋਂ ਆਪ ਜੀ ਨੂੰ ਉਡੀਕ ਰਿਹਾ ਸੀ। ਗੁਰੂ ਜੀ ਨੇ ਪੁੱਛਿਆ ਕੇ ਸਾਨੂੰ ਕਿਵੇਂ ਉਡੀਕ ਰਿਹਾ ਸੀ ? ਤਦ ਉਸਨੇ ਆਪਣੀ ਸਾਰੀ ਵਾਰਤਾ ਕਹਿ ਸੁਣਾਈ ਕਿ ਮੇਰੇ ਕੋਲੋਂ ਮੇਰੇ ਗੁਰੂ ਦਾ ਨਿਰਾਦਰ ਹੋ ਗਿਆ ਸੀ, ਕਿਉਂਕਿ ਮੈਂ ਰਸੋਈ ਤਿਆਰ ਕਰਕੇ ਆਪ ਭੋਜਨ ਪਹਿਲਾਂ ਖਾ ਜਾਂਦਾ ਸੀ ਅਤੇ ਗੁਰੂ ਜੀ ਨੂੰ ਬਾਅਦ ਵਿਚ ਦਿਆ ਕਰਦਾ ਸੀ। ਗੁਰੂ ਜੀ ਨੂੰ ਇਸ ਗੱਲ ਦਾ ਪਤਾ ਲੱਗਣ ਕਰਕੇ ਉਨ੍ਹਾਂ ਨੇ ਮੈਨੂੰ ਰਾਖਸ਼ੀ ਬੁੱਧੀ ਵਾਲਾ ਹੋਣ ਦਾ ਸ਼ਰਾਪ ਦੇ ਦਿੱਤਾ, ਜਦੋਂ ਮੈਂ ਉਨ੍ਹਾਂ ਦੇ ਚਰਨ ਫੜ ਕੇ ਬੇਨਤੀ ਕੀਤੀ ਕਿ ਮੇਰਾ ਸਰਾਪ ਕਦੋਂ ਮਿਟੇਗਾ ਤਾਂ ਉਨ੍ਹਾਂ ਨੇ ਮੇਰੇ ਉਪਰ ਤਰਸ ਕਰਕੇ ਇਹ ਆਦਮੀ ਸ਼ਨਾਖ਼ਤ ਸ਼ੀਸ਼ਾ ਦੇ ਦਿੱਤਾ। ਇਸ ਸ਼ੀਸ਼ੇ ਵਿਚ ਮਨੁੱਖ ਦੇ ਪਿਛਲੇ ਜਨਮ ਦੀ ਕੁੱਤਾ, ਬਿਲੀ ਆਦਿ ਸ਼ਕਲ ਆਉਂਦੀ ਹੈ, ਮੇਰੇ ਗੁਰੂ ਜੀ ਨੇ ਕਿਹਾ ਕਿ ਜਿਸ ਆਦਮੀ ਦੀ ਸ਼ਕਲ ਜਿਉਂ ਦੀ ਤਿਉਂ ਇਸ ਸ਼ੀਸ਼ੇ ਵਿਚ ਆਵੇ, ਉਹੋ ਹੀ ਤੇਰੀ ਮੁਕਤੀ ਦਾ ਦਾਤਾ ਹੋਵੇਗਾ, ਮੈਂ ਹਰੇਕ ਮਨੁੱਖ ਦਾ ਮੂੰਹ ਸ਼ੀਸ਼ਾ ਰੱਖ ਕੇ ਸ਼ਨਾਖ਼ਤ ਕਰ ਲੈਂਦਾ ਸੀ ਤੇ ਫੇਰ ਉਸ ਨੂੰ ਭੁੰਨ ਕੇ ਖਾ ਜਾਂਦਾ ਸੀ। ਪਰ ਮਰਦਾਨੇ ਵਾਰੀ ਮੈਨੂੰ ਇਹ ਚੇਤਾ ਹੀ ਭੁੱਲ ਗਿਆ। ਫੇਰ ਸਤਿਗੁਰਾ ਜੀ ਨੇ ਕਿਹਾ ਕਿ ਤੇਰਾ ਉੱਧਾਰ ਤਾਂ ਹੋਵੇਗਾ ਜੇਕਰ ਤੂੰ ਮੇਰੇ ਸਿੱਖ ਮਰਦਾਨੇ ਦੇ ਪੈਰੀਂ ਪਵੇਂਗਾ, ਜਿਸਦਾ ਤੂੰ ਨਿਰਾਦਰ ਕੀਤਾ ਹੈ, ਤਾਂ ਉਸਨੇ ਹੱਥ ਜੋੜ ਕੇ ਕਿਹਾ ਕਿ ਇਹ ਤਾਂ ਤੁਹਾਡਾ ਸਿੱਖ ਹੈ, ਜੇਕਰ ਤੁਸੀਂ ਮੈਨੂੰ ਕਿਸੇ ਕੁੱਤੇ ਦੇ ਪੈਰੀਂ ਪੈਣ ਬਾਬਤ ਵੀ ਕਹੋਗੇ, ਮੈਂ ਉਸਦੇ ਵੀ ਪੈਰੀਂ ਪੈ ਜਾਵਾਂਗਾ।

ਇਹ ਕਹਿ ਕੇ ਉਸਨੇ ਭਾਈ ਮਰਦਾਨਾ ਜੀ ਦੇ ਪੈਰ ਪਕੜ ਲਏ, ਤਦੋਂ ਸਤਿਗੁਰੂ ਜੀ ਨੇ ਉਸ ਦਾ ਉੱਧਾਰ ਕੀਤਾ।

## ਜਬ ਤੇ ਸਾਧੂ ਸੰਗੁ ਭਇਆ; ਤਉ ਛੋਡਿ ਗਏ ਨਿਗਹਾਰ ॥

ਜਬ = ਜਦ ਤੇ = ਤੂੰ ਸਾਧੂ = ਸ੍ਰੇਸ਼ਟ ਜਨਾਂ ਦਾ ਸੰਗੁ = ਸਾਥ ਪ੍ਰਾਪਤ ਭਇਆ = ਹੋਇਆ ਹੈ, ਤਉ = ਤਦ ਤੋਂ ਨਿਗਹਾਰ = ਨਜ਼ਰ ਰੱਖਣ ਵਾਲੇ ਚਿੱਤਰ ਗੁਪਤ **ਵਾ:** ਕਾਮ ਆਦਿ ਵਿਕਾਰ ਜਾਂ ਜਮਦੂਤ ਛੋਡਿ = ਤਿਆਗ ਕੇ ਚਲੇ ਗਏ ਹਨ।

## ਜਿਸ ਕੀ ਅਟਕ ਤਿਸ ਤੇ ਛੁਟੀ; ਤਉ ਕਹਾ ਕਰੈ ਕੋਟਵਾਰ ॥੨॥

ਜਿਸ ਵਾਹਿਗੁਰੂ ਨੇ ਅਗਿਆਨ ਕੀ = ਦੀ ਅਟਕ = ਰੋਕ ਪਾਈ ਹੋਈ ਸੀ **ਵਾ:** ਜਿਸ ਨੇ ਮਾਇਆ ਦੇ ਮੋਹ ਦੀ ਅਟਕ = ਅਟਕਾਰ ਪਾ ਛੱਡੀ ਸੀ, ਉਹ ਤਿਸ = ਉਸੇ ਪਰਮੇਸ਼ਰ ਦੀ ਭਗਤੀ ਕਰਨ ਤੇ = ਤੋਂ ਛੁਟੀ = ਛੁਟ ਗਈ ਹੈ, ਤਉ = ਤਦ ਹੁਣ ਸਰੀਰ ਦਾ ਧਰਮਰਾਜਾ ਰੂਪੀ ਕੋਟਵਾਰ = ਕੋਤਵਾਲ ਕਹਾ = ਕੀ ਕਰੈ = ਕਰ ਸਕਦਾ ਹੈ, ਭਾਵ ਕੁੱਝ ਵੀ ਨਹੀਂ ਕਰ ਸਕਦਾ ॥੨॥

## ਚੂਕਾ ਭਾਰਾ ਕਰਮ ਕਾ, ਹੋਏ ਨਿਹਕਰਮਾ ॥

ਸਕਾਮ ਕਰਮਾਂ ਕਾ = ਦਾ **ਵਾ:** ਸਕਾਮ ਕਰਮਾਂ ਦੀ ਹੰਗਤਾ ਦਾ ਭਾਰਾ = ਬੋਝ ਵੀ ਅੰਤਹਕਰਣ ਤੋਂ ਚੂਕਾ = ਚੁੱਕਿਆ, ਨਵਿਰਤ ਹੋ ਗਿਆ ਹੈ, ਇਸ ਕਰਕੇ ਹੁਣ ਨਿਹਕਰਮਾ = ਕਰਮਾਂ ਤੋਂ ਰਹਿਤ **ਵਾ:** ਨਿਸ਼ਕਾਮੀ ਹੋਏ = ਹੋ ਗਏ ਹਾਂ।

## ਸਾਗਰ ਤੇ ਕੰਢੈ ਚੜੇ; ਗੁਰਿ ਕੀਨੇ ਧਰਮਾ ॥੩॥

ਸੰਸਾਰ-ਸਮੁੰਦ੍ਰ ਤੇ = ਤੋਂ ਮੁਕਤ ਰੂਪੀ **ਵਾ:** ਬਿਬੇਕ ਰੂਪੀ ਕੰਢੈ = ਕਿਨਾਰੇ 'ਤੇ ਚੜੇ = ਚੜ੍ਹ ਗਏ ਹਾਂ, ਇਹ ਗੁਰਿ = ਸਤਿਗੁਰੂ ਸਾਹਿਬ ਜੀ ਨੇ ਧਰਮਾ = ਪੁੰਨ ਕੀਨੇ = ਕੀਤਾ ਹੈ **ਵਾ:** ਸਤਿਗੁਰਾਂ ਨੇ ਸਾਰਿਆਂ ਪੁੰਨਾਂ ਤੋਂ ਵੱਡਾ ਪੁੰਨ ਕੀਤਾ ਹੈ **ਵਾ:** ਪਰਉਪਕਾਰ ਕੀਤਾ ਹੈ **ਵਾ:** ਧਰਮਾਂ ਵਾਲੇ ਕੀਤਾ ਹੈ ॥੩॥

## ਸਚੁ ਥਾਨੁ ਸਚੁ ਬੈਠਕਾ; ਸਚੁ ਸੁਆਉ ਬਣਾਇਆ ॥

ਜਿਸ ਨੂੰ ਵਾਹਿਗੁਰੂ ਨੇ ਸਚੁ = ਸੱਚਾ ਸਾਧਸੰਗਤ ਰੂਪੀ ਥਾਨੁ = ਥਾਂ ਦਿੱਤਾ ਹੈ ਅਤੇ ਸਚੁ = ਸੱਚਾ ਨਾਮ ਜਪਣ ਵਾਲਿਆਂ ਦੀ ਬੈਠਕਾ = ਬੈਠਕ ਦਿੱਤੀ ਹੈ, ਉਸ ਨੂੰ ਸਚੁ ਨਾਮ ਦਾ ਸੁਆਉ = ਲਾਭ ਬਣਾਇਆ = ਬਣ ਆਇਆ ਹੈ।

**ਅਥਵਾ** ਪਰਮੇਸ਼ਰ ਦਾ ਸਾਧ ਸੰਗਤ ਰੂਪੀ ਥਾਂ ਸੱਚਾ ਹੈ ਅਤੇ ਸਤਸੰਗਤ ਦੇ ਵਿਚ ਮਿਲ ਕੇ ਚਿੱਤ ਨੂੰ ਇਸਥਿਤ ਕਰਨ ਵਾਲੇ ਪੁਰਖਾਂ ਦੀ ਬੈਠਕ ਵੀ ਸੱਚੀ, ਸਫਲੀ ਹੈ, ਜਿਥੇ ਸੱਚ ਨਾਮ ਦਾ ਸੁਆਉ = ਲਾਭ ਬਣ ਆਉਂਦਾ ਹੈ।

**ਅਥਵਾ** ਜਿਨ੍ਹਾਂ ਦਾ ਅੰਤਹਕਰਣ ਰੂਪੀ ਥਾਂ ਸਚੁ = ਸੱਚੇ ਨਾਮ ਵਾਲਾ ਹੋ ਗਿਆ ਹੈ, ਉਨ੍ਹਾਂ ਨੂੰ ਤੁਰੀਆ ਪਦ ਰੂਪੀ ਸੱਚੀ ਬੈਠਕ ਪ੍ਰਾਪਤ ਹੋ ਗਈ ਹੈ ਅਤੇ ਉਨ੍ਹਾਂ ਨੇ ਆਤਮਾਨੰਦ ਪ੍ਰਾਪਤੀ ਰੂਪੀ ਪ੍ਰਯੋਜਨ ਬਣਾ ਲਿਆ ਹੈ।

## ਸਚੁ ਪੂੰਜੀ ਸਚੁ ਵਖਰੋ; ਨਾਨਕ ਘਰਿ ਪਾਇਆ ॥੪॥੫॥੧੪॥

ਜੋ ਸ਼ਰਧਾ ਰੂਪੀ ਸਚੁ = ਸੱਚੀ ਪੂੰਜੀ = ਰਾਸ ਹੈ ਤੇ ਪਰਮੇਸ਼ਰ ਦਾ ਲਾਭਦਾਇਕ ਸੱਚਾ ਨਾਮ ਰੂਪੀ ਵਖਰੋ = ਸੌਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਗੁਰਾਂ ਦੀ ਕ੍ਰਿਪਾ ਦੁਆਰਾ ਹਿਰਦੇ ਰੂਪੀ ਘਰ ਦੇ ਅੰਦਰੋਂ **ਵਾ:** ਸਤਸੰਗਤ ਰੂਪੀ ਘਰ ਦੇ ਵਿੱਚੋਂ ਪਾਇਆ = ਪਾ ਲਿਆ ਹੈ, ਭਾਵ ਪ੍ਰਾਪਤ ਕਰ ਲਿਆ ਹੈ ॥੪॥੫॥੧੪॥

ਸਤਿਗੁਰੂ ਜੀ ਪਾਖੰਡ ਦਾ ਖੰਡਨ ਕਰਦਿਆਂ ਅਗਲਾ ਸ਼ਬਦ ਉਚਾਰਨ ਕਰਦੇ ਹਨ।

**[ਅੰਗ ੧੦੦੩]**

## ਮਾਰੂ ਮਹਲਾ ੫ ॥

## ਬੇਦੁ ਪੁਕਾਰੈ ਮੁਖ ਤੇ ਪੰਡਤ; ਕਾਮਾਮਨ ਕਾ ਮਾਠਾ ॥

(ਦੂਸਰਾ ਪਾਠ 'ਕਾਮਾ ਮਨ ਕਾ ਮਾਠਾ' ਹੈ)

ਹੇ ਪੰਡਤ = ਵਿਦਵਾਨ ਸੱਜਣਾ ! ਤੂੰ ਮੁਖ = ਮੂੰਹ ਤੇ = ਤੋਂ ਤਾਂ ਬੇਦਾਂ ਨੂੰ ਪੁਕਾਰੈ = ਉਚਾਰਨ ਕਰਦਾ ਹੈਂ ਅਤੇ ਆਪ ਕਾਮਾਮਨ = ਕਮਾਉਣੇ ਕਾ = ਦਾ ਮਾਠਾ = ਮੱਠਾ ਹੈਂ **ਵਾ:** ਕਾਮਾ = ਕਾਮਨਾ ਕਰਕੇ ਮਨ ਦਾ ਮੱਠਾ ਹੋ ਰਿਹਾ ਹੈਂ **ਵਾ:** ਕਾਮਨਾ ਕਰਕੇ ਮਨ = ਮੰਨਣ ਕਰਨ ਵੱਲੋਂ ਮੱਠਾ ਹੈਂ।

## ਮੋਨੀ ਹੋਇ ਬੈਠਾ ਇਕਾਂਤੀ; ਹਿਰਦੈ ਕਲਪਨ ਗਾਠਾ॥

ਮੋਨੀ = ਮੋਨ ਧਾਰੀ ਹੋਇ = ਹੋ ਕੇ ਇਕਾਂਤੀ = ਇਕਾਂਤ ਥਾਂ ਉੱਤੇ ਬੈਠਾ = ਬੈਠਦਾ ਹੈਂ, ਪਰੰਤੂ ਤੇਰੇ ਹਿਰਦੈ = ਚਿੱਤ ਵਿਚ ਕਲਪਨਾ ਦੀ ਗਾਠਾ = ਗੰਢ ਬੰਨ੍ਹੀ ਹੋਈ ਹੈ **ਵਾ:** ਹਿਰਦੇ ਵਿਚ ਕਲਪਨਾ ਤੇ ਚਿਦ ਜੜ੍ਹ ਗ੍ਰੰਥੀ ਆਦਿ ਗੰਢਾਂ ਪਈਆਂ ਹੋਈਆਂ ਹਨ।

## ਹੋਇ ਉਦਾਸੀ, ਗ੍ਰਿਹੁ ਤਜਿ ਚਲਿਓ; ਛੁਟਕੈ ਨਾਹੀ ਨਾਠਾ॥੧॥

ਸੰਸਾਰ ਤੋਂ ਉਦਾਸੀ = ਉਪਰਾਮ ਹੋਇ = ਹੋ ਕੇ ਤੂੰ ਗ੍ਰਿਹੁ = ਘਰ ਨੂੰ ਤਜਿ = ਛੱਡ ਕੇ ਬਾਹਰ ਜੰਗਲਾਂ ਵੱਲ ਨੂੰ ਤੁਰ ਚਲਿਓ = ਚੱਲਿਆ ਹੈਂ, ਇਉਂ ਨਾਠਾ = ਨੱਠਣੇ ਕਰਕੇ ਤ੍ਰਿਸ਼ਨਾ ਰੂਪੀ ਇਸਤ੍ਰੀ ਵੱਲੋਂ ਛੁਟਕੈ = ਛੁਟਕਾਰਾ ਨਾਹੀ = ਨਹੀਂ ਹੋਣਾ **ਵਾ:** ਇਉਂ ਨਾਠਾ = ਦੌੜਨੇ ਕਰਕੇ ਨਹੀਂ ਛੁੱਟ ਸਕਦਾ॥੧॥

## ਜੀਅ ਕੀ; ਕੈ ਪਹਿ ਬਾਤ ਕਹਾ॥

ਹੇ ਪੰਡਿਤ! ਮੈਂ ਆਪਣੇ ਜੀਅ = ਜੀਵ ਆਤਮਾ ਦੇ ਉਪਰ ਕੀ = ਦੀ ਕੈ = ਕਿਸ ਦੇ ਪਹਿ = ਕੋਲ ਬਾਤ = ਗੱਲ ਕਹਾ = ਕਹਿਣਾ ਕਰਾਂ **ਵਾ:** ਕੀ ਆਪਣੇ ਹਿਰਦੇ ਦੀ ਗੱਲ ਉਸ ਦੇ ਕੋਲ ਦੱਸਾਂ ਜਿਹੜਾ ਆਪ ਸਾਰੇ ਬੰਧਨਾਂ ਤੋਂ ਛੁੱਟਿਆ ਹੋਵੇ।

## ਆਪਿ ਮੁਕਤੁ, ਮੋਕਉ ਪ੍ਰਭੁ ਮੇਲੇ; ਐਸੋ ਕਹਾ ਲਹਾ॥੧॥ਰਹਾਉ॥

ਜੋ ਗੁਰਮੁਖ ਜਨ ਆਪ ਮੁਕਤ ਹੋਵੇ ਅਤੇ ਮੋ ਕਉ = ਮੈਨੂੰ ਪ੍ਰਭੁ = ਵਾਹਿਗੁਰੂ ਦੇ ਨਾਲ ਮੇਲੇ = ਮੇਲ ਦੇਵੇ ਐਸੋ = ਅਜਿਹਾ ਗੁਰਮੁਖ ਜਨ ਮੈਂ ਸੰਸਾਰ ਵਿੱਚੋਂ ਕਹਾ = ਕਿਥੋਂ ਲਹਾ = ਲੱਭਣਾ ਕਰਾਂ॥੧॥ਰਹਾਉ॥

## ਤਪਸੀ ਕਰਿ ਕੈ ਦੇਹੀ ਸਾਧੀ; ਮਨੂਆ ਦਹ ਦਿਸ ਧਾਨਾ॥

ਤਪਸੀ = ਤਪੱਸਿਆ ਕਰਨ ਵਾਲਾ ਬਣ ਕਰਕੇ ਜਲਧਾਰੇ, ਧੂਣੀਆਂ ਤਾਪਣੀਆਂ ਆਦਿ ਸਾਧਨਾ ਦੁਆਰਾ ਦੇਹੀ = ਕਾਇਆਂ ਨੂੰ ਸਾਧੀ = ਸਾਧਦਾ ਰਿਹਾ, ਪਰ ਮਨੂਆ = ਮਨ ਦਹਦਿਸ = ਦਸੋ ਦਿਸ਼ਾਵਾਂ ਦੇ ਪਦਾਰਥਾਂ ਵਿਚ ਧਾਨਾ = ਦੌੜਦਾ ਰਿਹਾ।

## ਬ੍ਰਹਮਚਾਰਿ ਬ੍ਰਹਮਚਜੁ ਕੀਨਾ; ਹਿਰਦੈ ਭਇਆ ਗੁਮਾਨਾ॥

ਬ੍ਰਹਮਚਾਰਿ = ਬ੍ਰਹਮਾਚਾਰੀ ਬਣ ਕੇ ਬ੍ਰਹਮਚਜੁ = ਬ੍ਰਹਮਚਰਜ ਨੂੰ ਧਾਰਨ ਕੀਨਾ = ਕੀਤਾ **ਵਾ:** ਬ੍ਰਹਮਚਾਰੀ ਬਣ ਕੇ ਬ੍ਰਹਮਚਜੁ = ਕਾਮਾਦਿ ਵਿਕਾਰਾਂ ਨੂੰ ਰੋਕ ਕੇ ਵਿਦਿਆ ਦਾ ਅਭਿਆਸ ਕੀਤਾ, ਪਰ ਹਿਰਦੈ = ਚਿੱਤ ਵਿਚ ਜਤੀ ਸਤੀ ਹੋਣ ਦਾ ਗੁਮਾਨਾ = ਹੰਕਾਰ ਭਇਆ = ਹੋ ਗਿਆ।

## ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ; ਉਸੁ ਮਹਿ ਕ੍ਰੋਧੁ ਬਿਗਾਨਾ॥੨॥

ਸੰਨਿਆਸੀ = ਤਿਆਗੀ ਹੋਇ = ਹੋ ਕੈ = ਕਰਕੇ ਤੀਰਥਾਂ ਉੱਤੇ ਭ੍ਰਮਿਓ = ਭਰਮਦਾ, ਵਿਚਰਦਾ ਰਿਹਾ, ਉਸ ਬਿਗਾਨਾ = ਬੇਗਯਾਤ ਮਹਿ = ਵਿਚ ਕਾਮ ਕ੍ਰੋਧ ਹੀ ਇਸਥਿਤ ਰਹੇ **ਵਾ:** ਉਸ ਵਿਚ ਕਾਮ ਕ੍ਰੋਧ ਹੋਣ ਕਰਕੇ ਬਿਗਾਨਾ = ਓਪਰੇ ਜਮਾਂ ਦਾ ਹੀ ਹੋ ਕੇ ਰਹਿ ਗਿਆ **ਵਾ:** ਉਸ ਵਿਚ ਇਤਨਾ ਕ੍ਰੋਧ ਹੋ ਗਿਆ ਜੋ ਬਿਗਾਨਾ = ਬੇਗਿਆਤ, ਬੇ-ਸਮਝ ਹੀ ਹੋ ਗਿਆ **ਵਾ:** (ਬਿ + ਗਾਨਾ) ਬਿ = ਦ੍ਵੈਤ ਦੇ ਗਾਨਾ = ਗਾਉਣ ਵਾਲਾ ਹੋ ਗਿਆ ਹੈ॥੨॥

## ਘੂੰਘਰ ਬਾਧਿ, ਭਏ ਰਾਮਦਾਸਾ; ਰੋਟੀਅਨ ਕੇ ਓਪਾਵਾ ॥

ਪੈਰਾਂ ਨਾਲ ਘੂੰਘਰ = ਘੁੰਘਰੂ (ਛੋਟਾ ਘੰਟਾ) ਬਾਧਿ = ਬੰਨ੍ਹ ਕੇ ਰਾਮਦਾਸਾ[੧] = ਰਾਮਦਾਸੀਏ ਭੇਖ ਵਾਲੇ ਭਏ = ਹੋ ਗਏ ਤਾਂ ਕੀ ਹੋ ਗਿਆ, ਇਹ ਵੀ ਰੋਟੀਅਨ = ਰੋਟੀਆਂ ਖਾਣ ਕੇ = ਦੇ ਹੀ ਓਪਾਵਾ = ਯਤਨ ਹਨ, ਭਾਵ ਇਨ੍ਹਾਂ ਕੋਲ ਵੀ ਕੋਈ ਪ੍ਰਮਾਰਥ ਦਾ ਯਤਨ ਨਹੀਂ ਹੈ।

## ਬਰਤ ਨੇਮ ਕਰਮ ਖਟ ਕੀਨੇ; ਬਾਹਰਿ ਭੇਖ ਦਿਖਾਵਾ ॥

ਕਈਆਂ ਨੇ ਚੌਵੀ ਇਕਾਦਸ਼ੀਆਂ ਦੇ ਬਰਤ ਰੱਖੇ, ਯਮ ਨੇਮ ਆਦਿ ਸਾਧਨ ਕੀਤੇ, ਤੇ ਖਟ = ਛੇ ਪ੍ਰਕਾਰ ਦੇ ਕਰਮ ਵੀ ਕੀਨੇ = ਕੀਤੇ ਪਰ ਇਹ ਸਭ ਬਾਹਰਿ = ਬਾਹਰੋਂ ਭੇਖ ਬਣਾ ਬਣਾ ਕੇ ਹੀ ਦਿਖਾਵਾ = ਵਿਖਾਉਣਾ ਕੀਤੇ, ਅੰਦਰੋਂ ਪਰਮੇਸ਼ਰ ਨਾਲ ਪ੍ਰੇਮ ਨਹੀਂ ਕੀਤਾ।

## ਗੀਤ ਨਾਦ, ਮੁਖਿ ਰਾਗ ਅਲਾਪੇ; ਮਨਿ ਨਹੀ ਹਰਿ ਹਰਿ ਗਾਵਾ ॥੩॥

ਕਈ ਲੋਕ ਗੀਤਾ ਆਦਿਕ ਦੇ ਤਾਈਂ ਪੜ੍ਹਦੇ ਰਹਿੰਦੇ ਹਨ, ਨਾਦ = ਵਾਜਿਆਂ ਨੂੰ ਵਜਾਉਂਦੇ ਰਹਿੰਦੇ ਹਨ, ਮੁਖਿ = ਮੁਖੋਂ ਰਾਗ ਨੂੰ ਅਲਾਪੇ = ਉਚਾਰਦੇ ਹਨ **ਵਾ:** ਗੀਤ = ਬਿਸਨ ਪਦਿਆਂ ਨੂੰ ਗਾਉਂਦੇ ਹਨ, ਨਾਦ = ਸੰਖ ਆਦਿਕਾਂ ਨੂੰ ਵਜਾਉਂਦੇ ਹਨ। ਮੁਖੋਂ ਰਾਗ ਆਦਿਕਾਂ ਦਾ ਅਲਾਪ ਕਰਦੇ ਰਹਿੰਦੇ ਹਨ, ਪਰ ਮਨ = ਚਿੱਤ ਨਾਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਜੱਸ ਨੂੰ ਨਹੀਂ ਗਾਵਾ = ਗਾਉਣਾ ਕਰਦੇ ॥੩॥

## ਹਰਖ, ਸੋਗ, ਲੋਭ, ਮੋਹ ਰਹਤ ਹਹਿ; ਨਿਰਮਲ ਹਰਿ ਕੇ ਸੰਤਾ ॥

ਜੋ ਪਦਾਰਥ ਆਏ ਤੋਂ ਹਰਖ = ਖ਼ੁਸ਼ੀ, ਪਦਾਰਥ ਗਏ ਤੋਂ ਸੋਗ = ਗ਼ਮ, ਪਦਾਰਥਾਂ ਦਾ ਲੋਭ = ਲਾਲਚ, ਸਰੀਰਾਂ ਦਾ ਮੋਹ ਆਦਿ ਤੋਂ ਰਹਿਤ ਹਹਿ = ਹਨ, ਉਹ ਨਿਰਮਲ = ਉੱਜਲ ਹਰਿ = ਪਰਮੇਸ਼ਰ ਕੇ = ਦੇ ਸੰਤਾ = ਮਹਾਤਮਾਂ ਜਨ ਹੀ ਹਨ **ਵਾ:** (ਨਿਰ + ਮਲ) ਮਲ, ਵਿਖੇਪ, ਅਵਰਨ ਆਦਿ ਦੀ ਮਲ = ਮੈਲ ਤੋਂ ਰਹਿਤ ਹਨ, ਉਹ ਪਰਮੇਸ਼ਰ ਦੇ ਸੰਤ ਜਨ ਹਨ।

## ਤਿਨ ਕੀ ਧੂੜਿ ਪਾਏ ਮਨੁ ਮੇਰਾ; ਜਾ ਦਇਆ ਕਰੇ ਭਗਵੰਤਾ ॥

ਜਾ = ਜਦੋਂ ਭਗਵੰਤਾ = ਪਰਮੇਸ਼ਰ ਦਇਆ = ਮੇਹਰ ਦੀ ਦ੍ਰਿਸ਼ਟੀ ਕਰੇ, ਤਦੋਂ ਮੇਰਾ ਮਨ ਤਿਨ = ਉਨ੍ਹਾਂ ਪਿਆਰਿਆਂ ਕੀ = ਦੀ ਚਰਨ ਧੂੜਿ = ਧੂੜੀ ਪਾਏ = ਪ੍ਰਾਪਤ ਕਰਦਾ ਹੈ।

## ਕਹੁ ਨਾਨਕ ਗੁਰੁ ਪੂਰਾ ਮਿਲਿਆ; ਤਾਂ ਉਤਰੀ ਮਨ ਕੀ ਚਿੰਤਾ ॥੪॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਜਦੋਂ ਪੂਰਾ = ਪੂਰਨ ਸਤਿਗੁਰੂ ਮਿਲਿਆ ਤਾਂ = ਤਦੋਂ ਮਨ ਕੀ = ਦੀ ਸਾਰੀ ਚਿੰਤਾ ਉਤਰੀ = ਉਤਰ, ਦੂਰ ਹੋ ਗਈ ॥੪॥

## ਮੇਰਾ ਅੰਤਰਜਾਮੀ; ਹਰਿ ਰਾਇਆ ॥

ਮੇਰਾ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਰਾਇਆ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਹੈ **ਵਾ:** ਰਾਜਾ ਰੂਪ ਪਰਮੇਸ਼ਰ ਹੈ।

---

੧. ਇਹ ਇਕ ਪੰਥ ਦਾ ਨਾਮ ਹੈ ਜੋ ਨਿਰਤਕਾਰੀ ਕਰਦੇ ਹਨ। ਦੱਖਣ ਦੇਸ਼ ਵਿਚ ਇਹ ਇਕ ਪ੍ਰਸਿੱਧ ਮੱਤ ਹੈ, ਜੋ ਗ਼ਾਲਬਨ ਦੱਖਣ ਵਿਚ ਹੋਏ ਰਾਮਦਾਸ ਨਾਮੇ ਭਗਤ ਦੀ ਸੰਪਰਦਾ ਦੇ ਲੋਕ ਹਨ।

## ਸਭੁ ਕਿਛੁ ਜਾਣੈ, ਮੇਰੇ ਜੀਅ ਕਾ ਪ੍ਰੀਤਮੁ; ਬਿਸਰਿ ਗਏ ਬਕਬਾਇਆ ॥੧॥ਰਹਾਉ ਦੂਜਾ॥੬॥੧੫॥

ਮੇਰੇ ਜੀਅ = ਹਿਰਦੇ ਕਾ = ਦਾ ਪ੍ਰੀਤਮੁ = ਪਿਆਰਾ ਪਰਮੇਸ਼ਰ ਸੰਸਾਰ ਵਿਚ ਵਰਤ ਰਹੇ ਵਰਤਾਰੇ ਬਾਰੇ ਸਭੁ = ਸਾਰਾ ਕਿਛੁ = ਕੁੱਝ ਜਾਣੈ = ਜਾਣਦਾ ਹੈ **ਵਾ:** ਜੋ ਕੁੱਝ ਸੰਸਾਰ ਵਿਚ ਵਰਤ ਰਿਹਾ ਹੈ, ਇਸ ਬਾਰੇ ਸਾਰਾ ਕੁੱਝ ਜਾਣਦਾ ਹੈ, ਇਸ ਲਈ ਬਕਬਾਇਆ = ਵਿਅਰਥ ਬਚਨ ਬੋਲਣੇ ਬਿਸਰਿ = ਭੁੱਲ ਗਏ ਹਨ।

ਰਹਾਉ ਦੂਜਾ ਉਚਾਰ ਕੇ ਸਤਿਗੁਰਾਂ ਨੇ ਇਸ ਵਿਚ ਪ੍ਰਭੂ ਪ੍ਰਾਪਤੀ ਦਾ ਉੱਤਰ ਦਿੱਤਾ ਹੈ ॥੧॥ਰਹਾਉ ਦੂਜਾ॥੬॥੧੫॥

## ਮਾਰੂ ਮਹਲਾ ੫ ॥

## ਕੋਟਿ ਲਾਖ ਸਰਬ ਕੋ ਰਾਜਾ; ਜਿਸੁ ਹਿਰਦੈ ਨਾਮੁ ਤੁਮਾਰਾ ॥

ਹੇ ਪਰਮੇਸ਼ਰ! ਜਿਸ ਦੇ ਹਿਰਦੈ = ਚਿੱਤ ਵਿਚ ਤੁਮਾਰਾ = ਤੇਰਾ ਪਵਿੱਤਰ ਨਾਮ ਵੱਸਦਾ ਹੈ, ਉਹ ਕੋਟਿ = ਕਿਲਿਆ ਤੇ ਲਾਖ = ਲੱਖਾਂ ਫ਼ੌਜਾਂ ਦਾ ਮਾਲਕ ਹੈ ਤੇ ਸਰਬ = ਸਾਰਿਆਂ ਕੋ = ਦਾ ਰਾਜਾ ਹੈ **ਵਾ:** ਸਰਬ ਸ੍ਰਿਸ਼ਟੀ ਦਾ ਮਾਲਕ ਹੈ **ਵਾ:** ਜੋ ਲੱਖਾਂ ਜੂਨਾਂ ਵਿਚ ਪਾਉਣ ਵਾਲੇ ਕ੍ਰੋੜਾਂ ਸੰਕਲਪ ਫੁਰਦੇ ਹਨ, ਉਨ੍ਹਾਂ ਸਾਰਿਆਂ ਦਾ ਪਾਤਸ਼ਾਹ ਬਣ ਜਾਂਦਾ ਹੈ ਭਾਵ ਸਭ ਨੂੰ ਆਪਣੇ ਅਧੀਨ ਕਰ ਲੈਂਦਾ ਹੈ **ਵਾ:** ਉਹ ਲੱਖਾਂ ਹੀ ਕੋਟਿ = ਕਿਲ੍ਹਿਆਂ ਤੇ ਸਾਰੇ ਜੀਵਾਂ ਦਾ ਰਾਜਾ ਹੈ **ਵਾ:** ਲੱਖਾਂ ਕ੍ਰੋੜਾਂ ਪਦਾਰਥਾਂ ਤੇ ਸਾਰਿਆਂ ਜੀਵਾਂ ਦਾ ਰਾਜਾ ਹੈ।

## ਜਾ ਕਉ, ਨਾਮੁ ਨ ਦੀਆ ਮੇਰੈ ਸਤਿਗੁਰਿ; ਸੇ ਮਰਿ ਜਨਮਹਿ ਗਾਵਾਰਾ ॥੧॥

ਹੇ ਪਰਮੇਸ਼ਰ! ਜਾ = ਜਿਨ੍ਹਾਂ ਪੁਰਖਾਂ ਕਉ = ਨੂੰ ਮੇਰੇ ਸਤਿਗੁਰੂ ਸਾਹਿਬ ਜੀ ਨੇ ਤੇਰਾ ਨਾਮ ਅੰਮ੍ਰਿਤ ਨ = ਨਹੀਂ ਦੀਆ = ਦਿੱਤਾ, ਸੇ = ਉਹ ਗਵਾਰਾ = ਬੇ-ਸਮਝ ਪੁਰਖ ਜਨਮਹਿ = ਜੰਮਦੇ ਮਰਿ = ਮਰਦੇ ਰਹਿੰਦੇ ਹਨ **ਵਾ:** ਮੌਤ ਦੇ ਮਾਰੇ ਮਰਦੇ ਤੇ ਵਾਸ਼ਨਾ ਦੇ ਬੱਧੇ ਸੰਸਾਰ ਵਿਚ ਜੰਮਦੇ ਰਹਿੰਦੇ ਹਨ ॥੧॥

## ਮੇਰੇ ਸਤਿਗੁਰ ਹੀ; ਪਤਿ ਰਾਖੁ ॥

ਹੇ ਪਰਮੇਸ਼ਰ! ਮੇਰੇ ਪੂਰੇ ਸਤਿਗੁਰੂ ਹੀ ਮੇਰੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਰਾਖੁ = ਰੱਖਣ ਵਾਲੇ ਹਨ।

## ਚੀਤਿ ਆਵਹਿ, ਤਬ ਹੀ ਪਤਿ ਪੂਰੀ; ਬਿਸਰਤ ਰਲੀਐ ਖਾਕੁ ॥੧॥ਰਹਾਉ॥

ਹੇ ਪਰਮੇਸ਼ਰ! ਜਦੋਂ ਤੂੰ ਚੀਤਿ = ਚੇਤੇ ਆਵਹਿ = ਆਉਂਦਾ ਹੈਂ, ਤਬ = ਤਦੋਂ ਹੀ ਮੇਰੀ ਪਤਿ = ਇੱਜ਼ਤ ਪੂਰੀ = ਪੂਰਨ ਨਿਭ ਸਕਦੀ ਹੈ **ਵਾ:** ਹੇ ਪਤੀ ਪਰਮੇਸ਼ਰ! ਤਦੋਂ ਹੀ ਤੇਰੀ ਪੂਰੀ ਭਗਤੀ ਹੋ ਸਕਦੀ ਹੈ, ਤੈਨੂੰ ਬਿਸਰਤ = ਭੁੱਲਣੇ ਕਰਕੇ ਪ੍ਰਤੱਖ ਖਾਕੁ = ਧੂੜ **ਵਾ:** ਲਾਹਨਤਾਂ ਰੂਪੀ ਧੂੜ **ਵਾ:** ਟੇਢੀਆਂ ਜੂਨਾਂ ਰੂਪ ਖ਼ਾਕ ਵਿਚ ਰਲੀਐ = ਮਿਲ ਜਾਈਦਾ ਹੈ ॥੧॥ਰਹਾਉ॥

## ਰੂਪ ਰੰਗ ਖੁਸੀਆ, ਮਨ ਭੋਗਣ; ਤੇ ਤੇ ਛਿਦ੍ਰ ਵਿਕਾਰਾ ॥

ਜਿਤਨੇ ਦੁਨੀਆਂ ਦੇ ਸੋਹਣੇ ਰੂਪ ਖ਼ੁਸ਼ੀਆਂ **ਵਾ:** ਸੁੰਦਰ ਰੂਪਾਂ ਨੂੰ ਵੇਖਣਾ, ਤਰ੍ਹਾਂ-ਤਰ੍ਹਾਂ ਦੇ ਰੰਗਾਂ ਦੀਆਂ ਖ਼ੁਸ਼ੀਆਂ ਤੇ ਮਨ ਵਿਚ ਪਦਾਰਥਾਂ ਨੂੰ ਭੋਗਣ ਦੀ ਇੱਛਾ ਹੈ **ਵਾ:** ਸਰੀਰ ਦਾ ਰੂਪ ਸੰਵਾਰ ਕੇ ਰੱਖਣਾ, ਚਿਹਰੇ ਨੂੰ ਸੁੰਦਰ ਬਣਾਉਣ ਲਈ ਬਾਹਰ ਦੇ ਚਮਕੀਲੇ ਪਦਾਰਥ ਲਾ ਕੇ ਸੁੰਦਰਤਾ ਦਿਖਾਉਣੀ ਅਤੇ ਮਨ ਦੀਆਂ

ਖ਼ੁਸ਼ੀਆਂ ਦਾ ਭੋਗਣਾ ਹੈ ਤੇ ਤੇ = ਉਤਨੇ ਹੀ (ਉਹ ਉਹ) ਸਭ ਕੁੱਝ ਕਾਮ ਆਦਿ ਵਿਕਾਰਾਂ ਦੇ ਛਿਦ੍ਰ = ਦੋਸ਼ ਪੈਦਾ ਕਰਨ ਵਾਲੇ ਹਨ।

## ਹਰਿ ਕਾ ਨਾਮੁ ਨਿਧਾਨੁ ਕਲਿਆਣਾ; ਸੂਖ ਸਹਜੁ ਇਹੁ ਸਾਰਾ ॥੨॥

ਹਰਿ = ਪਰਮੇਸ਼ਰ ਕਾ = ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਸਾਰੀਆਂ ਬੈਕੁੰਠ, ਕੈਵਲ ਮੋਖ ਆਦਿ ਕਲਿਆਣਾ = ਸੁੱਖਾਂ ਨੂੰ ਦੇਣ ਵਾਲਾ ਹੈ **ਵਾ:** ਸੁੱਖਾਂ ਦਾ ਖ਼ਜ਼ਾਨਾ ਹੈ, ਇਹੋ ਨਾਮ ਸਹਜੁ = ਸੁਤੇ-ਸਿੱਧ ਹੀ ਸਾਰਾ = ਸ੍ਰੇਸ਼ਟ ਸੂਖ = ਅਨੰਦ ਦੇ ਦੇਣ ਵਾਲਾ ਹੈ **ਵਾ:** ਇਹੋ ਹੀ ਸਹਜੁ = ਗਿਆਨ ਦੇ ਕੇ ਸਾਰਾ ਪੂਰਨ ਸੁਖ ਦੇਣ ਵਾਲਾ ਹੈ **ਵਾ:** ਇਹੋ ਹੀ ਸਾਰਾ ਪੂਰਨ ਸੁਖ ਸਹਜੁ = ਅਚੁੱਤ ਸੁਖ ਦੇਣ ਵਾਲਾ ਹੈ ॥੨॥

## ਮਾਇਆ ਰੰਗ ਬਿਰੰਗ ਖਿਨੈ ਮਹਿ; ਜਿਉ ਬਾਦਰ ਕੀ ਛਾਇਆ ॥

ਮਾਇਆ ਦਾ ਰੰਗ = ਅਨੰਦ ਇਕ ਖਿਨੈ = ਛਿਨ ਮਹਿ = ਵਿਚ ਇਉਂ ਬਿਰੰਗ = ਬੇਰੰਗ, ਬੇਰਸਾ ਹੋ ਜਾਂਦਾ ਹੈ, ਜਿਉ = ਜਿਵੇਂ ਬਾਦਰ = ਬੱਦਲ ਕੀ = ਦੀ ਛਾਇਆ = ਛਾਂ ਹੁੰਦੀ ਹੈ **ਵਾ:** ਜਿਵੇਂ ਬੱਦਲ ਦੀ ਛਾਂ ਹਵਾ ਦੇ ਵਗਣੇ ਕਰਕੇ ਜਾਂ ਸੂਰਜ ਦੇ ਨਿਕਲਣੇ ਕਰਕੇ ਝੱਟ ਹੀ ਨਾਸ਼ ਹੋ ਜਾਂਦੀ ਹੈ, (ਇਸੇ ਪ੍ਰਕਾਰ ਪੁੰਨ ਰੂਪੀ ਬੱਦਲ ਪ੍ਰਾਲਬਧ ਰੂਪੀ ਪੌਣ ਦੇ ਵਗਣੇ ਕਰਕੇ ਜਾਂ ਦੁਖ ਰੂਪੀ ਸੂਰਜ ਦੇ ਨਿਕਲਣੇ ਕਰਕੇ ਝੱਟ ਹੀ ਨਾਸ਼ ਹੋ ਜਾਂਦੇ ਹਨ।

## ਸੇ ਲਾਲ ਭਏ, ਗੂੜੈ ਰੰਗਿ ਰਾਤੇ; ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥੩॥

ਸੇ = ਉਹ ਲਾਲ ਭਾਵ ਪੂਰਨ ਗਿਆਨਵਾਨ ਭਏ = ਹੋਏ ਹਨ ਅਤੇ ਭਗਤੀ ਰੂਪੀ ਗੂੜੈ = ਗਾੜ੍ਹੇ ਮਜੀਠੀ ਰੰਗ ਵਿਚ ਰਾਤੇ = ਰੱਤੇ ਗਏ ਹਨ, ਜਿਨ = ਜਿਨ੍ਹਾਂ ਨੇ ਗੁਰਾਂ ਦੇ ਨਾਲ ਮਿਲ ਕੇ ਹਰਿ ਹਰਿ = ਹਰੀ ਪਰਮੇਸ਼ਰ ਦੇ ਜਸ ਨੂੰ ਗਾਇਆ = ਗਾਉਣਾ ਕੀਤਾ ਹੈ ॥੩॥

## ਊਚ ਮੂਚ ਅਪਾਰ ਸੁਆਮੀ; ਅਗਮ ਦਰਬਾਰਾ ॥

ਉਹ ਅਪਾਰ = ਬੇਅੰਤ ਸੁਆਮੀ = ਮਾਲਕ ਊਚ ਮੂਚ = ਉੱਚਿਆਂ ਤੋਂ ਵੀ ਉੱਚਾ ਹੈ **ਵਾ:** ਊਚ = ਉੱਚੇ ਬ੍ਰਹਮਾ ਵਿਸ਼ਨੂੰ ਆਦਿਕਾਂ ਤੋਂ **ਵਾ:** ਉੱਚੇ ਵੈਰਾਟ, ਅੱਬਿਆਕ੍ਰਿਤ, ਹਿਰਨ ਗਰਭ ਆਦਿਕਾਂ ਤੋਂ ਵੀ ਉੱਚਾ ਹੈ ਤੇ ਮੂਚ = ਵਿਸਥਾਰ ਵਾਲਾ ਹੈ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਸਾਰਿਆਂ ਦਾ ਸੁਆਮੀ = ਮਾਲਕ ਹੈ, ਉਸ ਦਾ ਸਰੂਪ ਰੂਪੀ ਦਰਬਾਰ ਅਗਮ = ਗੰਮਤਾ ਤੋਂ ਰਹਿਤ ਹੈ **ਵਾ:** ਕਿਸੇ ਦੀ ਵੀ ਉਸ ਦੇ ਦਰਬਾਰ ਵਿਚ ਆਪੋਂ ਪਹੁੰਚ ਨਹੀਂ ਹੈ।

## ਨਾਮੋ ਵਡਿਆਈ ਸੋਭਾ; ਨਾਨਕ, ਖਸਮੁ ਪਿਆਰਾ ॥੪॥੭॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੂੰ ਖਸਮੁ = ਮਾਲਕ ਪਰਮੇਸ਼ਰ ਪਿਆਰਾ ਲੱਗਦਾ ਹੈ, ਉਨ੍ਹਾਂ ਨੂੰ ਉਸ ਪਰਮੇਸ਼ਰ ਦਾ ਨਾਮੋ = ਨਾਮ ਜਪਣੇ ਕਰਕੇ ਹੀ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਿਆਈ ਮਿਲਦੀ ਹੈ ਤੇ ਨਾਮ ਜਪਣੇ ਕਰਕੇ ਹੀ ਭਗਤੀ ਕਰਨ ਦੀ ਸੋਭਾ = ਮਹਿਮਾ ਪ੍ਰਾਪਤ ਹੁੰਦੀ ਹੈ **ਵਾ:** ਨਾਮ ਕਰਕੇ ਇਸ ਲੋਕ ਵਿਚ ਵਡਿਆਈ ਤੇ ਪ੍ਰਲੋਕ ਵਿਚ ਸ਼ੋਭਾ ਮਿਲਦੀ ਹੈ।

**ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਮਾਲਕ ਪਰਮੇਸ਼ਰ ਨੂੰ ਪਿਆਰਾ ਹੈ, ਜੋ ਨਾਮ ਅੰਮ੍ਰਿਤ ਦੀ ਵਡਿਆਈ ਤੇ ਨਾਮ ਦੀ ਸ਼ੋਭਾ ਨੂੰ ਗੁਰਾਂ ਦੇ ਪਾਸੋਂ ਮੰਗਦਾ ਹੈ ॥੪॥੭॥੧੬॥

## ਮਾਰੂ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥

ਸਿੱਖਾਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਸਤਿਗੁਰੂ ਜੀ ਪਰਮੇਸ਼ਰ ਨੇ ਸ੍ਰਿਸ਼ਟੀ ਦੀ ਉਤਪਤੀ ਕਿਵੇਂ ਕੀਤੀ ਹੈ ? ਇਹ ਸੁਣ ਕੇ ਮਾਰੂ ਰਾਗ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੪ = ਚੌਥੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਓਅੰਕਾਰਿ; ਉਤਪਾਤੀ ॥ ਕੀਆ ਦਿਨਸੁ; ਸਭ ਰਾਤੀ ॥

ਹੇ ਭਾਈ ! ਓਅੰਕਾਰਿ = ਪਰਮੇਸ਼ਰ ਤੋਂ ਸਾਰੀ ਸ੍ਰਿਸ਼ਟੀ ਦੀ ਉਤਪਾਤੀ = ਪੈਦਾਇਸ਼ ਹੋਈ ਹੈ **ਵਾ:** ਓਅੰਕਾਰ ਸ਼ਬਦ ਤੋਂ ਸਾਰੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ।

ਪਰਮੇਸ਼ਰ **ਵਾ:** ਓਅੰਕਾਰ ਸ਼ਬਦ ਤੋਂ ਹੀ ਸਭ = ਸਾਰੀਆਂ ਰਾਤੀ = ਰਾਤਾਂ ਤੇ ਦਿਨਸੁ = ਦਿਨਾਂ ਨੂੰ ਪੈਦਾ ਕੀਆ = ਕੀਤਾ ਹੈ।

## ਵਣੁ, ਤ੍ਰਿਣੁ; ਤ੍ਰਿਭਵਣ ਪਾਣੀ ॥ ਚਾਰਿ ਬੇਦ; ਚਾਰੇ ਖਾਣੀ ॥

ਵਣੁ = ਬ੍ਰਿਛ, ਤ੍ਰਿਣੁ = ਘਾਹ, ਤ੍ਰਿਭਵਣ = ਤਿੰਨੇ ਲੋਕ ਤੇ ਪਾਣੀ ਆਦਿ ਸਾਰੇ ਤੱਤ।

ਚਾਰਿ = ਚਾਰ ਬੇਦ, ਚਾਰੇ = ਚਾਰ ਖਾਣੀਆਂ ਭਾਵ ਅੰਡਜ, ਜੇਰਜ, ਉਤਭੁਜ, ਸੇਤਜ।

## ਖੰਡ, ਦੀਪ; ਸਭਿ ਲੋਆ ॥ ਏਕ ਕਵਾਵੈ ਤੇ; ਸਭਿ ਹੋਆ ॥੧॥

ਨੌਂ ਖੰਡ, ਸੱਤ ਦੀਪ ਅਤੇ ਸਭਿ = ਸਾਰੇ ਲੋਆ = ਲੋਕ।

ਏਕ = ਇਕ ਮਾਇਆ ਰੂਪੀ ਕਵਾਵੈ = ਵਾਕ (ਫੁਰਨੇ) ਸ਼ਬਦ ਤੇ = ਤੋਂ ਹੀ ਸਭਿ = ਸਾਰਾ ਸੰਸਾਰ ਪੈਦਾ ਹੋਆ = ਹੋਇਆ ਹੈ **ਵਾ:** ਇਕ ਮਾਇਆ ਰੂਪੀ ਕਵਾਵੈ = ਪੁਸ਼ਾਕ ਤੇ = ਤੋਂ ਪੈਦਾ ਹੋਇਆ ਹੈ **ਵਾ:** ਇਕ ਓਅੰਕਾਰ ਵਾਕ ਤੋਂ ਹੀ ਸਾਰਾ ਸੰਸਾਰ ਪੈਦਾ ਹੋਇਆ ਹੈ ॥੧॥

## ਕਰਣੈਹਾਰਾ; ਬੂਝਹੁ ਰੇ ॥ ਸਤਿਗੁਰੁ ਮਿਲੈ; ਤ ਸੂਝੈ ਰੇ ॥੧॥ਰਹਾਉ॥

ਰੇ = ਹੇ ਭਾਈ ! ਉਸ ਕਰਣੈਹਾਰਾ = ਸਿਰਜਣਹਾਰ ਪਰਮੇਸ਼ਰ ਨੂੰ ਦਿਲ ਵਿਚ ਬੂਝਹੁ = ਬੁਝਣਾ, ਸਮਝਣਾ ਕਰੋ ਪਰ ਜਦ ਪੂਰਾ ਸਤਿਗੁਰੂ ਮਿਲੈ = ਪ੍ਰਾਪਤ ਹੋ ਜਾਵੇ, ਰੇ = ਹੇ ਭਾਈ ! ਤ = ਤਦ ਹੀ ਉਹ ਪਰਮੇਸ਼ਰ ਸੂਝੈ = ਸੁੱਝਦਾ, ਦਿਸਦਾ ਹੈ ॥੧॥ਰਹਾਉ॥

## ਤ੍ਰੈ ਗੁਣ; ਕੀਆ ਪਸਾਰਾ ॥ ਨਰਕ ਸੁਰਗ; ਅਵਤਾਰਾ ॥

ਰਾਜਸੀ, ਤਾਮਸੀ, ਸਾਂਤਕੀ ਤ੍ਰੈਗੁਣ = ਤਿੰਨਾਂ ਗੁਣਾਂ ਕਰਕੇ ਹੀ ਇਹ ਸਾਰਾ ਸੰਸਾਰਕ ਪਸਾਰਾ = ਖਿਲਾਰਾ ਕੀਆ = ਕੀਤਾ ਹੈ, ਭਾਵ ਇਸ ਸੰਸਾਰ ਵਿਚ ਤਮੋਗੁਣੀ ਜੀਵ ਨਰਕੀ ਹਨ, ਰਜੋਗੁਣੀ ਜੀਵ ਸਵਰਗ ਆਦਿ ਦਾ ਸੁਖ ਭੋਗਣ ਵਾਲੇ ਹਨ, ਸਤੋਗੁਣੀ ਜੀਵ ਬ੍ਰਹਮ ਲੋਕ ਆਦਿ ਵਿਚ ਵੱਸਣ ਵਾਲੇ ਹਨ।

**ਵਾ:** ਤਮੋਗੁਣ ਰੂਪ ਸੁਖੋਪਤ ਅਵਸਥਾ ਹੈ, ਰਜੋਗੁਣ ਰੂਪ ਸੁਪਨ ਅਵਸਥਾ ਹੈ, ਸਤੋਗੁਣ ਰੂਪ ਜਾਗ੍ਰਤ ਅਵਸਥਾ ਹੈ, ਇਉਂ ਤਿੰਨਾਂ ਗੁਣਾਂ ਦੁਆਰਾ ਸਾਰਾ ਪਸਾਰਾ ਕੀਤਾ ਹੈ।

ਜੀਵ ਕਰਮਾਂ ਕਰਕੇ ਨਰਕਾਂ ਸੁਰਗ = ਸਵਰਗਾਂ ਵਿਚ ਅਵਤਾਰਾ = ਉਤਰਦੇ ਹਨ **ਵਾ:** ਪਾਪੀ ਜੀਵ ਨਖਿੱਧ ਕਰਮਾਂ ਕਰਕੇ ਨਰਕਾਂ ਵਿਚ ਪਾਏ ਜਾਂਦੇ ਹਨ, ਸਕਾਮੀ ਪੁਰਖ ਸਕਾਮ ਕਰਮਾਂ ਕਰਕੇ ਸਵਰਗਾਂ ਵਿਚ ਪਾਏ ਜਾਂਦੇ ਹਨ, ਸਕਾਮ ਤੇ ਨਖਿੱਧ ਕਰਮ ਭਾਵ ਮਿਸ਼ਰਤ ਕਰਮ ਕਰਨ ਵਾਲੇ ਪੁਰਖ ਅਵਤਾਰਾ = ਜਨਮ ਧਾਰ ਕੇ ਮਾਤ ਲੋਕ ਵਿਚ ਆਂਉਂਦੇ ਹਨ।

## ਹਉਮੈ; ਆਵੈ ਜਾਈ ॥ ਮਨੁ; ਟਿਕਣੁ ਨ ਪਾਵੈ ਰਾਈ ॥

ਇਹ ਜੀਵ ਹਉਮੈ = ਹੰਗਤਾ ਕਰਕੇ ਵਾਰ ਵਾਰ ਜੂਨਾਂ ਵਿਚ ਆਵੈ = ਆਉਂਦਾ ਜਾਈ = ਜਾਂਦਾ ਹੈ।

ਇਸ ਕਰਕੇ ਜੀਵ ਦਾ ਮਨੁ = ਚਿੱਤ ਰਾਈ = ਰੰਚਕ ਮਾਤ੍ਰ ਵੀ ਟਿਕਣਾ ਨ = ਨਹੀਂ ਪਾਵੈ = ਪਾਉਂਦਾ।

**[ਅੰਗ ੧੦੦੪]**

## ਬਾਝੁ ਗੁਰੂ; ਗੁਬਾਰਾ ॥ ਮਿਲਿ ਸਤਿਗੁਰ; ਨਿਸਤਾਰਾ ॥੨॥

ਗੁਰੂ = ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਾਝੁ = ਬਗ਼ੈਰ ਜੀਵਾਂ ਦੇ ਹਿਰਦੇ ਵਿਚ ਅਗਿਆਨ ਰੂਪ ਗਾੜ੍ਹਾ ਗੁਬਾਰਾ = ਹਨੇਰਾ ਪਿਆ ਰਹਿੰਦਾ ਹੈ।

ਪੂਰੇ ਸਤਿਗੁਰਾਂ ਦੇ ਨਾਲ ਮਿਲਿ = ਮਿਲਣੇ ਕਰਕੇ ਹੀ ਜੀਵਾਂ ਦਾ ਸਮੁੰਦ੍ਰ ਤੋਂ ਨਿਸਤਾਰਾ = ਤਰਨਾ ਹੁੰਦਾ ਹੈ ॥੨॥

## ਹਉ ਹਉ; ਕਰਮ ਕਮਾਣੇ ॥ ਤੇ ਤੇ; ਬੰਧ ਗਲਾਣੇ ॥

ਜੀਵ ਹਉ ਹਉ = ਮੈਂ ਮੈਂ ਕਰਦੇ ਹੋਏ ਕਰਮ ਕਮਾਣੇ = ਕਮਾਉਂਦੇ ਹਨ **ਵਾ:** ਜੀਵ ਕਹਿੰਦੇ ਹਨ ਕਿ ਹਉ = ਅਸੀਂ ਕੁੱਝ ਹਾਂ, ਇਸੇ ਕਰਕੇ ਦੇਹ ਦੀ ਹਉ = ਹੰਗਤਾ ਦੇ ਵਿਚ ਕਰਮਾਂ ਨੂੰ ਕਮਾਣੇ = ਕਮਾਉਂਦੇ ਹਨ **ਵਾ:** ਜੀਵ ਹੁਣ ਹਉ = ਹੰਗਤਾ ਦੇ ਨਾਲ ਕਰਮਾਂ ਨੂੰ ਕਮਾਉਂਦੇ ਹਨ ਅਤੇ ਅੱਗੇ ਨੂੰ ਵੀ ਹੰਗਤਾ ਦੇ ਸਹਿਤ ਕਰਮਾਂ ਨੂੰ ਕਮਾਉਣਾ ਕਰਨਗੇ।

ਤੇ ਤੇ = ਉਹ ਉਹ ਕਰਮ ਜੀਵ ਦੇ ਗਲਾਣੇ = ਗਲ ਵਿਚ ਬੰਧ = ਬੰਧਨ ਰੂਪ ਹੋ ਕੇ ਪੈਂਦੇ ਹਨ **ਵਾ:** ਗਲ ਵਿਚ ਫਾਹੀ ਬੰਨ੍ਹਣ ਵਾਲੇ ਹਨ।

## ਮੇਰੀ ਮੇਰੀ; ਧਾਰੀ ॥ ਓਹਾ ਪੈਰਿ; ਲੋਹਾਰੀ ॥

ਜੀਵ ਨੇ ਮੇਰੀ ਜਰ, ਮੇਰੀ ਜੋਰੂ ਆਦਿ ਦੀ ਮੇਰ ਆਪਣੇ ਹਿਰਦੇ ਵਿਚ ਧਾਰੀ = ਕੀਤੀ ਹੋਈ ਹੈ।

ਓਹਾ = ਉਹ ਮੇਰ ਹੀ ਜੀਵਾਂ ਦੇ ਮਨ ਬੁੱਧ ਰੂਪ ਪੈਰਾਂ ਵਿਚ ਲੋਹਾਰੀ = ਲੋਹੇ ਦੀ ਬੇੜੀ ਪੈਂਦੀ ਹੈ।

## ਸੋ; ਗੁਰ ਮਿਲਿ ਏਕੁ ਪਛਾਣੈ ॥ ਜਿਸੁ ਹੋਵੈ ਭਾਗੁ; ਮਥਾਣੈ ॥੩॥

ਸੋ = ਉਹ ਜੀਵ ਪੂਰੇ ਗੁਰਾਂ ਦੇ ਨਾਲ ਮਿਲਿ = ਮਿਲਾਪ ਕਰਕੇ ਏਕੁ = ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਪਛਾਣੈ = ਪਛਾਣਦਾ ਹੈ।

ਜਿਸ ਦੇ ਮਥਾਣੈ = ਮੱਥੇ ਉੱਤੇ ਨਿਸ਼ਕਾਮ ਭਾਗੁ = ਕਰਮਾਂ ਦਾ ਲੇਖ ਲਿਖਿਆ ਹੋਵੇ ॥੩॥

## ਸੋ ਮਿਲਿਆ; ਜਿ ਹਰਿ ਮਨਿ ਭਾਇਆ ॥ ਸੋ ਭੂਲਾ; ਜਿ ਪ੍ਰਭੂ ਭੁਲਾਇਆ ॥

ਸੋ = ਉਹ ਜੀਵ ਗੁਰਾਂ ਦੁਆਰਾ ਪਰਮੇਸ਼ਰ ਨਾਲ ਮਿਲਿਆ ਹੈ, ਜਿ = ਜਿਹੜਾ ਹਰਿ = ਪਰਮੇਸ਼ਰ ਦੇ ਮਨਿ = ਚਿੱਤ ਵਿਚ ਭਾਇਆ = ਭਾਅ ਗਿਆ, ਚੰਗਾ ਲੱਗਿਆ ਹੈ।

ਸੋ = ਉਹ ਜੀਵ ਭੁਲਾ = ਭੁੱਲਿਆ ਹੋਇਆ ਹੈ, ਜਿ = ਜਿਹੜਾ ਪ੍ਰਭੂ = ਪਰਮੇਸ਼ਰ ਨੇ ਭੁਲਾਇਆ = ਭੁਲਾਉਣਾ ਕੀਤਾ ਹੈ **ਵਾ:** ਜਿਸ ਨੂੰ ਅਗਿਆਨ, ਕੁਸੰਗਤ, ਮਨਮੁੱਖਤਾ ਕਰਕੇ ਕਰਮ ਦਾ ਫਲ ਦੇਣ ਲਈ ਭੁਲਾਉਣਾ ਕੀਤਾ ਹੈ।

## ਨਹ ਆਪਹੁ; ਮੂਰਖੁ ਗਿਆਨੀ ॥ ਜਿ ਕਰਾਵੈ; ਸੁ ਨਾਮੁ ਵਖਾਨੀ ॥

ਆਪਹੁ = ਆਪਣੇ ਆਪ ਕੋਈ ਮੂਰਖੁ = ਬੇ-ਸਮਝ, ਗਵਾਰ ਤੇ ਗਿਆਨੀ = ਗਿਆਨਵਾਨ ਨਹ = ਨਹੀਂ ਬਣ ਸਕਦਾ। ਜਿ = ਜਿਹੜਾ ਕੰਮ ਪਰਮੇਸ਼ਰ ਜੀਵ ਦੇ ਕੋਲੋਂ ਕਰਾਵੈ = ਕਰਾਉਂਦਾ ਹੈ, ਸੁ = ਉਸੇ ਕਰਮ ਅਨੁਸਾਰ ਜੀਵ ਦਾ (ਮੂਰਖ ਜਾਂ ਗਿਆਨਵਾਨ) ਨਾਮ ਵਖਾਨੀ = ਕਥਨ ਕਰੀਦਾ ਹੈ।

**ਅਥਵਾ** ਜਿ = ਜਿਸ ਦੇ ਪਾਸੋਂ ਪਰਮੇਸ਼ਰ ਨਿਸ਼ਕਾਮ ਕਰਮ, ਪਰਉਪਕਾਰ ਵਾਲੇ ਕੰਮ ਕਰਾਵੈ = ਕਰਵਾਉਂਦਾ ਹੈ, ਸੁ = ਉਹ ਪਰਮੇਸ਼ਰ ਦੇ ਨਾਮ ਨੂੰ ਵਖਾਨੀ = ਕਥਨ ਕਰਦਾ ਹੈ, ਉਹ ਗਿਆਨਵਾਨ ਬਣ ਜਾਂਦਾ ਹੈ ਤੇ ਜਿਹੜਾ ਹੰਗਤਾ ਦੇ ਸਹਿਤ ਕਰਮਾਂ ਨੂੰ ਕਮਾਉਂਦਾ ਹੈ ਉਹ ਮੂਰਖ ਬਣ ਜਾਂਦਾ ਹੈ।

## ਤੇਰਾ ਅੰਤੁ ਨ; ਪਾਰਾਵਾਰਾ ॥ ਜਨ ਨਾਨਕ; ਸਦ ਬਲਿਹਾਰਾ ॥੪॥੧॥੧੭॥

ਹੇ ਪਰਮੇਸ਼ਰ ! ਤੇਰਾ ਪਾਰਾਵਾਰਾ = ਆਰ ਪਾਰ ਕਰਕੇ ਅੰਤੁ = ਅਖ਼ੀਰ ਨ = ਨਹੀਂ ਪਾਇਆ ਜਾ ਸਕਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਆਪ ਜੀ ਦੇ ਉਪਰੋਂ ਸਦ = ਸੈਂਕੜੇ ਵਾਰੀ **ਵਾ:** ਸਦ = ਸਦਾ ਬਲਿਹਾਰਾ = ਕੁਰਬਾਨ ਜਾਂਦੇ ਹਾਂ ॥੪॥੧॥੧੭॥

## ਮਾਰੂ ਮਹਲਾ ੫ ॥

## ਮੋਹਨੀ; ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ; ਝੂਠੀ ਦੁਨੀਆ ॥

ਇਸ ਮੋਹਨੀ = ਮੋਹ ਲੈਣ ਵਾਲੀ ਮਾਇਆ ਨੇ ਤ੍ਰੈ ਗੁਨੀਆ = ਤਿੰਨੇ ਗੁਣਾਂ ਵਾਲੇ ਸਾਰੇ ਜੀਵ ਮੋਹਿ = ਮੋਹਤ ਕਰ ਲੀਏ = ਲਏ ਹਨ।

ਝੂਠੀ = ਮਿਥਿਆ ਦੁਨੀਆ = ਸ੍ਰਿਸ਼ਟੀ ਮਾਇਆ ਦੇ ਲੋਭਿ = ਲਾਲਚ ਵਿਚ ਵਿਆਪੀ = ਲੱਗੀ ਹੋਈ ਹੈ।

## ਮੇਰੀ ਮੇਰੀ ਕਰਿ ਕੈ ਸੰਚੀ; ਅੰਤ ਕੀ ਬਾਰ, ਸਗਲ ਲੇ ਛਲੀਆ ॥੧॥

ਜੀਵਾਂ ਨੇ ਜੋ ਮੇਰੀ ਮਾਇਆ ਮੇਰੀ ਮਾਇਆ **ਵਾ:** ਮੇਰੀ ਮੇਰੀ ਕਰਕੇ ਮਾਇਆ ਸੰਚੀ = ਇਕੱਤਰ ਕੀਤੀ ਸੀ, ਉਹ ਅੰਤ = ਅਖ਼ੀਰ ਕੀ = ਦੀ ਬਾਰ = ਵਾਰ ਸਗਲ = ਸਾਰਿਆਂ ਨੂੰ ਛਲੀਆ = ਛਲ ਲੇ = ਲੈਂਦੀ ਹੈ **ਵਾ:** ਸਾਰਿਆਂ ਦੇ ਮਨਾਂ ਨੂੰ ਆਪਣੇ ਵਿਚ ਲੈ ਕੇ ਭਾਵ ਖਿੱਚ ਕਰਕੇ ਛਲ ਕਰਦੀ ਹੈ ॥੧॥

## ਨਿਰਭਉ ਨਿਰੰਕਾਰੁ; ਦਇਅਲੀਆ ॥
## ਜੀਅ ਜੰਤ; ਸਗਲੇ ਪ੍ਰਤਿਪਲੀਆ ॥੧॥ਰਹਾਉ॥

ਜੋ ਪਰਮੇਸ਼ਰ ਨਿਰਭਉ = ਡਰ ਤੋਂ ਰਹਿਤ, ਨਿਰੰਕਾਰ ਸਰੂਪ ਅਤੇ ਦਇਅਲੀਆ = ਦਿਆਲੂ ਸੁਭਾਅ ਵਾਲਾ ਹੈ।

ਉਹੋ ਹੀ ਜੀਵ = ਸਥੂਲ ਜੀਵ, ਜੰਤ = ਸੂਖਮ ਜੀਵ ਆਦਿ ਸਗਲੇ = ਸਾਰਿਆਂ ਦੀ ਪ੍ਰਤਿਪਲੀਆ = ਪ੍ਰਤਿਪਾਲਣਾ ਕਰਦਾ ਹੈ ॥੧॥ਰਹਾਉ॥

## ਏਕੈ ਸੂਮੁ ਕਰਿ; ਗਾਡੀ ਗਡ ਹੈ ॥ ਏਕਹਿ; ਸੁਪਨੈ ਦਾਮੁ ਨ ਛਡ ਹੈ ॥

ਏਕੈ = ਇਕਨਾ ਪੁਰਖਾਂ ਨੇ ਸੂਮੁ = ਕਸ਼ਟ ਕਰਿ = ਕਰਕੇ ਮਾਇਆ ਗਡ = ਟੋਏ ਵਿਚ ਗਾਡੀ = ਦੱਬੀ ਹੋਈ ਹੈ **ਵਾ:** ਇਕ ਪੁਰਖ ਅਜਿਹੇ ਹਨ ਜੋ ਸੂਮੁ = ਕਸ਼ਟ ਕਰਕੇ ਮਾਇਆ ਨੂੰ ਟੋਏ ਪੁੱਟ ਕੇ ਧਰਤੀ ਵਿਚ ਦੱਬੀ ਰੱਖਦੇ ਹਨ।

ਏਕਹਿ = ਇਕ ਪੁਰਖ ਸੁਪਨੇ ਵਿਚ ਵੀ ਦਾਮੁ = ਦਮੜੇ ਨ = ਨਹੀਂ ਛਡ = ਛੱਡਦੇ ਹੈ = ਹਨ।

## ਰਾਜੁ ਕਮਾਇ, ਕਰੀ ਜਿਨਿ ਥੈਲੀ; ਤਾ ਕੈ ਸੰਗਿ, ਨ ਚੰਚਲਿ ਚਲੀਆ ॥੨॥

ਰਾਜ ਕਮਾਇ = ਕਮਾ ਕਰਕੇ ਭਾਵ ਰਜਵਾੜਿਆਂ ਦਾ ਮਾਲਕ ਬਣ ਕੇ ਜਿਨਿ = ਜਿਨ੍ਹਾਂ ਨੇ ਮਾਇਆ ਦੀ ਥੈਲੀ = ਗੁਥਲੀ ਇਕੱਠੀ ਕਰੀ = ਕਰ ਲਈ ਹੈ, ਤਾ = ਉਨ੍ਹਾਂ ਕੈ = ਦੇ ਸੰਗਿ = ਨਾਲ ਇਹ ਚੰਚਲ ਮਾਇਆ ਨ = ਨਹੀਂ ਚਲੀਆ = ਚੱਲਦੀ ॥੨॥

## ਏਕਹਿ; ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ; ਤਜਿ ਬਾਪ ਮਹਤਾਰੀ ॥

ਏਕਹਿ = ਇਕਨਾਂ ਨੂੰ ਆਪਣੇ ਪ੍ਰਾਣ = ਪ੍ਰਾਣਾਂ, ਪਿੰਡ = ਸਰੀਰ ਤੇ = ਤੋਂ ਵੱਧ ਮਾਇਆ ਪਿਆਰੀ ਲੱਗ ਰਹੀ ਹੈ।

ਏਕ = ਇਕਨਾਂ ਨੇ ਆਪਣੇ ਬਾਪ = ਪਿਤਾ ਤੇ ਮਹਤਾਰੀ = ਮਾਤਾ ਦੀ ਸੇਵਾ ਕਰਨੀ ਤਜਿ = ਛੱਡ ਕਰਕੇ ਮਾਇਆ ਸੰਚੀ = ਇਕੱਤਰ ਕੀਤੀ ਹੈ।

## ਸੁਤ, ਮੀਤ, ਭ੍ਰਾਤ ਤੇ ਗੁਹਜੀ; ਤਾ ਕੈ ਨਿਕਟਿ ਨ ਹੋਈ ਖਲੀਆ ॥੩॥

ਇਕਨਾਂ ਨੇ ਸੁਤ = ਪੁੱਤਰ, ਮੀਤ = ਮਿੱਤਰ ਤੇ ਭ੍ਰਾਤ = ਭਰਾਵਾਂ ਤੇ = ਤੋਂ ਵੀ ਗੁਹਜੀ = ਲੁਕਾ ਕੇ ਰੱਖੀ ਹੋਈ ਹੈ, ਪਰ ਅੰਤ ਦੇ ਸਮੇਂ ਤਾ = ਉਨ੍ਹਾਂ ਕੈ = ਦੇ ਨਿਕਟਿ = ਨੇੜੇ ਵੀ ਮਾਇਆ ਖਲੀਆ = ਖੜੀ ਨਹੀਂ ਹੋਈ ॥੩॥

## ਹੋਇ ਅਉਧੂਤ; ਬੈਠੇ ਲਾਇ ਤਾਰੀ ॥ ਜੋਗੀ ਜਤੀ; ਪੰਡਿਤ ਬੀਚਾਰੀ ॥

ਇਕ ਅਉਧੂਤ = ਤਿਆਗੀ ਹੋਇ = ਹੋ ਕੇ ਤਾਰੀ = ਸਮਾਧੀ ਲਾਇ = ਲਾ ਕੇ ਬੈਠੇ = ਬੈਠਦੇ ਹਨ ਅਤੇ ਆਪਣੇ ਆਪ ਨੂੰ ਜੋਗ ਮਤ ਵਾਲੇ ਜੋਗੀ, ਜਤੀ, ਪੰਡਿਤ = ਵਿਦਵਾਨ ਅਤੇ ਪ੍ਰਮਾਰਥ ਦੀਆਂ ਗੱਲਾਂ ਸੁਣਾਉਣ ਵਾਲੇ ਬੀਚਾਰੀ = ਵੀਚਾਰਵਾਨ ਕਹਾਉਂਦੇ ਹਨ।

## ਗ੍ਰਿਹਿ, ਮੜੀ, ਮਸਾਣੀ, ਬਨ ਮਹਿ ਬਸਤੇ; ਊਠਿ ਤਿਨਾ ਕੈ ਲਾਗੀ ਪਲੀਆ ॥੪॥

ਜੋ ਗ੍ਰਿਹਿ = ਘਰਾਂ ਵਿਚ ਗ੍ਰਿਹਸਥੀ ਰਹਿੰਦੇ ਹਨ, ਮੜੀ = ਕਬਰਾਂ ਵਿਚ ਮਸਾਣੀ = ਮਸਾਣਾਂ ਵਿਚ ਅਤੇ ਜੋ ਬਨ = ਜੰਗਲਾਂ ਮਹਿ = ਵਿਚ ਬਸਤੇ = ਵੱਸਦੇ ਹਨ, ਇਹ ਮਾਇਆ ਊਠਿ = ਉੱਠ ਕਰਕੇ ਤਿਨ੍ਹਾਂ = ਉਨ੍ਹਾਂ ਸਾਰਿਆਂ ਕੈ = ਦੇ ਰਿਦੇ ਰੂਪੀ ਪੱਲੇ ਵਿਚ ਲਾਗੀ = ਲੱਗੀ ਹੋਈ ਹੈ ॥੪॥

## ਕਾਟੇ ਬੰਧਨ; ਠਾਕੁਰਿ ਜਾ ਕੇ ॥ ਹਰਿ ਹਰਿ ਨਾਮੁ; ਬਸਿਓ ਜੀਅ ਤਾ ਕੈ ॥

ਜਾ = ਜਿਨ੍ਹਾਂ ਪੁਰਖਾਂ ਕੇ = ਦੇ ਠਾਕੁਰਿ = ਸੁਆਮੀ ਪਰਮੇਸ਼ਰ ਨੇ ਮਾਇਆ ਦੇ ਮੋਹ ਰੂਪੀ **ਵਾ:** ਜੰਮਣ ਮਰਣ ਦੇ ਬੰਧਨ = ਜੰਜਾਲ ਕਾਟੇ = ਕੱਟ ਦਿੱਤੇ ਹਨ।

ਹਰਿ ਹਰਿ = ਹਰੀ ਪਰਮੇਸ਼ਰ ਦਾ ਨਾਮ ਤਾ = ਉਨ੍ਹਾਂ ਕੈ = ਦੇ ਜੀਅ = ਹਿਰਦੇ ਵਿਚ ਬਸਿਓ = ਵੱਸ ਗਿਆ ਹੈ।

**ਸਾਧਸੰਗਿ ਭਏ ਜਨ ਮੁਕਤੇ;**
**ਗਤਿ ਪਾਈ ਨਾਨਕ ਨਦਰਿ ਨਿਹਲੀਆ ॥੫॥੨॥੧੮॥**

ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਦੁਆਰਾ ਨਾਮ ਜਪ ਕਰਕੇ ਉਹ ਗੁਰਮੁਖ ਜਨ ਮਾਇਆ ਦੇ ਮੋਹ ਤੋਂ ਮੁਕਤੇ = ਸੁਤੰਤਰ ਭਏ = ਹੋਏ ਹਨ ਅਤੇ ਸਤਿਗੁਰੂ ਜੀ ਕਥਨ ਕਰਦੇ ਹਨ ਇਉਂ ਉਨ੍ਹਾਂ ਨੇ ਗਤਿ = ਮੁਕਤੀ ਪਾਈ = ਪਾਉਣਾ ਕੀਤੀ ਹੈ ਅਤੇ ਪਰਮੇਸ਼ਰ ਨੇ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰਕੇ ਉਹ ਨਿਹਲੀਆ = ਨਿਹਾਲ ਕਰ ਦਿੱਤੇ ਹਨ **ਵਾ:** ਜਦ ਪਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਗਤਿ ਪਾਈ ਹੈ, ਤਦ ਉਹ ਨਿਹਾਲ ਹੋ ਗਏ ॥੫॥੨॥੧੮॥

**ਮਾਰੂ ਮਹਲਾ ੫ ॥**

**ਸਿਮਰਹੁ; ਏਕੁ ਨਿਰੰਜਨ ਸੋਊ ॥ ਜਾ ਤੇ ਬਿਰਥਾ; ਜਾਤ ਨ ਕੋਊ ॥**

ਹੇ ਭਾਈ! ਸੋਊ = ਉਸ ਏਕੁ = ਇਕ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਨੂੰ ਸਿਮਰਹੁ = ਯਾਦ ਕਰੋ।

ਜਾ = ਜਿਸ ਦੇ ਦਰ ਤੇ = ਤੋਂ ਕੋਊ = ਕੋਈ ਵੀ ਬਿਰਥਾ = ਖ਼ਾਲੀ ਨ = ਨਹੀਂ ਜਾਤ = ਜਾਂਦਾ **ਵਾ:** ਜਿਸ ਦੀ ਸ਼ਰਨ ਵਿਚ ਪੈਣ ਤੋਂ ਕੋਈ ਵੀ ਬਿਰਥਾ = ਪੀੜਾ ਨ = ਨਹੀਂ ਜਾਤ = ਪੈਦਾ ਹੁੰਦੀ, ਭਾਵ ਸਾਰੇ ਦੁਖ ਮਿਟ ਜਾਂਦੇ ਹਨ।

**ਮਾਤ ਗਰਭ ਮਹਿ; ਜਿਨਿ ਪ੍ਰਤਿਪਾਰਿਆ ॥ ਜੀਉ ਪਿੰਡੁ ਦੇ; ਸਾਜਿ ਸਵਾਰਿਆ ॥**

ਮਾਤ = ਮਾਤਾ ਦੇ ਗਰਭ = ਪੇਟ ਮਹਿ = ਵਿਚ ਜਿਨਿ = ਜਿਸ ਵਾਹਿਗੁਰੂ ਨੇ ਪਰਾ ਬਾਣੀ ਦੁਆਰਾ ਆਪਣਾ ਸਿਮਰਨ ਦੇ ਕੇ ਜੀਵ ਦੀ ਪ੍ਰਤਿਪਾਰਿਆ = ਪ੍ਰਤਿਪਾਲਣਾ ਕੀਤੀ ਹੈ।

ਜੀਉ = ਸੂਖਮ ਸਰੀਰ ਤੇ ਪਿੰਡੁ = ਸਥੂਲ ਸਰੀਰ ਦੇ ਕੇ ਸਾਰੇ ਅੰਗਾਂ ਨੂੰ ਸਾਜਿ = ਸਾਜਣਾ ਕੀਤਾ ਤੇ ਫੇਰ ਪ੍ਰਤੰਗਾਂ ਨੂੰ ਸਵਾਰਿਆ = ਸੰਵਾਰਨਾ ਕੀਤਾ ਹੈ **ਵਾ:** ਜੀਉ = ਜੀਵ ਆਤਮਾ ਵਿਚ ਆਪਣੀ ਚੇਤਨ ਸੱਤਾ ਪਾ ਕੇ ਫੇਰ ਸਥੂਲ ਸਰੀਰ ਦੇ ਅੰਗਾਂ ਨੂੰ ਸਾਜ ਕੇ ਪ੍ਰਤੰਗਾਂ ਨੂੰ ਸੰਵਾਰਨਾ ਕੀਤਾ ਹੈ।

**ਅਥਵਾ** ਸਥੂਲ ਸਰੀਰ ਨੂੰ ਸਾਜ ਕੇ ਵਿਚ ਜੀਵ ਆਤਮਾ ਦੇ ਕੇ ਸੰਵਾਰਨਾ ਕੀਤਾ ਹੈ।

**ਸੋਈ ਬਿਧਾਤਾ; ਖਿਨੁ ਖਿਨੁ ਜਪੀਐ ॥ ਜਿਸੁ ਸਿਮਰਤ; ਅਵਗੁਣ ਸਭਿ ਢਕੀਐ ॥**

ਸੋਈ = ਉਸ ਕਰਮਾਂ ਅਨੁਸਾਰ ਫਲ ਬਿਧਾਤਾ = ਫਲ ਪ੍ਰਦਾਤੇ ਪਰਮੇਸ਼ਰ ਨੂੰ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਜਪੀਐ = ਜਪਣਾ ਕਰੀਏ।

ਜਿਸ ਪਰਮੇਸ਼ਰ ਦਾ ਸਿਮਰਤ = ਸਿਮਰਨ ਕਰ ਕੇ ਜੀਵ ਦੇ ਸਭਿ = ਸਾਰੇ ਅਵਗੁਣ = ਔਗੁਣ ਢਕੀਐ = ਢੱਕੇ ਜਾਂਦੇ ਹਨ।

**ਚਰਣ ਕਮਲ; ਉਰ ਅੰਤਰਿ ਧਾਰਹੁ ॥ ਬਿਖਿਆ ਬਨ ਤੇ; ਜੀਉ ਉਧਾਰਹੁ ॥**

ਹੇ ਭਾਈ! ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਆਪਣੇ ਉਰ = ਹਿਰਦੇ ਅੰਤਰਿ = ਵਿਚ ਧਾਰਹੁ = ਧਾਰਨਾ, ਵਸਾਉਣਾ ਕਰੋ। ਅਤੇ

ਬਿਖਿਆ = ਵਿਸ਼ਿਆਂ ਦੇ ਬਨ = ਜੰਗਲ ਸੰਸਾਰ ਤੇ = ਤੋਂ **ਵਾ:** ਸੰਸਾਰ-ਸਮੁੰਦ੍ਰ ਦੇ ਵਿਸ਼ਿਆਂ ਰੂਪੀ ਬਨ = ਪਾਣੀ ਤੇ = ਤੋਂ ਆਪਣੇ ਜੀਉ = ਜੀਅ ਨੂੰ ਉਧਾਰਹੁ = ਉਧਾਰਨਾ, ਤਾਰਨਾ ਕਰੋ।

## ਕਰਣ ਪਲਾਹ; ਮਿਟਹਿ ਬਿਲਲਾਟਾ ॥ ਜਪਿ ਗੋਵਿਦ; ਭਰਮੁ ਭਉ ਫਾਟਾ ॥

ਬਿਪਤਾ ਵੇਲੇ ਕਰਣ = ਕੀਰਨੇ ਪਾਉਣੇ ਸੰਸਾਰ ਵਿਚ ਪਲਾਹ = ਪਰਯਤਨ ਕਰਨੇ ਤੇ ਮਾਤਾ ਦੇ ਗਰਭ ਵਿਚ ਬਿਲਲਾਟਾ = ਵਿਰਲਾਪ ਕਰਨਾ ਆਦਿ ਸਭ ਮਿਟਹਿ = ਮਿਟ ਜਾਣਗੇ।

**ਵਾ:** ਕਰਣ = ਕੀਰਨੇ, ਪਲਾਹ = ਯਤਨ ਤੇ ਬਿਲਲਾਟਾ = ਵਿਰਲਾਪ ਮਿਟ ਜਾਂਦੇ ਹਨ ਅਤੇ : ਗੋਵਿਦ = ਪਰਮੇਸ਼ਰ ਦਾ ਜਪਿ = ਜਾਪ ਕਰਕੇ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦੇ ਭਉ = ਡਰ ਦਾ ਪੜਦਾ ਫਾਟਾ = ਫਟ ਜਾਂਦਾ ਹੈ।

## ਸਾਧਸੰਗਿ; ਵਿਰਲਾ ਕੋ ਪਾਏ ॥ ਨਾਨਕੁ; ਤਾ ਕੈ ਬਲਿ ਬਲਿ ਜਾਏ ॥੧॥

ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਕਰਨੀ ਕੋ = ਕੋਈ ਵਿਰਲਾ = ਟਾਂਵਾਂ ਪੁਰਖ ਹੀ ਪਾਏ = ਪਾਉਂਦਾ ਹੈ **ਵਾ:** ਸੰਤ ਜਨਾਂ ਦੀ ਸੰਗਤ ਦੁਆਰਾ ਕੋਈ ਵਿਰਲਾ ਪੁਰਖ ਹੀ ਪਰਮੇਸ਼ਰ ਦਾ ਨਾਮ ਜਪਣਾ ਪਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾ = ਉਸ ਪੁਰਖ ਕੈ = ਦੇ ਉਪਰੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਏ = ਜਾਂਦੇ ਹਾਂ **ਵਾ:** ਮਨ ਕਰਕੇ ਵੀ ਬਲਿਹਾਰ ਤੇ ਬਾਣੀ ਕਰਕੇ ਵੀ ਬਲਿਹਾਰ ਜਾਂਦੇ ਹਾਂ ॥੧॥

## ਰਾਮ ਨਾਮੁ; ਮਨਿ ਤਨਿ ਆਧਾਰਾ ॥ ਜੋ ਸਿਮਰੈ; ਤਿਸ ਕਾ ਨਿਸਤਾਰਾ ॥੧॥ਰਹਾਉ॥

ਹੇ ਭਾਈ ! ਰਾਮ = ਪਰਮੇਸ਼ਰ ਦੇ ਨਾਮ ਦਾ ਮਨਿ ਤੇ ਤਨ ਵਿਚ ਆਧਾਰਾ = ਆਸਰਾ ਲੈਣਾ ਚਾਹੀਦਾ ਹੈ ਕਿਉਂਕਿ :

ਜੋ = ਜਿਹੜਾ ਪਰਮੇਸ਼ਰ ਦੇ ਨਾਮ ਨੂੰ ਸਿਮਰੈ = ਸਿਮਰਦਾ, ਯਾਦ ਕਰਦਾ ਹੈ, ਤਿਸ = ਉਸ ਕਾ = ਦਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਪਾਰ ਉਤਾਰਾ ਹੋ ਜਾਂਦਾ ਹੈ **ਵਾ:** (ਨਿਸ + ਤਾਰਾ) ਨਿਸ = ਪ੍ਰਪੰਚ ਤੋਂ ਤਾਰਾ = ਤਰਨਾ ਹੁੰਦਾ ਹੈ ॥੧॥ਰਹਾਉ॥

## ਮਿਥਿਆ ਵਸਤੁ; ਸਤਿ ਕਰਿ ਮਾਨੀ ॥ ਹਿਤੁ ਲਾਇਓ; ਸਠ ਮੂੜ ਅਗਿਆਨੀ ॥

ਹੇ ਭਾਈ ! ਉਸ ਪਰਮੇਸ਼ਰ ਨੂੰ ਭੁਲਾ ਕੇ ਜੀਵ ਮਿਥਿਆ = ਨਾਸ਼ਵੰਤ ਪਦਾਰਥਾਂ, ਦੇਹ ਆਦਿ ਵਸਤੁ = ਚੀਜ਼ਾਂ ਨੂੰ ਸਤਿ = ਸੱਚ ਕਰਿ = ਕਰਕੇ ਮਾਨੀ = ਮੰਨੀ ਬੈਠਾ ਹੈ।

ਹੇ ਭਾਈ ! ਵਿਹਾਰਾਂ ਵੱਲੋਂ ਸਠ = ਮੂਰਖ, ਸ਼ਾਸਤ੍ਰ ਗਿਆਤ ਵੱਲੋਂ ਮੂੜ = ਬੇ-ਸਮਝ ਤੇ ਸਰੂਪ ਦੇ ਗਿਆਨ ਤੋਂ ਹੀਣੇ ਅਗਿਆਨੀ ਜੀਵ **ਵਾ:** ਬਾਣੀ ਕਰਕੇ ਸਠ = ਮੂਰਖ, ਧਾਰਨਾ ਤੋਂ ਹੀਣਾ ਹੋਣ ਕਰਕੇ ਮੂੜ = ਮੂਰਖ ਤੇ ਪ੍ਰਮਾਰਥ ਵੱਲੋਂ ਅਗਿਆਨੀ ਜੀਵ ਦਾ ਇਨ੍ਹਾਂ ਨਾਸ਼ਵੰਤ ਪਦਾਰਥਾਂ ਨਾਲ ਹਿਤੁ = ਪ੍ਰੇਮ ਲਾਇਓ = ਲਾਇਆ ਹੋਇਆ ਹੈ।

## ਕਾਮ, ਕ੍ਰੋਧ, ਲੋਭ; ਮਦ ਮਾਤਾ ॥ ਕਉਡੀ ਬਦਲੈ; ਜਨਮੁ ਗਵਾਤਾ ॥

ਹੇ ਭਾਈ ! ਬੇ-ਸਮਝ ਜੀਵ ਕਾਮ, ਕ੍ਰੋਧ, ਲੋਭ ਤੇ ਮਦ = ਹੰਕਾਰ ਆਦਿਕਾਂ ਦੇ ਵਿਚ ਮਾਤਾ = ਮਸਤ ਹੋ ਰਿਹਾ ਹੈ **ਵਾ:** ਮਦ = ਸ਼ਰਾਬ ਦੇ ਨਸ਼ੇ ਵਿਚ **ਵਾ:** ਹੰਕਾਰ ਰੂਪੀ ਸ਼ਰਾਬ ਦੇ ਨਸ਼ੇ ਵਿਚ ਮਸਤ ਹੋ ਰਿਹਾ ਹੈ।

ਇਸ ਮਾਇਆ ਰੂਪੀ ਕਉਡੀ ਦੇ ਬਦਲੈ = ਵੱਟੇ ਆਪਣਾ ਅਮੋਲਕ ਮਨੁੱਖਾ ਜਨਮ ਬੇ-ਅਰਥ ਗਵਾਤਾ = ਗਵਾ ਰਿਹਾ ਹੈ।

## ਅਪਨਾ ਛੋਡਿ; ਪਰਾਇਐ ਰਾਤਾ ॥ ਮਾਇਆ ਮਦ; ਮਨ ਤਨ ਸੰਗਿ ਜਾਤਾ ॥

ਇਹ ਜੀਵ ਅਪਨਾ = ਆਪਦਾ ਹੱਕ ਛੋਡਿ = ਛੱਡ ਕੇ **ਵਾ:** ਆਪਣਾ ਮਾਲਕ ਪਰਮੇਸ਼ਰ ਛੱਡ ਕੇ ਪਰਾਇਐ = ਪਰਾਇਆ ਦੇ ਪਦਾਰਥਾਂ ਵਿਚ **ਵਾ:** ਪਰਾਏ ਸਰੀਰਾਂ ਦੇ ਵਿਚ ਰਾਤਾ = ਰੰਗਿਆ ਰਹਿੰਦਾ ਹੈ।

ਜੋ ਅੰਦਰ ਮਾਇਆ ਦਾ ਮਦ = ਹੰਕਾਰ ਹੈ, ਇਹ ਮਨ ਤੇ ਤਨ ਦੇ ਨਾਲ ਹੀ ਜਾਂਦਾ ਹੈ **ਵਾ:** ਜਿਹੜਾ ਜੀਵ ਦੇ ਅੰਦਰ ਮਾਇਆ ਦਾ ਮਦ = ਹੰਕਾਰ ਹੈ, ਇਹ ਸੰਤਾਂ ਮਹਾਤਮਾਂ ਨੇ ਮਨ ਤੇ ਤਨ = ਸਰੀਰ ਦੇ ਸੰਗਿ = ਨਾਲ ਜਾਤਾ = ਜਾਣਿਆ ਹੈ।

## ਤ੍ਰਿਸਨ ਨ ਬੂਝੈ; ਕਰਤ ਕਲੋਲਾ ॥ ਊਣੀ ਆਸ; ਮਿਥਿਆ ਸਭਿ ਬੋਲਾ ॥

ਇਸ ਜੀਵ ਦੇ ਅੰਦਰੋਂ ਰਸਾ ਕਸਾਂ ਦੀ ਤ੍ਰਿਸ਼ਨਾ ਨ = ਨਹੀਂ ਬੂਝੈ = ਬੁਝਦੀ, ਨਵਿਰਤ ਨਹੀਂ ਹੁੰਦੀ, ਇਹ ਜੀਵ ਕਾਮ ਦੇ ਵੱਸ ਹੋ ਕੇ ਬੜੀਆਂ ਕਲੋਲਾਂ ਕਰਤ = ਕਰਦਾ ਹੈ **ਵਾ:** ਫੁਰਨਿਆਂ ਦੀਆਂ ਕਲੋਲਾ = ਲਹਿਰਾਂ ਉਠਾਉਂਦਾ ਰਹਿੰਦਾ ਹੈ।

ਇਸ ਜੀਵ ਦੀ ਆਸ = ਉਮੀਦ ਊਣੀ = ਖ਼ਾਲੀ ਰਹਿੰਦੀ ਹੈ, ਭਾਵ ਜੀਵ ਦੀ ਕਦੇ ਵੀ ਆਸਾ ਪੂਰੀ ਨਹੀਂ ਹੁੰਦੀ ਅਤੇ ਜੀਵ ਹਰ ਵਕਤ ਸਭਿ = ਸਾਰੇ ਬਚਨ ਮਿਥਿਆ = ਝੂਠੇ ਹੀ ਬੋਲਾ = ਬੋਲਦਾ ਹੈ।

## ਆਵਤ ਇਕੇਲਾ; ਜਾਤ ਇਕੇਲਾ ॥ ਹਮ ਤੁਮ ਸੰਗਿ; ਝੂਠੇ ਸਭਿ ਬੋਲਾ ॥

ਇਹ ਜੀਵ ਜਦੋਂ ਮਾਤਾ ਦੇ ਉਦਰ ਵਿੱਚੋਂ ਜਨਮ ਧਾਰ ਕੇ ਆਉਂਦਾ ਹੈ, ਉਦੋਂ ਵੀ ਇਕੇਲਾ = ਇਕੱਲਾ ਹੀ ਆਵਤ = ਆਉਂਦਾ ਹੈ ਅਤੇ ਜਦ ਪ੍ਰਲੋਕ ਨੂੰ ਜਾਂਦਾ ਹੈ, ਤਦ ਵੀ ਇਕੇਲਾ = ਇਕੱਲਾ ਹੀ ਜਾਤ = ਜਾਂਦਾ ਹੈ।

ਇਹ ਜੀਵ ਜੋ ਹੰਗਤਾ ਤੇ ਮਮਤਾ ਦੇ ਸਹਿਤ ਕਹਿੰਦਾ ਹੈ ਕਿ ਹਮ = ਅਸੀਂ ਤੇਰੇ ਸੰਗੀ ਹਾਂ ਤੇ ਤੁਮ = ਤੁਸੀਂ ਮੇਰੇ ਸੰਗੀ ਹੋ, ਇਹ ਸਭਿ = ਸਾਰੇ ਝੂਠੇ = ਮਿਥਿਆ ਬਚਨਾਂ ਨੂੰ ਬੋਲਾ = ਬੋਲਣਾ ਕਰਦਾ ਹੈ।

[ਅੰਗ ੧੦੦੫]

## ਪਾਇ ਠਗਉਰੀ; ਆਪਿ ਭੁਲਾਇਓ ॥
## ਨਾਨਕ; ਕਿਰਤੁ ਨ ਜਾਇ ਮਿਟਾਇਓ ॥੨॥

ਮਾਇਆ ਦੀ ਮੋਹ ਰੂਪੀ ਠਗਉਰੀ = ਠੱਗ ਬੂਟੀ ਪਾਇ = ਪਾ ਕੇ ਪਰਮੇਸ਼ਰ ਨੇ ਆਪ ਜੀਵ ਨੂੰ ਆਪਣੇ ਸਰੂਪ ਵੱਲੋਂ ਭੁਲਾਇਓ = ਭੁਲਾ ਛੱਡਿਆ ਹੈ **ਵਾ:** ਆਪਣੇ ਆਤਮਾ ਸਰੂਪ ਨੂੰ ਆਪ ਹੀ ਭੁਲਾ ਛੱਡਿਆ ਹੈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰੇ ਸਤਿਗੁਰੂ ਜੀ ਦੀ ਸ਼ਰਨ ਪਏ ਤੋਂ ਬਗ਼ੈਰ ਕਿਰਤੁ = ਕੀਤੇ ਕਰਮਾਂ ਦਾ ਫਲ ਮਿਟਾਇਓ = ਮਿਟਾਇਆ ਨ = ਨਹੀਂ ਜਾਇ = ਜਾਂਦਾ।

## ਪਸੁ ਪੰਖੀ; ਭੂਤ ਅਰੁ ਪ੍ਰੇਤਾ ॥ ਬਹੁ ਬਿਧਿ ਜੋਨੀ; ਫਿਰਤ ਅਨੇਤਾ ॥

ਇਹ ਜੀਵ ਪਸੁ = ਪਸ਼ੂ, ਪੰਖੀ = ਪੰਛੀ, ਭੂਤ ਅਰੁ = ਅਤੇ ਪ੍ਰੇਤਾ = ਪ੍ਰੇਤ ਆਦਿ ਬਹੁ = ਬਹੁਤ ਬਿਧਿ = ਪ੍ਰਕਾਰ ਦੀਆਂ ਜੋਨੀ = ਜੂਨੀਆਂ ਵਿਚ ਅਨੇਤਾ = ਅਨਿਤ ਭਾਵ ਨਾਸ਼ਵੰਤ ਪਦਾਰਥਾਂ ਵਿਚ ਲੱਗ ਕੇ ਤੁਰਿਆ ਫਿਰਤ = ਫਿਰਦਾ ਹੈ **ਵਾ:** (ਅ + ਨੇਤਾ) ਅ = ਵਿਸ਼ੇਸ਼ ਕਰਕੇ ਨੇਤਾ = ਨਿਤ ਫਿਰਦਾ ਰਹਿੰਦਾ ਹੈ **ਵਾ:** ਬਹੁਤ ਪ੍ਰਕਾਰ ਦੀਆਂ ਜੂਨਾਂ ਵਿਚ ਵੈਰਾਗ, ਬਿਬੇਕ ਰੂਪੀ ਅਨੇਤਾ = ਨੇਤ੍ਰਾਂ ਤੋਂ ਹੀਣ ਹੋ ਕੇ ਸੰਸਾਰ ਵਿਖੇ ਤੁਰਿਆ ਫਿਰਦਾ ਹੈ।

**ਜਹ ਜਾਨੋ; ਤਹ ਰਹਨੁ ਨ ਪਾਵੈ ॥ ਥਾਨ ਬਿਹੂਨ; ਉਠਿ ਉਠਿ ਫਿਰਿ ਧਾਵੈ ॥**

ਇਹ ਜੀਵ ਨੇ ਜਹ = ਜਿਥੇ ਪ੍ਰਲੋਕ ਵਿਚ ਜਾਨੋ = ਜਾਣਾ ਹੈ, ਤਹ = ਉਥੇ ਰਹਨੁ = ਰਹਿਣਾ ਨ = ਨਹੀਂ ਪਾਵੈ = ਪਾਉਣਾ **ਵਾ:** ਉਥੇ ਬਿਰਤੀ ਨੇ ਰਹਿਣਾ ਨਹੀਂ ਪਾਉਣਾ।

ਸਚਖੰਡ ਸਰੂਪ ਥਾਨ = ਥਾਂ ਤੋਂ ਰਹਿਤ ਹੋ ਕੇ ਜੀਵ ਫਿਰਿ = ਮੁੜ ਮੁੜ ਕੇ ਵਾਸ਼ਨਾ ਦਾ ਬੱਧਾ ਹੋਇਆ ਉੱਠ ਉੱਠ ਜੂਨਾਂ ਵਿਚ ਧਾਵੈ = ਦੌੜਦਾ ਫਿਰਦਾ ਰਹਿੰਦਾ ਹੈ।

**ਮਨਿ ਤਨਿ ਬਾਸਨਾ; ਬਹੁਤੁ ਬਿਸਥਾਰਾ ॥ ਅਹੰਮੇਵ; ਮੂਠੋ ਬੇਚਾਰਾ ॥**

ਇਹ ਜੀਵ ਮਨ ਤੇ ਤਨ ਦੇ ਵਿਚ ਬਾਸਨਾ ਦਾ ਬਹੁਤੁ = ਅਤਿਅੰਤ ਵਿਸਥਾਰਾ = ਪਸਾਰਾ ਕਰਦਾ ਰਹਿੰਦਾ ਹੈ **ਵਾ:** ਵਾਸ਼ਨਾ ਦਾ ਬੱਝਿਆ ਫੁਰਨਿਆਂ ਦਾ ਬਹੁਤਾ ਵਿਸਥਾਰ ਕਰਦਾ ਰਹਿੰਦਾ ਹੈ

**ਵਾ:** ਮਨ ਵਿਚ ਵਾਸ਼ਨਾ ਹੈ ਤੇ ਤਨ ਕਰਕੇ ਮਾਇਆ ਦਾ ਬਹੁਤਾ ਵਿਸਥਾਰ ਕਰਦਾ ਹੈ।

**ਵਾ:** ਮਨ ਤੇ ਤਨ ਵਿਚ ਵਾਸ਼ਨਾ ਹੈ ਤੇ ਮਾਇਆ ਦਾ ਬਹੁਤ ਵਿਸਥਾਰ ਕਰਦਾ ਹੈ।

ਇਹ ਜੀਵ (ਅਹੰ + ਮੇਵ) ਮੇਵ = ਨਿਸਚੇ ਕਰਕੇ ਅਹੰ = ਹੰਕਾਰ ਕਰਦਾ ਹੈ, ਇਸੇ ਕਰਕੇ ਇਹ ਬੇਚਾਰਾ = ਤੁੱਛ ਜੀਵ ਮੂਠੋ = ਲੁਟਿਆ ਗਿਆ ਹੈ **ਵਾ:** ਵੀਚਾਰਾ ਜੀਵ ਹੰਕਾਰ ਕਰਕੇ ਠੱਗਿਆ ਗਿਆ ਹੈ।

**ਅਨਿਕ ਦੋਖ; ਅਰੁ ਬਹੁਤੁ ਸਜਾਈ ॥ ਤਾ ਕੀ ਕੀਮਤਿ; ਕਹਣੁ ਨ ਜਾਈ ॥**

ਇਹ ਜੀਵ ਅਨਿਕ = ਅਨੇਕਾਂ ਤਰ੍ਹਾਂ ਦੇ ਸ਼ਬਦ, ਸਪਰਸ਼, ਰੂਪ ਗੰਧ ਆਦਿ ਦੋਖ = ਦੋਸ਼ਾਂ ਨੂੰ ਕਰਦਾ ਹੈ ਅਰੁ = ਅਤੇ ਉਨ੍ਹਾਂ ਦੋਖਾਂ ਦੀ ਇਸ ਜੀਵ ਨੂੰ ਬਹੁਤੁ = ਅਤਿਅੰਤ ਸਜਾਈ = ਸਜ਼ਾ ਮਿਲਦੀ ਹੈ।

ਤਾ = ਉਸ ਸਜ਼ਾ ਕੀ = ਦੀ ਕੀਮਤ ਕਿਸੇ ਪਾਸੋਂ ਕਹਣੁ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ **ਵਾ:** ਉਸ ਪਰਮੇਸ਼ਰ ਦੇ ਗੁਣਾਂ ਦੀ ਕੀਮਤ ਕਿਸੇ ਪਾਸੋਂ ਵੀ ਕਥਨ ਨਹੀਂ ਕੀਤੀ ਜਾ ਸਕਦੀ।

**ਪ੍ਰਭ ਬਿਸਰਤ; ਨਰਕ ਮਹਿ ਪਾਇਆ ॥ ਤਹ ਮਾਤ ਨ ਬੰਧੁ; ਨ ਮੀਤ ਨ ਜਾਇਆ ॥**

ਪ੍ਰਭ = ਪਰਮੇਸ਼ਰ ਨੂੰ ਬਿਸਰਤ = ਭੁੱਲਣੇ ਕਰਕੇ ਜੀਵ ਨਰਕਾਂ ਮਹਿ = ਵਿਚ ਪਾਇਆ ਜਾਂਦਾ ਹੈ।

ਤਹ = ਉਥੇ ਮਾਤ = ਮਾਤਾ ਵੀ ਰੱਖਿਆ ਨਹੀਂ ਕਰਦੀ, ਕੋਈ ਬੰਧੁ = ਸੰਬੰਧੀ ਵੀ ਰੱਖਿਆ ਨਹੀਂ ਕਰਦਾ, ਕੋਈ ਮੀਤ = ਮਿੱਤਰ ਵੀ ਰੱਖਿਆ ਨਹੀਂ ਕਰਦਾ, ਜਾਇਆ = ਪੁੱਤਰ ਆਦਿ ਵੀ ਰੱਖਿਆ ਨਹੀਂ ਕਰਦਾ **ਵਾ:** ਬੱਚਿਆਂ ਨੂੰ ਜਾਇਆ = ਪੈਦਾ ਕਰਨ ਵਾਲੀ ਇਸਤ੍ਰੀ ਭਾਵ ਘਰਵਾਲੀ ਵੀ ਰੱਖਿਆ ਨਹੀਂ ਕਰ ਸਕਦੀ।

**ਜਿਸ ਕਉ ਹੋਤ; ਕ੍ਰਿਪਾਲ ਸੁਆਮੀ ॥ ਸੋ ਜਨੁ ਨਾਨਕ; ਪਾਰਗਰਾਮੀ ॥੩॥**

ਜਿਸ ਕਉ = ਉੱਤੇ ਸੁਆਮੀ = ਮਾਲਕ ਪਰਮੇਸ਼ਰ ਕ੍ਰਿਪਾਲ = ਕ੍ਰਿਪਾਲੂ ਹੋਤ = ਹੁੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹੀ ਜਨ = ਸੇਵਕ (ਪਾਰ + ਗਰਾਮੀ) ਗਰਾਮੀ = ਸਮੂਹ ਸੰਸਾਰ ਤੋਂ ਪਾਰ ਹੋ ਜਾਂਦਾ ਹੈ॥੩॥

**ਭ੍ਰਮਤ ਭ੍ਰਮਤ; ਪ੍ਰਭ ਸਰਨੀ ਆਇਆ ॥ ਦੀਨਾ ਨਾਥ; ਜਗਤ ਪਿਤ ਮਾਇਆ ॥**

ਜੀਵ ਜੂਨਾਂ ਵਿਚ ਭ੍ਰਮਤ ਭ੍ਰਮਤ = ਭਰਮਦਾ ਭਰਮਦਾ ਅਖ਼ੀਰ ਉਸ ਪ੍ਰਭ = ਪਰਮੇਸ਼ਰ ਦੀ ਸਰਨੀ = ਓਟ ਵਿਚ ਆਇਆ = ਆਉਂਦਾ ਹੈ।

ਜੋ ਪਰਮੇਸ਼ਰ ਦੀਨਾ = ਗ਼ਰੀਬਾਂ ਦਾ ਨਾਥ = ਸੁਆਮੀ ਤੇ ਜਗਤ = ਸੰਸਾਰ ਦਾ ਮਾਇਆ = ਮਾਤਾ ਪਿਤ = ਪਿਤਾ ਰੂਪ ਹੈ।

**ਪ੍ਰਭ ਦਇਆਲ; ਦੁਖ ਦਰਦ ਬਿਦਾਰਣ ॥ ਜਿਸੁ ਭਾਵੈ; ਤਿਸ ਹੀ ਨਿਸਤਾਰਣ ॥**

ਉਹ ਪ੍ਰਭ = ਪਰਮੇਸ਼ਰ ਦਇਆਲ = ਦਇਆ ਦਾ ਘਰ ਹੈ ਅਤੇ ਜੰਮਣ ਮਰਨ ਦੇ ਦੁੱਖਾਂ ਤੇ ਅਵਿੱਦਿਆ ਦੀ ਦਰਦ = ਪੀੜਾ ਨੂੰ ਬਿਦਾਰਣ = ਕੱਟਣ ਭਾਵ ਨਾਸ਼ ਕਰਨ ਵਾਲਾ ਹੈ।

ਜਿਸ ਪਰਮੇਸ਼ਰ ਨੂੰ ਸ਼ਰਧਾ, ਭਗਤੀ ਭਾਵੈ = ਭਾਅ ਜਾਂਦੀ ਹੈ **ਵਾ:** ਸਾਧਨ, ਕਰਤੱਵ ਭਾਅ ਜਾਂਦਾ ਹੈ ਤਿਸ = ਉਸੇ ਨੂੰ ਹੀ ਪਰਮੇਸ਼ਰ ਤੋਂ ਨਿਸਤਾਰਣ = ਤਾਰ ਦਿੰਦਾ ਹੈ।

**ਅੰਧ ਕੂਪ ਤੇ; ਕਾਢਨਹਾਰਾ ॥ ਪ੍ਰੇਮ ਭਗਤਿ; ਹੋਵਤ ਨਿਸਤਾਰਾ ॥**

ਜੋ ਪਰਮੇਸ਼ਰ ਸੰਸਾਰ ਰੂਪ, ਦੇਹ ਰੂਪ, ਅਗਿਆਨ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਤੇ = ਤੋਂ ਬਾਹਰ ਮੁਕਤੀ ਰੂਪ ਕਿਨਾਰੇ ਤੇ ਕਾਢਨਹਾਰਾ = ਕੱਢਣ ਵਾਲਾ ਹੈ।

ਉਸੇ ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰ ਕੇ ਜੀਵ ਦਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਤਰਨਾ ਹੁੰਦਾ ਹੈ।

**ਸਾਧ ਰੂਪ; ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ; ਆਪਿ ਉਬਾਰਿਆ ॥**

ਉਸ ਪਰਮੇਸ਼ਰ ਨੇ ਸਾਧ = ਸ੍ਰੇਸ਼ਟ ਰੂਪ = ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਆਪਣਾ ਤਨੁ = ਸਰੀਰ ਸਰਗੁਣ ਸਰੂਪ ਵਿਚ ਧਾਰਿਆ = ਧਾਰਨਾ ਕੀਤਾ ਸੀ **ਵਾ:** ਸਾਧਸੰਗਤ ਦੀ ਰੱਖਿਆ ਵਾਸਤੇ ਸਾਧ = ਸ੍ਰੇਸ਼ਟ ਰੂਪ ਵਿਚ ਆਪਣਾ ਸਰੀਰ ਧਾਰਨਾ ਕੀਤਾ ਸੀ।

ਤ੍ਰਿਸ਼ਨਾ **ਵਾ:** ਮਾਇਆ, ਈਰਖਾ, ਕਾਲ ਰੂਪੀ ਮਹਾ = ਵੱਡੀ ਅਗਨਿ = ਅੱਗ ਤੇ = ਤੋਂ ਪਰਮੇਸ਼ਰ ਨੇ ਆਪ ਆਪਣੇ ਸੇਵਕਾਂ ਨੂੰ ਉਬਾਰਿਆ = ਬਚਾਇਆ ਹੈ।

**ਜਪ, ਤਪ, ਸੰਜਮ; ਇਸ ਤੇ ਕਿਛੁ ਨਾਹੀ ॥ ਆਦਿ ਅੰਤਿ; ਪ੍ਰਭ ਅਗਮ ਅਗਾਹੀ ॥**

ਬਾਣੀ ਕਰਕੇ ਜਪ = ਜਾਪ, ਸਰੀਰ ਕਰਕੇ ਸੇਵਾ ਰੂਪ ਤਪ = ਤਪੱਸਿਆ ਤੇ ਇੰਦ੍ਰੀਆਂ ਨੂੰ ਰੋਕਣ ਰੂਪ ਸੰਜਮ = ਸਾਧਨ ਆਦਿ ਇਸ ਅਲਪੱਗ ਜੀਵ ਤੇ = ਤੋਂ ਕਿਛੁ = ਕੁੱਝ ਵੀ ਨਾਹੀ = ਨਹੀਂ ਹੋ ਸਕਦਾ।

ਜੋ ਪ੍ਰਭ = ਪਰਮੇਸ਼ਰ ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਸ਼ੁੱਧ ਬੁੱਧੀ ਤੋਂ ਅਗਾਹੀ = ਗ੍ਰਹਿਣ ਨਹੀਂ ਕੀਤਾ ਜਾ ਸਕਦਾ, ਜੋ ਪਕੜਿਆ ਨਹੀਂ ਜਾ ਸਕਦਾ ਹੈ ਅਤੇ ਜੋ ਸਾਰੇ ਜਗਤ ਦੇ ਆਦਿ = ਮੁੱਢ ਵਿਚ ਅਧਿਸ਼ਠਾਨ ਰੂਪ ਹੈ ਅਤੇ ਅੰਤ ਨੂੰ ਸਿਧਾਂਤ ਰੂਪ ਹੋਵੇਗਾ।

ਜੇਕਰ ਜੀਵ ਐਸੇ ਪਰਮੇਸ਼ਰ ਦੇ ਅੱਗੇ ਇਸ ਪ੍ਰਕਾਰ ਬੇਨਤੀ ਕਰੇ ਤਾਂ ਇਸ ਜੀਵ ਦਾ ਪਾਰ-ਉਤਾਰਾ ਹੋ ਸਕਦਾ ਹੈ।

**ਨਾਮੁ ਦੇਹਿ; ਮਾਗੈ ਦਾਸੁ ਤੇਰਾ ॥**
**ਹਰਿ ਜੀਵਨ ਪਦੁ; ਨਾਨਕ ਪ੍ਰਭੁ ਮੇਰਾ ॥੪॥੩॥੧੯॥**

ਹੇ ਪਰਮੇਸ਼ਰ! ਮੈਨੂੰ ਆਪਣਾ ਨਾਮ ਅੰਮ੍ਰਿਤ ਦੇਹਿ = ਦੇਵੋ, ਮੈਂ ਤੇਰਾ ਦਾਸੁ = ਸੇਵਕ ਬਣ ਕੇ ਆਪ ਜੀ ਦੇ ਪਾਸੋਂ ਇਹੋ ਦਾਨ ਮਾਗੈ = ਮੰਗਦਾ ਹਾਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੁ = ਪਰਮੇਸ਼ਰ! ਤੂੰ ਹੀ ਮੇਰਾ ਲੋਕ-ਪ੍ਰਲੋਕ ਵਿਚ ਰੱਖਿਅਕ ਹੈਂ ਅਤੇ ਹੇ ਪਰਮੇਸ਼ਰ! ਤੂੰ ਹੀ ਮੈਨੂੰ ਜੀਵਨ ਮੁਕਤੀ ਦੀ ਪਦੁ = ਪਦਵੀ ਦੇਣ ਵਾਲਾ ਹੈਂ **ਵਾ:** ਹੇ ਹਰਿ = ਹਰੇ ਭਰੇ ਕਰਨ ਵਾਲੇ ਜੀਵਨ = ਚੇਤਨ ਬ੍ਰਹਮ! ਤੂੰ ਮੈਨੂੰ ਸਰੂਪ ਪਦਵੀ ਦੇਣ ਵਾਲਾ ਹੈਂ ॥੪॥੩॥੧੯॥

## ਮਾਰੂ ਮਹਲਾ ੫ ॥

## ਕਤ ਕਉ ਡਹਕਾਵਹੁ, ਲੋਗਾ; ਮੋਹਨ, ਦੀਨ ਕਿਰਪਾਈ ॥੧॥

ਹੇ ਲੋਗਾ = ਲੋਕੋ ! ਤੁਸੀਂ ਕਤ = ਕਿਸ ਕਉ = ਵਾਸਤੇ ਪਾਖੰਡ ਵਾਲੇ ਭੇਖ ਨੂੰ ਧਾਰਨ ਕਰ ਕੇ **ਵਾ:** ਭਰਮ ਵਿਚ ਪਾ ਕੇ ਲੋਕਾਂ ਨੂੰ ਡਹਕਾਵਹੁ = ਭਰਮਾਉਂਦੇ ਹੋ, ਭਗਤਾਂ ਦੇ ਚਿੱਤ ਨੂੰ ਮੋਹਨ = ਮੋਹਿਤ ਕਰਨ ਵਾਲਾ ਉਹ ਪਰਮੇਸ਼ਰ ਤਾਂ ਦੀਨ = ਗ਼ਰੀਬਾਂ ਉੱਤੇ ਕਿਰਪਾਈ = ਕ੍ਰਿਪਾ ਕਰਨ ਵਾਲਾ ਹੈ, **ਵਾ:** ਜਿਹੜੇ ਦੀਨ = ਗ਼ਰੀਬ, ਨਿਮਰਤਾ ਦੇ ਸਹਿਤ ਹੋ ਕੇ ਪਰਮੇਸ਼ਰ ਨੂੰ ਚੇਤੇ ਕਰਦੇ ਹਨ, ਉਨ੍ਹਾਂ 'ਤੇ ਪਰਮੇਸ਼ਰ ਦੀ (ਕਿਰਪ + ਆਈ) ਕਿਰਪ = ਮੇਹਰ ਦੀ ਦ੍ਰਿਸ਼ਟੀ ਹੋ ਆਈ ਹੈ ॥੧॥

## ਐਸੀ; ਜਾਨਿ ਪਾਈ ॥

ਮੈਂ ਗੁਰਾਂ ਦੀ ਕ੍ਰਿਪਾ ਕਰ ਕੇ ਜਾਂ ਸਿੱਖਿਆ ਦੁਆਰਾ ਐਸੀ = ਅਜਿਹੀ ਗੱਲ ਜਾਨਿ = ਜਾਨਣਾ ਪਾਈ = ਪਾਉਣਾ ਕੀਤੀ ਹੈ ਕਿ :

## ਸਰਣਿ ਸੂਰੋ ਗੁਰ ਦਾਤਾ; ਰਾਖੈ ਆਪਿ ਵਡਾਈ ॥੧॥ਰਹਾਉ॥

ਸਰਣਿ = ਓਟ ਵਿਚ ਆਇਆਂ ਨੂੰ ਰੱਖਣ ਵਾਲਾ ਸੂਰੋ = ਸੂਰਮਾ ਤੇ ਨਾਮ, ਬ੍ਰਹਮ ਗਿਆਨ, ਮੁਕਤੀ ਦਾ ਦਾਤਾ ਗੁਰ = ਸਤਿਗੁਰੂ ਆਪ ਨਾਮ ਦੀ ਵਡਾਈ = ਵਡਿਆਈ ਦੇ ਕਰਕੇ ਰਾਖੈ = ਰੱਖਦਾ ਹੈ ॥੧॥ਰਹਾਉ॥

## ਭਗਤਾ ਕਾ ਆਗਿਆਕਾਰੀ; ਸਦਾ ਸਦਾ ਸੁਖਦਾਈ ॥੨॥

ਪਰਮੇਸ਼ਰ ਰਜ਼ਾ ਵਿਚ ਚੱਲਣ ਵਾਲੇ ਭਗਤਾਂ ਕਾ = ਦਾ ਆਗਿਆਕਾਰੀ = ਹੁਕਮ ਮੰਨਣ ਵਾਲਾ ਹੈ ਅਤੇ ਸਦਾ ਸਦਾ = ਹਮੇਸ਼ਾਂ ਹੀ ਸੁਖਦਾਈ = ਸੁਖ ਦੇਣ ਵਾਲਾ ਹੈ ॥੨॥

## ਅਪਨੇ ਕਉ ਕਿਰਪਾ ਕਰੀਅਹੁ; ਇਕੁ ਨਾਮੁ ਧਿਆਈ ॥੩॥

ਹੇ ਪਰਮੇਸ਼ਰ ! ਅਪਨੇ = ਆਪ ਦੇ ਦਾਸ ਕਉ = ਉੱਤੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰੀਅਹੁ = ਕਰੋ ਤਾਂ ਜੋ ਮੇਰੇ ਚਿੱਤ ਦੀ ਬਿਰਤੀ ਇਕ ਆਪ ਜੀ ਦੇ ਨਾਮ ਅੰਮ੍ਰਿਤ ਨੂੰ ਗੁਰਾਂ ਦੁਆਰਾ ਧਿਆਈ = ਅਰਾਧਦੀ ਰਹੇ ॥੩॥

## ਨਾਨਕੁ ਦੀਨੁ ਨਾਮੁ ਮਾਗੈ; ਦੁਤੀਆ ਭਰਮੁ ਚੁਕਾਈ ॥੪॥੪॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਦੀਨੁ = ਗ਼ਰੀਬੀ, ਨਿਮਰਤਾ ਧਾਰ ਕੇ ਆਪ ਜੀ ਦਾ ਨਾਮ ਅੰਮ੍ਰਿਤ ਮਾਗੈ = ਮੰਗਦਾ ਹਾਂ ਕਿਉਂਕਿ ਆਪ ਜੀ ਦਾ ਨਾਮ ਅੰਮ੍ਰਿਤ ਦੁਤੀਆ = ਦ੍ਵੈਤ-ਭਾਵ ਅਤੇ ਭਰਮ ਨੂੰ ਹਿਰਦੇ ਵਿਚ ਚੁਕਾਈ = ਚੁੱਕ ਭਾਵ ਦੂਰ ਕਰ ਦਿੰਦਾ ਹੈ **ਵਾ:** ਤਾਂ ਜੋ ਹਿਰਦੇ ਵਿੱਚੋਂ ਪੰਜ ਪ੍ਰਕਾਰ ਦਾ ਭਰਮ ਤੇ ਦ੍ਵੈਤ ਚੁੱਕੀ ਜਾਵੇ ॥੪॥੪॥੨੦॥

## ਮਾਰੂ ਮਹਲਾ ੫ ॥

## ਮੇਰਾ ਠਾਕੁਰੁ; ਅਤਿ ਭਾਰਾ ॥ ਮੋਹਿ; ਸੇਵਕੁ ਬੇਚਾਰਾ ॥੧॥

ਹੇ ਸੰਤ ਜਨੋਂ ! ਮੇਰਾ ਠਾਕੁਰੁ = ਸੁਆਮੀ ਪਰਮੇਸ਼ਰ ਅਤਿ = ਅਤਿਅੰਤ ਭਾਰਾ ਭਾਵ ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹੈ **ਵਾ:** ਭਾਰਾ = ਵੱਡਾ ਹੈ **ਵਾ:** ਭਾਰਾ = ਅਧਿਸ਼ਠਾਨ, ਆਸਰਾ ਰੂਪ ਹੈ।

ਮੋਹਿ = ਮੈਂ ਬੇਚਾਰਾ = ਤੁੱਛ, ਗ਼ਰੀਬ ਤਾਂ ਉਸ ਪਰਮੇਸ਼ਰ ਦਾ ਸੇਵਕੁ = ਦਾਸ ਹਾਂ ॥੧॥

## ਮੋਹਨੁ ਲਾਲੁ ਮੇਰਾ; ਪ੍ਰੀਤਮ ਮਨ ਪ੍ਰਾਨਾ ॥ ਮੋਕਉ; ਦੇਹੁ ਦਾਨਾ ॥੧॥ਰਹਾਉ॥

ਜੋ ਭਗਤਾਂ ਦੇ ਮੋਹਨੁ = ਮੋਹ ਨੂੰ ਮੇਟਣ ਵਾਲਾ **ਵਾ:** ਆਪਣੇ ਭਗਤਾਂ ਨੂੰ ਆਪਣੇ ਪ੍ਰੇਮ ਵਿਚ ਮੋਹਤ ਕਰਨ ਵਾਲਾ ਮੇਰਾ ਪਰਮੇਸ਼ਰ ਹੈ, ਉਹ ਮੇਰੇ ਮਨ ਤੇ ਪ੍ਰਾਣਾਂ ਦਾ ਪ੍ਰੀਤਮ = ਪਿਆਰਾ ਹੈ **ਵਾ:** ਪ੍ਰੀਤਮ = ਪਰਮ ਪ੍ਰੇਮ ਦਾ ਅਸਪਦ ਰੂਪ ਹੈ।

ਹੇ ਸੰਤ ਜਨੋਂ ! ਮੋ ਕਉ = ਮੇਰੇ ਤਾਈਂ ਉਸ ਪਰਮੇਸ਼ਰ ਦੀ ਪ੍ਰਾਪਤੀ ਦਾ ਬ੍ਰਹਮ ਗਿਆਨ ਦਾ ਦਾਨਾ = ਦਾਨ ਦੇਹੁ = ਦੇਣਾ ਕਰੋ ॥੧॥ਰਹਾਉ॥

## ਸਗਲੇ; ਮੈ ਦੇਖੇ ਜੋਈ ॥ ਬੀਜਉ; ਅਵਰੁ ਨ ਕੋਈ ॥੨॥

ਸਗਲੇ = ਸਾਰੇ ਮੈਂ ਦੁਨੀਆਂ ਵਿਚ ਵੱਡੇ ਕਹਾਉਣ ਵਾਲੇ ਜੋਈ = ਜੋਹ ਕੇ **ਵਾ:** ਖੋਜ ਕੇ ਦੇਖੇ = ਵੇਖੇ ਹਨ।

ਉਸ ਪਰਮੇਸ਼ਰ ਦੇ ਸਦਰਸ਼ ਬੀਜਉ = ਦੂਸਰਾ ਅਵਰੁ ਹੋਰ ਕੋਈ ਵੀ ਨ = ਨਹੀਂ ਹੈ **ਵਾ:** ਉਸ ਵਾਹਿਗੁਰੂ ਤੋਂ ਬਗ਼ੈਰ ਦੂਸਰਾ ਅਵਰ ਅਸਥਾਨ ਵਿਚ ਕੋਈ ਨਹੀਂ ਹੈ ॥੨॥

## ਜੀਅਨ ਪ੍ਰਤਿਪਾਲਿ; ਸਮਾਹੈ ॥ ਹੈ ਹੋਸੀ; ਆਹੇ ॥੩॥

ਉਹ ਪਰਮੇਸ਼ਰ ਸਾਰੇ ਜੀਅਨ = ਜੀਵਾਂ ਦੇ ਅੰਦਰ ਚੇਤਨ ਰੂਪ ਹੋ ਕੇ ਵਰਤ ਰਿਹਾ ਹੈ, ਸਾਰਿਆਂ ਦੇ (ਪ੍ਰਤਿ + ਪਾਲਿ) ਪ੍ਰਤਿ = ਤਾਈਂ ਪਾਲਿ = ਪਾਲਣਾ ਕਰਨ ਵਾਲਾ ਹੈ, ਸਭ ਨੂੰ ਸਮਾਹੈ = ਅਨੰਦ ਦੇਣ ਵਾਲਾ ਹੈ **ਵਾ:** ਸਾਰਿਆਂ ਥਾਵਾਂ ਵਿਚ ਸਮਾਹੈ = ਸਮਾਇਆ ਹੋਇਆ ਹੈ **ਵਾ:** ਸਾਰਿਆਂ ਨੂੰ ਸਮਾਹੈ = ਸੰਬਾਹੈ ਭਾਵ ਰਿਜ਼ਕ ਅਪੜਾਉਂਦਾ ਹੈ।

ਉਹ ਪਰਮੇਸ਼ਰ ਹੁਣ ਵਰਤਮਾਨ ਸਮੇਂ ਵਿਚ ਵੀ ਹੈ, ਅੱਗੇ ਭਵਿੱਖਤ ਸਮੇਂ ਵਿਚ ਵੀ ਹੋਸੀ = ਹੋਵੇਗਾ ਅਤੇ ਪਿੱਛੇ ਭੂਤਕਾਲ ਵਿਚ ਵੀ ਆਹੇ = ਸੀ, **ਵਾ:** ਜੋ ਹੁਣ ਹੈ, ਅੱਗੇ ਨੂੰ ਹੋਵੇਗਾ ਤੇ ਪਿੱਛੇ ਵੀ ਸੀ, ਉਸ ਪਰਮੇਸ਼ਰ ਨੂੰ ਮੈਂ ਆਹੇ = ਚਾਹੁੰਦਾ ਹਾਂ ॥੩॥

## ਦਇਆ ਮੋਹਿ ਕੀਜੈ; ਦੇਵਾ ॥ ਨਾਨਕ; ਲਾਗੋ ਸੇਵਾ ॥੪॥੫॥੨੧॥

ਹੇ ਦੇਵਾ = ਪ੍ਰਕਾਸ਼ ਸਰੂਪ ਪਰਮੇਸ਼ਰ ! ਮੋਹਿ = ਮੇਰੇ ਉੱਤੇ ਐਸੀ ਦਇਆ = ਦਇਆਲਤਾ ਕੀਜੈ = ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਆਪ ਜੀ ਦੀ ਪ੍ਰਤੱਖ, ਭਗਤੀ ਰੂਪ ਸੇਵਾ = ਟਹਿਲ ਵਿਚ ਲਾਗੋ = ਲੱਗਣਾ ਕਰਾਂ **ਵਾ:** ਆਪ ਨਾਮ ਜਪਣ ਰੂਪ ਤੇ ਹੋਰਨਾਂ ਨੂੰ ਨਾਮ ਜਪਾਉਣ ਰੂਪ ਸੇਵਾ ਵਿਚ ਲੱਗਣਾ ਕਰਾਂ ॥੪॥੫॥੨੧॥

## ਮਾਰੂ ਮਹਲਾ ੫ ॥

## ਪਤਿਤ ਉਧਾਰਨ ਤਾਰਨ; ਬਲਿ ਬਲਿ, ਬਲੇ ਬਲਿ ਜਾਈਐ ॥

ਹੇ ਭਾਈ ! ਜੋ ਪਰਮੇਸ਼ਰ ਪਤਿਤ = ਪਾਪੀਆਂ ਦਾ ਉਧਾਰਨ = ਉੱਧਾਰ ਕਰਨ ਵਾਲਾ ਅਤੇ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲਾ ਹੈ, ਉਸ ਪਰਮੇਸ਼ਰ ਤੋਂ ਮਨ ਕਰਕੇ ਵੀ ਬਲਿ = ਬਲਿਹਾਰ, ਬਾਣੀ ਕਰਕੇ ਵੀ ਬਲਿ = ਬਲਿਹਾਰ ਅਤੇ ਸਰੀਰ ਕਰਕੇ ਵੀ ਬਲੇ ਬਲਿ = ਬਲਿਹਾਰ ਕੁਰਬਾਨ ਜਾਈਐ = ਜਾਣਾ ਕਰੀਏ **ਵਾ:** ਉਸ ਪਰਮੇਸ਼ਰ ਤੋਂ ਸਤਿਜੁਗ ਵਿਚ ਵੀ ਜੀਵ ਬਲਿ = ਬਲਿਹਾਰ ਜਾਂਦੇ ਸੀ, ਤ੍ਰੇਤੇ ਦੇ ਵੀ ਬਲਿ = ਬਲਿਹਾਰ ਜਾਂਦੇ ਸੀ, ਦੁਆਪਰ ਦੇ ਵੀ ਬਲਿਹਾਰ ਜਾਂਦੇ ਸੀ ਤੇ ਹੁਣ ਕਲਿਜੁਗ ਵਿਚ ਆਪਾਂ ਵੀ ਬਲਿਹਾਰ ਜਾਣਾ ਕਰੀਏ।

## ਐਸਾ ਕੋਈ ਭੇਟੈ ਸੰਤੁ; ਜਿਤੁ ਹਰਿ ਹਰੇ ਹਰਿ ਧਿਆਈਐ ॥੧॥

ਕੋਈ ਐਸਾ = ਅਜਿਹਾ ਸੰਤੁ = ਸ਼ਾਂਤ ਆਤਮਾ ਵਾਲਾ ਪੁਰਖ ਜਾਂ ਮਹਾਤਮਾ ਜਨ ਭੇਟੈ = ਮਿਲ ਜਾਵੇ, ਜਿਤੁ = ਜਿਸ ਦੀ ਸੰਗਤ ਕਰ ਕੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਪਾਪਾਂ ਦੇ ਹਰੇ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਧਿਆਈਐ = ਆਰਾਧਨਾ ਕਰੀਏ ॥੧॥

## ਮੋਕਉ ਕੋਇ ਨ ਜਾਨਤ; ਕਹੀਅਤ ਦਾਸੁ ਤੁਮਾਰਾ ॥

ਹੇ ਪਰਮੇਸ਼ਰ ! ਮੋਕਉ = ਮੈਨੂੰ ਦੁਨੀਆਂ ਵਿਚ ਕੋਇ = ਕੋਈ ਵੀ ਨ = ਨਹੀਂ ਜਾਨਤ = ਜਾਣਦਾ, ਮੈਂ ਤਾਂ ਤੁਮਾਰਾ = ਤੇਰਾ ਦਾਸੁ = ਸੇਵਕ ਹੀ ਕਹੀਅਤ = ਕਹੀਦਾ ਹਾਂ **ਵਾ**: ਸਭ ਮੈਨੂੰ ਤੇਰਾ ਸੇਵਕ ਹੀ ਆਖਦੇ ਹਨ।

## ਏਹਾ ਓਟ; ਆਧਾਰਾ ॥੧॥ਰਹਾਉ॥

ਹੇ ਪਰਮੇਸ਼ਰ ! ਏਹਾ = ਇਹੋ ਹੀ ਮੇਰੇ ਮਨ ਵਿਚ ਓਟ = ਟੇਕ ਹੈ ਤੇ ਇਹੋ ਹੀ ਮੇਰੇ ਸਰੀਰ ਦਾ ਆਧਾਰਾ = ਆਸਰਾ ਹੈ **ਵਾ**: ਇਹੋ ਸਰੀਰ ਕਰਕੇ ਟੇਕ ਹੈ ਤੇ ਇਹੋ ਹੀ ਮਨ ਕਰਕੇ ਆਸਰਾ ਹੈ **ਵਾ**: ਇਹੋ ਹੀ ਇਸ ਲੋਕ ਵਿਚ ਟੇਕ ਹੈ ਅਤੇ ਇਹੋ ਹੀ ਪ੍ਰਲੋਕ ਦਾ ਆਸਰਾ ਹੈ ॥੧॥ਰਹਾਉ॥

## ਸਰਬ ਧਾਰਨ ਪ੍ਰਤਿਪਾਰਨ; ਇਕ ਬਿਨਉ ਦੀਨਾ ॥

ਹੇ ਸਰਬ = ਸਾਰੇ ਧਰਤੀ ਆਦਿ ਤੱਤਾਂ **ਵਾ**: ਸਾਰੇ ਜੀਵਾਂ ਨੂੰ ਆਪਣੇ ਆਸਰੇ ਧਾਰਨ ਵਾਲੇ ਤੇ ਸਭ ਦੀ ਪ੍ਰਤਿਪਾਰਨ = ਪ੍ਰਤਿਪਾਲਣਾ ਕਰਨ ਵਾਲੇ ਪਰਮੇਸ਼ਰ ! ਮੇਰੇ ਦੀਨਾ = ਗ਼ਰੀਬ ਦੀ ਤੂੰ ਇਕ ਬਿਨਉ = ਬੇਨਤੀ ਸੁਣਨਾ ਕਰ।

## ਤੁਮਰੀ ਬਿਧਿ, ਤੁਮ ਹੀ ਜਾਨਹੁ; ਤੁਮ ਜਲ ਹਮ ਮੀਨਾ ॥੨॥

ਹੇ ਪਰਮੇਸ਼ਰ ! ਤੁਮਰੀ = ਤੇਰੀ ਪ੍ਰਾਪਤੀ, ਪ੍ਰਸੰਨਤਾ ਦੀ ਬਿਧਿ = ਜੁਗਤੀ, ਵਿਧੀ ਨੂੰ ਤੁਮ ਹੀ = ਤੂੰ ਹੀ ਜਾਨਹੁ = ਜਾਣਦਾ ਹੈਂ, ਤੁਮ = ਤੂੰ ਜਲ = ਪਾਣੀ ਦੀ ਨਿਆਈਂ ਹੈਂ ਤੇ ਹਮ = ਅਸੀਂ ਜੀਵ **ਵਾ**: ਮੈਂ ਮੀਨਾ = ਮੱਛੀ ਦੀ ਨਿਆਈਂ ਹਾਂ ਭਾਵ ਜਿਵੇਂ ਪਾਣੀ ਤੋਂ ਬਗ਼ੈਰ ਮੱਛੀ ਨਹੀਂ ਬਚ ਸਕਦੀ, ਇਉਂ ਮੈਂ ਜਗਿਆਸੂ ਰੂਪ ਮੱਛੀ ਪਾਣੀ ਰੂਪ ਬ੍ਰਹਮ ਤੇਰੇ ਤੋਂ ਬਗ਼ੈਰ ਨਹੀਂ ਬਚ ਸਕਦੀ ॥੨॥

## ਪੂਰਨ ਬਿਸਥੀਰਨ ਸੁਆਮੀ; ਆਹਿ ਆਇਓ ਪਾਛੈ ॥

ਹੇ ਪੂਰਨ = ਪਰੀਪੂਰਨ, ਬਿਸਥੀਰਨ = ਸਭ ਥਾਂਵਾਂ ਵਿਚ ਪਸਰੇ ਹੋਏ **ਵਾ**: ਸਾਰੇ ਵਿਸਥਾਰ ਵਾਲੇ ਅਤੇ ਸਰਬ ਦੇ ਸੁਆਮੀ = ਮਾਲਕ ਪਰਮੇਸ਼ਰ ! ਮੈਂ ਤੇਰੀ ਪ੍ਰਾਪਤੀ ਦੀ ਆਹਿ = ਚਾਹਨਾ (ਇੱਛਾ) ਕਰਕੇ ਤੇਰੀ ਸ਼ਰਨ ਦੇ ਪਾਛੈ = ਪਿੱਛੇ ਆਇਓ = ਆਇਆਂ ਹਾਂ।

## ਸਗਲੋ ਭੂ ਮੰਡਲ ਖੰਡਲ; ਪ੍ਰਭ ਤੁਮ ਹੀ ਆਛੈ ॥੩॥

ਹੇ ਪਰਮੇਸ਼ਰ ! ਜੋ ਸਗਲੋ = ਸਾਰਾ ਭੂ = ਪ੍ਰਿਥਵੀ ਦਾ ਮੰਡਲ = ਗੋਲਾਕਾਰ ਚੱਕਰ ਤੇ ਸਾਰੇ ਖੰਡਲ = ਖੰਡ ਹਨ, ਹੇ ਪ੍ਰਭ = ਪਰਮੇਸ਼ਰ ਇਹ ਸਾਰੇ ਤੁਮ = ਤੈਨੂੰ ਹੀ ਆਛੈ = ਚਾਹੁੰਦੇ ਹਨ **ਵਾ**: ਤੂੰ ਹੀ ਸਭ ਵਿੱਚੋਂ ਆਛੈ = ਸੁੰਦਰ ਹੈਂ **ਵਾ**: ਸਭ ਵਿਚ ਤੇਰੀ ਚੇਤਨ ਸੱਤਾ ਰੂਪ ਸੁੰਦਰਤਾ ਦੀ ਹੀ ਸੁਹੱਪਣਤਾ ਹੈ **ਵਾ**: ਸਾਰੇ ਭੂਮੰਡਲਾਂ ਦੇ ਖੰਡਾਂ ਵਿਚ ਤੂੰ ਹੀ ਇਕ-ਰਸ ਵਿਆਪਕ ਆਛੈ = ਹੈਂ ॥੩॥

[ਅੰਗ ੧੦੦੬]

## ਅਟਲ ਅਖਇਓ ਦੇਵਾ; ਮੋਹਨ ਅਲਖ ਅਪਾਰਾ ॥

('ਅ-ਖਇਓ' ਉਚਾਰਣ ਹੈ)

ਹੇ ਪਰਮੇਸ਼ਰ ! ਤੂੰ ਅਟਲ = ਅਚੱਲ ਸਰੂਪ ਹੈਂ ਭਾਵ ਤੇਰਾ ਸਰੂਪ ਟਲਣ ਵਾਲਾ ਨਹੀਂ ਹੈ, ਤੂੰ ਤਿੰਨਾਂ ਕਾਲਾਂ ਵਿਚ ਅਖਇਓ = ਨਾਸ਼ ਤੋਂ ਰਹਿਤ ਹੈਂ, ਸਭ ਦਾ ਦੇਵਾ = ਰਾਜਾ ਰੂਪ ਹੈਂ **ਵਾ:** ਦੇਵਾ = ਪ੍ਰਕਾਸ਼ ਰੂਪ ਹੈਂ **ਵਾ:** ਦੇਵਾ = ਪੂਜਨੀਕ ਰੂਪ ਹੈਂ **ਵਾ:** ਸਭ ਦਾ ਦੇਵਾ = ਗੁਰੂ ਰੂਪ ਹੈਂ, ਭਗਤਾਂ ਦੇ ਚਿੱਤ ਵਿੱਚੋਂ ਮੋਹਨ = ਮੋਹ ਨੂੰ ਮੇਟਣ ਵਾਲਾ ਹੈਂ **ਵਾ:** ਤੂੰ ਆਪਣੇ ਪ੍ਰੇਮ ਵਿਚ ਭਗਤਾਂ ਨੂੰ ਮੋਹਨ = ਮੋਹਿਤ ਕਰਨ ਵਾਲਾ ਹੈਂ, ਅਸ਼ੁੱਧ ਮਨ ਕਰਕੇ ਅਲਖ = ਲੱਖਣ ਤੋਂ ਰਹਿਤ ਹੈਂ, ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ।

## ਦਾਨੁ ਪਾਵਉ ਸੰਤਾ ਸੰਗੁ; ਨਾਨਕ ਰੇਨੁ ਦਾਸਾਰਾ ॥੪॥੬॥੨੨॥

ਹੇ ਪਰਮੇਸ਼ਰ ! ਤੇਰਾ ਸਾਸ ਗਿਰਾਸ ਨਾਮ ਜਪਣ ਵਾਲੇ ਸੰਤਾਂ = ਮਹਾਤਮਾਂ ਜਨਾਂ ਦੀ ਸੰਗੁ = ਸੰਗਤ ਕਰਨ ਦਾ ਦਾਨ ਮੇਰੇ ਅੰਤਹਕਰਣ ਰੂਪੀ ਪੱਲੇ ਵਿਚ ਪਾਵਉ = ਪਾਉਣਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਅਤੇ ਉਨ੍ਹਾਂ ਸੰਤਾਂ ਜਨਾਂ ਦੇ ਦਾਸਾਰਾ = ਦਾਸਾਂ ਦੀ ਚਰਨ ਰੇਨੁ = ਧੂੜੀ ਬਖ਼ਸ਼ ਦੇਣਾ ਕਰ **ਵਾ:** ਸੰਤ ਜਨਾਂ ਦੀ ਸੰਗਤ ਵਿੱਚੋਂ ਤੇਰੇ ਦਾਸਾਰਾ = ਦਾਸਾਂ ਦੀ ਚਰਨ ਧੂੜੀ ਦਾ ਦਾਨ ਪਾਉਣਾ ਕਰਾਂ ॥੪॥੬॥੨੨॥

## ਮਾਰੂ ਮਹਲਾ ੫ ॥

## ਤ੍ਰਿਪਤਿ ਆਘਾਏ; ਸੰਤਾ ॥ ਗੁਰ ਜਾਨੇ; ਜਿਨ ਮੰਤਾ ॥

ਪਰਮੇਸ਼ਰ ਦਾ ਨਾਮ ਜਪਣ ਵਾਲੇ ਉਹ ਸੰਤਾ = ਮਹਾਤਮਾਂ ਜਨ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤਿ = ਰੱਜ ਗਏ ਹਨ ਤੇ ਸਵਰਗ ਲੋਕ ਆਦਿ ਦੇ ਪਦਾਰਥਾਂ ਵੱਲੋਂ ਵੀ ਆਘਾਏ = ਰੱਜ ਗਏ ਹਨ **ਵਾ:** ਬੈਕੁੰਠ ਦੀਆਂ ਮੁਕਤੀਆਂ ਵੱਲੋਂ ਵੀ ਰੱਜ ਗਏ ਹਨ ਤੇ ਆਤਮ ਤ੍ਰਿਪਤੀ ਕਰਕੇ ਵੀ ਰੱਜ ਗਏ ਹਨ।

ਜਿਨ = ਜਿਨ੍ਹਾਂ ਨੇ ਗੁਰ ਮੰਤਾ = ਉਪਦੇਸ਼ ਦੁਆਰਾ ਸੱਚ ਸਰੂਪ ਨੂੰ **ਵਾ:** ਆਪਣੇ ਸਰੂਪ ਨੂੰ ਆਤਮਾ ਸਰੂਪ ਕਰਕੇ ਜਾਨੇ = ਜਾਣ ਲਿਆ ਹੈ **ਵਾ:** ਜਿਨ੍ਹਾਂ ਨੇ ਵਾਹਿਗੁਰੂ ਮੰਤ੍ਰ ਦੁਆਰਾ ਗੁਰਾਂ ਨੂੰ ਜਾਣਿਆ ਹੈ।

## ਤਾ ਕੀ; ਕਿਛੁ ਕਹਨੁ ਨ ਜਾਈ ॥ ਜਾ ਕਉ; ਨਾਮ ਬਡਾਈ ॥੧॥

ਤਾ = ਉਨ੍ਹਾਂ ਕੀ = ਦੀ ਮਹਿਮਾ ਕਿਛੁ = ਕਿੰਚਤ ਮਾਤ੍ਰ ਵੀ ਕਿਸੇ ਦੇ ਪਾਸੋਂ ਕਹਨੁ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ।

ਜਾ = ਜਿਨ੍ਹਾਂ ਕਉ = ਨੂੰ ਪਰਮੇਸ਼ਰ ਨੇ ਆਪਣਾ ਨਾਮ ਜਪਣ ਦੀ ਬਡਾਈ = ਵਡਿਆਈ ਦੇ ਦਿੱਤੀ ਹੈ ॥੧॥

## ਲਾਲੁ; ਅਮੋਲਾ ਲਾਲੋ ॥ ਅਗਹ ਅਤੋਲਾ; ਨਾਮੋ ॥੧॥ਰਹਾਉ॥

ਲਾਲੁ = ਪਿਆਰਾ ਪਰਮੇਸ਼ਰ **ਵਾ:** ਨਾਮ ਅਮੋਲਾ = ਅਮੋਲਕ ਲਾਲੋ = ਲਾਲਾਂ ਨਾਲੋਂ ਵੀ ਅਮੋਲਕ ਹੈ।

ਉਸ ਪਰਮੇਸ਼ਰ ਦਾ ਨਾਮੋ = ਨਾਮ ਸਾਧਨਾ ਕਰਕੇ ਅਗਹ = ਗ੍ਰਹਿਣ ਨਹੀਂ ਕੀਤਾ ਜਾ ਸਕਦਾ ਅਤੇ ਬੁੱਧੀ ਰੂਪੀ ਤੱਕੜੀ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਅਤੋਲਾ = ਤੋਲਣ ਤੋਂ ਵੀ ਰਹਿਤ ਹੈ ॥੧॥ਰਹਾਉ॥

## ਅਵਿਗਤ ਸਿਉ; ਮਾਨਿਆ ਮਾਨੋ ॥ ਗੁਰਮੁਖਿ; ਤਤੁ ਗਿਆਨੋ ॥

ਜਿਨ੍ਹਾਂ ਦਾ ਅਵਿਗਤ = ਵਿਅਕਤੀਗਤ ਤੋਂ ਰਹਿਤ ਸਰੂਪ **ਵਾ:** ਆਕਾਰਾਂ ਤੋਂ ਰਹਿਤ **ਵਾ:** ਗਿਆਨ ਸਰੂਪ ਪਰਮੇਸ਼ਰ ਦੇ ਸਿਉ = ਨਾਲ ਮਾਨੋ = ਮਨ ਮਾਨਿਆ = ਮੰਨ ਗਿਆ ਹੈ।

ਉਨ੍ਹਾਂ ਗੁਰਮੁਖ ਜਨਾਂ ਨੂੰ ਤਤੁ = ਸਿਧਾਂਤ ਸਰੂਪ ਦਾ **ਵਾ:** ਵਾਸਤਵ ਸਰੂਪ ਦਾ ਗਿਆਨ ਹੋ ਗਿਆ ਹੈ **ਵਾ:** ਉਨ੍ਹਾਂ ਗੁਰਮੁਖ ਜਨਾਂ ਨੂੰ ਸਰੂਪ ਤੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ।

## ਪੇਖਤ ਸਗਲ; ਧਿਆਨੋ ॥ ਤਜਿਓ; ਮਨ ਤੇ ਅਭਿਮਾਨੋ ॥੨॥

ਗੁਰਮੁਖ ਜਨ ਹਰ ਵਕਤ ਪਰਮੇਸ਼ਰ ਦੇ ਨਾਲ ਧਿਆਨੋ = ਧਿਆਨ ਜੋੜ ਕੇ ਰੱਖਦੇ ਹਨ, ਇਸੇ ਕਰਕੇ ਉਹ ਸਗਲ = ਸਾਰਿਆਂ ਵਿਚ ਪਰਮੇਸ਼ਰ ਦੀ ਜੋਤ ਨੂੰ ਹੀ ਪੇਖਤ = ਵੇਖਦੇ ਹਨ **ਵਾ:** ਗੁਰਮੁਖ ਜਨ ਧਿਆਨ ਲਗਾ ਕੇ ਸਾਰਿਆਂ ਵਿਚ ਹਰੀ ਨੂੰ ਹੀ ਵੇਖਦੇ ਹਨ।

**ਵਾ:** ਸਾਰਾ ਕੁੱਝ ਵੇਖਦਿਆਂ ਫੇਰ ਵੀ ਗੁਰਮੁਖ ਜਨਾਂ ਦਾ ਧਿਆਨ ਪਰਮੇਸ਼ਰ ਵਿਚ ਲੱਗਿਆ ਰਹਿੰਦਾ ਹੈ ਕਿਉਂਕਿ :

ਉਨ੍ਹਾਂ ਨੇ ਮਨ ਤੇ = ਤੋਂ ਅਭਿਮਾਨੋ = ਹੰਕਾਰ ਤਜਿਓ = ਛੱਡ ਦਿੱਤਾ ਹੈ ॥੨॥

## ਨਿਹਚਲੁ; ਤਿਨ ਕਾ ਠਾਣਾ ॥ ਗੁਰ ਤੇ; ਮਹਲੁ ਪਛਾਣਾ ॥

ਨਿਹਚਲੁ = ਅਚੱਲ ਸਰੂਪ ਵਿਚ **ਵਾ:** ਅਚੱਲ ਤੁਰੀਆ ਪਦ ਰੂਪ ਅਸਥਾਨ ਵਿਚ **ਵਾ:** ਅਚੱਲ ਸਚਖੰਡ ਵਿਚ ਤਿਨ = ਉਨ੍ਹਾਂ ਗੁਰਮੁਖ ਜਨਾਂ ਕਾ = ਦਾ ਠਾਣਾ = ਟਿਕਾਣਾ ਹੈ ਕਿਉਂਕਿ :

ਉਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਤੇ = ਤੋਂ ਉਪਦੇਸ਼ ਲੈ ਕੇ ਸੱਚ ਮਹਲੁ = ਸਰੂਪ ਨੂੰ ਪਛਾਣਾ = ਪਛਾਣ ਲਿਆ ਹੈ।

## ਅਨਦਿਨੁ; ਗੁਰ ਮਿਲਿ ਜਾਗੇ ॥ ਹਰਿ ਕੀ ਸੇਵਾ; ਲਾਗੇ ॥੩॥

ਉਨ੍ਹਾਂ ਦੀ ਅਨਦਿਨੁ = ਰਾਤ ਦਿਨ ਐਸੀ ਲਿਵ ਲੱਗੀ ਹੈ ਕਿ ਸਤਿਗੁਰਾਂ ਦੇ ਨਾਲ ਮਿਲ ਕੇ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ ਹਨ ਅਤੇ :

ਉਹ ਹਰ ਵਕਤ ਹਰਿ = ਪਰਮੇਸ਼ਰ ਕੀ = ਦੀ ਭਗਤੀ ਰੂਪ ਸੇਵਾ = ਟਹਿਲ ਵਿਚ ਲਾਗੇ = ਲੱਗੇ ਰਹਿੰਦੇ ਹਨ ॥੩॥

## ਪੂਰਨ ਤ੍ਰਿਪਤਿ; ਅਘਾਏ ॥ ਸਹਜ ਸਮਾਧਿ; ਸੁਭਾਏ ॥

ਉਹ ਪੂਰਨ = ਮੁਕੰਮਲ ਤੌਰ 'ਤੇ ਆਤਮ ਤ੍ਰਿਪਤੀ ਨੂੰ ਪਾ ਕੇ ਅਘਾਏ = ਰੱਜ ਗਏ ਹਨ **ਵਾ:** ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਰੱਜ ਗਏ ਹਨ ਤੇ ਪ੍ਰਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋ ਗਏ ਹਨ।

ਉਨ੍ਹਾਂ ਦੀ ਸੁਭਾਏ = ਸੁਭਾਵਿਕ ਹੀ ਸਹਜ = ਗਿਆਨ ਸਰੂਪ ਵਿਚ ਸਮਾਧਿ = ਸਮਾਧੀ ਲੱਗੀ ਰਹਿੰਦੀ ਹੈ **ਵਾ:** ਉਨ੍ਹਾਂ ਦੀ ਸਹਜੇ = ਸੁਤੇ-ਸਿੱਧ ਹੀ ਸਮਾਧੀ ਲੱਗੀ ਰਹਿੰਦੀ ਹੈ ਕਿਉਂਕਿ (ਸੁ + ਭਾਏ) ਸੁ = ਉਨ੍ਹਾਂ ਦੇ ਹਿਰਦੇ ਵਿਚ ਸਰੂਪ ਦਾ ਭਾਏ = ਪ੍ਰਕਾਸ਼ ਹੋ ਆਇਆ ਹੈ।

## ਹਰਿ ਭੰਡਾਰੁ; ਹਾਥਿ ਆਇਆ ॥ ਨਾਨਕ; ਗੁਰ ਤੇ ਪਾਇਆ ॥੪॥੭॥੨੩॥

ਹਰਿ = ਪਰਮੇਸ਼ਰ ਦੀ ਭਗਤੀ ਦਾ ਭੰਡਾਰੁ = ਖ਼ਜ਼ਾਨਾ ਉਨ੍ਹਾਂ ਦੇ ਮਨ ਰੂਪੀ ਹੱਥ ਵਿਚ ਆਇਆ = ਆ ਗਿਆ ਹੈ।

ਪਰੰਤੂ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੇ ਭਗਤੀ ਦਾ ਖ਼ਜ਼ਾਨਾ ਪੂਰੇ ਗੁਰੂ ਤੇ = ਤੋਂ ਪਾਇਆ ਪਾਉਣਾ ਕੀਤਾ ਹੈ ॥੪॥੭॥੨੩॥

## ਮਾਰੂ ਮਹਲਾ ੫ ਘਰੁ ੬ ਦੁਪਦੇ ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਘਰੁ ੬ = ਛੇਵੇਂ ਸੁਰਤਾਲ ਵਿਚ ਦੁਪਦੇ = ਦੋ ਪਦਿਆਂ ਵਾਲੇ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਛੋਡਿ ਸਗਲ ਸਿਆਣਪਾ; ਮਿਲਿ ਸਾਧ, ਤਿਆਗਿ ਗੁਮਾਨੁ ॥

ਹੇ ਮਨ, ਜੀਵ! ਬੁੱਧੀ ਦੀਆਂ ਸਗਲ = ਸਾਰੀਆਂ ਸਿਆਣਪਾ = ਚਲਾਕੀਆਂ ਛੋਡ = ਤਿਆਗ ਦੇਣਾ ਕਰ, ਅਤੇ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਗੁਮਾਨੁ = ਹੰਕਾਰ ਨੂੰ ਵੀ ਤਿਆਗਿ = ਛੱਡ ਦੇਣਾ ਕਰ।

## ਅਵਰੁ ਸਭੁ ਕਿਛੁ ਮਿਥਿਆ; ਰਸਨਾ ਰਾਮ ਰਾਮ ਵਖਾਨੁ ॥੧॥

ਅਵਰੁ = ਹੋਰ ਸਭੁ = ਸਾਰਾ ਕਿਛੁ = ਕੁੱਝ ਮਿਥਿਆ = ਝੂਠਾ ਜਾਣ ਕੇ ਰਸਨਾ = ਜੀਭ ਨਾਲ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦਾ ਨਾਮ ਵਖਾਨੁ = ਕਥਨ ਕਰ ॥੧॥

## ਮੇਰੇ ਮਨ; ਕਰਨ ਸੁਣਿ ਹਰਿ ਨਾਮੁ ॥

ਹੇ ਮੇਰੇ ਮਨਾਂ **ਵਾ:** ਹੇ ਮੇਰੇ ਮਨ = ਪਿਆਰੇ! ਸ਼ਰਧਾ ਤੇ ਵਿਸ਼ਵਾਸ ਰੂਪੀ ਕਰਨ = ਕੰਨਾਂ ਨਾਲ ਹਰਿ = ਪਰਮੇਸ਼ਰ ਦੇ ਨਾਮ ਨੂੰ ਸੁਣਿ = ਸੁਣਨਾ ਕਰ।

## ਮਿਟਹਿ ਅਘ ਤੇਰੇ, ਜਨਮ ਜਨਮ ਕੇ; ਕਵਨੁ ਬਪੁਰੋ ਜਾਮੁ ॥੧॥ਰਹਾਉ॥

ਜਿਸ ਨਾਮ ਨੂੰ ਸੁਣਨ, ਜਪਣ ਕਰਕੇ ਜਨਮ ਜਨਮ = ਜਨਮਾਂ-ਜਨਮਾਂਤਰਾਂ ਕੇ = ਦੇ ਤੇਰੇ ਅਘ = ਪਾਪ ਮਿਟਹਿ = ਮਿਟ ਜਾਣਗੇ, ਤੇ ਬਪੁਰੋ = ਵਿਚਾਰਾ, ਤੁੱਛ ਜਾਮੁ = ਜਮ ਵੀ ਕਵਨੁ = ਕੌਣ ਹੈ, ਜੋ ਤੇਰੇ ਨੇੜੇ ਆ ਸਕੇ ॥੧॥ਰਹਾਉ॥

## ਦੂਖ ਦੀਨ ਨ ਭਉ ਬਿਆਪੈ; ਮਿਲੈ ਸੁਖ ਬਿਸ੍ਰਾਮੁ ॥

ਤੈਨੂੰ ਜੰਮਣ ਮਰਨ ਦਾ ਦੂਖ = ਦੁਖ, ਦੀਨ = ਦੀਨਤਾ (ਭਾਵ ਇੱਛਾ ਭੈ ਦੇ ਸੰਜੁਗਤ ਹੋ ਕੇ ਦੇਵੀ ਦੇਵਤਿਆਂ ਦੇ ਅੱਗੇ ਮੱਥੇ ਨਹੀਂ ਰਗੜਨੇ ਪੈਣਗੇ) ਤੇ ਕਾਲ ਦਾ ਭਉ = ਡਰ ਵੀ ਨ = ਨਹੀਂ ਬਿਆਪੈ = ਵਿਆਪੇਗਾ, ਲਗੇਗਾ ਸਗੋਂ ਤੈਨੂੰ ਸੁਖ ਸਰੂਪ ਵਿਚ ਬਿਸ੍ਰਾਮੁ = ਇਸਥਿਤੀ ਮਿਲੈ = ਮਿਲੇਗੀ, **ਵਾ:** ਬਿਸ੍ਰਾਮੁ = ਟਿਕਾਅ ਮਿਲੇਗਾ।

## ਗੁਰਪ੍ਰਸਾਦਿ ਨਾਨਕੁ ਬਖਾਨੈ; ਹਰਿ ਭਜਨੁ ਤਤੁ ਗਿਆਨੁ ॥੨॥੧॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਗੁਰ ਪ੍ਰਸਾਦਿ = ਸਤਿਗੁਰਾਂ ਦੀ ਕਿਰਪਾ ਦੁਆਰਾ ਇਹ ਬਖਾਨੈ = ਕਥਨ ਕਰਦੇ ਹਾਂ ਕਿ ਹਰਿ = ਪਰਮੇਸ਼ਰ ਦਾ ਭਜਨੁ = ਸਿਮਰਨ ਕਰ ਕੇ ਹੀ ਤਤੁ = ਸਿਧਾਂਤ ਸਰੂਪ ਦਾ ਗਿਆਨ ਹੋ ਸਕਦਾ ਹੈ।

**ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਕਿਰਪਾ ਦੁਆਰਾ ਪਰਮੇਸ਼ਰ ਦਾ ਸਿਮਰਨ ਕਰ ਕੇ ਹੀ ਤੈਨੂੰ ਸਾਰ ਸਰੂਪ ਦੀ ਪ੍ਰਾਪਤੀ ਦਾ ਗਿਆਨ ਹੋਵੇਗਾ ॥੨॥੧॥੨੪॥

## ਮਾਰੂ ਮਹਲਾ ੫ ॥

## ਜਿਨੀ ਨਾਮੁ ਵਿਸਾਰਿਆ; ਸੇ ਹੋਤ ਦੇਖੇ ਖੇਹ ॥

ਜਿਨੀ = ਜਿਨ੍ਹਾਂ ਪੁਰਖਾਂ ਨੇ ਪਰਮੇਸ਼ਰ ਦੇ ਨਾਮ ਨੂੰ ਵਿਸਾਰਿਆ = ਭੁਲਾ ਦਿੱਤਾ ਹੈ, ਸੋ = ਉਹ ਸੰਸਾਰ ਵਿਚ ਖੇਹ = ਮਿੱਟੀ ਹੋਤ = ਹੁੰਦੇ ਦੇਖੇ = ਵੇਖਣਾ ਕੀਤੇ ਹਨ **ਵਾ:** ਉਹ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਸੰਗਤ ਕਰ ਕੇ ਖੇਹ ਹੁੰਦੇ ਦੇਖੇ ਹਨ **ਵਾ:** ਉਹ ਕਾਮ ਆਦਿ ਵਿਕਾਰਾਂ **ਵਾ:** ਲਾਹਨਤਾਂ ਜੂਨਾਂ ਰੂਪੀ ਖੇਹ ਵਿਚ ਪਏ ਹੋਏ ਵੇਖੇ ਹਨ।

## ਪੁਤ੍ਰ, ਮਿਤ੍ਰ, ਬਿਲਾਸ, ਬਨਿਤਾ; ਤੂਟਤੇ ਏ ਨੇਹ ॥੧॥

ਜੋ ਪੁਤ੍ਰ = ਪੁੱਤਰ ਮਿਤ੍ਰ = ਸੱਜਣ ਆਦਿ ਹਨ ਤੇ ਜੋ ਬਨਿਤਾ = ਇਸਤ੍ਰੀ ਆਦਿ ਦੇ ਨਾਲ ਬਿਲਾਸ = ਕਾਮ ਕ੍ਰੀੜਾ ਕੀਤੀਆਂ ਹਨ **ਵਾ:** ਜੋ ਤਰ੍ਹਾਂ ਤਰ੍ਹਾਂ ਦੇ ਬਿਲਾਸ = ਕੌਤਕ ਵਿਸ਼ੇ ਅਨੰਦ ਭੋਗਣਾ ਕੀਤੇ ਹਨ ਸਰੀਰ ਛੁੱਟਣ, ਨਾਸ਼ ਹੋਣ ਵੇਲੇ ਏ = ਇਨ੍ਹਾਂ ਦੇ ਨੇਹ = ਪ੍ਰੇਮ ਤੂਟਤੇ = ਟੁੱਟ ਜਾਂਦੇ ਹਨ ॥੧॥

## ਮੇਰੇ ਮਨ; ਨਾਮੁ ਨਿਤ ਨਿਤ ਲੇਹ ॥

ਹੇ ਮੇਰੇ ਪਿਆਰੇ ਮਨਾਂ ! ਪਰਮੇਸ਼ਰ ਦੇ ਨਾਮ ਨੂੰ ਨਿਤ ਨਿਤ = ਨਿਤਾਪ੍ਰਤੀ ਲੇਹ = ਲੈਣਾ, ਉਚਾਰਨਾ ਕਰ।

## ਜਲਤ ਨਾਹੀ ਅਗਨਿ ਸਾਗਰ; ਸੂਖੁ ਮਨਿ ਤਨਿ ਦੇਹ ॥੧॥ਰਹਾਉ॥

ਹੇ ਮਨਾਂ ! ਪਰਮੇਸ਼ਰ ਦਾ ਨਾਮ ਜਪਣ ਵਾਲਾ ਸੰਸਾਰ, ਤ੍ਰਿਸ਼ਨਾ ਰੂਪੀ ਅਗਨਿ = ਅੱਗ ਦੇ ਸਾਗਰ = ਸਮੁੰਦ੍ਰ ਵਿਚ ਜਲਤ = ਜਲਦਾ, ਸੜਦਾ ਨਾਹੀ = ਨਹੀਂ ਹੈ, ਸਗੋਂ ਉਸ ਦੇ ਮਨਿ = ਚਿੱਤ ਤੇ ਤਨਿ = ਸਰੀਰ ਵਿਚ ਪ੍ਰਭੂ ਨਾਮ ਆਤਮਿਕ ਸੂਖੁ = ਸੁਖ ਹੀ ਦੇਹ = ਦਿੰਦਾ ਹੈ **ਵਾ:** ਮਨਿ = ਸੂਖਮ ਸਰੀਰ, ਤਨਿ = ਸਥੂਲ ਸਰੀਰ ਤੇ ਕਾਰਨ ਦੇਹ = ਸਰੀਰ ਵਿਚ ਸੁਖ ਹੀ ਪ੍ਰਾਪਤ ਹੁੰਦਾ ਹੈ ॥੧॥ਰਹਾਉ॥

## ਬਿਰਖ ਛਾਇਆ ਜੈਸੇ ਬਿਨਸਤ; ਪਵਨ ਝੂਲਤ ਮੇਹ ॥

ਜੈਸੇ = ਜਿਸ ਪ੍ਰਕਾਰ ਬਿਰਖ = ਬ੍ਰਿਛ ਦੀ ਛਾਇਆ = ਛਾਂ ਬਿਨਸਤਿ = ਨਾਸ਼ ਹੋ ਜਾਂਦੀ ਹੈ ਭਾਵ ਸੂਰਜ ਦੇ ਪੱਛਮ ਵੱਲ ਜਾਣ ਤੋਂ ਪੱਛਮ ਵੱਲ ਤੋਂ ਛਾਂ ਨਾਸ਼ ਹੋ ਕੇ ਪੂਰਬ ਵੱਲ ਨੂੰ ਚਲੀ ਜਾਂਦੀ ਹੈ ਅਤੇ ਪਵਨ = ਹਵਾ ਦੇ ਝੂਲਤ = ਵਗਣੇ ਕਰਕੇ ਮੇਹ = ਮੇਘ (ਬੱਦਲ) ਉੱਡ ਜਾਂਦੇ ਹਨ, ਇਸੇ ਤਰ੍ਹਾਂ ਪਦਾਰਥ ਨਾਸ਼ ਹੋ ਜਾਂਦੇ ਹਨ।

**ਅਥਵਾ** ਇਸੇ ਪ੍ਰਕਾਰ ਬਿਰਖ ਦੀ ਛਾਂ ਦੀ ਨਿਆਈਂ ਸੰਸਾਰਕ ਪਦਾਰਥਾਂ ਦਾ ਸੁਖ ਨਾਸ਼ ਹੋ ਜਾਂਦਾ ਹੈ ਭਾਵ ਪਰਾਲਬਧ ਰੂਪੀ ਸੂਰਜ ਪੁੰਨੀ ਪੁਰਖਾਂ ਦੇ ਵੱਲ ਜਾਣ ਕਰਕੇ ਮਾਇਆ ਰੂਪੀ ਛਾਂ ਨਾਸ਼ ਹੋ ਜਾਂਦੀ ਹੈ ਭਾਵ ਪਦਾਰਥ ਪੁੰਨੀ ਪੁਰਖਾਂ ਕੋਲ ਚਲੇ ਜਾਂਦੇ ਹਨ ਅਤੇ :

ਪਰਾਲਬਧ ਦੀ ਸਮਾਪਤੀ ਰੂਪ ਹਵਾ ਦੇ ਵਗਣੇ ਕਰਕੇ ਸੰਬੰਧੀ ਦਾ ਮੋਹ **ਵਾ:** ਪਦਾਰਥਾਂ ਰੂਪੀ ਬੱਦਲ ਦੂਰ ਹੋ ਜਾਂਦੇ ਹਨ।

## ਹਰਿ ਭਗਤਿ ਦ੍ਰਿੜੁ, ਮਿਲੁ ਸਾਧ ਨਾਨਕ; ਤੇਰੈ ਕਾਮਿ ਆਵਤ ਏਹ ॥੨॥੨॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧ = ਸ੍ਰੇਸ਼ਟ ਜਨਾਂ **ਵਾ:** ਸਾਧਸੰਗਤ ਦੇ ਨਾਲ ਮਿਲ

ਕਰਕੇ ਹਰਿ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਦ੍ਰਿੜੁ = ਪੱਕੀ ਕਰ, ਪੱਕੀ ਕਰਕੇ ਰਿਦੇ ਵਿਚ ਵਸਾ ਲੈਣਾ ਕਰ, ਏਹ = ਇਹੋ ਤੇਰੇ ਲੋਕ-ਪ੍ਰਲੋਕ ਵਿਚ ਕਾਮਿ = ਕੰਮ ਆਵਤ = ਆਉਣ ਵਾਲੀ ਵਸਤੂ ਹੈ ॥੨॥੨॥੨੫॥

## ਮਾਰੂ ਮਹਲਾ ੫ ॥

## ਪੁਰਖੁ ਪੂਰਨ ਸੁਖਹ ਦਾਤਾ; ਸੰਗਿ ਬਸਤੋ ਨੀਤ ॥

ਜੋ ਪੂਰਨ ਅਕਾਲ ਪੁਰਖ ਹੈ **ਵਾ:** ਜੋ (ਪੁ + ਰਖੁ) ਪੁ = ਪੂੰ ਆਦਿ ਨਰਕਾਂ ਤੋਂ ਰਖੁ = ਰੱਖਿਆ ਕਰਨ ਵਾਲਾ ਹੈ **ਵਾ:** ਸਾਰਿਆਂ ਦੇ ਪੇਟਾਂ ਦੀ ਪੂਰਨ = ਪੂਰਤੀ ਕਰਨ ਵਾਲਾ ਹੈ ਅਤੇ ਸਰਬ ਸੁਖਹ = ਸੁੱਖਾਂ ਦਾ ਦਾਤਾ ਹੈ, ਉਹ ਸਾਖੀ ਰੂਪ ਹੋ ਕੇ **ਵਾ:** ਤੇਰਾ ਪ੍ਰਕਾਸ਼ਤਾ ਰੂਪ ਹੋ ਕੇ ਨੀਤ = ਨਿਤ ਤੇਰੇ ਸੰਗਿ = ਨਾਲ ਬਸਤੋ = ਵੱਸ ਰਿਹਾ ਹੈ।

## ਮਰੈ ਨ ਆਵੈ, ਨ ਜਾਇ ਬਿਨਸੈ; ਬਿਆਪਤ ਉਸਨ ਨ ਸੀਤ ॥੧॥

ਉਹ ਪਰਮੇਸ਼ਰ ਮੌਤ ਕਰਕੇ ਮਰੈ = ਮਰਦਾ ਨ = ਨਹੀਂ ਹੈ, ਜਨਮ ਧਾਰ ਕੇ ਆਵੈ = ਆਉਂਦਾ ਨਹੀਂ ਹੈ, ਨਾ ਕਿਤੇ ਜਾਇ = ਜਾਂਦਾ ਹੈ ਅਤੇ ਨਾ ਹੀ ਸਰੀਰ ਦੀਆਂ ਬਾਲਕ, ਜਵਾਨੀ, ਬਿਰਧ ਅਵਸਥਾ ਦੇ ਬਦਲਣ ਵਾਂਗੂੰ ਬਿਨਸੈ = ਨਾਸ਼ ਹੁੰਦਾ ਹੈ **ਵਾ:** ਉਹ ਨਾ ਮਰਦਾ ਤੇ ਨਾ ਆਉਂਦਾ ਹੈ, ਨਾ ਜਾਇ = ਜੰਮਦਾ ਤੇ ਬਿਨਸੈ = ਨਾਸ਼ ਹੁੰਦਾ ਹੈ ਅਤੇ ਉਸ ਨੂੰ ਉਸਨ = ਗਰਮੀ ਤੇ ਸੀਤ = ਠੰਢ ਵੀ ਨ = ਨਹੀਂ ਬਿਆਪਤ = ਲੱਗਦੀ **ਵਾ:** ਤਮੋਗੁਣ ਰੂਪ ਗਰਮੀ ਤੇ ਜੜਤਾ ਰੂਪੀ ਠੰਢ ਵੀ ਨਹੀਂ ਵਿਆਪਦੀ ॥੧॥

## ਮੇਰੇ ਮਨ; ਨਾਮ ਸਿਉ ਕਰਿ ਪ੍ਰੀਤਿ ॥

ਹੇ ਮੇਰੇ ਮਨਾਂ **ਵਾ:** ਹੇ ਮੇਰੇ ਪਿਆਰੇ ! ਤੂੰ ਉਸ ਪਰਮੇਸ਼ਰ ਦੇ ਨਾਮ ਸਿਉ = ਨਾਲ ਪ੍ਰੀਤਿ = ਪ੍ਰੀਤੀ ਕਰ।

## ਚੇਤਿ ਮਨ ਮਹਿ, ਹਰਿ ਹਰਿ ਨਿਧਾਨਾ; ਏਹ ਨਿਰਮਲ ਰੀਤਿ ॥੧॥ਰਹਾਉ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਨਿਧਾਨਾ = ਖ਼ਜ਼ਾਨੇ ਨੂੰ ਆਪਣੇ ਮਨ = ਹਿਰਦੇ ਮਹਿ = ਵਿਚ ਚੇਤਿ = ਯਾਦ ਕਰ, ਏਹ = ਇਹੋ ਹੀ ਨਿਰਮਲ = ਉੱਜਲ ਰੀਤਿ = ਮਰਯਾਦਾ ਹੈ **ਵਾ:** ਇਹ (ਨਿਰ + ਮਲ) ਮਾਇਆ ਦੀ ਮਲ = ਮੈਲ ਤੋਂ ਨਿਰ = ਰਹਿਤ ਕਰਨ ਵਾਲੀ ਰੀਤੀ ਹੈ **ਵਾ:** ਇਹ ਹਿਰਦੇ ਨੂੰ ਉੱਜਲ ਕਰਨ ਵਾਲੀ ਰੀਤੀ ਹੈ ॥੧॥ਰਹਾਉ॥

## ਕ੍ਰਿਪਾਲ, ਦਇਆਲ, ਗੋਪਾਲ, ਗੋਬਿਦ; ਜੋ ਜਪੈ ਤਿਸੁ ਸੀਧਿ ॥

ਜੋ ਪਿੱਛੇ ਭੂਤ ਕਾਲ ਵਿਚ ਕ੍ਰਿਪਾਲ = ਕ੍ਰਿਪਾਲੂ ਸੀ, ਹੁਣ ਵਰਤਮਾਨ ਸਮੇਂ ਵਿਚ ਦਇਆਲ = ਦਿਆਲੂ ਹੈ **ਵਾ:** ਦਇਆ ਦਾ ਘਰ ਹੈ, ਗੋਪਾਲ = ਪ੍ਰਿਥਵੀ ਦਾ ਪਾਲਕ ਤੇ ਗੋਬਿਦ = ਇੰਦ੍ਰੀਆਂ ਦਾ ਪ੍ਰਕਾਸ਼ਕ ਸਾਖੀ ਚੇਤਨ ਬ੍ਰਹਮ ਹੈ, ਜੋ = ਜਿਹੜਾ ਉਸ ਦਾ ਨਾਮ ਜਪੈ = ਜਪਦਾ ਹੈ, ਤਿਸੁ = ਉਸ ਨੂੰ ਸੀਧਿ = ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

## ਨਵਲ ਨਵਤਨ ਚਤੁਰ ਸੁੰਦਰ, ਮਨੁ ਨਾਨਕ ਤਿਸੁ ਸੰਗਿ ਬੀਧਿ ॥੨॥੩॥੨੬॥

ਜੋ ਪਰਮੇਸ਼ਰ ਨਵਲ = ਨਵੀਨ ਤੋਂ ਨਵਤਨ = ਨਵੀਨ ਸਰੂਪ ਹੈ **ਵਾ:** ਜਿਸ ਵਿਚ ਛਲ (ਨ + ਵਲ) ਵਲ = ਫਰੇਬ ਨ = ਨਹੀਂ ਹੈ, ਨਵਤਨ = ਨਵੀਨ ਸਰੂਪ ਹੈ, ਘਟਿ ਘਟਿ ਦੀ ਜਾਨਣ ਵਿਚ ਚਤੁਰ ਹੈ ਅਤੇ ਸੁੰਦਰ = ਸੋਹਣਾ ਸੱਚ ਚਿੱਤ ਅਨੰਦ ਸਰੂਪ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡਾ ਮਨ ਤਿਸੁ = ਉਸ ਦੇ ਸੰਗਿ = ਨਾਲ ਬੀਧਿ = ਵਿੰਨ੍ਹਿਆ ਗਿਆ ਹੈ **ਵਾ:** ਹੇ ਜੀਵ ! ਤੂੰ ਉਸ ਵਾਹਿਗੁਰੂ ਦੇ ਨਾਲ

ਇਉਂ ਆਪਣਾ ਮਨ ਵਿੰਨ੍ਹਣਾ, ਮਿਲਾਉਣਾ ਕਰ ਜਿਵੇਂ ਭੌਰਾ ਹਰ ਵਕਤ ਕੰਵਲ ਫੁੱਲ ਵਿਚ ਵਿੰਨ੍ਹਿਆ ਰਹਿੰਦਾ ਹੈ ॥੨॥੩॥੨੬॥

## ਮਾਰੂ ਮਹਲਾ ੫ ॥

## ਚਲਤ, ਬੈਸਤ, ਸੋਵਤ, ਜਾਗਤ; ਗੁਰ ਮੰਤ੍ਰੁ ਰਿਦੈ ਚਿਤਾਰਿ ॥

ਪੈਰਾਂ ਨਾਲ ਚਲਤ = ਚੱਲਦਿਆਂ, ਬੈਸਤ = ਬੈਠਦਿਆਂ ਸੋਵਤ = ਸੌਣ ਲੱਗਿਆਂ ਜਾਂ ਸੁੱਤੇ ਪਿਆਂ, ਜਾਗਤ = ਜਾਗਦਿਆਂ ਹਰ ਵਕਤ ਗੁਰਮੰਤ੍ਰ = ਗੁਰ ਉਪਦੇਸ਼ ਨੂੰ ਰਿਦੈ = ਹਿਰਦੇ ਵਿਚ ਚਿਤਾਰਿ = ਯਾਦ ਕਰਿਆ ਕਰ **ਵਾ:** ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਨੂੰ ਚੇਤੇ ਕਰਿਆ ਕਰ।

## ਚਰਣ ਸਰਣ ਭਜੁ ਸੰਗਿ ਸਾਧੂ; ਭਵ ਸਾਗਰ ਉਤਰਹਿ ਪਾਰਿ ॥੧॥

ਸਾਧੂ = ਮਹਾਤਮਾਂ ਜਨਾਂ ਦੀ ਸੰਗਿ = ਸੰਗਤ ਵਿਚ ਮਿਲ ਕਰਕੇ ਪਰਮੇਸ਼ਰ ਦੇ ਚਰਨਾਂ ਦੀ ਸਰਣ = ਓਟ ਲੈਣਾ ਕਰ ਤੇ ਉਸ ਭਜੁ = ਭਜਨ ਕਰ **ਵਾ:** ਸਾਧੂਆਂ ਦੇ ਚਰਨਾਂ ਦੀ ਸੰਗਤ ਦੀ ਸ਼ਰਨ ਲੈ ਕੇ ਪਰਮੇਸ਼ਰ ਦੇ ਨਾਮ ਨੂੰ ਭਜੁ = ਸਿਮਰਨਾ ਕਰ, ਇਸ ਪ੍ਰਕਾਰ ਤੂੰ ਭਵ ਸਾਗਰ = ਸੰਸਾਰ-ਸਮੁੰਦ੍ਰ ਤੋਂ ਪਾਰ ਉਤਰਹਿ = ਉਤਰ ਜਾਵੇਂਗਾ ॥੧॥

[ਅੰਗ ੧੦੦੭]

## ਮੇਰੇ ਮਨ; ਨਾਮੁ ਹਿਰਦੈ ਧਾਰਿ ॥

ਹੇ ਮੇਰੇ ਮਨਾਂ! ਪਰਮੇਸ਼ਰ ਦੇ ਨਾਮ ਨੂੰ ਹਿਰਦੈ = ਦਿਲ ਵਿਚ ਧਾਰਿ = ਧਾਰਨ, ਵਸਾਉਣਾ ਕਰ।

## ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ; ਅਵਰ ਸਗਲ ਵਿਸਾਰਿ ॥੧॥ਰਹਾਉ॥

ਹੇ ਭਾਈ! ਹਰਿ = ਪਰਮੇਸ਼ਰ ਦੇ ਸਿਉ = ਨਾਲ ਬਾਣੀ ਕਰਕੇ ਪ੍ਰੀਤਿ = ਪ੍ਰੀਤੀ ਕਰ, ਮਨੁ = ਚਿੱਤ ਨੂੰ ਪ੍ਰਭੂ ਚਿੰਤਨ ਵਿਚ ਲਾਇ = ਲਾਉਣਾ ਕਰ ਤੇ ਤਨੁ = ਸਰੀਰ ਦੇ ਰੋਮ ਰੋਮ ਨਾਲ ਵੀ ਉਸ ਨੂੰ ਧਿਆਉਣਾ ਕਰ ਅਤੇ ਅਵਰ = ਹੋਰ ਸਗਲ = ਸਾਰਿਆਂ ਵਿਸ਼ਿਆਂ ਨੂੰ ਪੈਦਾ ਕਰਨ ਵਾਲੀਆਂ ਗੱਲਾਂ ਵਿਸਾਰਿ = ਭੁਲਾ ਦੇਣਾ ਕਰ।

**ਅਥਵਾ** ਪ੍ਰੀਤੀ ਕਰਿ = ਕਰਕੇ ਮਨ ਤੇ ਸਰੀਰ ਨੂੰ ਪਰਮੇਸ਼ਰ ਦੇ ਨਾਲ ਲਾਉਣਾ ਕਰ, ਹੋਰ ਸਾਰੀ ਪ੍ਰੀਤੀ ਨੂੰ ਵਿਸਾਰ ਦੇਣਾ ਕਰ ॥੧॥ਰਹਾਉ॥

## ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ; ਤੂ ਆਪਨ ਆਪੁ ਨਿਵਾਰਿ ॥

ਜੀਉ = ਜ਼ਿੰਦਗੀ, ਮਨੁ, ਤਨੁ = ਸਰੀਰ ਤੇ ਪ੍ਰਾਣ = ਸੁਆਸ ਆਦਿ ਸਭ ਕੁੱਝ ਪ੍ਰਭ = ਪਰਮੇਸ਼ਰ ਕੇ = ਦੇ ਦਿੱਤੇ ਹੋਏ ਹਨ **ਵਾ:** ਮਨ ਤਨ ਸਰੀਰ ਤੇ ਪ੍ਰਾਣ ਆਦਿ ਆਪਣੀ ਜੀਉ = ਜੀਵਨ, ਚੇਤਨ ਸੱਤਾ ਪਾ ਕੇ ਪ੍ਰਭੂ ਦੇ ਦਿੱਤੇ ਹੋਏ ਹਨ, ਤੂੰ ਇਨ੍ਹਾਂ ਵਿੱਚੋਂ ਆਪਨ = ਆਪਣਾ ਆਪ ਨਿਵਾਰਿ = ਨਵਿਰਤ ਕਰ ਭਾਵ ਹੰਗਤਾ ਨੂੰ ਮੇਟਣਾ ਕਰ।

## ਗੋਵਿਦ ਭਜੁ ਸਭਿ ਸੁਆਰਥ ਪੂਰੇ; ਨਾਨਕ ਕਬਹੁ ਨ ਹਾਰਿ ॥੨॥੪॥੨੭॥

ਹੇ ਭਾਈ ਗੋਵਿਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਭਜੁ = ਭਜਨ ਕਰ, ਤੇਰੇ

ਸਭੁ = ਸਾਰੇ ਸੁਆਰਥ = ਸੰਕਲਪ **ਵਾ:** ਤੇਰੇ ਸਾਰੇ ਆਪਣੇ ਸੁਆਰਥ = ਪ੍ਰਯੋਜਨ ਪੂਰੇ = ਪੂਰਨ ਹੋ ਜਾਣਗੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਤੈ ਨੂੰ ਕਬਹੁ = ਕਦੇ ਵੀ ਹਰਿ = ਹਾਰਨਾ ਨ = ਨਹੀਂ ਪਵੇਗਾ **ਵਾ:** ਤੈਨੂੰ ਕਦੇ ਵੀ ਮਨੁੱਖਾ ਜਨਮ ਵਿਸ਼ਿਆਂ, ਸੰਸਾਰ ਰੂਪੀ ਜੂਏ ਵਿਚ ਹਾਰਨਾ ਨਹੀਂ ਪਵੇਗਾ **ਵਾ:** ਜਮਦੂਤ ਵੀ ਤੈਨੂੰ ਕਦੇ ਹਾਰ ਨਹੀਂ ਦੇਣਗੇ ॥੨॥੪॥੨੭॥

## ਮਾਰੂ ਮਹਲਾ ੫ ॥

## ਤਜਿ ਆਪੁ, ਬਿਨਸੀ ਤਾਪੁ; ਰੇਣ ਸਾਧੂ ਥੀਉ ॥

ਹੇ ਭਾਈ ! ਆਪੁ = ਆਪਾ-ਭਾਵ (ਹੰਕਾਰ) ਤਜਿ = ਤਿਆਗਣਾ ਕਰ, ਫੇਰ ਤੇਰੇ ਆਧੀ, ਬਿਆਧੀ, ਉਪਾਧੀ ਰੂਪ ਤਿੰਨੇ ਤਾਪ ਮਿਟ ਜਾਣਗੇ।

***ਪ੍ਰਸ਼ਨ :*** *ਸਤਿਗੁਰੂ ਜੀ ਆਪਾ-ਭਾਵ ਨਹੀਂ ਮਿਟਦਾ ?*

***ਗੁਰ ਉੱਤਰ :***

(ਰੇਣ ਸਾਧੂ ਥੀਉ ॥) ਸਾਧੂ = ਸ੍ਰੇਸ਼ਟ ਜਨਾਂ ਦੇ **ਵਾ:** ਸਾਧਸੰਗਤ ਦੇ ਚਰਨਾਂ ਦੀ ਰੇਣ = ਧੂੜੀ ਥੀਉ = ਹੋਣਾ, ਬਣਨਾ ਕਰ, ਤਦ ਤੇਰਾ ਆਪਾ-ਭਾਵ ਮਿਟ ਜਾਵੇਗਾ **ਅਥਵਾ** ਆਪੁ = ਆਪਾ-ਭਾਵ (ਹੰਕਾਰ) ਤਜਿ ਕਰਕੇ ਸਾਧੂਆਂ ਦੀ ਸੰਗਤ ਦੀ ਚਰਨ ਧੂੜੀ ਹੋਣਾ ਕਰ ਤਾਂ ਤੇਰੇ ਸਾਰੇ ਤਾਪ ਬਿਨਸੀ = ਨਾਸ਼ ਹੋ ਜਾਣਗੇ ਅਤੇ ਉਸ ਪਰਮੇਸ਼ਰ ਦੇ ਅੱਗੇ ਇਉਂ ਬੇਨਤੀ ਕਰ !

## ਤਿਸਹਿ ਪਰਾਪਤਿ ਨਾਮੁ ਤੇਰਾ; ਕਰਿ ਕ੍ਰਿਪਾ ਜਿਸੁ ਦੀਉ ॥੧॥

ਹੇ ਪਰਮੇਸ਼ਰ ! ਤਿਸਹਿ = ਉਸ ਨੂੰ ਤੇਰਾ ਨਾਮ ਪਰਾਪਤਿ = ਮਿਲਦਾ ਹੈ, ਜਿਸ ਨੂੰ ਤੂੰ ਆਪ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਗੁਰਾਂ ਦੁਆਰਾ ਆਪਣਾ ਨਾਮ ਦੀਉ = ਦੇਣਾ ਕੀਤਾ ਹੈ ॥੧॥

## ਮੇਰੇ ਮਨ; ਨਾਮੁ ਅੰਮ੍ਰਿਤੁ ਪੀਉ ॥

ਹੇ ਮੇਰੇ ਮਨਾਂ ! ਤੂੰ ਨਾਮ ਅੰਮ੍ਰਿਤ ਨੂੰ ਪੀਉ = ਪੀਣਾ ਕਰ।

## ਆਨ ਸਾਦ ਬਿਸਾਰਿ ਹੋਛੇ; ਅਮਰੁ ਜੁਗੁ ਜੁਗੁ ਜੀਉ ॥੧॥ਰਹਾਉ॥

ਆਨ = ਹੋਰ ਸ਼ਬਦ, ਸਪਰਸ਼ ਰੂਪ, ਰਸ, ਗੰਧ ਆਦਿ ਵਿਸ਼ਿਆਂ ਦੇ ਸਾਦ = ਸੁਆਦ **ਵਾ:** ਆਨ = ਦਵੈਤ ਦੇ ਸਾਦ = ਸੁਆਦ ਦਾ ਹੋਛੇ = ਤੁੱਛ ਸੁਖ ਜਾਣ ਕੇ ਬਿਸਾਰਿ = ਭੁਲਾ ਦੇਣਾ ਕਰ ਅਤੇ ਨਾਮ ਦੇ ਬਲ ਨਾਲ ਅਮਰੁ = ਮਰਨ ਤੋਂ ਰਹਿਤ ਪਦਵੀ ਨੂੰ ਪਾ ਕੇ ਜੁਗੁ ਜੁਗੁ = ਜੁਗਾਂ ਜੁਗਾਂ ਵਿਚ ਆਤਮਿਕ ਅਨੰਦ ਵਾਲੀ ਜੀਉ = ਜ਼ਿੰਦਗੀ ਜਿਊਣਾ ਕਰ **ਵਾ:** ਜੋ ਜੁਗਾਂ ਜੁਗਾਂ ਵਿਚ ਜੀਉ = ਜੀਵਨ ਰੂਪ ਚੇਤਨ ਬ੍ਰਹਮ ਹੈ, ਉਸ ਨਾਲ ਜੁੜ ਕੇ ਅਮਰ ਹੋਣਾ ਕਰ।

**ਵਾ:** ਅਮਰੁ = ਮਰਣ ਤੋਂ ਰਹਿਤ ਪਰਮੇਸ਼ਰ ਦੇ ਹੁਕਮ ਦੁਆਰਾ ਜੁਗੁ = ਦੋ ਜੀਵ ਤੇ ਈਸ, ਜੁਗੁ = ਦੋ ਅਦ੍ਵੈਤ ਅਨੰਦ ਰੂਪੀ ਜੋਤ ਤੇ ਪ੍ਰਤਕ ਜੋਤ ਦੀ ਏਕਤਾ ਕਰਕੇ ਸਦਾ ਜੀਉ = ਜੀਵਨ ਰੂਪ ਚੇਤਨ ਬ੍ਰਹਮ ਨੂੰ ਪਾਉਣਾ ਕਰ **ਵਾ:** ਅਮਰੁ = ਮਰਨ ਤੋਂ ਰਹਿਤ ਪਦਵੀ ਨੂੰ ਪਾਉਣ ਲਈ ਗੁਰਾਂ ਦੁਆਰਾ ਜੁਗੁ = ਚਾਰ ਸਾਧਨਾ (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ) ਵਿਚ ਜੁਗੁ = ਜੁੜ ਕੇ ਜੀਉ = ਜੀਵਨ ਰੂਪ ਚੇਤਨ ਬ੍ਰਹਮ ਨੂੰ ਪਾਉਣਾ ਕਰ ॥੧॥ਰਹਾਉ॥

## ਨਾਮੁ ਇਕ ਰਸ, ਰੰਗ ਨਾਮਾ; ਨਾਮਿ ਲਾਗੀ ਲੀਉ ॥

ਹੇ ਮੇਰੇ ਮਨਾਂ ! ਜਿਨ੍ਹਾਂ ਨੂੰ ਇਕ-ਰਸ ਨਾਮੁ = ਪ੍ਰਸਿੱਧ ਪਰਮੇਸ਼ਰ ਦੇ ਨਾਮਾ = ਨਾਵਾਂ ਦਾ ਰੰਗ ਚੜ੍ਹ ਗਿਆ ਹੈ **ਵਾ:** ਜਿਨ੍ਹਾਂ ਦਾ ਪਰਮੇਸ਼ਰ ਦੇ ਨਾਮ ਨੂੰ ਇਕ-ਰਸ ਉਚਾਰਨ ਤੇ ਨਾਮ ਨੂੰ ਸੁਣਨ ਵਿਚ ਪ੍ਰੇਮ ਹੈ, ਉਨ੍ਹਾਂ ਦੀ ਅੰਦਰੋਂ ਨਾਮ ਵਿਚ ਚਿੱਤ ਦੀ ਲੀਉ = ਬਿਰਤੀ ਲਾਗੀ = ਲੱਗੀ ਰਹਿੰਦੀ ਹੈ।

**ਅਥਵਾ** ਸਰੀਰ ਕਰਕੇ ਇਕ ਨਾਮ ਵਿਚ ਰਸ = ਪ੍ਰੇਮ ਕਰੋ, ਬਾਣੀ ਕਰਕੇ ਵੀ ਇਕ ਨਾਮਾ = ਨਾਮ ਵਿਚ ਰੰਗ = ਪ੍ਰੇਮ ਕਰੋ ਅਤੇ ਮਨ ਕਰਕੇ ਵੀ ਨਾਮ ਵਿਚ ਲੀਉ = ਲਿਵ ਲਗਾਉਣਾ ਕਰੋ।

## ਮੀਤੁ, ਸਾਜਨੁ, ਸਖਾ ਬੰਧਪੁ; ਹਰਿ ਏਕੁ ਨਾਨਕ ਕੀਉ ॥੨॥੫॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੇ ਇਸ ਲੋਕ ਦਾ ਮੀਤੁ = ਮਿੱਤਰ ਦੇ ਗਰਭ ਦਾ ਸਾਜਨੁ = ਸੱਜਣ, ਪ੍ਰਲੋਕ ਦਾ ਸਖਾ ਅਤੇ ਸਦਾ ਸਦਾ ਬੰਧਪੁ = ਸੰਬੰਧੀ ਏਕੁ = ਇਕ ਹਰਿ = ਪਰਮੇਸ਼ਰ ਨੂੰ ਹੀ ਆਪਣਾ ਬਣਾਉਣਾ ਕੀਉ = ਕੀਤਾ ਹੈ **ਵਾ:** ਮਨ ਕਰਕੇ ਮਿੱਤਰ, ਬਾਣੀ ਕਰਕੇ ਸੱਜਣ, ਸਰੀਰ ਕਰਕੇ ਸਖਾ ਤੇ ਪ੍ਰਲੋਕ ਦਾ ਸੰਬੰਧੀ ਇਕ ਪਰਮੇਸ਼ਰ ਨੂੰ ਹੀ ਬਣਾਉਣਾ ਕੀਤਾ ਹੈ ॥੨॥੫॥੨੮॥

## ਮਾਰੂ ਮਹਲਾ ੫ ॥

## ਪ੍ਰਤਿਪਾਲਿ ਮਾਤਾ ਉਦਰਿ ਰਾਖੈ; ਲਗਨਿ ਦੇਤ ਨ ਸੇਕ ॥

ਜੋ ਪਰਮੇਸ਼ਰ ਪ੍ਰਤਿਪਾਲਿ = ਪ੍ਰਤਿਪਾਲਣਾ ਕਰ ਕੇ ਮਾਤਾ ਦੇ ਉਦਰਿ = ਪੇਟ ਵਿਚ ਰਾਖੈ = ਰੱਖਿਆ ਕਰਦਾ ਹੈ **ਵਾ** : ਹਰੇਕ ਦੇ (ਪ੍ਰਤਿ + ਪਾਲਿ) ਪ੍ਰਤਿ = ਤਾਈਂ ਮਾਤਾ ਦੇ ਪੇਟ ਵਿਚ ਪਾਲਿ = ਪਾਲਣਾ ਕਰ ਕੇ ਰੱਖਿਆ ਕਰਦਾ ਹੈ ਅਤੇ ਮਾਤਾ ਦੀ ਜਠਰ ਅਗਨੀ ਦਾ ਸੇਕ = ਤਾਉ (ਤਪਸ) ਨ = ਨਹੀਂ ਲੱਗਣ ਦੇਤ = ਦਿੰਦਾ।

## ਸੋਈ ਸੁਆਮੀ ਈਹਾ ਰਾਖੈ; ਬੂਝੁ ਬੁਧਿ ਬਿਬੇਕ ॥੧॥

ਸੋਈ = ਉਹੀ ਸੁਆਮੀ = ਮਾਲਕ ਪਰਮੇਸ਼ਰ ਤੈਨੂੰ ਈਹਾ = ਇਸ ਲੋਕ ਵਿਚ ਰਾਖੈ = ਰੱਖਣ ਵਾਲਾ ਹੈ, ਇਹ ਗੁਰਾਂ ਤੋਂ ਬੂਝੁ = ਪੁੱਛ (ਸਮਝ) ਕੇ ਬੁਧਿ = ਬੁੱਧੀ ਦੇ ਅੰਦਰ ਬਿਬੇਕ = ਜਾਨਣਾ ਕਰ **ਵਾ:** ਇਸ ਗੱਲ ਨੂੰ ਗੁਰਾਂ ਤੋਂ ਉਪਦੇਸ਼ ਲੈ ਕੇ ਵੀਚਾਰ ਬੁੱਧੀ ਨਾਲ ਸਮਝਣਾ ਕਰ **ਵਾ:** ਬੁੱਧੀ ਦੇ ਅੰਦਰ ਬਿਬੇਕੁ = ਗਿਆਨ ਨੂੰ ਬੁਝੁ = ਸਮਝਣਾ ਕਰ **ਵਾ:** (ਬਿਬ + ਏਕ) ਬਿਬ = ਦੋ ਜੀਵ ਤੇ ਈਸ ਦੀ ਏਕ = ਏਕਤਾ ਕਰਨ ਵਾਲੇ ਬੁਧਿ = ਬੋਧ ਰੂਪ ਪਰਮੇਸ਼ਰ ਦੀ ਪ੍ਰਾਪਤੀ ਦਾ ਗੁਰਾਂ ਤੋਂ ਉਪਦੇਸ਼ ਬੂਝੁ = ਸਮਝਣਾ ਕਰ ॥੧॥

## ਮੇਰੇ ਮਨ; ਨਾਮ ਕੀ ਕਰਿ ਟੇਕ ॥

ਹੇ ਮੇਰੇ ਮਨਾਂ ! ਹੋਰ ਸਾਰੀਆਂ ਓਟਾਂ ਛੱਡ ਕੇ ਕੇਵਲ ਪਰਮੇਸ਼ਰ ਦੇ ਨਾਮ ਕੀ = ਦੀ ਟੇਕ = ਓਟ ਲੈਣਾ ਕਰ।

## ਤਿਸਹਿ ਬੂਝੁ, ਜਿਨਿ ਤੂ ਕੀਆ; ਪ੍ਰਭੁ ਕਰਣ ਕਾਰਣ ਏਕ ॥੧॥ਰਹਾਉ॥

ਤਿਸਹਿ = ਉਸ ਪਰਮੇਸ਼ਰ ਨੂੰ ਗੁਰਾਂ ਦੁਆਰਾ ਬੂਝੁ = ਸਮਝਣਾ ਕਰ, ਜਿਨਿ = ਜਿਸ ਪਰਮੇਸ਼ਰ ਨੇ ਤੂ = ਤੈਨੂੰ ਪੈਦਾ ਕੀਆ = ਕੀਤਾ ਹੈ, ਕਿਉਂਕਿ ਉਹ ਪ੍ਰਭੁ = ਪਰਮੇਸ਼ਰ ਹੀ ਸਭ ਕਰਣ ਕਾਰਣ = ਕਾਰਜਾਂ ਦੇ ਕਰਨ ਵਾਲਾ ਤੇ ਏਕ = ਅਦ੍ਵੈਤ ਰੂਪ ਹੈ ॥੧॥ਰਹਾਉ॥

## ਚੇਤਿ ਮਨ ਮਹਿ, ਤਜਿ ਸਿਆਣਪ; ਛੋਡਿ ਸਗਲੇ ਭੇਖ ॥

ਬੁੱਧੀ ਦੀਆਂ ਸਿਆਣਪ = ਚਲਾਕੀਆਂ ਤਜਿ = ਛੱਡ ਕੇ ਹਰ ਵਕਤ ਮਨਿ = ਹਿਰਦੇ ਦੇ ਮਹਿ = ਵਿਚ ਪਰਮੇਸ਼ਰ ਨੂੰ ਚੇਤਿ = ਯਾਦ ਕਰ ਅਤੇ ਹੋਰ ਸਗਲੇ = ਸਾਰੇ ਪਾਖੰਡ ਵਾਲੇ ਭੇਖ = ਲਿਬਾਸਾਂ ਨੂੰ ਛੋਡਿ = ਤਿਆਗ ਦੇਣਾ ਕਰ।

## ਸਿਮਰਿ ਹਰਿ ਹਰਿ ਸਦਾ, ਨਾਨਕ; ਤਰੇ ਕਈ ਅਨੇਕ ॥੨॥੬॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਸਦਾ = ਹਮੇਸ਼ਾਂ ਸਿਮਰਿ = ਸਿਮਰਨ ਕਰ, ਕਿਉਂਕਿ ਪਰਮੇਸ਼ਰ ਦਾ ਸਿਮਰਨ ਕਰ ਕੇ ਕਈ ਅਨੇਕਾਂ ਜੁੱਗਾਂ ਵਿਚ ਤਰੇ = ਤਰ ਗਏ ਹਨ, **ਵਾ:** ਅਨੇਕਾਂ ਜੁਗਾਂ ਵਿਚ ਕਈ ਜੀਵ ਤਰ ਗਏ ਹਨ ॥੨॥੬॥੨੯॥

## ਮਾਰੂ ਮਹਲਾ ੫ ॥

## ਪਤਿਤ ਪਾਵਨ ਨਾਮੁ ਜਾ ਕੋ; ਅਨਾਥ ਕੋ ਹੈ ਨਾਥੁ ॥

ਹੇ ਭਾਈ ! ਜਾ = ਜਿਸ ਪਰਮੇਸ਼ਰ ਕੋ = ਦਾ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਨਾਮ ਹੈ ਅਤੇ ਜੋ ਪ੍ਰਭੂ ਅਨਾਥ = ਯਤੀਮਾਂ ਕੋ = ਦਾ ਵੀ ਨਾਥੁ = ਸੁਆਮੀ ਹੈ।

## ਮਹਾ ਭਉਜਲ ਮਾਹਿ, ਤੁਲਹੋ; ਜਾ ਕੋ ਲਿਖਿਓ ਮਾਥ ॥੧॥

ਮਹਾ = ਵੱਡੇ ਭਉਜਲ = ਸੰਸਾਰ-ਸਮੁੰਦ੍ਰ ਵਿੱਚੋਂ ਪਾਰ ਕਰਨ ਵਾਸਤੇ ਪਰਮੇਸ਼ਰ ਦਾ ਇਕ ਪ੍ਰੇਮ ਰੂਪੀ ਤੁਲਹਾ ਹੈ, ਪਰ ਇਹ ਪ੍ਰੇਮ ਰੂਪੀ ਤੁਲਹਾ ਉਸ ਨੂੰ ਮਿਲਿਆ ਹੈ, ਜਾ = ਜਿਸ ਦੇ ਮਾਥੁ = ਮੱਥੇ ਉੱਤੇ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਓ = ਲਿਖਿਆ ਹੋਇਆ ਹੈ ॥੧॥

## ਡੂਬੇ ਨਾਮ ਬਿਨੁ; ਘਨ ਸਾਥ ॥

ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਜਪੇ ਤੋਂ ਬਿਨੁ = ਬਗੈਰ ਘਨ = ਬਹੁਤੇ ਸਾਥ = ਪੂਰਾਂ ਦੇ ਪੂਰ ਸੰਸਾਰ-ਸਮੁੰਦ੍ਰ ਵਿਚ ਡੂਬੇ = ਡੁੱਬ ਰਹੇ ਹਨ, ਕਿਉਂਕਿ :

## ਕਰਣ ਕਾਰਣੁ ਚਿਤਿ ਨ ਆਵੈ; ਦੇ ਕਰਿ ਰਾਖੈ ਹਾਥ ॥੧॥ਰਹਾਉ॥

ਉਨ੍ਹਾਂ ਪੁਰਖਾਂ ਦੇ ਸਾਰਿਆਂ ਕਰਣ ਕਾਰਣੁ = ਕਾਰਜਾਂ ਨੂੰ ਕਰਨ ਵਾਲਾ ਪਰਮੇਸ਼ਰ ਚਿਤਿ = ਚੇਤੇ ਨ = ਨਹੀਂ ਆਵੈ = ਆਉਂਦਾ, ਜੋ ਪਰਮੇਸ਼ਰ ਮਾਤਾ ਦੇ ਗਰਭ, ਨਰਕ, ਸੰਸਾਰ-ਸਮੁੰਦ੍ਰ, ਕੁਸੰਗਤਿ ਤੋਂ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇ ਕਰਿ = ਕਰਕੇ ਰਾਖੈ = ਰੱਖਦਾ ਹੈ ॥੧॥ਰਹਾਉ॥

## ਸਾਧਸੰਗਤਿ ਗੁਣ ਉਚਾਰਣ; ਹਰਿ ਨਾਮ ਅੰਮ੍ਰਿਤ ਪਾਥ ॥

ਜੋ ਸਾਧਸੰਗਤ ਦੇ ਨਾਲ ਮਿਲ ਕੇ ਵਾਹਿਗੁਰੂ ਦੇ ਗੁਣਾਂ ਨੂੰ ਉਚਾਰਣ = ਕਥਨ ਕਰਦਾ ਹੈ, ਉਹ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਰੂਪੀ ਪਾਥ = ਜਲ ਨੂੰ ਪੀਣਾ ਕਰਦਾ ਹੈ **ਵਾ:** ਉਸ ਦਾ ਵਿਕਾਰਾਂ, ਕੁਸੰਗਤ ਵੱਲੋਂ ਪਾਥ = ਪ੍ਰਹੇਜ਼ ਰਖਾਉਣ ਵਾਲਾ ਪਰਮੇਸ਼ਰ ਦਾ ਨਾਮ ਅੰਮ੍ਰਿਤ ਹੀ ਹੈ **ਵਾ:** ਉਸ ਦੀ ਪਰਮੇਸ਼ਰ ਦਾ ਨਾਮ ਅੰਮ੍ਰਿਤ ਪ੍ਰਲੋਕ ਰੂਪੀ ਪਾਥ = ਰਸਤੇ ਵਿਚ ਸਹਾਇਤਾ ਕਰਨ ਵਾਲਾ ਹੈ।

## ਕਰਹੁ ਕ੍ਰਿਪਾ ਮੁਰਾਰਿ ਮਾਧਉ; ਸੁਣਿ ਨਾਨਕ ਜੀਵੈ ਗਾਥ ॥੨॥੭॥੩੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਤਰ੍ਹਾਂ ਪ੍ਰਭੂ ਦੇ ਅੱਗੇ ਬੇਨਤੀ ਕਰੋ ਕਿ ਹੇ ਮਾਧਉ = ਮਾਇਆ ਦੇ ਪਤੀ ਮੁਰਾਰਿ = ਮੁਰਾਰੀ ਪਰਮੇਸ਼ਰ ! ਸਾਡੇ ਉੱਤੇ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰਹੁ = ਕਰੋ ਕਿ ਗੁਰਾਂ ਦੁਆਰਾ ਆਪ ਜੀ ਦੀ ਪ੍ਰਾਪਤੀ ਵਾਲੀ ਗਾਥ = ਕਥਾ ਸੁਣਿ = ਸ੍ਰਵਣ ਕਰਕੇ ਆਤਮਿਕ ਜੀਵਨ ਵੱਲ ਜੀਵੈ = ਜਿਉਂਦੇ ਹੋਈਏ **ਵਾ:** ਨਿਰਗੁਣ, ਸਰਗੁਣ ਦੀ ਕਥਾ ਸੁਣ ਕੇ ਜਿਉਂਦੇ ਹੋਈਏ ॥੨॥੭॥੩੦॥

## ਮਾਰੂ ਅੰਜੁਲੀ[੧] ਮਹਲਾ ੫ ਘਰੁ ੭ ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਵਿਚ ਮ੍ਰਿਤਕ ਪ੍ਰਾਨੀ ਲਈ ਤਿਲਾਂਜਲੀ ਆਦਿਕ ਨੂੰ ਅਵਿੱਦਿਆ ਕਰਮ ਦੱਸ ਕੇ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਅੰਜਲੀ ਦੇ ਸਿਰਲੇਖ ਹੇਠ ਘਰੁ ੭ = ਸੱਤਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਭਾਣਾ ਮੰਨਣ ਦੀ ਸ਼ੁੱਭ ਸਿੱਖਿਆ ਦਿੰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓੰ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੰਜੋਗੁ ਵਿਜੋਗੁ; ਧੁਰਹੁ ਹੀ ਹੂਆ ॥

ਜੀਵਾਂ ਦਾ ਸੰਬੰਧੀਆਂ ਨਾਲ ਸੰਜੋਗੁ = ਮਿਲਾਪ ਤੇ ਵਿਜੋਗੁ = ਵਿਛੁੜਨਾ ਇਹ ਧੁਰਹੁ = ਆਦਿ ਤੋਂ ਹੀ ਪਰਮੇਸ਼ਰ ਦੇ ਹੁਕਮ ਅਨੁਸਾਰ ਬਣਿਆ ਹੂਆ = ਹੋਇਆ ਹੈ **ਵਾ:** ਗੁਰਮੁਖਾਂ ਦੇ ਮਿਲਾਪ ਤੋਂ ਵਿਛੁੜਨਾ **ਵਾ:** ਬ੍ਰਹਮ ਗਿਆਨ ਨਾਲ ਮਿਲਾਪ ਤੇ ਅਗਿਆਨ ਨਾਲੋਂ ਵਿਛੁੜਨਾ **ਵਾ:** ਸੰਜੋਗੀ ਸਤਿਗੁਰਾਂ ਦਾ ਮਿਲਾਪ ਤੇ ਵਿਜੋਗੀ ਅਗਿਆਨੀਆਂ ਨਾਲੋਂ ਵਿਛੁੜਨਾ ਇਹ ਆਦਿ ਤੋਂ ਹੀ ਪਰਮੇਸ਼ਰ ਦੇ ਹੁਕਮ ਅਨੁਸਾਰ ਅੰਤਹਕਰਣ ਰੂਪੀ ਮੱਥੇ ਉੱਤੇ ਲਿਖਿਆ ਹੋਇਆ ਹੈ।

## ਪੰਚ ਧਾਤੁ ਕਰਿ; ਪੁਤਲਾ ਕੀਆ ॥

ਪਰਮੇਸ਼ਰ ਨੇ ਪੰਚ = ਪੰਜ ਧਾਤੁ = ਤੱਤਾਂ ਨੂੰ ਰਚ ਕਰਕੇ **ਵਾ:** ਪੰਜ ਤੱਤਾਂ ਦੀ ਧਾਤੁ = ਅੰਸ਼ ਕਰਕੇ ਇਹ ਸਰੀਰ ਰੂਪੀ ਪੁਤਲਾ ਬਣਾਉਣਾ ਕੀਆ = ਕੀਤਾ ਹੈ।

## ਸਾਹੈ ਕੈ ਫੁਰਮਾਇਅੜੈ ਜੀ; ਦੇਹੀ ਵਿਚਿ, ਜੀਉ ਆਇ ਪਇਆ ॥੧॥

ਹੇ ਪਿਆਰੇ ਜੀ ! ਸਾਹੈ = ਸ਼ਾਹੂਕਾਰ ਪਰਮੇਸ਼ਰ ਕੈ = ਦੇ ਫੁਰਮਾਇਅੜੈ = ਹੁਕਮ ਅਨੁਸਾਰ ਸੂਖਮ, ਸਥੂਲ

---

੧. **ਅੰਜੁਲੀ** : (ਅੰ + ਜੁਲੀ) ਅੰ = ਹੇ ਜੀਵ ! ਤੂੰ ਪਰਮੇਸ਼ਰ ਦੇ ਜਾਂ ਸਤਸੰਗਤ ਦੇ ਵੱਲ ਜੁਲੀ = ਚੱਲਣਾ ਕਰ **ਵਾ:** ਜਿਵੇਂ ਲੋਕ ਅੱਜ ਕੱਲ ਸ਼ਰਧਾਂਜਲੀ ਦਿੰਦੇ ਹਨ ਭਾਵ ਕਹਿੰਦੇ ਹਨ ਕਿ ਅਸੀਂ ਸ਼ਰਧਾ ਦੇ ਅੰਜਲ ਭਰ ਕੇ ਦਿੰਦੇ ਹਾਂ, ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਵਾਹਿਗੁਰੂ ਦੇ ਉਪਦੇਸ਼, ਵੈਰਾਗ ਦੀ ਅੰਜੁਲੀ, ਸ਼ਰਧਾਂਜਲੀ ਦਿੰਦੇ ਹਨ **ਵਾ:** (ਅੰਜ + ਲੀ) ਜਿਸ ਦੁਆਰਾ ਗਿਆਨ ਰੂਪੀ ਅੰਜ = ਅੰਜਨ ਭਾਵ ਸੁਰਮਾ ਲੀ = ਲਿਆ ਜਾਵੇ ਐਸਾ ਵੈਰਾਗ ਉਤਪੰਨ ਹੋ ਸਕੇ, ਐਸਾ ਬੇਨਤੀਆਂ ਦਾ ਉਪਦੇਸ਼ ਕਥਨ ਕਰਦੇ ਹਨ **ਵਾ:** ਜਿਵੇਂ ਪੁਰਾਣੇ ਸਮਿਆਂ ਵਿਚ ਲੋਕ ਕਿਸੇ ਪ੍ਰਾਣੀ ਦੇ ਸਰੀਰ ਛੱਡ ਜਾਣ ਤੋਂ ਬਾਅਦ ਨਦੀ ਜਾਂ ਤਲਾਬ ਦੇ ਕਿਨਾਰੇ 'ਤੇ ਬੈਠ ਕੇ ਉਸ ਦੇ ਨਮਿਤ ਪਾਣੀ ਦੇ ਬੁੱਕ ਭਰ ਕੇ ਸੂਰਜ ਵੱਲ ਨੂੰ ਸੁੱਟਦੇ ਸਨ, ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਜੀਵ ਦੇ ਭਲੇ ਲਈ ਨਾਮ ਰੂਪੀ ਅੰਜੁਲੀ ਭਰ ਕੇ ਉਪਦੇਸ਼ ਦਿੰਦੇ ਹਨ **ਵਾ:** ਅੰਜੁਲੀ ਵਿਚ ਅੱਠ ਅੱਠ ਬੰਦ ਹਨ ਅਤੇ ਹਰੇਕ ਬੰਦ ਦੀਆਂ ਪਹਿਲੀਆਂ ਦੋ ਤੁਕਾਂ ਛੋਟੀਆਂ ਤੇ ਤੀਜੀ ਤੁਕ ਲੰਬੀ ਹੈ, ਗੁਰਬਾਣੀ ਵਿਚ ਇਹ ਵਿਧਾਨ ਨਹੀਂ ਹੈ, ਇਨ੍ਹਾਂ ਸ਼ਬਦਾਂ ਵਿਚ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ, ਇਸ ਵਿਚ ਜਿਆਦਾਤਰ ਸੰਸਾਰ ਦੀ ਨਾਸ਼ਮਾਣਤਾ ਦਾ ਵਰਣਨ ਕੀਤਾ ਗਿਆ ਹੈ।

ਕਾਰਨ ਦੇਹੀ = ਦੇਹ ਦੇ ਵਿਚਿ = ਅੰਦਰ ਜੀਉ = ਜੀਵ ਆਤਮਾ ਆਇ = ਆ ਕੇ ਪਿਆ ਹੈ, ਪ੍ਰਵੇਸ਼ ਹੋਇਆ ਹੈ, **ਵਾ:** ਜੀਵਾਂ ਦੀ ਪ੍ਰਾਲਬਧ ਅਨੁਸਾਰ ਉਹੋ ਜਿਹੀ ਜੂਨ ਵਿਚ ਪੈ ਕੇ ਸਰੀਰਾਂ ਦੇ ਅੰਦਰ ਜੀਵ ਆਤਮਾ ਆ ਕੇ ਪਿਆ ਹੈ, ਪ੍ਰਵੇਸ਼ ਹੋਇਆ ਹੈ ॥੧॥

## ਜਿਥੈ ਅਗਨਿ ਭਖੈ; ਭੜ ਹਾਰੇ ॥ ਊਰਧ ਮੁਖ; ਮਹਾ ਗੁਬਾਰੇ ॥

ਜਿਥੇ ਮਾਤਾ ਦੇ ਗਰਭ ਵਿਚ ਅਗਨਿ = ਅੱਗ ਭੜ ਹਾਰੇ = ਭੜ ਭੜ ਸ਼ਬਦ ਕਰਕੇ ਭਖੈ = ਭਖਦੀ ਹੈ **ਵਾ:** ਭੜਹਾਰੇ = ਭੱਠ ਵਤ ਭਖਦੀ ਹੈ।

ਉਸ ਮਹਾ = ਬੜੇ ਭਾਰੀ ਗੁਬਾਰੇ = ਹਨੇਰੇ ਵਾਲੇ ਅਸਥਾਨ ਵਿਚ ਜੀਵ ਦਾ ਊਰਧ = ਉਲਟਾ ਮੁਖ = ਮੂੰਹ ਹੁੰਦਾ ਹੈ।

## ਸਾਸਿ ਸਾਸਿ ਸਮਾਲੇ ਸੋਈ; ਓਥੈ ਖਸਮਿ ਛਡਾਇ ਲਇਆ ॥੨॥

ਉਦੋਂ ਪਰਾ ਬਾਣੀ ਦੁਆਰਾ ਜੀਵ ਸੋਈ = ਉਸ ਪਰਮੇਸ਼ਰ ਨੂੰ ਸਾਸਿ ਸਾਸਿ = ਸੁਆਸ ਸੁਆਸ ਸਮਾਲੇ = ਸੰਭਾਲਦਾ, ਯਾਦ ਕਰਦਾ ਸੀ, ਇਸੇ ਕਰਕੇ ਉਥੇ ਮਾਤਾ ਦੇ ਗਰਭ ਵਿਚ ਖਸਮਿ = ਪਰਮੇਸ਼ਰ ਨੇ ਆਪਣਾ ਸਿਮਰਨ ਕਰਨੇ ਕਰਕੇ ਜੀਵ ਨੂੰ ਛਡਾਇ = ਛੁਡਾ ਲਿਆ ਹੈ, ਭਾਵ ਮਾਤਾ ਦੇ ਪੇਟ ਦੀ ਜਠਰ ਅਗਨੀ ਦੇ ਸੇਕ ਤੋਂ ਬਚਾ ਲਿਆ ਹੈ ॥੨॥

## ਵਿਚਹੁ ਗਰਭੈ; ਨਿਕਲਿ ਆਇਆ ॥
## ਖਸਮੁ ਵਿਸਾਰਿ; ਦੁਨੀ ਚਿਤੁ ਲਾਇਆ ॥

ਜਦੋਂ ਜੀਵ ਮਾਤਾ ਦੇ ਗਰਭੈ = ਪੇਟ ਵਿਚਹੁ = ਅੰਦਰੋਂ ਬਾਹਰ ਨਿਕਲ ਆਇਆ, ਭਾਵ ਜਨਮ ਧਾਰ ਲਿਆ।

ਤਦੋਂ ਖਸਮੁ = ਮਾਲਕ ਪਰਮੇਸ਼ਰ ਨੂੰ ਵਿਸਾਰਿ = ਭੁਲਾ ਕੇ ਦੁਨੀ = ਦੁਨਿਆਵੀ ਪਦਾਰਥਾਂ **ਵਾ:** ਦੁਨੀ = ਮਾਇਆ ਦੇ ਮੋਹ ਵਿਚ ਜੀਵ ਨੇ ਆਪਣਾ ਚਿਤੁ = ਮਨ ਲਾਇਆ = ਲਾ ਲਿਆ। ਇਉਂ ਇਹ ਜੀਵ ਜਨਮ ਲੈਣ ਸਾਰ ਹੀ ਅਕਿਰਤਘਣ ਹੋ ਗਿਆ ਹੈ।

## ਆਵੈ ਜਾਇ ਭਵਾਈਐ ਜੋਨੀ; ਰਹਣੁ ਨ ਕਿਤਹੀ ਥਾਇ ਭਇਆ ॥੩॥

ਇਸੇ ਕਰਕੇ ਜੀਵ ਵਾਰ ਵਾਰ ਜਨਮ ਧਾਰ ਕੇ ਆਵੈ = ਆਉਂਦਾ ਤੇ ਜਾਇ = ਜਾਂਦਾ ਹੈ ਤੇ ਇਉਂ ਜੋਨੀ = ਜੂਨੀਆਂ ਵਿਚ ਭਵਾਈਐ = ਭਵਾਉਣਾ ਕਰੀਦਾ ਹੈ, ਇਸ ਜੀਵ ਦਾ ਕਿਤਹੀ = ਕਿਸੇ ਵੀ ਥਾਇ = ਥਾਂ ਰਹਣੁ = ਰਹਿਣਾ ਨ = ਨਹੀਂ ਭਇਆ = ਹੋਇਆ ਹੈ ॥੩॥

## ਮਿਹਰਵਾਨਿ; ਰਖਿ ਲਇਅਨੁ ਆਪੇ ॥ ਜੀਅ ਜੰਤ ਸਭਿ; ਤਿਸ ਕੇ ਥਾਪੇ ॥

ਜਿਸ ਗੁਰਮੁਖ ਦੇ ਉੱਤੇ ਮਿਹਰਵਾਨਿ = ਕ੍ਰਿਪਾਲੂ ਪਰਮੇਸ਼ਰ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਸ ਨੂੰ ਪਰਮੇਸ਼ਰ ਨੇ ਆਪੇ = ਆਪ ਸਤਿਗੁਰਾਂ ਦੀ ਸ਼ਰਨ ਵਿਚ ਪਾ ਕੇ ਜੰਮਣ ਮਰਣ ਦੇ ਗੇੜ ਵਿਚ ਜਾਣ ਤੋਂ ਰੱਖ ਲਇਆਨੁ = ਲਿਆ ਹੈ ਅਤੇ ਉਸ ਨੂੰ ਇਹ ਨਿਸਚਾ ਹੋ ਗਿਆ ਹੈ ਕਿ :

ਸਭਿ = ਸਾਰੇ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਤਿਸ = ਉਸ ਪਰਮੇਸ਼ਰ ਕੇ = ਦੇ ਥਾਪੇ = ਸਥਾਪਨ ਕੀਤੇ ਹੋਏ ਹਨ।

## ਜਨਮੁ ਪਦਾਰਥੁ ਜਿਣਿ ਚਲਿਆ ਨਾਨਕ; ਆਇਆ ਸੋ ਪਰਵਾਣੁ ਥਿਆ ॥੪॥੧॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖ ਜਨ ਇਸ ਦੁਨੀਆਂ ਵਿੱਚੋਂ ਆਪਣਾ ਮਨੁੱਖਾ ਜਨਮ ਰੂਪੀ ਪਦਾਰਥ ਜਿਣਿ = ਜਿੱਤ ਕੇ ਚੱਲਿਆ ਹੈ, ਸੋ = ਉਹੀ ਸੰਸਾਰ ਵਿਚ ਆਇਆ ਹੋਇਆ ਗੁਰਮੁਖ ਜਨ ਪਰਵਾਣੁ = ਪ੍ਰਮਾਣੀਕ ਥਿਆ = ਹੋਇਆ ਹੈ **ਵਾ:** ਵਾਹਿਗੁਰੂ ਦੀ ਦਰਗਹ ਵਿਚ ਪਰਵਾਣ ਹੋਇਆ ਹੈ ॥੪॥੧॥੩੧॥

[ਅੰਗ ੧੦੦੮]

## [1]ਵੈਦੋ ਨ ਵਾਈ, ਭੈਣੋ ਨ ਭਾਈ; ਏਕੋ ਸਹਾਈ ਰਾਮੁ ਹੇ ॥੧॥

ਉਥੇ ਦਰਗਾਹ ਵਿਚ ਵੈਦੋ = ਵੈਦਾਂ ਦੀ ਵਾਈ = ਵਾਹ ਵੀ ਨ = ਨਹੀਂ ਚੱਲਣੀ, ਭਾਵ ਵੈਦ ਮ੍ਰਿਤਕ ਸਰੀਰ ਦੀ ਨਬਜ਼ ਪਕੜ ਕੇ ਕੋਲ ਹੀ ਖੜੇ ਰਹਿ ਜਾਂਦੇ ਹਨ, ਭੈਣੋ = ਭੈਣਾਂ ਤੇ ਭਾਈ = ਭਰਾਵਾਂ ਨੇ ਵੀ ਰੱਖਿਆ ਨ = ਨਹੀਂ ਕਰਨੀ, ਹੇ ਪਿਆਰੇ ! ਉਥੇ ਤਾਂ ਏਕੋ = ਇੱਕੋ ਰਾਮੁ = ਪਰਮੇਸ਼ਰ ਹੀ ਸਹਾਈ = ਸਹਾਇਤਾ ਕਰਨ ਵਾਲਾ ਹੈ।

**ਅਥਵਾ** ਉਸੇ ਦਰਗਾਹ ਵਿਚ ਨਾ ਕੋਈ ਵੈਦ, ਨਾ ਕੋਈ ਵਾਈ[2] = ਰਾਖਾ, ਸਹਾਇਕ ਤੇ ਨਾ ਕੋਈ ਭੈਣ ਭਰਾ ਸਹਾਇਤਾ ਕਰਨ ਵਾਲਾ ਹੈ **ਵਾ:** ਉਥੇ ਦਰਗਾਹ ਵਿਚ ਨਾ ਵੈਦ ਤੇ ਨਾ ਹੀ ਭੈਣ, ਭਾਈ ਆਦਿ ਕੋਈ ਸੰਬੰਧੀ ਵਾਈ = ਰੱਖਿਅਕ ਹੁੰਦਾ ਹੈ **ਅਥਵਾ** ਜੋ ਅਗਿਆਨ ਰੂਪੀ ਵਾਈ = ਵਾਯੂ ਰੋਗ ਹੈ, ਉਸ ਤੋਂ ਨਾ ਵੈਦੋ = ਹਕੀਮਾਂ ਤੇ ਨਾ ਭੈਣ ਭਰਾ ਰੱਖਣ ਵਾਲਾ ਹੈ, ਕੇਵਲ ਇਕ ਪਰਮੇਸ਼ਰ ਹੀ ਸਹਾਇਤਾ ਕਰਨ ਵਾਲਾ ਹੈ।

**ਅਥਵਾ** (ਵੈ ਦੋਨਵਾਈ) ਜੋ ਵੈ = ਉਹ ਦੋਨਵਾਈ = ਦੁਨੀਆਂ ਵਾਲਾ ਪਰਮੇਸ਼ਰ ਹੈ, ਇਕ ਉਹੀ ਸਹਾਇਤਾ ਕਰਨ ਵਾਲਾ ਹੈ, ਹੋਰ ਕੋਈ ਵੀ ਭੈਣ ਭਰਾ ਆਦਿਕ ਸਹਾਇਤਾ ਕਰਨ ਵਾਲਾ ਨਹੀਂ ਹੈ।

**ਅਥਵਾ** ਉਹ ਜੋ ਦੁਨੀਆਂ ਵਿਚ ਜੀਵ ਨੂੰ ਲਿਆਉਣ ਵਾਲੇ ਕਾਮ ਆਦਿ ਵਿਕਾਰ ਹਨ, ਉਨ੍ਹਾਂ ਤੋਂ ਕੋਈ ਵੀ ਭੈਣ ਭਰਾ ਆਦਿ ਸੰਬੰਧੀ ਨਹੀਂ ਰੱਖ ਸਕਦੇ, ਇਕ ਪਰਮੇਸ਼ਰ ਹੀ ਸਹਾਈ ਹੁੰਦਾ ਹੈ ॥੧॥

## ਕੀਤਾ ਜਿਸੋ ਹੋਵੈ, ਪਾਪਾਂ ਮਲੋ ਧੋਵੈ; ਸੋ ਸਿਮਰਹੁ ਪਰਧਾਨੁ ਹੇ ॥੨॥

ਜਿਸ ਪਰਮੇਸ਼ਰ ਦਾ ਕੀਤਾ ਹੋਇਆ ਸਾਰਾ ਪਸਾਰਾ ਹੋਵੈ = ਹੋ ਰਿਹਾ ਹੈ **ਵਾ:** ਜਿਸ ਦਾ ਕੀਤਾ ਸਭ ਕੁੱਝ ਹੋ ਰਿਹਾ ਹੈ, ਅਤੇ ਜੋ ਸਿਮਰਨ ਕਰਨ ਵਾਲੇ ਜੀਵਾਂ ਦੀ ਪਾਪਾਂ ਰੂਪੀ ਮਲੋ = ਮੈਲ ਨੂੰ ਧੋਵੈ = ਧੋਂਦਾ ਹੈ, ਹੇ ਪਿਆਰੇ ! ਸੋ = ਉਸ ਲੋਕ-ਪ੍ਰਲੋਕ ਦੇ ਪਰਧਾਨੁ = ਮੁਖੀ ਨੂੰ ਇਕ ਚਿੱਤ ਹੋ ਕੇ ਸਿਮਰਹੁ = ਯਾਦ ਕਰ ॥੨॥

## ਘਟਿ ਘਟੇ ਵਾਸੀ, ਸਰਬ ਨਿਵਾਸੀ; ਅਸਥਿਰੁ ਜਾ ਕਾ ਥਾਨੁ ਹੇ ॥੩॥

ਜੋ ਪਰਮੇਸ਼ਰ ਚਾਰ ਖਾਣੀਆਂ ਦੇ ਜੀਵਾਂ ਘਟਿ ਘਟੇ = ਘਟਾਂ ਘਟਾਂ ਵਿਚ ਇਕ ਰਸ ਵਾਸੀ = ਵੱਸਦਾ ਹੈ, ਸਰਬ = ਸਾਰਿਆਂ ਥਾਵਾਂ ਵਿਚ ਨਿਵਾਸੀ = ਨਿਵਾਸ ਕਰਨ ਵਾਲਾ ਹੈ **ਵਾ:** ਸਾਰੀਆਂ (ਨਿ + ਵਾਸੀ) ਵਾਸੀ = ਵਾਸ਼ਨਾਵਾਂ ਤੋਂ ਨਿ = ਰਹਿਤ ਹੈ, ਹੇ ਭਾਈ ! ਜਾ = ਜਿਸ ਕਾ = ਦਾ ਸਰੂਪ ਰੂਪੀ **ਵਾ:** ਸਚਖੰਡ ਰੂਪੀ ਥਾਨੁ = ਥਾਂ ਸਦਾ ਸਦਾ ਅਸਥਿਰੁ = ਇਸਥਿਤ ਰਹਿਣ ਵਾਲਾ ਹੈ ॥੩॥

---

੧. ਇਹ ਸ਼ਬਦ 'ਮਾਰੂ ਮਹਲਾ ੫' ਦੇ ਸਿਰਲੇਖ ਤੋਂ ਬਿਨਾਂ ਹੀ ਸ਼ੁੱਧ ਹੈ।
੨. ਅਰਬੀ ਭਾਸ਼ਾ ਵਿਚ 'ਵਾਈ' ਦਾ ਅਰਥ 'ਰੱਬ ਰਾਖਾ' ਹੈ।

## ਆਵੈ ਨ ਜਾਵੈ, ਸੰਗੇ ਸਮਾਵੈ; ਪੂਰਨ ਜਾ ਕਾ ਕਾਮੁ ਹੇ ॥੪॥

ਉਹ ਪਰਮੇਸ਼ਰ ਜਨਮ ਧਾਰ ਕੇ ਨ = ਨਹੀਂ ਆਵੈ = ਆਉਂਦਾ ਤੇ ਨਾ ਹੀ ਮਰ ਕੇ ਕਿਤੇ ਜਾਵੈ = ਜਾਂਦਾ ਹੈ, ਸਾਰਿਆਂ ਦੇ ਸਦਾ ਸੰਗੇ = ਨਾਲ ਸਮਾਵੈ = ਸਮਾਇਆ ਹੋਇਆ ਹੈ **ਵਾ:** ਉਹ ਹਰ ਵਕਤ ਜੀਵ ਦੇ ਸੰਗ ਰਹਿੰਦਾ ਹੈ, ਇਸ ਕਰਕੇ ਉਸ ਦੇ ਵਿਚ ਗੁਰਾਂ ਦੁਆਰਾ ਨਾਮ ਜਪ ਕੇ ਸਮਾਵੈ = ਸਮਾਉਣਾ ਚਾਹੀਦਾ ਹੈ। ਹੇ ਭਾਈ ! ਜਾ = ਜਿਸ ਵਾਹਿਗੁਰੂ ਕਾ = ਦਾ ਸਭ ਕਾਮੁ = ਕੰਮ ਪੂਰਨ = ਪੂਰਾ ਹੈ ਭਾਵ ਉਸ ਦਾ ਕੋਈ ਵੀ ਕੰਮ ਊਣਾ ਨਹੀਂ ਹੁੰਦਾ **ਵਾ:** ਪਾਲਣ-ਪੋਸ਼ਣ, ਰੋਜ਼ੀ ਆਦਿ ਦੇਣ ਦਾ ਕੰਮ ਪੂਰਨ ਹੈ ॥੪॥

## ਭਗਤ ਜਨਾ ਕਾ; ਰਾਖਣਹਾਰਾ ॥ ਸੰਤ ਜੀਵਹਿ; ਜਪਿ ਪ੍ਰਾਨ ਅਧਾਰਾ ॥

ਪਰਮੇਸ਼ਰ ਭਗਤ ਤੇ ਸੰਤ ਜਨਾਂ ਕਾ = ਦਾ ਰਾਖਣਹਾਰਾ = ਰਖਵਾਲਾ ਹੈ ਕਿਉਂਕਿ :

ਉਸ ਪ੍ਰਾਨ = ਪ੍ਰਾਣਾਂ ਦੇ ਅਧਾਰਾ = ਆਸਰਾ ਰੂਪ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਹੀ ਸੰਤ ਭਗਤ ਜੀਵਹਿ = ਜਿਉਂਦੇ ਹਨ।

## ਕਰਨ ਕਾਰਨ ਸਮਰਥੁ ਸੁਆਮੀ; ਨਾਨਕੁ, ਤਿਸੁ ਕੁਰਬਾਨੁ ਹੇ ॥੫॥੨॥੩੨॥

ਜੋ ਸਾਰਿਆਂ ਕਾਰਜਾਂ ਦੇ ਕਰਨ ਵਾਲਾ ਤੇ ਸਰਬ ਕਲਾ ਸਮਰੱਥ ਸੁਆਮੀ = ਮਾਲਕ ਪਰਮੇਸ਼ਰ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ! ਤਿਸੁ = ਉਸ ਪਰਮੇਸ਼ਰ ਤੋਂ ਮਨ, ਬਾਣੀ, ਸਰੀਰ ਕਰਕੇ ਕੁਰਬਾਨੁ = ਬਲਿਹਾਰ ਜਾਈਏ ॥੫॥੨॥੩੨॥

## ੧ਓ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਾਰੂ ਮਹਲਾ ੯ ॥

**ਉਥਾਨਕਾ** : ਜਿਸ ਵਕਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨਾ ਸਾਹਿਬ ਵਿਚ ਨਿਵਾਸ ਕਰ ਰਹੇ ਸਨ, ਉਥੇ ਸੰਗਤਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਸੰਸਾਰ ਵਿਚ ਸਦੀਵੀ ਸੁਖਦਾਇਕ ਕੌਣ ਹੈ ? ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਪਾਵਨ ਪਵਿੱਤਰ ਸ਼ਬਦ ਉਚਾਰਨ ਕੀਤਾ :

## ਹਰਿ ਕੋ ਨਾਮੁ; ਸਦਾ ਸੁਖਦਾਈ ॥

ਹੇ ਭਾਈ ! ਹਰਿ = ਪਰਮੇਸ਼ਰ ਕੋ = ਦਾ ਨਾਮ ਸਦਾ = ਹਮੇਸ਼ਾਂ ਹੀ ਸੁਖਦਾਈ = ਸੁੱਖਾਂ ਦੇ ਦੇਣ ਵਾਲਾ ਹੈ।

## ਜਾ ਕਉ ਸਿਮਰਿ, ਅਜਾਮਲੁ ਉਧਰਿਓ; ਗਨਿਕਾ ਹੂ ਗਤਿ ਪਾਈ ॥੧॥ਰਹਾਉ॥

ਜਾ = ਜਿਸ ਨਾਮ ਕਉ = ਨੂੰ ਸਿਮਰ = ਯਾਦ ਕਰਕੇ ਅਜਾਮਲ ਪਾਪੀ ਵੀ ਸੰਸਾਰ-ਸਮੁੰਦ੍ਰ ਤੋਂ ਉਧਰਿਓ = ਉਧਰ, ਤਰ ਗਿਆ ਸੀ ਅਤੇ ਹੂ = ਨਿਸਚੇ ਕਰਕੇ ਗਨਕਾ[੧] ਪਾਪਣ ਨੇ ਵੀ ਗਤਿ = ਮੁਕਤੀ ਪਾਈ = ਪਾਉਣਾ

---

੧. **ਪਹਿਲੀ ਗਨਕਾ** : ਜਨਕਪੁਰੀ ਵਿਚ ਇਕ ਗਨਕਾ = ਵੇਸ਼ਵਾ ਰਹਿੰਦੀ ਸੀ, ਜਿਸ ਦਾ ਨਾਮ ਪਿੰਗਲਾ ਸੀ। ਉਸ ਨੇ ਇਕ ਦਿਨ ਇਕ ਧਨੀ ਸੁੰਦਰ ਜਵਾਨ ਪੁਰਖ ਵੇਖਿਆ ਅਤੇ ਕਾਮ ਨਾਲ ਵਿਆਕੁਲ ਹੋ ਗਈ, ਪਰ ਉਹ ਉਸ ਪਾਸ ਨਾ ਆਇਆ, ਜਿਸ ਕਰਕੇ ਉਸ ਦੀ ਸਾਰੀ ਰਾਤ ਬੇਚੈਨੀ ਵਿਚ ਬੀਤੀ ਤੇ ਅੰਮ੍ਰਿਤ ਵੇਲੇ ਨੂੰ ਉਸ ਦੇ ਮਨ ਵਿਚ ਵੈਰਾਗ ਉਤਪੰਨ ਹੋਇਆ ਕਿ ☛

ਕੀਤੀ ਸੀ **ਵਾ:** ਮੁਨੀਆਂ ਦੀ ਸੰਗਤ ਦੁਆਰਾ ਤੋਤੇ ਤੋਂ ਪ੍ਰਭੂ ਦਾ ਨਾਮ ਜਪਾ ਕੇ ਮੁਕਤੀ ਪਾਉਣੀ ਕੀਤੀ ਸੀ **ਵਾ:** ਪਿੰਗਲਾ ਨਾਮੀ ਗਨਿਕਾ = ਵੇਸ਼ਵਾ ਨੇ ਮੁਕਤੀ ਪਾਈ ਸੀ ॥੧॥ਰਹਾਉ॥

## ਪੰਚਾਲੀ ਕਉ ਰਾਜ ਸਭਾ ਮੈ; ਰਾਮ ਨਾਮ ਸੁਧਿ ਆਈ ॥

ਪੰਚਾਲੀ = ਪੰਚਾਲ ਦੇਸ਼ ਦੇ ਰਾਜੇ ਦੀ ਸ਼ਹਿਜ਼ਾਦੀ ਦਰੋਪਤੀ ਨੂੰ ਦੁਰਯੋਧਨ ਦੀ ਰਾਜ ਸਭਾ ਮੈ = ਵਿਚ ਰਾਮ = ਪਰਮੇਸ਼ਰ ਦੇ ਨਾਮ ਜਪਣ ਦੀ ਸੁਧਿ = ਗਿਆਤ ਆਈ = ਆ ਗਈ ਸੀ।

## ਤਾ ਕੋ ਦੂਖੁ ਹਰਿਓ ਕਰੁਣਾਮੈ; ਅਪਨੀ ਪੈਜ ਬਢਾਈ ॥੧॥

ਕਰੁਣਾਮੈ = ਕ੍ਰਿਪਾਲੂ ਸਰੂਪ ਪਰਮੇਸ਼ਰ ਨੇ ਤਾ = ਉਸ ਕੋ = ਦਾ ਦੂਖੁ = ਦੁਖ ਹਰਿਓ = ਨਾਸ਼, ਦੂਰ ਕੀਤਾ ਅਤੇ ਆਪਣੀ ਦਾਸੀ ਜਾਣ ਕੇ ਉਸ ਦੀ ਪੈਜ = ਇੱਜ਼ਤ ਬਢਾਈ = ਵਧਾਉਣਾ ਕੀਤੀ **ਵਾ:** ਆਪਣੀ ਪ੍ਰਤੱਗਿਆ ਵਧਾਉਣਾ ਕੀਤੀ ॥੧॥ **ਅਥਵਾ**

**ਪੰਚਾਲੀ ਕਉ ਰਾਜ ਸਭਾ ਮੈ; ਰਾਮ ਨਾਮ ਸੁਧਿ ਆਈ ॥**

ਜੋ (ਪੰਚ + ਅਲੀ) ਪੰਚ = ਪੰਜ ਤੱਤਾਂ ਦੀ ਅਲੀ = ਸਖੀ ਬੁੱਧੀ ਹੈ, ਇਹ ਅਗਿਆਨ ਰੂਪੀ ਦੁਰਯੋਧਨ ਰਾਜੇ ਦੀ ਰਾਜ ਸਭਾ ਵਿਚ ਹਰ ਵਕਤ ਫਸੀ ਰਹਿੰਦੀ ਹੈ, ਪਰ ਜਿਸ ਦੀ ਬੁੱਧੀ ਨੂੰ ਪਰਮੇਸ਼ਰ ਦਾ ਨਾਮ ਜਪਣ ਦੀ ਗਿਆਤ ਆ ਗਈ ਹੈ।

**ਤਾ ਕੋ ਦੂਖੁ ਹਰਿਓ ਕਰੁਣਾਮੈ; ਅਪਨੀ ਪੈਜ ਬਢਾਈ ॥੧॥**

ਕ੍ਰਿਪਾਲੂ ਸਰੂਪ ਪਰਮੇਸ਼ਰ ਨੇ ਉਸ ਦਾ ਜੰਮਣ ਮਰਨ ਦਾ ਦੁਖ ਨਾਸ਼, ਮੇਟ ਦਿੱਤਾ ਹੈ ਅਤੇ ਉਸ ਦੀ ਬੁੱਧੀ ਨੂੰ ਆਪਣੀ ਪ੍ਰਾਪਤੀ ਵਾਲੀ ਦਾਸੀ ਜਾਣ ਕੇ ਉਸ ਦੀ ਬ੍ਰਹਮ ਗਿਆਨ ਦੇ ਕੇ ਪੈਜ ਵਧਾਉਣਾ ਕੀਤੀ ਹੈ ॥੧॥

## ਜਿਹ ਨਰ, ਜਸੁ ਕਿਰਪਾ ਨਿਧਿ ਗਾਇਓ; ਤਾ ਕਉ ਭਇਓ ਸਹਾਈ ॥

ਜਿਹ = ਜਿਨ੍ਹਾਂ ਨਰ = ਪੁਰਖਾਂ ਨੇ ਕਿਰਪਾ = ਦਇਆ ਦੇ ਨਿਧਿ = ਸਮੁੰਦ੍ਰ **ਵਾ:** ਕਿਰਪਾ ਦੇ ਖ਼ਜ਼ਾਨੇ ਪਰਮੇਸ਼ਰ ਦਾ ਜਸੁ = ਕੀਰਤਨ ਗਾਇਓ = ਗਾਉਣਾ ਕੀਤਾ ਹੈ, ਤਾ ਕਉ = ਉਨ੍ਹਾਂ ਦਾ ਪਰਮੇਸ਼ਰ ਆਪ ਸਹਾਈ = ਸਹਾਇਕ ਭਇਓ = ਹੋਇਆ ਹੈ।

## ਕਹੁ ਨਾਨਕ, ਮੈ ਇਹੀ ਭਰੋਸੈ; ਗਹੀ ਆਨਿ ਸਰਨਾਈ ॥੨॥੧॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਮੈਂ ਇਹੀ = ਇਸੇ ਭਰੋਸੈ = ਨਿਸਚੈ ਕਰਕੇ ਪਰਮੇਸ਼ਰ ਦੀ ਸਰਨਾਈ = ਸ਼ਰਨ ਮਨੁੱਖਾ ਜਨਮ ਵਿਚ ਆਨ = ਆ ਕੇ ਗਹੀ = ਗ੍ਰਹਿਣ ਕੀਤੀ ਹੈ ॥੨॥੧॥

---

☛ ਜੇਕਰ ਅਜਿਹਾ ਪ੍ਰੇਮ ਈਸ਼੍ਵਰ ਨਾਲ ਲਾਉਂਦੀ ਤਾਂ ਕਿਤਨਾ ਉਤਮ ਫਲ ਪ੍ਰਾਪਤ ਹੁੰਦਾ, ਇਸ ਪ੍ਰਕਾਰ ਉਹ ਪਰਮਾਤਮਾ ਦੇ ਸਿਮਰਨ ਵਿਚ ਲੱਗ ਕੇ ਮੁਕਤ ਹੋਈ **ਵਾ:** ਇਸ ਪ੍ਰਕਾਰ ਵੀ ਮੰਨਿਆਂ ਜਾਂਦਾ ਹੈ ਕਿ ਇਹ ਰਾਜੇ ਜਨਕ ਦੇ ਸਰੀਰ ਉੱਪਰ ਮੋਹਿਤ ਹੋ ਗਈ ਸੀ, ਜਦੋਂ ਵੀ ਉਸ ਦੀ ਸਭਾ ਲੱਗਦੀ ਤਦੋਂ ਉਸ ਦੇ ਚਿਹਰੇ ਵੱਲ ਹੀ ਤੱਕਦੀ ਰਹਿੰਦੀ ਸੀ, ਇਕ ਦਿਨ ਰਾਜਾ ਜਨਕ ਰਿਸ਼ਿਆਂ ਨਾਲ ਵਿਚਾਰ ਗੋਸ਼ਟੀ ਕਰ ਰਿਹਾ ਸੀ, ਤਦੋਂ ਉਸ ਦੀ ਵਿਚਾਰ ਸੁਣ ਕੇ ਵੇਸ਼ਵਾ ਨੂੰ ਆਪਣੇ ਉੱਪਰ ਬੜੀ ਗਿਲਾਨੀ ਹੋਈ ਤੇ ਆਪਣੇ ਕਰਮਾਂ ਨੂੰ ਧ੍ਰਿਕਾਰ ਕੇ ਰਿਸ਼ਿਆਂ ਦੇ ਉਪਦੇਸ਼ ਨੂੰ ਕਮਾਂ ਕੇ ਤਪ ਕੀਤਾ ਅਤੇ ਮੁਕਤੀ ਨੂੰ ਪ੍ਰਾਪਤ ਹੋਈ। **ਦੂਸਰੀ ਗਨਕਾ :** ਜਿਸ ਨੂੰ ਕਿਸੇ ਸਾਧੂ ਨੇ ਤੋਤਾ ਦੇ ਕੇ ਹਰਿ ਨਾਮ ਸਿਖਾਉਣ ਦਾ ਉਪਦੇਸ਼ ਦਿੱਤਾ ਅਤੇ ਉਹ ਨਾਮ ਅਭਿਆਸ ਵਿਚ ਲੱਗ ਕੇ ਪਵਿੱਤਰ ਆਤਮਾ ਹੋ ਗਈ ਭਾਵ ਉਸ ਨੇ ਮੁਕਤੀ ਪਾਉਣੀ ਕੀਤੀ।

## ਮਾਰੂ ਮਹਲਾ ੯ ॥

## ਅਬ, ਮੈ ਕਹਾ ਕਰਉ; ਰੀ ਮਾਈ ॥

ਰੀ = ਹੇ ਮਾਈ = ਮਾਤਾ ਪਿਤਾ ਰੂਪ ਗੁਰੂ, ਸੰਤ ਜਨੋਂ! ਅਬ = ਹੁਣ ਮੈਂ ਆਪਣੇ ਬਚਾ ਵਾਸਤੇ ਕਹਾ = ਕਿਸ ਪ੍ਰਕਾਰ ਦਾ ਯਤਨ ਕਰਉ = ਕਰਾਂ।

## ਸਗਲ ਜਨਮੁ, ਬਿਖਿਅਨ ਸਿਉ ਖੋਇਆ; ਸਿਮਰਿਓ ਨਾਹਿ ਕਨ੍ਾਈ ॥੧॥ਰਹਾਉ॥

ਮੈਂ ਤਾਂ ਸਗਲ = ਸਾਰਾ ਮਨੁੱਖਾ ਜਨਮ ਬਿਖਿਅਨ = ਵਿਸ਼ਿਆਂ ਦਾ ਸਿਉ = ਸੰਗ ਕਰਕੇ ਖੋਇਆ = ਗਵਾ ਲਿਆ ਹੈ, ਕਦੇ ਵੀ ਕਨ੍ਾਈ = ਕ੍ਰਿਸ਼ਨ ਆਦਿ ਰੂਪਾਂ ਨੂੰ ਧਾਰਨ ਵਾਲੇ ਪਰਮੇਸ਼ਰ ਨੂੰ ਸਿਮਰਿਓ = ਯਾਦ ਨਾਹਿ = ਨਹੀਂ ਕੀਤਾ **ਵਾ:** (ਕ + ਨ੍ਾਈ) ਨ੍ਾਈ = ਸ੍ਰੇਸ਼ਟ ਕ = ਸੁਖ ਰੂਪੀ ਪਰਮੇਸ਼ਰ ਦਾ ਸਿਮਰਨ ਨਹੀਂ ਕੀਤਾ **ਵਾ:** ਕਨਾਈ = ਕਿਨਕਾ ਮਾਤ੍ਰ ਵੀ ਹਰੀ ਨੂੰ ਨਹੀਂ ਸਿਮਰਿਆ ॥੧॥ਰਹਾਉ॥

## ਕਾਲ ਫਾਸ, ਜਬ ਗਰ ਮੈ ਮੇਲੀ; ਤਿਹ ਸੁਧਿ ਸਭ ਬਿਸਰਾਈ ॥

ਜਮਰਾਜ ਨੇ ਕਾਲ = ਮੌਤ ਰੂਪੀ ਫਾਸ = ਫਾਹੀ ਜਬ = ਜਦੋਂ ਮੇਰੇ ਗਰ = ਗਲ ਮੈ = ਵਿਚ ਆ ਕੇ ਮੇਲੀ = ਪਾ ਦਿੱਤੀ, ਤਿਹ = ਉਸ ਨੇ ਲੋਕ-ਪ੍ਰਲੋਕ **ਵਾ:** ਵਿਵਹਾਰਕ ਤੇ ਪ੍ਰਮਾਰਥ ਦੀ ਸਭ = ਸਾਰੀ ਸੁਧਿ = ਗਿਆਤ ਬਿਸਰਾਈ = ਭੁਲਾ ਦਿੱਤੀ।

## ਰਾਮ ਨਾਮ ਬਿਨੁ, ਯਾ ਸੰਕਟ ਮੈ; ਕੋ ਅਬ ਹੋਤ ਸਹਾਈ ॥੧॥

ਰਾਮ = ਪਰਮੇਸ਼ਰ ਦਾ ਨਾਮ ਜਪੇ ਤੋਂ ਬਿਨੁ = ਬਗ਼ੈਰ ਯਾ = ਇਹ (ਇਸ) ਸੰਕਟ = ਦੁਖ ਮੈ = ਵਿਚ ਅਬ = ਹੁਣ ਕੋ = ਕੌਣ ਸਹਾਈ = ਸਹਾਇਕ ਹੋਤ = ਹੋ ਸਕਦਾ ਹੈ ? ਭਾਵ ਕੋਈ ਵੀ ਸਹਾਇਕ ਨਹੀਂ ਹੋ ਸਕਦਾ, ਕੇਵਲ ਪਰਮੇਸ਼ਰ ਦਾ ਨਾਮ ਹੀ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਹੈ ॥੧॥

## ਜੋ ਸੰਪਤਿ ਅਪਨੀ ਕਰਿ ਮਾਨੀ; ਛਿਨ ਮੋ ਭਈ ਪਰਾਈ ॥

ਹੇ ਮਾਤਾ ਪਿਤਾ ਰੂਪ ਗੁਰੋ ਜਾਂ ਸੰਤ ਜਨੋਂ! ਜੋ = ਜਿਹੜੀ ਹਾਥੀ ਘੋੜੇ ਆਦਿ ਸੰਪਤਿ = ਵਿਭੂਤੀ ਮੈਂ ਆਪਨੀ = ਆਪ ਦੀ ਕਰਿ = ਕਰਕੇ ਮਾਨੀ = ਮੰਨੀ ਬੈਠਾ ਸੀ, ਉਹ ਛਿਨ = ਖਿਨ ਦੇ ਮਹਿ = ਵਿਚ ਹੀ ਪਰਾਈ = ਬਿਗਾਨੀ ਭਈ ਹੋ ਗਈ।

## ਕਹੁ ਨਾਨਕ, ਯਹ ਸੋਚ ਰਹੀ ਮਨਿ; ਹਰਿ ਜਸੁ ਕਬਹੂ ਨ ਗਾਈ ॥੨॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਮੇਰੇ ਜਗਿਆਸੂ ਦੇ ਮਨਿ = ਚਿੱਤ ਵਿਚ ਯਹ = ਇਹੋ ਸੋਚ = ਚਿੰਤਾ ਰਹੀ = ਰਹਿੰਦੀ ਹੈ ਕਿ ਮੈਂ ਕਬਹੂ = ਕਦੇ ਵੀ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਨ = ਨਹੀਂ ਗਾਈ = ਗਾਉਣਾ ਕੀਤਾ ॥੨॥੨॥

## ਮਾਰੂ ਮਹਲਾ ੯ ॥

## ਮਾਈ; ਮੈ ਮਨ ਕੋ ਮਾਨੁ ਨ ਤਿਆਗਿਓ ॥

ਹੇ ਮਾਤਾ ਪਿਤਾ ਰੂਪ ਸਤਿਗੁਰੋ ਜਾਂ ਸੰਤ ਜਨੋਂ! ਮੈਂ ਮਨ = ਚਿੱਤ ਵਿੱਚੋਂ ਗੁਣਾਂ, ਵਡਿਆਈ, ਵਿਦਿਆ ਕੋ = ਦਾ ਮਾਨੁ = ਹੰਕਾਰ ਨ = ਨਹੀਂ ਤਿਆਗਿਓ = ਛੱਡਿਆ।

## ਮਾਇਆ ਕੇ ਮਦਿ ਜਨਮੁ ਸਿਰਾਇਓ; ਰਾਮ ਭਜਨਿ ਨਹੀ ਲਾਗਿਓ ॥੧॥ਰਹਾਉ॥

ਮੈਂ ਮਾਇਆ ਰੂਪੀ ਮਦਿ = ਸ਼ਰਾਬ ਕੇ = ਦੇ ਨਸ਼ੇ ਵਿਚ **ਵਾ:** ਮਾਇਆ ਕੇ = ਦੇ ਮਦਿ = ਹੰਕਾਰ ਵਿਚ ਆਪਣਾ ਮਨੁੱਖਾ ਜਨਮ ਬੇ-ਅਰਥ ਹੀ ਸਿਰਾਇਓ = ਬਤੀਤ ਕਰ ਲਿਆ ਹੈ, ਰਾਮ = ਪਰਮੇਸ਼ਰ ਦੇ ਭਜਨ = ਸਿਮਰਨ ਵਿਚ ਮਨ ਨਹੀਂ ਲਾਗਿਓ = ਲਗਾਉਣਾ ਕੀਤਾ **ਵਾ:** ਮੈਂ ਪਰਮੇਸ਼ਰ ਦਾ ਸਿਮਰਨ ਬਾਲਕ, ਜੁਵਾ, ਬਿਰਧ ਅਵਸਥਾ ਵਿਚ ਕਰਨ ਨਹੀਂ ਲੱਗਿਆ ॥੧॥ਰਹਾਉ॥

## ਜਮ ਕੋ ਡੰਡੁ ਪਰਿਓ ਸਿਰ ਊਪਰਿ; ਤਬ ਸੋਵਤ ਤੈ ਜਾਗਿਓ ॥

ਜਦੋਂ ਜਮ ਕੋ = ਦਾ ਪ੍ਰਤੱਖ ਮੌਤ ਰੂਪੀ ਡੰਡਾ ਜੀਵ ਦੇ ਸਿਰਿ ਊਪਰਿ = ਉੱਤੇ ਆ ਕੇ ਪਰਿਓ = ਪਿਆ ਤਬ = ਤਦੋਂ ਜੀਵ ਨੇ ਮੋਹ ਰੂਪੀ ਨੀਂਦ ਵਿਚ ਸੋਵਤ = ਸੁੱਤੇ ਰਹਿਣ ਤੈ = ਤੋਂ ਜਾਗਿਓ = ਜਾਗਣਾ ਹੈ **ਵਾ:** ਹੇ ਜੀਵ ! ਤਦ ਤੈ = ਤੂੰ ਮੋਹ ਰੂਪੀ ਨੀਂਦ ਵਿਚ ਸੌਣ ਤੋਂ ਜਾਗਣਾ ਹੈ। ਫੇਰ ਪਛਤਾਉਣਾ ਹੈ ਤੇ ਉਸ ਵਕਤ ਜਮਾਂ ਨੇ ਕਹਿਣਾ ਹੈ ਕਿ :

## ਕਹਾ ਹੋਤ, ਅਬ ਕੈ ਪਛੁਤਾਏ; ਛੂਟਤ ਨਾਹਨਿ ਭਾਗਿਓ ॥੧॥

(ਦੂਸਰਾ ਪਾਠ 'ਨਾਹ ਨਿਭਾਗਿਓ' ਹੈ)

ਅਬ = ਹੁਣ ਕੈ = ਦੇ ਪਛਤਾਏ = ਪਛੁਤਾਇਆ ਕਹਾ = ਕੀ ਹੋਤ = ਹੋ ਸਕਦਾ ਹੈ, ਭਾਗਿਓ = ਦੌੜਨ ਕਰਕੇ ਸਾਡਾ ਜਮਾਂ ਤੋਂ ਛੂਟਤ = ਛੁਟਕਾਰਾ ਨਾਹਨਿ = ਨਹੀਂ ਹੋ ਸਕਦਾ।

**ਅਥਵਾ** (ਨਾਹ ਨਿਭਾਗਿਓ) ਹੇ ਨਿਭਾਗਿਓ = ਭਾਗਾਂ ਤੋਂ ਹੀਣੇ ਪੁਰਖਾ ! ਹੁਣ ਦੇ ਪਛੁਤਾਇਆਂ ਤੇਰਾ ਜਮਾਂ ਤੋਂ ਛੁਟਕਾਰਾ ਨਹੀਂ ਹੋਣਾ ॥੧॥

## ਇਹ ਚਿੰਤਾ ਉਪਜੀ ਘਟ ਮੈ ਜਬ; ਗੁਰ ਚਰਨਨ ਅਨੁਰਾਗਿਓ ॥

ਜਬ = ਜਦ ਇਹ = ਇਸ ਪ੍ਰਕਾਰ ਦੀ ਚਿੰਤਾ = ਸੋਚ ਜੀਵ ਦੇ ਘਟ = ਹਿਰਦੇ ਮਹਿ = ਵਿਚ ਉਪਜੀ = ਪੈਦਾ ਹੋਈ ਤਦੋਂ ਜੀਵ ਦੇ ਅੰਦਰ ਗੁਰ ਚਰਨਾਂ ਦੀ ਪ੍ਰਾਪਤੀ ਵਾਲਾ ਅਨੁਰਾਗਿਓ = ਪ੍ਰੇਮ ਪੈਦਾ ਹੋ ਗਿਆ।

***ਪ੍ਰਸ਼ਨ :*** *ਗੁਰ ਚਰਨਾਂ ਦਾ ਪ੍ਰੇਮ ਕਰਕੇ ਕੀ ਪ੍ਰਾਪਤ ਹੋਇਆ ?*

***ਗੁਰ ਉੱਤਰ :***

## ਸੁਫਲੁ ਜਨਮੁ ਨਾਨਕ ਤਬ ਹੂਆ; ਜੋ ਪ੍ਰਭ ਜਸ ਮੈ ਪਾਗਿਓ ॥੨॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਦੋਂ ਜੀਵ ਪ੍ਰਭ = ਪਰਮੇਸ਼ਰ ਦੇ ਜਸ = ਕੀਰਤਨ ਮੈ = ਵਿਚ ਪਾਗਿਓ = ਰੰਗਿਆ ਗਿਆ, ਤਬ = ਤਦੋਂ ਜੀਵ ਦਾ ਮਨੁੱਖਾ ਜਨਮ ਸੁਫਲੁ = ਸਫਲਾ ਹੂਆ = ਹੋ ਗਿਆ **ਵਾ:** ਸਹਿਤ ਗਿਆਨ ਰੂਪੀ ਫਲ ਦੇ ਹੋ ਗਿਆ ॥੨॥੩॥

## ਮਾਰੂ ਅਸਟਪਦੀਆ ਮਹਲਾ ੧ ਘਰੁ ੧ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੌਂ ਖੰਡਾਂ ਨੂੰ ਤਾਰਦੇ ਹੋਏ ਵਿਚਰ ਰਹੇ ਸਨ ਤਾਂ ਸਤਿਗੁਰਾਂ ਦਾ ਕਈ ਵਾਰ ਸਿੱਧਾਂ ਜਾਂ ਸੰਨਿਆਸੀ ਲੋਕਾਂ ਨਾਲ ਮਿਲਾਪ ਹੋਇਆ ਸੀ, ਇਸੇ ਤਰ੍ਹਾਂ ਇਕ ਵਾਰੀ ਸਤਿਗੁਰਾਂ ਦਾ ਸਿੱਧਾਂ ਦੇ ਨਾਲ ਦੱਖਣ ਵਾਲੇ ਪਾਸੇ ਸਿੱਧ ਨਾਮੇ ਤੀਰਥ ਉੱਤੇ ਮਿਲਾਪ ਹੋਇਆ, ਉਸ

ਥਾਂ 'ਤੇ ਸਤਿਗੁਰਾਂ ਦੇ ਸਿੱਧਾਂ ਨਾਲ ਤੇ ਕੁੱਝ ਸੰਨਿਆਸੀਆਂ ਨਾਲ ਪ੍ਰਸ਼ਨ ਉੱਤਰ ਹੋਏ, ਸਿੱਧ ਲੋਕ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਤੁਸੀਂ ਆਪਣੇ ਸਿੱਖਾਂ ਨੂੰ ਬੇਦਾਂ, ਸ਼ਾਸਤ੍ਰਾਂ ਪੁਰਾਣਾਂ ਦੁਆਰਾ ਵੀ ਉਪਦੇਸ਼ ਦਿਆ ਕਰੋ, ਉਸ ਵਕਤ ਮਾਰੂ ਰਾਗ ਅੰਦਰ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਘਰੁ ੧ = ਪਹਿਲੇ ਸੁਰਤਾਲ ਵਿਚ ਮੰਗਲ ਕਰਦਿਆਂ ਅਸਟਪਦੀਆ = ਅੱਠ ਅੱਠ ਪਦਿਆਂ ਵਾਲੀ ਬਾਣੀ ਉਚਾਰਨ ਕੀਤੀ।

੧ = ਅਦੁੱਤੀ ਪਰਮੇਸ਼ਰ, ਓੰ=ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਬੇਦ ਪੁਰਾਣ ਕਥੇ ਸੁਣੇ; ਹਾਰੇ ਮੁਨੀ ਅਨੇਕਾ ॥

ਬੇਦਾਂ ਤੇ ਪੁਰਾਣਾਂ ਨੂੰ ਕਥੇ = ਕਥਨ ਕਰਨ ਵਾਲੇ ਤੇ ਸੁਣੇ = ਸੁਣਨ ਵਾਲੇ **ਵਾ:** ਬੇਦਾਂ ਨੂੰ ਕਥਨ ਕਰਨ ਵਾਲੇ ਤੇ ਪੁਰਾਣਾਂ ਨੂੰ ਸੁਣਨ ਵਾਲੇ ਅਨੇਕਾਂ = ਅਣਗਿਣਤ ਮੁਨੀ = ਮੋਨਧਾਰੀ ਹਾਰੇ = ਹਾਰ ਚੁੱਕੇ ਹਨ ਪਰ ਕਿਸੇ ਨੂੰ ਵੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ।

## ਅਠਸਠਿ ਤੀਰਥ ਬਹੁ ਘਣਾ; ਭ੍ਰਮਿ ਥਾਕੇ ਭੇਖਾ ॥

ਬਹੁ = ਬਹੁਤੇ ਪੁਰਖ ਅਠਸਠਿ = ਅਠਾਹਠ ਤੀਰਥਾਂ ਉੱਤੇ ਘਣਾ = ਅਤਿਅੰਤ ਵਿਚਰ ਕੇ ਅਤੇ ਬਹੁਤੇ ਭੇਖਾਂ ਨੂੰ ਧਾਰਨ ਵਾਲੇ ਭਰਮ ਭਰਮ ਕੇ ਥਾਕੇ = ਥੱਕ ਚੁੱਕੇ ਹਨ, ਪਰ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ।

## ਸਾਚੋ ਸਾਹਿਬੁ ਨਿਰਮਲੋ; ਮਨਿ ਮਾਨੈ ਏਕਾ ॥੧॥

ਜੋ ਸਾਚੋ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਨਿਰਮਲੋ = ਮਾਇਆ ਦੀ ਮੈਲ ਤੋਂ ਰਹਿਤ ਹੈ, ਜਿਸ ਦਾ ਉਸ ਏਕਾ = ਇਕ ਵਿਚ ਮਨਿ = ਚਿੱਤ ਮਾਨੈ = ਮੰਨ ਜਾਵੇ, ਉਸ ਨੂੰ ਉਸ ਦੇ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ** ਜੋ ਗੁਰਾਂ ਦੇ ਏਕਾ = ਇਕ ਮਨਿ = ਮੰਤ੍ਰ, ਉਪਦੇਸ਼ ਦਾ ਮਾਨੈ = ਮੰਨਣ ਕਰਦਾ ਹੈ, ਉਸ ਦੇ ਰਿਦੇ ਵਿਚ ਨਿਰਮਲੋ = ਉੱਜਲ ਸਰੂਪ ਸੱਚਾ ਮਾਲਕ ਪਰਮੇਸ਼ਰ ਪ੍ਰਗਟ ਹੁੰਦਾ ਹੈ ॥੧॥

ਅੱਗੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:

## ਤੂ ਅਜਰਾਵਰੁ, ਅਮਰੁ ਤੂ; ਸਭ ਚਾਲਣਹਾਰੀ ॥

('ਅਜਰਾ-ਵਰ' ਬੋਲੋ)

ਹੇ ਪਰਮੇਸ਼ਰ! ਤੂੰ (ਅਜਰਾ + ਵਰੁ) ਅਜਰਾ = ਦੇਵਤਿਆਂ ਤੋਂ ਵੀ ਵਰੁ = ਸ੍ਰੇਸ਼ਟ ਹੈਂ ਅਤੇ ਤੂੰ ਅਮਰੁ = ਮਰਨ ਤੋਂ ਰਹਿਤ ਹੈਂ, ਬਾਕੀ ਸਭ = ਸਾਰੀ ਸ੍ਰਿਸ਼ਟੀ ਚਲਣਹਾਰੀ = ਚਲੀ ਜਾਣ ਵਾਲੀ ਹੈ।

ਅਰਥਾਤ ਦੇਵਤਿਆਂ ਨੂੰ ਅਜਰ, ਬਿਰਧ ਅਵਸਥਾ ਤੋਂ ਰਹਿਤ ਮੰਨਿਆ ਹੈ, ਭਾਵ ਦੇਵਤੇ ਕਦੇ ਵੀ ਬੁੱਢੇ ਨਹੀਂ ਹੁੰਦੇ, ਆਪਣੀ ਆਯੂ ਪੂਰੀ ਹੋਣ ਤਕ ਨੌਜਵਾਨ ਹੀ ਰਹਿੰਦੇ ਹਨ, ਇਸੇ ਕਰਕੇ ਪਰਮੇਸ਼ਰ ਦੇਵਤਿਆਂ ਤੋਂ ਵੀ ਸ੍ਰੇਸ਼ਟ ਹੈ।

## ਨਾਮੁ ਰਸਾਇਣੁ ਭਾਇ ਲੈ; ਪਰਹਰਿ ਦੁਖੁ ਭਾਰੀ ॥੧॥ਰਹਾਉ॥

ਹੇ ਪਰਮੇਸ਼ਰ! ਜੋ ਤੇਰੇ ਰਸਾਇਣੁ = ਰਸਾਂ ਦੇ ਘਰ ਨਾਮ ਨੂੰ ਭਾਇ = ਪ੍ਰੇਮ ਦੇ ਨਾਲ ਲੈ = ਲੈਣਾ, ਜਪਣਾ ਕਰਦਾ ਹੈ, ਉਸ ਦੇ ਜੰਮਣ ਮਰਣ ਰੂਪੀ ਭਾਰੀ ਦੁਖ ਨੂੰ ਤੇਰਾ ਨਾਮ ਪਰਹਰਿ = ਪਰਹਰਨ, ਦੂਰ ਕਰ ਦਿੰਦਾ ਹੈ **ਵਾ:** ਉਸ ਨੇ ਜੰਮਣ ਮਰਣ ਦੇ ਭਾਰੀ ਦੁਖ ਨੂੰ ਮੇਟ ਲਿਆ ਹੈ ॥੧॥ਰਹਾਉ॥

[ਅੰਗ ੧੦੦੯]

## ਹਰਿ ਪੜੀਐ ਹਰਿ ਬੁਝੀਐ; ਗੁਰਮਤੀ ਨਾਮਿ ਉਧਾਰਾ॥

ਹੇ ਭਾਈ! ਹਰਿ = ਪਰਮੇਸ਼ਰ ਦੇ ਨਾਮ ਦੀ ਪੜ੍ਹਾਈ ਨੂੰ ਪੜੀਐ = ਪੜ੍ਹਨਾ ਕਰੀਏ, ਹਰਿ = ਪਰਮੇਸ਼ਰ ਦੇ ਨਾਮ ਨੂੰ ਬੁਝੀਐ = ਬੁੱਝਣਾ ਕਰੀਏ **ਵਾ:** ਗੁਰਾਂ ਦੇ ਪਾਸੋਂ ਹਰਿ = ਪਰਮੇਸ਼ਰ ਦੀ ਪ੍ਰਾਪਤੀ ਬਾਰੇ ਬੁਝੀਐ = ਪੁੱਛਣਾ ਕਰੀਏ, ਕਿਉਂਕਿ ਗੁਰਮਤੀ = ਗੁਰ ਸਿੱਖਿਆ ਦੁਆਰਾ ਹੀ ਪਰਮੇਸ਼ਰ ਦਾ ਨਾਮ ਜਪ ਕਰਕੇ ਸੰਸਾਰ-ਸਮੁੰਦ੍ਰ ਤੋਂ ਉਧਾਰਾ = ਉਧਾਰ ਭਾਵ ਤਰਨਾ ਹੁੰਦਾ ਹੈ।

## ਗੁਰਿ ਪੂਰੈ ਪੂਰੀ ਮਤਿ ਹੈ; ਪੂਰੈ ਸਬਦਿ ਬੀਚਾਰਾ॥

ਪੂਰੈ = ਪੂਰਨ ਗੁਰਿ = ਸਤਿਗੁਰਾਂ ਦੀ ਪੂਰੀ ਮਤਿ = ਸਿੱਖਿਆ ਹੈ, ਉਸ ਪੂਰਨ ਗੁਰਾਂ ਦੇ ਸ਼ਬਦਿ = ਉਪਦੇਸ਼ ਦੀ ਬੀਚਾਰਾ = ਵੀਚਾਰ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ **ਵਾ:** ਉਸ ਗੁਰ ਸਿੱਖਿਆ ਦੁਆਰਾ ਪੂਰੈ = ਪੂਰਨ ਸਬਦਿ = ਬ੍ਰਹਮ ਦਾ ਵੀਚਾਰ ਪ੍ਰਾਪਤ ਹੁੰਦਾ ਹੈ **ਵਾ:** ਉਸ ਪੂਰਨ ਬ੍ਰਹਮ ਨੂੰ ਬੀਚਾਰਾ = ਵੀਚਾਰਨਾ ਕਰੋ।

## ਅਠਸਠਿ ਤੀਰਥ, ਹਰਿ ਨਾਮੁ ਹੈ; ਕਿਲਵਿਖ ਕਾਟਣਹਾਰਾ॥੨॥

ਹੇ ਭਾਈ! ਅਠਸਠਿ = ਅਠਾਹਠ ਤੀਰਥ ਹਰਿ = ਪਰਮੇਸ਼ਰ ਦਾ ਨਾਮ ਹੀ ਹੈ **ਵਾ:** ਪਰਮੇਸ਼ਰ ਦਾ ਨਾਮ ਹੀ ਸਾਰੇ ਅਠਾਹਠ ਤੀਰਥ ਨਾਲੋਂ ਸ੍ਰੇਸ਼ਟ ਹੈ, ਜੋ ਕਿਲਵਿਖ = ਚਾਰ ਪ੍ਰਕਾਰ ਦੇ ਪਾਪਾਂ ਨੂੰ ਕਾਟਣਹਾਰਾ = ਕੱਟਣ ਵਾਲਾ, ਮੇਟਣ ਵਾਲਾ ਹੈ॥੨॥ ਅੱਗੇ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ:

## ਜਲੁ ਬਿਲੋਵੈ, ਜਲੁ ਮਥੈ; ਤਤੁ ਲੋੜੈ ਅੰਧੁ ਅਗਿਆਨਾ॥

ਜੇ ਕੋਈ ਪੁਰਖ ਜਲੁ = ਪਾਣੀ ਨੂੰ ਬਿਲੋਵੈ = ਰਿੜਕਣਾ ਕਰੇ, ਪੁਨਾ ਵਾਰ ਵਾਰ ਜਲੁ = ਪਾਣੀ ਨੂੰ ਮਥੈ = ਰਿੜਕਣਾ ਕਰੇ ਅਤੇ ਫੇਰ ਉਸ ਵਿੱਚੋਂ ਤਤੁ = ਮੱਖਣ ਨੂੰ ਕੱਢਣਾ ਲੋੜੈ = ਚਾਹੇ, ਉਹ ਪੁਰਖ ਅੰਧ = ਅੰਨ੍ਹਾ ਭਾਵ ਮੱਤ ਹੀਣ ਤੇ ਅਗਿਆਨਾ = ਗਿਆਨ ਤੋਂ ਹੀਣਾ ਕਿਹਾ ਜਾਵੇਗਾ।

**ਅਥਵਾ** ਜੋ ਪੁਰਖ ਜਲੁ = ਪਾਣੀ ਨੂੰ ਮਥੈ = ਮਥਣਾ, ਰਿੜਕਣਾ ਕਰੇ, ਉਹ ਮਗਰੋਂ ਜਲ = ਪਾਣੀ ਨੂੰ ਹੀ ਬਿਲੋਵੈ = ਵੇਖਣਾ ਕਰੇ, ਇਉਂ ਜੋ ਉਹ ਪੁਰਖ ਦਹੀਂ ਰਿੜਕੇ ਤੋਂ ਬਗ਼ੈਰ ਪਾਣੀ ਨੂੰ ਰਿੜਕ ਦੇ ਮੱਖਣ ਨੂੰ ਚਾਹੇਗਾ, ਉਹ ਅੰਨ੍ਹਾ ਭਾਵ ਬੁੱਧੀਹੀਣ ਤੇ ਅਗਿਆਨੀ ਹੀ ਹੋਵੇਗਾ।

**ਅਥਵਾ** ਜੋ ਸਕਾਮ ਕਰਮਾਂ, ਸਾਧਨਾ ਰੂਪੀ ਪਾਣੀ ਨੂੰ ਰਿੜਕਦਾ ਹੈ ਪੁਨਾ ਵਾਰ ਵਾਰ ਸਕਾਮ ਕਰਮਾਂ ਜਾਂ ਸਾਧਨਾ ਰੂਪੀ ਪਾਣੀ ਨੂੰ ਰਿੜਕਦਾ ਹੈ, ਉਹ ਵੈਰਾਗ ਬਿਬੇਕ ਰੂਪੀ ਨੇਤ੍ਰਾਂ ਤੋਂ ਹੀਣਾ, ਅੰਨ੍ਹਾ ਤੇ ਅਗਿਆਨੀ ਪੁਰਖ ਤਤੁ = ਸਿਧਾਂਤ ਰੂਪੀ ਮੱਖਣ ਨੂੰ ਚਾਹੁੰਦਾ ਹੈ **ਵਾ:** ਸਕਾਮ ਕਰਮਾਂ ਰੂਪੀ ਪਾਣੀ ਨੂੰ ਰਿੜਕ ਕੇ ਮੁਕਤ ਰੂਪੀ ਮੱਖਣ ਨੂੰ ਚਾਹੁੰਦਾ ਹੈ, ਪਰ ਉਸ ਨੂੰ ਪ੍ਰਾਪਤ ਨਹੀਂ ਹੁੰਦਾ।

## ਗੁਰਮਤੀ ਦਧਿ ਮਥੀਐ; ਅੰਮ੍ਰਿਤੁ ਪਾਈਐ, ਨਾਮੁ ਨਿਧਾਨਾ॥

ਹੇ ਭਾਈ! ਗੁਰਮਤੀ = ਗੁਰ ਸਿੱਖਿਆ ਦੁਆਰਾ ਨਿਸ਼ਕਾਮ ਕਰਮਾਂ ਰੂਪੀ ਦਧਿ = ਦਹੀਂ ਨੂੰ ਮਥੀਐ = ਰਿੜਕਣਾ ਕਰੀਏ, ਫੇਰ ਨਾਮ ਰੂਪੀ ਨਿਧਾਨਾ = ਖ਼ਜ਼ਾਨਾ ਪਾ ਕੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਪਾਈਐ = ਪਾਉਣਾ ਕਰੀਦਾ ਹੈ **ਵਾ:** ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਹੋਣ ਵਾਲਾ ਨਾਮ ਰੂਪੀ ਖ਼ਜ਼ਾਨਾ ਪਾ ਲਈਦਾ ਹੈ।

## ਮਨਮੁਖ ਤਤੁ ਨ ਜਾਣਨੀ; ਪਸੂ ਮਾਹਿ ਸਮਾਨਾ ॥੩॥

ਜਿਹੜੇ ਮਨਮੁੱਖ ਪੁਰਖ ਤਤੁ = ਸਿਧਾਂਤ ਸਰੂਪ ਪਰਮੇਸ਼ਰ ਨੂੰ ਜਾਣਨੀ = ਜਾਨਣਾ ਨ = ਨਹੀਂ ਕਰਦੇ, ਉਹ ਮਨੁੱਖਾ ਦੇਹ ਨੂੰ ਭੋਗ ਕੇ ਪਸ਼ੂਆਂ ਦੀ ਦੇਹ ਮਾਹਿ = ਵਿਚ ਸਮਾਨਾ = ਸਮਾਅ ਜਾਂਦੇ ਹਨ।

ਅਰਥਾਤ ਪਸ਼ੂਆਂ ਵਿਚ ਇਕ ਕੋਤਲ ਪਸ਼ੂ ਹੁੰਦੇ ਹਨ, ਜਿਨ੍ਹਾਂ ਨੂੰ ਖੜਿਆਂ ਨੂੰ ਹੀ ਚਾਰਾ ਚਾਰਿਆ ਜਾਂਦਾ ਹੈ, ਜੋ ਦੂਸਰੇ ਪਸ਼ੂਆਂ ਲਈ ਖੋਤੇ ਖੱਚਰ ਆਦਿ ਚਾਰਾ ਢੋਣ ਦੇ ਕੰਮ ਆਉਂਦੇ ਹਨ, ਉਹ ਸਮਾਨ ਪਸ਼ੂ ਹੁੰਦੇ ਹਨ।

ਇਸੇ ਪ੍ਰਕਾਰ ਜੀਵ ਰੂਪੀ ਪਸ਼ੂ ਸਮਾਨ ਪਸ਼ੂਆਂ ਵਾਂਗ ਕੋਤਲ ਪਸ਼ੂ ਦੇ ਵਤ ਆਪਣੀ ਇਸਤ੍ਰੀ ਤੇ ਪੁੱਤਰਾਂ ਆਦਿ ਨੂੰ ਧਨ ਪਦਾਰਥ ਲਿਆ ਕੇ ਖਵਾਉਂਦਾ ਹੈ ॥੩॥

## ਹਉਮੈ ਮੇਰਾ ਮਰੀ ਮਰੁ; ਮਰਿ ਜੰਮੈ ਵਾਰੋ ਵਾਰ ॥

ਜੀਵ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮੇਰਾ = ਮੇਰ **ਵਾ:** ਹਉਮੈ ਮੇਰਾ = ਹੰਗਤਾ ਮਮਤਾ ਰੂਪੀ ਮਰੀ ਦੀ ਬਿਮਾਰੀ ਕਰਕੇ ਮਰ ਰਹੇ ਹਨ **ਵਾ:** ਹੰਗਤਾ ਮਮਤਾ ਦੇ ਕਾਰਨ ਮਰੁ = ਮੌਤ ਕਰਕੇ ਮਰੀ = ਮਰਦੇ ਹਨ, ਇਸ ਪ੍ਰਕਾਰ ਮੌਤ ਦੇ ਮਾਰੇ ਹੋਏ ਮਰਿ = ਮਰਦੇ ਹਨ ਅਤੇ ਵਾਸ਼ਨਾ ਦੇ ਬੱਧੇ ਹੋਏ ਜੰਮੈ = ਜੰਮਦੇ ਰਹਿੰਦੇ ਹਨ ਤੇ ਵਾਰ ਵਾਰ ਦੁਨੀਆਂ, ਚੌਰਾਸੀ ਲੱਖ ਜੂਨਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ **ਵਾ:** ਜੂਨਾਂ ਰੂਪੀ ਵਾਰੋ ਵਾਰ = ਦਰਾਂ ਦਰਾਂ ਵਿਚ ਭਟਕਦੇ ਰਹਿੰਦੇ ਹਨ, ਭਾਵ ਕਦੇ ਕਿਸੇ ਜੂਨ ਵਿਚ ਤੇ ਕਦੇ ਕਿਸੇ ਜੂਨ ਵਿਚ ਪੈ ਜਾਂਦੇ ਹਨ।

## ਗੁਰ ਕੈ ਸਬਦੇ ਜੇ ਮਰੈ; ਫਿਰਿ ਮਰੈ ਨ ਦੂਜੀ ਵਾਰ ॥

ਜੇ = ਜੇਕਰ ਜੀਵ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਤੋਂ ਮਰੈ = ਮਰ ਜਾਣ ਤਾਂ ਫਿਰਿ = ਮੁੜ ਕੇ ਦੂਜੀ = ਦੂਸਰੀ ਵਾਰ ਜੂਨਾਂ ਵਿਚ ਪੈ ਕੇ ਮਰੈ = ਮਰਨਾ ਨ = ਨਹੀਂ ਹੁੰਦਾ ਭਾਵ ਮੁੜ ਕੇ ਜੰਮਣਾ ਮਰਨਾ ਨਹੀਂ ਪੈਂਦਾ।

## ਗੁਰਮਤੀ ਜਗਜੀਵਨੁ ਮਨਿ ਵਸੈ; ਸਭਿ ਕੁਲ ਉਧਾਰਣਹਾਰ ॥੪॥

ਗੁਰਮਤੀ = ਗੁਰ ਸਿੱਖਿਆ ਦੁਆਰਾ ਜਗਜੀਵਨੁ = ਜਗਤ ਦਾ ਜੀਵਨ ਰੂਪ ਪਰਮੇਸ਼ਰ ਦਾ ਨਾਮ ਜਿਸ ਦੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ, ਉਹ ਆਪਣੀਆਂ ਸਭਿ = ਸਾਰੀਆਂ ਕੁਲਾਂ ਦੇ ਉਧਾਰਣਹਾਰ = ਉਧਾਰ ਕਰਨ ਵਾਲਾ ਹੋ ਜਾਂਦਾ ਹੈ **ਵਾ:** ਉਹ ਪਰਮੇਸ਼ਰ ਸਭਿ = ਸਾਰੀ ਦੈਵੀ ਕੁਲ ਦਾ ਅਸੁਰੀ ਸੰਪਦਾ ਤੋਂ ਛੁਡਾ ਕੇ ਉਧਾਰਣਹਾਰ = ਉਧਾਰ ਕਰਨ ਵਾਲਾ ਹੈ ॥੪॥

## ਸਚਾ ਵਖਰੁ ਨਾਮੁ ਹੈ; ਸਚਾ ਵਾਪਾਰਾ ॥

ਸਚਾ ਲਾਭਦਾਇਕ ਵਖਰੁ = ਸੌਦਾ ਪਰਮੇਸ਼ਰ ਦਾ ਨਾਮ ਹੀ ਹੈ ਤੇ ਇਸ ਦਾ ਵਾਪਾਰਾ = ਵਣਜ ਵੀ ਸੱਚਾ ਹੀ ਹੈ **ਵਾ:** ਇਸ ਦਾ ਤਨ, ਮਨ, ਧਨ ਦੇ ਕੇ ਆਪਣਾ ਤੇ ਹੋਰਨਾਂ ਨੂੰ ਜਪਾਉਣ ਰੂਪ ਵਪਾਰ ਵੀ ਸੱਚਾ ਹੈ।

## ਲਾਹਾ ਨਾਮੁ ਸੰਸਾਰਿ ਹੈ; ਗੁਰਮਤੀ ਵੀਚਾਰਾ ॥

ਹੇ ਭਾਈ! ਸੰਸਾਰਿ = ਜਗਤ ਵਿਚ ਪਰਮੇਸ਼ਰ ਦੇ ਨਾਮ ਦਾ ਜਪਣਾ ਹੀ ਅਸਲੀ ਲਾਹਾ = ਲਾਭ ਹੈ, ਇਸ ਲਈ ਗੁਰਮਤੀ = ਗੁਰ ਸਿੱਖਿਆ ਦੁਆਰਾ ਇਸ ਨੂੰ ਵੀਚਾਰਾ = ਵੀਚਾਰਨਾ ਕਰੋ ਭਾਵ ਆਪਣੇ ਹਿਰਦੇ ਵਿਚ ਵਸਾਉਣਾ ਕਰੋ **ਵਾ:** ਜੋ ਗੁਰ ਸਿੱਖਿਆ ਦੁਆਰਾ ਹੀ ਹਿਰਦੇ ਵਿਚ ਵੀਚਾਰਿਆ ਜਾਂਦਾ ਹੈ।

## ਦੂਜੈ ਭਾਇ, ਕਾਰ ਕਮਾਵਣੀ; ਨਿਤ ਤੋਟਾ ਸੈਸਾਰਾ ॥੫॥

ਜੋ ਦੂਜੈ = ਦ੍ਵੈਤ ਭਾਇ = ਭਾਵ ਵਾਲੀ ਕਾਰ ਕਮਾਵਣੀ = ਕਮਾਉਣੀ ਹੈ, ਇਸ ਨਾਲ ਸੈਸਾਰਾ = ਜਗਤ ਵਿਚ ਨਿਤ = ਨਿਤਾਪ੍ਰਤੀ ਤੋਟਾ = ਘਾਟਾ ਹੀ ਹੈ ॥੫॥

## ਸਾਚੀ ਸੰਗਤਿ, ਥਾਨੁ ਸਚੁ; ਸਚੇ ਘਰ ਬਾਰਾ ॥

ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਦੀ ਸਾਚੀ = ਸੱਚੀ ਸੰਗਤ ਦੁਆਰਾ ਸਚੁ = ਸੱਚਾ ਤੁਰੀਆ ਪਦ ਰੂਪੀ ਥਾਨੁ = ਥਾਂ ਪ੍ਰਾਪਤ ਹੋਇਆ ਹੈ, ਉਨ੍ਹਾਂ ਦਾ ਸਰੀਰ ਰੂਪੀ ਘਰ ਤੇ ਬਾਰਾ = ਇੰਦਰੀਏ ਸੱਚੇ ਵਿਚ ਜੁੜੇ ਹੋਏ ਹਨ। **ਅਥਵਾ** ਜਿਨ੍ਹਾਂ ਨੂੰ ਗੁਰਾਂ ਦੀ ਸੱਚੀ ਸੰਗਤ ਪ੍ਰਾਪਤ ਹੋਈ ਹੈ, ਉਨ੍ਹਾਂ ਨੂੰ ਸੱਚਾ ਸਰੂਪ ਰੂਪੀ ਥਾਂ ਪ੍ਰਾਪਤ ਹੋਇਆ ਹੈ ਅਤੇ ਉਹ ਸੱਚੇ ਸਰੂਪ ਰੂਪੀ ਘਰ ਦੇ ਬਾਰਾ = ਦੁਆਰੇ ਵਿਚ ਇਸਥਿਤ ਹੋਏ ਹਨ **ਵਾ:** ਉਨ੍ਹਾਂ ਦੇ ਹਿਰਦੇ ਵੀ ਸੱਚੇ ਹਨ ਅਤੇ ਉਨ੍ਹਾਂ ਦੇ ਬਾਰਾ = ਮੁੱਖ ਵਿਚ ਵੀ ਸੱਚਾ ਹੀ ਹੈ **ਵਾ:** ਉਨ੍ਹਾਂ ਨੂੰ ਸੱਚੇ ਸੱਚਖੰਡ ਰੂਪੀ ਘਰ ਬਾਰਾ = ਵਾਲਾ ਪਰਮੇਸ਼ਰ ਪ੍ਰਾਪਤ ਹੋਇਆ ਹੈ।

## ਸਚਾ ਭੋਜਨੁ, ਭਾਉ ਸਚੁ; ਸਚੁ ਨਾਮੁ ਅਧਾਰਾ ॥

ਜਿਨ੍ਹਾਂ ਨੇ ਸਚੁ = ਸੱਚੇ ਅਕਾਲ ਪੁਰਖ ਦੇ ਨਾਮ ਅੰਮ੍ਰਿਤ ਦਾ ਅਧਾਰਾ = ਆਸਰਾ ਲਿਆ ਹੈ, ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਸੱਚਾ ਭੋਜਨ ਪ੍ਰਾਪਤ ਹੁੰਦਾ ਹੈ ਅਤੇ ਉਨ੍ਹਾਂ ਦੇ ਅੰਦਰ ਸਚੁ = ਸੱਚੇ ਦਾ ਹੀ ਭਾਉ = ਪ੍ਰੇਮ ਹੈ **ਵਾ:** ਉਨ੍ਹਾਂ ਦੇ ਹਿਰਦੇ ਵਿਚ ਸੱਚੇ ਦਾ ਭਾਉ = ਪ੍ਰਕਾਸ਼ ਹੋ ਗਿਆ ਹੈ।

## ਸਚੀ ਬਾਣੀ ਸੰਤੋਖਿਆ; ਸਚਾ ਸਬਦੁ ਵੀਚਾਰਾ ॥੬॥

ਉਨ੍ਹਾਂ ਦਾ ਸੱਚੀ ਬਾਣੀ **ਵਾ:** ਸੱਚੀ ਸਰੂਪ ਦੀ ਸਖਿਆਤਤਾ ਵਾਲੀ ਬਾਣੀ ਦੁਆਰਾ ਚਿੱਤ ਸੰਤੋਖਿਆ = ਸੰਤੁਸ਼ਟ ਹੋਇਆ ਹੈ ਅਤੇ ਸੱਚੇ ਸਬਦੁ = ਬ੍ਰਹਮ ਦੀ ਪ੍ਰਾਪਤੀ ਵਾਲਾ ਵੀਚਾਰ ਪ੍ਰਾਪਤ ਹੋਇਆ ਹੈ **ਵਾ:** ਸੱਚਾ ਬ੍ਰਹਮ ਪ੍ਰਾਪਤ ਹੋਇਆ ਹੈ ਵੀਚਾਰਨਾ ਕਰੋ **ਵਾ:** ਉਨ੍ਹਾਂ ਨੇ ਗੁਰਾਂ ਦਾ ਸੱਚਾ ਸਬਦੁ = ਉਪਦੇਸ਼ ਵੀਚਾਰਨਾ ਕੀਤਾ ਹੈ ॥੬॥

## ਰਸ ਭੋਗਣ ਪਾਤਿਸਾਹੀਆ; ਦੁਖ ਸੁਖ ਸੰਘਾਰਾ ॥

ਜੋ ਪੁਰਖ ਪਾਤਿਸ਼ਾਹੀਆਂ ਦੇ ਰਸਾਂ ਨੂੰ ਭੋਗਣ = ਮਾਨਣ ਵਿਚ ਫਸੇ ਰਹਿੰਦੇ ਹਨ, ਉਨ੍ਹਾਂ ਪੁਰਖਾਂ ਦਾ ਰਸਾਂ ਨੂੰ ਭੋਗਣ ਕਰਕੇ ਦੁਖ ਸੁਖ ਵਿਚ ਹੀ ਸੰਘਾਰਾ = ਮਰਨਾ ਹੁੰਦਾ ਹੈ ਭਾਵ ਕਈ ਬਹੁਤੇ ਸੁੱਖ ਜਾਂ ਖ਼ੁਸ਼ੀ ਕਰਕੇ ਦਿਲ ਦਾ ਦੌਰਾ ਪੈਣ ਨਾਲ ਮਰ ਜਾਂਦੇ ਹਨ **ਵਾ:** ਜੋ ਪਾਤਸ਼ਾਹੀਆਂ ਦੇ ਰਸਾਂ ਨੂੰ ਭੋਗਣਾ ਕਰਦੇ ਹਨ ਉਨ੍ਹਾਂ ਨੂੰ ਦੁੱਖਾਂ ਸੁੱਖਾਂ ਦਾ ਸੰਘਾਰਾ = ਸੰਘਟ ਭਾਵ ਸਮੁਦਾਇ ਪ੍ਰਾਪਤ ਹੁੰਦਾ ਹੈ **ਵਾ:** ਉਨ੍ਹਾਂ ਦਾ ਦੁਖ ਸੁਖ ਵਿਚ ਹੀ ਸੰਘਾਰ ਹੁੰਦਾ ਹੈ **ਵਾ:** ਸੰਸਾਰੀ ਪਾਤਸ਼ਾਹੀਆਂ ਦੇ ਰਸ ਮਾਨਣ ਨਾਲ ਜੀਵਾਂ ਦਾ ਦੁੱਖਾਂ ਸੁੱਖਾਂ ਵਿਚ ਸੰਘਾਰ ਹੁੰਦਾ ਹੈ।

## ਮੋਟਾ ਨਾਉ ਧਰਾਈਐ; ਗਲਿ ਅਉਗਣ ਭਾਰਾ ॥

ਜੇਕਰ ਸੰਸਾਰੀ ਵਡਿਆਈ ਦੇ ਵਾਸਤੇ ਅਪਣਾ ਮੋਟਾ = ਵੱਡਾ ਨਾਉ = ਨਾਮ ਧਰਾਈਐ = ਧਰਾ, ਰਖਾ ਲੈਣਾ ਕਰੀਏ ਤਾਂ ਵੀ ਗਲ ਵਿਚ ਅਉਗਣ = ਗੁਨਾਹਾਂ ਦਾ ਭਾਰਾ = ਭਾਰ ਹੀ ਪੈਂਦਾ ਹੈ।

## ਮਾਨਸ ਦਾਤਿ ਨ ਹੋਵਈ; ਤੂ ਦਾਤਾ ਸਾਰਾ ॥੭॥

ਹੇ ਪਰਮੇਸ਼ਰ ! ਇਸ ਮਾਨਸ = ਮਨੁੱਖ ਦੇ ਪਾਸੋਂ ਤੇਰੀ ਪ੍ਰਾਪਤੀ ਦੀ, ਬ੍ਰਹਮ ਵਿੱਦਿਆ, ਮੁਕਤੀ ਦੀ ਦਾਤ ਆਪੋ ਨ = ਨਹੀਂ ਪ੍ਰਾਪਤ ਹੋਵਈ = ਹੋ ਸਕਦੀ, ਕੇਵਲ ਤੂੰ ਹੀ ਸਾਰਾ = ਪੂਰਨ ਦਾਤਾ ਹੈਂ **ਵਾ:** ਤੂੰ ਹੀ ਸਾਰਾ = ਸਾਰਿਆਂ ਨੂੰ ਦਾਤਾਂ ਦੇ ਕੇ ਤ੍ਰਿਪਤ ਕਰਨ ਵਾਲਾ ਹੈਂ।

## ਅਗਮ ਅਗੋਚਰੁ ਤੂ ਧਣੀ; ਅਵਿਗਤੁ ਅਪਾਰਾ ॥

ਹੇ ਪਰਮੇਸ਼ਰ ! ਤੂੰ ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਤੇ ਤੂੰ ਹੀ ਸਾਰਿਆਂ ਦਾ ਧਣੀ = ਮਾਲਕ ਹੈਂ ਅਤੇ ਤੂੰ ਹੀ ਅਵਿਗਤੁ = ਵਿਅਕਤੀਗਤ ਤੋਂ ਰਹਿਤ ਹੈਂ **ਵਾ:** ਅਵਿਗਤੁ = ਗਿਆਨ ਸਰੂਪ ਹੈਂ **ਵਾ:** ਵਿਸ਼ੇਸ਼ ਕਰਕੇ ਪ੍ਰਾਪਤ ਸਰੂਪ ਹੈਂ ਅਤੇ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ।

## ਗੁਰ ਸਬਦੀ, ਦਰੁ ਜੋਈਐ; ਮੁਕਤੇ ਭੰਡਾਰਾ ॥

ਹੇ ਪਰਮੇਸ਼ਰ ! ਗੁਰ ਸਬਦੀ = ਗੁਰ ਉਪਦੇਸ਼ ਦੀ ਕਮਾਈ ਕਰਕੇ ਤੇਰੀ ਪ੍ਰਾਪਤੀ ਵਾਲੇ ਗਿਆਨ ਰੂਪ ਦਰੁ = ਦੁਆਰੇ ਨੂੰ ਜੋਈਐ = ਦੇਖੀਦਾ ਹੈ, ਜਿਸ ਕਰਕੇ ਮੁਕਤੇ = ਮੁਕਤੀ ਦਾ ਭੰਡਾਰਾ = ਖ਼ਜ਼ਾਨਾ ਮਿਲ ਜਾਂਦਾ ਹੈ।

**ਅਥਵਾ** ਹੇ ਪ੍ਰਭੂ ! ਗੁਰਾਂ ਦੇ ਸ਼ਬਦ ਦੁਆਰਾ ਰਿਦੇ ਦੇ ਦਰੁ = ਅੰਦਰ ਹੀ ਤੈਨੂੰ ਮੁਕਤੀਆਂ ਦੇ ਖ਼ਜ਼ਾਨੇ ਨੂੰ ਦੇਖੀਦਾ ਹੈ।

**ਅਥਵਾ** ਹੇ ਪਰਮੇਸ਼ਰ ! ਗੁਰ ਉਪਦੇਸ਼ ਦੀ ਕਮਾਈ ਕਰਕੇ ਤੇਰੇ ਸਤਸੰਗਤ ਰੂਪੀ ਦਰ ਦੁਆਰਾ ਤੈਨੂੰ ਦੇਖੀਦਾ ਹੈ ਅਤੇ ਮੁਕਤ ਰੂਪ ਖ਼ਜ਼ਾਨੇ ਨੂੰ ਪ੍ਰਾਪਤ ਕਰੀਦਾ ਹੈ।

## ਨਾਨਕ, ਮੇਲੁ ਨ ਚੂਕਈ; ਸਾਚੇ ਵਾਪਾਰਾ ॥੮॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਉਨ੍ਹਾਂ ਦਾ ਤੇਰੇ ਨਾਲੋਂ ਕਦੇ ਵੀ ਮੇਲੁ = ਮਿਲਾਪ ਨ = ਨਹੀਂ ਚੂਕਈ = ਚੁੱਕਿਆ ਜਾਂਦਾ, ਜਿਨ੍ਹਾਂ ਨੇ ਤੇਰੇ ਸਾਚੇ = ਸੱਚੇ ਨਾਮ ਦਾ ਆਪ ਜਪਣ ਤੇ ਹੋਰਨਾਂ ਤੋਂ ਜਪਾਉਣ ਰੂਪ ਵਪਾਰਾ = ਵਣਜ ਕੀਤਾ ਹੈ ॥੮॥੧॥

## ਮਾਰੂ ਮਹਲਾ ੧ ॥

## ਬਿਖੁ ਬੋਹਿਥਾ ਲਾਦਿਆ; ਦੀਆ ਸਮੁੰਦ ਮੰਝਾਰਿ ॥

ਇਸ ਜੀਵ ਨੇ ਆਪਣੇ ਬੁੱਧ ਰੂਪ ਬੋਹਿਥਾ = ਜਹਾਜ਼ ਵਿਚ ਵਿਸ਼ਿਆਂ, ਮਾਇਆ ਰੂਪੀ ਬਿਖੁ = ਜ਼ਹਿਰ ਨੂੰ ਲਾਦਿਆ = ਲੱਦ ਲਿਆ ਹੈ ਅਤੇ ਇਸ ਨੂੰ ਸੰਸਾਰ ਸਮੁੰਦ = ਸਮੁੰਦ੍ਰ ਦੇ ਮੰਝਾਰਿ = ਵਿਚ ਠੇਲ੍ਹ ਦੀਆ = ਦਿੱਤਾ ਹੈ।

## ਕੰਧੀ ਦਿਸਿ ਨ ਆਵਈ; ਨਾ ਉਰਵਾਰੁ ਨ ਪਾਰੁ ॥

ਉਸ ਜੀਵ ਨੂੰ ਕੋਈ ਵੀ ਕੰਧੀ = ਕਿਨਾਰਾ ਦਿਸਿ = ਦ੍ਰਿਸ਼ਟੀ ਵਿਚ ਨ = ਨਹੀਂ ਆਵਈ = ਆਉਂਦਾ, ਇਸੇ ਕਰਕੇ ਨਾ ਉਰਵਾਰੁ = ਉਰਲਾ ਕਿਨਾਰਾ ਵੈਰਾਗ ਤੇ ਨਾ ਹੀ ਮੁਕਤ ਰੂਪੀ ਪਾਰੁ = ਪਰਲਾ ਕਿਨਾਰਾ ਲੱਭਦਾ ਹੈ ਭਾਵ ਨਾ ਤਾਂ ਇਸ ਸੰਸਾਰ ਦਾ ਸਿਰਾ ਲੱਭਦਾ ਹੈ ਤੇ ਨਾ ਹੀ ਪ੍ਰਲੋਕ ਦਾ ਪਤਾ ਲੱਗਦਾ ਹੈ।

**ਅਥਵਾ** ਉਸ ਜੀਵ ਦੇ ਅੰਦਰ ਨਾ ਉਰਲਾ ਕਿਨਾਰਾ ਵਿਵੇਕ ਤੇ ਨਾ ਪਰਲਾ ਕਿਨਾਰਾ ਮੁਕਤੀ ਹੈ ਅਤੇ ਨਾ ਹੀ ਉਸ ਪੁਰਖ ਦੇ ਅੰਦਰ ਵੈਰਾਗ ਰੂਪੀ ਕੰਧੀ = ਕਿਨਾਰਾ ਦਿਸਿ = ਦਿੱਸਣ ਵਿਚ ਆਵਈ = ਆਉਂਦਾ ਹੈ।

## ਵੰਞੀ ਹਾਥਿ ਨ ਖੇਵਟੂ; ਜਲੁ ਸਾਗਰੁ ਅਸਰਾਲੁ ॥੧॥

ਇਸ ਜੀਵ ਦੇ ਕੋਲ ਭਗਤੀ ਰੂਪੀ ਵੰਞੀ = ਚੱਪਾ (ਕਿਸ਼ਤੀ ਚਲਾਉਣ ਵਾਲਾ ਬਾਂਸ) ਪ੍ਰੇਮ ਰੂਪੀ ਹਾਥਿ = ਪਤਵਾਰ[੧] **ਵਾ:** ਨਿਸ਼ਕਾਮ ਕਰਮਾਂ ਰੂਪੀ ਹਾਥਿ = ਹੱਥੀ ਤੇ ਗੁਰੂ ਰੂਪ ਖੇਵਟੂ ਮਲਾਹ ਨ = ਨਹੀਂ ਹੈ, ਸੰਸਾਰ ਰੂਪੀ ਸਾਗਰ = ਸਮੁੰਦ੍ਰ ਵਿਚ ਅਸਰਾਲੁ = ਭਿਆਨਕ ਪਦਾਰਥਾਂ ਰੂਪੀ ਜਲ = ਪਾਣੀ ਹੈ **ਵਾ:** ਸੰਸਾਰ-ਸਮੁੰਦ੍ਰ ਵਿਚ ਪਦਾਰਥਾਂ ਰੂਪੀ ਪਾਣੀ ਤੇ ਕਾਲ ਰੂਪੀ **ਵਾ:** ਕਾਮ ਆਦਿ ਵਿਕਾਰ ਰੂਪੀ ਅਸਰਾਲ = ਸੁਰਾਲ (ਅਜਗਰ ਸੱਪ) ਹੈ ॥੧॥

## ਬਾਬਾ; ਜਗੁ ਫਾਥਾ ਮਹਾ ਜਾਲਿ ॥

ਬਾਬਾ = ਹੇ ਭਾਈ ! ਇਹ ਜਗੁ = ਸੰਸਾਰ **ਵਾ:** ਜਗੁ = ਜੀਵ ਮਾਇਆ ਦੇ ਮੋਹ ਰੂਪੀ ਮਹਾ = ਵੱਡੇ ਜਾਲ ਵਿਚ ਫਾਥਾ = ਫਸਿਆ ਹੋਇਆ ਹੈ।

## ਗੁਰਪਰਸਾਦੀ ਉਬਰੇ; ਸਚਾ ਨਾਮੁ ਸਮਾਲਿ ॥੧॥ਰਹਾਉ॥

ਜਿਨ੍ਹਾਂ ਉੱਤੇ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਹੋਈ ਹੈ, ਉਹ ਸੰਸਾਰ-ਸਮੁੰਦ੍ਰ **ਵਾ:** ਮਾਇਆ ਦੇ ਮੋਹ ਰੂਪੀ ਜਾਲ ਤੋਂ ਉਬਰੇ = ਬਚੇ ਹਨ, ਕਿਉਂਕਿ ਉਨ੍ਹਾਂ ਨੇ ਗੁਰਾਂ ਦੁਆਰਾ ਦਿੱਤਾ ਹੋਇਆ ਸੱਚਾ ਸਰੂਪ ਲੱਖਣਾ ਵਾਲਾ ਨਾਮ ਸਮਾਲਿ = ਯਾਦ ਕੀਤਾ ਹੈ ॥੧॥ਰਹਾਉ॥

## ਸਤਿਗੁਰੂ ਹੈ ਬੋਹਿਥਾ; ਸਬਦਿ ਲੰਘਾਵਣਹਾਰੁ ॥

ਸਤਿਗੁਰੂ = ਸੱਚੇ ਗੁਰੂ ਸਾਹਿਬ ਜੀ ਦੇ ਕੋਲ ਨਾਮ ਰੂਪੀ ਬੋਹਿਥਾ = ਜਹਾਜ਼ ਹੈ **ਵਾ:** ਸਤਿਗੁਰੂ ਸਾਹਿਬ ਜੀ ਆਪ ਜਹਾਜ਼ ਦੀ ਨਿਆਈਂ ਹਨ, ਜੋ ਜੀਵ ਨੂੰ ਸ਼ਬਦ ਰੂਪੀ ਅਨੁਕੂਲੀ ਪੌਣ ਦੇ ਕਰਕੇ **ਵਾ:** ਸ਼ਬਦ ਰੂਪੀ ਸਹਾਰਾ ਦੇ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਵਣਹਾਰੁ = ਲੰਘਾਉਣ ਵਾਲੇ ਹਨ।

**ਅਥਵਾ** ਸਬਦਿ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਉਣ ਵਾਲੇ ਸਤਿਗੁਰਾਂ ਦੇ ਕੋਲ ਨਾਮ, ਗਿਆਨ ਰੂਪੀ ਜਹਾਜ਼ ਹੈ, ਜਿਸ ਨਾਲ ਗੁਰੂ ਸਾਹਿਬ ਜੀ ਜੀਵ ਨੂੰ ਪਰਮੇਸ਼ਰ ਕੋਲ ਪਹੁੰਚਾ ਦਿੰਦੇ ਹਨ।

## ਤਿਥੈ ਪਵਣੁ ਨ ਪਾਵਕੋ; ਨਾ ਜਲੁ ਨਾ ਆਕਾਰੁ ॥

ਤਿਥੈ = ਉਥੇ ਪਵਣੁ = ਹਵਾ ਤੇ ਬੜਵਾ ਪਾਵਕੋ = ਅਗਨੀ ਨ = ਨਹੀਂ ਹੈ ਅਤੇ ਨਾ ਹੀ ਪਦਾਰਥਾਂ ਰੂਪੀ ਜਲੁ = ਪਾਣੀ ਤੇ ਨਾ ਹੀ ਸ੍ਰਿਸ਼ਟੀ ਦਾ ਅਕਾਰ ਹੈ।

**ਅਥਵਾ** ਜਿਸ ਰਸਤੇ ਰਾਹੀਂ ਸਤਿਗੁਰੂ ਸਾਹਿਬ ਜੀ ਲੈ ਕੇ ਜਾਂਦੇ ਹਨ, ਤਿਥੈ = ਉਥੇ ਵਾਸ਼ਨਾ ਰੂਪੀ ਪੌਣ ਤੇ ਤ੍ਰਿਸ਼ਨਾ ਰੂਪੀ ਅਗਨੀ ਨਹੀਂ ਹੈ ਅਤੇ ਨਾ ਹੀ ਪਦਾਰਥਾਂ ਰੂਪੀ ਪਾਣੀ ਤੇ ਨਾ ਹੀ ਆਕਾਰਾਂ ਦੀ ਪੂਜਾ ਭਾਵ ਕਿਸੇ ਵੀ ਦੇਵੀ ਦੇਵਤਿਆਂ ਦੇ ਅਕਾਰਾਂ ਦੀ ਪੂਜਾ ਨਹੀਂ ਹੈ, ਐਸਾ ਆਨੰਦ ਹੈ।

**ਅਥਵਾ** ਜਮਮਾਰਗ ਵਿਚ ਨਾ ਠੰਢੀ ਸੁਗੰਧੀਦਾਰ ਪੌਣ ਮਿਲਦੀ ਹੈ ਤੇ ਨਾ ਸਰਦੀ ਦੂਰ ਕਰਨ ਲਈ

---

੧. ਬੇੜੀ ਦਾ ਤ੍ਰਿਕੋਣਾ ਤਖਤਾ, ਜੋ ਪਾਣੀ ਵਿਚ ਪਿਛਲੇ ਪਾਸੇ ਹੁੰਦਾ ਹੈ, ਇਸ ਦੇ ਘੁਮਾਉਣ ਤੋਂ ਬੇੜੀ ਸੱਜੇ ਖੱਬੇ ਘੁੰਮਦੀ ਹੈ।

ਅਗਨੀ ਮਿਲਦੀ ਹੈ ਤੇ ਨਾ ਪਿਆਸ ਦੂਰ ਕਰਨ ਨੂੰ ਠੰਢਾ ਜਲ ਮਿਲਦਾ ਹੈ ਅਤੇ ਨਾ ਸਹਾਇਤਾ ਕਰਨ ਲਈ ਭੈਣ ਭਰਾ ਦਾ ਅਕਾਰ ਹੁੰਦਾ ਹੈ।

## ਤਿਥੈ ਸਚਾ ਸਚਿ ਨਾਇ; ਭਵਜਲ ਤਾਰਣਹਾਰੁ ॥੨॥

ਤਿਥੈ = ਉਥੇ ਉਸ ਅਵਸਥਾ ਵਿਚ ਪਹੁੰਚਾਉਣ ਵਾਲਾ ਸੱਚਾ ਅਕਾਲ ਪੁਰਖ ਆਪ ਤੇ ਉਸ ਦਾ ਸਚਿ = ਸੱਚਾ ਨਾਇ = ਨਾਮ ਹੈ, ਉਹੋ ਹੀ ਭਵਜਲ = ਸੰਸਾਰ-ਸਮੁੰਦ੍ਰ ਤੋਂ ਤਾਰਣਹਾਰੁ = ਤਾਰਣ ਵਾਲਾ ਹੈ ॥੨॥

## ਗੁਰਮੁਖਿ ਲੰਘੇ, ਸੇ ਪਾਰਿ ਪਏ; ਸਚੇ ਸਿਉ ਲਿਵ ਲਾਇ ॥

ਜਿਹੜੇ ਗੁਰਮੁਖਿ = ਮੁਖੀ ਗੁਰਾਂ ਦੀ ਕਿਰਪਾ ਦੁਆਰਾ ਨਾਮ ਦੀ ਓਟ ਲੈ ਕੇ ਪਾਰ ਲੰਘੇ ਹਨ, ਸੇ = ਉਹੋ ਹੀ ਸੰਸਾਰ-ਸਮੁੰਦ੍ਰ ਤੋਂ ਪਾਰ ਪਏ ਹਨ ਭਾਵ ਮੁਕਤੀ ਰੂਪੀ ਕਿਨਾਰੇ 'ਤੇ ਪਹੁੰਚ ਗਏ ਹਨ, ਕਿਵੇਂ ਪਾਰ ਪਏ ? ***ਗੁਰ ਉੱਤਰ :***

(ਸਚੇ ਸਿਉ ਲਿਵ ਲਾਇ॥) ਸੱਚੇ ਅਕਾਲ ਪੁਰਖ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਨੂੰ ਲਾਇ = ਲਾ ਕੇ (ਜੋੜ ਕੇ) ਸੰਸਾਰ-ਸਮੁੰਦ੍ਰ ਤੋਂ ਪਾਰ ਪਏ ਹਨ।

## ਆਵਾ ਗਉਣੁ ਨਿਵਾਰਿਆ; ਜੋਤੀ ਜੋਤਿ ਮਿਲਾਇ ॥

ਉਨ੍ਹਾਂ ਦਾ ਪਰਮੇਸ਼ਰ ਨੇ ਸੰਸਾਰ ਵਿਚ ਜਨਮ ਧਾਰ ਕੇ ਆਵਾ = ਆਉਣਾ ਤੇ ਮਰ ਕੇ ਗਉਣੁ = ਗਮਨ, ਜਾਣਾ, ਇਹ ਦੋਵੇਂ ਨਿਵਾਰਿਆ = ਨਵਿਰਤ ਕਰ ਦਿੱਤੇ ਹਨ ਅਤੇ ਜੋਤੀ = ਪ੍ਰਕਾਸ਼, ਅਦ੍ਵੈਤ ਸਰੂਪ ਪਰਮੇਸ਼ਰ ਨੇ ਉਨ੍ਹਾਂ ਦੀ ਪਰਤਕ ਜੋਤ ਆਪਣੇ ਵਿਚ ਮਿਲਾਇ = ਮਿਲਾ ਲਈ ਹੈ, ਕਿਉਂਕਿ :

## ਗੁਰਮਤੀ ਸਹਜੁ ਊਪਜੈ; ਸਚੇ ਰਹੈ ਸਮਾਇ ॥੩॥

ਜਿਨ੍ਹਾਂ ਦੇ ਹਿਰਦੇ ਵਿਚ ਗੁਰਮਤੀ = ਗੁਰ ਸਿੱਖਿਆ ਦੁਆਰਾ ਸਹਜੁ = ਗਿਆਨ ਊਪਜੈ = ਪੈਦਾ ਹੁੰਦਾ ਹੈ, ਉਹ ਸੱਚੇ ਅਕਾਲ ਪੁਰਖ ਵਿਚ ਸਮਾਇ = ਅਭੇਦ ਹੋਏ ਰਹੈ = ਰਹਿੰਦੇ ਹਨ ॥੩॥

## ਸਪੁ ਪਿੜਾਈ ਪਾਈਐ; ਬਿਖੁ ਅੰਤਰਿ ਮਨਿ ਰੋਸੁ ॥

ਜਿਵੇਂ ਸੱਪ ਨੂੰ ਪਿੜਾਈ = ਪਟਾਰੀ ਵਿਚ ਪਾਈਐ = ਪਾ ਲਈਏ ਤਾਂ ਵੀ ਉਸ ਦੇ ਅੰਤਰਿ = ਅੰਦਰ ਬਿਖੁ = ਜ਼ਹਿਰ ਹੁੰਦੀ ਹੈ ਤੇ ਮਨਿ = ਹਿਰਦੇ ਵਿਚ ਰੋਸੁ = ਗ਼ੁੱਸਾ ਹੁੰਦਾ ਹੈ ਕਿ ਮੈਨੂੰ ਪਟਾਰੀ ਵਿਚ ਪਾਇਆ ਹੈ, ਜਦ ਮੈਂ ਬਾਹਰ ਨਿਕਲਿਆ ਤਾਂ ਉਸ ਦੇ ਡੰਗ ਮਾਰਾਂਗਾ।

ਇਸੇ ਪ੍ਰਕਾਰ ਜੇ ਮਨਮੁੱਖ ਰੂਪ ਸੱਪ ਨੂੰ ਭੇਖ ਰੂਪੀ ਪਟਾਰੀ ਵਿਚ ਪਾਉਣਾ ਕਰੀਏ ਭਾਵ ਸਾਧੂਆਂ ਦੇ ਲਿਬਾਸ ਪਹਿਨਾਉਣਾ ਕਰੀਏ ਤਾਂ ਵੀ ਉਸ ਦੇ ਅੰਦਰ ਕਾਮ ਕ੍ਰੋਧ ਆਦਿ ਵਿਸ਼ਿਆਂ ਰੂਪੀ ਜ਼ਹਿਰ ਹੁੰਦੀ ਹੈ ਤੇ ਮਨ ਵਿਚ ਗ਼ੁੱਸਾ ਹੁੰਦਾ ਹੈ **ਵਾ:** ਉਸ ਦੇ ਮਨ ਵਿਚ ਰੋਸ ਰੂਪੀ ਜ਼ਹਿਰ ਹੁੰਦੀ ਹੈ।

**ਅਥਵਾ** ਜੇ ਮਨ ਰੂਪੀ ਸੱਪ ਨੂੰ ਦਸਵੇਂ ਦੁਆਰ ਰੂਪੀ ਪਟਾਰੀ ਵਿਚ ਪਾ ਦਈਏ ਭਾਵ ਦਸਵੇਂ ਦੁਆਰ ਪ੍ਰਾਣ ਚੜ੍ਹਾਉਣਾ ਸਿਖਾ ਦੇਣਾ ਕਰੀਏ ਤਾਂ ਵੀ ਬਿਖੁ = ਵਿਸ਼ਿਆਂ ਰੂਪੀ ਵਾਸ਼ਨਾ ਦਾ ਅੰਦਰ ਰੋਸ ਬਣਿਆ ਰਹਿੰਦਾ ਹੈ **ਵਾ:** ਜੇ ਮਨ ਰੂਪੀ ਸੱਪ ਨੂੰ ਮੰਤ੍ਰਾਂ ਜੰਤਰਾਂ ਦੇ ਨਾਲ ਸਹਿਮਤ ਕਰਕੇ ਭੇਖ ਰੂਪੀ ਪਟਾਰੀ ਵਿਚ ਪਾ ਦੇਣਾ ਕਰੀਏ ਤਾਂ ਵੀ ਵਿਸ਼ਿਆਂ ਦੀ ਵਾਸ਼ਨਾ ਅੰਦਰ ਬਣੀ ਰਹਿੰਦੀ ਹੈ ਤੇ ਅੰਦਰ ਇਹ ਗ਼ੁੱਸਾ ਰਹਿੰਦਾ ਹੈ ਕਿ ਮੈਂ ਜੋਗ ਕਮਾਇਆ ਹੋਇਆ ਹੈ ਪਰ ਲੋਕ ਮੇਰੀ ਨਿਰਾਦਰੀ ਕਰਦੇ ਹਨ।

## ਪੂਰਬਿ ਲਿਖਿਆ ਪਾਈਐ; ਕਿਸ ਨੋ ਦੀਜੈ ਦੋਸੁ ॥

ਪੂਰਬਿ = ਪੂਰਬਲੇ ਕਰਮਾਂ ਦੀ ਲਿਖਿਆ = ਲਿਖਤ ਅਨੁਸਾਰ ਦੁੱਖ ਸੁਖ ਪਾਈਐ = ਪਾਉਣਾ ਕਰੀਦਾ ਹੈ ਭਾਵ ਨਿਸ਼ਕਾਮ ਕਰਮਾਂ ਵਾਲਿਆਂ ਨੂੰ ਸਤਿਗੁਰਾਂ ਦੀ ਪ੍ਰਾਪਤੀ ਤੇ ਸਕਾਮ ਕਰਮਾਂ ਵਾਲਿਆਂ ਨੂੰ ਵਿਸ਼ਿਆਂ ਦੀ ਸੰਗਤ ਦੀ ਪ੍ਰਾਪਤੀ ਹੁੰਦੀ ਹੈ, ਇਸ ਲਈ ਕਿਸਨੋ = ਕਿਸ ਨੂੰ ਦੋਸ਼ ਦੀਜੈ = ਦੇਣਾ ਹੈ ਭਾਵ ਕਿਸੇ ਨੂੰ ਵੀ ਦੋਸ਼ ਦੇਣਾ ਯੋਗ ਨਹੀਂ ਹੈ।

## ਗੁਰਮੁਖਿ ਗਾਰੜੂ ਜੇ ਸੁਣੇ; ਮੰਨੇ ਨਾਉ ਸੰਤੋਸੁ ॥੪॥

ਜੇ = ਜੇਕਰ ਪੁਰਖ ਗੁਰਮੁਖਾਂ ਦੀ ਸੰਗਤ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਰੂਪੀ ਗਾਰੜੂ ਮੰਤ੍ਰ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੇ = ਸ੍ਰਵਨ ਕਰ ਲਵੇ, ਫੇਰ ਪਰਮੇਸ਼ਰ ਦੇ ਨਾਉ = ਨਾਮ ਦਾ ਮੰਨੇ = ਮੰਨਣ ਕਰਕੇ ਪੁਰਖ ਦਾ ਮਨ ਵਿਸ਼ਿਆਂ ਵੱਲੋਂ ਸੰਤੋਸੁ = ਸੰਤੁਸ਼ਟ ਹੋ ਜਾਂਦਾ ਹੈ **ਵਾ:** ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮੰਨਣ ਕਰੇ ਤਾਂ ਵਿਸ਼ਿਆਂ ਵੱਲੋਂ ਸੰਤੋਖੀ ਹੋ ਜਾਂਦਾ ਹੈ ॥੪॥

***ਪ੍ਰਸ਼ਨ** : ਹੇ ਸਤਿਗੁਰੂ ਜੀ ! ਕੀ ਵਿਰਕਤ ਤਾਂ ਮਾਇਆ ਦੇ ਮੋਹ ਤੋਂ ਛੁੱਟ ਜਾਂਦੇ ਹੋਣਗੇ ?*

***ਗੁਰ ਉੱਤਰ** :*

## ਮਾਗਰਮਛੁ ਫਹਾਈਐ; ਕੁੰਡੀ ਜਾਲੁ ਵਤਾਇ ॥

ਜਿਵੇਂ ਕੁੰਡੀ = ਮੱਛ ਨੂੰ ਫਸਾਉਣ ਵਾਲੀ ਹੁਕ ਤੇ ਜਾਲ ਵਤਾਇ = ਪਾ ਕੇ ਜਾਂ ਜਾਲ ਨੂੰ ਵਤਾਇ = ਫੇਰ ਕਰਕੇ ਮਾਗਰਮਛੁ = ਵੱਡੇ ਮੱਛ (ਮਗਰਮੱਛ) ਨੂੰ ਫਹਾਈਐ = ਫਸਾ ਲਈਦਾ ਹੈ।

ਤਿਵੇਂ ਹੀ ਮਾਇਆ, ਇਸਤ੍ਰੀ ਦੇ ਵਿਸ਼ੇ ਸੁਖ ਰੂਪੀ ਕੁੰਡੀ ਤੇ ਮੋਹ ਰੂਪੀ ਜਾਲ ਪਾ ਕੇ ਜਾਂ ਫੇਰ ਕੇ ਭੇਖੀ ਵਿਰਕਤ ਰੂਪੀ ਮਗਰਮੱਛ ਨੂੰ ਫਸਾ ਲੈਂਦੀ ਹੈ।

## ਦੁਰਮਤਿ ਫਾਥਾ ਫਾਹੀਐ; ਫਿਰਿ ਫਿਰਿ ਪਛੋਤਾਇ ॥

ਤਿਵੇਂ ਦੁਰਮਤਿ = ਖੋਟੀ ਮੱਤ ਰੂਪੀ ਫਾਹੀ ਵਿਚ ਫਸਿਆ ਹੋਇਆ ਭੇਖੀ ਵਿਰਕਤ ਮਾਇਆ ਦੇ ਮੋਹ ਵਿਚ ਫਾਹੀਐ = ਫਸ ਜਾਂਦਾ ਹੈ ਤੇ ਫਿਰਿ ਫਿਰਿ = ਮੁੜ ਮੁੜ ਕੇ ਪਛੋਤਾਇ = ਪਸ਼ਚਾਤਾਪ ਕਰਦਾ ਰਹਿੰਦਾ ਹੈ **ਵਾ:** ਖੋਟੀ ਮੱਤ ਵਿਚ ਫਾਥਾ = ਫਸਿਆ ਹੋਇਆ ਕਾਲ ਰੂਪੀ ਫਾਹੀਐ = ਫਾਹੀ ਵਿਚ ਫਸ ਜਾਂਦਾ ਹੈ, ਜਿਸ ਕਰਕੇ ਅਨੇਕਾਂ ਜੂਨਾਂ ਦੇ ਫਿਰਿ = ਫੇਰਿਆਂ ਵਿਚ ਫਿਰਿ = ਫੇਰਿਆ ਜਾਂਦਾ ਹੈ ਤੇ ਜੀਵ ਦੇ ਪੱਲੇ ਕੇਵਲ ਪਸ਼ਚਾਤਾਪ ਹੀ ਰਹਿ ਜਾਂਦਾ ਹੈ।

## ਜੰਮਣ ਮਰਣੁ ਨ ਸੁਝਈ; ਕਿਰਤੁ ਨ ਮੇਟਿਆ ਜਾਇ ॥੫॥

ਜੰਮਣ ਮਰਣ ਦੇ ਗੇੜ ਵਿਚ ਪਏ ਹੋਏ ਨੂੰ ਪਰਮਾਰਥ ਦਾ ਰਸਤਾ ਨ = ਨਹੀਂ ਸੁਝਈ = ਸੁੱਝਦਾ, ਇਸੇ ਕਰਕੇ ਸਤਿਗੁਰਾਂ ਦੀ ਸ਼ਰਨ ਵਿਚ ਪਏ ਤੋਂ ਬਗ਼ੈਰ ਕੀਤੇ ਹੋਏ ਬਿਧ ਨਿਖੇਧ ਕਰਮਾਂ ਦਾ ਫਲ ਭੋਗੇ ਤੋਂ ਬਗ਼ੈਰ ਮੇਟਿਆ ਨ = ਨਹੀਂ ਜਾਇ = ਜਾਂਦਾ।

**ਅਥਵਾ** ਖੋਟੀ ਮਤ ਕਰਕੇ ਜੰਮਣਾ ਮਰਣਾ ਨਹੀਂ ਸੁੱਝਦਾ, ਪੂਰਬਲੇ ਜਨਮਾਂ ਵਿਚ ਕੀਤਾ ਹੋਇਆ ਕਰਮ ਭੋਗੇ ਤੋਂ ਬਗ਼ੈਰ ਮੇਟਿਆ ਨਹੀਂ ਜਾਂਦਾ ॥੫॥

## ਹਉਮੈ ਬਿਖੁ ਪਾਇ, ਜਗਤੁ ਉਪਾਇਆ; ਸਬਦੁ ਵਸੈ ਬਿਖੁ ਜਾਇ ॥

ਪਰਮੇਸ਼ਰ ਨੇ ਹਉਮੈ = ਹੰਗਤਾ ਰੂਪੀ ਬਿਖੁ = ਜ਼ਹਿਰ **ਵਾ:** ਦੇਹ ਦੀ ਹੰਗਤਾ ਤੇ ਵਿਸ਼ਿਆਂ ਰੂਪੀ ਬਿਖੁ =

ਜ਼ਹਿਰ ਪਾਇ = ਪਾ ਕਰਕੇ ਜਗਤੁ = ਸੰਸਾਰ ਉਪਾਇਆ = ਪੈਦਾ ਕੀਤਾ ਹੈ **ਵਾ:** (ਜ + ਗਤੁ) ਜ = ਉਤਪਤੀ ਤੇ ਗਤੁ = ਨਾਸ਼ ਹੋਣ ਵਾਲਾ ਸੰਸਾਰ ਪੈਦਾ ਕੀਤਾ ਹੈ, ਜੇਕਰ ਗੁਰਾਂ ਦਾ ਸਬਦੁ = ਉਪਦੇਸ਼ ਜਗਤ ਦੇ ਮਨ ਵਿਚ ਵਸੈ = ਵੱਸ ਜਾਵੇ ਤਾਂ ਇਹ ਹੰਗਤਾ, ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਅੰਦਰੋਂ ਜਾਇ = ਜਾ ਸਕਦੀ ਹੈ।

## ਜਰਾ ਜੋਹਿ ਨ ਸਕਈ; ਸਚਿ ਰਹੈ ਲਿਵ ਲਾਇ ॥

ਜੋ ਹਰ ਵਕਤ ਸਚਿ = ਸੱਚੇ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਰਹੈ = ਰਹਿੰਦਾ ਹੈ, ਉਸ ਨੂੰ ਜੜ੍ਹਤਾ ਬਿਰਤੀ ਰੂਪੀ ਜਰਾ = ਬੁਢੇਪਾ ਜੋਹਿ = ਤਾੜ ਨ = ਨਹੀਂ ਸਕਈ = ਸਕਦਾ।

## ਜੀਵਨ ਮੁਕਤੁ ਸੋ ਆਖੀਐ; ਜਿਸੁ ਵਿਚਹੁ ਹਉਮੈ ਜਾਇ ॥੬॥

ਸੋ = ਉਹ ਜੀਵਨ = ਜਿਉਂਦਾ, ਜੀਵਨ ਮੁਕਤ ਆਖੀਐ = ਕਹੀਦਾ ਹੈ, ਜਿਸ ਦੇ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਚਲੀ ਜਾਇ = ਜਾਂਦੀ ਹੈ ॥੬॥

[ਅੰਗ ੧੦੧੦]

## ਧੰਧੈ ਧਾਵਤ ਜਗੁ ਬਾਧਿਆ; ਨਾ ਬੂਝੈ ਵੀਚਾਰੁ ॥

ਧੰਧੈ = ਧੰਦਿਆਂ ਦੀ ਧਾਵਤ = ਦੌੜ ਵਿਚ ਸਾਰਾ ਜਗੁ = ਸੰਸਾਰ **ਵਾ:** ਜਗੁ = ਜੀਵ ਬਾਧਿਆ = ਬੱਝਿਆ ਹੋਇਆ ਹੈ, ਇਸੇ ਕਰਕੇ ਸਤਿਗੁਰਾਂ ਤੋਂ ਸਰੂਪ ਦੀ ਵੀਚਾਰ ਨੂੰ ਨਾ = ਨਹੀਂ ਬੂਝੈ = ਬੁੱਝਦਾ, ਪੁੱਛਦਾ।

**ਅਥਵਾ** ਮੋਹ ਦਾ ਬੱਝਿਆ ਹੋਇਆ ਜਗਤ ਧੰਦਿਆਂ ਵਿਚ ਧਾਵਤ = ਦੌੜਦਾ ਰਹਿੰਦਾ ਹੈ ਤੇ ਸੱਤ ਅਸੱਤ ਦੀ ਵੀਚਾਰ ਨੂੰ ਨਹੀਂ ਬੁੱਝਦਾ।

## ਜੰਮਣ ਮਰਣੁ ਵਿਸਾਰਿਆ; ਮਨਮੁਖ ਮੁਗਧੁ ਗਵਾਰੁ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ, ਸ਼ਾਸਤ੍ਰ ਗਿਆਤ ਵੱਲੋਂ ਮੁਗਧੁ = ਬੇ-ਸਮਝ ਤੇ ਪਰਮਾਰਥ ਵੱਲੋਂ ਗਵਾਰੁ = ਮੂਰਖ ਜੀਵ ਨੇ ਜੰਮਣ ਮਰਣ ਦੇ ਗੇੜ ਵਿਚ ਪੈ ਕੇ ਵਾਹਿਗੁਰੂ ਨੂੰ ਵਿਸਾਰਿਆ = ਭੁਲਾ ਛੱਡਿਆ ਹੈ।

## ਗੁਰਿ ਰਾਖੇ, ਸੇ ਉਬਰੇ; ਸਚਾ ਸਬਦੁ ਵੀਚਾਰਿ ॥੭॥

ਜਿਨ੍ਹਾਂ ਦੇ ਸਤਿਗੁਰੂ ਸਾਹਿਬ ਜੀ ਰਾਖੇ = ਰਖਵਾਲੇ ਹੋਏ ਹਨ, ਸੇ = ਉਹ ਸੰਸਾਰ-ਸਮੁੰਦ੍ਰ ਤੋਂ ਉਬਰੇ = ਬਚੇ ਹਨ, ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਗਏ ਹਨ, ਕਿਉਂਕਿ ਉਨ੍ਹਾਂ ਨੇ ਗੁਰਾਂ ਦਾ ਸੱਚਾ ਸਬਦੁ = ਉਪਦੇਸ਼ ਹਿਰਦੇ ਵਿਚ ਵੀਚਾਰਿ = ਵੀਚਾਰਿਆ ਹੈ ॥੭॥

## ਸੂਹਟੁ ਪਿੰਜਰਿ ਪ੍ਰੇਮ ਕੈ; ਬੋਲੈ ਬੋਲਣਹਾਰੁ ॥
## ਸਚੁ ਚੁਗੈ, ਅੰਮ੍ਰਿਤੁ ਪੀਐ; ਉਡੈ ਤ ਏਕਾ ਵਾਰ ॥

ਜੋ ਜਗਿਆਸੂ ਰੂਪ ਸੂਹਟੁ = ਤੋਤਾ ਪ੍ਰੇਮ ਰੂਪੀ ਪਿੰਜਰੇ ਕੈ = ਦੇ ਵਿਚ ਪੈ ਕੇ ਸਭ ਨੂੰ ਆਪਣੀ ਚੇਤਨ ਸੱਤਾ ਨਾਲ ਬੋਲਣ ਹਾਰੁ = ਬੁਲਾਉਣ ਵਾਲੇ ਪਰਮੇਸ਼ਰ ਦੇ ਜਸ ਨੂੰ ਬੋਲੈ = ਬੋਲਦਾ ਹੈ।

**ਅਥਵਾ** ਜੋ ਜਗਿਆਸੂ ਰੂਪ ਤੋਤਾ ਪ੍ਰੇਮ ਰੂਪੀ ਪਿੰਜਰੇ ਵਿਚ ਪੈ ਜਾਂਦਾ ਹੈ, ਉਹ ਬੋਲਣਹਾਰੁ = ਬੁਲਾਉਣ ਵਾਲੇ ਸਤਿਗੁਰਾਂ ਦੁਆਰਾ ਪਰਮੇਸ਼ਰ ਦੇ ਜੱਸ ਨੂੰ ਬੋਲਦਾ ਹੈ ਅਤੇ :

ਫੇਰ ਸੱਚ ਨਾਮ ਰੂਪੀ ਚੋਗੇ ਨੂੰ ਚੁਗੈ = ਚੁੱਗਦਾ ਹੈ ਤੇ ਪ੍ਰੇਮ, ਗਿਆਨ ਰੂਪੀ ਅੰਮ੍ਰਿਤ ਰਸ ਨੂੰ ਪੀਐ = ਪੀਣਾ ਕਰਦਾ ਹੈ, ਤਦ ਉਹ ਏਕਾ = ਇੱਕੋ ਵਾਰ = ਵਾਰੀ ਦੇਹ ਵਿੱਚੋਂ ਉਡੈ = ਉਡਾਰੀ ਮਾਰਦਾ ਹੈ ਭਾਵ ਬ੍ਰਹਮ ਵਿਚ ਅਭੇਦ ਹੋ ਜਾਂਦਾ ਹੈ, ਮੁੜ ਕੇ ਜਨਮਾਂ ਵਿਚ ਨਹੀਂ ਆਉਂਦਾ।

## ਗੁਰਿ ਮਿਲਿਐ ਖਸਮੁ ਪਛਾਣੀਐ; ਕਹੁ ਨਾਨਕ, ਮੋਖ ਦੁਆਰੁ ॥੮॥੨॥

ਪੂਰੈ ਗੁਰਿ = ਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਖਸਮੁ = ਮਾਲਕ ਪਰਮੇਸ਼ਰ ਨੂੰ ਪਛਾਣੀਐ = ਜਾਣੀਦਾ ਹੈ, ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਪਛਾਨਣਾ ਇਹ ਹੈ ਕਿ ਦੁਆਰੁ = ਦੁਆਰਿਆਂ ਵਾਲੇ ਸੰਸਾਰ ਤੋਂ ਮੋਖ = ਮੁਕਤ ਹੋ ਜਾਈਦਾ ਹੈ **ਵਾ:** ਦੁਆਰਿਆਂ ਵਾਲੇ ਸਰੀਰ, ਇੰਦ੍ਰੀਆਂ ਦੇ ਵਿਸ਼ਿਆਂ ਤੋਂ ਮੁਕਤ ਹੋ ਜਾਈਦਾ ਹੈ **ਵਾ:** ਮੁਕਤੀ ਦੀ ਪ੍ਰਾਪਤੀ ਵਾਲੇ ਬ੍ਰਹਮ ਗਿਆਨ ਰੂਪੀ ਦੁਆਰੇ ਦੀ ਪ੍ਰਾਪਤੀ ਹੋ ਜਾਂਦੀ ਹੈ ॥੮॥੨॥

## ਮਾਰੂ ਮਹਲਾ ੧ ॥

## ਸਬਦਿ ਮਰੈ ਤਾ ਮਾਰਿ ਮਰੁ; ਭਾਗੋ ਕਿਸੁ ਪਹਿ ਜਾਉ ॥

ਜਦੋਂ ਜੀਵ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਵੱਲੋਂ ਮਰੈ = ਮਰ ਜਾਂਦਾ ਹੈ, ਤਾ = ਤਦੋਂ ਮਰੁ = ਮੌਤ ਦੇ ਭੈ ਨੂੰ ਮਾਰ ਲੈਂਦਾ ਹੈ **ਵਾ:** ਮਾਰਿ = ਕਾਮ ਨੂੰ ਵੀ ਮਾਰ ਲੈਂਦਾ ਹੈ, ਗੁਰਾਂ ਦੀ ਸ਼ਰਨ ਤੋਂ ਬਗ਼ੈਰ ਜੀਵ ਭਾਗੋ = ਭੱਜ ਕਰਕੇ ਹੋਰ ਕਿਸ ਦੇ ਪਹਿ = ਕੋਲ ਜਾਉ = ਜਾ ਸਕਦਾ ਹੈ ? **ਵਾ:** ਗੁਰ ਉਪਦੇਸ਼ ਤੋਂ ਬਗ਼ੈਰ ਮੌਤ ਤੋਂ ਦੌੜ ਕੇ ਕਿਸ ਦੇ ਕੋਲ ਜਾ ਸਕਦਾ ਹੈ ਭਾਵ ਕਿਸੇ ਕੋਲ ਵੀ ਨਹੀਂ ਜਾ ਸਕਦਾ।

## ਜਿਸ ਕੈ ਡਰਿ ਭੈ ਭਾਗੀਐ; ਅੰਮ੍ਰਿਤੁ ਤਾ ਕੋ ਨਾਉ ॥

ਜਿਸ ਪਰਮੇਸ਼ਰ ਕੈ = ਦੇ ਡਰਿ = ਭੈ ਕਰਕੇ ਭੈ = ਡਰ ਦੇਣ ਵਾਲੇ ਜਮਦੂਤ ਭਾਗੀਐ = ਭੱਜ ਜਾਂਦੇ ਹਨ, ਤਾ ਕੋ = ਉਸ ਪਰਮੇਸ਼ਰ ਦਾ ਨਾਉ = ਨਾਮ ਜਪਣਾ ਚਾਹੀਦਾ ਹੈ।

**ਅਥਵਾ** ਹੇ ਜੀਵ ! ਜਿਸ ਪਰਮੇਸ਼ਰ ਦੇ ਡਰ ਤੋਂ ਤੂੰ ਭੈ ਕਰਕੇ ਭੱਜਦਾ ਹੈਂ, ਜਦ ਤੂੰ ਉਸ ਪਰਮੇਸ਼ਰ ਦਾ ਨਾਮ ਅੰਮ੍ਰਿਤ ਜਪਣਾ ਕਰੇਂਗਾ, ਤਦ ਤੇਰੇ ਸਾਰੇ ਡਰ ਦੂਰ ਹੋ ਜਾਣਗੇ।

## ਮਾਰਹਿ ਰਾਖਹਿ ਏਕੁ ਤੂ; ਬੀਜਉ ਨਾਹੀ ਥਾਉ ॥੧॥

ਹੇ ਪਰਮੇਸ਼ਰ ! ਏਕੁ = ਇਕ ਤੂੰ ਹੀ ਮਾਰਹਿ = ਮਾਰਦਾ ਤੇ ਰਾਖਹਿ = ਰੱਖਦਾ ਹੈਂ, ਬੀਜਉ = ਦੂਸਰਾ ਹੋਰ ਕੋਈ ਵੀ ਸੁਖ ਦਾ ਥਾਉ = ਥਾਂ ਨਾਹੀ = ਨਹੀਂ ਹੈ **ਵਾ:** ਆਪ ਜੀ ਤੋਂ ਬਗ਼ੈਰ ਹੋਰ ਕੋਈ ਦੂਸਰਾ ਥਾਂ ਨਹੀਂ ਹੈ ॥੧॥

## ਬਾਬਾ, ਮੈ ਕੁਚੀਲੁ; ਕਾਚਉ ਮਤਿ ਹੀਨ ॥

ਹੇ ਸਾਰਿਆਂ ਦੇ ਬਾਬਾ = ਪਿਤਾ ਰੂਪ **ਵਾ:** ਸਾਰਿਆਂ ਦੇ ਬਾਬਾ = ਬਜ਼ੁਰਗ ਅੰਤਰਜਾਮੀ ਪਰਮੇਸ਼ਰ **ਵਾ:** ਬਾਬਾ = ਹੇ ਪਰਮੇਸ਼ਰ ! ਮੈਂ ਮਨ ਵਿਚ ਵਿਸ਼ਿਆਂ ਦੀ ਵਾਸ਼ਨਾ ਹੋਣ ਕਰਕੇ ਕੁਚੀਲੁ = ਅਪਵਿੱਤਰ ਹਾਂ, ਛਲ, ਝੂਠ ਆਦਿ ਕਾਚਉ = ਕੱਚੇ ਕੰਮ ਕਰਨ ਵਾਲਾ ਹਾਂ **ਵਾ:** ਮਨ ਕਰਕੇ ਅਪਵਿੱਤਰ, ਤਨ ਕਰਕੇ ਕੱਚਾ ਤੇ ਹੀਣ ਮਤਿ = ਬੁੱਧੀ ਵਾਲਾ ਹਾਂ।

**ਅਥਵਾ** ਮੈਂ ਸਰੀਰ ਕਰਕੇ ਅਪਵਿੱਤਰ ਵਿਸ਼ਿਆਂ ਵਿਚ ਲੱਗਿਆ ਹੋਇਆ ਹਾਂ, ਬਾਣੀ ਕਰਕੇ ਕਾਚਉ = ਕੱਚੇ ਬਚਨ, ਝੂਠੇ ਬਚਨ ਬੋਲਣ ਵਾਲਾ ਹਾਂ ਅਤੇ ਪਰਮਾਰਥ ਦੀ ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਮਤ ਤੋਂ ਹੀਣਾ ਹਾਂ।

**ਅਥਵਾ** ਮੈਂ ਇੰਦ੍ਰੀਆਂ ਕਰਕੇ ਕੁਚੀਲੁ = ਅਪਵਿੱਤਰ ਹਾਂ, ਮਨ ਤੇ ਸਰੀਰ ਕਰਕੇ ਕੱਚੇ ਪਦਾਰਥਾਂ ਵਿਚ ਲੱਗਿਆ ਹੋਇਆ ਹਾਂ ਅਤੇ ਸਰੂਪ ਦੀ ਪ੍ਰਾਪਤੀ ਵਾਲੀ ਮਤ ਤੋਂ ਹੀਣਾ ਹਾਂ।

## ਨਾਮ ਬਿਨਾ ਕੋ ਕਛੁ ਨਹੀ; ਗੁਰਿ ਪੂਰੈ, ਪੂਰੀ ਮਤਿ ਕੀਨ ॥੧॥ਰਹਾਉ॥

ਹੇ ਪਰਮੇਸ਼ਰ! ਤੇਰੇ ਨਾਮ ਤੋਂ ਬਿਨਾ = ਬ਼ਗ਼ੈਰ ਕੋ = ਕੋਈ ਵੀ ਕਛੁ = ਕੁੱਝ ਨਹੀਂ ਪ੍ਰਾਪਤ ਕਰ ਸਕਦਾ **ਵਾ:** ਹੇ ਪਰਮੇਸ਼ਰ! ਤੇਰਾ ਨਾਮ ਜਪੇ ਤੋਂ ਬ਼ਗ਼ੈਰ ਕੋ = ਕੋਈ ਵੀ ਜੀਵ ਕਛੁ = ਕੋਈ ਵੀ ਧਰਮ, ਅਰਥ, ਕਾਮ, ਮੋਖ ਆਦਿ ਪਦਾਰਥ ਨਹੀਂ ਪਾ ਸਕਦਾ, ਇਹ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਪੂਰੀ = ਪੂਰਨ ਮਤਿ = ਸਿੱਖਿਆ ਦੇਣਾ ਕੀਨ = ਕੀਤੀ ਹੈ ॥੧॥ਰਹਾਉ॥

## ਅਵਗਣਿ ਸੁਭਰ ਗੁਣ ਨਹੀ; ਬਿਨੁ ਗੁਣ ਕਿਉ ਘਰਿ ਜਾਉ ॥

ਹੇ ਪਰਮੇਸ਼ਰ! ਮੇਰਾ ਚਿੱਤ ਅਵਗੁਣਿ = ਔਗੁਣਾਂ ਨਾਲ ਸੁਭਰ = ਲਬਾ ਲਬ ਭਰਿਆ ਹੋਇਆ ਹੈ, ਮੇਰੇ ਵਿਚ ਪ੍ਰੇਮ, ਸ਼ਰਧਾ ਆਦਿ ਕੋਈ ਵੀ ਗੁਣ ਨਹੀਂ ਹੈ **ਵਾ:** ਕੋਈ ਵੀ ਸ਼ੁੱਭ ਗੁਣ ਨਹੀਂ ਹੈ **ਵਾ:** ਗੁਣ = ਗਿਆਨ ਆਦਿ ਨਹੀਂ ਹੈ, ਸ਼ੁੱਭ ਗੁਣਾਂ ਤੋਂ ਬਿਨ = ਬ਼ਗ਼ੈਰ ਮੈਂ ਕਿਉ = ਕਿਵੇਂ ਤੇਰੇ ਸਰੂਪ ਰੂਪੀ ਘਰ ਵਿਚ ਜਾਉ = ਜਾਵਾਂਗਾ, ਭਾਵ ਨਹੀਂ ਜਾ ਸਕਦਾ।

## ਸਹਜਿ ਸਬਦਿ ਸੁਖੁ ਊਪਜੈ; ਬਿਨੁ ਭਾਗਾ ਧਨੁ ਨਾਹਿ ॥

ਸਹਜਿ = ਸ਼ਾਂਤੀ ਦੇ ਨਾਲ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹਿਰਦੇ ਵਿਚ ਆਤਮਿਕ ਸੁਖੁ = ਅਨੰਦ ਊਪਜੈ = ਪੈਦਾ ਹੁੰਦਾ ਹੈ, ਪਰ ਨਿਸ਼ਕਾਮ ਭਾਗਾ = ਕਰਮਾਂ ਤੋਂ ਬਿਨੁ = ਬ਼ਗ਼ੈਰ ਗੁਰ ਉਪਦੇਸ਼ ਜਾਂ ਨਾਮ ਰੂਪੀ ਧਨ ਪ੍ਰਾਪਤ ਨਾਹਿ = ਨਹੀਂ ਹੁੰਦਾ।

## ਜਿਨ ਕੈ ਨਾਮੁ ਨ ਮਨਿ ਵਸੈ; ਸੇ ਬਾਧੇ ਦੂਖ ਸਹਾਹਿ ॥੨॥

ਜਿਨ = ਜਿਨ੍ਹਾਂ ਪੁਰਖਾਂ ਕੈ = ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਅੰਮ੍ਰਿਤ ਨ = ਨਹੀਂ ਵਸੈ = ਵੱਸਦਾ, ਸੇ = ਉਹ ਜਮਾਂ, ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਨਰਕਾਂ ਵਿਚ ਬਾਧੇ = ਬੱਝੇ ਹੋਏ ਜੰਮਣ ਮਰਣ ਦੇ ਦੂਖ = ਦੁਖ ਨੂੰ ਸਹਾਹਿ = ਸਹਾਰਦੇ ਹਨ ॥੨॥

## ਜਿਨੀ ਨਾਮੁ ਵਿਸਾਰਿਆ; ਸੇ ਕਿਤੁ ਆਏ ਸੰਸਾਰਿ ॥

ਜਿਨੀ = ਜਿਨ੍ਹਾਂ ਪੁਰਖਾਂ ਨੇ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਵਿਸਾਰਿਆ = ਭੁਲਾ ਦਿੱਤਾ ਹੈ, ਸੇ = ਉਹ ਕਿਤੁ = ਕਿਸ ਵਾਸਤੇ ਸੰਸਾਰਿ = ਜਗਤ ਵਿਚ ਆਏ ਹਨ।

## ਆਗੈ ਪਾਛੈ ਸੁਖੁ ਨਹੀ; ਗਾਡੇ ਲਾਦੇ ਛਾਰੁ ॥

ਉਨ੍ਹਾਂ ਨੂੰ ਆਗੈ = ਅੱਗੇ ਪ੍ਰਲੋਕ ਵਿਚ ਪਾਛੈ = ਪਿੱਛੇ ਇਸ ਲੋਕ ਵਿਚ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਨੇ ਵਿਸ਼ਿਆਂ ਦੀ ਵਾਸ਼ਨਾ ਰੂਪੀ ਛਾਰੁ = ਸੁਆਹ ਦੇ ਨਾਲ ਆਪਣੇ ਅੰਤਹਕਰਣ ਰੂਪੀ ਗਾਡੇ = ਗੱਡੇ ਲਾਦੇ = ਲੱਦੇ ਹੋਏ ਹਨ।

## ਵਿਛੁੜਿਆ ਮੇਲਾ ਨਹੀ; ਦੂਖੁ ਘਣੋ ਜਮ ਦੁਆਰਿ ॥੩॥

ਜਦ ਮਨੁੱਖਾ ਜਨਮ ਦਾ ਵਿਛੁੜਿਆ = ਵਿਛੋੜਾ ਹੋ ਗਿਆ, ਤਦੋਂ ਦੁਬਾਰਾ ਮਨੁੱਖਾ ਜਨਮ ਦਾ ਜਲਦੀ

ਮੇਲਾ = ਮਿਲਾਪ ਨਹੀਂ ਹੋਣਾ **ਵਾ:** ਚੌਰਾਸੀ ਲੱਖ ਜੂਨ ਵਿੱਚੋਂ ਕਿਸੇ ਜੂਨ ਅੰਦਰ ਵੀ ਪਰਮੇਸ਼ਰ ਦਾ ਮਿਲਾਪ ਨਹੀਂ ਹੋਣਾ **ਵਾ:** ਨਾਮ, ਗੁਰਾਂ, ਸਤਸੰਗਤ ਦੇ ਨਾਲੋਂ ਵਿਛੁੜ ਕੇ ਪਰਮੇਸ਼ਰ ਦੇ ਨਾਲ ਮਿਲਾਪ ਨਹੀਂ ਹੁੰਦਾ, ਜਮਾਂ ਦੇ ਦੁਆਰਿ = ਦਰਵਾਜ਼ੇ ਵਿਚ ਪੈ ਕੇ ਘਣੋ = ਬਹੁਤਾ ਦੂਖੁ = ਦੁਖ ਹੁੰਦਾ ਹੈ ॥੩॥

## ਅਗੈ ਕਿਆ, ਜਾਣਾ ਨਾਹਿ ਮੈ; ਭੂਲੇ ਤੂ ਸਮਝਾਇ ॥

ਹੇ ਪਰਮੇਸ਼ਰ ! ਅਗੈ = ਅੱਗੇ ਪ੍ਰਲੋਕ ਵਿਚ ਕੀਆ = ਕੀ ਹਾਲਤ ਹੋਵੇਗੀ, ਇਹ ਮੈਂ ਨਾਹਿ = ਨਹੀਂ ਜਾਣਾ = ਜਾਣਦਾ, ਮੈਨੂੰ ਭੂਲੇ = ਭੁੱਲੇ ਹੋਏ ਨੂੰ ਤੂੰ ਹੀ ਸਰਗੁਣ ਸਰੂਪ ਧਾਰ ਕੇ ਸਮਝਾਇ = ਸਮਝਾਉਣ ਵਾਲਾ ਹੈਂ।

## ਭੂਲੇ ਮਾਰਗੁ ਜੋ ਦਸੇ; ਤਿਸ ਕੈ ਲਾਗਉ ਪਾਇ ॥

ਹੇ ਪਰਮੇਸ਼ਰ ! ਜੋ ਮੇਰੇ ਭੁੱਲੇ ਹੋਏ ਜੀਵ ਆਤਮਾ ਨੂੰ ਪ੍ਰਮਾਰਥ **ਵਾ:** ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਦਸੇ = ਦੱਸ ਦੇਣਾ ਕਰੇਗਾ, ਮੈਂ ਤਿਸ = ਉਸ ਗੁਰਮੁਖ ਪਿਆਰੇ ਕੈ = ਦੇ ਪਾਇ = ਚਰਨੀਂ ਲਾਗਉ = ਲੱਗਣਾ ਕਰਾਂਗਾ।

## ਗੁਰ ਬਿਨੁ, ਦਾਤਾ ਕੋ ਨਹੀ; ਕੀਮਤਿ ਕਹਣੁ ਨ ਜਾਇ ॥੪॥

ਪੂਰੇ ਗੁਰਾਂ ਤੋਂ ਬਿਨੁ = ਬਗ਼ੈਰ ਨਾਮ ਅੰਮ੍ਰਿਤ, ਬ੍ਰਹਮ ਗਿਆਨ, ਮੁਕਤੀ, ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੋਰ ਕੋ = ਕੋਈ ਵੀ ਦਾਤਾ ਨਹੀਂ ਹੈ, ਇਸੇ ਕਰਕੇ ਸਤਿਗੁਰਾਂ ਦੇ ਉਪਕਾਰ ਦੀ ਕਿਸੇ ਪਾਸੋਂ ਵੀ ਕੀਮਤ ਕਹਣੁ = ਕਥਨ ਨ = ਨਹੀਂ ਕੀਤੀ ਜਾਇ = ਜਾ ਸਕਦੀ **ਵਾ:** ਕਿਸੇ ਪਾਸੋਂ ਵੀ ਪਰਮੇਸ਼ਰ ਦੀ ਪ੍ਰਾਪਤੀ ਦਾ ਕੀਮਤਿ = ਮੁੱਲ ਕਥਨ ਕੀਤਾ ਨਹੀਂ ਜਾ ਸਕਦਾ ॥੪॥

## ਸਾਜਨੁ ਦੇਖਾ, ਤਾ ਗਲਿ ਮਿਲਾ; ਸਾਚੁ ਪਠਾਇਓ ਲੇਖੁ ॥

ਜਦ ਮੈਂ ਜਗਿਆਸੂ ਰੂਪ ਇਸਤ੍ਰੀ ਨੇ ਸਾਜਨ = ਸੱਜਣ ਸਤਿਗੁਰਾਂ ਦਾ ਦਰਸਨ ਦੇਖਾ = ਵੇਖਣਾ ਕੀਤਾ, ਤਾ = ਤਦ ਮੈਂ ਆਪਣੇ ਆਪ ਨੂੰ ਸਤਿਗੁਰਾਂ ਦੇ ਗਲਿ = ਕੰਠ ਨਾਲ ਮਿਲਾ = ਅਭੇਦ ਕਰ ਲੈਣਾ ਕੀਤਾ **ਵਾ:** ਗੁਰਾਂ ਦੇ ਬਚਨਾਂ ਰੂਪੀ ਕੰਠ ਦੇ ਨਾਲ ਆਪਣੇ ਆਪ ਨੂੰ ਮਿਲਾ ਲੈਣਾ ਕੀਤਾ, ਕਿਉਂਕਿ ਸਚੁ = ਸੱਚੇ ਅਕਾਲ ਪੁਰਖ ਨੇ ਨਿਸ਼ਕਾਮ ਕਰਮਾਂ ਦੇ ਸਦਕਾ ਆਪ ਮੇਰੇ ਮੱਥੇ ਉੱਤੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖ ਕੇ ਗੁਰਾਂ ਦੀ ਸ਼ਰਨ ਵਿਚ ਪਠਾਇਓ = ਭੇਜਣਾ ਕੀਤਾ ਹੈ **ਵਾ:** ਗੁਰਾਂ ਨੇ ਨਾਮ ਬਾਣੀ ਦੇ ਉਪਦੇਸ਼ ਦਾ ਲੇਖ ਹਿਰਦੇ ਵਿਚ ਲਿਖ ਕੇ ਸਾਚੁ = ਸੱਚੇ ਪਰਮੇਸ਼ਰ ਦੇ ਕੋਲ ਭੇਜਣਾ ਕੀਤਾ ਹੈ, ਭਾਵ ਵਾਹਿਗੁਰੂ ਦੇ ਸਰੂਪ ਵਿਚ ਅਭੇਦ ਕਰ ਦਿੱਤਾ ਹੈ।

## ਮੁਖਿ ਧਿਮਾਣੈ ਧਨ ਖੜੀ; ਗੁਰਮੁਖਿ ਆਖੀ ਦੇਖੁ ॥

ਮੈਂ ਜਗਿਆਸੂ ਰੂਪ ਧਨ = ਇਸਤ੍ਰੀ ਸੰਸਾਰ ਦੇ ਅੰਦਰ ਧਿਮਾਣੈ = ਨਿੰਮੋਝੂਣੇ, ਉਦਾਸੀਨ ਮੁਖਿ = ਮੂੰਹ ਦੇ ਨਾਲ ਖੜੀ = ਖਲੋਤੀ ਸੀ, ਪਰ ਜਦ ਗੁਰਮੁਖਿ = ਮੁਖੀ ਗੁਰਾਂ ਨੇ ਪ੍ਰਾਪਤੀ ਦੀ ਸਿੱਖਿਆ ਆਖੀ = ਕਥਨ ਕੀਤੀ, ਤਦੋਂ ਮੈਂ ਪਤੀ ਪਰਮੇਸ਼ਰ ਦੇ ਸਰੂਪ ਨੂੰ ਦੇਖੁ = ਵੇਖ ਲੈਣਾ ਕੀਤਾ।

**ਅਥਵਾ** ਜੋ ਜਗਿਆਸੂ ਰੂਪ ਇਸਤ੍ਰੀ ਨਿੰਮੋਝੂਣੇ ਮੁਖ ਨਾਲ ਖਲੋਤੀ ਸੀ, ਜਦ ਉਸ ਨੂੰ ਗੁਰ ਉਪਦੇਸ਼ ਦੁਆਰਾ ਵੈਰਾਗ ਬਿਬੇਕ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਆਖੀ = ਨੇਤ੍ਰਾਂ ਦੀ ਪ੍ਰਾਪਤੀ ਹੋਈ, ਤਦ ਉਸ ਨੇ ਸ੍ਵੈ ਸਰੂਪ **ਵਾ:** ਸੱਚ ਸਰੂਪ ਨੂੰ ਵੇਖ ਲਿਆ।

## ਤੁਧੁ ਭਾਵੈ ਤੂ ਮਨਿ ਵਸਹਿ; ਨਦਰੀ ਕਰਮਿ ਵਿਸੇਖੁ ॥੫॥

ਹੇ ਨਦਰੀ = ਨਦਰ ਕਰਨ ਵਾਲੇ ਪਰਮੇਸ਼ਰ ! ਜਿਸ ਉੱਤੇ ਵਿਸੇਖੁ = ਵਿਸ਼ੇਸ਼ ਕਰਕੇ ਕਰਮਿ = ਬਖ਼ਸ਼ਿਸ, ਕਿਰਪਾ ਹੋਈ ਹੈ **ਵਾ:** ਗੁਰੂ ਸਾਹਿਬ ਜੀ ਦੀ ਵਿਸ਼ੇਸ਼ ਕਿਰਪਾ ਹੋਈ ਹੈ, ਉਹ ਤੁਧੁ = ਤੈਨੂੰ ਭਾਵੈ = ਭਾਅ ਜਾਂਦਾ ਹੈ ਅਤੇ ਉਸ ਦੇ ਮਨਿ = ਹਿਰਦੇ ਵਿਚ ਤੂੰ ਵਸਹਿ = ਵੱਸ ਜਾਂਦਾ ਹੈਂ ॥੫॥

## ਭੂਖ ਪਿਆਸੋ ਜੇ ਭਵੈ; ਕਿਆ ਤਿਸੁ ਮਾਗਉ ਦੇਇ ॥

ਜੇ = ਜੇਕਰ ਕੋਈ ਆਦਮੀ ਭੂਖ = ਭੁੱਖਾ ਤੇ ਪਿਆਸੋ = ਤਿਹਾਇਆ ਭਵੈ = ਭਾਉਂਦਾ ਫਿਰਦਾ ਹੋਵੇ, ਉਸ ਤੋਂ ਕਿਆ = ਕੀ ਮਾਗਉ = ਮੰਗਾਂਗੇ ਤੇ ਉਹ ਕਿਸੇ ਨੂੰ ਕੀ ਦੇਇ = ਦੇ ਦੇਵੇਗਾ, ਕਿਉਂਕਿ ਉਹ ਤਾਂ ਆਪ ਹੀ ਭੁੱਖਾ ਤੇ ਪਿਆਸਾ ਹੈ।

ਇਸੇ ਪ੍ਰਕਾਰ ਜੇ = ਜੋ ਪੁਰਖ ਆਸਾ, ਪਦਾਰਥਾਂ ਰੂਪੀ ਭੁੱਖ ਅਤੇ ਤ੍ਰਿਸ਼ਨਾ ਰੂਪੀ ਤ੍ਰੇਹ ਕਰਕੇ ਤਿਹਾਇਆ ਭਾਉਂਦਾ ਫਿਰਦਾ ਹੈ, ਉਸ ਦੇ ਪਾਸੋਂ ਕੀ ਮੰਗਾਂਗੇ ਤੇ ਉਹ ਸਾਨੂੰ ਕੀ ਦੇ ਦੇਵੇਗਾ ਭਾਵ ਕੁੱਝ ਵੀ ਨਹੀਂ ਦੇ ਸਕਦਾ।

## ਬੀਜਉ, ਸੂਝੈ ਕੋ ਨਹੀ; ਮਨਿ ਤਨਿ ਪੂਰਨੁ ਦੇਇ ॥

ਇਸੇ ਕਰਕੇ ਮੈਨੂੰ ਸਤਿਗੁਰਾਂ, ਨਿਰੰਕਾਰ ਪਰਮੇਸ਼ਰ ਤੋਂ ਬਗ਼ੈਰ ਹੋਰ ਬੀਜਉ = ਦੂਸਰਾ ਕੋ = ਕੋਈ ਵੀ ਸੂਝੈ = ਸੁੱਝਦਾ, ਦਿਸਦਾ ਨਹੀਂ ਹੈ, ਜਿਹੜਾ ਮਨ ਤੇ ਤਨਿ = ਸਰੀਰ ਦੇ ਅੰਦਰ ਪੂਰਨੁ = ਪੂਰਾ ਗਿਆਨ ਦੇਇ = ਦੇ ਦੇਵੇ **ਵਾ:** ਜੋ ਮਨ ਤੇ ਤਨ ਦੇ ਅੰਦਰ ਪੂਰਨ ਪਰਮੇਸ਼ਰ ਹੈ, ਉਸ ਦੇਵ ਸਰੂਪ ਪ੍ਰਭੂ ਦਾ ਅੰਦਰ ਪ੍ਰਕਾਸ਼ ਕਰ ਦੇਵੇ।

## ਜਿਨਿ ਕੀਆ, ਤਿਨਿ ਦੇਖਿਆ; ਆਪਿ ਵਡਾਈ ਦੇਇ ॥੬॥

ਜਿਨਿ = ਜਿਸ ਵਾਹਿਗੁਰੂ ਨੇ ਸਾਰਾ ਸੰਸਾਰ ਪੈਦਾ ਕੀਆ = ਕੀਤਾ ਹੈ, ਤਿਨਿ = ਉਸ ਨੇ ਆਪ ਹੀ ਦੇਖਿਆ = ਵੇਖਿਆ, ਪ੍ਰਕਾਸ਼ਿਆ ਹੈ ਅਤੇ ਉਹ ਆਪ ਹੀ ਸਤਿਗੁਰੂ ਰੂਪ ਧਾਰ ਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਾਈ = ਵਡਿਆਈ ਦੇਇ = ਦੇਣ ਵਾਲਾ ਹੈ।

**ਅਥਵਾ** ਜਿਨਿ = ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਨਾਮ ਦਾ ਅਭਿਆਸ ਕੀਤਾ ਹੈ, ਉਨ੍ਹਾਂ ਨੇ ਵਾਹਿਗੁਰੂ ਦੇ ਸਰੂਪ ਨੂੰ ਵੇਖ ਲਿਆ ਹੈ ਅਤੇ ਉਨ੍ਹਾਂ ਨੂੰ ਪਰਮੇਸ਼ਰ ਨੇ ਆਪ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਿਆਈ ਬਖ਼ਸ਼ ਦੇਣਾ ਕੀਤੀ ਹੈ ॥੬॥

## ਨਗਰੀ ਨਾਇਕੁ ਨਵਤਨੋ; ਬਾਲਕੁ ਲੀਲ ਅਨੂਪੁ ॥

ਹੇ ਭਾਈ ! ਪਰਮੇਸ਼ਰ ਸੰਸਾਰ ਰੂਪੀ ਨਗਰੀ ਦਾ ਨਾਇਕੁ = ਪ੍ਰੇਰਕ, ਸ਼੍ਰੋਮਣੀ ਹੈ **ਵਾ:** ਦੇਹ ਰੂਪੀ ਨਗਰੀ ਦਾ ਪ੍ਰੇਰਕ ਚੇਤਨ ਹੈ, ਨਵਤਨੋ = ਸਦਾ ਨਵੀਨ ਸਰੂਪ ਹੈ, ਬਾਲਕੁ[੧] = ਬੱਚੇ ਦੀ ਨਿਆਈਂ ਲੀਲ = ਕੌਤਕ ਕਰਨ ਵਾਲਾ ਤੇ ਅਨੂਪੁ = ਉਪਮਾ ਤੋਂ ਰਹਿਤ ਹੈ **ਵਾ:** ਬੱਚੇ ਦੀ ਨਿਆਈਂ ਕਾਮਨਾ ਤੋਂ ਰਹਿਤ ਹੋ ਕੇ ਉਪਮਾ ਤੋਂ ਰਹਿਤ ਲੀਲਾ ਕਰਦਾ ਹੈ।

## ਨਾਰਿ ਨ ਪੁਰਖੁ ਨ ਪੰਖਣੂ; ਸਾਚਉ ਚਤੁਰੁ ਸਰੂਪੁ ॥

ਉਹ ਪਰਮੇਸ਼ਰ ਨਾ ਨਾਰਿ = ਇਸਤ੍ਰੀ ਹੈ ਨਾ ਪੁਰਖ ਹੈ, ਅਤੇ ਨਾ ਹੀ ਖੰਭਾਂ ਨਾਲ ਉੱਡਣ ਵਾਲਾ ਪੰਛੀ ਹੈ **ਵਾ:** ਨਾ ਹੀ ਪੰਖਣੂ = ਹੀਜੜਾ (ਨਿਪੁੰਸਕ) ਹੈ ਭਾਵ ਬ੍ਰਹਮ ਇਸਤ੍ਰੀ ਪੁਰਖ ਦੇ ਭਾਵ ਤੋਂ ਰਹਿਤ ਹੈ **ਵਾ:**

---

੧. ਬਾਲਕੁ (ਬਾਲ + ਕੁ) ਪਰਮੇਸ਼ਰ ਨੇ ਕੁ = ਕਰਤੇ ਬ੍ਰਹਮਾ ਆਦਿਕ ਸਾਰੇ ਆਪਣੇ ਬਾਲ = ਰੋਮ ਰੋਮ ਵਿਚ ਰੱਖੇ ਹੋਏ ਹਨ।

ਨਾ ਪੁਰਖ = ਜੀਵ ਦਾ ਅਕਾਰ ਹੈ ਨਾ ਮਾਇਆ ਰੂਪੀ ਨਾਰੀ ਦਾ ਅਕਾਰ ਹੈ **ਵਾ:** ਨਾ ਈਸ਼ਰ ਦਾ ਅਕਾਰ ਹੈ, ਨਾ ਅਵਿੱਦਿਆ ਰੂਪ ਨਾਰੀ ਦਾ ਅਕਾਰ ਹੈ **ਵਾ:** ਨਾ ਪੁਰਖ ਹੈ ਨਾ ਪ੍ਰਕਿਰਤੀ ਹੈ ਨਾ ਪੰਛੀ ਹੈ, ਉਹ ਸਾਚਉ = ਸੱਚਾ, ਤ੍ਰੈਕਾਲ ਅਬਾਧ ਸਰੂਪ ਹੈ, ਚੌਰਾਸੀ ਲੱਖ ਜੂਨਾਂ ਦੀਆਂ ਘਾੜਤਾਂ ਘੜਨ ਵਿਚ ਚਤੁਰ ਸਰੂਪ ਹੈ, ਭਾਵ ਆਪਣਾ ਆਪ ਪ੍ਰਕਾਸ਼ ਸਰੂਪ ਹੈ।

## ਜੋ ਤਿਸੁ ਭਾਵੈ ਸੋ ਥੀਐ; ਤੂ ਦੀਪਕੁ ਤੂ ਧੂਪੁ ॥੭॥

ਜੋ = ਜਿਹੜਾ ਕੁੱਝ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨੇ ਕਾਲਾਂ ਵਿਚ ਥੀਐ = ਹੁੰਦਾ ਹੈ ਇਸ ਕਰਕੇ ਉਸ ਅੱਗੇ ਇਉਂ ਬੇਨਤੀ ਕਰੀਏ ਕਿ ਹੇ ਪਰਮੇਸ਼ਰ ! ਤੂੰ ਸਭ ਦੇ ਅੰਦਰ ਚੇਤਨ ਸੱਤਾ ਰੂਪੀ ਦੀਪਕੁ = ਦੀਵੇ ਦੇ ਨਾਲ ਪ੍ਰਕਾਸ਼ ਕਰਨ ਵਾਲਾ ਹੈਂ ਅਤੇ ਤੂੰ ਹੀ ਧੂਪ ਰੂਪ ਹੈਂ **ਵਾ:** ਤੂੰ ਫੁੱਲਾਂ ਆਦਿ ਵਿਚ ਧੂਪੁ = ਸੁਗੰਧੀ ਰੂਪ ਹੈਂ **ਵਾ:** ਤੂੰ ਹੀ ਗਿਆਨ ਰੂਪੀ ਦੀਵਾ ਦੇਣ ਵਾਲਾ ਹੈਂ ਤੇ ਤੂੰ ਹੀ ਜਸ ਰੂਪ ਧੂਪ ਦੇਣ ਵਾਲਾ ਹੈਂ ॥੭॥

## ਗੀਤ ਸਾਦ ਚਾਖੇ ਸੁਣੇ; ਬਾਦ ਸਾਦ ਤਨਿ ਰੋਗੁ ॥

ਜਿਸ ਪੁਰਖ ਨੇ ਬਹੁਤ ਸਾਰੇ ਵਿਸ਼ੇ ਸੰਬੰਧੀ ਗੀਤ ਸੁਣੇ = ਸ੍ਰਵਨ ਕੀਤੇ ਹਨ, ਸਾਦ = ਸੁਆਦ ਚਾਖੇ = ਚੱਖਣਾ ਕੀਤੇ ਹਨ, ਉਹ ਬਾਦ = ਵਿਅਰਥ ਸਾਦ = ਸੁਆਦ ਉਸ ਸੁਆਦੀ ਪੁਰਖ ਦੇ ਤਨਿ = ਸਰੀਰ ਵਿਚ ਰੋਗ ਪੈਦਾ ਕਰਨ ਵਾਲੇ ਹਨ **ਵਾ:** ਬਾਦ = ਝਗੜਿਆਂ ਦੇ ਸੁਆਦ ਸਰੀਰ ਵਿਚ ਰੋਗ ਪੈਦਾ ਕਰਨ ਵਾਲੇ ਹਨ।

## ਸਚੁ ਭਾਵੈ ਸਾਚਉ ਚਵੈ; ਛੂਟੈ ਸੋਗ ਵਿਜੋਗੁ ॥

ਜੋ ਸ਼ਰਧਾ ਭਾਵਨਾ ਵਾਲਾ ਸਚੁ = ਸੱਚੇ ਨੂੰ ਭਾਵੈ = ਭਾਉਂਦਾ ਹੈ, ਉਹੋ ਹੀ ਸਾਚਉ = ਸੱਚੇ ਨਾਮ ਨੂੰ ਚਵੈ = ਉਚਾਰਦਾ ਹੈ, ਫਿਰ ਉਸ ਦੇ ਚਿੱਤ ਵਿੱਚੋਂ ਸੋਗ = ਗ਼ਮ ਤੇ ਵਿਜੋਗੁ = ਵਿਛੋੜਾ ਛੂਟੈ = ਛੁੱਟ, ਮਿਟ ਜਾਂਦਾ ਹੈ **ਵਾ:** ਸਰੀਰ ਦਾ ਪਰਮੇਸ਼ਰ ਨਾਲੋਂ ਵਿਜੋਗ = ਵਿਛੋੜਾ ਪੈਣ ਦਾ ਗ਼ਮ ਚੁੱਕਿਆ ਜਾਂਦਾ ਹੈ।

## ਨਾਨਕ, ਨਾਮੁ ਨ ਵੀਸਰੈ; ਜੋ ਤਿਸੁ ਭਾਵੈ ਸੁ ਹੋਗੁ ॥੮॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਗੁਰਮੁਖ ਜਨ ਨੂੰ ਪਰਮੇਸ਼ਰ ਦਾ ਨਾਮ ਅੰਮ੍ਰਿਤ ਵੀਸਰੈ = ਵਿਸਰਦਾ ਨ = ਨਹੀਂ ਹੈ, ਉਹ ਐਸਾ ਨਿਸਚਾ ਕਰਦਾ ਹੈ ਕਿ ਜੋ = ਜਿਹੜਾ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨੇ ਕਾਲਾਂ ਵਿਚ ਹੋਗੁ = ਹੁੰਦਾ ਹੈ ॥੮॥੩॥

## ਮਾਰੂ ਮਹਲਾ ੧ ॥

## ਸਾਚੀ ਕਾਰ ਕਮਾਵਣੀ; ਹੋਰਿ ਲਾਲਚ ਬਾਦਿ ॥

ਪਰਮੇਸ਼ਰ ਦੀ ਭਗਤੀ ਰੂਪੀ ਸਾਚੀ = ਸੱਚੀ ਕਾਰ ਕਮਾਵਣੀ = ਕਮਾਉਣੀ ਸ੍ਰੇਸ਼ਟ ਹੈ ਤੇ ਹੋਰ ਪਦਾਰਥਾਂ ਦੇ ਲਾਲਚ = ਲੋਭ ਕਰਕੇ ਕਾਰਾਂ ਕਰਨੀਆਂ ਬਾਦਿ = ਬੇ-ਅਰਥ ਹਨ।

## ਇਹੁ ਮਨੁ ਸਾਚੈ ਮੋਹਿਆ; ਜਿਹਵਾ ਸਚਿ ਸਾਦਿ ॥

ਜਿਸ ਗੁਰਮੁਖ ਜਨ ਦਾ ਇਹ ਮਨੁ = ਚਿੱਤ ਸਾਚੈ = ਸੱਚੇ ਨਾਮ ਵਿਚ ਮੋਹਿਆ = ਮੋਹਿਤ ਹੋ ਗਿਆ ਹੈ ਅਤੇ ਉਸ ਦੀ ਜਿਹਵਾ = ਰਸਨਾ ਨੂੰ ਵੀ ਸਚਿ = ਸੱਚੇ ਨਾਮ ਦਾ ਸਾਦਿ = ਰਸ ਆਉਂਦਾ ਹੈ **ਵਾ:** ਉਸ ਦੀ ਰਸਨਾ ਵੀ ਸੱਚੇ ਨਾਮ ਦੇ ਸਾਦਿ = ਸੁਆਦ ਵਿਚ ਲੱਗੀ ਹੋਈ ਹੈ।

## ਬਿਨੁ ਨਾਵੈ, ਕੋ ਰਸੁ ਨਹੀ; ਹੋਰਿ ਚਲਹਿ ਬਿਖੁ ਲਾਦਿ ॥੧॥

ਪਰਮੇਸ਼ਰ ਦੇ ਨਾਮ ਰਸ ਤੋਂ ਬਗ਼ੈਰ ਹੋਰ ਕੋਈ ਵੀ ਸ੍ਰੇਸ਼ਟ ਰਸ ਨਹੀਂ ਹੈ, ਹੋਰ ਰਸ ਚੱਖਣ ਵਾਲੇ ਵਿਸ਼ਿਆਂ, ਅਵਿੱਦਿਆ **ਵਾ:** ਪਾਪਾਂ ਰੂਪੀ ਬਿਖੁ = ਜ਼ਹਿਰ ਨੂੰ ਆਪਣੇ ਅੰਤਹਕਰਣ ਰੂਪੀ ਗੱਡੇ 'ਤੇ ਲੱਦ ਕੇ ਪ੍ਰਲੋਕ ਨੂੰ ਚਲਹਿ = ਚੱਲਦੇ ਹਨ ॥੧॥

## ਐਸਾ ਲਾਲਾ, ਮੇਰੇ ਲਾਲ ਕੋ; ਸੁਣਿ ਖਸਮ ਹਮਾਰੇ ॥

ਹੇ ਹਮਾਰੇ = ਸਾਡੇ ਖਸਮ = ਮਾਲਕ ਪਰਮੇਸ਼ਰ ! ਮੇਰੀ ਇਕ ਅਰਜ਼ੋਈ ਸੁਣਿ = ਸੁਣਨਾ ਕਰ, ਮੇਰੇ = ਮੈਨੂੰ ਲਾਲ = ਦਾਸ ਕੋ = ਨੂੰ ਆਪਣਾ ਐਸਾ = ਅਜਿਹਾ ਲਾਲਾ = ਦਾਸ ਬਣਾਉਣਾ ਕਰ ਕਿ :

## ਜਿਉ ਫੁਰਮਾਵਹਿ, ਤਿਉ ਚਲਾ; ਸਚੁ ਲਾਲ ਪਿਆਰੇ ॥੧॥ਰਹਾਉ॥

ਹੇ ਮਨ, ਬਾਣੀ, ਸਰੀਰ ਦੇ ਲਾਲ = ਪਿਆਰੇ ਤੋਂ ਪਿਆਰੇ **ਵਾ:** ਬੇਕੀਮਤੀ ਲਾਲ ਦੀ ਨਿਆਈਂ ਪਿਆਰੇ ਸਚੁ = ਸੱਚੇ ਪਰਮੇਸ਼ਰ ! ਜਿਉ = ਜਿਵੇਂ ਆਪ ਜੀ ਦਾ ਫੁਰਮਾਵਹਿ = ਫ਼ੁਰਮਾਣ ਹੋਵੇ, ਤਿਉ = ਤਿਵੇਂ ਸਾਡਾ ਚਲਾ = ਚੱਲਣਾ ਹੋਵੇ ॥੧॥ਰਹਾਉ॥

## ਅਨਦਿਨੁ ਲਾਲੇ ਚਾਕਰੀ; ਗੋਲੇ ਸਿਰਿ ਮੀਰਾ ॥

ਹੇ ਪਰਮੇਸ਼ਰ ! ਮੈਨੂੰ ਲਾਲੇ = ਦਾਸ ਨੂੰ ਅਨਦਿਨੁ = ਰਾਤ ਦਿਨੇ ਆਪਣੀ ਭਗਤੀ ਰੂਪ ਚਾਕਰੀ = ਨੌਕਰੀ ਵਿਚ ਲਾਉਣਾ ਕਰੋ, ਕਿਉਂਕਿ ਸਾਡੇ ਗੋਲੇ = ਦਾਸਾਂ ਦੇ ਸਿਰ ਉੱਤੇ ਤੂੰ ਹੀ ਸੱਚਾ ਮੀਰਾ = ਪਾਤਸ਼ਾਹ ਹੈ।

## ਗੁਰ ਬਚਨੀ, ਮਨੁ ਵੇਚਿਆ; ਸਬਦਿ ਮਨੁ ਧੀਰਾ ॥

ਹੇ ਪਰਮੇਸ਼ਰ ! ਅਸੀਂ ਦਾਸਾਂ ਨੇ ਗੁਰ ਬਚਨੀ = ਸਤਿਗੁਰਾਂ ਦੇ ਬਚਨਾਂ ਦੁਆਰਾ ਤੇਰੇ ਚਰਨਾਂ ਵਿਚ ਆਪਣਾ ਮਨੁ = ਚਿੱਤ ਵੇਚਿਆ = ਵੇਚ ਦਿੱਤਾ ਹੈ ਅਤੇ ਗੁਰ ਸਬਦਿ = ਉਪਦੇਸ਼ ਕਰਕੇ ਮਨ ਧੀਰਾ = ਧੀਰਜਤਾ ਦੇ ਸਹਿਤ ਹੋ ਗਿਆ ਹੈ ਭਾਵ ਮਨ ਦੀ ਚੰਚਲਤਾਈ ਛੁੱਟ ਗਈ ਹੈ।

[ਅੰਗ ੧੦੧੧]

## ਗੁਰ ਪੂਰੇ ਸਾਬਾਸਿ ਹੈ; ਕਾਟੈ ਮਨ ਪੀਰਾ ॥੨॥

ਐਸੇ ਪੂਰੇ = ਪੂਰਿਆਂ ਗੁਰਾਂ ਦਾ ਹਮੇਸ਼ਾ ਲਈ ਸਾਬਾਸਿ = ਧੰਨਵਾਦ ਹੈ, ਜੋ ਮਨ ਦੀਆਂ ਪੀਰਾ = ਪੀੜਾਂ ਨੂੰ **ਵਾ:** ਮਨ ਵਿੱਚੋਂ ਹੰਗਤਾ ਮਮਤਾ **ਵਾ:** ਜੰਮਣ ਮਰਣ ਦੀਆਂ ਪੀੜਾਂ ਕਾਟੈ = ਕੱਟਣ ਵਾਲੇ ਹਨ ॥੨॥

## ਲਾਲਾ ਗੋਲਾ ਧਣੀ ਕੋ; ਕਿਆ ਕਹਉ ਵਡਿਆਈਐ ॥

ਹੇ ਭਾਈ ! ਅਸੀਂ ਮਨ, ਬਾਣੀ, ਸਰੀਰ ਕਰਕੇ ਧਣੀ = ਮਾਲਕ ਪਰਮੇਸ਼ਰ ਕੋ = ਦੇ ਲਾਲਾ = ਦਾਸਾਂ ਦੇ ਗੋਲਾ = ਦਾਸ ਹਾਂ, ਇਸ ਕਰਕੇ ਅਸੀਂ ਉਸ ਪਰਮੇਸ਼ਰ ਦੀ ਕਿਆ = ਕੀ ਵਡਿਆਈਐ = ਮਹਿਮਾ ਕਹਉ = ਕਥਨ ਕਰ ਸਕਦੇ ਹਾਂ, ਭਾਵ ਉਸ ਦੀ ਵਡਿਆਈ ਬੇਅੰਤ ਹੈ, ਜੋ ਕਥਨ ਨਹੀਂ ਕੀਤੀ ਜਾ ਸਕਦੀ।

## ਭਾਣੈ ਬਖਸੇ ਪੂਰਾ ਧਣੀ; ਸਚੁ ਕਾਰ ਕਮਾਈਐ ॥

ਜੇਕਰ ਪੂਰਾ = ਪੂਰਨ ਧਣੀ = ਮਾਲਕ ਪਰਮੇਸ਼ਰ ਆਪਣੇ ਭਾਣੈ = ਹੁਕਮ ਵਿਚ ਚਲਾ ਕੇ ਬਖ਼ਸ਼ ਲੈਣਾ

ਕਰੇ ਤਾਂ ਸਚੁ = ਸੱਚੀ ਭਗਤੀ ਰੂਪ ਕਾਰ ਕਮਾਈਐ = ਕਮਾਉਣਾ ਕਰੀਦੀ ਹੈ **ਵਾ:** ਆਪ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਣ ਰੂਪ ਸੱਚੀ ਕਾਰ ਕਮਾਉਣਾ ਕਰੀਦੀ ਹੈ।

## ਵਿਛੁੜਿਆ ਕਉ ਮੇਲਿ ਲਏ; ਗੁਰ ਕਉ ਬਲਿ ਜਾਈਐ ॥੩॥

ਜੋ ਗੁਰੂ ਸਾਹਿਬ ਜੀ ਆਪਣੇ ਸਰੂਪ ਵੱਲੋਂ ਵਿਛੁੜਿਆ = ਵਿਛੜੇ ਹੋਏ ਜੀਵਾਂ ਕਉ = ਨੂੰ ਨਾਮ ਦੀ ਦਾਤ ਦੇ ਕੇ ਪਰਮੇਸ਼ਰ ਨਾਲ ਮੇਲ ਲਏ = ਲੈਂਦੇ ਹਨ, ਉਨ੍ਹਾਂ ਗੁਰਾਂ ਕਉ = ਦੇ ਉਪਰੋਂ ਬਲਿ = ਬਲਿਹਾਰ ਜਾਈਐ = ਜਾਣਾ ਕਰੀਏ ॥੩॥

## ਲਾਲੇ ਗੋਲੇ, ਮਤਿ ਖਰੀ; ਗੁਰ ਕੀ ਮਤਿ ਨੀਕੀ ॥

ਜਿਸ ਨੇ ਗੁਰ = ਸਤਿਗੁਰਾਂ ਕੀ = ਦੀ ਮਤਿ = ਸਿੱਖਿਆ ਨੀਕੀ = ਅੱਛੀ, ਚੰਗੀ ਜਾਣ ਕੇ ਲੈਣਾ ਕੀਤੀ ਹੈ, ਉਸ ਲਾਲੇ ਗੋਲੇ = ਦਾਸਾਂ ਦੇ ਦਾਸ ਦੀ ਮਨ, ਬਾਣੀ, ਸਰੀਰ ਕਰਕੇ ਖਰੀ = ਚੰਗੀ ਮਤਿ = ਅਕਲ ਹੈ।

## ਸਾਚੀ ਸੁਰਤਿ ਸੁਹਾਵਣੀ; ਮਨਮੁਖ ਮਤਿ ਫੀਕੀ ॥

ਉਸ ਦਾਸ ਦੀ ਸੁਰਤਿ = ਸੁਰਤੀ ਸਾਚੀ = ਸੱਚੀ ਤੇ ਸੁਹਾਵਣੀ = ਸ਼ੋਭਨੀਕ ਹੈ **ਵਾ:** ਉਸ ਦੀ ਸਾਚੀ = ਸੱਚੀ ਸੁਰਤਿ = ਗਿਆਤ ਕਰਕੇ ਮਤੀ ਸ਼ੋਭਨੀਕ ਹੈ **ਵਾ:** ਉਸ ਦੀ ਬੁੱਧੀ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਵਾਲੀ ਤੇ ਸ਼ੋਭਨੀਕ ਹੈ ਅਤੇ ਮਨਮੁਖਾਂ ਦੀ ਮਤਿ = ਬੁੱਧ, ਸੁਰਤੀ ਫੀਕੀ = ਫਿੱਕੀ, ਬੇਰਸੀ ਹੈ ਭਾਵ ਨਿਸਫਲ ਹੈ।

## ਮਨੁ ਤਨੁ ਤੇਰਾ, ਤੂ ਪ੍ਰਭੂ; ਸਚੁ ਧੀਰਕ ਧੁਰ ਕੀ ॥੪॥

ਹੇ ਪਰਮੇਸ਼ਰ! ਸਾਡਾ ਦਾਸਾਂ ਦਾ ਮਨੁ = ਚਿੱਤ ਤੇ ਤਨੁ = ਸਰੀਰ ਤੇਰਾ ਹੀ ਹੈ ਤੇ ਤੂੰ ਸਾਡਾ ਪ੍ਰਭੂ = ਸੁਆਮੀ, ਰੱਖਿਅਕ ਹੈਂ, ਧੁਰ = ਆਦ ਕੀ = ਦੀ ਸਚੁ = ਸੱਚੀ ਧੀਰਕ = ਧੀਰਜਤਾ ਪ੍ਰਾਪਤ ਹੋਈ ਹੈ **ਵਾ:** ਤੂੰ ਆਪਣੇ ਸੱਚੇ ਨਾਮ ਕੀ = ਦੀ ਆਦੋਂ ਹੀ ਬਖ਼ਸ਼ਿਸ਼ ਕੀਤੀ ਹੈ, ਇਸ ਕਰਕੇ ਅਸੀਂ ਧੀਰਜਤਾ ਦੇ ਤਾਈਂ ਧਾਰਨ ਕਰਨ ਵਾਲੇ ਹੋ ਗਏ ਹਾਂ **ਵਾ:** ਧੀਰਜਤਾ ਦੇ ਸਹਿਤ ਹੋ ਕੇ ਜੰਮਣ ਮਰਣ ਤੋਂ ਰਹਿਤ ਹੋ ਗਏ ਹਾਂ ॥੪॥

## ਸਾਚੈ ਬੈਸਣੁ ਉਠਣਾ; ਸਚੁ ਭੋਜਨੁ ਭਾਖਿਆ ॥

ਦਾਸਾਂ ਦਾ ਸਾਚੈ = ਸੱਚੇ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸਤਸੰਗਤ ਦੇ ਵਿਚ ਹੀ ਸਦਾ ਬੈਸਣੁ = ਬੈਠਣਾ ਤੇ ਉੱਠਣਾ ਹੁੰਦਾ ਹੈ ਅਤੇ ਭੋਜਨ ਛਕਣ ਵੇਲੇ ਵੀ ਸਚੁ = ਸੱਚੇ ਦਾ ਭਾਖਿਆ = ਉਚਾਰਨ ਕਰਦੇ ਹਨ **ਵਾ:** ਉਹ ਸੱਚ ਨਾਮ ਰੂਪੀ ਭੋਜਨ ਹੀ ਭਾਖਿਆ = ਭੱਖਣਾ ਭਾਵ ਖਾਣਾ ਕਰਦੇ ਹਨ।

## ਚਿਤਿ ਸਚੈ, ਵਿਤੋ ਸਚਾ; ਸਾਚਾ ਰਸੁ ਚਾਖਿਆ ॥

ਉਨ੍ਹਾਂ ਦਾ ਚਿਤਿ = ਮਨ ਵੀ ਸਚੈ = ਸੱਚੇ ਵਿਚ ਜੁੜਿਆ ਰਹਿੰਦਾ ਹੈ, ਉਨ੍ਹਾਂ ਦਾ ਵਿਤੋ = ਧਨ ਵੀ ਸੱਚਾ ਨਾਮ ਹੀ ਹੈ ਅਤੇ ਉਨ੍ਹਾਂ ਨੇ ਸਾਚਾ = ਸੱਚਾ ਆਤਮਾਨੰਦ ਰੂਪ ਰਸ ਹੀ ਚਾਖਿਆ = ਚੱਖਣਾ ਕੀਤਾ ਹੈ, ਧਾਰਨ ਕੀਤਾ ਹੈ।

## ਸਾਚੈ ਘਰਿ, ਸਾਚੈ ਰਖੇ; ਗੁਰ ਬਚਨਿ ਸੁਭਾਖਿਆ ॥੫॥

ਜਿਨ੍ਹਾਂ ਨੇ ਗੁਰ ਬਚਨਿ = ਉਪਦੇਸ਼ ਨੂੰ ਮਨ ਲਾ ਕੇ ਸੁਭਾਖਿਆ = ਚੰਗੀ ਤਰ੍ਹਾਂ ਉਚਾਰਨ ਕੀਤਾ ਹੈ **ਵਾ:** (ਸੁ + ਭਾਖਿਆ) ਸੁ = ਸ੍ਰੇਸ਼ਟ ਸ਼ਰਧਾ ਨਾਲ ਭਾਖਿਆ = ਉਚਾਰਿਆ ਹੈ **ਵਾ:** ਗੁਰਾਂ ਦੇ ਸੁ = ਸ੍ਰੇਸ਼ਟ ਬਚਨਾਂ ਨੂੰ

ਉਚਾਰਿਆ ਹੈ, ਉਨ੍ਹਾਂ ਨੂੰ ਸਾਚੈ = ਸੱਚੇ ਸਾਧਸੰਗਤ, ਸੱਚੇ ਸਰੂਪ ਰੂਪੀ ਘਰ ਵਿਚ ਸਾਚੈ = ਸੱਚੇ ਗੁਰਾਂ ਜਾਂ ਪਰਮੇਸ਼ਰ ਨੇ ਰਖੇ = ਰੱਖਣਾ ਕੀਤਾ ਹੈ ॥੫॥

## ਮਨਮੁਖ ਕਉ ਆਲਸੁ ਘਣੋ; ਫਾਥੇ ਓਜਾੜੀ ॥

ਮਨਮੁਖ ਪੁਰਖਾਂ ਕਉ = ਨੂੰ ਪ੍ਰੇਮਾ ਭਗਤੀ ਕਰਨ ਵੱਲੋਂ ਘਣੋ = ਬਹੁਤ ਸਾਰਾ ਆਲਸ = ਦਲਿੱਦਰ ਪਿਆ ਰਹਿੰਦਾ ਹੈ, ਇਸ ਕਰਕੇ ਉਹ ਸੰਸਾਰ ਰੂਪੀ ਓਜਾੜੀ = ਉਜਾੜ ਦੇ ਵਿਚ ਹੀ ਫਾਥੇ = ਫਸੇ ਰਹਿੰਦੇ ਹਨ **ਵਾ:** ਸੰਸਾਰ ਰੂਪ ਉਜਾੜ ਦੇ ਅੰਦਰ ਮੋਹ ਰੂਪੀ ਫਾਹੀ ਵਿਚ ਫਸੇ ਰਹਿੰਦੇ ਹਨ ਅਤੇ :

## ਫਾਥਾ ਚੁਗੈ ਨਿਤ ਚੋਗੜੀ; ਲਗਿ ਬੰਧੁ ਵਿਗਾੜੀ ॥

ਉਹ ਮਨਮੁਖ ਤਾਂ ਸੰਸਾਰ ਰੂਪੀ ਉਜਾੜ ਦੇ ਫਾਥਾ = ਫਸੇ ਹੋਏ ਨਿਤ = ਨਿਤਾਪ੍ਰਤੀ ਸ਼ਬਦ, ਸਪਰਸ਼ ਰੂਪ ਰਸ ਗੰਧ ਆਦਿ ਵਿਸ਼ਿਆਂ ਰੂਪੀ ਖੋਟੀ ਚੋਗੜੀ = ਚੋਗ ਨੂੰ ਚੁਗੈ = ਚੁਗਦੇ ਹਨ **ਵਾ:** ਕਾਮਾਦਿਕ ਵਿਚ ਫਸੇ ਹੋਏ ਵਿਕਾਰਾਂ ਨੂੰ ਭੋਗਣ ਰੂਪ ਚੋਗਾ ਚੁਗਦੇ ਹਨ ਆਪਣੇ ਬੰਧੁ = ਸੰਬੰਧੀਆਂ ਦੇ ਗਲ ਲੱਗ ਕੇ ਉਨ੍ਹਾਂ ਦੇ ਜੀਵਨ ਨੂੰ ਵੀ ਵਿਗਾੜ ਦਿੰਦੇ ਹਨ **ਵਾ:** ਉਹ ਇਨ੍ਹਾਂ ਵਿਕਾਰਾਂ ਰੂਪੀ ਬੰਧੁ = ਸੰਬੰਧੀਆਂ ਵਿਚ ਲੱਗ ਕੇ ਉਨ੍ਹਾਂ ਨੇ ਆਪਣੀ ਆਯੂ ਵਿਗਾੜੀ ਹੋਈ ਹੈ।

**ਵਾ:** ਜਿਹੜੇ ਸੰਬੰਧੀ ਉਨ੍ਹਾਂ ਦੀ ਕੁਸੰਗਤ ਕਰਦੇ ਹਨ, ਉਨ੍ਹਾਂ ਦੀ ਵੀ ਉਨ੍ਹਾਂ ਨੇ ਸੁਰਤ ਵਿਗਾੜੀ ਹੋਈ ਹੈ।

**ਵਾ:** ਉਨ੍ਹਾਂ ਮਨਮੁਖਾਂ ਨੇ ਹਉਮੈ ਦੇ ਬੰਧੁ = ਬੰਧਨਾਂ ਵਿਚ ਪੈ ਕੇ ਆਪਣੇ ਜੀਵਨ ਨੂੰ ਵਿਗਾੜ ਲਿਆ ਹੈ।

## ਗੁਰਪਰਸਾਦੀ ਮੁਕਤੁ ਹੋਇ; ਸਾਚੇ ਨਿਜ ਤਾੜੀ ॥੬॥

ਜੋ ਗੁਰਮੁਖ ਜਨ ਸਾਚੇ = ਸੱਚੇ ਸਰੂਪ ਵਿਚ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਨਿਜ = ਆਪਣੀ ਤਾੜੀ = ਸਮਾਧੀ ਲਾਉਂਦੇ ਹਨ **ਵਾ:** ਸੱਚੇ ਗੁਰਾਂ ਦੁਆਰਾ ਆਪਣੇ ਆਤਮਕ ਸਰੂਪ ਵਿਚ ਸਮਾਧੀ, ਬਿਰਤੀ ਲਾਉਂਦੇ ਹਨ, ਉਹ ਗੁਰਪਰਸਾਦੀ = ਗੁਰਾਂ ਦੀ ਕਿਰਪਾ ਦੁਆਰਾ ਮੁਕਤੁ = ਕਲਿਆਣ ਨੂੰ ਪ੍ਰਾਪਤ ਹੋਇ = ਹੋਏ ਹਨ ॥੬॥

## ਅਨਹਤਿ ਲਾਲਾ ਬੇਧਿਆ; ਪ੍ਰਭ ਹੇਤਿ ਪਿਆਰੀ ॥

ਜਿਸ ਲਾਲਾ = ਸੇਵਕ ਜਨ ਦਾ ਅਨਹਤਿ = ਨਾਸ਼ ਤੋਂ ਰਹਿਤ ਨਾਮ ਵਿਚ **ਵਾ:** ਇਕ ਰਸ ਅਜਪਾ ਜਾਪ ਵਿਚ ਮਨ ਬੇਧਿਆ = ਮਿਲ ਗਿਆ ਹੈ, ਉਹ ਪ੍ਰਭ = ਪਰਮੇਸ਼ਰ ਦੇ ਹੇਤਿ = ਪ੍ਰੇਮ ਵਾਲੀ ਪਿਆਰੀ ਭਗਤੀ ਕਰਦਾ ਹੈ **ਵਾ:** ਉਸ ਦੀ ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਦੇ ਪ੍ਰੇਮ ਵਿਚ ਪਿਆਰੀ = ਮੁਹੱਬਤ, ਪ੍ਰੀਤੀ ਹੈ।

## ਬਿਨੁ ਸਾਚੇ, ਜੀਉ ਜਲਿ ਬਲਉ; ਝੂਠੇ ਵੇਕਾਰੀ ॥

ਜੋ ਝੂਠੇ ਤੇ ਵਿਕਾਰੀ ਪੁਰਖ ਹਨ, ਉਨ੍ਹਾਂ ਦਾ ਸਾਚੈ = ਸੱਚੇ ਪਰਮੇਸ਼ਰ ਦੀ ਪ੍ਰਾਪਤੀ **ਵਾ:** ਨਾਮ ਤੋਂ ਬਿਨੁ = ਬਗ਼ੈਰ ਜੀਉ = ਜੀਅ (ਹਿਰਦਾ) ਵਿਕਾਰਾਂ, ਤ੍ਰਿਸ਼ਨਾ ਰੂਪੀ ਅਗਨੀ ਵਿਚ ਜਲਿ ਬਲਉ = ਸੜ ਬਲ ਕੇ ਸੁਆਹ ਹੋ ਜਾਂਦਾ ਹੈ।

## ਬਾਦਿ ਕਾਰਾ ਸਭਿ ਛੋਡੀਆ; ਸਾਚੀ ਤਰੁ ਤਾਰੀ ॥੭॥

ਜਿਨ੍ਹਾਂ ਪੁਰਖਾਂ ਨੇ ਬਾਦਿ = ਬੇ-ਅਰਥ, ਖੋਟੀਆਂ ਕਾਰਾਂ ਸਭਿ = ਸਾਰੀਆਂ ਛੋਡੀਆ = ਤਿਆਗ ਦਿੱਤੀਆਂ ਹਨ ਉਹ ਸਾਚੀ = ਸੱਚੀ ਭਗਤੀ ਰੂਪੀ ਤਾਰੀ = ਬੇੜੀ 'ਤੇ ਚੜ੍ਹ ਕੇ ਆਪ ਤਰ ਗਏ ਹਨ ਤੇ ਹੋਰਨਾਂ ਨੂੰ ਤਾਰਦੇ ਹਨ **ਵਾ:** ਭਗਤੀ ਰੂਪੀ ਸੱਚੀ ਤਾਰੀ ਮਾਰ ਕੇ ਸੰਸਾਰ-ਸਮੁੰਦ੍ਰ ਤੋਂ ਤਰ ਗਏ ਹਨ ॥੭॥

## ਜਿਨੀ ਨਾਮੁ ਵਿਸਾਰਿਆ; ਤਿਨਾ ਠਉਰ ਨ ਠਾਉ ॥

ਜਿਨੀ = ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਵਿਸਾਰਿਆ = ਭੁਲਾ ਦਿੱਤਾ ਹੈ, ਤਿਨਾ = ਉਨ੍ਹਾਂ ਨੂੰ ਨਾ ਇਸ ਲੋਕ ਵਿਚ ਠਉਰ = ਥਾਂ ਤੇ ਨਾ ਪ੍ਰਲੋਕ ਵਿਚ ਠਾਉ = ਥਾਂ ਹੈ **ਵਾ:** ਉਨ੍ਹਾਂ ਨੂੰ ਠਉਰ = ਠਹਿਰਣ ਵਾਸਤੇ ਤੁਰੀਆ ਪਦ ਵਿਚ ਥਾਂ ਨਹੀਂ ਹੈ।

## ਲਾਲੈ, ਲਾਲਚੁ ਤਿਆਗਿਆ; ਪਾਇਆ ਹਰਿ ਨਾਉ ॥

ਜਿਨ੍ਹਾਂ ਲਾਲੈ = ਦਾਸਾਂ ਨੇ ਦੁਨੀਆਵੀ ਪਦਾਰਥਾਂ ਦੇ ਲਾਲਚੁ = ਲੋਭ ਨੂੰ ਤਿਆਗਿਆ = ਛੱਡ ਦਿੱਤਾ ਹੈ, ਉਨ੍ਹਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਉ = ਨਾਮ ਨੂੰ ਪਾਇਆ = ਪ੍ਰਾਪਤ ਕੀਤਾ ਹੈ।

## ਤੂ ਬਖਸਹਿ, ਤਾ ਮੇਲਿ ਲੈਹਿ; ਨਾਨਕ ਬਲਿ ਜਾਉ ॥੮॥੪॥

ਹੇ ਪਰਮੇਸ਼ਰ ! ਜਦ ਤੂੰ ਸਤਿਗੁਰਾਂ ਦੀ ਸੰਗਤ ਦੁਆਰਾ ਜਾਂ ਸਤਿਗੁਰੂ ਰੂਪ ਧਾਰ ਕੇ ਔਗੁਣਾਂ ਨੂੰ ਬਖਸਹਿ = ਬਖ਼ਸ਼ਦਾ ਹੈਂ, ਤਾ = ਤਦ ਤੂੰ ਆਪਣੇ ਨਾਮ ਦੇ ਨਾਲ ਮੇਲ ਲੈਹਿ = ਲੈਂਦਾ ਹੈਂ **ਵਾ:** ਜਦ ਤੂੰ ਨਾਮ ਨਾਲ ਮੇਲਦਾ ਹੈਂ, ਤਦ ਤੂੰ ਸਾਰੇ ਗ਼ੁਨਾਹ ਬਖ਼ਸ਼ ਕੇ ਆਪਣੇ ਸਰੂਪ ਨਾਲ ਮੇਲ ਲੈਂਦਾ ਹੈਂ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਇਸੇ ਕਰਕੇ ਮੈਂ ਤੇਰੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿ = ਕੁਰਬਾਨ ਜਾਉ = ਜਾਂਦਾ ਹਾਂ ॥੮॥੪॥

## ਮਾਰੂ ਮਹਲਾ ੧ ॥

## ਲਾਲੈ ਗਾਰਬੁ ਛੋਡਿਆ; ਗੁਰ ਕੈ ਭੈ ਸਹਜਿ ਸੁਭਾਈ ॥

ਜਿਸ ਲਾਲੈ = ਦਾਸ ਨੇ ਗੁਣਾਂ, ਭਗਤੀ ਅਦਿ ਦਾ ਗਾਰਬੁ = ਹੰਕਾਰ ਛੋਡਿਆ = ਤਿਆਗ ਦਿੱਤਾ ਹੈ, ਉਸ ਨੇ ਗੁਰ = ਸਤਿਗੁਰਾਂ ਕੈ = ਦੇ ਭੈ = ਡਰ ਸੰਯੁਕਤ ਹੋ ਕੇ ਸਹਜਿ = ਸ਼ਾਂਤੀ ਸੁਭਾਈ = ਸੁਭਾਅ ਨੂੰ ਪ੍ਰਾਪਤ ਕੀਤਾ ਹੈ **ਵਾ:** ਜਿਸ ਦਾਸ ਨੇ ਹੰਕਾਰ ਛੱਡਿਆ ਹੈ ਅਤੇ ਗੁਰਾਂ ਦੇ ਭੈ ਵਿਚ ਰਹਿੰਦਾ ਹੈ, ਉਸ ਦੇ ਹਿਰਦੇ ਵਿਚ ਸਹਜਿ = ਸੁਤੇ-ਸਿਧ ਗਿਆਨ ਦਾ ਸੁਭਾਈ = ਪ੍ਰਕਾਸ਼ ਹੋ ਜਾਂਦਾ ਹੈ। ਅਤੇ :

## ਲਾਲੈ ਖਸਮੁ ਪਛਾਨਿਆ; ਵਡੀ ਵਡਿਆਈ ॥

ਉਸ ਲਾਲੈ = ਦਾਸ ਨੇ ਖਸਮੁ = ਮਾਲਕ ਪਰਮੇਸ਼ਰ ਨੂੰ ਪਛਾਨਿਆ = ਪਛਾਣ ਲਿਆ ਹੈ, ਇਸੇ ਕਰਕੇ ਉਸ ਸੇਵਕ ਦੀ ਵਡੀ = ਬੜੀ ਵਡਿਆਈ = ਉਪਮਾ ਹੋ ਰਹੀ ਹੈ **ਵਾ:** ਉਹ ਪਰਮੇਸ਼ਰ ਦੀ ਬੜੀ ਵਡਿਆਈ ਕਰਦਾ ਹੈ **ਵਾ:** ਉਸ ਪਰਮੇਸ਼ਰ ਨੇ ਆਪਣੇ ਵਿਚ ਅਭੇਦਤਾ ਰੂਪ ਵੱਡੀ ਵਡਿਆਈ ਬਖ਼ਸ਼ ਦਿੱਤੀ ਹੈ।

## ਖਸਮਿ ਮਿਲਿਐ ਸੁਖੁ ਪਾਇਆ; ਕੀਮਤਿ ਕਹਣੁ ਨ ਜਾਈ ॥੧॥

ਸੇਵਕ (ਦਾਸ) ਜਨ ਨੇ ਖਸਮਿ = ਮਾਲਕ ਪਰਮੇਸ਼ਰ ਦੇ ਨਾਲ ਮਿਲਿਐ = ਮਿਲਣੇ ਕਰਕੇ ਆਤਮਿਕ ਸੁਖੁ = ਅਨੰਦ **ਵਾ:** ਬ੍ਰਹਮਾਨੰਦ ਰੂਪੀ ਸੁਖ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਜਿਸ ਅਨੰਦ, ਸੁਖ ਦੀ ਕੀਮਤ ਕਿਸੇ ਪਾਸੋਂ ਵੀ ਕਹਣ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ ॥੧॥

**ਗਿਆਰਾਂ ਪ੍ਰਕਾਰ ਦੇ ਸੁਖ :** ਜੋ ਗ੍ਰੰਥਾਂ ਵਿਚ ਮਨੁੱਖ ਤੋਂ ਲੈ ਕੇ ਬ੍ਰਹਮਪੁਰੀ ਤਕ ਗਿਆਰਾਂ ਪ੍ਰਕਾਰ ਦਾ ਸੁਖ ਮੰਨਿਆ ਹੈ, ਉਹ ਇਸ ਪ੍ਰਕਾਰ ਹੈ :

੧. ਆਮ ਮਨੁੱਖ ਨਾਲੋਂ ਧਰਤੀ ਦੇ ਚੱਕਰਵਰਤੀ ਰਾਜੇ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੨. ਚੱਕਰਵਰਤੀ ਰਾਜੇ ਨਾਲੋਂ ਮਾਤ ਲੋਕ ਦੇ ਗੰਧਰਬ (ਰਾਗੀ) ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੩. ਮਾਤ ਲੋਕ ਦੇ ਗੰਧਰਬ ਨਾਲੋਂ ਦੇਵ ਲੋਕ ਦੇ ਗੰਧਰਬ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੪. ਦੇਵ ਲੋਕ ਦੇ ਗੰਧਰਬ ਨਾਲੋਂ ਪਿਤਰ ਲੋਕ ਨੂੰ ਸੌ ਗੁਣਾ ਸੁਖ ਪ੍ਰਾਪਤ ਹੁੰਦਾ ਹੈ।
੫. ਪਿਤਰ ਲੋਕ ਨਾਲੋਂ ਅਯਾਨ ਸੰਗਿਆਂ ਵਾਲੇ ਦੇਵਤਿਆਂ ਨੂੰ ਸੌ ਗੁਣਾ ਅਧਿਕ ਸੁੱਖ ਪ੍ਰਾਪਤ ਹੁੰਦਾ ਹੈ।
੬. ਅਯਾਨ ਸੰਗਿਆਂ ਵਾਲੇ ਦੇਵਤਿਆਂ ਨਾਲੋਂ ਕਰਮਦੇਵ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੭. ਕਰਮ ਦੇਵ ਨਾਲੋਂ ਮੁੱਖ ਦੇਵ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੮. ਮੁਖ ਦੇਵ ਨਾਲੋਂ ਇੰਦਰ ਰਾਜੇ ਨੂੰ ਸੌ ਗੁਣਾ ਅਧਿਕ ਸੁੱਖ ਪ੍ਰਾਪਤ ਹੁੰਦਾ ਹੈ।
੯. ਇੰਦਰ ਦੇਵਤੇ ਨਾਲੋਂ ਸਾਰਿਆਂ ਦੇਵਤਿਆਂ ਦੇ ਗੁਰੂ ਬ੍ਰਹਸਪਤਿ ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੧੦. ਦੇਵਤਿਆਂ ਦੇ ਗੁਰੂ ਬ੍ਰਹਸਪਤਿ ਨਾਲੋਂ ਪਰਜਾਪਤਿ (ਬ੍ਰਹਮਾ) ਨੂੰ ਸੌ ਗੁਣਾ ਅਧਿਕ ਸੁਖ ਪ੍ਰਾਪਤ ਹੁੰਦਾ ਹੈ।
੧੧. ਪਰਜਾਪਤਿ (ਬ੍ਰਹਮਾ) ਨਾਲੋਂ ਬ੍ਰਹਮ ਲੋਕ ਦਾ ਸੁਖ ਸੌ ਗੁਣਾ ਅਧਿਕ ਮੰਨਿਆ ਹੈ। ਬ੍ਰਹਮ ਲੋਕ ਦੇ ਸੁਖ ਵਿਚ ਲੇਸ ਮਾਤ੍ਰ ਵੀ ਦੁਖ ਨਹੀਂ ਹੁੰਦਾ ਜੈਸਾ ਕਿ :

**ਇਤਨੇ ਯਾ ਕ੍ਰਮ ਤੈਂ ਸੁਖ ਪਾਵਤ। ਤ੍ਰੈਤਿਰੀਯ ਸਰੁਤਿ ਯੂੰ ਸਮਝਾਵਤ ॥੫੦॥**

*(ਵਿਚਾਰ ਸਾਗਰ, ਪੰਨਾ ੧੬੩)*

ਪਰ ਇਨ੍ਹਾਂ ਸਾਰਿਆਂ ਤੋਂ ਅਸਲ ਵਿਚ ਉਹ ਸੁਖੀ ਹੈ, ਜੋ ਇਕਾਂਤ ਵਿਚ ਸਦਾ ਰਹਿੰਦਾ ਹੈ ਅਤੇ ਜਿਸਨੂੰ ਕਾਮ ਰੂਪੀ ਅਗਨੀ ਸਾੜਦੀ ਨਹੀਂ ਹੈ, ਜੈਸਾ ਕਿ :

**ਸੋਰਠਾ ॥ ਰਾਜਾ ਤੈਂ ਬ੍ਰਹਮਾਂਤ ਕਹਯੋ ਜੁ ਸੁਖ ਸਗਰੋ ਲਹੈ ॥**
**ਰਹਤ ਸਦਾ ਏਕਾਂਤ ਕਾਮਦਗਧ ਜਾ ਕੋ ਨ ਹਿਯ ॥੫੧॥** *(ਵਿਚਾਰ ਸਾਗਰ, ਤਰੰਗ ੫, ਪੰਨਾ ੧੬੩)*

## ਲਾਲਾ ਗੋਲਾ ਖਸਮ ਕਾ; ਖਸਮੈ ਵਡਿਆਈ ॥

ਜਿਹੜਾ ਖਸਮ = ਮਾਲਕ, ਪਰਮੇਸ਼ਰ ਕਾ = ਦਾ ਮਨ ਕਰਕੇ ਵੀ ਲਾਲਾ = ਦਾਸ ਤੇ ਸਰੀਰ ਕਰਕੇ ਵੀ ਗੋਲਾ = ਸੇਵਕ ਬਣਿਆ ਹੋਇਆ ਹੈ, ਉਸ ਨੂੰ ਖਸਮੈ = ਮਾਲਕ ਪਰਮੇਸ਼ਰ ਨੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ **ਵਾ:** ਆਪਣੇ ਵਿਚ ਅਭੇਦਤਾ ਰੂਪ ਵਡਿਆਈ = ਸ਼ੋਭਾ ਦਿੱਤੀ ਹੈ **ਵਾ:** ਉਹ ਸੇਵਕ ਜਨ ਸਭ ਵਡਿਆਈ ਮਾਲਕ ਦੀ ਸਮਝਦਾ ਹੈ ਅਤੇ :

## ਗੁਰਪਰਸਾਦੀ ਉਬਰੇ; ਹਰਿ ਕੀ ਸਰਣਾਈ ॥੧॥ਰਹਾਉ॥

ਉਸ ਸੇਵਕ ਦਾ ਐਸਾ ਨਿਸਚਾ ਹੈ ਕਿ ਹਰਿ = ਪਰਮੇਸ਼ਰ ਕੀ = ਦੀ ਸਰਣਾਈ = ਓਟ ਵਿਚ ਪੈ ਕੇ ਗੁਰਪਰਸਾਦੀ = ਗੁਰਾਂ ਦੀ ਕਿਰਪਾ ਦੁਆਰਾ ਸਾਰੇ ਸੇਵਕ ਜਨ ਵਿਕਾਰਾਂ, ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚੇ ਹਨ ॥੧॥ਰਹਾਉ॥

## ਲਾਲੇ ਨੋ ਸਿਰਿ ਕਾਰ ਹੈ; ਧੁਰਿ ਖਸਮਿ ਫੁਰਮਾਈ ॥

ਲਾਲੇ = ਸੇਵਕ ਜਨ ਦੇ ਸਿਰ ਨੋ = ਉਪਰ ਹੁਕਮ, ਭਗਤੀ ਰੂਪੀ ਕਾਰ ਹੈ, ਇਹ ਧੁਰਿ = ਆਦ ਤੋਂ ਖਸਮ = ਮਾਲਕ ਪਰਮੇਸ਼ਰ ਨੇ ਫੁਰਮਾਈ = ਆਗਿਆ ਕੀਤੀ ਹੈ **ਵਾ:** ਸੇਵਕ ਜਨ ਪਰਮੇਸ਼ਰ ਦੇ ਹੁਕਮ ਨੂੰ ਸਿਰ ਉੱਤੇ ਮੰਨ ਕੇ ਭਾਉ ਭਗਤੀ ਰੂਪ ਕਾਰ ਕਰਦਾ ਹੈ, ਇਹ ਆਦਿ ਤੋਂ ਮਾਲਕ ਪਰਮੇਸ਼ਰ ਨੇ ਫੁਰਮਾਈ ਹੈ।

## ਲਾਲੈ ਹੁਕਮੁ ਪਛਾਣਿਆ; ਸਦਾ ਰਹੈ ਰਜਾਈ ॥

ਜਿਹੜੇ ਲਾਲੈ = ਦਾਸ ਨੇ ਪਰਮੇਸ਼ਰ ਦੇ ਹੁਕਮ ਨੂੰ ਪਛਾਣਿਆ = ਪਛਾਣ ਲਿਆ ਹੈ, ਉਹ ਸਦਾ = ਹਮੇਸ਼ਾਂ ਪਰਮੇਸ਼ਰ ਦੀ ਰਜਾਈ = ਆਗਿਆ ਵਿਚ ਰਹੈ = ਰਹਿੰਦਾ ਹੈ।

**ਸਾਖੀ—ਭਾਈ ਘਨਈਆ ਜੀ ਦੇ ਸੇਵਕ ਦੀ :** ਭਾਈ ਘਨਈਆ ਜੀ ਦਾ ਇਕ ਸੇਵਾ ਦਾਸ ਨਾਮੀ ਸੇਵਕ ਸੀ। ਸੇਵਾ ਦਾਸ ਤੋਂ ਅੱਗੇ ਹੋਰ ਸੇਵਕ ਜਿੱਥੋਂ ਸੇਵਾ ਪੰਥੀ ਸੰਪਰਦਾ ਚੱਲੀ। ਉਨ੍ਹਾਂ ਵਿਚ ਇਕ ਬੁੱਧੂ ਸ਼ਾਹ ਜੀ ਸੇਵਕ ਹੋਏ ਹਨ, ਜੋ ਨਿਤਾਪ੍ਰਤੀ ਹੱਥੀਂ ਟਹਿਲ ਕਰਿਆ ਕਰਦੇ। ਸੇਵਾ ਕਰ ਕੇ ਆਪ ਪ੍ਰਸ਼ਾਦਾ ਛਕਦੇ ਤੇ ਛਕਾਇਆ ਕਰਦੇ ਸਨ। ਉਨ੍ਹਾਂ ਨਾਲ ਹੋਰ ਰਹਿੰਦੇ ਸੇਵਕਾਂ ਵਿੱਚੋਂ ਇਕ ਸੇਵਕ ਨੇ ਬੁੱਧੂ ਸ਼ਾਹ ਜੀ ਦੀ ਪਰਖਣਾਂ ਲਈ ਡੇਰੇ ਵਿਚ ਆਏ ਸਾਧੂਆਂ ਨੂੰ ਕਿਹਾ ਕਿ ਇਸ ਦੀ ਪਰਖਣਾ ਕੀਤੀ ਜਾਵੇ ਕਿ ਇਹ ਤੁਹਾਡਾ ਬਚਨ ਮੰਨਦਾ ਹੈ ਕਿ ਨਹੀਂ। ਤਦੋਂ ਸੰਤ ਅੱਡਣਸ਼ਾਹ ਜੀ ਨੇ ਸੇਵਕ ਭਾਈ ਬੁੱਧੂ ਸ਼ਾਹ ਜੀ ਨੂੰ ਕਿਹਾ ਕਿ ਪਲੰਘ ਡਾਹ ਕੇ ਉਪਰ ਵਿਛਾਈ ਕਰ ਦੇ। ਤਦੋਂ ਬੁੱਧੂ ਸ਼ਾਹ ਜੀ ਨੇ ਝੱਟ ਹੀ ਪਲੰਘ ਡਾਹ ਕੇ ਉਪਰ ਵਿਛਾਈ ਕਰ ਦਿੱਤੀ ਅਤੇ ਪੁੱਛਿਆ ਕਿ ਹੁਣ ਕੀ ਹੁਕਮ ਹੈ ? ਅੱਗੋਂ ਸੰਤਾਂ ਨੇ ਕਿਹਾ ਕਿ ਇਸ ਉਪਰ ਤੂੰ ਬਿਰਾਜਮਨ ਹੋ ਜਾ, ਭਾਈ ਬੁੱਧੂ ਸ਼ਾਹ ਜੀ ਝੱਟ ਹੀ ਉਸ ਉਪਰ ਬਿਰਾਜਮਾਨ ਹੋ ਗਏ। ਤਦੋਂ ਸਾਰੇ ਆਏ ਹੋਏ ਸਾਧੂ ਮਹਾਤਮਾਂ ਤੇ ਸੇਵਕ ਹੱਸਣ ਲੱਗ ਪਏ ਕਿ ਇਹ ਕੈਸਾ ਆਗਿਆਕਾਰੀ ਹੈ। ਤਾਂ ਅੱਡਣਸ਼ਾਹ ਜੀ ਨੇ ਕਿਹਾ ਕਿ ਇਹ ਐਸਾ ਹੀ ਆਗਿਆਕਾਰੀ ਹੈ, ਜਿਸ ਤਰ੍ਹਾਂ ਦੇ ਬਚਨ ਕਰੋਗੇ, ਇਹ ਉਸੀ ਤਰ੍ਹਾਂ ਮੰਨੀ ਜਾਵੇਗਾ। ਫੇਰ ਕੁੱਝ ਸਮਾਂ ਬਤੀਤ ਹੋਇਆ, ਇਕ ਦਿਨ ਇਕ ਸਿਪਾਹੀ ਆਇਆ, ਉਸਨੇ ਆ ਕੇ ਭਾਈ ਬੁੱਧੂ ਸ਼ਾਹ ਜੀ ਨੂੰ ਕਿਹਾ ਕਿ ਮੈਨੂੰ ਪ੍ਰਸ਼ਾਦਾ ਪਕਾ ਕੇ ਛਕਾਉ। ਭਾਈ ਬੁੱਧੂ ਸ਼ਾਹ ਜੀ ਜਦੋਂ ਪ੍ਰਸ਼ਾਦਾ ਪਕਾਉਣ ਲੱਗੇ ਤਾਂ ਰੋਟੀ ਨੂੰ ਸੇਕ ਲੱਗ ਗਿਆ। ਤਦੋਂ ਸਿਪਾਹੀ ਨੇ ਭਾਈ ਬੁੱਧੂ ਸ਼ਾਹ ਜੀ ਦੇ ਮੂੰਹ ਉਪਰ ਚਪੇੜ ਮਾਰੀ ਅਤੇ ਕਿਹਾ ਕਿ ਤੈਨੂੰ ਰੋਟੀ ਪਕਾਉਣ ਦੀ ਜਾਚ ਨਹੀਂ ਹੈ ਕਿ ਕਿਵੇਂ ਪਕਾਈ ਦੀ ਹੈ, ਅੱਗੋਂ ਭਾਈ ਸਾਹਿਬ ਜੀ ਨੇ ਗ਼ੁੱਸਾ ਤਾਂ ਕੀ ਕਰਨਾ ਸੀ, ਸਗੋਂ ਆਪਣੇ ਮੂੰਹ ਦਾ ਦੂਜਾ ਪਾਸਾ ਵੀ ਅੱਗੇ ਕਰ ਦਿੱਤਾ ਤਾਂ ਸਿਪਾਹੀ ਨੇ ਦੋ ਤਿੰਨ ਚਪੇੜਾਂ ਮਾਰ ਦਿੱਤੀਆਂ। ਉਸ ਵੇਲੇ ਹੋਰ ਸੇਵਕਾਂ ਨੇ ਰੌਲਾ ਪਾ ਦਿੱਤਾ ਕਿ ਹੇ ਸਿਪਾਹੀ! ਤੂੰ ਬਹੁਤ ਗ਼ਲਤ ਕੀਤਾ ਹੈ, ਜਿਸ ਦੇ ਮੂੰਹ ਉਪਰ ਤੂੰ ਚਪੇੜਾਂ ਮਾਰੀਆਂ ਹਨ, ਉਹ ਤਾਂ ਬਹੁਤ ਕਰਣੀ ਕਮਾਈ ਵਾਲਾ ਮਹਾਤਮਾ ਹੈ। ਸਿਪਾਹੀ ਡਰ ਕੇ ਕੰਬਣ ਲੱਗ ਪਿਆ ਕਿ ਇਹ ਤਾਂ ਮੇਰੇ ਕੋਲੋਂ ਬਹੁਤ ਵੱਡਾ ਪਾਪ ਹੋ ਗਿਆ ਹੈ। ਇਹ ਸੰਤ ਕਿਤੇ ਮੈਨੂੰ ਕੋਈ ਸ਼ਰਾਪ ਨਾ ਦੇ ਦੇਵੇ। ਸਿਪਾਹੀ ਡਰਦਾ ਹੋਇਆ ਬੁੱਧੂ ਸ਼ਾਹ ਜੀ ਦੇ ਪੈਰੀਂ ਡਿੱਗ ਕੇ ਮੁਆਫ਼ੀ ਮੰਗਣ ਲੱਗ ਪਿਆ। ਅੱਗੋਂ ਭਾਈ ਬੁੱਧੂ ਸ਼ਾਹ ਜੀ ਨੇ ਕਿਹਾ ਕਿ ਤੂੰ ਡਰ ਨਾ, ਮੇਰੇ ਮਾਰੀਆਂ ਹੋਈਆਂ ਚਪੇੜਾਂ ਹੀ ਤੇਰੇ ਜੀਵਨ ਵਿਚ ਬਦਲਾਅ ਲਿਆਉਣਗੀਆਂ। ਇਸ ਡੇਰੇ ਦਾ ਸੇਵਾਦਾਰ ਤੈਨੂੰ ਹੀ ਬਣਾਉਣਾ ਹੈ। ਤੂੰ ਮਨ ਲਾ ਕੇ ਸੇਵਾ ਕਰਿਆ ਕਰ। ਫੇਰ ਉਹ ਸਿਪਾਹੀ ਨੌਕਰੀ ਛੱਡ ਕੇ ੧੨ ਸਾਲ ਗਾਗਰਾਂ ਨਾਲ ਲੰਗਰ ਦਾ ਪਾਣੀ ਢੋਂਦਾ ਰਿਹਾ ਅਤੇ ਸੇਵਾ ਸਿਮਰਨ ਕਰ ਕੇ ਪਰਮਾਤਮਾ ਦੀ ਪ੍ਰਾਪਤੀ ਵਾਲਾ ਬਣਿਆ ਅਤੇ ਇਸੇ ਡੇਰੇ ਦਾ ਮੁਖ ਸੇਵਾਦਾਰ ਬਣਿਆ। ਸੋ ਇਸ ਪ੍ਰਕਾਰ ਸੇਵਕ ਭਾਈ ਬੁੱਧੂ ਸ਼ਾਹ ਜੀ ਨੇ ਪਰਮਾਤਮਾ ਦਾ ਹੁਕਮ ਪਛਾਣਨਾ ਕੀਤਾ ਸੀ ਅਤੇ ਸਦਾ ਪਰਮਾਤਮਾ ਦੀ ਰਜ਼ਾ ਵਿਚ ਹੀ ਰਹਿੰਦੇ ਸਨ।

## ਆਪੇ ਮੀਰਾ ਬਖਸਿ ਲਏ; ਵਡੀ ਵਡਿਆਈ ॥੨॥

ਜਿਸ ਸੇਵਕ ਜਨ ਨੂੰ ਮੀਰਾ = ਪਾਤਸ਼ਾਹ ਰੂਪ ਪਰਮੇਸ਼ਰ ਆਪੇ = ਆਪ ਕ੍ਰਿਪਾ ਕਰਕੇ ਬਖ਼ਸ਼ ਲਏ = ਲੈਂਦਾ ਹੈ, ਉਸ ਦੀ ਵੱਡੀ ਵਡਿਆਈ ਹੁੰਦੀ ਹੈ **ਵਾ:** ਪਾਤਸ਼ਾਹ ਰੂਪ ਪਰਮੇਸ਼ਰ ਆਪਣੇ ਪਿਆਰਿਆਂ ਦੇ ਔਗੁਣਾਂ ਨੂੰ ਬਖ਼ਸ਼ਣਾ ਕਰਦਾ ਹੈ, ਇਸ ਕਰਕੇ ਗੁਰਮੁਖ ਜਨ ਪਰਮੇਸ਼ਰ ਦੀ ਵੱਡੀ ਵਡਿਆਈ ਵਾਲਾ ਜਾਣਦੇ ਹਨ ॥੨॥

## ਆਪਿ ਸਚਾ ਸਭੁ ਸਚੁ ਹੈ; ਗੁਰ ਸਬਦਿ ਬੁਝਾਈ ॥

ਹੇ ਪਰਮੇਸ਼ਰ! ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੇ ਇਹ ਸਿੱਖਿਆ ਬੁਝਾਈ = ਬੁਝਾਉਣਾ, ਸਮਝਾਉਣਾ ਕੀਤੀ ਹੈ ਕਿ ਆਪ ਸੱਚਾ ਹੈ ਤੇ ਤੇਰਾ ਸਭੁ = ਸਾਰਾ ਪ੍ਰਪੰਚ ਵੀ ਸੱਚਾ ਹੈ **ਵਾ:** ਤੂੰ ਆਪ ਸੱਚਾ ਹੈਂ ਤੇ ਜਿਸ ਦੇ ਹਿਰਦੇ ਵਿਚ ਤੇਰਾ ਸੱਚਾ ਨਾਮ ਵੱਸਿਆ ਹੈ, ਉਸ ਨੂੰ ਸਭ ਥਾਂ ਤੇਰਾ ਸੱਚਾ ਸਰੂਪ ਹੀ ਦਿਸਦਾ ਹੈ।

## ਤੇਰੀ ਸੇਵਾ ਸੋ ਕਰੇ; ਜਿਸ ਨੋ ਲੈਹਿ ਤੂ ਲਾਈ ॥

ਹੇ ਪਰਮੇਸ਼ਰ! ਤੇਰੀ ਭਗਤੀ ਰੂਪ ਸੇਵਾ = ਟਹਿਲ ਸੋ = ਉਹ ਪੁਰਖ ਕਰੇ = ਕਰਦਾ ਹੈ, ਜਿਸ ਨੋ = ਜਿਸ ਨੂੰ ਤੂੰ ਆਪ ਆਪਣੀ ਸੇਵਾ ਵਿਚ ਲਾਈ = ਲਾ ਲੈਹਿ = ਲੈਂਦਾ ਹੈਂ **ਵਾ:** ਜਿਸ ਨੂੰ ਗੁਰ ਕਿਰਪਾ ਦੁਆਰਾ ਆਪਣੀ ਸ਼ਰਨ ਵਿਚ ਲਾ ਲੈਂਦਾ ਹੈਂ।

## ਬਿਨੁ ਸੇਵਾ, ਕਿਨੈ ਨ ਪਾਇਆ; ਦੂਜੈ ਭਰਮਿ ਖੁਆਈ ॥੩॥

ਹੇ ਪਰਮੇਸ਼ਰ! ਤੇਰੀ ਭਗਤੀ ਰੂਪ ਸੇਵਾ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਤੇਰੀ ਪ੍ਰਾਪਤੀ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ, ਸਭ ਸ੍ਰਿਸ਼ਟੀ ਦੂਜੈ = ਦ੍ਵੈਤ-ਭਾਵ ਜਾਂ ਦੂਜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਤੇ ਭਰਮ ਨੇ ਖੁਆਈ = ਭੁਲਾਈ ਹੋਈ ਹੈ **ਵਾ:** ਭੁਲਾ ਦਿੱਤੀ ਹੈ ॥੩॥

## ਸੋ ਕਿਉ ਮਨਹੁ ਵਿਸਾਰੀਐ; ਨਿਤ ਦੇਵੈ ਚੜੈ ਸਵਾਇਆ ॥

ਸੋ = ਉਸ ਪਰਮੇਸ਼ਰ ਨੂੰ ਕਿਉ = ਕਿਸ ਵਾਸਤੇ ਮਨਹੁ = ਹਿਰਦੇ ਵਿੱਚੋਂ ਵਿਸਾਰੀਐ = ਭੁਲਾਉਣਾ ਕਰੀਏ, ਜੋ ਨਿਤ = ਨਿਤਾਪ੍ਰਤੀ ਦਾਤ ਦੇਵੈ = ਦਿੰਦਾ ਹੈ ਅਤੇ ਜਿਸ ਦੀ ਦਿੱਤੀ ਹੋਈ ਦਾਤ ਸਵਾਇਆ = ਦੂਣੀ ਚੌਣੀ ਚੜੈ = ਚੜ੍ਹਦੀ ਹੈ **ਵਾ:** ਜੋ ਨਿਤਾਪ੍ਰਤੀ ਜੱਸ ਦਿੰਦਾ ਹੈ ਅਤੇ ਜੋ ਜੱਸ ਸਵਾਇਆ = ਦੂਣਾ ਚੌਣਾ ਚੜ੍ਹਦਾ, ਵਧਦਾ ਰਹਿੰਦਾ ਹੈ **ਵਾ:** ਜਿਸ ਦਾ ਸ਼ੁੱਭ ਇੱਛਾ, ਸੁ ਵੀਚਾਰਨਾ ਆਦਿ ਭੂਮਿਕਾ ਰੂਪੀ ਪੌੜੀਆਂ 'ਤੇ ਚੜ੍ਹਾਇਆ ਹੋਇਆ ਜਗਿਆਸੂ ਦਾ ਮਨ ਚੜ੍ਹਦਾ ਹੈ।

## ਜੀਉ ਪਿੰਡੁ ਸਭੁ ਤਿਸ ਦਾ; ਸਾਹੁ ਤਿਨੈ ਵਿਚਿ ਪਾਇਆ ॥

ਇਹ ਜੀਉ = ਸੂਖਮ ਸਰੀਰ ਤੇ ਪਿੰਡ = ਸਥੂਲ ਸਰੀਰ ਆਦਿ ਸਭੁ = ਸਾਰਾ ਕੁੱਝ ਤਿਸ ਦਾ = ਉਸ ਵਾਹਿਗੁਰੂ ਦਾ ਦਿੱਤਾ ਹੋਇਆ ਹੈ ਅਤੇ ਤਿਨੈ = ਉਸੇ ਪਰਮੇਸ਼ਰ ਨੇ ਸਰੀਰ ਵਿਚਿ = ਅੰਦਰ ਸਾਹੁ = ਸੁਆਸਾਂ ਨੂੰ ਪਾਇਆ = ਪਾਉਣਾ ਕੀਤਾ ਹੈ।

**ਅਥਵਾ** ਜਿਸ ਨੇ ਸੂਖਮ ਸਥੂਲ ਸਰੀਰ ਆਦਿ ਸਭ ਕੁੱਝ ਉਸ ਪਰਮੇਸ਼ਰ ਦਾ ਦਿੱਤਾ ਹੋਇਆ ਸਮਝਿਆ ਹੈ, ਉਸ ਦੇ ਹਿਰਦੇ ਵਿਚ ਪਰਮੇਸ਼ਰ ਨੇ ਆਪਣਾ ਸਿਮਰਨ ਰੂਪੀ ਸੁਆਸ ਪਾਉਣਾ ਕੀਤਾ ਹੈ।

## ਜਾ ਕ੍ਰਿਪਾ ਕਰੇ, ਤਾ ਸੇਵੀਐ; ਸੇਵਿ ਸਚਿ ਸਮਾਇਆ ॥੪॥

ਜਾ = ਜਦ ਪਰਮੇਸ਼ਰ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤਾ = ਤਦੋਂ ਹੀ ਉਸ ਨੂੰ ਸੇਵੀਐ = ਸੇਵਨਾ ਕਰੀਦਾ ਹੈ ਅਤੇ ਸੇਵਿ = ਸੇਵਨ ਕਰਨ ਦਾ ਮਨ ਉਸ ਸਚਿ = ਸੱਚੇ ਪਰਮੇਸ਼ਰ ਵਿਚ ਸਮਾਇਆ = ਸਮਾਅ ਜਾਂਦਾ ਹੈ, ਲੀਨ ਹੋ ਜਾਂਦਾ ਹੈ ॥੪॥

## ਲਾਲਾ ਸੋ, ਜੀਵਤੁ ਮਰੈ; ਮਰਿ ਵਿਚਹੁ ਆਪੁ ਗਵਾਏ ॥

ਸੋ = ਉਹ ਪਰਮੇਸ਼ਰ ਦਾ ਲਾਲਾ = ਦਾਸ, ਸੇਵਕ ਹੋ ਸਕਦਾ ਹੈ, ਜੋ ਜੀਵਤ-ਭਾਵ ਤੋਂ ਮਰੈ = ਮਰਦਾ

ਹੈ (ਮਰਨਾ ਕੀ ਹੈ ?) ਜੋ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਏ = ਗਵਾਉਣਾ ਹੈ, ਇਹੋ ਹੀ ਜੀਵਤ-ਭਾਵ ਵੱਲੋਂ ਮਰਿ = ਮਰਨਾ ਹੈ **ਵਾ:** ਜੋ ਜੀਵਤ-ਭਾਵ ਵੱਲੋਂ ਮਰਨ ਦਾ ਹਿਰਦੇ ਵਿੱਚੋਂ ਹੰਕਾਰ ਗੁਵਾ ਦਿੰਦਾ ਹੈ, ਉਹ ਪਰਮੇਸ਼ਰ ਦਾ ਸੇਵਕ ਹੁੰਦਾ ਹੈ।

## ਬੰਧਨ ਤੂਟਹਿ ਮੁਕਤਿ ਹੋਇ; ਤ੍ਰਿਸਨਾ ਅਗਨਿ ਬੁਝਾਏ ॥

ਉਸ ਦੇ ਹਉਮੈ ਰੂਪੀ ਬੰਧਨ = ਜੰਜਾਲ ਤੂਟਹਿ = ਟੁੱਟ ਜਾਂਦੇ ਹਨ ਅਤੇ ਉਹ ਸੇਵਕ ਜਨ ਮੁਕਤ ਰੂਪ ਹੋਇ = ਹੋ ਜਾਂਦਾ ਹੈ ਅਤੇ ਉਹ ਆਪਣੇ ਅੰਦਰੋਂ ਗੁਰ ਉਪਦੇਸ਼ ਦੁਆਰਾ ਤ੍ਰਿਸ਼ਨਾ ਰੂਪੀ ਅਗਨੀ ਨੂੰ ਵੀ ਬੁਝਾਏ = ਬੁਝਾ, ਨਵਿਰਤ ਕਰ ਲੈਂਦਾ ਹੈ।

## ਸਭ ਮਹਿ ਨਾਮੁ ਨਿਧਾਨੁ ਹੈ; ਗੁਰਮੁਖਿ ਕੋ ਪਾਏ ॥੫॥

ਸਭ = ਸਾਰਿਆਂ ਦੇ ਹਿਰਦੇ ਮਹਿ = ਵਿਚ ਨਾਮ ਰੂਪ ਨਿਧਾਨੁ = ਖ਼ਜ਼ਾਨਾ ਤਾਂ ਹੈ ਪਰੰਤੂ ਕੋ = ਕੋਈ ਵਿਰਲਾ ਗੁਰਮੁਖ ਹੀ ਗੁਰਾਂ ਦੁਆਰਾ ਨਾਮ ਰੂਪੀ ਖ਼ਜ਼ਾਨੇ ਨੂੰ ਪਾਏ = ਪਾਉਣਾ ਕਰਦਾ ਹੈ ॥੫॥

## ਲਾਲੇ ਵਿਚਿ, ਗੁਣੁ ਕਿਛੁ ਨਹੀ; ਲਾਲਾ ਅਵਗਣਿਆਰੁ ॥

ਹੇ ਪਰਮੇਸ਼ਰ ! ਤੇਰੇ ਲਾਲੇ = ਦਾਸ ਦੇ ਹਿਰਦੇ ਵਿਚਿ = ਅੰਦਰ ਕਿਛੁ = ਕੋਈ ਸਤ ਸੰਤੋਖ ਆਦਿ ਗੁਣ ਨਹੀਂ ਹੈ, ਸਗੋਂ ਲਾਲਾ = ਦਾਸ ਤਾਂ ਅਵਗਣਿਆਰੁ = ਔਗੁਣਾਂ ਨਾਲ ਭਰਿਆ ਹੋਇਆ ਹੈ।

## ਤੁਧੁ ਜੇਵਡੁ ਦਾਤਾ ਕੋ ਨਹੀ; ਤੂ ਬਖਸਣਹਾਰੁ ॥

ਹੇ ਪਰਮੇਸ਼ਰ ! ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਸੰਸਾਰ ਵਿਚ ਹੋਰ ਕੋ = ਕੋਈ ਦਾਤਾ ਨਹੀਂ ਹੈ, ਇਸ ਲਈ ਕ੍ਰਿਪਾ ਕਰਕੇ ਤੂੰ ਆਪਣੇ ਦਾਸ ਦੇ ਔਗੁਣਾਂ ਨੂੰ ਬਖਸਣਹਾਰੁ = ਬਖ਼ਸ਼ਣ ਵਾਲਾ ਹੈਂ।

## ਤੇਰਾ ਹੁਕਮੁ ਲਾਲਾ ਮੰਨੇ; ਏਹ ਕਰਣੀ ਸਾਰੁ ॥੬॥

ਤੇਰਾ ਹੁਕਮ = ਭਾਣਾ ਲਾਲਾ = ਦਾਸ ਮਨ, ਬਾਣੀ, ਸਰੀਰ ਕਰਕੇ ਮੰਨੇ = ਮੰਨਣਾ ਕਰੇ, ਉਸ ਲਈ ਏਹ = ਇਹੋ ਕਰਣੀ ਸਾਰੁ = ਸ੍ਰੇਸ਼ਟ ਹੈ ॥੬॥

## ਗੁਰੁ ਸਾਗਰੁ, ਅੰਮ੍ਰਿਤ ਸਰੁ; ਜੋ ਇਛੇ ਸੋ ਫਲੁ ਪਾਏ ॥

ਗੁਰੂ ਸਾਹਿਬ ਜੀ ਸਤਸੰਗਤ ਰੂਪੀ ਸਾਗਰੁ = ਸਮੁੰਦ੍ਰ ਵਿਚ ਨਾਮ ਅੰਮ੍ਰਿਤ ਦੇ ਸਰੁ = ਸਰੋਵਰ ਹਨ **ਵਾ:** ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਵਿਚ ਗੁਰੁ = ਚੇਤਨ ਸਰੂਪ ਗੁਰੂ **ਵਾ:** ਪਰਮੇਸ਼ਰ ਨਾਮ ਅੰਮ੍ਰਿਤ ਦਾ ਸਰੋਵਰ ਹਨ **ਵਾ:** ਗੁਰੂ ਜੀ ਅੰਮ੍ਰਿਤ ਦੇ ਸਾਗਰ ਦੇ ਸਰੁ = ਸਦਰਸ਼ ਹਨ, ਜੋ ਵੀ ਦਾਸ (ਸੇਵਕ) ਇਛੇ = ਕਾਮਨਾ ਕਰਦਾ ਹੈ ਸੋ = ਉਹ ਸਤਿਗੁਰਾਂ ਦੇ ਪਾਸੋਂ ਧਰਮ, ਅਰਥ, ਕਾਮ, ਮੋਖ ਆਦਿ ਫਲ ਪਾਏ = ਪਾ ਸਕਦਾ ਹੈ।

## ਨਾਮੁ ਪਦਾਰਥੁ ਅਮਰੁ ਹੈ; ਹਿਰਦੈ ਮੰਨਿ ਵਸਾਏ ॥

ਪਰਮੇਸ਼ਰ ਦਾ ਨਾਮ ਰੂਪੀ ਪਦਾਰਥ ਅਮਰੁ = ਮਰਨ ਤੋਂ ਰਹਿਤ ਕਰਨ ਵਾਲਾ ਹੈ **ਵਾ:** ਇਹ ਨਾਮ ਰੂਪੀ ਪਦਾਰਥ ਦੀ ਪ੍ਰਾਪਤੀ ਦਾ ਗੁਰਾਂ ਵੱਲੋਂ ਅਮਰੁ = ਹੁਕਮ ਹੈ, ਇਸ ਲਈ ਗੁਰਾਂ ਦੁਆਰਾ ਮੰਨਿ = ਮੰਨਣ ਕਰਕੇ ਹਿਰਦੈ = ਚਿੱਤ ਵਿਚ ਵਸਾਏ = ਵਸਾਉਣਾ ਕਰੇ **ਵਾ:** ਗੁਰਾਂ ਤੋਂ ਸ੍ਰਵਣ ਕਰਕੇ ਮੰਨਿ = ਮੰਨਣ ਕਰੇ ਤੇ ਫੇਰ ਹਿਰਦੇ ਵਿਚ ਵਸਾਉਣਾ ਕਰੇ **ਵਾ:** ਗੁਰਾਂ ਤੋਂ ਸ੍ਰਵਣ ਕਰਕੇ ਹਿਰਦੇ ਵਿਚ ਮੰਨਣ ਕਰੇ ਤੇ ਫੇਰ ਮੰਨਣ ਕਰਕੇ ਮਨ ਵਿਚ ਵਸਾਉਣ ਕਰੇ ਭਾਵ ਨਿਧਿਆਸਣ ਕਰੇ।

[ਅੰਗ ੧੦੧੨]

## ਗੁਰ ਸੇਵਾ, ਸਦਾ ਸੁਖੁ ਹੈ; ਜਿਸ ਨੋ ਹੁਕਮੁ ਮਨਾਏ ॥੭॥

ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਨਾਲ ਸਦਾ = ਹਮੇਸ਼ਾਂ ਲਈ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੁੰਦੀ ਹੈ ਪਰ ਗੁਰ ਟਹਿਲ ਨੂੰ ਉਹੋ ਪੁਰਖ ਹੀ ਕਰਦਾ ਹੈ, ਜਿਸ ਨੂੰ ਗੁਰੂ ਸਾਹਿਬ ਜੀ ਆਪਣਾ ਹੁਕਮੁ ਮਨਾਏ = ਮਨਾ ਲੈਣਾ ਕਰਨ ॥੭॥

## ਸੁਇਨਾ ਰੁਪਾ ਸਭ ਧਾਤੁ ਹੈ; ਮਾਟੀ ਰਲਿ ਜਾਈ ॥

ਜੋ ਵੀ ਸੁਇਨਾ = ਸੋਨਾ, ਰੁਪਾ = ਚਾਂਦੀ ਆਦਿ ਸਭ ਧਾਤੂ ਹੈ, ਉਹ ਮਾਟੀ = ਮਿੱਟੀ ਵਿਚ ਰਲਿ = ਮਿਲ ਜਾਈ = ਜਾਣ ਵਾਲੀ ਹੈ **ਵਾ:** ਸੋਨਾ ਤੇ ਰੁਪਾ ਸਭ ਧਾਤੁ = ਮਾਇਆ ਰੂਪ ਹੈ **ਵਾ:** ਧਾਤੁ = ਧਾ ਜਾਣ ਵਾਲੇ ਹਨ ਤੇ ਮਾਟੀ = ਮਿੱਟੀ ਵਿਚ ਰਲ ਜਾਂਦੇ ਹਨ।

**ਅਥਵਾ** ਸੋਨਾ ਚਾਂਦੀ ਆਦਿ ਇਹ ਸਭ ਧਰਤੀ ਦੀਆਂ ਧਾਤਾਂ ਹਨ ਤੇ ਅੰਤ ਨੂੰ ਮਿੱਟੀ ਵਿਚ ਹੀ ਰਲਿ = ਮਿਲ ਜਾਈ = ਜਾਣਗੀਆਂ।

**ਅਥਵਾ** ਇਸੇ ਪ੍ਰਕਾਰ ਸੋਨੇ ਦੀ ਨਿਆਈਂ ਅੰਵਾਨ ਸੰਗਿਆ ਵਾਲੇ ਦੇਵਤਿਆਂ ਦੀਆਂ ਦੇਹਾਂ ਤੇ ਚਾਂਦੀ ਦੀ ਨਿਆਈਂ ਹੋਰ ਦੇਵਤਿਆਂ ਦੀਆਂ ਦੇਹਾਂ ਆਦਿ ਸਭ ਧਾਤ, ਮਿੱਟੀ ਹੈ ਭਾਵ ਪੰਜਾਂ ਸੂਖਮ ਤੇ ਸਥੂਲ ਤੱਤਾਂ ਦੀ ਰਚਨਾ ਹੈ, ਅੰਤ ਨੂੰ ਸਭ ਨੇ ਮੌਤ ਰੂਪੀ ਮਿੱਟੀ ਵਿਚ ਰਲ ਜਾਣਾ ਹੈ।

## ਬਿਨੁ ਨਾਵੈ ਨਾਲਿ ਨ ਚਲਈ; ਸਤਿਗੁਰਿ ਬੂਝ ਬੁਝਾਈ ॥

ਸਤਿਗੁਰਿ = ਸੱਚੇ ਗੁਰੂ ਨੇ ਇਹ ਬੂਝ = ਸਮਝ, ਸਿੱਖਿਆ ਬੁਝਾਈ = ਬੁਝਾਉਣਾ ਕੀਤੀ ਹੈ ਕਿ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨ = ਬਗ਼ੈਰ ਕੋਈ ਵੀ ਪ੍ਰਲੋਕ ਵਿਚ ਨਾਲ ਨ = ਨਹੀਂ ਚਲਈ = ਚੱਲਦਾ।

## ਨਾਨਕ, ਨਾਮਿ ਰਤੇ ਸੇ ਨਿਰਮਲੇ; ਸਾਚੈ ਰਹੇ ਸਮਾਈ ॥੮॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਾਂ ਦੁਆਰਾ ਨਾਮ ਅੰਮ੍ਰਿਤ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਨਿਰਮਲੇ = ਉੱਜਲ, ਸ਼ੁੱਧ ਹਿਰਦੇ ਵਾਲੇ ਹਨ ਅਤੇ ਉਹ ਸਾਚੈ = ਸੱਚੇ ਅਕਾਲ ਪੁਰਖ ਵਿਚ ਹਰ ਵਕਤ ਸਮਾਈ = ਲੀਨ ਹੋਏ ਰਹੈ = ਰਹਿੰਦੇ ਹਨ ॥੮॥੫॥

## ਮਾਰੂ ਮਹਲਾ ੧ ॥

## ਹੁਕਮੁ ਭਇਆ ਰਹਣਾ ਨਹੀ; ਧੁਰਿ ਫਾਟੇ ਚੀਰੈ ॥

ਜਿਸ ਵੇਲੇ ਅਕਾਲ ਪੁਰਖ ਦਾ ਹੁਕਮ ਭਇਆ = ਹੋ ਗਿਆ, ਉਸ ਵੇਲੇ ਕਿਸੇ ਸਰੀਰ ਧਾਰੀ ਨੇ ਨਹੀਂ ਰਹਣਾ = ਟਿਕਣਾ **ਵਾ:** ਸੰਸਾਰ ਵਿਚ ਕਿਸੇ ਨੇ ਵੀ ਸਦਾ ਟਿਕੇ ਨਹੀਂ ਰਹਿਣਾ, ਕਿਉਂਕਿ ਧੁਰਿ = ਆਦਿ ਤੋਂ ਹੀ ਪ੍ਰਾਲਬਧ ਉਮਰ ਰੂਪੀ ਚੀਰੈ = ਚਿੱਠੀ ਫਾਟੇ = ਪਾੜ ਜਾਵੇਗੀ।

## ਏਹੁ ਮਨੁ ਅਵਗਣਿ ਬਾਧਿਆ; ਸਹੁ ਦੇਹ ਸਰੀਰੈ ॥

ਜਿਨ੍ਹਾਂ ਦਾ ਏਹੁ = ਇਹ ਮਨੁ = ਚਿੱਤ ਅਵਗਣਿ = ਔਗੁਣਾਂ ਰੂਪੀ ਰੱਸਿਆਂ ਦੇ ਨਾਲ ਬਾਧਿਆ = ਬੱਝਿਆ ਹੋਇਆ ਪ੍ਰਲੋਕ ਨੂੰ ਜਾਂਦਾ ਹੈ, ਤਦੋਂ ਜਮਦੂਤ ਕਹਿੰਦੇ ਹਨ ਕਿ ਆਪਣੇ ਸਥੂਲ ਸਰੀਰੈ = ਸਰੀਰ ਨਾਲ ਕੀਤੇ

ਮੰਦ ਕਰਮਾਂ ਦਾ ਫਲ ਹੁਣ ਸੂਖਮ ਦੇਹ = ਸਰੀਰ ਉੱਤੇ ਸਹੁ = ਸਹਾਰਨਾ ਕਰ **ਵਾ:** ਉਨ੍ਹਾਂ ਦੇ ਸੂਖਮ ਸਰੀਰ ਨੂੰ ਜਮਦੂਤ ਪ੍ਰਲੋਕ ਵਿਚ ਕਸ਼ਟ ਦਿੰਦੇ ਹੋਏ ਕਹਿੰਦੇ ਹਨ ਕਿ ਹੁਣ ਤੂੰ ਕਸ਼ਟਾਂ ਨੂੰ ਸਹੁ = ਸਹਾਰਨਾ ਕਰ।

## ਪੂਰੈ ਗੁਰਿ ਬਖਸਾਈਅਹਿ; ਸਭਿ ਗੁਨਹ ਫਕੀਰੈ ॥੧॥

ਜਿਨ੍ਹਾਂ ਨੇ ਪੂਰੈ = ਪੂਰਨ ਗੁਰਿ = ਸਤਿਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਔਗੁਣ ਬਖਸਾਈਅਹਿ = ਮੁਆਫ਼ ਕਰਵਾ ਲਏ ਹਨ, ਉਹ ਸਭਿ = ਸਾਰਿਆਂ ਗੁਨਹ = ਗੁਨਾਹਾਂ (ਪਾਪਾਂ) ਤੋਂ ਫਕੀਰੈ = ਫ਼ਾਰਗ਼ ਹੋ ਗਏ ਹਨ।

**ਅਥਵਾ** ਹੇ ਭਾਈ ! ਪੂਰਨ ਗੁਰਾਂ ਤੋਂ ਆਪਣੇ ਔਗੁਣਾਂ ਨੂੰ ਬਖ਼ਸ਼ਾਉਣਾ ਕਰੀਏ, ਕਿਉਂਕਿ ਆਪਾਂ ਤਾਂ ਸਾਰੇ ਗੁਨਾਹਾਂ ਕਰਕੇ ਫਕੀਰੈ = ਕੰਗਾਲ ਹੋਏ ਫਿਰਦੇ ਹਾਂ।

**ਵਾ:** ਪੂਰਿਆਂ ਗੁਰਾਂ ਤੋਂ ਗੁਨਾਹ ਬਖ਼ਸ਼ਾ ਕੇ ਸਾਰੇ ਪਾਪਾਂ ਤੋਂ ਫ਼ਾਰਗ਼ ਹੋ ਜਾਈਦਾ ਹੈ ॥੧॥

## ਕਿਉ ਰਹੀਐ, ਉਠਿ ਚਲਣਾ; ਬੁਝੁ ਸਬਦ ਬੀਚਾਰਾ ॥

ਹੇ ਭਾਈ ! ਇਥੇ ਦੁਨੀਆਂ ਵਿਚ ਕਿਉ = ਕਿਵੇਂ ਰਹੀਐ = ਰਹਿਣਾ ਕਰੀਏ ਭਾਵ ਸੰਸਾਰ ਵਿਚ ਕੋਈ ਵੀ ਸਰੀਰ ਕਰਕੇ ਨਹੀਂ ਰਹਿ ਸਕਦਾ, ਸਭ ਦੀਆਂ ਦੇਹਾਂ ਨੂੰ ਉਠਿ = ਉੱਠ, ਕੂਚ ਕਰਕੇ ਪ੍ਰਲੋਕ ਵੱਲ ਚੱਲਣਾ ਪਵੇਗਾ, ਇਸ ਬੀਚਾਰਾ = ਵੀਚਾਰ ਨੂੰ ਗੁਰ ਸਬਦ = ਉਪਦੇਸ਼ ਦੁਆਰਾ ਬੁਝੁ = ਬੁੱਝਣਾ, ਸਮਝਣਾ ਕਰ।

## ਜਿਸੁ ਤੂ ਮੇਲਹਿ, ਸੋ ਮਿਲੈ; ਧੁਰਿ ਹੁਕਮੁ ਅਪਾਰਾ ॥੧॥ਰਹਾਉ॥

ਹੇ ਪਰਮੇਸ਼ਰ ! ਜਿਸ ਨੂੰ ਤੂੰ ਆਪਣੇ ਸਰੂਪ ਨਾਲ ਮੇਲਹਿ = ਮੇਲਣਾ ਚਾਹੁੰਦਾ ਹੈਂ, ਸੋ = ਉਹ ਗੁਰਾਂ ਦੁਆਰਾ ਤੇਰੇ ਸਰੂਪ ਨਾਲ ਮਿਲੈ = ਮਿਲਦਾ ਹੈ, ਇਹ ਧੁਰਿ = ਆਦਿ ਤੋਂ ਤੇਰਾ ਅਪਾਰਾ = ਪਾਰਾਵਾਰ ਤੋਂ ਰਹਿਤ ਹੁਕਮ ਹੈ ॥੧॥ਰਹਾਉ॥

## ਜਿਉ ਤੂ ਰਾਖਹਿ, ਤਿਉ ਰਹਾ; ਜੋ ਦੇਹਿ ਸੁ ਖਾਉ ॥

ਹੇ ਪਰਮੇਸ਼ਰ ! ਜਿਉ = ਜਿਵੇਂ ਤੂੰ ਸਾਨੂੰ ਰਾਖਹਿ = ਰੱਖਣਾ ਕਰਦਾ ਹੈਂ, ਤਿਉ = ਤਿਵੇਂ ਹੀ ਸਾਡਾ ਰਹਾ = ਰਹਿਣਾ ਹੁੰਦਾ ਹੈ ਅਤੇ ਜੋ ਤੂੰ ਸਾਨੂੰ ਬਖ਼ਸ਼ਿਸ਼ਾਂ ਕਰਕੇ ਦੇਹਿ = ਦਿੰਦਾ ਹੈਂ, ਸੁ = ਉਹ ਪਦਾਰਥ ਅਸੀਂ ਖਾਉ = ਖਾਣਾ ਕਰਦੇ ਹਾਂ **ਵਾ:** ਜੋ ਤੂੰ ਸੇਵਾ ਭਗਤੀ ਕਰਨ ਦੀ ਬਖ਼ਸ਼ਿਸ਼ ਦੇਣਾ ਕਰਦਾ ਹੈਂ, ਉਹੀ ਅਸੀਂ ਖਾਣਾ, ਧਾਰਨਾ ਕਰਦੇ ਹਾਂ।

## ਜਿਉ ਤੂ ਚਲਾਵਹਿ, ਤਿਉ ਚਲਾ; ਮੁਖਿ ਅੰਮ੍ਰਿਤ ਨਾਉ ॥

ਹੇ ਪਰਮੇਸ਼ਰ ! ਜਿਉ = ਜਿਵੇਂ ਤੂੰ ਸਾਨੂੰ ਆਪਣੀ ਰਜ਼ਾ ਵਿਚ ਚਲਾਵਹਿ = ਚਲਾਉਣਾ ਕਰਦਾ ਹੈਂ, ਤਿਉ = ਤਿਵੇਂ ਸਾਡਾ ਚਲਾ = ਚੱਲਣਾ ਹੁੰਦਾ ਹੈ ਅਤੇ ਇਸ ਲਈ ਕ੍ਰਿਪਾ ਕਰਕੇ ਸਾਡੇ ਪ੍ਰਤੱਖ **ਵਾ:** ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਆਪਣੇ ਨਾਉ = ਨਾਮ ਅੰਮ੍ਰਿਤ ਦੀ ਦਾਤ ਬਖ਼ਸ਼ੋ **ਵਾ:** ਹਰ ਵਕਤ ਸਾਡੇ ਮੁਖ ਵਿਚ ਵੀ ਤੇ ਹਿਰਦੇ ਵਿਚ ਤੇਰਾ ਨਾਮ ਅੰਮ੍ਰਿਤ ਵੱਸਿਆ ਰਹੇ।

## ਮੇਰੇ ਠਾਕੁਰ ਹਥਿ ਵਡਿਆਈਆ; ਮੇਲਹਿ ਮਨਿ ਚਾਉ ॥੨॥

ਹੇ ਮੇਰੇ ਠਾਕੁਰ = ਮਾਲਕ ਪਰਮੇਸ਼ਰ ! ਤੇਰੇ ਹੱਥ ਵਿਚ ਹੀ ਸਾਰੀਆਂ ਵਡਿਆਈਆ = ਕੀਰਤੀਆਂ ਹਨ, ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਤੇਰੀ ਪ੍ਰਾਪਤੀ ਦਾ ਚਾਉ = ਉਤਸ਼ਾਹ ਹੈ, ਉਨ੍ਹਾਂ ਨੂੰ ਤੂੰ ਅਪਣੇ ਨਾਲ ਮੇਲਹਿ = ਮੇਲ ਲੈਂਦਾ ਹੈਂ ॥੨॥

## ਕੀਤਾ ਕਿਆ ਸਾਲਾਹੀਐ; ਕਰਿ ਦੇਖੈ ਸੋਈ ॥

ਪੈਦਾ ਕੀਤਾ ਹੋਇਆ ਜੋ ਜੀਵ ਹੈ, ਇਸ ਨੂੰ ਕਿਆ = ਕੀ ਸਾਲਾਹੀਐ = ਸਾਲਾਹੁਣਾ ਹੈ, ਜੋ ਪਰਮੇਸ਼ਰ ਸੰਸਾਰ ਨੂੰ ਰਚ ਕਰਕੇ ਪਾਲਨ-ਪੋਸ਼ਣ ਰੂਪ ਦੇਖੈ = ਵੇਖਣਾ ਕਰਦਾ ਹੈ, ਸੋਈ = ਉਸ ਨੂੰ ਸਾਲਾਹੁਣਾ ਕਰੋ।

## ਜਿਨਿ ਕੀਆ ਸੋ ਮਨਿ ਵਸੈ; ਮੈ ਅਵਰੁ ਨ ਕੋਈ ॥

ਜਿਨਿ = ਜਿਸ ਵਾਹਿਗੁਰੂ ਨੇ ਸੰਸਾਰ ਪੈਦਾ ਕੀਆ = ਕੀਤਾ ਹੈ, ਸੋ = ਉਹ ਪਰਮੇਸ਼ਰ ਮੇਰੇ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ, ਉਸ ਤੋਂ ਬਗ਼ੈਰ ਮੈ = ਮੇਰੇ ਹਿਰਦੇ ਵਿਚ ਅਵਰੁ = ਹੋਰ ਕੋਈ ਨ = ਨਹੀਂ ਹੈ **ਵਾ:** ਅਵਰ ਸਥਾਨ ਵਿਚ ਕੋਈ ਨਹੀਂ ਹੈ।

## ਸੋ ਸਾਚਾ ਸਾਲਾਹੀਐ; ਸਾਚੀ ਪਤਿ ਹੋਈ ॥੩॥

ਜੇ ਸੋ = ਉਸ ਸਾਚਾ = ਸੱਚ ਸਰੂਪ ਪਰਮੇਸ਼ਰ ਨੂੰ ਸਾਲਾਹੀਐ = ਸਾਲਾਹੁਣਾ ਕਰੀਏ ਤਾਂ ਬ੍ਰਹਮ ਗਿਆਨੀ ਆਪ ਪਰਮੇਸ਼ਰ ਵਾਲੀ ਸਾਚੀ = ਸੱਚੀ ਪਤਿ = ਇੱਜ਼ਤ ਪ੍ਰਾਪਤ ਹੋਈ = ਹੁੰਦੀ ਹੈ ॥੩॥

## ਪੰਡਿਤੁ ਪੜਿ ਨ ਪਹੁਚਈ; ਬਹੁ ਆਲ ਜੰਜਾਲਾ ॥

ਪੰਡਿਤੁ = ਵਿਦਵਾਨ ਪੁਰਖ ਕੇਵਲ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹ ਕਰਕੇ ਸੱਚ ਸਰੂਪ **ਵਾ:** ਮੋਖ ਵਿਚ ਨ = ਨਹੀਂ ਪਹੁਚਈ = ਪਹੁੰਚ ਸਕਦਾ, ਆਲ = ਘਰ **ਵਾ:** ਸਰੀਰ ਰੂਪੀ ਘਰ ਦੇ ਬਹੁ = ਬਹੁਤੇ ਜੰਜਾਲਾ = ਬੰਧਨਾਂ ਵਿਚ ਫਸਿਆ ਰਹਿੰਦਾ ਹੈ।

## ਪਾਪ ਪੁੰਨ ਦੁਇ ਸੰਗਮੇ; ਖੁਧਿਆ ਜਮਕਾਲਾ ॥

ਕੀਤੇ ਹੋਏ ਪਾਪ ਤੇ ਪੁੰਨ ਦੁਇ = ਦੋਵੇਂ ਜੀਵ ਦੇ ਸੰਗਮੇ = ਨਾਲ ਹੀ ਰਹਿੰਦੇ ਹਨ **ਵਾ:** ਕੀਤੇ ਪਾਪ ਕਰਮ ਪਾਪਾਂ ਦੀ ਤੇ ਕੀਤੇ ਪੁੰਨ, ਸਕਾਮ ਕਰਮ, ਸਕਾਮ ਕਰਮਾਂ ਦੀ ਉਗਾਹੀ ਦੇਣਗੇ, ਇਉਂ ਇਹ ਦੋਵੇਂ ਜੀਵ ਦੇ ਨਾਲ ਰਹਿੰਦੇ ਹਨ, ਇਸੇ ਕਰਕੇ ਜਮਕਾਲਾ = ਕਾਲ ਕਰਨ ਵਾਲਾ ਜਮ ਜੀਵ ਦਾ ਖੁਧਿਆ = ਭੁੱਖਾ ਰਹਿੰਦਾ ਹੈ **ਵਾ:** ਤ੍ਰਿਸ਼ਨਾ ਰੂਪੀ ਭੁੱਖ ਕਰਕੇ ਜਮਕਾਲ ਚਿੰਬੜਿਆ ਹੀ ਰਹਿੰਦਾ ਹੈ **ਵਾ:** ਜਮ ਕਾਲਾ = ਜੰਮਣਾ ਮਰਣਾ ਬਣਿਆ ਹੀ ਰਹਿੰਦਾ ਹੈ **ਵਾ:** ਤ੍ਰਿਸ਼ਨਾਲੂ ਦਾ ਜਮ, ਕਾਲ ਕਰਦਾ ਰਹਿੰਦਾ ਹੈ।

## ਵਿਛੋੜਾ ਭਉ ਵੀਸਰੈ; ਪੂਰਾ ਰਖਵਾਲਾ ॥੪॥

ਜੇਕਰ ਪਰਮੇਸ਼ਰ ਦਾ ਭਉ = ਡਰ ਹਿਰਦੇ ਵਿਚ ਪੈ ਜਾਵੇ, ਫੇਰ ਵਿਛੋੜਾ ਵੀ ਵੀਸਰੈ = ਵਿਸਰ ਜਾਂਦਾ ਹੈ ਤੇ ਪੂਰਾ = ਪੂਰਨ ਪਰਮੇਸ਼ਰ ਰਖਵਾਲਾ = ਰੱਖਿਆ ਕਰਨ ਵਾਲਾ ਬਣ ਜਾਂਦਾ ਹੈ।

**ਅਥਵਾ** ਜੋ ਪੂਰਾ = ਪੂਰਨ ਪਰਮੇਸ਼ਰ ਲੋਕ-ਪ੍ਰਲੋਕ ਵਿਚ ਰਖਵਾਲਾ = ਰੱਖਿਆ ਕਰਨ ਵਾਲਾ ਹੈ, ਉਸ ਪਰਮੇਸ਼ਰ ਦਾ ਭਉ = ਡਰ ਵੀਸਰੈ = ਵੀਸਰਨੇ ਕਰਕੇ ਜੀਵਾਂ ਦਾ ਉਸ ਨਾਲੋਂ ਵਿਛੋੜਾ ਪਿਆ ਹੋਇਆ ਹੈ।

**ਅਥਵਾ** ਜਿਸ ਦਾ ਪਰਮੇਸ਼ਰ ਰਖਵਾਲਾ = ਰੱਖਿਅਕ ਹੋਇਆ ਹੈ, ਉਸ ਦਾ ਵਿਛੋੜਾ ਤੇ ਡਰ ਵਿਸਰ ਗਿਆ ਹੈ ॥੪॥

## ਜਿਨ ਕੀ ਲੇਖੈ ਪਤਿ ਪਵੈ; ਸੇ ਪੂਰੇ ਭਾਈ ॥

ਜਿਨ = ਜਿਨ੍ਹਾਂ ਕੀ = ਦੀ ਗੁਰ ਕਿਰਪਾ ਦੁਆਰਾ ਪਤਿ = ਇੱਜ਼ਤ ਲੇਖੈ = ਪ੍ਰਵਾਨਗੀ ਵਿਚ ਪਵੈ = ਪੈ ਜਾਂਦੀ ਹੈ, ਹੇ ਭਾਈ = ਭਰਾਵੋ ! ਸੇ = ਉਹ ਪੂਰੇ = ਪੂਰਨ ਪੁਰਖ ਹਨ **ਵਾ:** ਉਹ ਗੁਣਾਂ ਕਰਕੇ ਪੂਰੇ ਹਨ।

## ਪੂਰੇ ਪੂਰੀ ਮਤਿ ਹੈ; ਸਚੀ ਵਡਿਆਈ ॥

ਪੂਰੇ = ਪੂਰਨ ਗੁਰਾਂ ਦੀ ਪੂਰੀ = ਪੂਰਨ ਮਤਿ = ਸਿੱਖਿਆ ਹੈ, ਜਿਸ ਸਿੱਖਿਆ ਰਾਹੀਂ ਗੁਰੂ ਜੀ ਸੱਚੀ ਨਾਮ ਦੀ ਵਡਿਆਈ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਬਖ਼ਸ਼ਦੇ ਹਨ।

## ਦੇਦੇ ਤੋਟਿ ਨ ਆਵਈ; ਲੈ ਲੈ ਥਕਿ ਪਾਈ ॥੫॥

ਸਤਿਗੁਰੂ **ਵਾ:** ਪ੍ਰਭੂ ਦਾਤੇ ਦੇ ਦਾਤ ਦੇਦੇ = ਦਿੰਦਿਆਂ ਤੋਟਿ = ਘਾਟ ਨ = ਨਹੀਂ ਆਵਈ = ਆਉਂਦੀ, ਸਗੋਂ ਸ੍ਰਿਸ਼ਟੀ ਦਾਤਾਂ ਲੈ ਲੈ ਕੇ ਥੱਕ ਪਾਈ = ਪੈਂਦੀ ਹੈ **ਵਾ:** ਦਾਤਾਂ ਲੈ ਲੈ ਜੀਵਾਂ ਦੇ ਸਰੀਰ ਜੂਨਾਂ ਵਿਚ ਪੈ ਕੇ ਥੱਕ ਪੈਂਦੇ ਹਨ ਪਰ ਪਰਮੇਸ਼ਰ ਦਾਤੇ ਦੇ ਦਾਤਾਂ ਦਿੰਦਿਆਂ ਘਾਟਾ ਨਹੀਂ ਆਉਂਦਾ।

**ਅਥਵਾ** ਗੁਰਾਂ ਨੂੰ ਨਾਮ ਦੀ ਦਾਤ ਦਿੰਦਿਆਂ ਕੋਈ ਤੋਟ ਨਹੀਂ ਆਉਂਦੀ ਤੇ ਜਗਿਆਸੂ ਨਾਮ ਦੀ ਦਾਤ ਲੈ ਲੈ ਕੇ ਸੰਸਾਰ ਵੱਲੋਂ ਥੱਕ ਜਾਂਦੇ ਸਨ ॥੫॥

## ਖਾਰ ਸਮੁਦ੍ਰ ਢੰਢੋਲੀਐ; ਇਕੁ ਮਣੀਆ ਪਾਵੈ ॥

ਜੇਕਰ ਕੋਈ ਪੁਰਖ ਖਾਰ = ਖਾਰੇ ਸਮੁੰਦ੍ਰ ਨੂੰ ਢੰਢੋਲੀਐ = ਖੋਜਣਾ ਕਰੇ ਤਾਂ ਉਸ ਵਿੱਚੋਂ ਕੋਈ ਇਕ ਅੱਧੀ ਮਣੀ ਪਾਵੈ = ਪਾ ਲੈਂਦਾ ਹੈ।

## ਦੁਇ ਦਿਨ ਚਾਰਿ ਸੁਹਾਵਣਾ; ਮਾਟੀ ਤਿਸੁ ਖਾਵੈ ॥

ਉਹ ਮਣੀ ਦੁਇ = ਦੋ ਚਾਰ ਦਿਨ ਸੁਹਾਵਣਾ = ਸ਼ੋਭਨੀਕ ਪ੍ਰਤੀਤ ਹੁੰਦੀ ਹੈ ਅਤੇ ਅਖ਼ੀਰ ਤਿਸੁ = ਉਸ ਮਣੀ ਨੂੰ ਮਾਟੀ = ਮਿੱਟੀ ਖਾਵੈ = ਖਾ ਜਾਂਦੀ ਹੈ।

**ਅਥਵਾ** ਇਸੇ ਪ੍ਰਕਾਰ ਜੇਕਰ ਕੋਈ ਵਿਸ਼ਿਆਂ ਰੂਪੀ ਖਾਰੇਪਣ ਵਾਲੇ ਸੰਸਾਰ-ਸਮੁੰਦ੍ਰ ਨੂੰ ਖੋਜਣਾ, ਢੂੰਢਣਾ ਕਰੇ ਤਾਂ ਉਹ ਦੁਨੀਆਂ ਵਿੱਚੋਂ ਚੰਗਾ ਮਹਾਤਮਾ ਕਹਾ ਕੇ ਮਨਾਉਤ ਕਰਾਉਣ ਰੂਪ ਇਕ ਮਣੀ ਪਾ ਲੈਂਦਾ ਹੈ **ਵਾ:** ਵਡਿਆਈ ਕਰਾਉਣ ਰੂਪ ਇਕ ਮਣੀ ਪਾ ਲੈਂਦਾ ਹੈ **ਵਾ:** ਦੁਖੀ ਤੇ ਤਰਸ ਕਰਨ ਰੂਪ ਮਣੀ ਪਾ ਲੈਂਦਾ ਹੈ **ਵਾ:** ਸੁਖੀ ਨਾਲ ਮੈਤਰੀ ਪੁਣੇ ਦੀ ਮਣੀ ਪਾ ਲੈਂਦਾ ਹੈ **ਵਾ:** ਇਕ ਅੱਧੀ ਗੁਣ ਰੂਪੀ ਮਣੀ ਪਾ ਲੈਂਦਾ ਹੈ।

ਉਹ ਵਡਿਆਈ ਜਾਂ ਮਨਾਉਤ ਦੋ ਚਾਰ ਦਿਨ ਹੀ ਸੁਹਾਵਣੀ ਲੱਗਦੀ ਹੈ, ਅੰਤ ਉਸ ਦੇਹ ਨੂੰ ਕਾਲ ਰੂਪੀ ਮਿੱਟੀ ਖਾਵੈ = ਖਾ ਜਾਂਦੀ ਹੈ, ਭਾਵ ਸਰੀਰ ਸੁਆਹ ਹੋ ਕੇ ਮਿੱਟੀ ਵਿਚ ਹੀ ਮਿਲ ਜਾਂਦੀ ਹੈ।

## ਗੁਰੁ ਸਾਗਰੁ ਸਤਿ ਸੇਵੀਐ; ਦੇ ਤੋਟਿ ਨ ਆਵੈ ॥੬॥

ਜੋ ਗੁਰ ਰੂਪ ਸਾਗਰੁ = ਸਮੁੰਦ੍ਰ ਸ਼ੁੱਭ ਗੁਣਾਂ ਰੂਪੀ ਮਣੀਆਂ ਨਾਲ ਭਰੇ ਹੋਏ ਹਨ, ਉਨ੍ਹਾਂ ਸਤਿ = ਸੱਚੇ ਗੁਰਾਂ ਨੂੰ ਸੇਵੀਐ = ਸੇਵਨਾ ਕਰੀਏ ਜੋ ਕਰੁਣਾ, ਮੁੱਦਤਾ ਆਦਿ ਰੂਪ ਮਣੀਆਂ ਦੇ = ਦਿੰਦੇ ਹਨ ਜਿਨ੍ਹਾਂ ਦਾ ਕਦੇ ਵੀ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ ॥੬॥

## ਮੇਰੇ ਪ੍ਰਭ ਭਾਵਨਿ, ਸੇ ਊਜਲੇ; ਸਭ ਮੈਲੁ ਭਰੀਜੈ ॥

ਜਿਹੜੇ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਵਨਿ = ਭਾਅ ਜਾਂਦੇ ਹਨ, ਸੇ = ਉਹ ਪੁਰਖ ਊਜਲੇ = ਨਿਰਮਲ ਭਾਵ ਮੈਲ ਤੋਂ ਰਹਿਤ ਪਵਿੱਤਰ ਜੀਵਨ ਵਾਲੇ ਹਨ, ਹੋਰ ਸਭ = ਸਾਰੀ ਸ੍ਰਿਸ਼ਟੀ ਹੰਗਤਾ, ਵਿਕਾਰਾਂ ਦੀ ਮੈਲੁ = ਮਲੀਨਤਾ ਨਾਲ ਭਰੀਜੈ = ਭਰੀ ਹੋਈ ਹੈ।

## ਮੈਲਾ ਊਜਲੁ ਤਾ ਥੀਐ; ਪਾਰਸ ਸੰਗਿ ਭੀਜੈ ॥

ਇਹ ਵਿਕਾਰਾਂ ਦੀ ਮੈਲ ਨਾਲ ਮੈਲਾ ਹੋਇਆ ਚਿੱਤ ਊਜਲੁ = ਉੱਜਲਾ ਤਾਂ ਥੀਐ = ਹੋ ਸਕਦਾ, ਜੇਕਰ ਗੁਰੂ ਰੂਪ ਪਾਰਸ ਸੰਗਿ = ਨਾਲ ਮਨ ਭੀਜੈ = ਭਿੱਜ ਜਾਵੇ, ਮਿਲ ਜਾਵੇ।

## ਵੰਨੀ ਸਾਚੇ ਲਾਲ ਕੀ; ਕਿਨਿ ਕੀਮਤਿ ਕੀਜੈ ॥੭॥

ਜਿਸ ਨੂੰ ਸਾਚੈ = ਸੱਚੇ ਲਾਲ = ਪਿਆਰੇ ਕੀ = ਦੀ ਪ੍ਰਾਪਤੀ ਵਾਲੀ ਤੁਰੀਆ ਪਦ ਦੀ ਵੰਨੀ = ਰੰਗਤ ਚੜ੍ਹੀ ਹੈ **ਵਾ:** ਬਾਰਾਂ ਵੰਨੀ ਦੇ ਸੋਨੇ ਵਤ ਆਪਣੇ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ ਇਨ੍ਹਾਂ ਨੂੰ ਸ਼ੁੱਧ ਕਰ ਲਿਆ ਹੈ, ਉਸ ਦੇ ਗੁਣਾਂ ਦੀ ਕੀਮਤ ਕਿਨਿ = ਕਿਸ ਨੇ ਪਾਉਣਾ ਕੀਜੈ = ਕੀਤੀ ਹੈ, ਭਾਵ ਕਿਸੇ ਨੇ ਵੀ ਨਹੀਂ ਪਾਉਣਾ ਕੀਤੀ ॥੭॥

## ਭੇਖੀ ਹਾਥ ਨ ਲਭਈ; ਤੀਰਥਿ ਨਹੀ ਦਾਨੇ ॥

ਭੇਖੀ = ਭੇਖ ਧਾਰਨ ਕਰਕੇ ਆਪਣੇ ਆਪ ਅੰਤਹਕਰਣ ਰੂਪੀ ਹਾਥ = ਹੱਥ ਵਿੱਚੋਂ ਨਾਮ ਦੀ ਦਾਤ ਨ = ਨਹੀਂ ਲਭਈ = ਲੱਭਦੀ **ਵਾ:** ਭੇਖਾਂ ਕਰਕੇ ਹਰੀ ਹੱਥ ਵਿਚ ਨਹੀਂ ਲਭਈ = ਪ੍ਰਾਪਤ ਹੁੰਦਾ ਤੇ ਤੀਰਥਾਂ ਉੱਤੇ ਦਾਨੇ = ਦਾਨ ਕਰਕੇ ਵੀ ਪਰਮੇਸ਼ਰ ਨਹੀਂ ਲੱਭਦਾ **ਵਾ:** ਤੀਰਥ ਉੱਤੇ ਸੰਕਲਪ ਜਾਂ ਸਕਾਮੀ ਹੋ ਕੇ ਦਾਨ ਕਰਨ ਨਾਲ ਵੀ ਪਰਮੇਸ਼ਰ ਨਹੀਂ ਲੱਭਦਾ।

## ਪੂਛਉ ਬੇਦ ਪੜੰਤਿਆ; ਮੂਠੀ ਵਿਣੁ ਮਾਨੇ ॥

ਭਾਵੇਂ ਬੇਦ ਪੜੰਤਿਆ = ਪੜ੍ਹਨ ਵਾਲਿਆਂ ਨੂੰ ਪੂਛਉ = ਪੁੱਛ ਲੈਣਾ ਕਰੋ, ਗੁਰਾਂ ਦਾ ਉਪਦੇਸ਼ ਮਾਨੇ = ਮੰਨਣ ਤੋਂ ਬਗ਼ੈਰ ਸਾਰੀ ਦੁਨੀਆਂ ਵਿਕਾਰਾਂ ਨੇ ਮੂਠੀ = ਲੁੱਟ ਲਈ ਹੈ **ਵਾ:** ਮਾਣ, ਹੰਕਾਰ ਆਦਿਕਾਂ ਨੇ ਖ਼ਰਾਬ ਕਰ ਦਿੱਤੀ ਹੈ।

## ਨਾਨਕ ਕੀਮਤਿ ਸੋ ਕਰੇ; ਪੂਰਾ ਗੁਰੁ ਗਿਆਨੇ ॥੮॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਪਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾਉਣਾ ਕਰੇ = ਕਰਦਾ ਹੈ, ਜਿਸ ਨੂੰ ਪੂਰਾ = ਪੂਰਨ ਗੁਰੂ ਗਿਆਨੇ = ਗਿਆਨ ਦਿੰਦਾ ਹੈ **ਵਾ:** ਜਿਸ ਨੂੰ ਪੂਰਨ ਗੁਰਾਂ ਦੁਆਰਾ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ ॥੮॥੬॥

## ਮਾਰੂ ਮਹਲਾ ੧ ॥

**ਉਥਾਨਕਾ :** ਜਦੋਂ ਸਤਿਗੁਰੂ ਜੀ ਸਿੱਧਾਂ ਦੇ ਨਾਲ, ਸਿੱਧਾ ਦੇ ਦੱਖਣ ਵਾਲੇ ਪਾਸੇ ਬਣੇ ਸਿੱਧ ਪੀਰ ਨਾਮੇ ਤੀਰਥ ਵਾਲੇ ਅਸਥਾਨ 'ਤੇ ਚਰਚਾ ਕਰ ਰਹੇ ਸਨ ਤਾਂ ਇਕ ਸੰਨਿਆਸੀ ਸਤਿਗੁਰਾਂ ਦੇ ਕੋਲ ਆ ਕੇ ਕਹਿਣ ਲੱਗਾ ਕਿ ਸੰਨਿਆਸੀ ਭੇਖ ਧਾਰਨਾ ਹੀ ਚੰਗਾ ਹੈ, ਇਹ ਸੁਣ ਕੇ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ :

## ਮਨਮੁਖੁ ਲਹਰਿ, ਘਰੁ ਤਜਿ ਵਿਗੂਚੈ; ਅਵਰਾ ਕੇ ਘਰ ਹੇਰੈ ॥

ਜਦ ਮਨਮੁਖੁ = ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਨੂੰ ਰੰਚਕ ਮਾਤ੍ਰ ਵੈਰਾਗ ਰੂਪੀ **ਵਾ:** ਮੰਦ ਵੈਰਾਗ ਰੂਪੀ ਲਹਰਿ = ਤਰੰਗ ਆ ਉੱਠਦੀ ਹੈ ਭਾਵ ਘਰ ਬਾਰ ਤਜਿ = ਤਿਆਗ ਕਰਕੇ ਵਿਗੂਚੈ = ਖ਼ਰਾਬ ਹੁੰਦਾ ਹੈ।

**ਵਾ:** ਇਸਤ੍ਰੀ ਦੇ ਮਰਨ ਜਾਂ ਧਨ ਪਦਾਰਥਾਂ ਦੇ ਨਾਸ਼ ਹੋਣ ਤੋਂ ਮਨਮੁੱਖ ਦੇ ਅੰਦਰ ਵੈਰਾਗ ਰੂਪੀ ਤਰੰਗ ਉੱਠ ਆਈ ਤਾਂ ਉਹ ਆਪਣਾ ਘਰ-ਬਾਰ ਤਿਆਗ ਕੇ ਖ਼ਰਾਬ ਹੀ ਹੁੰਦਾ ਹੈ ਅਤੇ ਅਵਰਾ = ਹੋਰਨਾਂ ਕੇ = ਦੇ ਘਰਾਂ ਵੱਲ ਮੰਦ ਦ੍ਰਿਸ਼ਟੀ ਨਾਲ ਹੇਰੈ = ਵੇਖਦਾ ਰਹਿੰਦਾ ਹੈ **ਵਾ:** ਹੋਰਨਾਂ ਭੇਖਾਂ ਰੂਪੀ, ਸ਼ਾਸਤ੍ਰਾਂ ਰੂਪੀ ਘਰਾਂ ਵੱਲ ਨੂੰ ਵੇਖਦਾ ਰਹਿੰਦਾ ਹੈ।

## ਗ੍ਰਿਹ ਧਰਮੁ ਗਵਾਏ, ਸਤਿਗੁਰੁ ਨ ਭੇਟੈ; ਦੁਰਮਤਿ ਘੂਮਨ ਘੇਰੈ ॥

ਆਪਣੇ ਗ੍ਰਿਹ = ਗ੍ਰਹਿਸਥ ਧਰਮ ਨੂੰ ਗਵਾਏ = ਗਵਾਉਣਾ ਕਰਦਾ ਹੈ, ਪੂਰੇ ਸਤਿਗੁਰਾਂ ਨੂੰ ਨ = ਨਹੀਂ ਭੇਟੈ = ਮਿਲਦਾ, ਐਸੀ ਦੁਰਮਤਿ = ਖੋਟੀ ਮੱਤ ਦੀ ਘੂਮਨ = ਘੁੰਮਣ ਘੇਰੀ ਵਿਚ ਪਿਆ ਰਹਿੰਦਾ ਹੈ **ਵਾ:** ਖੋਟੀ ਮੱਤ ਕਰਕੇ ਕਾਲ, ਤਿੰਨਾਂ ਗੁਣਾਂ ਰੂਪੀ **ਵਾ:** ਸੰਸਾਰ ਰੂਪੀ ਘੁੰਮਣ ਘੇਰੀ ਵਿਚ ਪਿਆ ਰਹਿੰਦਾ ਹੈ।

## ਦਿਸੰਤਰੁ ਭਵੈ, ਪਾਠ ਪੜਿ ਥਾਕਾ; ਤ੍ਰਿਸਨਾ ਹੋਇ ਵਧੇਰੈ ॥

ਦਿਸੰਤਰੁ = ਦਸੋਂ ਦਿਸ਼ਾਵਾਂ ਦੇ ਅੰਦਰ ਭਵੈ = ਭਾਉਂਦਾ ਫਿਰਦਾ ਹੈ, ਵੇਦਾਂ ਸ਼ਾਸਤ੍ਰਾਂ ਦੇ ਪਾਠ ਨੂੰ ਪੜ੍ਹ ਪੜ੍ਹ ਕੇ ਥਾਕਾ = ਥੱਕ ਜਾਂਦਾ ਹੈ, ਪਰ ਮਾਇਆ ਪ੍ਰਾਪਤੀ ਦੀ ਤ੍ਰਿਸ਼ਨਾ ਵਧੇਰੈ = ਬਹੁਤੀ ਹੁੰਦੀ ਹੈ, ਭਾਵ ਪਦਾਰਥਾਂ ਦੀ ਤ੍ਰਿਸ਼ਨਾ ਵੱਧਦੀ ਜਾਂਦੀ ਹੈ।

## ਕਾਚੀ ਪਿੰਡੀ ਸਬਦੁ ਨ ਚੀਨੈ; ਉਦਰੁ ਭਰੈ ਜੈਸੇ ਢੋਰੈ ॥੧॥

ਕਾਚੀ = ਕੱਚੀ ਪਿੰਡੀ = ਬੁੱਧੀ ਵਾਲਾ ਮਿਥਿਆ ਪਦਾਰਥਾਂ ਵਿਚ ਲੱਗਣੇ ਕਰਕੇ ਗੁਰ ਸ਼ਬਦ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਨ = ਨਹੀਂ ਚੀਨੈ = ਜਾਣਦਾ, ਜੈਸੇ = ਜਿਸ ਪ੍ਰਕਾਰ ਢੋਰੈ = ਪਸ਼ੂ ਆਪਣਾ ਉਦਰੁ = ਪੇਟ ਭਰੈ = ਭਰ ਲੈਂਦਾ ਹੈ, ਤਿਵੇਂ ਮਨਮੁਖ ਆਪਣਾ ਪੇਟ ਭਰ ਲੈਂਦਾ ਹੈ ॥੧॥

## ਬਾਬਾ; ਐਸੀ ਰਵਤ ਰਵੈ ਸੰਨਿਆਸੀ ॥

ਬਾਬਾ = ਹੇ ਭਾਈ ! ਐਸੀ = ਅਜਿਹੀ ਰਵਤ = ਰਹਿਣੀ (ਮਰਯਾਦਾ) ਵਿਚ **ਵਾ:** ਰਵਤ = ਸ਼੍ਰੇਣੀ ਵਿਚ ਰਵੈ = ਰਹਿੰਦੇ ਹੈ **ਵਾ:** ਅਜਿਹੀ ਰਵਤ ਕਥਾ ਦਾ ਜੋ ਰਵੈ = ਉਚਾਰਨ ਕਰਦਾ ਹੈ, ਉਹ ਸੰਨਿਆਸੀ ਹੋ ਸਕਦਾ ਹੈ।

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਉਹ ਰਹਿਣੀ ਕਿਹੜੀ ਹੈ ?*

***ਉੱਤਰ*** *:* ਸਤਿਗੁਰੂ ਜੀ ਪਰਮੇਸ਼ਰ ਨੂੰ ਸੰਬੋਧਨ ਕਰਦਿਆਂ ਪ੍ਰਸ਼ਨ ਦਾ ਉੱਤਰ ਦਿੰਦੇ ਹਨ :

## ਗੁਰ ਕੈ ਸਬਦਿ, ਏਕ ਲਿਵ ਲਾਗੀ; ਤੇਰੈ ਨਾਮਿ ਰਤੇ ਤ੍ਰਿਪਤਾਸੀ ॥੧॥ਰਹਾਉ॥

ਹੇ ਪਰਮੇਸ਼ਰ! ਜਿਨ੍ਹਾਂ ਦੀ ਗੁਰਾਂ ਕੈ = ਦੇ ਉਪਦੇਸ਼ ਦੁਆਰਾ ਤੇਰੇ ਨਾਲ ਏਕ = ਇਕ ਰਸ ਦੀ ਲਿਵ = ਬਿਰਤੀ ਲਾਗੀ = ਲੱਗ ਗਈ ਹੈ, ਉਹ ਤੇਰੇ ਨਾਮ ਵਿਚ ਰਤੇ = ਰੰਗੇ ਹੋਏ ਅਤਿਸ਼ੇ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਾਸੀ = ਤ੍ਰਿਪਤ ਹੋ ਗਏ ਹਨ **ਵਾ:** ਉਨ੍ਹਾਂ ਦੀ ਤੇਰੇ ਨਾਮ ਵਿਚ ਰੰਗੇ ਹੋਣ ਕਰਕੇ ਬੁੱਧੀ ਪਦਾਰਥਾਂ ਵੱਲੋਂ ਤ੍ਰਿਪਤ ਹੋ ਗਈ ਹੈ ॥੧॥ਰਹਾਉ॥

## ਘੋਲੀ ਗੇਰੂ ਰੰਗੁ ਚੜਾਇਆ; ਵਸਤ੍ਰ ਭੇਖ ਭੇਖਾਰੀ ॥

ਕਿਸੇ ਬਰਤਨ ਵਿਚ ਗੇਰੂ[1] ਘੋਲੀ = ਘੋਲ ਕੇ ਬਸਤ੍ਰਾਂ ਨੂੰ ਰੰਗ ਚੜਾਇਆ = ਚੜ੍ਹਾਉਣਾ ਕਰਦਾ ਹੈ ਅਤੇ

---

੧. ਗੇਰੂ (ਗਿਰਿ) ਪਰਬਤ ਦੀ ਲਾਲ ਮਿੱਟੀ ਭਾਵ ਹਿੰਦੁਸਤਾਨ ਦੇ ਸਾਧੂ ਗੇਰੂ ਰੰਗ ਨਾਲ ਰੰਗੇ ਬਸਤ੍ਰ ਪਹਿਰਦੇ ਹਨ ਜੋ ਤਿਆਗ ਦਾ ਚਿੰਨ੍ਹ ਹੈ।

ਰੰਗੇ ਬਸਤ੍ਰਾਂ ਦਾ ਭੇਖ = ਲਿਬਾਸ ਧਾਰ ਕੇ ਭੇਖਾਰੀ = ਮੰਗਤਾ ਬਣ ਜਾਂਦਾ ਹੈ **ਵਾ:** ਰੰਗੇ ਹੋਏ ਬਸਤ੍ਰ ਪਹਿਨ ਕੇ ਸਾਧੂਆਂ ਵਾਲਾ ਭੇਖ ਬਣਾ ਲਿਆ, ਫੇਰ ਵੀ ਭਿਖਾਰੀ ਹੀ ਬਣਿਆ ਰਹਿੰਦਾ ਹੈ।

## ਕਾਪੜ ਫਾਰਿ, ਬਨਾਈ ਖਿੰਥਾ; ਝੋਲੀ ਮਾਇਆਧਾਰੀ ॥

ਕਾਪੜ = ਬਸਤ੍ਰਾਂ ਨੂੰ ਫਾਰਿ = ਪਾੜ ਕੇ ਖਿੰਥਾ = ਕਫ਼ਨੀ ਵੀ ਬਣਾਈ = ਬਣਾ ਲਈ, ਝੋਲੀ = ਥੈਲੀ ਪਕੜੀ ਤੇ ਮਨ ਵਿਚ ਮਾਇਆ ਦੀ ਇੱਛਾ ਧਾਰੀ ਹੋਈ ਹੈ **ਵਾ:** ਝੋਲੀ ਵਿਚ ਮਾਇਆ ਧਾਰੀ ਹੋਈ ਹੈ **ਵਾ:** ਥੈਲੀ ਵਿਚ ਮਾਇਆ ਧਾਰੀ = ਧਾਰਨ, ਇਕੱਠੀ ਕਰ ਰੱਖੀ ਹੈ **ਵਾ:** ਮਾਇਆਧਾਰੀ ਹੈ ਪਰ ਫੇਰ ਵੀ ਭੀਖਿਆ ਮੰਗਣ ਵਾਸਤੇ ਝੋਲੀ ਪਹਿਰੀ ਹੋਈ ਹੈ।

## ਘਰਿ ਘਰਿ ਮਾਗੈ, ਜਗੁ ਪਰਬੋਧੈ; ਮਨਿ ਅੰਧੈ ਪਤਿ ਹਾਰੀ ॥

ਆਪ ਘਰਿ ਘਰਿ = ਘਰਾਂ ਘਰਾਂ ਵਿਚ ਟੁਕੜਾ ਟੁਕੜਾ ਮਾਗੈ = ਮੰਗਦਾ ਫਿਰਦਾ ਹੈ ਤੇ ਜਗੁ = ਜਗਤ ਨੂੰ ਪਰਬੋਧੈ = ਸਮਝਾਉਂਦਾ ਹੈ ਕਿ ਜਗਤ ਮਿਥਿਆ ਹੈ, ਇਉਂ ਮਨਿ ਦੇ ਅੰਧੈ = ਅੰਨ੍ਹੇ ਨੇ ਆਪਣੀ ਪਤਿ = ਇੱਜ਼ਤ ਹਾਰੀ, ਗਵਾ ਲਈ ਹੈ, ਭਾਵ ਉਸ ਨੂੰ ਕਾਮ ਕਰੋਧ ਆਦਿ ਵਿਕਾਰਾਂ ਨੇ ਬੇਪਤ ਕਰ ਦਿੱਤਾ ਹੈ।

## ਭਰਮਿ ਭੁਲਾਣਾ, ਸਬਦੁ ਨ ਚੀਨੈ; ਜੂਐ ਬਾਜੀ ਹਾਰੀ ॥੨॥

ਪਰਮੇਸ਼ਰ ਨੇ ਮਨਮੁਖ ਨੂੰ ਭਰਮ ਦੇ ਵਿਚ ਪ੍ਰੇਮ ਲਾਉਣੇ ਕਰਕੇ ਆਪਣੇ ਸਰੂਪ ਵੱਲੋਂ ਭੁਲਾਣਾ = ਭੁਲਾਉਣਾ ਕੀਤਾ ਹੈ **ਵਾ:** ਮਾਇਆ ਨੇ ਮਨਮੁਖ ਨੂੰ ਭਰਮ ਵਿਚ ਪਾ ਕੇ ਵਾਹਿਗੁਰੂ ਵੱਲੋਂ ਭੁਲਾਉਣਾ ਕੀਤਾ ਹੈ, ਇਸੇ ਕਰਕੇ ਮਨਮੁਖ ਗੁਰ ਸਬਦੁ = ਉਪਦੇਸ਼ ਨੂੰ ਨ = ਨਹੀਂ ਚੀਨੈ = ਜਾਣਦਾ, ਇਉਂ ਮਨਮੁਖ ਨੇ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਆਪਣੇ ਮਨੁੱਖਾ ਜਨਮ ਦੀ ਬਾਜ਼ੀ ਹਾਰੀ = ਹਾਰ ਦਿੱਤੀ ਹੈ ॥੨॥

[ਅੰਗ ੧੦੧੩]

## ਅੰਤਰਿ ਅਗਨਿ, ਨ ਗੁਰ ਬਿਨੁ ਬੂਝੈ; ਬਾਹਰਿ ਪੂਅਰ ਤਾਪੈ ॥

ਬਾਹਰਿ = ਬਾਹਰੋਂ ਦਿਖਾਵੇ ਮਾਤ੍ਰ ਪੰਜ ਪੂਅਰ = ਧੂਣੀਆਂ ਤਾਪੈ = ਤਾਪਦਾ ਫਿਰਦਾ ਹੈ, ਅਰਥਾਤ ਚਾਰ ਧੂਣੀਆਂ ਚਾਰੇ ਪਾਸੇ ਤੇ ਪੰਜਵੀਂ ਸੂਰਜ ਦੀ ਤਪਸ਼ ਭਾਵ ਜੇਠ ਹਾੜ ਦੇ ਸੂਰਜ ਦੀ ਧੁੱਪ ਇਉਂ ਪੰਜ ਧੂਣੀਆਂ ਤਾਪਦਾ ਫਿਰਦਾ ਹੈ, ਪਰ ਜੋ ਹਿਰਦੇ ਦੇ ਅੰਤਰਿ = ਵਿਚ ਤ੍ਰਿਸ਼ਨਾ, ਈਰਖਾ ਰੂਪੀ ਅਗਨਿ = ਅੱਗ ਹੈ, ਉਹ ਗੁਰ ਉਪਦੇਸ਼ ਰੂਪੀ ਜਲ ਤੋਂ ਬਿਨੁ = ਬਗ਼ੈਰ ਨ = ਨਹੀਂ ਬੂਝੈ = ਬੁਝਦੀ, ਨਵਿਰਤ ਨਹੀਂ ਹੁੰਦੀ।

## ਗੁਰ ਸੇਵਾ ਬਿਨੁ, ਭਗਤਿ ਨ ਹੋਵੀ; ਕਿਉ ਕਰਿ ਚੀਨਸਿ ਆਪੈ ॥

ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਨੇ ਤੋਂ ਬਿਨੁ = ਬਗ਼ੈਰ ਭਗਤਿ = ਭਗਤੀ ਨ = ਨਹੀਂ ਹੋਵੀ = ਹੋ ਸਕਦੀ ਤਾਂ ਫੇਰ ਮਨਮੁਖ ਜੀਵ ਕਿਉਂ = ਕਿਵੇਂ ਕਰਿ = ਕਰਕੇ ਆਪੈ = ਆਪਣੇ ਆਤਮਾ ਸਰੂਪ ਨੂੰ ਚੀਨਸਿ = ਜਾਣ ਲਵੇਗਾ, ਭਾਵ ਨਹੀਂ ਜਾਣ ਸਕਦਾ।

## ਨਿੰਦਾ ਕਰਿ ਕਰਿ, ਨਰਕ ਨਿਵਾਸੀ; ਅੰਤਰਿ ਆਤਸ ਜਾਪੈ ॥

(ਦੂਸਰਾ ਪਾਠ 'ਆਤਮ ਜਾਪੈ' ਹੈ ਜੀ)

ਮਨਮੁਖ ਜੀਵ ਬੰਦਗੀ ਕਰਨ ਵਾਲੇ ਪੁਰਖਾਂ ਦਾ ਨਿੰਦਾ = ਅਪਜੱਸ ਕਰ ਕਰ ਕੇ ਨਰਕ ਦਾ ਨਿਵਾਸੀ = ਵਾਸੀ ਹੁੰਦਾ ਹੈ, ਅਤੇ ਉਸ ਦੇ ਹਿਰਦੇ ਅੰਤਰਿ = ਵਿਚ ਤ੍ਰਿਸ਼ਨਾ ਰੂਪੀ ਆਤਸ = ਅਗਨੀ ਜਾਪੈ = ਜਾਣੀਦੀ

ਹੈ **ਵਾ:** ਉਹ ਆਤਮ = ਮਨ ਦੇ ਵਿਚ ਆਪਣੇ ਆਪ ਨੂੰ ਜਾਪੈ = ਜਾਣਦਾ ਹੈ ਕਿ ਮੈਂ ਦੇਹ ਹਾਂ, ਮੈਂ ਦੇਹ ਹਾਂ **ਵਾ:** ਉਸ ਦੇ ਅੰਦਰ ਆਤਮਾ ਵੱਲੋਂ ਅੰਤਰਿ = ਅੰਤਰਾ ਪਿਆ ਹੋਇਆ ਜਾਣੀਦਾ ਹੈ **ਵਾ:** ਉਸ ਦੇ ਅੰਦਰ ਆਤਮ = ਸਰੀਰ ਦਾ ਅਭਿਮਾਨ ਜਾਣੀਦਾ ਹੈ।

## ਅਠਸਠਿ ਤੀਰਥ ਭਰਮਿ ਵਿਗੂਚਹਿ; ਕਿਉ ਮਲੁ ਧੋਪੈ ਪਾਪੈ ॥੩॥

ਮਨਮੁਖ ਜੀਵ ਅਠਸਠਿ = ਅਠਾਹਠ ਤੀਰਥਾਂ ਦੇ ਭਰਮ ਵਿਚ ਪਿਆ ਹੋਇਆ ਵਿਗੂਚਹਿ = ਖ਼ਰਾਬ (ਖ਼ੁਆਰ) ਹੁੰਦਾ ਫਿਰਦਾ ਹੈ, ਇਸ ਲਈ ਕਿਉਂ = ਕਿਸ ਪ੍ਰਕਾਰ ਪਾਪੈ = ਪਾਪਾਂ ਦੀ ਮਲੁ = ਮੈਲ ਨੂੰ ਧੋਪੈ = ਧੋ ਸਕੇਗਾ ਭਾਵ ਨਹੀਂ ਧੋ ਸਕਦਾ ॥੩॥

## ਛਾਣੀ ਖਾਕੁ, ਬਿਭੂਤ ਚੜਾਈ; ਮਾਇਆ ਕਾ ਮਗੁ ਜੋਹੈ ॥

ਮਨਮੁਖ ਭੇਖਧਾਰੀ ਖਾਕੁ = ਸੁਆਹ ਛਾਣੀ = ਛਾਣ (ਪੁਣ) ਕੇ ਦੇਹ ਉੱਤੇ ਬਿਭੂਤ = ਸੁਆਹ ਚੜਾਈ = ਚੜ੍ਹਾ ਭਾਵ ਮਲ ਕੇ ਵੀ ਮਾਇਆ ਪ੍ਰਾਪਤੀ ਕਾ = ਦਾ ਮਗੁ = ਰਸਤਾ ਹੀ ਜੋਹੈ = ਵੇਖਦਾ ਰਹਿੰਦਾ ਹੈ।

## ਅੰਤਰਿ ਬਾਹਰਿ, ਏਕੁ ਨ ਜਾਣੈ; ਸਾਚੁ ਕਹੇ ਤੇ ਛੋਹੈ ॥

ਅੰਤਰਿ = ਅੰਦਰ ਬਾਹਰ **ਵਾ:** ਸਰੀਰ ਦੇ ਜਾਂ ਬ੍ਰਹਮੰਡ ਦੇ ਅੰਦਰ ਬਾਹਰ ਏਕੁ = ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਨ = ਨਹੀਂ ਜਾਣੈ = ਜਾਣਦਾ, ਸਾਚੁ = ਸੱਚਾ ਬਚਨ ਕਹੇ = ਆਖੇ ਤੇ = ਤੋਂ ਛੋਹੈ = ਗ਼ੁੱਸਾ ਕਰਦਾ ਹੈ।

## ਪਾਠੁ ਪੜੈ, ਮੁਖਿ ਝੂਠੋ ਬੋਲੈ; ਨਿਗੁਰੇ ਕੀ ਮਤਿ ਓਹੈ ॥

ਮਨਮੁਖ ਭੇਖਧਾਰੀ ਉਪਰੋਂ ਤਾਂ ਵਿਆਕਰਣ ਜਾਂ ਵੇਦਾਂ ਦਾ ਪਾਠ ਪੜੈ = ਪੜ੍ਹਦਾ ਹੈ **ਵਾ:** ਪਾਠ ਪੜ੍ਹ ਪੜ੍ਹ ਕੇ ਲੋਕਾਂ ਨੂੰ ਸੁਣਾਉਂਦਾ ਹੈ ਪਰ ਮੁਖਿ = ਮੂੰਹੋਂ ਝੂਠੋ = ਝੂਠੇ ਬਚਨ ਬੋਲੈ = ਬੋਲਦਾ ਹੈ, ਨਿਗੁਰੇ = ਗੁਰਾਂ ਤੋਂ ਹੀਣੇ ਕੀ = ਦੀ ਓਹੈ = ਉਹ ਮਤਿ ਹੈ, ਜੋ ਉਪਰ ਕਥਨ ਕੀਤੀ ਹੈ **ਵਾ:** ਉਸ ਨਿਗੁਰੇ ਪੁਰਖ ਦੀ ਐਸੀ ਮਤ ਹੈ।

## ਨਾਮੁ ਨ ਜਪਈ, ਕਿਉ ਸੁਖੁ ਪਾਵੈ; ਬਿਨੁ ਨਾਵੈ ਕਿਉ ਸੋਹੈ ॥੪॥

ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਜਪਈ = ਜਪਦਾ ਨ = ਨਹੀਂ ਹੈ, ਉਹ ਕਿਉ = ਕਿਸ ਪ੍ਰਕਾਰ ਆਤਮਿਕ ਸੁਖੁ = ਅਨੰਦ ਪਾਵੈ = ਪਾਉਣਾ ਕਰੇਗਾ ਅਤੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕਿਉ = ਕਿਸ ਪ੍ਰਕਾਰ ਲੋਕ-ਪ੍ਰਲੋਕ ਵਿਚ ਸੋਹੈ = ਸ਼ੋਭਾ ਪਾਉਣਾ ਕਰੇਗਾ ਭਾਵ ਨਹੀਂ ਪਾ ਸਕੇਗਾ ॥੪॥

## ਮੂੰਡੁ ਮੁਡਾਇ, ਜਟਾ ਸਿਖ ਬਾਧੀ; ਮੋਨਿ ਰਹੈ ਅਭਿਮਾਨਾ ॥

('ਸਿਖ' ਦਾ ਉਚਾਰਣ ਅੱਧਕ ਰਹਿਤ ਹੈ)

ਕਿਸੇ ਨੇ ਮੂੰਡੁ = ਸਿਰ ਮੁਡਾਇ = ਮੁਨਾ ਲਿਆ ਹੈ, ਕਿਸੇ ਨੇ ਸਿਖ = ਸਿਰ ਤੇ ਜਟਾ = ਲਟਾਂ (ਜਟਾਵਾਂ) ਦਾ ਜੂੜਾ ਬੰਨ੍ਹ ਲਿਆ, ਕੋਈ ਮੋਨਿ = ਮਨੋਧਾਰੀ ਹੋ ਕੇ ਅਭਿਮਾਨਾ = ਹੰਕਾਰ ਵਿਚ ਰਹੈ = ਰਹਿੰਦਾ ਹੈ।

## ਮਨੂਆ ਡੋਲੈ, ਦਹ ਦਿਸ ਧਾਵੈ; ਬਿਨੁ ਰਤ ਆਤਮ ਗਿਆਨਾ ॥

ਆਤਮ ਸਰੂਪ ਦੇ ਗਿਆਨਾ = ਗਿਆਨ ਵਿਚ ਰਤ = ਪ੍ਰੀਤੀ ਕੀਤੇ ਤੋਂ ਬਿਨੁ = ਬਗ਼ੈਰ ਮਨੂਆ = ਮਨ ਪਦਾਰਥਾਂ ਵਿਚ ਡੋਲੈ = ਡੋਲਦਾ ਹੈ ਤੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਦਹ ਦਿਸ = ਦਸੋਂ ਦਿਸ਼ਾਵਾਂ ਵਿਚ ਧਾਵੈ ਦੌੜਦਾ ਫਿਰਦਾ ਰਹਿੰਦਾ ਹੈ।

## ਅੰਮ੍ਰਿਤੁ ਛੋਡਿ, ਮਹਾ ਬਿਖੁ ਪੀਵੈ; ਮਾਇਆ ਕਾ ਦੇਵਾਨਾ ॥

ਨਾਮ ਅੰਮ੍ਰਿਤ ਨੂੰ ਛੋਡਿ = ਛੱਡ ਕੇ ਵਿਕਾਰਾਂ ਰੂਪੀ ਮਹਾ = ਵੱਡੀ ਬਿਖੁ = ਜ਼ਹਿਰ ਨੂੰ ਪੀਵੈ = ਪੀਣਾ ਕਰਦਾ ਹੈ ਅਤੇ ਮਾਇਆ ਕਾ = ਦਾ ਦੇਵਾਨਾ = ਕਮਲਾ ਕੀਤਾ ਹੋਇਆ ਹੈ।

## ਕਿਰਤੁ ਨ ਮਿਟਈ, ਹੁਕਮੁ ਨ ਬੂਝੈ; ਪਸੂਆ ਮਾਹਿ ਸਮਾਨਾ ॥੫॥

ਪਰਮੇਸ਼ਰ ਦੇ ਨਾਮ ਜਪਣ ਰੂਪ ਹੁਕਮ ਨੂੰ ਨ = ਨਹੀਂ ਬੂਝੈ = ਬੁੱਝਦਾ, ਸਮਝਦਾ, ਇਸ ਲਈ ਕੀਤੇ ਹੋਏ ਪੂਰਬਲੇ ਮੰਦ ਕਰਮਾਂ ਦਾ ਫਲ ਭੋਗੇ ਬਿਨਾਂ ਮਿਟਈ = ਮਿਟਦਾ ਨਹੀਂ ਹੈ ਅਤੇ ਪਸ਼ੂਆਂ ਮਾਹਿ = ਵਿੱਚੋਂ ਵੀ ਸਮਾਨਾ = ਸਮਾਨ ਪਸ਼ੂ ਹੈ **ਵਾ:** ਪਸ਼ੂਆਂ ਵਿਚ ਸਮਾਨਾ = ਸਮਾਇਆ ਹੋਇਆ ਹੈ ਭਾਵ ਪਸ਼ੂ ਬਿਰਤੀ ਵਾਲਾ ਹੈ, ਜੀਵਾਂ ਵਿਚ ਪਸ਼ੂ ਸਮਾਨ ਹੈ **ਵਾ:** ਜਿਵੇਂ ਪਸ਼ੂ ਨੂੰ ਢੁੱਡ ਮਾਰਨ ਤੇ ਸਿੰਗ ਮਾਰਨ ਦੀ ਆਦਤ ਹੁੰਦੀ ਹੈ, ਇਸੇ ਪ੍ਰਕਾਰ ਮਨਮੁਖ ਪੁਰਖ ਤਰਕ ਮਾਰਨ ਰੂਪ ਢੁੱਡ ਤੇ ਕੁਬੋਲ ਬੋਲਣ ਰੂਪ ਸਿੰਗ ਮਾਰਦਾ ਹੈ ॥੫॥

## ਹਾਥ ਕਮੰਡਲੁ ਕਾਪੜੀਆ; ਮਨਿ ਤ੍ਰਿਸਨਾ ਉਪਜੀ ਭਾਰੀ ॥

ਹਾਥ = ਹੱਥ ਵਿਚ ਕਮੰਡਲੁ[1] = ਟੂਟੀਦਾਰ ਲੋਟਾ (ਚਿੱਪੀ) ਪਕੜ ਲਿਆ, ਕਪੜੀਆ = ਕਾਪੜੀ ਭੇਖ ਧਾਰਿਆ ਹੋਇਆ ਹੈ, ਪਰ ਮਨਿ = ਚਿੱਤ ਵਿਚ ਭਾਰੀ = ਵੱਡੀ, ਬਹੁਤੀ ਤ੍ਰਿਸ਼ਨਾ ਉਪਜੀ = ਉਤਪੰਨ ਹੈ।

## ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ; ਚਿਤੁ ਲਾਇਆ ਪਰ ਨਾਰੀ ॥

ਆਪਣੀ ਧਰਮ ਦੀ ਇਸਤ੍ਰੀ, ਪਤਨੀ ਤਜਿ = ਛੱਡ ਕਰਿ = ਕਰਕੇ ਕਾਮਿ = ਮੰਦ ਵਾਸ਼ਨਾ ਵਿਚ ਐਸਾ ਵਿਆਪਿਆ = ਲੱਗਿਆ, ਫਸਿਆ ਹੋਇਆ ਹੈ ਕਿ ਪਰ = ਪਰਾਈ ਨਾਰੀ = ਇਸਤ੍ਰੀ ਦੇ ਨਾਲ ਆਪਣਾ ਚਿਤੁ = ਮਨ ਲਾਇਆ = ਲਾਉਣਾ ਕਰਦਾ ਹੈ।

## ਸਿਖ ਕਰੇ ਕਰਿ, ਸਬਦੁ ਨ ਚੀਨੈ; ਲੰਪਟੁ ਹੈ ਬਾਜਾਰੀ ॥

('ਸਿੱਖ' ਉਚਾਰਣ ਹੈ)

ਆਪਣੇ ਸਿਖ = ਚੇਲੇ ਬਣਾ ਕਰਿ = ਕਰ ਕੇ, ਫੇਰ ਉਨ੍ਹਾਂ ਦਾ ਗੁਰੂ ਬਨਣਾ ਕਰੇ = ਕਰਦਾ ਹੈ **ਵਾ:** ਚੇਲੇ ਚੇਲੀਆਂ ਬਣਾ ਕਰਕੇ ਉਨ੍ਹਾਂ ਦਾ ਗੁਰੂ ਬਣ ਕੇ ਵਿਭਚਾਰ ਕਰੇ = ਕਰਦਾ ਹੈ, ਗੁਰ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਨ = ਨਹੀਂ ਚੀਨੈ = ਜਾਣਦਾ, ਪਰਾਈ ਇਸਤ੍ਰੀ, ਵਿਸ਼ਿਆਂ ਵਿਚ ਲੰਪਟੁ = ਖਚਤ ਹੋ ਕੇ ਬਾਜਾਰੀ = ਮਸਖ਼ਰਾ ਹੋ ਰਿਹਾ ਹੈ।

## ਅੰਤਰਿ ਬਿਖੁ ਬਾਹਰਿ ਨਿਭਰਾਤੀ; ਤਾ ਜਮੁ ਕਰੇ ਖੁਆਰੀ ॥੬॥

('ਨਿ-ਭਰਾਤੀ' ਉਚਾਰਣ ਹੈ)

ਹਿਰਦੇ ਦੇ ਅੰਤਰਿ = ਵਿਚ ਤਾਂ ਬਿਖੁ = ਵਿਸ਼ਿਆਂ ਨੂੰ ਭੋਗਣ ਦੀ ਇੱਛਾ ਹੈ **ਵਾ:** ਵਿਸ਼ੇ ਰੂਪੀ ਬਿਖੁ = ਜ਼ਹਿਰ ਹੈ ਤੇ ਬਾਹਰੋਂ ਕਹਿੰਦਾ ਹੈ ਕਿ ਮੈ ਨਿਭਰਾਤੀ = ਸ਼ੰਕੇ ਤੋਂ ਰਹਿਤ ਹਾਂ **ਵਾ:** ਭਰਾਂਤੀ ਤੋਂ ਰਹਿਤ ਹਾਂ ਭਾਵ ਬਾਹਰੋਂ ਮੁਖ ਨਾਲ ਯਥਾਰਥ ਗਿਆਨ ਦੀਆਂ ਗੱਲਾਂ ਕਰਦਾ ਹੈ, ਪਾਖੰਡ ਕਰਨੇ ਕਰਕੇ ਤਾਂ ਹੀ ਜਮ ਇਸ ਦੀ ਖੁਆਰੀ = ਖ਼ਰਾਬੀ ਕਰਦਾ ਹੈ ॥੬॥

---

੧. ਸਾਧਾਂ ਦਾ ਗੜਵਾ ਜੋ ਮਿੱਟੀ ਜਾਂ ਲੱਕੜੀ ਦਾ ਹੁੰਦਾ ਹੈ, ਜ਼ਿਆਦਾਤਰ ਸੰਨਿਆਸੀ ਲੋਕ ਤੂੰਬੇ ਜਾਂ ਕਾਲੀ ਜਿਹੀ ਲੱਕੜੀ ਦਾ ਵੀ ਰੱਖਦੇ ਹਨ, ਜਿਸ ਨੂੰ ਟੂਟੀ ਲੱਗੀ ਹੁੰਦੀ ਹੈ।

***ਪ੍ਰਸ਼ਨ : ਹੇ ਸਤਿਗੁਰੂ ਜੀ ! ਅਸਲ ਸੰਨਿਆਸੀ ਕੌਣ ਹੈ ?***
***ਗੁਰ ਉੱਤਰ :***

## ਸੋ ਸੰਨਿਆਸੀ, ਜੋ ਸਤਿਗੁਰ ਸੇਵੈ; ਵਿਚਹੁ ਆਪੁ ਗਵਾਏ ॥

ਹੇ ਭਾਈ ! ਸੋ = ਉਹ ਅਸਲੀ ਸੰਨਿਆਸੀ ਹੈ, ਜੋ ਸਤਿਗੁਰ = ਸੱਚੇ ਗੁਰੂ ਨੂੰ ਸੇਵੈ = ਸੇਵਨਾ ਕਰਦਾ ਹੈ ਤੇ ਹਿਰਦੇ ਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗਵਾ ਦਿੰਦਾ ਹੈ।

## ਛਾਦਨ ਭੋਜਨ ਕੀ, ਆਸ ਨ ਕਰਈ; ਅਚਿੰਤੁ ਮਿਲੈ ਸੋ ਪਾਏ ॥

ਚੰਗੇ ਛਾਦਨ = ਬਸਤ੍ਰ ਤੇ ਚੰਗੇ ਸੁਆਦਲੇ ਭੋਜਨ ਕੀ = ਦੀ ਆਸ = ਆਸਾ ਨ = ਨਾ ਕਰਈ = ਕਰੇ ਜੋ ਅਚਿੰਤੁ = ਅਚਨਚੇਤ, ਸੁਤੇ-ਸਿੱਧ ਧਰਮ ਦੇ ਸਹਿਤ ਮਿਲੇ, ਸੋ = ਉਸਨੂੰ ਪਾਏ = ਪ੍ਰਾਪਤ ਕਰੇ ਭਾਵ ਧਰਮ ਤੋਂ ਰਹਿਤ ਕਰਨ ਵਾਲਾ ਗੁਰਮਤਿ ਤੋਂ ਉਲਟ ਪਹਿਨਣਾ ਤੇ ਭੋਜਨ ਨਾ ਖਾਣਾ ਕਰੇ।

## ਬਕੈ ਨ ਬੋਲੈ, ਖਿਮਾ ਧਨੁ ਸੰਗ੍ਰਹੈ; ਤਾਮਸੁ ਨਾਮਿ ਜਲਾਏ ॥

ਬਕੈ = ਬਕਵਾਸ, ਵਿਅਰਥ ਬਚਨਾਂ ਨੂੰ ਨਾ ਬੋਲੈ = ਬੋਲਣਾ ਕਰੇ **ਵਾ:** ਬਕਵਾਸ ਨਾ ਕਰੇ ਤੇ ਉੱਚੇ ਬਚਨਾਂ ਨੂੰ ਨਾ ਬੋਲਣਾ ਕਰੇ, ਜੇਕਰ ਕੋਈ ਕੌੜੇ ਬਚਨਾਂ ਨੂੰ ਬੋਲਣਾ ਕਰੇ ਤਾਂ ਵੀ ਖਿਮਾ = ਬਰਦਾਸ਼ਤ ਕਰਨ ਰੂਪ ਧਨ ਨੂੰ ਸੰਗ੍ਰਹੈ = ਇਕੱਤਰ ਕਰੇ ਅਤੇ ਤਾਮਸੁ = ਤਮੋਗੁਣੀ ਸੁਭਾਅ ਨੂੰ ਨਾਮ ਅਭਿਆਸ ਰੂਪੀ ਅਗਨੀ ਦੇ ਨਾਲ ਜਲਾਏ = ਜਾਲਣਾ, ਸਾੜਨਾ ਕਰੇ।

## ਧਨੁ ਗਿਰਹੀ, ਸੰਨਿਆਸੀ ਜੋਗੀ; ਜਿ ਹਰਿ ਚਰਣੀ ਚਿਤੁ ਲਾਏ ॥੭॥

ਜਿ = ਜਿਹੜਾ ਹਰਿ = ਪਰਮੇਸ਼ਰ ਦੇ ਚਰਣੀ = ਚਰਨਾਂ ਵਿਚ ਚਿੱਤ ਦੀ ਬਿਰਤੀ ਨੂੰ ਲਾਏ = ਲਾਉਂਦਾ ਹੈ, ਉਹ ਗਿਰਹੀ = ਗ੍ਰਹਿਸਥੀ ਵੀ ਧੰਨ ਹੈ, ਉਹ ਸੰਨਿਆਸੀ ਵੀ ਧੰਨ ਹੈ ਤੇ ਉਹ ਜੋਗੀ ਵੀ ਧੰਨ ਹੈ **ਵਾ:** ਉਹ ਧੰਨ ਹੈ, ਜੋ ਗ੍ਰਹਿਸਥੀ ਹੁੰਦਾ ਹੋਇਆ ਸੰਨਿਆਸੀ ਵੀ ਤੇ ਜੋਗੀ ਵੀ ਹੈ ॥੭॥

## ਆਸ ਨਿਰਾਸ ਰਹੈ ਸੰਨਿਆਸੀ; ਏਕਸੁ ਸਿਉ ਲਿਵ ਲਾਏ ॥

ਉਹ ਅਸਲ ਸੰਨਿਅਸੀ ਹੈ, ਜੋ ਆਸਾ ਰੂਪ ਸੰਸਾਰ ਤੋਂ ਨਿਰਾਸ = ਨਿਰਾਸਾ ਰਹੈ = ਰਹਿੰਦਾ ਹੈ ਅਤੇ ਜੋ ਏਕਸੁ = ਇਕ ਪਰਮੇਸ਼ਰ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਲਾਏ = ਲਾਉਣਾ ਕਰਦਾ ਹੈ।

## ਹਰਿ ਰਸੁ ਪੀਵੈ, ਤਾ ਸਾਤਿ ਆਵੈ; ਨਿਜ ਘਰਿ ਤਾੜੀ ਲਾਏ ॥

ਜਾਂ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪੀਵੈ = ਪੀਣਾ ਕਰੇ ਤਾਂ ਆਤਮਿਕ ਸ਼ਾਂਤੀ ਆਵੈ = ਆਉਂਦੀ ਹੈ ਅਤੇ ਉਹ ਨਿਜ = ਆਪਣੇ ਸਰੂਪ ਰੂਪੀ, ਤੁਰੀਆ ਪਦ ਰੂਪੀ ਘਰ ਵਿਚ ਤਾੜੀ = ਸਮਾਧੀ ਲਾਏ = ਲਾਉਂਦਾ ਹੈ।

## ਮਨੂਆ ਨ ਡੋਲੈ, ਗੁਰਮੁਖਿ ਬੂਝੈ; ਧਾਵਤੁ ਵਰਜਿ ਰਹਾਏ ॥

ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਗੁਰਮੁਖਿ = ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਸਰੂਪ ਬਾਰੇ ਬੂਝੈ = ਬੁਝੇ ਸਮਝਣਾ ਕਰੇ ਤਾਂ ਮਨੂਆ = ਮਨ ਪਦਾਰਥਾਂ, ਵਿਸ਼ਿਆਂ ਵਿਚ ਨ = ਨਹੀਂ ਡੋਲੈ = ਡੋਲਦਾ ਅਤੇ ਧਾਵਤੁ = ਦੌੜਦੇ ਇੰਦਰਿਆਂ ਨੂੰ ਸਮ-ਦਮ ਸਾਧਨਾ ਨਾਲ ਵਰਜਿ = ਰੋਕ ਕੇ ਰਹਾਏ = ਰੱਖਣਾ ਕਰੇ।

## ਗ੍ਰਿਹੁ ਸਰੀਰੁ ਗੁਰਮਤੀ ਖੋਜੇ; ਨਾਮੁ ਪਦਾਰਥੁ ਪਾਏ ॥੮॥

ਸਰੀਰ ਰੂਪੀ ਗ੍ਰਿਹੁ = ਘਰ ਨੂੰ ਗੁਰਮਤੀ = ਗੁਰ ਸਿੱਖਿਆ ਦੁਆਰਾ ਖੋਜੇ = ਖੋਜਣਾ ਕਰੇ ਤਾਂ ਨਾਮ ਪਦਾਰਥਾਂ ਨੂੰ ਪਾਏ = ਪਾਉਣਾ ਕਰਦਾ ਹੈ ॥੮॥

## ਬ੍ਰਹਮਾ ਬਿਸਨੁ ਮਹੇਸੁ ਸਰੇਸਟ; ਨਾਮਿ ਰਤੇ ਵੀਚਾਰੀ ॥

ਬ੍ਰਹਮਾ ਵੀ ਭਜਨ ਸਿਮਰਨ ਕਰਕੇ ਸ੍ਰੇਸ਼ਟ ਹੋਇਆ ਹੈ, ਵਿਸ਼ਨੂੰ ਭਗਵਾਨ ਭਗਤਾਂ ਦੇ ਨਾਲ ਪਿਆਰ ਕਰਨੇ ਕਰਕੇ ਸ੍ਰੇਸ਼ਟ ਹੋਇਆ ਹੈ ਤੇ ਮਹੇਸੁ = ਸ਼ਿਵਜੀ ਅਠਾਸੀ ਅਠਾਸੀ ਹਜ਼ਾਰ ਸਾਲ ਸਮਾਧੀ ਲਾਈ ਰੱਖਦਾ ਹੈ ਤਾਂ ਸ੍ਰੇਸ਼ਟ ਹੋਇਆ ਹੈ, ਇਉਂ ਇਹ ਸਭ ਨਾਮ ਦੀ ਵੀਚਾਰ ਵਿਚ ਰਤੇ = ਰੰਗੇ ਹੋਣ ਕਰਕੇ ਵੱਡੇ ਦੇਵਤੇ ਮੰਨੇ ਗਏ ਹਨ।

**ਅਥਵਾ** ਜੋ ਬ੍ਰਹਮਾ ਨੂੰ ਬ੍ਰਹਮ ਪਦਵੀ ਵਿਸ਼ਨੂੰ ਨੂੰ ਵਿਸਨ ਪਦਵੀ ਤੇ ਸ਼ਿਵਜੀ ਨੂੰ ਸ਼ਿਵ ਪਦਵੀ ਮਿਲੀ ਹੋਈ ਹੈ, ਇਹ ਨਾਮ ਦੀ ਸ੍ਰੇਸ਼ਟਤਾ ਹੈ ਇਨ੍ਹਾਂ ਸਭਨਾਂ ਨੂੰ ਨਾਮ ਵਿਚ ਰੰਗੇ ਜਾਣ ਕਰਕੇ ਹੀ ਇਹ ਪਦਵੀਆਂ ਮਿਲੀਆਂ ਹਨ ਵੀਚਾਰਨਾ ਕਰੋ **ਵਾ:** ਬ੍ਰਹਮਾ, ਵਿਸ਼ਨੂੰ, ਸ਼ਿਵਜੀ ਨਾਮ ਦੀ ਵੀਚਾਰ ਵਿਚ ਰੰਗੇ ਹੋਣੇ ਕਰਕੇ ਸ੍ਰੇਸ਼ਟ ਹਨ।

**ਅਥਵਾ** ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤੇ ਜੋ ਹੋਰ ਉੱਤਮ ਪੁਰਖ ਹਨ, ਸਭ ਇਹੋ ਹੀ ਕਥਨ ਕਰਦੇ ਹਨ ਕਿ ਜੋ ਨਾਮ ਵਿਚ ਰੱਤੇ ਹੋਏ ਹਨ, ਉਹੀ ਵੀਚਾਰਵਾਨ ਹਨ।

## ਖਾਣੀ, ਬਾਣੀ, ਗਗਨ, ਪਤਾਲੀ; ਜੰਤਾ ਜੋਤਿ ਤੁਮਾਰੀ ॥

ਹੇ ਪਰਮੇਸ਼ਰ! ਚਾਰ ਖਾਣੀ = ਖਾਣੀਆਂ, ਚਾਰ ਬਾਣੀਆਂ ਵਿਚ ਰਹਿਣ ਵਾਲੇ, ਗਗਨ = ਅਕਾਸ਼ ਵਿਚ ਰਹਿਣ ਜਾਂ ਉੱਡਣ ਵਾਲੇ ਅਤੇ ਪਤਾਲੀ = ਪਤਾਲਾਂ ਵਿਚ ਰਹਿਣ ਜਾਂ ਸਮਾਧੀ ਲਾਉਣ ਵਾਲੇ ਆਦਿ ਸਭ ਜੰਤਾ = ਜੀਵਾਂ ਵਿਚ ਤੁਮਾਰੀ = ਤੇਰੀ ਹੀ ਜੋਤ ਹੈ **ਵਾ:** ਤੇਰੀ ਹੀ ਜੋਤਿ = ਗਿਆਤ ਪਾਈ ਹੋਈ ਹੈ।

## ਸਭਿ ਸੁਖ ਮੁਕਤਿ, ਨਾਮ ਧੁਨਿ ਬਾਣੀ; ਸਚੁ ਨਾਮੁ ਉਰ ਧਾਰੀ ॥

ਉਸ ਗੁਰਮੁਖ ਜਨ ਨੂੰ ਸਭਿ = ਸਾਰੇ ਸੁਖ ਤੇ ਬੈਕੁੰਠ ਦੀਆਂ ਮੁਕਤਿ = ਮੁਕਤੀਆਂ **ਵਾ:** ਕੈਵਲ ਮੋਖ ਦੀ ਪ੍ਰਾਪਤੀ ਹੁੰਦੀ ਹੈ, ਜੋ ਸੁੰਦਰ ਬਾਣੀ ਦੁਆਰਾ ਨਾਮ ਦਾ ਧੁਨਿ = ਉਚਾਰਨ ਕਰਦਾ ਹੈ **ਵਾ:** ਜਿਸ ਦੇ ਅੰਦਰ ਹਰ ਵਕਤ ਨਾਮ ਬਾਣੀ ਦੀ ਧੁਨ ਲੱਗੀ ਰਹਿੰਦੀ ਹੈ ਅਤੇ ਜਿਸ ਨੇ ਸਚੁ = ਸੱਚੇ ਨਾਮ ਨੂੰ ਉਰ = ਹਿਰਦੇ ਵਿਚ ਧਾਰੀ = ਧਾਰਨ ਕਰਕੇ ਰੱਖਿਆ ਹੋਇਆ ਹੈ।

## ਨਾਮ ਬਿਨਾ ਨਹੀ ਛੂਟਸਿ ਨਾਨਕ; ਸਾਚੀ ਤਰੁ ਤੂ ਤਾਰੀ ॥੯॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੱਚੇ ਨਾਮ ਤੋਂ ਬਿਨਾ = ਬਗ਼ੈਰ ਛੂਟਸਿ = ਛੁਟਕਾਰਾ ਨਹੀਂ ਹੋ ਸਕਦਾ, ਇਸ ਲਈ ਗੁਰਾਂ ਦੀ ਸਾਚੀ = ਸੱਚੀ ਸਿੱਖਿਆ ਦੁਆਰਾ ਭਗਤੀ ਰੂਪ ਤਾਰੀ ਮਾਰ ਕੇ ਤੂੰ ਸੰਸਾਰ-ਸਮੁੰਦ੍ਰ ਤੋਂ ਤਰੁ = ਤਰ ਜਾਣਾ ਕਰ **ਵਾ:** ਸੱਚੀ ਭਗਤੀ ਰੂਪ ਤਾਰੀ = ਬੇੜੀ 'ਤੇ ਚੜ੍ਹ ਕੇ ਤੂੰ ਵਿਸ਼ਿਆਂ ਰੂਪੀ ਪਾਣੀ ਨਾਲ ਭਰੇ ਹੋਏ ਸੰਸਾਰ-ਸਮੁੰਦ੍ਰ ਤੋਂ ਤਰ ਜਾਣਾ ਕਰ ॥੯॥੭॥

## ਮਾਰੂ ਮਹਲਾ ੧ ॥

## ਮਾਤ ਪਿਤਾ ਸੰਜੋਗਿ ਉਪਾਏ; ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥

ਮਾਤ = ਮਾਂ, ਪਿਤਾ = ਪਿਓ ਦੇ ਸੰਜੋਗਿ = ਸੰਬੰਧ ਕਰਕੇ ਚਾਰ ਖਾਣੀਆਂ ਦੇ ਜੀਵ ਉਪਾਏ = ਪੈਦਾ ਹੋਏ

ਹਨ, ਕਿਉਂਕਿ ਮਾਤਾ ਦੀ ਰਕਤੁ ਤੇ ਪਿਤਾ ਦੀ ਬਿੰਦੁ = ਵੀਰਜ ਦੇ ਮਿਲਿ = ਮਿਲਾਪ ਦੁਆਰਾ ਪਰਮੇਸ਼ਰ ਨੇ ਜੀਵਾਂ ਦੇ ਪਿੰਡੁ = ਸਰੀਰ ਬਣਾਉਣਾ ਕਰੇ = ਕੀਤੇ ਹਨ।

## ਅੰਤਰਿ ਗਰਭ ਉਰਧਿ ਲਿਵ ਲਾਗੀ; ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥

ਜਿਸ ਵੇਲੇ ਜੀਵ ਦੀ ਮਾਤਾ ਦੇ ਗਰਭ = ਪੇਟ ਅੰਤਰਿ = ਵਿਚ ਉਰਧਿ = ਉਲਟੇ ਲਮਕਦੇ ਦੀ ਪਰਮੇਸ਼ਰ **ਵਾ:** ਉਰਧ = ਉਤੀਕ੍ਰਿਸ਼ਟ ਪਰਮੇਸ਼ਰ ਵਿਚ ਲਿਵ = ਬਿਰਤੀ ਲਾਗੀ = ਲੱਗੀ ਰਹਿੰਦੀ ਸੀ, ਸੋ = ਉਸ ਵੇਲੇ ਜੀਵ ਪ੍ਰਭੁ = ਵਾਹਿਗੁਰੂ ਨੂੰ ਹਰ ਵਕਤ ਸਾਰੇ = ਸੰਭਾਲਦਾ ਰਹਿੰਦਾ ਹੈ ਕਿ ਹੇ ਪਰਮੇਸ਼ਰ! ਮੈਨੂੰ ਮਾਤਾ ਦੇ ਗਰਭ ਵਿੱਚੋਂ ਬਾਹਰ ਕੱਢ ਲੈਣਾ ਕਰ, ਮੈਂ ਤੇਰਾ ਸੁਆਸ ਸੁਆਸ ਭਜਨ ਕਰਾਂਗਾ, ਇਉਂ ਪਰਮੇਸ਼ਰ ਅਰਦਾਸ ਸੁਣ ਕੇ ਜੀਵ ਨੂੰ ਜਨਮ ਦੇਣ ਦੀ ਦਾਤ ਦੇਣਾ ਕਰੇ = ਕਰਦਾ ਹੈ ਭਾਵ ਮਾਤਾ ਦੇ ਗਰਭ ਵਿੱਚੋਂ ਬਾਹਰ ਕੱਢ ਦਿੰਦਾ ਹੈ **ਵਾ:** ਉਹ ਪ੍ਰਭੂ ਜੀਵ ਦੀ ਸਾਰੇ = ਸੰਭਾਲ ਕਰਕੇ ਉਸ ਜਗ੍ਹਾ ਵੀ ਦਾਤ ਦੇਣਾ ਕਰਦਾ ਹੈ **ਵਾ:** ਉਹ ਪ੍ਰਭੂ ਸਾਰੇ ਜੀਵਾਂ ਨੂੰ ਦਾਤਾਂ ਦੇਣਾ ਕਰਦਾ ਹੈ।

**ਵਾ:** ਜੇ ਜੀਵ ਉਸ ਪ੍ਰਭੂ ਨੂੰ ਸਾਰੇ = ਸੰਭਾਲਦਾ ਰਹੇ ਤਾਂ ਪਰਮੇਸ਼ਰ ਭਗਤੀ ਦੀ ਦਾਤ ਦੇਣਾ ਕਰਦਾ ਹੈ **ਵਾ:** ਪਰਮੇਸ਼ਰ ਭਗਤੀ ਦੀ ਦਾਤ ਦੇ ਕੇ ਮੁਕਤ ਕਰ ਦਿੰਦਾ ਹੈ॥੧॥

## ਸੰਸਾਰੁ ਭਵਜਲੁ; ਕਿਉ ਤਰੈ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਇਹ ਜੀਵ ਸੰਸਾਰ ਭਵਜਲੁ = ਸਮੁੰਦ੍ਰ ਤੋਂ ਕਿਉ = ਕਿਸ ਪ੍ਰਕਾਰ ਤਰੈ = ਤਰ ਸਕਦਾ ਹੈ?*

***ਗੁਰ ਉੱਤਰ :***

## ਗੁਰਮੁਖਿ ਨਾਮੁ ਨਿਰੰਜਨੁ ਪਾਈਐ;
## ਅਫਰਿਓ ਭਾਰੁ ਅਫਾਰੁ ਟਰੈ ॥੧॥ਰਹਾਉ॥

ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੀ ਸੰਗਤ ਕਰਕੇ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਦਾ ਨਾਮ ਪਾਈਐ = ਪਾਉਣਾ ਕਰੀਦਾ ਹੈ **ਵਾ:** ਗੁਰਾਂ ਦੁਆਰਾ ਨਾਮ ਜਪ ਕੇ ਸ਼ੁੱਧ ਸਰੂਪ ਪਰਮੇਸ਼ਰ ਪਾਉਣਾ ਕਰੀਦਾ ਹੈ, ਜੋ ਅਫਰਿਓ = ਨਾ ਪਕੜਣੇ ਜਾਣ ਵਾਲਾ ਔਗਣਾਂ, ਪਾਪਾਂ ਦਾ ਭਾਰੁ = ਬੋਝ ਸੀ, ਉਹ ਅਫਾਰੁ = ਨਾ ਪਕੜੇ ਜਾਣ ਵਾਲਾ ਪਾਪਾਂ, ਔਗੁਣਾਂ ਦਾ ਭਾਰ ਵੀ ਟਰੈ = ਟਲ ਜਾਂਦਾ ਹੈ।

**ਵਾ:** ਅਫਾਰੁ = ਹੰਕਾਰ ਰੂਪੀ ਭਾਰ ਦਾ ਅਫਰਿਓ = ਅਫਰੇਵਾਂ ਵੀ ਟਲ ਜਾਂਦਾ ਹੈ **ਵਾ:** ਪਾਪਾਂ, ਔਗੁਣਾਂ ਦਾ ਅਫਰਿਓ = ਅਸਹਿ ਤੇ ਅਫਾਰੁ = ਬਹੁਤਾ ਭਾਰ ਟਰੈ = ਟਲ ਜਾਂਦਾ ਹੈ **ਵਾ:** ਜੋ ਹੰਕਾਰੀ ਕਾਲ ਹੈ ਤੇ ਜੋ ਪਾਪਾਂ ਦਾ ਅਫਾਰੁ = ਬਹੁਤਾ ਭਾਰ ਹੈ, ਇਹ ਵੀ ਟਲ ਜਾਂਦਾ ਹੈ ਅਤੇ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ॥੧॥ਰਹਾਉ॥

## ਤੇ ਗੁਣ ਵਿਸਰਿ ਗਏ ਅਪਰਾਧੀ; ਮੈ ਬਉਰਾ ਕਿਆ ਕਰਉ ਹਰੇ ॥

ਹੇ ਪਰਮੇਸ਼ਰ! ਮੈਨੂੰ ਅਪਰਾਧੀ ਨੂੰ ਤੇਰੇ ਤੇ = ਉਹ ਸਾਰੇ ਮਾਤਾ ਦੇ ਪੇਟ ਵਿਚ ਪਾਲਣਾ ਕਰਨੀ, ਰੋਜ਼ੀ, ਸ੍ਵਾਸ ਆਦਿ ਦੇ ਗੁਣ = ਉਪਕਾਰ ਵਿਸਰਿ = ਭੁੱਲ ਗਏ ਹਨ, ਹੇ ਹਰੇ = ਹਰੀ! ਹੁਣ ਮੈਂ ਬਉਰਾ = ਕਮਲਾ (ਝੱਲਾ) ਕਿਆ = ਕੀ ਕਰਉ = ਕਰਾਂ **ਵਾ:** ਮੈ = ਮਮਤਾ ਕਰਕੇ **ਵਾ:** ਹੰਕਾਰ ਰੂਪੀ ਮੈ = ਸ਼ਰਾਬ ਨੂੰ ਪੀ ਕੇ ਝੱਲਾ ਹੋ ਰਿਹਾ ਹਾਂ, ਹੁਣ ਮੈਂ ਕਿਆ = ਕੀ ਕਰਉ = ਕਰਾਂ।

## ਤੂ ਦਾਤਾ, ਦਇਆਲੁ ਸਭੈ ਸਿਰਿ; ਅਹਿਨਿਸਿ ਦਾਤਿ ਸਮਾਰਿ ਕਰੇ ॥੨॥

ਹੇ ਪਰਮੇਸ਼ਰ ! ਤੂੰ ਸਾਰਿਆਂ ਜੁਗਾਂ ਵਿਚ ਦਾਤਾ ਹੈਂ, ਸਭੈ = ਸਾਰਿਆਂ ਦਾ ਦਇਆਲੁ = ਦਿਆਲੂ ਤੇ ਸਿਰਿ = ਸ਼ਿਰੋਮਣੀ ਹੈਂ ਅਤੇ ਅਹਿਨਿਸਿ = ਰਾਤ ਦਿਨੇ ਸਾਰਿਆਂ ਨੂੰ ਦਾਤਾਂ ਦੇ ਕੇ ਸਮਾਰਿ = ਸੰਭਾਲਣਾ ਕਰੇ = ਕਰਦਾ ਹੈਂ ॥੨॥

## ਚਾਰਿ ਪਦਾਰਥ ਲੈ ਜਗਿ ਜਨਮਿਆ; ਸਿਵ ਸਕਤੀ ਘਰਿ ਵਾਸੁ ਧਰੇ ॥

ਇਹ ਜੀਵ ਪਰਮੇਸ਼ਰ ਦੇ ਕੋਲੋਂ ਚਾਰ (ਧਰਮ, ਅਰਥ, ਕਾਮ, ਮੋਖ) ਪਦਾਰਥ ਲੈ = ਲੈਣ ਵਾਸਤੇ ਜਗਿ = ਸੰਸਾਰ ਵਿਚ ਜਨਮਿਆ = ਜੰਮਿਆ ਸੀ **ਵਾ:** ਸੰਸਾਰ ਵਿਚ ਜਨਮ ਧਾਰ ਕੇ ਆਇਆ ਸੀ, ਪਰ ਇਸ ਨੇ ਸਿਵ = ਸਤੋਗੁਣ ਤੇ ਸਕਤੀ = ਤਮੋਗੁਣ ਤੇ ਰਜੋਗੁਣ ਰੂਪੀ ਘਰ ਵਿਚ ਹੀ ਵਾਸੁ = ਵਾਸਾ ਧਰੇ = ਧਾਰਨ ਕਰ ਲਿਆ **ਵਾ:** ਸਿਵ = ਈਸ਼ਰ ਤੇ ਸਕਤੀ = ਮਾਇਆ ਦੇ **ਵਾ:** ਸਿਵ = ਕਲਿਆਣ ਸਰੂਪ ਪ੍ਰਭੂ ਦੇ ਸਕਤੀ = ਮਾਇਆ ਸਬਲ ਦੁਆਰਾ ਬਣਾਏ ਸੰਸਾਰ ਰੂਪੀ ਘਰ ਵਿਚ ਹੀ ਵਾਸਾ ਕਰ ਲਿਆ **ਵਾ:** ਸਿਵ = ਸ਼ਿਵਜੀ ਤੇ ਸਕਤੀ = ਪਾਰਬਤੀ ਦੀ ਪੂਜਾ ਕਰਨ ਵਿਚ ਹੀ ਵਾਸਾ ਕਰੀ ਬੈਠਾ ਹੈ।

**[ਅੰਗ ੧੦੧੪]**

## ਲਾਗੀ ਭੂਖ ਮਾਇਆ ਮਗੁ ਜੋਹੈ; ਮੁਕਤਿ ਪਦਾਰਥੁ ਮੋਹਿ ਖਰੇ ॥੩॥

ਇਸ ਨੂੰ ਤ੍ਰਿਸ਼ਨਾ ਰੂਪੀ ਭੂਖ = ਭੁੱਖ ਲਾਗੀ = ਲੱਗੀ ਹੋਈ ਹੈ, ਇਸੇ ਕਰਕੇ ਸਦਾ ਮਾਇਆ ਪ੍ਰਾਪਤੀ ਦਾ ਮਗੁ = ਰਸਤਾ ਜੋਹੈ = ਵੇਖਦਾ ਰਹਿੰਦਾ ਹੈ ਅਤੇ ਮਾਇਆ ਦੇ ਮੋਹ ਨੇ ਇਸ ਦੇ ਮੁਕਤ ਰੂਪੀ ਪਦਾਰਥ ਨੂੰ ਖਰੇ = ਖਰ ਲਿਆ ਹੈ ਭਾਵ ਨਾਸ਼ ਕਰ ਦਿੱਤਾ ਹੈ **ਵਾ:** ਮੋਹ ਆਦਿ ਵਿਕਾਰਾਂ ਨੂੰ ਮੁਕਤੀ ਰੂਪੀ ਪਦਾਰਥ ਲੁਟਾ ਖਰੇ = ਖੜੋਤਾ ਹੈ **ਵਾ:** ਚੰਗਾ ਮੁਕਤੀ ਰੂਪੀ ਪਦਾਰਥ ਲੁਟਾ ਖੜੋਤਾ ਹੈ ॥੩॥

## ਕਰਣ ਪਲਾਵ ਕਰੇ ਨਹੀ ਪਾਵੈ; ਇਤ ਉਤ ਢੂਢਤ ਥਾਕਿ ਪਰੇ ॥

ਮਾਇਆ ਦੀ ਪ੍ਰਾਪਤੀ ਵਾਸਤੇ ਕਰਣ = ਕੀਰਨੇ ਤੇ ਪਲਾਵ = ਪਰਯਤਨ ਕਰੇ = ਕਰਦਾ ਹੈ ਪਰ ਪਾਵੈ = ਪ੍ਰਾਪਤੀ ਨਹੀਂ ਕਰ ਸਕਦਾ, ਇਤ ਉਤ = ਇਧਰ ਉਧਰ ਮਾਇਆ ਨੂੰ ਢੂਢਤ = ਖੋਜਦਾ ਥਾਕਿ = ਥੱਕ ਪਰੇ = ਪੈਂਦਾ ਹੈ, ਥੱਕ ਜਾਂਦਾ ਹੈ।

**ਅਥਵਾ** ਜੀਵ ਕਈ ਤਰ੍ਹਾਂ ਦੇ ਕਰਣ = ਕੀਰਣੇ, ਰੋਣੇ ਪਿਟਣੇ ਤੇ ਜਤਨ ਕਰਦਾ ਹੈ ਪਰ ਮੁਕਤੀ ਨਹੀਂ ਪਾਵੈ = ਪਾ ਸਕਦਾ ਆਖ਼ਰ ਇਤ = ਇਸ ਲੋਕ ਦੀਆਂ ਜੂਨਾਂ ਤੇ ਉਤ = ਪ੍ਰਲੋਕ ਤੇ ਸਵਰਗ ਆਦਿ ਦੀਆਂ ਜੂਨਾਂ ਵਿਚ ਪੈ ਕੇ ਖੋਜਦਾ ਹੋਇਆ ਥੱਕ ਪਿਆ ਹੈ, ਥੱਕ ਜਾਂਦਾ ਹੈ।

## ਕਾਮਿ ਕ੍ਰੋਧਿ, ਅਹੰਕਾਰਿ ਵਿਆਪੇ; ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥੪॥

ਕਾਮ ਕ੍ਰੋਧ ਤੇ ਅਹੰਕਾਰ ਆਦਿ ਵਿਕਾਰਾਂ ਵਿਚ ਵਿਆਪੇ = ਲੱਗਿਆ ਹੋਇਆ ਹੈ ਅਤੇ ਕੂੜ = ਝੂਠੇ ਕੁਟੰਬ = ਪਰਿਵਾਰ ਦੇ ਨਾਲ ਮਨ ਦੀ ਪ੍ਰੀਤਿ = ਪ੍ਰੀਤੀ ਲਾਉਣਾ ਕਰੇ = ਕਰਦਾ ਹੈ ॥੪॥

## ਖਾਵੈ ਭੋਗੈ ਸੁਣਿ ਸੁਣਿ ਦੇਖੈ; ਪਹਿਰਿ ਦਿਖਾਵੈ ਕਾਲ ਘਰੇ ॥

ਪਦਾਰਥਾਂ ਨੂੰ ਖਾਵੈ = ਖਾਂਦਾ ਹੈ, ਭੋਗਾਂ ਨੂੰ ਭੋਗੈ = ਭੋਗਦਾ ਹੈ, ਕਿਸੇ ਦੀ ਨਿੰਦਿਆ ਸੁਣਿ = ਸੁਣਦਾ ਹੈ, ਕਿਸੇ ਦੀ ਉਸਤਤ ਸੁਣਿ = ਸੁਣਦਾ ਹੈ **ਵਾ:** ਸੁਣਿ = ਕੰਨਾਂ ਦੁਆਰਾ ਉਸਤਤ ਨਿੰਦਿਆ ਜਾਂ ਗੰਦੇ ਗੀਤਾਂ

ਨੂੰ ਸੁਣਦਾ ਹੈ, ਨੇਤ੍ਰਾਂ ਨਾਲ ਪਰਾਏ ਰੂਪਾਂ ਵੱਲ ਦੇਖੈ = ਵੇਖਦਾ ਹੈ **ਵਾ:** ਸ਼ਾਸਤ੍ਰਾਂ ਦੁਆਰਾ ਸੁਣਦਾ ਵੀ ਹੈ ਕਿ ਵੱਡੇ ਵੱਡੇ ਰਾਜੇ ਮਹਾਰਾਜੇ ਦੁਨੀਆਂ ਤੋਂ ਕੂਚ ਕਰ ਗਏ ਹਨ ਅਤੇ ਆਪਣੀਆ ਅੱਖਾਂ ਨਾਲ ਵੀ ਵੇਖਦਾ ਹੈ, ਬਸਤ੍ਰਾਂ ਨੂੰ ਪਹਿਰਿ = ਪਹਿਨ ਕੇ ਭਾਵ ਤਰ੍ਹਾਂ ਤਰ੍ਹਾਂ ਦੇ ਭੇਖ ਬਣਾ ਕੇ ਲੋਕਾਂ ਨੂੰ ਦਿਖਾਵੈ = ਦਿਖਾਉਂਦਾ ਹੈ ਤੇ ਅੰਤ ਨੂੰ ਕਾਲ = ਮੌਤ ਦੇ ਘਰੇ = ਘਰ ਸੰਸਾਰ ਵਿਚ ਹੀ ਨਾਸ਼ ਹੋ ਜਾਂਦਾ ਹੈ **ਵਾ:** ਇਸੇ ਕਰਕੇ ਕਾਲ ਦੇ ਘਰ ਵਿਚ ਹੈ ਭਾਵ ਕਾਲ ਦੇ ਅਧੀਨ ਹੈ।

## ਬਿਨੁ ਗੁਰ ਸਬਦ, ਨ ਆਪੁ ਪਛਾਣੈ; ਬਿਨੁ ਹਰਿ ਨਾਮ ਨ ਕਾਲੁ ਟਰੇ ॥੫॥

ਗੁਰ = ਸਤਿਗੁਰਾਂ ਦੇ ਸਬਦ = ਉਪਦੇਸ਼ ਤੋਂ ਬਿਨੁ = ਬਗ਼ੈਰ ਜੀਵ ਆਪੁ = ਆਪਣਾ ਆਪ **ਵਾ:** ਆਪਣੇ ਸੱਚੇ ਅਨੰਦ ਸਰੂਪ ਨੂੰ ਨ = ਨਹੀਂ ਪਛਾਣੈ = ਪਛਾਣ ਸਕਦਾ ਅਤੇ ਹਰਿ = ਪਰਮੇਸ਼ਰ ਦਾ ਨਾਮ ਜਪੇ ਤੋਂ ਬਿਨੁ = ਬਗ਼ੈਰ ਜੀਵ ਦੇ ਸਿਰ ਉਪਰੋਂ ਕਾਲ ਨ = ਨਹੀਂ ਟਰੇ = ਟਲਦਾ ॥੫॥

## ਜੇਤਾ ਮੋਹੁ, ਹਉਮੈ ਕਰਿ ਭੂਲੇ; ਮੇਰੀ ਮੇਰੀ ਕਰਤੇ ਛੀਨਿ ਖਰੇ ॥

ਜੇਤਾ = ਜਿਤਨਾ ਪਦਾਰਥਾਂ ਦੇ ਮੋਹ ਤੇ ਦੇਹ ਦੀ ਹਉਮੈ = ਹੰਗਤਾ ਕਰਕੇ ਜੀਵ ਭੂਲੇ = ਭੁੱਲੇ ਹੋਏ ਹਨ, ਇਉਂ ਮੇਰੀ ਮੇਰੀ ਕਰਤੇ = ਕਰਦਿਆਂ ਨੂੰ ਜਮ ਛੀਨਿ = ਖੋਹ ਕਰਕੇ ਸੰਬੰਧੀਆਂ ਤੋਂ ਖਰੇ = ਖੜੇ ਭਾਵ ਲੈ ਜਾਂਦੇ ਹਨ **ਵਾ:** ਮੇਰੀ ਜਰ, ਮੇਰੀ ਜੋਰੂ ਆਦਿ ਕਰਦਿਆਂ ਨੂੰ ਜਮ ਲੈ ਜਾਂਦੇ ਹਨ।

## ਤਨੁ ਧਨੁ ਬਿਨਸੈ ਸਹਸੈ ਸਹਸਾ; ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥੬॥

ਜਦ ਤਨੁ = ਸਰੀਰ ਬਿਨਸੈ = ਨਾਸ਼ ਹੁੰਦਾ ਹੈ, ਤਦ ਵੀ ਸਹਸੈ = ਸੰਸਾ ਕਰਦਾ ਹੈ ਤੇ ਜਦ ਧਨ ਨਾਸ਼ ਹੁੰਦਾ ਹੈ ਤਦ ਵੀ ਸਹਸਾ = ਸੰਸਾ ਕਰਦਾ ਹੈ, ਫਿਰਿ ਪਛੁਤਾਵੈ = ਪਛਤਾਉਂਦਾ ਹੈ ਜਦ ਪ੍ਰਲੋਕ ਵਿਚ ਮੁਖ ਉੱਤੇ ਲਾਹਨਤਾਂ ਰੂਪ ਧੂਰਿ = ਧੂੜੀ ਪਰੇ = ਪੈਂਦੀ ਹੈ ॥੬॥

## ਬਿਰਧਿ ਭਇਆ, ਜੋਬਨੁ ਤਨੁ ਖਿਸਿਆ; ਕਫੁ ਕੰਠੁ ਬਿਰੂਧੋ, ਨੈਨਹੁ ਨੀਰੁ ਢਰੇ ॥

ਜਦ ਬਿਰਧਿ = ਬੁੱਢਾ ਭਇਆ = ਹੋ ਗਿਆ, ਤਬ ਜੋਬਨੁ = ਜਵਾਨੀ ਤਨੁ = ਸਰੀਰ ਤੋਂ ਖਿਸਿਆ = ਖਿਸਕ ਗਈ, ਦੂਰ ਹੋ ਗਈ ਤੇ ਕਫੁ = ਬਲਗਮ ਦੇ ਨਾਲ ਕੰਠ = ਗਲਾ ਬਿਰੂਧੋ = ਵਿਸ਼ੇਸ਼ ਕਰਕੇ ਰੁਕਿਆ ਰਹਿੰਦਾ ਹੈ ਅਤੇ ਨੈਨਹੁ = ਅੱਖਾਂ ਵਿੱਚੋਂ ਨੀਰੁ = ਪਾਣੀ ਢਰੇ = ਢਲਦਾ, ਵਗਦਾ ਰਹਿੰਦਾ ਹੈ।

## ਚਰਣ ਰਹੇ, ਕਰ ਕੰਪਣ ਲਾਗੇ; ਸਾਕਤ ਰਾਮੁ ਨ ਰਿਦੈ ਹਰੇ ॥੭॥

ਚਰਣ = ਪੈਰ ਤੁਰਨ ਵੱਲੋਂ ਰਹੇ = ਰਹਿ ਜਾਂਦੇ ਹਨ, ਕਰ = ਹੱਥ ਕੰਪਣ = ਕੰਬਣ ਲਾਗੇ = ਲੱਗ ਜਾਂਦੇ ਹਨ, ਫੇਰ ਵੀ ਸਾਕਤ = ਕਠੋਰ ਚਿੱਤ ਵਾਲਾ ਪੁਰਖ ਰਿਦੈ = ਹਿਰਦੇ ਵਿਚ ਰਾਮੁ = ਰਮੇ ਹੋਏ ਹਰੇ = ਪਰਮੇਸ਼ਰ ਦਾ ਸਿਮਰਨ ਨ = ਨਹੀਂ ਕਰਦਾ ॥੭॥

## ਸੁਰਤਿ ਗਈ, ਕਾਲੀ ਹੂ ਧਉਲੇ; ਕਿਸੈ ਨ ਭਾਵੈ, ਰਖਿਓ ਘਰੇ ॥

ਸੁਰਤਿ = ਗਿਆਤ, ਹੋਸ਼ ਵੀ ਚਲੀ ਗਈ ਭਾਵ ਜਿਥੇ ਚੀਜ਼ ਰੱਖਦਾ ਹੈ, ਉਹ ਭੁੱਲ ਜਾਂਦੀ ਹੈ, ਕਾਲੀ = ਕਾਲੇ ਕੇਸਾਂ ਹੂ = ਤੋਂ ਧਉਲੇ = ਚਿੱਟੇ ਕੇਸ ਹੋ ਜਾਂਦੇ ਹਨ, ਘਰੇ = ਘਰ ਵਿਚ ਰਖਿਓ = ਰੱਖਿਆ ਹੋਇਆ ਕਿਸੇ ਨੂੰ ਵੀ ਭਾਵੈ = ਭਾਉਂਦਾ ਨਹੀਂ, ਭਾਵ ਚੰਗਾ ਨਹੀਂ ਲੱਗਦਾ।

## ਬਿਸਰਤ ਨਾਮ, ਐਸੇ ਦੋਖ ਲਾਗਹਿ; ਜਮੁ ਮਾਰਿ ਸਮਾਰੇ ਨਰਕਿ ਖਰੇ ॥੮॥

ਪਰਮੇਸ਼ਰ ਦਾ ਨਾਮ ਬਿਸਰਤ = ਭੁੱਲਣੇ ਕਰਕੇ ਐਸੇ = ਅਜਿਹੇ ਦੋਖ = ਦੋਸ਼, ਕਲੰਕ ਲਾਗਹਿ = ਲੱਗਦੇ ਹਨ ਜਿਨ੍ਹਾਂ ਦੋਸ਼ਾਂ ਕਰਕੇ ਅੰਤ ਨੂੰ ਜਮ ਮਾਰ ਕਰਕੇ ਸਮਾਰੇ = ਸੰਭਾਲ ਲਵੇਗਾ ਤੇ ਨਰਕ ਵਿਚ ਖਰੇ = ਖੜ, ਲੈ ਜਾਵੇਗਾ **ਵਾ:** ਦੋਸ਼ਾਂ ਨੂੰ ਸਮਾਰੇ = ਯਾਦ ਕਰਵਾ ਕੇ ਜਮ ਮਾਰਦਾ ਹੈ ਤੇ ਸਜ਼ਾ ਦੇਣ ਲਈ ਨਰਕ ਵਿਚ ਲੈ ਜਾਂਦਾ ਹੈ ॥੮॥

## ਪੂਰਬ ਜਨਮ ਕੋ ਲੇਖੁ ਨ ਮਿਟਈ; ਜਨਮਿ ਮਰੈ, ਕਾ ਕਉ ਦੋਸੁ ਧਰੇ ॥

ਪੂਰਬ = ਪੂਰਬਲੇ ਜਨਮਾਂ ਵਿਚ ਕੀਤੇ ਮੰਦ ਕਰਮਾਂ ਕੋ = ਦਾ ਲੇਖ ਪੂਰੇ ਗੁਰਾਂ ਦੀ ਸ਼ਰਨ ਪਏ ਤੋਂ ਬਿਨਾਂ ਮਿਟਈ = ਮਿਟਦਾ ਨ = ਨਹੀਂ ਹੈ, ਇਸ ਲਈ ਜਨਮਿ = ਜੰਮਦਾ ਮਰੈ = ਮਰਦਾ ਹੈ ਫੇਰ ਕਾ = ਕਿਸ ਕਉ = ਨੂੰ ਦੋਸੁ = ਦੋਖ ਧਰੇ = ਧਾਰੇਗਾ ਭਾਵ ਦੇਣਾ ਕਰੇਗਾ, ਭਾਵੇਂ ਕਿਸੇ ਨੂੰ ਵੀ ਨਹੀਂ ਦੇਣਾ ਕਰੇਗਾ ਕਿਉਂਕਿ ਦੋਸ਼ ਆਪਣੇ ਕਰਮਾਂ ਦਾ ਹੀ ਹੁੰਦਾ ਹੈ।

## ਬਿਨੁ ਗੁਰ, ਬਾਦਿ ਜੀਵਣੁ, ਹੋਰੁ ਮਰਣਾ; ਬਿਨੁ ਗੁਰ ਸਬਦੈ, ਜਨਮੁ ਜਰੇ ॥੯॥

ਗੁਰ ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਹੋਰ ਮਰਣਾ ਤੇ ਜੀਵਣੁ = ਜਿਊਣਾ ਬਾਦਿ = ਬੇ-ਅਰਥ ਹੈ ਅਤੇ ਗੁਰ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਇਹ ਜੀਵ ਹੋਰ ਜਨਮੁ = ਜਨਮਾਂ ਭਾਵ ਚੌਰਾਸੀ ਲੱਖ ਜੂਨਾਂ ਵਿਚ ਜਰੇ = ਜੜਿਆ ਜਾਂਦਾ ਹੈ **ਵਾ:** ਮਾਤਾ ਦੇ ਗਰਭ ਵਿਚ ਜਰੇ = ਜਲਦਾ ਰਹਿੰਦਾ ਹੈ **ਵਾ:** ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਅਗਨੀ ਵਿਚ ਜਲਦਾ ਰਹਿੰਦਾ ਹੈ ॥੯॥

## ਖੁਸੀ ਖੁਆਰ ਭਏ ਰਸ ਭੋਗਣ; ਫੋਕਟ ਕਰਮ ਵਿਕਾਰ ਕਰੇ ॥

ਜੀਵ ਰਸਾਂ ਦੇ ਭੋਗਣ ਦੀ ਖ਼ੁਸ਼ੀ ਵਿਚ ਖੁਆਰ = ਖ਼ਰਾਬ ਭਾਵ ਪਰੇਸ਼ਾਨ ਭਏ = ਹੋ ਰਿਹਾ ਹੈ **ਵਾ:** ਅੰਤ ਨੂੰ ਖੁਆਰ = ਖ਼ਰਾਬ ਭਾਵ ਪਰੇਸ਼ਾਨ ਭਏ = ਹੋਵੇਗਾ ਕਿਉਂਕਿ ਹਰ ਵਕਤ ਕਾਮ ਆਦਿ ਵਿਕਾਰਾਂ ਨੂੰ ਵਧਾਉਣ ਵਾਲੇ ਫੋਕਟ = ਫੋਕੇ ਕਰਮਾਂ ਨੂੰ ਕਰੇ = ਕਰਦਾ ਰਹਿੰਦਾ ਹੈ **ਵਾ:** ਜੀਵਨ ਵਿਕਾਰ = ਬਦਲ ਜਾਣ ਵਾਲੇ ਫੋਕੇ, ਸਕਾਮ ਕਰਮਾਂ ਨੂੰ ਕਰਦਾ ਰਹਿੰਦਾ ਹੈ।

## ਨਾਮੁ ਬਿਸਾਰਿ, ਲੋਭਿ ਮੂਲੁ ਖੋਇਓ; ਸਿਰਿ, ਧਰਮਰਾਇ ਕਾ ਡੰਡੁ ਪਰੇ ॥੧੦॥

ਮਨਮੁਖ ਜੀਵ ਨੇ ਨਾਮ ਨੂੰ ਬਿਸਾਰਿ = ਭੁਲਾ ਕਰਕੇ ਤੇ ਲੋਭਿ = ਲਾਲਚ ਦੇ ਵਿਚ ਲੱਗ ਕੇ ਮੂਲੁ = ਮੁੱਢ, ਸੁਆਸ **ਵਾ:** ਪੁੰਨ **ਵਾ:** ਮੂਲੁ = ਮੁੱਢ ਰੂਪ ਹਰੀ ਨੂੰ ਖੋਇਓ = ਖੋਹ, ਗਵਾ ਲਿਆ ਹੈ, ਇਸ ਕਰਕੇ ਮਨਮੁਖ ਦੇ ਸਿਰ ਉੱਤੇ ਧਰਮਰਾਇ = ਧਰਮਰਾਜੇ ਦੇ ਦੂਤਾਂ ਕਾ = ਦਾ ਡੰਡਾ ਪਰੈ = ਪੈਂਦਾ, ਵੱਜਦਾ ਹੈ ॥੧੦॥

## ਗੁਰਮੁਖਿ, ਰਾਮ ਨਾਮ ਗੁਣ ਗਾਵਹਿ; ਜਾ ਕਉ ਹਰਿ ਪ੍ਰਭੁ ਨਦਰਿ ਕਰੇ ॥

ਜਾ = ਜਿਨ੍ਹਾਂ ਕਉ = ਉੱਤੇ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਉਹ ਗੁਰਮੁਖ ਬਣ ਕੇ **ਵਾ:** ਮੁਖੀ ਗੁਰਾਂ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਦੇ ਤੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ। ਇਸੇ ਕਰਕੇ :

## ਤੇ ਨਿਰਮਲ ਪੁਰਖ, ਅਪਰੰਪਰ ਪੂਰੇ; ਤੇ ਜਗ ਮਹਿ ਗੁਰ ਗੋਵਿਦ ਹਰੇ ॥੧੧॥

ਤੇ = ਉਹ ਨਿਰਮਲ = ਉੱਜਲ ਜੀਵਨ ਵਾਲੇ ਪੁਰਖ ਹਨ, ਅਪਰੰਪਰ = ਪ੍ਰਕਿਰਤੀ ਦੇ ਪਾਰਾਵਾਰ ਤੋਂ

ਪਰੇ ਹਨ ਤੇ ਸ਼ੁਭ ਗੁਣਾਂ ਵਿਚ ਪੂਰੇ ਹਨ **ਵਾ:** ਪੂਰੇ = ਪੂਰਨ ਗਿਆਨਵਾਨ ਹਨ **ਵਾ:** ਨਿਰਮਲ = ਅਵਿੱਦਿਆ ਰੂਪੀ ਮੈਲ ਤੋਂ ਰਹਿਤ, ਨਿਰਵਿਕਾਰ ਹਨ, ਪੁਰਖ = ਪੂਰਨ ਪੁਰਸਾਰਥ ਵਾਲੇ ਹਨ, ਪ੍ਰਕਿਰਤੀ ਤੋਂ ਪਰੇ ਹਨ ਅਤੇ ਪੂਰਨ ਗਿਆਨਵਾਨ ਹਨ ਅਤੇ ਤੇ = ਉਹ ਜਗ = ਸੰਸਾਰ ਮਹਿ = ਵਿਚ ਗੁਰਾਂ ਦੇ ਨਾਲ ਮਿਲ ਕੇ ਗੋਵਿਦ ਹਰੇ = ਹਰੀ ਪਰਮੇਸ਼ਰ ਦਾ ਰੂਪ ਹੋ ਗਏ ਹਨ **ਵਾ:** ਉਹ ਪੁਰਖ ਗੁਰਾਂ ਨੇ ਨਾਮ ਬਾਣੀ ਦਾ ਉਪਦੇਸ਼ ਦੇ ਕੇ ਸੰਸਾਰ ਵਿਚ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਸ਼ੁੱਭ ਗੁਣਾਂ ਨਾਲ ਹਰੇ ਭਰੇ ਕੀਤੇ ਹਨ॥੧੧॥

## ਹਰਿ ਸਿਮਰਹੁ, ਗੁਰ ਬਚਨ ਸਮਾਰਹੁ; ਸੰਗਤਿ ਹਰਿਜਨ ਭਾਉ ਕਰੇ ॥

ਹੇ ਭਾਈ ! ਗੁਰਮਤਿ ਧਾਰਨ ਕਰਕੇ ਹਰਿ = ਪਰਮੇਸ਼ਰ ਦਾ ਸਿਮਰਹੁ = ਸਿਮਰਨ ਕਰੋ ਤੇ ਗੁਰਬਚਨ = ਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਸਮਾਰਹੁ = ਯਾਦ ਰੱਖੋ ਅਤੇ ਹਰਿ ਜਨ = ਪਰਮੇਸ਼ਰ ਦੇ ਪਿਆਰੇ ਸੰਤ ਜਨਾਂ ਦੀ ਸੰਗਤ ਨਾਲ ਸਰੀਰ ਕਰਕੇ ਭਾਉ = ਪ੍ਰੇਮ ਕਰੇ = ਕਰੋ।

## ਹਰਿਜਨ ਗੁਰੁ ਪਰਧਾਨੁ ਦੁਆਰੈ; ਨਾਨਕ ਤਿਨ ਜਨ ਕੀ ਰੇਣੁ, ਹਰੇ ॥੧੨॥੮॥

ਹੇ ਹਰਿ = ਪਰਮੇਸ਼ਰ ! ਜੋ ਗੁਰਮੁਖ ਜਨ ਗੁਰ ਉਪਦੇਸ਼ ਦੁਆਰਾ ਤੇਰਾ ਨਾਮ ਜਪ ਕੇ ਇਸ ਲੋਕ ਵਿਚ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਜਿੱਤ ਕੇ ਮੁਖੀ ਤੇ ਤੇਰੇ ਸੱਚਖੰਡ ਰੂਪੀ ਦੁਆਰੈ = ਦਰਬਾਰ ਵਿਚ ਪਰਧਾਨੁ = ਮੁਖੀ ਹੋਏ ਹਨ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰੇ = ਹਰੀ ! ਤਿਨ = ਉਨ੍ਹਾਂ ਗੁਰਮੁਖ ਜਨਾਂ ਕੀ = ਦੀ ਚਰਨ ਰੇਣੁ = ਧੂੜੀ ਸਾਨੂੰ ਬਣਾਉਣਾ ਕਰ **ਵਾ:** ਦੇਣਾ ਕਰ॥੧੨॥੮॥

## ੧ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਾਰੂ ਕਾਫੀ[1] ਮਹਲਾ ੧ ਘਰੁ ੨ ॥

ਮਾਰੂ ਰਾਗਣੀ ਦੇ ਕਾਫੀ ਛੰਦ ਵਿਚ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ

---

੧. **ਕਾਫ਼ੀ :** ਇਹ ਇਕ ਰਾਗਨੀ ਹੈ ਜੋ ਕਾਫੀ ਠਾਟ ਦੀ ਸੰਪੂਰਨ ਰਾਗਨੀ ਹੈ। ਇਸ ਨੂੰ ਗਾਂਧਾਰ ਸ਼ੁੱਧ ਅਤੇ ਕੋਮਲ ਦੋਵੇਂ ਲੱਗਦੇ ਹਨ, ਨਿਸ਼ਾਦ ਕੋਮਲ ਅਤੇ ਬਾਕੀ ਸਾਰੇ ਸ਼ੁੱਧ ਸੁਰ ਹਨ। ਪੰਚਮ ਵਾਦੀ ਅਤੇ ਸੜਜ ਸੰਵਾਦੀ ਹੈ, ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਕਈਆਂ ਨੇ ਕਾਫੀ ਨੂੰ ਧਮਾਰ ਦਾ ਨਾਮ ਦਿੱਤਾ ਹੈ।

ਆਰੋਹੀ : ਸ਼ ਰ ਗਾ ਮ ਪ ਦ ਨਾ ਸ਼

ਅਵਰੋਹੀ : ਸ਼ ਨਾ ਧਾ ਪ ਮ ਗਾ ਰ ਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੂਹੀ, ਤਿਲੰਗ, ਆਸਾ, ਮਾਰੂ ਰਾਗਾਂ ਦੇ ਨਾਲ ਮਿਲਾ ਕੇ ਕਾਫ਼ੀ ਲਿਖੀ ਹੋਈ ਹੈ ਪਰੰਤੂ ਵੱਖਰੀ ਨਹੀਂ ਲਿਖੀ **ਵਾ:** ਗੀਤ ਦੀ ਇਕ ਧਾਰਨਾ ਹੈ, ਅਰਬੀ ਵਿਚ ਕਾਫ਼ੀ ਦਾ ਅਰਥ ਪਿੱਛੇ ਚੱਲਣ ਵਾਲਾ ਹੈ। (ਅਨੁਚਰ ਅਨੁਗਾਮੀ) ਛੰਦ ਦਾ ਉਹ ਪਦ ਜੋ ਸਥਾਈ (ਰਹਾਉ) ਹੋਵੇ, ਜਿਸ ਦੇ ਮਗਰ ਹੋਰ ਬਾਕੀ ਤੁਕਾਂ ਗਾਉਣ ਵੇਲੇ ਨਾਲ ਜੋੜੀਆਂ ਜਾਣ ਅਤੇ ਜੋ ਮੁੜ ਮੁੜ ਗੀਤ ਦੇ ਤਾਲ ਵਿਸ਼੍ਰਾਮ 'ਤੇ ਆਵੇ, ਉਹ ਕਾਫ਼ੀ ਹੈ। ਇਹ ਛੰਦ ਦੀ ਖ਼ਾਸ ਜਾਤੀ ਨਹੀਂ ਹੈ। ਸੂਫ਼ੀ ਫ਼ਕੀਰ ਜੋ ਪ੍ਰੇਮ ਰਸ ਭਰੇ ਪਦ ਗਾਇਆ ਕਰਦੇ ਸਨ ਅਤੇ ਜਿਨ੍ਹਾਂ ਪਿੱਛੇ ਸਾਰੀ ਮੰਡਲੀ, ਮੁਖੀਏ ਦੇ ਕਹੇ ਪਦ ਨੂੰ ਦੁਹਰਾਉਂਦੀ ਹੈ, ਉਹ ਕਾਫ਼ੀ ਨਾਮ ਤੋਂ ਪ੍ਰਸਿੱਧ ਹੈ।

**ਅਥਵਾ** ਕਾਫ਼ੀ, ਪੰਜਾਬੀ ਵਿਚ ਇਕ ਪ੍ਰਬੰਧਕ ਚਾਲ ਹੈ ਜੋ ਕਵੀ ਲੋਕ ਰਚਦੇ ਹਨ। ਬੁੱਲ੍ਹੇ ਸ਼ਾਹ ਫ਼ਕੀਰ ਦੀਆਂ ਕਾਫੀਆਂ ਦੀ ਪੰਜਾਬ ਵਿਚ ਬਹੁਤ ਪ੍ਰਸਿੱਧੀ ਹੈ, ਜੋ ਚੌਪਈ ਦਾ ਰੂਪ ਸੋਲ੍ਹਾਂ ਮਾਤ੍ਰਾਂ ਦੀਆਂ ਹਨ।

ਸਾਹਿਬ ਰਾਵੀ ਦੇ ਕਿਨਾਰੇ ਉੱਤੇ ਸਿੱਖ ਸੰਗਤਾਂ ਨੂੰ ਉਪਦੇਸ਼ ਦਿੰਦਿਆਂ ਇਹ ਅਸਟਪਦੀਆਂ ਦੀ ਬਾਣੀ ਘਰੁ ੨ = ਦੂਸਰੇ ਸੁਰਤਾਲ ਵਿਚ ਜਗਿਆਸੂ ਤੇ ਮਹਾਤਮਾਂ ਰੂਪ ਸਖੀ ਦੇ ਸੰਵਾਦ ਦੁਆਰਾ ਉਚਾਰਨ ਕਰ ਕੇ ਉਪਦੇਸ਼ ਦੇਣਾ ਕੀਤਾ ਹੈ।

## ਆਵਉ ਵੰਞਉ ਡੁੰਮਣੀ; ਕਿਤੀ ਮਿਤ੍ਰ ਕਰੇਉ ॥

ਜਿਵੇਂ ਡੁੰਮਣੀ = ਦੁ-ਮਨੀ ਇਸਤ੍ਰੀ ਕਦੇ ਪੇਕੇ ਘਰ ਵਿਚ ਆਵਉ = ਆਉਂਦੀ ਹੈ ਤੇ ਕਦੇ ਸਹੁਰੇ ਘਰ ਵਿਚ ਵੰਞਉ = ਜਾਂਦੀ ਹੈ, ਭਾਵ ਪਤੀ ਦੀ ਸੇਵਾ ਨਾ ਕਰਨੇ ਕਰਕੇ ਨਾ ਪੇਕੇ ਘਰ ਵਿਚ ਨਾ ਸਹੁਰੇ ਘਰ ਵਿਚ ਆਦਰ ਪਾਉਂਦੀ ਹੈ, ਇਉਂ ਸਦਾ ਦੁਖੀ ਹੁੰਦੀ ਰਹਿੰਦੀ ਹੈ, ਭਾਵੇਂ ਪਤੀ ਤੋਂ ਬਗ਼ੈਰ ਹੋਰ ਕਿਤੀ = ਕਿਤਨੇ ਵੀ ਮਿੱਤਰ ਬਣਾ ਲੈਣਾ ਕਰੇਉ = ਕਰੇ।

ਇਸੇ ਪ੍ਰਕਾਰ ਦੁਚਿੱਤੇ ਮਨ ਵਾਲੀ ਜੀਵ ਰੂਪ ਇਸਤ੍ਰੀ ਕਦੇ ਇਸ ਲੋਕ ਵਿਚ ਜਨਮ ਧਾਰ ਕੇ ਆਉਂਦੀ ਹੈ ਤੇ ਕਦੇ ਮਰ ਕੇ ਪ੍ਰਲੋਕ ਵਿਚ ਚਲੀ ਜਾਂਦੀ ਹੈ ਭਾਵ ਪਤੀ ਪਰਮੇਸ਼ਰ ਦੀ ਭਗਤੀ ਰੂਪ ਸੇਵਾ ਨਹੀਂ ਕਰਦੀ, ਇਸੇ ਕਰਕੇ ਦੁਖੀ ਹੁੰਦੀ ਰਹਿੰਦੀ ਹੈ **ਵਾ:** ਆਉਣ ਜਾਣ ਦੇ ਵਿਚ ਡੁੰਮਣੀ = ਦੁਖੀ ਹੁੰਦੀ ਰਹਿੰਦੀ ਹੈ ਭਾਵੇਂ ਕਿਤੀ = ਕਿਤਨੇ ਵੀ ਦੇਵੀ ਦੇਵਤਿਆਂ ਨੂੰ ਆਪਣਾ ਮਿੱਤਰ ਬਣਾ ਲੈਣਾ ਕਰੇ।

ਅਰਥਾਤ ਦੇਵੀ ਦੇਵਤਿਆਂ ਦੀ ਮਿੱਤਰਤਾ ਭਾਵ ਉਪਾਸ਼ਨਾ ਕਾਲ ਤੋਂ ਛੁਡਾਉਣ ਜਮਾਂ ਤੋਂ ਬਚਾਉਣ ਵਾਲੀ ਨਹੀਂ ਹੈ।

## ਸਾ ਧਨ ਢੋਈ ਨ ਲਹੈ; ਵਾਢੀ ਕਿਉ ਧੀਰੇਉ ॥੧॥

ਸਾ = ਉਹ ਧਨ = ਇਸਤ੍ਰੀ ਪੇਕੇ ਘਰ ਤੇ ਸਹੁਰੇ ਘਰ ਦਾ ਢੋਈ = ਆਸਰਾ ਨ = ਨਹੀਂ ਲਹੈ = ਲੈ ਸਕਦੀ ਅਤੇ ਆਪਣੇ ਪਤੀ ਦੇ ਪਿਆਰ ਵੱਲੋਂ ਵਾਢੀ = ਵਿਛੁੜੀ ਹੋਈ ਕਿਉ = ਕਿਸ ਪ੍ਰਕਾਰ ਧੀਰੇਉ = ਦੀਰਜ ਨੂੰ ਪਕੜੇ ਭਾਵ ਨਹੀਂ ਪਕੜ ਸਕਦੀ **ਵਾ:** ਧੀਰਜਤਾ ਤੋਂ ਰਹਿਤ ਹੋ ਕੇ ਵਿਛੁੜੀ ਹੋਈ ਦੁਖ ਹੀ ਭੋਗਦੀ ਹੈ।

ਇਸੇ ਪ੍ਰਕਾਰ ਸਾ = ਉਹ ਜੀਵ ਰੂਪ ਇਸਤ੍ਰੀ, ਇਸ ਲੋਕ ਰੂਪੀ ਪੇਕੇ ਘਰ ਵਿਚ ਸਤਸੰਗਤ ਦਾ ਤੇ ਪ੍ਰਲੋਕ ਰੂਪੀ ਸਹੁਰੇ ਘਰ ਵਿਚ ਸੱਚ ਸਰੂਪ ਦੀ ਪ੍ਰਾਪਤੀ ਵਾਲੀ ਤੁਰੀਆ ਪਦ ਰੂਪੀ ਅਵਸਥਾ ਦਾ ਆਸਰਾ ਨਹੀਂ ਲੈ ਸਕਦੀ ਅਤੇ ਪਤੀ ਪਰਮੇਸ਼ਰ ਵੱਲੋਂ ਵਿਛੁੜੀ ਹੋਈ ਕਿਸ ਪ੍ਰਕਾਰ ਧੀਰਜਤਾ ਨੂੰ ਪਕੜੇ ਭਾਵ ਨਹੀਂ ਪਕੜ ਸਕਦੀ **ਵਾ:** ਗੁਰ ਸਬਦ ਦੇ ਕਮਾਉਣ ਵੱਲੋਂ ਵਿਛੁੜੀ ਹੋਈ ਕਿਸ ਪ੍ਰਕਾਰ ਧੀਰਜਤਾ ਨੂੰ ਪ੍ਰਾਪਤ ਕਰੇ, ਭਾਵ ਨਹੀਂ ਕਰ ਸਕਦੀ ॥੧॥

ਅਰਥਾਤ ਜੋ ਇਸਤ੍ਰੀ ਔਗੁਣਾਂ ਕਰਕੇ ਪਤੀ ਦੇ ਘਰ ਰਹਿੰਦਿਆਂ ਵੀ ਪਤੀ ਨਾਲੋਂ ਵਿਛੁੜੀ ਹੁੰਦੀ ਹੈ, ਉਹ ਧੀਰਜਤਾ ਵਾਲੀ ਨਹੀਂ ਹੁੰਦੀ, ਭਾਵ ਉਹ ਸਦਾ ਝੂਰਦੀ ਰਹਿੰਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਇਸਤ੍ਰੀ ਪਤੀ ਪਰਮੇਸ਼ਰ ਦੇ ਹਿਰਦੇ ਰੂਪੀ ਘਰ ਵਿਚ ਰਹਿੰਦਿਆਂ ਵੀ ਔਗੁਣਾਂ ਕਰਕੇ ਪਤੀ ਪਰਮੇਸ਼ਰ ਨਾਲੋਂ ਵਿਛੁੜੀ ਹੋਈ ਹੈ, ਭਾਵੇਂ ਉਹ ਦੁਨੀਆਂ ਦੇ ਰਾਜ ਭਾਗ ਦੀ ਮਾਲਕ ਵੀ ਹੋ ਜਾਵੇ, ਆਪਣੇ ਆਪ ਨੂੰ ਦੁਨੀਆਂ ਵਿਚ ਪੂਜਨੀਕ ਵੀ ਅਖਵਾ ਲਵੇ, ਉਹ ਧੀਰਜਤਾ ਨੂੰ ਨਹੀਂ ਪਾ ਸਕਦੀ, ਭਾਵ ਉਸ ਨੂੰ ਸਰੂਪ ਦੀ ਸਾਖਿਆਤਤਾ ਨਹੀਂ ਹੁੰਦੀ।

ਜਿਵੇਂ ਛਪੜ ਆਦਿ ਦਾ ਪਾਣੀ ਝੋਟੇ ਆਦਿ ਪਸ਼ੂਆਂ ਦੇ ਵਿਚ ਵੜਨ ਨਾਲ ਹਿਲਦਾ ਤੇ ਗੰਦਲਾ ਹੋ ਜਾਂਦਾ ਹੈ, ਉਸ ਵਿਚ ਆਪਣਾ ਮੁਖ ਨਹੀਂ ਦਿਸਦਾ ਤੇ ਨਾ ਹੀ ਚੰਦਰਮਾ ਦਾ ਪ੍ਰਤਿਬਿੰਬ ਪੈਂਦਾ ਦਿਸਦਾ ਹੈ ਜਾਂ ਬੂਟੀ ਦੇ ਪੈਦਾ ਹੋਣ ਨਾਲ ਵੀ ਮੁਖੜਾਂ ਜਾਂ ਚੰਦਰਮਾ ਦਾ ਪ੍ਰਤਿਬਿੰਬ ਪੈਂਦਾ ਨਹੀਂ ਦਿੱਸਦਾ, ਜੇਕਰ ਝੋਟਿਆਂ ਤੇ ਬੂਟੀ ਨੂੰ ਬਾਹਰ ਕੱਢ ਦਿੱਤਾ ਜਾਵੇ ਤਾਂ ਮੁਖੜਾ ਤੇ ਚੰਦਰਮਾ ਦਾ ਪ੍ਰਤਿਬਿੰਬ ਸਾਫ਼ ਦਿਸ ਸਕਦਾ ਹੈ।

ਇਸੇ ਪ੍ਰਕਾਰ ਜੀਵ ਰੂਪ ਇਸਤ੍ਰੀ ਦਾ ਚਿੱਤ ਪਾਣੀ ਦੀ ਨਿਆਈਂ ਹੈ, ਜੋ ਰਾਗ ਦ੍ਵੈਖ ਰੂਪੀ ਝੋਟੇ ਵੜੇ

ਹੋਣ ਕਾਰਨ ਸ੍ਵੈ ਸਰੂਪ ਰੂਪੀ ਮੁਖੜਾ ਤੇ ਬ੍ਰਹਮ ਰੂਪੀ ਚੰਦਰਮਾ ਨਹੀਂ ਦਿਸਦਾ ਭਾਵ ਚੇਤਨ ਦੇ ਚਿੰਤਨ ਕਰਨ ਵਿਚ ਟਿਕਦਾ ਨਹੀਂ ਹੈ ਜਾਂ ਅਵਿਦਿਆ ਰੂਪੀ ਬੂਟੀ ਦੇ ਪੈਦਾ ਹੋਣ ਨਾਲ ਵੀ ਸ੍ਵੈ ਸਰੂਪ ਰੂਪੀ ਮੁਖੜਾ ਤੇ ਬ੍ਰਹਮ ਰੂਪੀ ਚੰਦਰਮਾ ਨਹੀਂ ਦਿਸਦਾ, ਜੇਕਰ ਰਾਗ ਦ੍ਵੈਖ ਰੂਪੀ ਝੋਟੇ ਬਾਹਰ ਕੱਢੇ ਜਾਣ ਤੇ ਅਵਿੱਦਿਆ ਰੂਪੀ ਬੂਟੀ ਵੀ ਬਾਹਰ ਕੱਢੀ ਜਾਵੇ ਤਾਂ ਸ੍ਵੈ ਸਰੂਪ ਰੂਪੀ ਮੁਖੜਾ ਤੇ ਬ੍ਰਹਮ ਰੂਪੀ ਚੰਦਰਮਾ ਦਿਸ ਸਕਦਾ ਹੈ।

## ਮੈਡਾ ਮਨੁ ਰਤਾ; ਆਪਨੜੇ ਪਿਰ ਨਾਲਿ ॥

ਜਗਿਆਸੂ ਰੂਪ ਇਸਤ੍ਰੀ ਕਹਿੰਦੀ ਹੈ ਕਿ ਮੈਡਾ = ਮੇਰਾ ਮਨੁ = ਚਿੱਤ ਤਾਂ ਆਪਨੜੇ = ਆਪਣੇ ਪਿਰ = ਪਤੀ ਪਰਮੇਸ਼ਰ ਦੇ ਨਾਲਿ = ਸੰਗ ਰੱਤਿਆ ਹੋਇਆ ਹੈ।

## ਹਉ ਘੋਲਿ ਘੁਮਾਈ ਖੰਨੀਐ ਕੀਤੀ; ਹਿਕ ਭੋਰੀ ਨਦਰਿ ਨਿਹਾਲਿ ॥੧॥ਰਹਾਉ॥

ਹਉ = ਮੈਂ ਆਪਣੇ ਪਤੀ ਪਰਮੇਸ਼ਰ ਤੋਂ ਮਨ ਕਰਕੇ ਘੋਲਿ = ਬਲਿਹਾਰ, ਤਨ ਕਰਕੇ ਘੁਮਾਈ = ਵਾਰਨੇ ਜਾਂਦੀ ਹਾਂ ਅਤੇ ਆਪਣੀ ਜ਼ਿੰਦਗੀ ਵੀ ਉਸ ਤੋਂ ਖੰਨੀਐ = ਟੁਕੜੇ ਟੁਕੜੇ **ਵਾ:** ਕੁਰਬਾਨ ਕੀਤੀ ਹੋਈ ਹੈ, ਮੈਂ ਤਾਂ ਉਸ ਅੱਗੇ ਇਹੋ ਬੇਨਤੀ ਕਰਦੀ ਰਹਿੰਦੀ ਹਾਂ ਕਿ ਹੇ ਪਤੀ ਪਰਮੇਸ਼ਰ! ਤੂੰ ਮੇਰੇ ਵੱਲ ਹਿਕ = ਇਕ ਭੋਰੀ = ਰੰਚਕ, ਰਤਾ ਮਾਤ੍ਰ ਵੀ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰਕੇ ਨਿਹਾਲਿ = ਤੱਕਣਾ ਕਰ **ਵਾ:** ਥੋੜੀ ਜਿਹੀ ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲ ਕਰ **ਵਾ:** ਨਿਹਾਲਿ = ਦੁੱਖਾਂ ਤੋਂ ਰਹਿਤ ਕਰ **ਵਾ:** ਮੇਰੀ ਇਕ ਭੋਰੀ = ਭੋਲੀ ਬਿਰਤੀ 'ਤੇ ਕ੍ਰਿਪਾ ਕਰਕੇ ਨਿਹਾਲ ਕਰ **ਵਾ:** ਹੇ ਪ੍ਰਭੂ! ਮੇਰੇ ਉੱਤੇ ਇਕ ਗਿਆਨ ਭੋਰੀ = ਪ੍ਰਕਾਸ਼ ਵਾਲੀ ਨਦਰ ਕਰ ਜਿਸ ਕਰਕੇ ਮੈਂ ਤੇਰੇ ਸਰੂਪ ਨੂੰ ਨਿਹਾਲਿ = ਵੇਖਣਾ ਕਰਾਂ ॥੧॥ਰਹਾਉ॥

## ਪੇਈਅੜੈ ਡੋਹਾਗਣੀ; ਸਾਹੁਰੜੈ ਕਿਉ ਜਾਉ ॥

ਜਿਹੜੀ ਇਸਤ੍ਰੀ ਪੇਈਅੜੈ = ਪੇਕੇ ਘਰ ਵਿਚ ਹੀ ਡੋਹਾਗਣੀ = ਛੁੱਟੜ ਹੈ ਭਾਵ ਪਤੀ ਦੀ ਸੇਵਾ ਕਰਨ ਦੀ ਜਾਂਚ, ਪਤੀਬਰਤਾ ਧਰਮ ਵਿਚ ਪ੍ਰਪੱਕ, ਰਸੋਈ ਬਣਾਉਣ ਆਦਿ ਦਾ ਕੋਈ ਗੁਣ ਨਹੀਂ ਸਿੱਖਦੀ, ਉਹ ਸਾਹੁਰੜੈ = ਸਹੁਰੇ ਘਰ ਵਿਚ ਕਿਉ = ਕਿਵੇਂ ਸੁਖ ਪੂਰਬਕ ਜਾਉ = ਜਾ ਸਕਦੀ ਹੈ, ਭਾਵ ਸਹੁਰੇ ਘਰ ਵਿਚ ਜਾ ਕੇ ਕਿਵੇਂ ਸੁੱਖ ਦਾ ਜੀਵਨ ਬਤੀਤ ਕਰੇਗੀ ਅਰਥਾਤ ਨਹੀਂ ਕਰ ਸਕਦੀ।

ਇਸੇ ਪ੍ਰਕਾਰ ਜੋ ਜੀਵ ਰੂਪ ਇਸਤ੍ਰੀ ਇਸ ਲੋਕ ਰੂਪੀ ਪੇਕੇ ਵਿਚ ਹੀ ਛੁੱਟੜ ਹੋ ਗਈ ਹੈ, ਭਾਵ ਗੁਰ ਉਪਦੇਸ਼ ਨੂੰ ਸੁਣ ਕੇ ਕਮਾਉਂਦੀ ਨਹੀਂ ਹੈ, ਉਹ ਪ੍ਰਲੋਕ ਰੂਪੀ ਸਹੁਰੇ ਘਰ ਵਿਚ ਕਿਉ = ਕਿਵੇਂ ਜਾਉ = ਜਾਵੇਗੀ ਭਾਵ ਉਹ ਸਚਖੰਡ ਦਾ ਸੁਖ ਕਿਵੇਂ ਭੋਗਣਾ ਕਰੇਗੀ ਅਰਥਾਤ ਉਸ ਨੂੰ ਸਚਖੰਡ ਦਾ ਸੁੱਖ ਪ੍ਰਾਪਤ ਨਹੀਂ ਹੋਵੇਗਾ।

**ਵਾ:** ਜਿਸ ਦੀ ਬਿਰਤੀ ਸੰਸਾਰਾਕਾਰ ਰੂਪ ਪੇਕੇ ਘਰ ਵਿਚ ਛੁੱਟੜ ਹੋ ਰਹੀ ਹੈ, ਉਸ ਦੀ ਬਿਰਤੀ ਬ੍ਰਹਮਾਕਾਰ ਰੂਪ **ਵਾ:** ਆਤਮਾਕਾਰ ਬਿਰਤੀ ਰੂਪ ਸਹੁਰੇ ਘਰ ਵਿਚ ਕਿਵੇਂ ਅੰਤਰਮੁਖ ਹੋਵੇਗੀ?

**ਵਾ:** ਸਾਹੁਰੜੈ = ਸਹੁਰੇ ਘਰ ਭਾਵ ਪ੍ਰਲੋਕ, ਲੋਕਾਂ ਤੋਂ ਪਰੇ ਜੋ ਹਰੀ ਹੈ, ਉਸ ਵਿਚ ਕਿਸ ਪ੍ਰਕਾਰ ਜਾ ਸਕਦੀ ਹੈ? ਭਾਵ ਨਹੀਂ ਜਾ ਸਕਦੀ।

## ਮੈ ਗਲਿ ਅਉਗਣ ਮੁਠੜੀ; ਬਿਨੁ ਪਿਰ ਝੂਰਿ ਮਰਾਉ ॥੨॥

ਮੈ = ਮੇਰੇ ਅੰਤਹਕਰਣ ਰੂਪੀ ਗਲਿ = ਕੰਠ ਵਿਚ ਅਉਗਣ = ਔਗੁਣਾਂ ਦਾ ਭਾਰ ਹੈ, ਇਸੇ ਔਗੁਣਾਂ ਕਰਕੇ ਮੈਂ ਮੁਠੜੀ = ਲੁੱਟੀ ਗਈ ਹਾਂ **ਵਾ:** ਕਾਮ ਆਦਿ ਚੋਰਾਂ ਦੀ ਕੁਸੰਗਤ ਕਰਕੇ ਲੁੱਟੀ ਗਈ ਹਾਂ ਅਤੇ ਮੇਰਾ ਪਿਰ = ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਝੂਰਿ = ਝੁਰ ਝੁਰ, ਦੁਖੀ ਹੋ ਕੇ ਮਰਾਉ = ਮਰਨਾ ਹੁੰਦਾ ਹੈ ॥੨॥

## ਪੇਈਅੜੈ ਪਿਰੁ ਸੰਮਲਾ; ਸਾਹੁਰੜੈ ਘਰਿ ਵਾਸੁ ॥

ਜਿਹੜੀ ਪਤੀਬਰਤਾ ਧਰਮ ਵਾਲੀ ਇਸਤ੍ਰੀ ਪੇਈਅੜੈ = ਪੇਕੇ ਘਰ ਵਿਚ ਰਹਿੰਦੀ ਹਰ ਵਕਤ ਪਿਰੁ = ਪਤੀ ਨੂੰ ਪਰਮੇਸ਼ਰ ਰੂਪ ਜਾਣ ਕੇ ਸੰਮਲਾ = ਯਾਦ ਕਰਦੀ ਹੈ, ਉਸ ਦਾ ਸਾਹੁਰੜੈ = ਸਹੁਰੇ ਘਰ ਵਿਚ ਵੀ ਸੁਖ ਨਾਲ ਵਾਸੁ = ਵੱਸਣਾ ਹੁੰਦਾ ਹੈ।

ਇਸੇ ਪ੍ਰਕਾਰ ਜੋ ਜੀਵ ਰੂਪ ਇਸਤ੍ਰੀ ਇਸ ਲੋਕ ਰੂਪੀ ਪੇਕੇ ਘਰ ਵਿਚ ਰਹਿੰਦੀ ਹਰ ਵਕਤ ਪਤੀ ਪਰਮੇਸ਼ਰ ਨੂੰ ਯਾਦ ਕਰਦੀ ਹੈ, ਉਸ ਦਾ ਪ੍ਰਲੋਕ ਰੂਪੀ ਸਹੁਰੇ ਘਰ ਵਿਚ ਜਾਂ ਸਚਖੰਡ ਰੂਪੀ ਸਹੁਰੇ ਘਰ ਵਿਚ ਸੁਖ ਨਾਲ ਵਾਸਾ ਹੁੰਦਾ ਹੈ **ਵਾ**: ਜਿਸ ਦੀ ਪੇਕੇ ਘਰ ਦੀ ਨਿਆਈਂ ਸੰਸਾਰਾਕਾਰ ਬਿਰਤੀ ਵੀ ਪਤੀ ਪਰਮੇਸ਼ਰ ਨੂੰ ਯਾਦ ਕਰਦੀ ਰਹਿੰਦੀ ਹੈ, ਉਸ ਦੀ ਬਿਰਤੀ ਦਾ ਬ੍ਰਹਮਾਕਾਰ ਰੂਪੀ, ਤੁਰੀਆ ਪਦ ਰੂਪੀ ਸਹੁਰੇ ਘਰ ਵਿਚ ਵਾਸਾ ਹੁੰਦਾ ਹੈ।

## ਸੁਖਿ ਸਵੰਧਿ ਸੋਹਾਗਣੀ; ਪਿਰੁ ਪਾਇਆ ਗੁਣਤਾਸੁ ॥੩॥

ਉਸ ਸੋਹਾਗਣੀ = ਸੁਹਾਗਵੰਤੀ ਦਾ ਸੁਖਿ = ਅਨੰਦ ਸਰੂਪ ਦੇ ਨਾਲ ਸਵੰਧਿ = ਸੰਬੰਧ, ਮਿਲਾਪ ਹੋ ਜਾਂਦਾ ਹੈ **ਵਾ**: ਉਸ ਦਾ ਅਨੰਦ ਸਰੂਪ ਦੀ ਪ੍ਰਾਪਤੀ ਵਾਲੀ ਨਿਰਵਿਕਲਪ ਸਮਾਧੀ ਵਿਚ ਸਵੰਧਿ = ਸੌਣਾ ਹੁੰਦਾ ਹੈ, ਜਿਸ ਨੇ ਗੁਣਤਾਸੁ = ਗੁਣਾਂ ਦੇ ਖ਼ਜ਼ਾਨੇ ਪਿਰੁ = ਪਤੀ ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ ॥੩॥

## ਲੇਫੁ ਨਿਹਾਲੀ ਪਟ ਕੀ; ਕਾਪੜੁ ਅੰਗਿ ਬਣਾਇ ॥

ਭਾਵੇਂ ਜੀਵ ਰੂਪੀ ਇਸਤ੍ਰੀ ਉਪਰ ਲੈਣ ਲਈ ਪਟ = ਰੇਸ਼ਮ ਕੀ = ਦੀ ਲੇਫੁ = ਰਜ਼ਾਈ ਤੇ ਹੇਠ ਵਿਛਾਉਣ ਵਾਸਤੇ ਨਿਹਾਲੀ = ਤੁਲਾਈ ਬਣਾ ਲੈਣਾ ਕਰੇ ਤੇ ਸਰੀਰ ਦੇ ਅੰਗਾਂ ਨੂੰ ਢਕਣ ਲਈ ਚੰਗੇ ਚੰਗੇ ਰੇਸ਼ਮੀ ਕਾਪੜੁ = ਬਸਤ੍ਰ ਵੀ ਪਹਿਨ ਲੈਣਾ ਕਰੇ।

**ਅਥਵਾ** ਜਿਸ ਜਗਿਆਸੂ ਰੂਪ ਇਸਤ੍ਰੀ ਦੇ ਕੋਲ ਖਿਮਾ ਰੂਪੀ ਰਜ਼ਾਈ ਹੈ ਤੇ ਪ੍ਰੇਮ ਰੂਪੀ ਰੇਸ਼ਮ ਨਾਲ ਭਗਤੀ ਰੂਪ ਤਲਾਈ ਬਣਾਉਣਾ ਕੀਤੀ ਹੈ ਅਤੇ ਆਪਣੇ ਅੰਗਿ = ਹਿਰਦੇ ਵਿਚ ਵੈਰਾਗ, ਬਿਬੇਕ ਆਦਿ ਸਾਧਨਾ ਰੂਪ ਦਾ ਕਾਪੜੁ = ਕੱਪੜੇ ਬਣਾਏ ਭਾਵ ਪਹਿਨੇ ਹੋਏ ਹਨ, ਉਹ ਜਗਿਆਸੂ ਰੂਪ ਇਸਤ੍ਰੀ ਪਤੀ ਪਰਮੇਸ਼ਰ ਨੂੰ ਭਾਉਂਦੀ ਹੈ **ਵਾ**: ਉਹ ਪਤੀ ਪਰਮੇਸ਼ਰ ਦੇ ਅਨੰਦ, ਸਰੂਪ ਦੀ ਪ੍ਰਾਪਤੀ ਵਿੱਚ ਜੁੜੀ ਹੋਈ ਹੈ।

## ਪਿਰੁ ਮੁਤੀ ਡੋਹਾਗਣੀ; ਤਿਨ ਡੁਖੀ ਰੈਣਿ ਵਿਹਾਇ ॥੪॥

ਪਰੰਤੂ ਜੋ ਜੀਵ ਰੂਪ ਡੋਹਾਗਣੀ = ਦੁਹਾਗਣ ਇਸਤ੍ਰੀ ਪਿਰੁ = ਪਤੀ ਪਰਮੇਸ਼ਰ ਨੇ ਮੁਤੀ = ਛੁੱਟੜ ਕੀਤੀ ਹੋਈ ਹੈ **ਵਾ**: ਜੋ ਦੁਹਾਗਣ ਇਸਤ੍ਰੀ ਛੁੱਟੜ ਜਾਣ ਕੇ ਪਤੀ ਪਰਮੇਸ਼ਰ ਨੇ ਮੁਤੀ = ਛੱਡੀ ਹੋਈ ਹੈ, ਤਿਨੁ = ਉਸ ਦੀ ਪ੍ਰਤੱਖ **ਵਾ**: ਅਵਸਥਾ ਰੂਪ ਰੈਣਿ = ਰਾਤ ਡੁਖੀ = ਦੁਖੀ ਹੋਈ ਦੀ ਵਿਹਾਇ = ਬਤੀਤ ਹੁੰਦੀ ਹੈ।

**ਅਥਵਾ** ਜੋ ਜੀਵ ਰੂਪ ਇਸਤ੍ਰੀ ਉਪਰੋਂ ਦਿਖਾਵੇ ਮਾਤ੍ਰ ਰੇਸ਼ਮ ਦੀ ਤੁਲਾਈ ਵੱਤ ਗਿਆਨ ਦੀਆਂ ਗੱਲਾਂ ਵੀ ਕਰੇ, ਭਗਤੀ ਰੂਪੀ ਤੁਲਾਈ ਦੀਆਂ ਗੱਲਾਂ ਵੀ ਕਰੇ ਅਤੇ ਪ੍ਰੇਮ ਰੂਪੀ ਕੱਪੜੇ ਅੰਗਾਂ ਵਿਚ ਬਣਾਏ, ਪਹਿਨੇ ਹੋਣ ਭਾਵ ਲੋਕਾਂ ਨੂੰ ਪ੍ਰੇਮ ਵਿਖਾਉਣ ਦੀਆਂ ਗੱਲਾਂ ਵੀ ਕਰੇ।

ਪਰ ਜੋ ਦੁਹਾਗਣ ਵਿਕਾਰਾਂ ਵਿਚ ਲੱਗੀ ਹੋਈ ਜਾਣ ਕੇ ਭਾਵ ਛੁੱਟੜ ਜਾਣ ਕੇ ਪਤੀ ਪਰਮੇਸ਼ਰ ਨੇ ਮੁਤੀ = ਛੱਡ ਦਿੱਤੀ ਹੈ, ਉਸ ਦੀ ਪ੍ਰਤੱਖ **ਵਾ**: ਅਵਸਥਾ ਰੂਪੀ ਰਾਤ ਦੁੱਖਾਂ ਵਿਚ ਬਤੀਤ ਹੁੰਦੀ ਹੈ **ਵਾ**: ਅਵਿੱਦਿਆ ਰੂਪੀ ਰਾਤਰੀ ਦੇ ਦੁਖ ਵਿਚ ਹੀ ਬਤੀਤ ਹੁੰਦੀ ਹੈ ॥੪॥

[ਅੰਗ ੧੦੧੫]

## ਕਿਤੀ ਚਖਉ ਸਾਡੜੇ; ਕਿਤੀ ਵੇਸ ਕਰੇਉ ॥
## ਪਿਰ ਬਿਨੁ ਜੋਬਨੁ ਬਾਦਿ ਗਇਅਮੁ; ਵਾਢੀ ਝੂਰੇਦੀ ਝੂਰੇਉ ॥੫॥

ਛੁੱਟੜ ਇਸਤ੍ਰੀ ਭਾਵੇਂ ਕਿਤੀ = ਕਿਤਨੇ ਹੀ ਸਾਡੜੇ = ਸੁਆਦਾਂ ਨੂੰ ਚਖਉ = ਚੱਖ ਲਵੇ, ਭਾਵੇਂ ਕਿਤੀ = ਕਿਤਨੇ ਹੀ ਤਨ ਉੱਤੇ ਵੇਸ = ਲਿਬਾਸ ਬਣਾ ਲੈਣਾ ਕਰੇਉ = ਕਰੇ।

ਪਰ ਉਸਦੀ ਪਿਰ = ਪਤੀ ਦੀ ਸੇਵਾ ਤੋਂ ਬਿਨੁ = ਬਗ਼ੈਰ ਜੋਬਨੁ = ਜਵਾਨ ਅਵਸਥਾ ਖੋਟਿਆਂ ਪੁਰਖਾਂ ਦੀ ਕੁਸੰਗਤ ਵਿਚ ਪੈ ਕੇ ਬਾਦਿ = ਬੇ-ਅਰਥ ਹੀ ਗਇਅਮੁ = ਚਲੀ ਗਈ ਜਾਂਦੀ ਹੈ ਅਤੇ ਪਤੀ ਪਿਆਰ ਤੋਂ ਵਾਢੀ = ਵਿਛੜੀ ਹੋਈ ਝੂਰੇਦੀ = ਝੋਰਿਆਂ ਕਰਕੇ ਝੂਰਉ = ਝੂਰਦੀ ਹੀ ਰਹਿੰਦੀ ਹੈ[1] **ਵਾ:** ਹੋਰਨਾਂ ਦੇ ਗੁਣਾਂ ਤੇ ਵਡਿਆਈ ਨੂੰ ਵੇਖ ਕੇ ਝੋਰਿਆਂ ਵਿਚ ਝੂਰਦੀ ਰਹਿੰਦੀ ਹੈ।

**ਅਥਵਾ** ਇਸੇ ਪ੍ਰਕਾਰ ਛੁੱਟੜ ਜੀਵ ਰੂਪ ਇਸਤ੍ਰੀ ਭਾਵੇਂ ਕਿਤਨੇ ਹੀ ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਵਿਸ਼ਿਆਂ ਦੇ ਸੁਆਦ ਚੱਖ ਲਵੇ, ਭਾਵੇਂ ਕਿਤਨੇ ਹੀ ਤਨ ਉੱਤੇ ਤਰ੍ਹਾਂ ਤਰ੍ਹਾਂ ਦੇ ਵੈਸ = ਲਿਬਾਸ ਬਣਾ ਲੈਣਾ ਕਰੇ **ਵਾ:** ਦੇਹਾਂ ਧਾਰਨ ਰੂਪ **ਵਾ:** ਸਾਧਨਾ ਰੂਪੀ ਭੇਖਾਂ ਨੂੰ ਕਰ ਲਵੇ।

ਪਰੰਤੂ ਗੁਰਾਂ ਦੁਆਰਾ ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਪ੍ਰਤੱਖ ਜੋਬਨ **ਵਾ:** ਸ਼ੌਂਕ ਅਵਸਥਾ ਰੂਪ ਜੋਬਨ ਬਾਦਿ = ਬੇ-ਅਰਥ ਹੀ ਗਇਅਮੁ = ਚਲਾ ਗਿਆ ਹੈ, ਇਸੇ ਕਰਕੇ ਜੀਵ ਰੂਪ ਇਸਤ੍ਰੀ ਪਤੀ ਪਰਮੇਸ਼ਰ ਤੋਂ ਵਿਛੜ ਕੇ ਝੂਰਦੀ ਹੀ ਝੂਰਦੀ ਰਹਿੰਦੀ ਹੈ **ਵਾ:** ਇਸ ਲੋਕ ਵਿਚ ਵੀ ਝੂਰਦੀ ਰਹਿੰਦੀ ਹੈ ਤੇ ਪਿੱਤਰ ਲੋਕ, ਦੇਵ ਲੋਕ ਆਦਿ ਦੇ ਆਦਰ ਨੂੰ ਵੇਖ ਕੇ ਵੀ ਝੂਰਦੀ ਹੈ **ਵਾ:** ਹਰ ਵਕਤ ਝੋਰਿਆਂ ਵਿਚ ਝੂਰਦੀ ਰਹਿੰਦੀ ਹੈ ॥੫॥

ਫੇਰ ਜਦ ਜਗਿਆਸੂ ਰੂਪੀ ਇਸਤ੍ਰੀ ਨੇ ਮਹਾਤਮਾ ਰੂਪ ਸਖੀ ਨੂੰ ਕਿਹਾ ਕਿ ਮੈਨੂੰ ਉਪਦੇਸ਼ ਦੇਣਾ ਕਰੋ, ਤਦੋਂ ਮਹਾਤਮਾ ਰੂਪ ਸਖੀ ਕਹਿਣ ਲੱਗੀ ਕਿ :

## ਸਚੇ ਸੰਦਾ ਸਦੜਾ; ਸੁਣੀਐ ਗੁਰ ਵੀਚਾਰਿ ॥

ਜੋ ਸਚੇ = ਸਦਾ ਰਹਿਣ ਵਾਲੇ ਅਕਾਲ ਪੁਰਖ ਸੰਦਾ = ਦਾ ਪ੍ਰੇਮ ਭਰਿਆ ਸਦੜਾ = ਸੱਦਾ, ਸੁਨੇਹਾ ਹੈ **ਵਾ:** ਸਦੜਾ = ਜਸ ਹੈ, ਉਸ ਨੂੰ ਗੁਰੂ ਸਾਹਿਬ ਜੀ ਦੇ ਉਪਦੇਸ਼ ਦੀ ਵੀਚਾਰ ਦੁਆਰਾ ਸੁਣੀਐ = ਸੁਣਨਾ ਕਰੀਏ **ਵਾ:** ਗੁਰਾਂ ਦੀ ਵੀਚਾਰ ਦੁਆਰਾ ਸ੍ਰਵਣ ਕਰੀਏ।

## ਸਚੇ ਸਚਾ ਬੈਹਣਾ; ਨਦਰੀ ਨਦਰਿ ਪਿਆਰਿ ॥੬॥

ਜੋ ਸੱਚੇ ਪਰਮੇਸ਼ਰ ਦਾ ਸੱਚਾ ਅੰਤਰਮੁਖਤਾ **ਵਾ:** ਸਰੂਪ, ਸਤਸੰਗਤ ਰੂਪੀ ਬੈਹਣਾ = ਸਿੰਘਾਸਣ ਹੈ, ਜਿਸ ਉੱਤੇ ਨਦਰੀ ਪਰਮੇਸ਼ਰ ਦੀ ਗੁਰਾਂ ਦੁਆਰਾ ਨਦਰਿ = ਕਿਰਪਾ ਦ੍ਰਿਸ਼ਟੀ ਹੋਈ ਹੈ, ਉਸ ਦਾ ਸੱਚੇ ਸਿੰਘਾਸਣ ਦੀ ਪ੍ਰਾਪਤੀ ਵਿਚ ਪਿਆਰਿ = ਪ੍ਰੇਮ ਲੱਗਦਾ ਹੈ।

**ਅਥਵਾ** ਜੋ ਨਦਰੀ ਪਰਮੇਸ਼ਰ ਦੀ ਕਿਰਪਾ ਦੁਆਰਾ ਪਿਆਰੀ ਹੋ ਜਾਂਦੀ ਹੈ, **ਵਾ:** ਜਿਸ ਦੇ ਨਦਰੀ ਸਤਿਗੁਰਾਂ ਦੀ ਗਿਆਨ ਦ੍ਰਿਸ਼ਟੀ ਦੁਆਰਾ ਦਿਬ ਨਦਰਿ = ਦ੍ਰਿਸ਼ਟੀ ਜਾਗੀ ਹੈ, ਉਹ ਪਿਆਰੀ ਰੂਹ ਵਾਲੀ ਹੋ ਜਾਂਦੀ ਹੈ ਅਤੇ ਉਸ ਨੂੰ ਸੱਚੇ ਸਰੂਪ ਦੇ ਵਿਚ ਸੱਚਾ ਬੈਠਣਾ **ਵਾ:** ਸੱਚੇ ਅਧਿਸ਼ਠਾਨ ਸਰੂਪ ਦੀ ਪ੍ਰਾਪਤੀ ਰੂਪ ਬੈਠਣਾ ਭਾਵ ਇਸਥਿਤ ਹੋਣ ਰੂਪ ਸਿੰਘਾਸਣ ਮਿਲ ਜਾਂਦਾ ਹੈ ॥੬॥

---

੧. ਪਛੁਤਾਵੇ ਦੀ ਚਿੰਤਾ ਦਾ ਨਾਮ 'ਝੂਰਨਾ' ਹੈ।

## ਗਿਆਨੀ ਅੰਜਨੁ ਸਚ ਕਾ; ਡੇਖੈ ਡੇਖਣਹਾਰੁ ॥

ਗਿਆਨੀ = ਗਿਆਨਵਾਨ ਦੇ ਮਨ ਬੁੱਧ ਰੂਪ ਨੇਤ੍ਰਾਂ ਵਿਚ ਜੁਗਤ ਰੂਪ ਸਲਾਈਆਂ ਦੁਆਰਾ ਸੱਚ ਦੀ ਪ੍ਰਾਪਤੀ ਕਾ = ਦਾ ਗਿਆਨ ਰੂਪੀ ਅੰਜਨੁ = ਸੁਰਮਾ ਪਾਇਆ ਹੁੰਦਾ ਹੈ ਅਤੇ ਗਿਆਨਵਾਨ ਡੇਖਣਹਾਰੁ = ਦੇਖਣ ਵਾਲਾ ਹੋ ਕੇ ਗੁਰਾਂ ਦੁਆਰਾ ਹਰੀ ਪਰਮੇਸ਼ਰ ਨੂੰ ਡੇਖੈ = ਦੇਖ ਲੈਣਾ ਕਰਦਾ ਹੈ **ਵਾ:** ਸਾਰਿਆਂ ਨੂੰ ਦੇਖਣ ਵਾਲੇ ਦ੍ਰਿਸ਼ਟਾ ਰੂਪ ਪਰਮੇਸ਼ਰ ਨੂੰ ਦੇਖ ਲੈਂਦਾ ਹੈ।

## ਗੁਰਮੁਖਿ ਬੂਝੈ ਜਾਣੀਐ; ਹਉਮੈ ਗਰਬੁ ਨਿਵਾਰਿ ॥੭॥

ਜੇਕਰ ਦੇਹ ਦੀ ਹਉਮੈ = ਹੰਗਤਾ, ਗੁਣਾਂ, ਸਾਧਨਾ ਦਾ ਗਰਬੁ = ਹੰਕਾਰ ਨਿਵਾਰਿ = ਨਵਿਰਤ ਕਰੀਏ ਅਤੇ ਗੁਰਮੁਖਿ = ਮੁਖੀ ਗੁਰਾਂ ਦੇ ਉਪਦੇਸ਼ ਨੂੰ ਬੁਝੈ = ਬੁੱਝਣਾ, ਸਮਝਣਾ ਕਰੀਏ ਤਾਂ ਫੇਰ ਸਰੂਪ ਦੀ ਸਾਖਿਆਤਤਾ ਨੂੰ ਜਾਣੀਦਾ ਹੈ **ਵਾ:** ਮੁਖੀ ਗੁਰਾਂ, ਗੁਰਮੁਖਾਂ ਤੋਂ ਪ੍ਰਭੂ ਪ੍ਰਾਪਤੀ ਵਾਲਾ ਉਪਦੇਸ਼ ਬੂਝੈ = ਪੁੱਛ (ਸਮਝ) ਕੇ ਫੇਰ ਸ੍ਰਵਣ, ਮੰਨਣ, ਨਿਧਿਆਣ ਕਰੀਏ ਤਾਂ ਸਰੂਪ ਦੀ ਸਾਖਿਆਤਤਾ ਨੂੰ ਜਾਣੀਦਾ ਹੈ ਅਤੇ ਅੰਦਰੋਂ ਦੇਹ ਦੀ ਹੰਗਤਾਂ ਤੇ ਗੁਣਾਂ ਦਾ ਹੰਕਾਰ ਨਵਿਰਤ ਹੋ ਜਾਂਦਾ ਹੈ॥੭॥

## ਤਉ ਭਾਵਨਿ ਤਉ ਜੇਹੀਆ; ਮੂ ਜੇਹੀਆ ਕਿਤੀਆਹ ॥

ਹੇ ਪਰਮੇਸ਼ਰ ! ਜੋ ਸ਼ਰਧਾ ਵਾਲੀਆਂ ਮਹਾਤਮਾ ਰੂਪ ਸਖੀਆਂ ਤਉ = ਤੈਨੂੰ ਭਾਵਨਿ = ਭਾਅ ਜਾਂਦੀਆਂ ਹਨ **ਵਾ:** ਜੋ ਤਉ = ਤੇਰੇ ਉੱਤੇ ਪ੍ਰੇਮ ਦੇ ਨਾਲ ਭਾਵਨਿ = ਭਾਵਨਾ, ਸ਼ਰਧਾ ਕਰਦੀਆਂ ਹਨ, ਉਹ ਤਉ = ਤੇਰੇ ਜੇਹੀਆ = ਜੈਸੀਆਂ (ਵਰਗੀਆਂ) ਹੀ ਹੋ ਜਾਂਦੀਆਂ ਹਨ, ਮੂ = ਮੇਰੇ ਜੇਹੀਆ = ਜੈਸੀਆਂ (ਵਰਗੀਆਂ) ਗੁਰ ਉਪਦੇਸ਼ ਤੋਂ ਬਗ਼ੈਰ ਸ੍ਰਿਸ਼ਟੀ ਵਿਚ ਕਿਤੀਆਹ = ਕਿਤਨੀਆਂ ਹੀ ਤੁਰੀਆਂ ਫਿਰਦੀਆਂ ਹਨ।

ਫੇਰ ਮਹਾਤਮਾ ਰੂਪ ਸਖੀਆਂ ਕਹਿੰਦੀਆਂ ਹਨ :

## ਨਾਨਕ, ਨਾਹੁ ਨ ਵੀਛੁੜੈ; ਤਿਨ ਸਚੈ ਰਤੜੀਆਹ ॥੮॥੧॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪੀ ਸਖੀ ! ਜੋ ਤਿਨ = ਤਿਸ ਸਚੈ = ਸਦੀਵ ਰਹਿਣ ਵਾਲੇ ਪਤੀ ਪਰਮੇਸ਼ਰ ਦੇ ਨਾਮ ਰੰਗ ਵਿਚ ਰਤੜੀਆਹ = ਰੰਗੀਆਂ ਹੋਈਆਂ ਹਨ, ਉਨ੍ਹਾਂ ਨਾਲੋਂ ਨਾਹੁ = ਪਤੀ ਪਰਮੇਸ਼ਰ ਕਦੇ ਵੀ ਵੀਛੁੜੈ = ਵਿਛੁੜਦਾ ਨ = ਨਹੀਂ ਹੈ॥੮॥੧॥੯॥

## ਮਾਰੂ ਮਹਲਾ ੧ ॥

ਗੁਰੂ ਸਾਹਿਬ ਜੀ ਪੂਰੇ ਸਤਿਗੁਰਾਂ ਤੋਂ ਬਗ਼ੈਰ ਸਾਰੇ ਸੰਬੰਧੀਆਂ ਨੂੰ ਪ੍ਰਲੋਕ ਵਿਚ ਸਹਾਇਤਾ ਨਾ ਕਰਨ ਵਾਲੇ ਦੱਸਦਿਆਂ ਉਪਦੇਸ਼ ਦਿੰਦੇ ਹਨ।

## ਨਾ ਭੈਣਾ ਭਰਜਾਈਆ; ਨਾ ਸੇ ਸਸੁੜੀਆਹ ॥

ਪੂਰੇ ਗੁਰੂ ਜਾਂ ਪਰਮੇਸ਼ਰ ਤੋਂ ਬਗ਼ੈਰ ਨਾ ਭੈਣਾਂ, ਨਾ ਭਰਜਾਈਆ = ਭਰਾਵਾਂ ਦੀ ਇਸਤ੍ਰੀਆਂ ਅਤੇ ਨਾ ਹੀ ਸੇ = ਉਨ੍ਹਾਂ ਦੀਆਂ ਸਸੁੜੀਆਹ = ਸੱਸਾਂ ਸਹਾਇਤਾਂ ਕਰਨ ਵਾਲੀਆਂ ਹਨ।

**ਅਥਵਾ** ਇਸੇ ਪ੍ਰਕਾਰ ਨਾ ਹੀ ਭੈਣਾਂ ਦੀ ਨਿਆਈਂ ਦੇਵੀ ਦੇਵਤਿਆਂ ਦੀ ਉਪਾਸ਼ਨਾ, ਨਾ ਹੀ ਗੁਣਾਂ ਸਰੀਰ ਆਦਿ ਦੇ ਹੰਕਾਰ ਰੂਪੀ ਭਰਾਵਾਂ ਦੀਆਂ ਆਸਾ ਤ੍ਰਿਸ਼ਨਾ ਰੂਪੀ ਭਰਜਾਈਆਂ ਅਤੇ ਨਾ ਹੀ ਉਨ੍ਹਾਂ ਦੀਆਂ ਸੰਸੇ ਆਤਮਿਕ ਬਿਰਤੀਆਂ ਰੂਪ ਸੱਸਾਂ ਨੇ ਮਦਦ ਕਰਨੀ ਹੈ।

## ਸਚਾ ਸਾਕੁ ਨ ਤੁਟਈ; ਗੁਰੁ ਮੇਲੇ ਸਹੀਆਹ ॥੧॥

ਗੁਰੂ ਸਾਹਿਬ ਜੀ ਦਾ ਸੱਚਾ ਸਾਕੁ = ਨਾਤਾ ਹੈ, ਜੋ ਕਦੇ ਵੀ ਤੁਟਈ = ਟੁੱਟਦਾ ਨ = ਨਹੀਂ ਹੈ, ਗੁਰੂ ਸਾਹਿਬ ਜੀ ਜਗਿਆਸੂ ਰੂਪ ਸਹੀਆਹ = ਸਖੀਆਂ ਨੂੰ ਪਰਮੇਸ਼ਰ ਦੇ ਨਾਲ ਮੇਲੇ = ਮੇਲਦੇ ਹਨ।

**ਅਥਵਾ** ਜਿਨ੍ਹਾਂ ਦਾ ਗੁਰਾਂ ਜਾਂ ਗੁਰਸਿੱਖਾਂ ਦੀ ਸੰਗਤ ਨਾਲ ਪ੍ਰੇਮ ਦਾ ਸੱਚਾ ਨਾਤਾ ਹੈ, ਉਨ੍ਹਾਂ ਦਾ ਨਾਤਾ ਕਦੇ ਵੀ ਟੁੱਟਦਾ ਨਹੀਂ ਹੈ, ਇਸੇ ਕਰਕੇ ਉਨ੍ਹਾਂ ਨੂੰ ਗੁਰੂ ਜੀ ਨੇ (ਸਹੀ + ਆਹ) ਸਹੀ = ਨਿਸਚੇ ਕਰਕੇ ਮਹਾਤਮਾ ਰੂਪੀ ਸਖੀਆਂ ਭਾਵ ਪਿਆਰੇ ਗੁਰਸਿੱਖਾਂ ਦੇ ਨਾਲ ਮੇਲਣਾ ਕੀਤਾ ਆਹ = ਹੈ ॥੧॥

## ਬਲਿਹਾਰੀ ਗੁਰ ਆਪਣੇ; ਸਦ ਬਲਿਹਾਰੈ ਜਾਉ ॥

ਮੈਂ ਆਪਣੇ ਗੁਰ = ਸਤਿਗੁਰਾਂ ਦੇ ਉਪਰੋਂ ਮਨ ਕਰਕੇ ਬਲਿਹਾਰੀ = ਕੁਰਬਾਨ ਜਾਂਦੀ ਹਾਂ, ਤਨ ਕਰਕੇ ਵੀ ਸਦ = ਸਦਾ **ਵਾ:** ਸਦ = ਸੈਂਕੜੇ ਵਾਰੀ ਬਲਿਹਾਰੈ = ਵਾਰਨੇ ਜਾਉ = ਜਾਂਦੀ ਹਾਂ।

## ਗੁਰ ਬਿਨੁ, ਏਤਾ ਭਵਿ ਥਕੀ; ਗੁਰਿ ਪਿਰੁ ਮੇਲਿਮੁ, ਦਿਤਮੁ ਮਿਲਾਇ ॥੧॥ਰਹਾਉ॥

ਮੈਂ ਪੂਰੇ ਗੁਰ = ਸਤਿਗੁਰੂ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਏਤਾ = ਇਤਨਾ ਭਵਿ = ਭ੍ਰਮਣ ਕਰਕੇ ਥਕੀ = ਹਾਰ ਚੁੱਕੀ ਸੀ **ਵਾ:** ਜੋ ਏਤਾ = ਇਤਨਾ, ਬੇਅੰਤ ਸੰਸਾਰ ਹੈ, ਇਸ ਵਿਚ ਸਾਰੀ ਸ੍ਰਿਸ਼ਟੀ ਭੌਂ ਭੌਂ ਕੇ ਥੱਕ ਚੁੱਕੀ ਸੀ ਪਰ ਜੋ ਗੁਰੂ ਸਾਹਿਬ ਜੀ ਪਿਰੁ = ਪਤੀ ਪਰਮੇਸ਼ਰ ਦੇ ਨਾਲ ਮੇਲਿਮੁ = ਮਿਲਾਉਣ ਵਾਲੇ ਹਨ, ਉਨ੍ਹਾਂ ਗੁਰਾਂ ਨੇ ਹੁਣ ਮੈਨੂੰ ਕ੍ਰਿਪਾ ਕਰਕੇ ਪਤੀ ਪਰਮੇਸ਼ਰ ਦੇ ਨਾਲ ਮਿਲਾਇ = ਮਿਲਾ ਦਿਤਮੁ = ਦਿੱਤਾ ਹੈ **ਵਾ:** ਹੁਣ ਗੁਰਾਂ ਨੇ ਉਪਦੇਸ਼ ਦੇ ਕੇ ਪਿਰੁ = ਪਤੀ ਪਰਮੇਸ਼ਰ ਦੇ ਮੇਲ ਵਿਚ ਮੈਨੂੰ ਮਿਲਾ ਦਿੱਤਾ ਹੈ ॥੧॥ਰਹਾਉ॥

## ਫੁਫੀ ਨਾਨੀ ਮਾਸੀਆ; ਦੇਰ ਜੇਠਾਨੜੀਆਹ ॥
## ਆਵਨਿ ਵੰਞਨਿ ਨਾ ਰਹਨਿ; ਪੂਰ ਭਰੇ ਪਹੀਆਹ ॥੨॥

ਫੁਫੀ = ਪਿਤਾ ਦੀ ਭੈਣ (ਭੂਆ) ਨਾਨੀ = ਮਾਤਾ ਦੀ ਮਾਂ, ਮਾਸੀਆਂ = ਮਾਤਾਂ ਦੀਆਂ ਭੈਣਾਂ, ਦੇਰ = ਦਰਾਣੀਆਂ ਤੇ ਜਠਾਨੜੀਆਹ = ਜਿਠਾਣੀਆਂ ਆਦਿ।

ਪਹੀਆਹ = ਪ੍ਰਾਹੁਣਿਆਂ ਦੇ ਪੂਰਾਂ ਦੇ ਪੂਰ ਭਰੇ ਹੋਏ ਆਵਨਿ ਵੰਞਨਿ = ਆਉਂਦੇ ਤੇ ਜਾਂਦੇ ਹਨ, ਇਨ੍ਹਾਂ ਵਿੱਚੋਂ ਪ੍ਰਾਹੁਣਿਆਂ ਵਤ ਕੋਈ ਇਸਥਿਤ ਨਹੀਂ ਰਹਿੰਦਾ।

**ਅਥਵਾ** ਮਾਇਆ ਤੇ ਈਸ਼ਰ ਦਾ ਕਲਪਤਦਾਤਮ ਸੰਬੰਧ ਰੂਪ ਭੂਆ, ਅਵਿੱਦਿਆ ਰੂਪ ਨਾਨੀ, ਇੰਦਰਿਆਂ ਦੇ ਵਿਸ਼ਿਆਂ ਵਿਚ ਲਾਉਣ ਵਾਲੀਆਂ ਸੰਸਾਰਾਕਾਰ ਬਿਰਤੀਆਂ ਰੂਪ ਮਾਸੀਆਂ ਰਸਾਂ ਕਸਾਂ ਦੀਆਂ ਤ੍ਰਿਸ਼ਨਾਂ ਰੂਪ ਦਰਾਣੀਆਂ ਲੋਭ ਰੂਪੀ ਜਿਠਾਣੀਆਂ ਇਤਆਦਿਕ।

ਇਨ੍ਹਾਂ ਦੀ ਕੁਸੰਗਤ ਕਰਨ ਵਾਲੇ ਆਉਂਦੇ ਤੇ ਚਲੇ ਜਾਂਦੇ ਹਨ ਕਦੇ ਵੀ ਅਕਾਲ ਪੁਰਖ ਦੇ ਸਰੂਪ ਵਿਚ ਇਸਥਿਤ ਨਹੀਂ ਰਹਨਿ = ਰਹਿੰਦੇ ਭਾਵ ਜੰਮਣ ਮਰਣ ਤੋਂ ਰਹਿਤ ਨਹੀਂ ਹੋ ਸਕਦੇ, ਇਸੇ ਕਰਕੇ ਪਹੀਆਹ = ਰਾਹਾਂ ਦੇ ਰਾਹ, ਪੂਰਾਂ ਦੇ ਭਰੇ ਹੋਏ ਜਮ ਮਾਰਗ ਦੇ ਰਸਤੇ ਉੱਤੇ ਤੁਰੇ ਜਾ ਰਹੇ ਹਨ ॥੨॥

## ਮਾਮੇ ਤੈ ਮਾਮਾਣੀਆ; ਭਾਇਰ ਬਾਪ ਨ ਮਾਉ ॥

ਮਾਮੇ = ਮਾਤਾ ਦੇ ਭਰਾ (ਮਾਮੇ) ਤੈ = ਅਤੇ ਮਾਮਾਣੀਆ = ਮਾਤਾ ਦੀਆਂ ਭਰਜਾਈਆਂ, ਮਾਮੀਆਂ ਭਾਇਰ = ਭਰਾ, ਬਾਪ = ਪਿਤਾ ਤੇ ਮਾਉ = ਮਾਂ ਕਿਸੇ ਨੇ ਵੀ ਪ੍ਰਲੋਕ ਵਿਚ ਸਹਾਇਤਾ ਨ = ਨਹੀਂ ਕਰਨੀ।

**ਅਥਵਾ** ਮਾਤਾ ਦੇ ਗਰਭ ਵਿਚ ਸਹਾਇਤਾ ਕਰਨ ਵਾਲੇ ਪੁੰਨ ਰੂਪ ਮਾਮੇ ਅਤੇ ਜੋ ਉਸ ਪੁੰਨ ਰੂਪ ਮਾਮਿਆਂ ਦੀ ਸਹਾਇਤਾ ਕਰਕੇ ਬਿਰਤੀ ਨੇ ਸੁੱਖ ਭੋਗਣਾ ਹੈ ਤੇ ਦੁਖ ਤੋਂ ਬਚਣਾ ਹੈ, ਇਹ ਮਾਮੀਆਂ ਦੀ ਨਿਆਈਂ ਹਨ, ਹੰਕਾਰ ਰੂਪੀ ਭਰਾ, ਸਰੀਰ ਰੂਪੀ ਪਿਤਾ ਤੇ ਮਾਇਆ ਰੂਪੀ ਮਾਤਾ ਆਦਿ ਕਿਸੇ ਨੇ ਵੀ ਪ੍ਰਲੋਕ ਵਿਚ ਸਹਾਇਤਾ ਨਹੀਂ ਕਰਨੀ **ਵਾ:** ਜਾਂ ਇਨ੍ਹਾਂ ਵਿੱਚੋਂ ਕਿਸੇ ਨੇ ਵੀ ਇਸਥਿਤ ਨਹੀਂ ਰਹਿਣਾ।

## ਸਾਥ ਲਡੇ ਤਿਨ ਨਾਠੀਆ; ਭੀੜ ਘਣੀ ਦਰੀਆਉ ॥੩॥

ਤਿਨਾ = ਉਨ੍ਹਾਂ ਨਾਠੀਆ = ਪ੍ਰਾਹੁਣੇ ਤੇ ਪ੍ਰਾਹੁਣੀਆਂ ਦੇ ਸਾਥ = ਪੂਰਾਂ ਦੇ ਪੂਰ (ਸਾਥਾਂ ਦੇ ਸਾਥ, ਕਾਫ਼ਲਿਆਂ ਦੇ ਕਾਫ਼ਲੇ) ਲਡੇ = ਲੱਦੇ ਜਾ ਰਹੇ ਹਨ ਅਤੇ ਬੈ ਤਰਨੀ ਦਰੀਆਉ = ਨਦੀ ਉੱਤੇ ਪਾਪੀ ਜੀਵਾਂ ਦੀ ਘਣੀ = ਸੰਘਣੀ, ਬਹੁਤੀ ਭੀੜ ਹੋ ਰਹੀ ਹੈ **ਵਾ:** ਬੈਤਰਨੀ ਨਦੀ ਤੋਂ **ਵਾ:** ਸੰਸਾਰ ਦਰੀਆਉ = ਸਮੁੰਦ੍ਰ ਤੋਂ ਪਾਰ ਲੰਘਣ ਵੇਲੇ ਬੜੀ ਭਾਰੀ ਭੀੜ = ਬਿਪਤਾ ਪੈ ਰਹੀ ਹੈ ॥੩॥

## ਸਾਚਉ ਰੰਗਿ ਰੰਗਾਵਲੋ; ਸਖੀ ਹਮਾਰੋ ਕੰਤੁ ॥

ਹੇ ਸਖੀਓ ! ਸਾਚਉ = ਸੱਚਾ ਪਰਮੇਸ਼ਰ ਆਪ ਰੰਗਿ = ਅਨੰਦ ਸਰੂਪ ਹੈ, ਆਪਣੇ ਰੰਗਾਵਲੋ = ਅਨੰਦ ਸਰੂਪ ਵਿਚ ਅਧਿਕਾਰੀ ਜਨਾਂ ਨੂੰ ਰੰਗਣ ਵਾਲਾ ਹੈ **ਵਾ:** (ਰੰਗ + ਆਵਲੋ) ਪ੍ਰੇਮ ਰੂਪੀ ਰੰਗ ਦੀ ਆਵਲੋ = ਪੰਗਤੀ ਵਿਚ ਰੰਗਣ ਵਾਲਾ ਅਨੰਦੀ ਸਰੂਪ ਹੈ, ਹੇ ਸਖੀਓ ! ਹਮਾਰੋ = ਸਾਡਾ ਕੰਤੁ = ਪਤੀ ਪਰਮੇਸ਼ਰ ਐਸਾ ਹੈ।

## ਸਚਿ ਵਿਛੋੜਾ ਨਾ ਥੀਐ; ਸੋ ਸਹੁ ਰੰਗਿ ਰਵੰਤੁ ॥੪॥

ਸੋ = ਉਸ ਸਹੁ = ਪਤੀ ਪਰਮੇਸ਼ਰ ਦੇ ਜੱਸ ਨੂੰ ਜਗਿਆਸੂ ਰੂਪ ਇਸਤ੍ਰੀ ਰੰਗਿ = ਪ੍ਰੇਮ ਦੇ ਨਾਲ ਰਵੰਤ = ਉਚਾਰਦੀ ਹੈ **ਵਾ:** ਉਸ ਪਤੀ ਪਰਮੇਸ਼ਰ ਨੂੰ ਹਰੇਕ ਰੰਗ ਵਿਚ ਰਵੰਤ = ਰਮਿਆ, ਮਿਲਿਆ ਹੋਇਆ ਜਾਣਦੀ ਹੈ **ਵਾ:** ਉਸ ਪਤੀ ਪਰਮੇਸ਼ਰ ਦੇ ਰੰਗਿ = ਅਨੰਦ ਵਿਚ ਰਮੀ, ਰਚੀ ਹੋਈ ਹੈ, ਉਸ ਦਾ ਸਚਿ = ਸੱਚੇ ਨਾਮ, ਸੱਚੇ ਸਰੂਪ ਨਾਲੋਂ ਵਿਛੋੜਾ ਨਾ = ਨਹੀਂ ਥੀਐ = ਹੁੰਦਾ ॥੪॥

## ਸਭੇ ਰੁਤੀ ਚੰਗੀਆ; ਜਿਤੁ ਸਚੇ ਸਿਉ ਨੇਹੁ ॥

ਸਭੇ = ਸਾਰੀਆਂ ਸਤਿਜੁਗ, ਤਰੇਤੇ, ਦੁਆਪਰ, ਕਲਿਜੁਗ ਆਦਿ **ਵਾ:** ਪ੍ਰਤੱਖ ਰੂਪੀ **ਵਾ:** ਅਵਸਥਾ **ਵਾ:** ਮਨੁੱਖਾ ਜਨਮ ਰੁਤੀ = ਰੁੱਤਾਂ ਚੰਗੀਆ = ਭਲੀਆਂ ਹਨ, ਜਿਤੁ = ਜਿਸ ਰੁੱਤਾਂ ਵਿਚ ਜਗਿਆਸੂ ਰੂਪੀ ਇਸਤ੍ਰੀ ਦਾ ਸੱਚੇ ਪਤੀ ਪਰਮੇਸ਼ਰ ਦੇ ਸਿਉ = ਨਾਲ ਨੇਹੁ = ਪ੍ਰੇਮ ਲੱਗ ਜਾਵੇ।

## ਸਾ ਧਨ, ਕੰਤੁ ਪਛਾਣਿਆ; ਸੁਖਿ ਸੁਤੀ ਨਿਸਿ ਡੇਹੁ ॥੫॥

ਸਾ = ਉਸ ਜਗਿਆਸੂ ਰੂਪ ਧਨ = ਇਸਤ੍ਰੀ ਨੇ ਕੰਤੁ = ਪਤੀ ਪਰਮੇਸ਼ਰ ਨੂੰ ਪਛਾਣਿਆ = ਪਛਾਣਨਾ ਕੀਤਾ ਹੈ **ਵਾ:** ਅਭਾਸ ਬਿਰਤੀ ਰੂਪ ਇਸਤ੍ਰੀ ਨੇ ਸਾਖੀ ਚੇਤਨ ਰੂਪ ਪਤੀ ਪਰਮੇਸ਼ਰ ਨੂੰ ਪਛਾਣਨਾ ਕੀਤਾ ਹੈ, ਉਹ ਨਿਸਿ = ਰਾਤ ਡੇਹੁ = ਦਿਨੇ ਨਿਰਵਿਕਲਪ ਸਮਾਧੀ ਦੇ ਸੁਖਿ = ਅਨੰਦ ਦੇ ਵਿਚ ਸੁੱਤੀ ਹੋਈ ਹੈ, ਸੁਖ ਦੇ ਸਹਿਤ ਬਿਰਾਜਦੀ ਹੈ **ਵਾ:** ਉਸ ਨੂੰ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਚੜ੍ਹ ਗਿਆ ਹੈ ॥੫॥

## ਪਤਣਿ, ਕੂਕੇ ਪਾਤਣੀ; ਵੰਞਹੁ ਧ੍ਰੂਕਿ ਵਿਲਾੜਿ ॥

('ਪੱਤਣਿ' ਉਚਾਰਣ ਹੈ)

ਜਿਵੇਂ ਪਤਣਿ = ਦਰਿਆ ਤੋਂ ਪਾਰ ਹੋਣ ਵਾਲਾ ਅਸਥਾਨ ਤੇ ਪਾਤਣੀ = ਮਲਾਹ ਕੂਕੇ = ਪੁਕਾਰ ਪੁਕਾਰ

ਕੇ ਕਹਿੰਦਾ ਹੈ ਕਿ ਹੇ ਲੋਕੋ ਦਰਿਆ ਤੋਂ ਪਾਰ ਹੋਣ ਲਈ ਬੇੜਾ ਤਿਆਰ ਹੈ ਧ੍ਰਕਿ = ਛੇਤੀ ਆਉ ਵਿਲਾੜਿ = ਸ਼ੀਘਰ ਆਉ ਤੇ ਦਰਿਆ ਤੋਂ ਪਾਰ ਵੰਞਹੁ = ਲੰਘ ਜਾਉ **ਵਾ:** ਕਿਉਂ (ਵਿ + ਲਾੜਿ) ਵਿ = ਵਿਸ਼ੇਸ਼ ਕਰਕੇ ਲਾੜਿ = ਲਾਡਾਂ ਵਿਚ ਪਏ ਹੋ, ਧ੍ਰਕਿ = ਜਲਦੀ ਆਵੋ ਤੇ ਪਾਰ ਵੰਞਹੁ = ਲੰਘ ਜਾਵੋ **ਵਾ:** ਧ੍ਰਕਿ = ਛੇਤੀ ਵੰਞਹੁ = ਲੰਘ ਚੱਲੋ, ਵਿਲਾੜਿ = ਖੜੋਤੇ ਕਿਉਂ ਹੋ।

**ਅਥਵਾ** ਇਸੇ ਪ੍ਰਕਾਰ ਸੰਸਾਰ ਰੂਪੀ ਦਰਿਆ ਦੇ ਵੈਰਾਗ ਰੂਪੀ ਪੱਤਣ ਉੱਤੇ ਗੁਰੂ ਰੂਪ ਮਲਾਹ ਪੁਕਾਰ ਪੁਕਾਰ ਕੇ ਕਹਿ ਰਹੇ ਹਨ ਕਿ ਹੇ ਭਾਈ ! ਸੰਸਾਰ ਰੂਪੀ ਦਰਿਆ ਤੋਂ ਪਾਰ ਹੋਣ ਲਈ ਸ਼ਬਦ ਰੂਪੀ ਬੇੜਾ ਤਿਆਰ ਹੈ, ਵੰਞਹੁ = ਚੱਲੋ ਤੁਹਾਨੂੰ ਧ੍ਰਕਿ = ਸ਼ੀਘਰ ਪਾਰ ਵਿਲਾੜਿ = ਲੰਘਾ ਦੇਈਏ **ਵਾ:** ਵਿਲਾੜਿ = ਖਰਾਬੜੀਆਂ ਕਿਉਂ ਕਰਦੇ ਹੋ, ਧ੍ਰਕਿ = ਜਲਦੀ ਆਵੋ ਤੇ ਸੰਸਾਰ ਦਰਿਆ ਤੋਂ ਪਾਰ ਹੋ ਕੇ ਮੁਕਤ ਰੂਪ ਕਿਨਾਰੇ 'ਤੇ ਲੰਘ ਜਾਵੋ, ਪਹੁੰਚ ਜਾਵੋ **ਵਾ:** ਵਿਲਾੜਿ = ਖੜੋਤੇ ਭਾਵ ਸੋਚਾਂ ਵਿਚ ਕਿਉਂ ਪਏ ਹੋਏ ਹੋ, ਛੇਤੀ ਆਵੋ ਤੇ ਸੰਸਾਰ ਦਰਿਆ ਤੋਂ ਪਾਰ ਹੋ ਜਾਵੋ।

**ਅਥਵਾ** ਜਿਵੇਂ ਪੱਤਣ ਉੱਤੇ ਮਲਾਹ ਪੁਕਾਰਦਾ ਹੈ ਕਿ ਹੇ ਲੋਕੋ ! ਧ੍ਰਕਿ = ਦੌੜ ਕੇ ਚਲੇ ਆਵੋ ਤੁਹਾਨੂੰ ਦਰਿਆ ਤੋਂ ਪਾਰ ਵਿਲਾੜਿ = ਲੰਘਾ ਦੇਈਏ **ਵਾ:** ਦੌੜ ਕਰਕੇ ਵਿਲਾੜਿ ਵੰਞਹੁ = ਲੰਘ ਜਾਵੋ।

ਇਸੇ ਪ੍ਰਕਾਰ ਸੰਸਾਰ-ਦਰਿਆ ਦਾ ਵੈਰਾਗ ਰੂਪੀ ਪੱਤਣ ਹੈ, ਇਸ ਪੱਤਣ ਉੱਤੇ ਇਸਥਿਤ ਹੋਏ ਗੁਰੂ ਰੂਪ ਮਲਾਹ ਪੁਕਾਰ ਪੁਕਾਰ ਕੇ ਭਾਵ ਉਪਦੇਸ਼ ਕਥਨ ਕਰਦੇ ਹਨ ਕਿ ਹੇ ਜਗਿਆਸੂ ਜਨੋਂ ! ਦੌੜ ਕਰਕੇ ਭਾਵ ਸਾਧਨ ਕਰਕੇ ਸੰਸਾਰ-ਦਰਿਆ ਤੋਂ ਪਾਰ ਲੰਘ ਜਾਵੋ **ਵਾ:** ਸੰਸਾਰ ਵੱਲੋਂ ਦੌੜ ਕੇ ਆਵੋ ਫੇਰ ਤੁਹਾਨੂੰ ਉਪਦੇਸ਼ ਦੇ ਕੇ ਪਾਰ ਲੰਘਾ ਦੇਈਏ।

## ਪਾਰਿ ਪਵੰਦੜੇ ਡਿਠੁ ਮੈ; ਸਤਿਗੁਰ ਬੋਹਿਥਿ ਚਾੜਿ ॥੬॥

ਜੋ ਸਤਿਗੁਰੂ ਸਾਹਿਬ ਜੀ ਨੇ ਨਾਮ **ਵਾ:** ਗਿਆਨ ਰੂਪੀ ਬੋਹਿਥਿ = ਜਹਾਜ਼ ਉੱਤੇ ਚਾੜਿ = ਚਾੜ੍ਹਨਾ ਕੀਤੇ ਹਨ, ਉਹ ਮੈਂ ਸੰਸਾਰ-ਦਰਿਆ ਤੋਂ ਪਾਰ ਪਵੰਦੜੇ = ਪੈਂਦੇ ਡਿਠੁ = ਵੇਖਣਾ ਕੀਤੇ ਹਨ ॥੬॥

## ਹਿਕਨੀ ਲਦਿਆ, ਹਿਕਿ ਲਦਿ ਗਏ; ਹਿਕਿ ਭਾਰੇ ਭਰਨਾਲਿ ॥

ਹਿਕਨੀ = ਇਕਨਾਂ ਨੇ ਭਾਰ ਲੱਦਿਆ ਹੋਇਆ ਹੈ, ਕੀ ਭਾਰ ਲੱਦਿਆ ਹੈ ਭਾਵ ਸੰਸਾਰ ਤੋਂ ਕੂਚ ਕਰਨ (ਮਰਨ) ਨੂੰ ਤਿਆਰ ਹਨ ਅਤੇ ਹਿਕਿ = ਇਕ ਲੱਦ ਕੇ ਲੈ ਗਏ, ਭਾਵ ਮਰ ਕੇ ਪ੍ਰਲੋਕ ਨੂੰ ਚਲੇ ਗਏ ਹਨ ਅਤੇ ਹਿਕਿ = ਇਕ ਪਾਪਾਂ ਕਰਕੇ ਭਾਰੇ ਹੋਏ ਸੰਸਾਰ ਭਰਨਾਲਿ = ਸਮੁੰਦ੍ਰ ਵਿਚ ਡੁੱਬ ਰਹੇ ਹਨ ਭਾਵ ਸੰਸਾਰ-ਸਮੁੰਦ੍ਰ ਵਿਚ ਗੋਤੇ ਖਾ ਰਹੇ ਹਨ।

**ਵਾ:** ਇਕ ਪਾਪਾਂ ਰੂਪੀ (ਭਰ + ਨਾਲਿ) ਭਰ = ਭਾਰ ਦੇ ਨਾਲਿ = ਸਮੇਤ ਭਾਰੇ ਹੋ ਰਹੇ ਹਨ ਭਾਵ ਪਾਪਾਂ ਨੂੰ ਇਕੱਤਰ ਕਰ ਰਹੇ ਹਨ।

**ਅਥਵਾ** ਇਕਨਾਂ ਨੇ ਗੁਰ ਉਪਦੇਸ਼ ਦੁਆਰਾ ਸ੍ਰਵਣ ਗਿਆਨ ਨੂੰ ਲੱਦਿਆ ਹੈ, ਇਕ ਸ੍ਰਵਣ, ਮੰਨਣ, ਨਿਧਿਆਸਣ ਗਿਆਨ ਨੂੰ ਲੱਦ ਅਤੇ ਦੇਹ ਅਭਿਮਾਨ ਤੋਂ ਰਹਿਤ ਹੋ ਕੇ ਮੁਕਤ ਰੂਪੀ ਕਿਨਾਰੇ 'ਤੇ ਪਹੁੰਚ ਗਏ ਹਨ ਅਤੇ ਇਕ ਸੰਸਾਰ-ਸਮੁੰਦ੍ਰ ਦੇ ਭਾਰ ਨੂੰ ਪਾਰ ਕਰਨ ਵਾਸਤੇ **ਵਾ:** ਭਾਰੇ ਇੰਦਰਿਆਂ ਦਾ ਦਮਨ ਕਰਨ ਲਈ ਵੈਰਾਗ ਬਿਬੇਕ ਰੂਪੀ ਸਾਧਨ ਕਰ ਰਹੇ ਹਨ।

## ਜਿਨੀ ਸਚੁ ਵਣੰਜਿਆ; ਸੇ ਸਚੇ ਪ੍ਰਭ ਨਾਲਿ ॥੭॥

ਜਿਨੀ = ਜਿਨ੍ਹਾਂ ਨੇ ਸਚੁ = ਸੱਚੇ ਨਾਮ ਨੂੰ ਗੁਰੂ ਸਾਹਿਬ ਜੀ ਦੇ ਪਾਸੋਂ ਵਣੰਜਿਆ = ਖ਼ਰੀਦਣਾ ਕੀਤਾ

ਹੈ, ਸੇ = ਉਹ ਸੱਚੇ ਪ੍ਰਭ = ਪਰਮੇਸ਼ਰ ਦੇ ਨਾਲਿ = ਸਾਥ ਮਿਲ ਗਏ ਹਨ ਭਾਵ ਪਰਮੇਸ਼ਰ ਦੇ ਨਾਲ ਅਭੇਦ ਹੋ ਗਏ ਹਨ ॥੭॥

## ਨਾ ਹਮ ਚੰਗੇ ਆਖੀਅਹ; ਬੁਰਾ ਨ ਦਿਸੈ ਕੋਇ ॥

ਹਮ = ਅਸੀਂ ਗੁਣਾਂ ਤੋਂ ਹੀਣ ਹੋਣ ਕਾਰਨ ਚੰਗੇ = ਚੰਗਿਆਈ ਵਾਲੇ ਨਾ = ਨਹੀਂ ਆਖੀਅਹ = ਕਹੀਦੇ ਅਤੇ ਔਗੁਣਾਂ ਦੇ ਭਰੇ ਹੋਣ ਕਾਰਨ ਸਾਥੋਂ ਛੁੱਟ ਹੋਰ ਕੋਇ = ਕੋਈ ਵੀ ਬੁਰਾ = ਭੈੜਾ ਨਾ = ਨਹੀਂ ਦਿਸੈ = ਦਿਸਦਾ।

**ਅਥਵਾ** ਅਸੀਂ ਪਦਾਰਥਾਂ ਦੀ ਹੰਗਤਾ ਵਾਲੇ ਜੀਵ ਚੰਗੇ ਨਹੀਂ ਕਹਾ ਸਕਦੇ, ਜਿਨ੍ਹਾਂ ਨੇ ਹੰਗਤਾ ਮਮਤਾ ਆਪਣੇ ਅੰਦਰੋਂ ਮੇਟ ਦਿੱਤੀ ਹੈ, ਉਨ੍ਹਾਂ ਦੀ ਨਦਰ ਵਿਚ ਕੋਈ ਵੀ ਬੁਰਾ ਨਹੀਂ ਦਿਸਦਾ।

## ਨਾਨਕ ਹਉਮੈ ਮਾਰੀਐ; ਸਚੇ ਜੇਹੜਾ ਸੋਇ ॥੮॥੨॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਪਣੇ ਅੰਦਰੋਂ ਦੇਹ ਦੀ ਹਉਮੈ = ਹੰਗਤਾ ਮਾਰੀਐ = ਮਾਰਨਾ ਕਰੀਏ, ਜਿਹੜਾ ਹੰਗਤਾ ਨੂੰ ਮਾਰੇਗਾ, ਸੋਇ = ਉਹ ਸੱਚੇ ਦਾ ਸਰੂਪ ਹੀ ਹੋ ਜਾਵੇਗਾ ॥੮॥੨॥੧੦॥

ਅਗਲੇ ਸ਼ਬਦ ਵਿਚ ਸਤਿਗੁਰੂ ਜੀ ਸੱਚੇ ਦੇ ਸਰੂਪ ਵਿਚ ਅਭੇਦ ਹੋਣ ਵਾਲੇ ਗੁਰਮੁਖ ਜਨ ਦੀ ਅਵਸਥਾ ਦੱਸਦੇ ਹਨ।

## ਮਾਰੂ ਮਹਲਾ ੧ ॥

## ਨਾ ਜਾਣਾ, ਮੂਰਖੁ ਹੈ ਕੋਈ; ਨਾ ਜਾਣਾ ਸਿਆਣਾ ॥

ਮੈਂ ਨਾ = ਨਹੀਂ ਜਾਣਾ = ਜਾਣਦਾ ਕਿ ਕੋਈ ਮੂਰਖ = ਬੇ-ਸਮਝ ਹੈ, ਨਾ ਹੀ ਮੈਂ ਜਾਣਾ = ਜਾਣਦਾ ਹਾਂ ਕਿ ਕੋਈ ਵਾਕਾਂ ਦੀ ਚਤੁਰਾਈ ਨਾਲ ਸਿਆਣਪ ਦਿਖਾਉਣ ਵਾਲਾ ਸਿਆਣਾ ਹੈ।

## ਸਦਾ ਸਾਹਿਬ ਕੈ ਰੰਗੇ ਰਾਤਾ; ਅਨਦਿਨੁ ਨਾਮੁ ਵਖਾਣਾ ॥੧॥

ਮੈਂ ਸਦਾ = ਹਮੇਸ਼ਾਂ ਸਾਹਿਬ = ਮਾਲਕ ਕੈ = ਦੇ ਪ੍ਰੇਮ ਰੰਗ ਵਿਚ ਰਾਤਾ = ਰੱਤਿਆ ਰਹਿੰਦਾ ਹਾਂ, ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੇ ਨਾਮ ਦਾ ਹੀ ਵਖਾਣਾ = ਕਥਨ ਕਰਦਾ ਹਾਂ ॥੧॥

## ਬਾਬਾ ਮੂਰਖੁ ਹਾ; ਨਾਵੈ ਬਲਿ ਜਾਉ ॥

ਬਾਬਾ = ਹੇ ਪਰਮੇਸ਼ਰ! ਮੈਂ ਮੂਰਖੁ = ਬੇ-ਸਮਝ ਹਾਂ **ਵਾ:** ਭਾਵੇਂ ਮੈਂ ਨਾਮ ਤੋਂ ਹੀਣੇ ਦੁਨੀਆਂ ਦੇ ਚਤੁਰ ਲੋਕਾਂ ਦੀ ਨਦਰ ਵਿਚ ਬੇ-ਸਮਝ ਹਾਂ, ਪਰ ਤੇਰੇ ਨਾਵੈ = ਨਾਮ ਤੋਂ ਬਲਿ = ਬਲਿਹਾਰ ਜਾਉ = ਜਾਂਦਾ ਹਾਂ।

## ਤੂ ਕਰਤਾ, ਤੂ ਦਾਨਾ ਬੀਨਾ; ਤੇਰੈ ਨਾਮਿ ਤਰਾਉ ॥੧॥ਰਹਾਉ॥

ਹੇ ਪਰਮੇਸ਼ਰ! ਤੂੰ ਸਾਰੇ ਜਗਤ ਨੂੰ ਕਰਤਾ = ਰਚਣ ਵਾਲਾ ਹੈਂ **ਵਾ:** ਸਭ ਦਾ ਦਾਨਾ = ਗਿਆਤਾ ਹੈਂ, ਭਾਵ ਸਭ ਦੇ ਦਿਲਾਂ ਦੀਆਂ ਜਾਨਣ ਵਾਲਾ ਹੈਂ ਤੇ ਬੀਨਾ = ਦ੍ਰਿਸ਼ਟਾ ਰੂਪ ਹੈਂ ਭਾਵ ਸਭ ਦੇ ਗੁਪਤ ਕੀਤੇ ਚੰਗੇ ਮੰਦੇ ਕਰਮਾਂ ਨੂੰ ਜਾਣਦਾ ਹੈਂ, ਤੇਰੇ ਨਾਮ ਨਾਲ ਹੀ ਸੰਸਾਰ-ਸਮੁੰਦ੍ਰ ਤੋਂ ਤਰਾਉ = ਤਰਨਾ ਹੁੰਦਾ ਹੈ ॥੧॥ਰਹਾਉ॥

## ਮੂਰਖੁ ਸਿਆਣਾ ਏਕੁ ਹੈ; ਏਕ ਜੋਤਿ ਦੁਇ ਨਾਉ ॥

ਮੂਰਖ ਤੇ ਸਿਆਣਾ **ਵਾ:** ਮੂਰਖ ਭਾਵ ਤਮੋਗੁਣੀ ਪੁਰਖ, ਸਿਆਣਾ ਭਾਵ ਸਤੋਗੁਣੀ ਪੁਰਖ ਦਾ ਏਕੁ = ਇੱਕੋ ਹੀ ਰੂਪ ਹੈ ਕਿਉਂਕਿ ਦੋਨਾਂ ਵਿੱਚ ਏਕ = ਇੱਕੋ ਪਰਮੇਸ਼ਰ ਦੀ ਜੋਤ ਹੈ ਤੇ ਪਰ ਨਾਉ = ਨਾਮ ਵੱਖੋ-ਵੱਖਰੇ ਗੁਣਾਂ ਕਰਕੇ ਦੁਇ = ਦੋ ਪਏ ਹੋਏ ਹਨ।

## ਮੂਰਖਾ ਸਿਰਿ ਮੂਰਖੁ ਹੈ; ਜਿ ਮੰਨੇ ਨਾਹੀ ਨਾਉ ॥੨॥

ਜਿ = ਜਿਹੜਾ ਪਰਮੇਸ਼ਰ ਦੇ ਨਾਉ = ਨਾਮ ਦਾ ਮੰਨੇ = ਮੰਨਣ ਨਾਹੀ = ਨਹੀਂ ਕਰਦਾ, ਉਹ ਮੂਰਖਾਂ ਵਿੱਚੋਂ ਸਿਰਿ = ਸ਼ਿਰੋਮਣੀ ਮੂਰਖ ਪੁਰਖ ਹੈ ॥੨॥

***ਪ੍ਰਸ਼ਨ :*** *ਪਰਮੇਸ਼ਰ ਦੇ ਨਾਮ ਦਾ ਮੰਨਣ ਕਿਥੋਂ ਹੁੰਦਾ ਹੈ ?*

***ਗੁਰ ਉੱਤਰ :***

## ਗੁਰ ਦੁਆਰੈ ਨਾਉ ਪਾਈਐ; ਬਿਨੁ ਸਤਿਗੁਰ ਪਲੈ ਨ ਪਾਇ ॥

ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਦਾ ਨਾਉ = ਨਾਮ ਅੰਮ੍ਰਿਤ ਪਾਈਐ = ਪਾਉਣਾ ਕਰੀਦਾ ਹੈ, ਸਤਿਗੁਰਾਂ ਦੀ ਸ਼ਰਨ ਪਏ ਤੋਂ ਬਿਨੁ = ਬਗ਼ੈਰ ਹੋਰ ਕਿਸੇ ਵੀ ਜਤਨ ਨਾਲ ਅੰਤਹਕਰਣ ਰੂਪੀ ਪਲੈ = ਲੜ ਵਿਚ ਨਾਮ ਅੰਮ੍ਰਿਤ ਨ = ਨਹੀਂ ਪਾਇ = ਪੈਂਦਾ।

***ਪ੍ਰਸ਼ਨ :*** *ਨਾਮ ਪੱਲੇ ਕਿਵੇਂ ਪੈਂਦਾ ਹੈ ?*

***ਗੁਰ ਉੱਤਰ :***

## ਸਤਿਗੁਰ ਕੈ ਭਾਣੈ ਮਨਿ ਵਸੈ; ਤਾ ਅਹਿਨਿਸਿ ਰਹੈ ਲਿਵ ਲਾਇ ॥੩॥

ਜਦ ਸਤਿਗੁਰਾਂ ਕੈ = ਦੇ ਭਾਣੈ = ਹੁਕਮ ਵਿਚ ਚੱਲਣੇ ਕਰਕੇ ਜੀਵ ਦੇ ਮਨਿ = ਹਿਰਦੇ ਵਿਚ ਵਾਹਿਗੁਰੂ ਦਾ ਨਾਮ ਵਸੈ = ਇਸਥਿਤ ਹੁੰਦਾ ਹੈ ਤਾ = ਤਦ ਜੀਵ ਅਹਿਨਿਸਿ = ਰਾਤ ਦਿਨੇ ਵਾਹਿਗੁਰੂ ਵਿਚ ਲਿਵ = ਬਿਰਤੀ ਲਾਇ = ਲਾ ਕੇ ਰਹੈ = ਰਹਿੰਦਾ ਹੈ ਭਾਵ ਬਿਰਤੀ ਜੋੜੀ ਰੱਖਦਾ ਹੈ, ਇਉਂ ਨਾਮ ਰਿਦੇ ਰੂਪੀ ਪੱਲੇ ਵਿਚ ਪੈਂਦਾ ਹੈ ॥੩॥

## ਰਾਜੰ ਰੰਗੰ ਰੂਪੰ ਮਾਲੰ; ਜੋਬਨੁ ਤੇ ਜੂਆਰੀ ॥

ਜੋ ਰਾਜੰ = ਰਾਜ ਭਾਗ, ਰੰਗੀ = ਕੌਤਕ ਵੇਖਣ ਵਿਚ **ਵਾ:** ਰੰਗ ਤਮਾਸ਼ੇ, ਪਾਊਡਰ ਆਦਿ ਮਲ ਕੇ ਸੋਹਣੇ ਰੂਪੰ = ਰੂਪ ਬਣਾਉਣ ਵਿਚ ਹਾਥੀ ਘੋੜੇ ਆਦਿ ਮਾਲ ਇਕੱਠੇ ਕਰਨ ਵਿਚ ਤੇ ਜੋਬਨ = ਜਵਾਨੀ ਦੇ ਵਿਚ ਫਸੇ ਹੋਏ ਹਨ ਤੇ = ਉਹ ਸਭ ਜੂਆਰੀ = ਜੂਏਬਾਜ਼ੀ ਦੀ ਖੇਲ ਹੈ **ਵਾ:** ਉਹ ਇਸ ਜੂਆਰੀ = ਜੂਏ **ਵਾ:** ਇਹ ਉਪਰੋਕਤ ਪੰਜ ਜੂਆਰੀ ਹਨ, ਇਨ੍ਹਾਂ ਪੰਜਾਂ ਵਿਚ ਆਪਣੇ ਮਨੁੱਖਾ ਜਨਮ ਦੀ ਬਾਜ਼ੀ ਹਾਰ ਰਹੇ ਹਨ **ਵਾ:** ਉਹ ਜੂਆਰੀ = ਛਲੀਆ ਹੈ **ਵਾ:** ਉਹ ਪੁਰਖ ਇਨ੍ਹਾਂ ਵਿਚ ਲੱਗ ਕੇ ਛਲੀਏ ਹੋ ਰਹੇ ਹਨ।

## ਹੁਕਮੀ ਬਾਧੇ ਪਾਸੈ ਖੇਲਹਿ; ਚਉਪੜਿ ਏਕਾ ਸਾਰੀ ॥੪॥

ਜੀਵ ਹੁਕਮੀ ਪਰਮੇਸ਼ਰ ਦੇ ਹੁਕਮ ਵਿਚ ਬਾਧੇ = ਬੱਝੇ ਹੋਏ ਤਿੰਨਾਂ ਗੁਣਾਂ ਰੂਪੀ ਪਾਸੇ ਦੀ ਖੇਲ ਹੀ ਖੇਲਹਿ = ਖੇਲਦੇ ਹਨ, ਸੰਸਾਰ ਇਕ ਚਉਪੜ ਹੈ ਤੇ ਜੀਵ ਰੂਪ ਸਾਰੀ = ਨਰਦਾਂ ਹਨ **ਵਾ:** ਚਾਰ ਜੁਗਾਂ ਰੂਪੀ ਚਉਪੜ ਦੀ ਖੇਡ ਵਿਚ ਇੱਕੋ ਹੀ ਚੌਰਾਸੀ ਲੱਖ ਜੂਨਾਂ ਰੂਪ ਖਾਨੇ ਤੇ ਜੀਵਾਂ ਰੂਪ ਨਰਦਾਂ ਹਨ ॥੪॥

## ਜਗਿ ਚਤੁਰੁ ਸਿਆਣਾ, ਭਰਮਿ ਭੁਲਾਣਾ; ਨਾਉ ਪੰਡਿਤ ਪੜਹਿ ਗਾਵਾਰੀ ॥

ਭਾਵੇਂ ਜੀਵ ਜਗਿ = ਸੰਸਾਰ ਵਿਚ ਵਾਕਾਂ ਦੀ ਚਤੁਰਾਈ ਕਰਕੇ ਆਪਣੇ ਆਪ ਨੂੰ ਚਤੁਰ ਤੇ ਬੁੱਧੀ ਦੀ ਸਿਆਣਪ ਕਰਕੇ ਸਿਆਣਾ ਕਹਾਉਂਦਾ ਹੈ, ਇਉਂ ਭਰਮ ਨੇ ਭੁਲਾਣਾ = ਭੁਲਾਉਣਾ ਕੀਤਾ ਹੈ **ਵਾ:** ਭਰਮ ਕਾਰਨ ਭੁੱਲਣ ਵਿਚ ਆ ਰਿਹਾ ਹੈ ਅਤੇ ਆਪਣਾ ਨਾਉ = ਨਾਮ ਪੰਡਿਤ = ਵਿਦਵਾਨ ਅਖਵਾਉਂਦਾ ਹੈ, ਪੜ੍ਹਾਈਆਂ ਵੀ ਪੜਹਿ = ਪੜ੍ਹਦਾ ਹੈ ਪਰ ਕੰਮ ਗਾਵਾਰੀ = ਮੂਰਖਾਂ ਵਾਲੇ ਕਰਦਾ ਹੈ।

## ਨਾਉ ਵਿਸਾਰਹਿ, ਬੇਦੁ ਸਮਾਲਹਿ; ਬਿਖੁ ਭੂਲੇ ਲੇਖਾਰੀ ॥੫॥

ਜੀਵ ਪਰਮੇਸ਼ਰ ਦਾ ਨਾਉ = ਨਾਮ ਜਪਣਾ ਵਿਸਾਰਹਿ = ਭੁਲਾ ਬੈਠਾ ਹੈ ਤੇ ਬੇਦੁ = ਵੇਦਾਂ ਦੀ ਪੜ੍ਹਾਈ ਨੂੰ ਸਮਾਲਹਿ = ਸੰਮਾਲਦਾ, ਵਾਚਦਾ ਹੈ **ਵਾ:** ਬੇਦਾਂ ਦੇ ਕਰਮ ਕਾਂਡ, ਉਪਾਸ਼ਨਾ ਤੇ ਗਿਆਨ ਨੂੰ ਸੰਭਾਲਦਾ ਹੈ ਅਤੇ ਵੇਦਾਂ ਨੂੰ ਲੇਖਾਰੀ = ਲਿਖਣ ਵਾਲੇ ਵਿਆਸ ਆਦਿ ਵੀ ਬਿਖੁ = ਵਿਸ਼ਿਆਂ ਵਿਚ ਲੱਗ ਕੇ ਭੂਲੇ = ਭੁੱਲੇ ਗਏ ਸਨ **ਵਾ:** ਬੇਦਾਂ ਨੂੰ ਉਚਾਰਨ ਵਾਲੇ ਬ੍ਰਹਮਾ ਆਦਿ ਵੀ ਵਿਸ਼ਿਆਂ ਵਿਚ ਲੱਗ ਕੇ ਭੁੱਲ ਗਏ ਸਨ, ਭਾਵ ਬ੍ਰਹਮਾ ਆਪਣੀ ਤਲੋਤਮਾ ਨਾਮੇ ਪੁੱਤਰੀ ਦੇ ਰੂਪ ਉੱਤੇ ਡੋਲ ਗਿਆ ਸੀ ॥੫॥

**[ਅੰਗ ੧੦੧੬]**

## ਕਲਰ ਖੇਤੀ ਤਰਵਰ ਕੰਠੇ; ਬਾਗਾ ਪਹਿਰਹਿ ਕਜਲੁ ਝਰੈ ॥

ਜਿਸ ਪ੍ਰਕਾਰ ਕਲਰ = ਰੇਹੀ ਵਾਲੀ ਜ਼ਮੀਨ ਵਿਚ ਖੇਤੀ ਬੀਜਣ ਵਾਲਾ ਕੀ ਲਾਭ ਪਾਉਣਾ ਕਰੇਗਾ ਭਾਵ ਕੋਈ ਲਾਭ ਨਹੀਂ ਪਾ ਸਕਦਾ। ਇਸੇ ਪ੍ਰਕਾਰ ਕਲਰ ਜ਼ਮੀਨ ਵਤ ਨਿਸ਼ਰਧਕ ਹਿਰਦੇ ਵਾਲਾ ਪੁਰਖ ਸ੍ਰਵਣ, ਮੰਨਣ ਰੂਪ ਖੇਤੀ ਬੀਜਣ 'ਤੇ ਕੀ ਲਾਭ ਪਾਵੇਗਾ, ਭਾਵ ਕੋਈ ਲਾਭ ਨਹੀਂ ਪਾ ਸਕਦਾ।

(ਤਰਵਰ ਕੰਠੇ) ਜਿਵੇਂ ਦਰਿਆ ਦੇ ਕੰਠੇ = ਕੰਢੇ 'ਤੇ ਖੜੇ ਤਰਵਰ = ਬ੍ਰਿਛ ਦੀ ਕਿਤਨਾ ਚਿਰ ਦੀ ਉਮੀਦ ਹੈ, ਅੰਤ ਉਸ ਨੇ ਇਕ ਦਿਨ ਢਹਿ, ਡਿੱਗ ਹੀ ਪੈਣਾ ਹੈ, ਇਸੇ ਪ੍ਰਕਾਰ ਕਾਲ ਰੂਪੀ ਦਰਿਆ ਦੇ ਕਿਨਾਰੇ ਬ੍ਰਿਛ ਰੂਪ ਸਰੀਰ ਨੇ ਕਿਤਨਾ ਕੁ ਚਿਰ ਕਾਇਮ ਰਹਿਣਾ ਹੈ, ਅੰਤ ਨੂੰ ਢਹਿ, ਨਾਸ਼ ਹੀ ਹੋ ਜਾਣਾ ਹੈ।

(ਬਾਗਾ ਪਹਿਰਹਿ ਕਜਲੁ ਝਰੈ ॥) ਜਿਵੇਂ ਬਾਗਾ = ਚਿੱਟੇ ਕੱਪੜੇ ਪਹਿਰਹਿ = ਪਹਿਨ ਕੇ ਕਜਲੁ = ਕਾਲਕ ਵਾਲੀ ਕੋਠੀ ਨੂੰ ਝਰੈ = ਝਾੜਨਾ ਕਰੇ ਤਾਂ ਉਸ ਦੇ ਬਿਸਤਰ ਕਾਲੇ ਹੋ ਜਾਂਦੇ ਹਨ, ਇਸੇ ਪ੍ਰਕਾਰ ਜੀਵ ਸਕਾਮ ਕਰਮਾਂ ਰੂਪੀ ਚਿੱਟੇ ਕਪੜੇ ਪਹਿਨ ਕੇ ਸੰਸਾਰ ਰੂਪੀ ਕੱਜਲ ਦੀ ਕੋਠੀ ਵਿਚ ਝਾੜਦਾ ਹੈ, ਭਾਵ ਕੀਤੇ ਸਕਾਮ ਕਰਮਾਂ ਦਾ ਹੰਕਾਰ ਕਰਦਾ ਹੈ, ਇਸੇ ਕਰਕੇ ਔਗੁਣਾਂ ਰੂਪੀ ਕਾਲਖ ਦੇ ਨਾਲ ਭਰ ਜਾਂਦਾ ਹੈ।

ਜਿਸ ਪ੍ਰਕਾਰ ਕਲਰ ਵਿਚ ਖੇਤੀ ਨਹੀਂ ਹੁੰਦੀ ਤੇ ਨਦੀ ਦੇ ਕਿਨਾਰੇ ਬ੍ਰਿਛ ਨਹੀਂ ਰਹਿ ਸਕਦਾ ਤੇ ਚਿੱਟਾ ਪੁਸ਼ਾਕਾ ਪਹਿਨ ਕੇ ਕੱਜਲ ਦੀ ਕੋਠੀ ਵਿਚ ਚਿੱਟੇ ਪੁਸ਼ਾਕੇ ਨੂੰ ਝਾੜਨਾ ਕਰੇ ਤਾਂ ਪੁਸ਼ਾਕੇ ਉੱਤੇ ਕਾਲਖ ਡਿੱਗ ਕੇ ਕਾਲਾ ਹੋ ਜਾਂਦਾ ਹੈ, ਚਿੱਟਾ ਨਹੀਂ ਰਹਿੰਦਾ।

ਇਸੇ ਪ੍ਰਕਾਰ ਜੀਵ ਦੇ ਪਾਪ ਵਸ਼ਿਸ਼ਟ ਅੰਤਹਕਰਣ ਵਿਚ ਸ਼ੁੱਭ ਗੁਣਾਂ ਰੂਪੀ ਖੇਤੀ ਨਹੀਂ ਹੁੰਦੀ ਤੇ ਕਾਲ ਰੂਪੀ ਨਦੀ ਦੇ ਕਿਨਾਰੇ ਉੱਤੇ ਸਰੀਰ ਰੂਪੀ ਬ੍ਰਿਛ ਨਹੀਂ ਰਹਿੰਦਾ ਤੇ ਸਕਾਮ ਕਰਮਾਂ ਰੂਪੀ ਪੁਸ਼ਾਕੇ ਨੂੰ ਪਹਿਨ ਕੇ ਵਿਸ਼ਿਆਂ ਰੂਪੀ ਕੱਜਲ ਦੀ ਕੋਠੜੀ ਜੋ ਸੰਸਾਰ ਹੈ, ਇਸ ਵਿਚ ਝਾੜਦਾ ਹੈ, ਭਾਵ ਵਿਸ਼ਿਆਂ ਨੂੰ ਭੋਗਣ ਵਾਸਤੇ ਸਕਾਮ ਕਰਮਾਂ ਨੂੰ ਕਰਦਾ ਹੈ।

## ਏਹੁ ਸੰਸਾਰੁ, ਤਿਸੈ ਕੀ ਕੋਠੀ; ਜੋ ਪੈਸੈ ਸੋ ਗਰਬਿ ਜਰੈ ॥੬॥

ਏਹੁ = ਇਹ ਸੰਸਾਰ ਤਿਸੈ = ਉਸ ਕੀ = ਦੀ ਕੋਠੀ = ਕੋਠੜੀ ਬਣਾਇਆ ਹੋਇਆ ਹੈ **ਵਾ:** ਉਸ ਵਿਸ਼ੇ

ਰੂਪੀ ਕੱਜਲ ਦੀ ਕੋਠੜੀ ਹੈ, ਜੋ = ਜਿਹੜਾ ਇਸ ਦੇ ਵਿਚ ਪੈਸੈ = ਪ੍ਰਵੇਸ਼ ਹੁੰਦਾ ਹੈ, ਸੋ = ਉਹ ਹੰਕਾਰ ਰੂਪੀ ਅੱਗ ਵਿਚ ਜਰੈ = ਸੜ ਜਾਂਦਾ ਹੈ।

**ਅਥਵਾ** ਇਸ ਸੰਸਾਰ ਵਿਚ ਉਸ ਪਰਮੇਸ਼ਰ ਦੀ ਕਾਲ ਰੂਪੀ ਕੋਠੜੀ ਬਣਾਈ ਹੋਈ ਹੈ, ਜਿਹੜਾ ਇਸ ਵਿਚ ਪ੍ਰਵੇਸ਼ ਹੁੰਦਾ ਹੈ, ਉਹ ਹੰਕਾਰ ਵਿਚ ਜਰੈ = ਜੜ੍ਹ ਹੋ ਜਾਂਦਾ ਹੈ ॥੬॥

## ਰਯਤਿ ਰਾਜੇ ਕਹਾ ਸਬਾਏ; ਦੁਹੁ ਅੰਤਰਿ ਸੋ ਜਾਸੀ ॥

('ਰਈਅਤਿ' ਉਚਾਰਣ ਹੈ)

ਰਯਤਿ = ਪਰਜਾ ਦੇ ਲੋਕ ਤੇ ਰਾਜੇ ਆਦਿ ਜੋ ਦੁਨੀਆਂ ਦੇ ਵਿਚ ਹੋ ਚੁੱਕੇ ਹਨ, ਇਹ ਸਬਾਏ = ਸਾਰੇ ਕਹਾ = ਕਿਥੇ ਚਲੇ ਗਏ ਹਨ ? ਜੋ ਵੀ ਦੁਹੁ = ਦੋ ਧਰਤੀ ਦੇ ਅਕਾਸ਼ ਅੰਤਰਿ = ਅੰਦਰ **ਵਾ:** ਦੁਹੁ = ਦਵੈਤ ਦੇ ਅੰਦਰ **ਵਾ:** ਦੁਹੁ = ਦੋ ਜੰਮਣ ਤੇ ਮਰਣ ਦੇ ਅੰਦਰ ਆਏ ਹਨ, ਸੋ = ਉਹ ਅੰਤ ਨੂੰ ਸਭ ਚਲੇ ਜਾਸੀ = ਜਾਣਗੇ **ਵਾ:** ਉਹ ਪਿਛਲੇ ਅੰਤ ਨੂੰ ਚਲੇ ਗਏ ਸੀ, ਹੁਣ ਚਲੇ ਜਾ ਰਹੇ ਹਨ ਅਤੇ ਅੱਗੇ ਨੂੰ ਵੀ ਸਭ ਚਲੇ ਜਾਣਗੇ।

## ਕਹਤ ਨਾਨਕੁ, ਗੁਰ ਸਚੇ ਕੀ ਪਉੜੀ; ਰਹਸੀ ਅਲਖੁ ਨਿਵਾਸੀ ॥੭॥੩॥੧੧॥

ਸਤਿਗੁਰੂ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਜਿਸ ਨੇ ਗੁਰ ਉਪਦੇਸ਼ ਦੁਆਰਾ ਸੱਚੇ ਕੀ = ਦੀ ਪ੍ਰਾਪਤੀ ਵਾਲੀ ਭਗਤੀ ਰੂਪ, ਭੂਮਿਕਾ ਰੂਪੀ **ਵਾ:** ਤੁਰੀਆ ਪਦ ਰੂਪੀ ਪਉੜੀ 'ਤੇ ਚੜ੍ਹਨਾ ਕੀਤਾ ਹੈ, ਉਹ ਅਲਖੁ = ਲੱਖਣ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਵਿਚ ਨਿਵਾਸੀ = ਵਾਸਾ ਕਰਕੇ ਇਸਥਿਤ ਰਹਸੀ = ਰਹਿੰਦਾ ਹੈ **ਵਾ:** ਰਹਸੀ = ਪ੍ਰਸੰਨ ਹੁੰਦਾ ਹੈ **ਵਾ:** ਅਲੱਖ ਸਰੂਪ ਵਿਚ (ਨਿ + ਵਾਸੀ) ਵਾਸੀ = ਵਾਸ਼ਨਾ ਤੋਂ ਰਹਿਤ ਹੋ ਕੇ ਰਹੇਗਾ, ਇਸਥਿਤ ਹੋਵੇਗਾ ॥੭॥੩॥੧੧॥

## ਮਾਰੂ ਮਹਲਾ ੩ ਘਰੁ ੫ ਅਸਟਪਦੀ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਅਮਰਦਾਸ ਸਾਹਿਬ ਜੀ ਦੀਵਾਨ ਵਿਚ ਸਜੇ ਬੈਠੇ ਸਨ। ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਰਹੀਆਂ ਸਨ। ਸਤਿਗੁਰਾਂ ਦੇ ਚਰਨਾਂ ਵਿਚ ਸੰਗਤਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਪਰਮੇਸ਼ਰ ਦੀ ਪ੍ਰਾਪਤੀ ਦਾ ਪ੍ਰੇਮ ਕਿਸ ਤਰ੍ਹਾਂ ਲੱਗਦਾ ਹੈ। ਇਹ ਸੁਣ ਕੇ ਮਾਰੂ ਰਾਗ ਦੇ ਅੰਦਰ ਮਹਲਾ ੩ = ਤੀਸਰੇ ਸਤਿਗੁਰਾਂ ਨੇ ਘਰੁ ੫ = ਪੰਜਵੇਂ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਇਹ ਇਕ ਅਸਟਪਦੀ = ਅੱਠ ਪਦਿਆਂ ਵਾਲਾ ਸ਼ਬਦ ਉਚਾਰਣ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਿਸ ਨੋ ਪ੍ਰੇਮੁ; ਮੰਨਿ ਵਸਾਏ ॥ ਸਾਚੈ ਸਬਦਿ; ਸਹਜਿ ਸੁਭਾਏ ॥

ਜਿਸ ਨੋ = ਜਿਸ ਦੇ ਤਾਈਂ ਸੱਚੇ ਗੁਰੂ ਸਾਹਿਬ ਮੰਨਿ = ਹਿਰਦੇ ਵਿਚ ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਵਸਾਏ = ਵਸਾ ਦਿੰਦੇ ਹਨ। ਉਹ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਹਜਿ = ਸ਼ਾਂਤੀ ਸੁਭਾਏ = ਸੁਭਾਅ ਨੂੰ ਧਾਰਨ ਕਰ ਲੈਂਦਾ ਹੈ **ਵਾ:** ਸਹਜਿ = ਗਿਆਨ ਸਰੂਪ ਦੀ ਪ੍ਰਾਪਤੀ ਵਾਲੇ (ਸੁ + ਭਾਏ) ਸੁ = ਸ੍ਰੇਸ਼ਟ, ਭਾਏ = ਪ੍ਰਕਾਸ਼ ਦੇ ਸਹਿਤ ਹੋ ਜਾਂਦਾ ਹੈ।

ਅੰਨਵੇਂ ਅਨੁਸਾਰ :

**ਸਾਚੈ ਸਬਦਿ, ਜਿਸਨੋ ਪ੍ਰੇਮੁ ਮੰਨਿ ਵਸਾਏ ॥**

ਜਿਸ ਦੇ ਨੋ = ਤਾਈਂ ਸਾਚੈ = ਸੱਚੇ ਗੁਰੂ ਜੀ ਆਪਣੇ ਸਬਦਿ = ਉਪਦੇਸ਼ ਦੁਆਰਾ ਹਿਰਦੇ ਵਿਚ ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਵਸਾ ਦਿੰਦੇ ਹਨ ਅਤੇ ਸ਼ਾਂਤੀ ਸੁਭਾਅ ਬਖ਼ਸ਼ ਦਿੰਦੇ ਹਨ।

**ਅਥਵਾ** ਜਿਸ ਨੂੰ ਗੁਰੂ ਸਾਹਿਬ ਜੀ ਸੱਚਾ ਉਪਦੇਸ਼ ਦੇਣਾ ਕਰਦੇ ਹਨ, ਉਹ ਸੱਚੇ ਉਪਦੇਸ਼ ਦੁਆਰਾ ਸਹਜਿ ਸੁਭਾਏ = ਸੁਭਾਵਿਕ ਹੀ ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮ ਨੂੰ ਮਨ ਵਿਚ ਵਸਾ ਲੈਂਦਾ ਹੈ।

## ਏਹਾ ਵੇਦਨ ਸੋਈ ਜਾਣੈ; ਅਵਰੁ ਕਿ ਜਾਣੈ ਕਾਰੀ ਜੀਉ ॥੧॥

ਏਹਾ = ਇਹ ਪ੍ਰੇਮ ਦੀ ਅਵਸਥਾ ਦੀ ਵੇਦਨ = ਪੀੜਾ, ਹਾਲਤ ਸੋਈ = ਉਹੋ ਗੁਰਮੁਖ ਜਨ **ਵਾ:** ਗੁਰੂ ਸਾਹਿਬ ਜੀ ਜਾਣੈ = ਜਾਣਦਾ ਹੈ, ਅਵਰੁ = ਹੋਰ ਕੋਈ ਕਿ = ਕੀ ਪ੍ਰੇਮ ਦੀ ਕਾਰੀ = ਕਾਰ **ਵਾ:** ਔਸ਼ਧੀ ਨੂੰ ਜਾਣੈ = ਜਾਣ ਸਕਦਾ ਹੈ ਜੀ, ਭਾਵ ਨਹੀਂ ਜਾਣ ਸਕਦਾ॥੧॥

## ਆਪੇ ਮੇਲੇ; ਆਪਿ ਮਿਲਾਏ ॥ ਆਪਣਾ ਪਿਆਰੁ; ਆਪੇ ਲਾਏ ॥

ਹੇ ਪਰਮੇਸ਼ਰ ! ਜਿਸ ਨੂੰ ਤੂੰ ਆਪੇ = ਆਪ ਹੀ ਸਤਿਗੁਰਾਂ ਦੇ ਨਾਲ ਮੇਲੇ = ਮੇਲਣਾ ਕਰਦਾ ਹੈਂ, ਉਸ ਨੂੰ ਤੂੰ ਆਪ ਹੀ ਆਪਣੇ ਸਰੂਪ ਨਾਲ ਮਿਲਾਏ = ਮਿਲਾਉਣਾ ਕਰਦਾ ਹੈਂ **ਵਾ:** ਜਿਸ ਨੂੰ ਤੂੰ ਆਪ ਗੁਰ ਉਪਦੇਸ਼ ਨਾਲ ਮੇਲਣਾ ਕਰਦਾ ਹੈਂ, ਉਸ ਨੂੰ ਭਗਤੀ ਕਰਾ ਕੇ ਆਪ ਹੀ ਆਪਣੇ ਗਿਆਨ ਸਰੂਪ ਦੇ ਵਿਚ ਮਿਲਾ ਲੈਂਦਾ ਹੈਂ।

ਹੇ ਪਰਮੇਸ਼ਰ ! ਤੂੰ ਆਪਣੀ ਪ੍ਰਾਪਤੀ ਵਾਲਾ ਆਪਣਾ ਪਿਆਰੁ = ਪ੍ਰੇਮ ਆਪੇ = ਆਪ ਹੀ ਕ੍ਰਿਪਾ ਕਰਕੇ ਲਾਏ = ਲਾਉਂਦਾ ਹੈਂ।

## ਪ੍ਰੇਮ ਕੀ ਸਾਰ ਸੋਈ ਜਾਣੈ; ਜਿਸ ਨੋ ਨਦਰਿ ਤੁਮਾਰੀ ਜੀਉ ॥੧॥ਰਹਾਉ॥

ਹੇ ਪਰਮੇਸ਼ਰ ਜੀ ! ਪ੍ਰੇਮ ਕੀ = ਦੀ ਸਾਰ = ਖ਼ਬਰ, ਪਛਾਣ ਸੋਈ = ਉਹੋ ਹੀ ਜਾਣੈ = ਜਾਣ ਸਕਦਾ ਹੈ, ਜਿਸ ਨੋ = ਜਿਸ ਦੇ ਤਾਈਂ ਤੁਮਾਰੀ = ਤੇਰੀ ਕ੍ਰਿਪਾ ਨਦਰਿ = ਦ੍ਰਿਸ਼ਟੀ ਹੁੰਦੀ ਹੈ॥੧॥ਰਹਾਉ॥

## ਦਿਬ ਦ੍ਰਿਸਟਿ ਜਾਗੈ; ਭਰਮੁ ਚੁਕਾਏ ॥ ਗੁਰਪਰਸਾਦਿ; ਪਰਮਪਦੁ ਪਾਏ ॥

ਜੋ ਦਿਬ = ਵੱਡੀ, ਗਿਆਨ ਦ੍ਰਿਸ਼ਟੀ ਕਰਕੇ ਗਿਆਨ ਅਵਸਥਾ ਵਿਚ ਜਾਗੈ = ਜਾਗਣਾ ਕਰਦਾ ਹੈ, ਉਸ ਦੇ ਅੰਦਰੋਂ ਗੁਰਾਂ ਨੇ ਪੰਜ ਪ੍ਰਕਾਰ ਦਾ ਭਰਮ ਚੁਕਾਏ = ਚੁਕਾ ਦਿੱਤਾ ਹੈ।

ਉਹ ਗੁਰਪਰਸਾਦਿ = ਗੁਰਾਂ ਦੀ ਕਿਰਪਾ ਦੁਆਰਾ ਪਰਮਪਦੁ (ਪਰਮ + ਪਦੁ) ਪਰਮ = ਵੱਡੀ ਪਦੁ = ਪਦਵੀ ਭਾਵ ਕੈਵਲ ਮੋਖ ਨੂੰ ਪਾਏ = ਪਾ ਲੈਂਦਾ ਹੈ।

## ਸੋ ਜੋਗੀ, ਇਹ ਜੁਗਤਿ ਪਛਾਣੈ; ਗੁਰ ਕੈ ਸਬਦਿ ਬੀਚਾਰੀ ਜੀਉ ॥੨॥

ਹੇ ਪਿਆਰੇ ਜੀ ! ਜੋ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਵੀਚਾਰ ਦੁਆਰਾ ਇਹ, ਜੀਵ ਈਸ ਦੀ ਏਕਤਾ ਰੂਪ ਜੁਗਤਿ = ਜੁਗਤੀ ਨੂੰ ਪਛਾਣੈ = ਪਛਾਣ ਲੈਂਦਾ ਹੈ, ਸੋ = ਉਹ ਅਸਲੀ ਜੋਗੀ ਹੈ **ਵਾ:** ਉਹ ਪਰਮੇਸ਼ਰ ਨਾਲ ਜੋਗੀ = ਜੁੜਿਆ ਹੋਇਆ ਹੈ॥੨॥

## ਸੰਜੋਗੀ; ਧਨ ਪਿਰ ਮੇਲਾ ਹੋਵੈ ॥ ਗੁਰਮਤਿ; ਵਿਚਹੁ ਦੁਰਮਤਿ ਖੋਵੈ ॥

ਪੂਰਬਲੇ ਪੁੰਨਾਂ ਦੇ ਸੰਜੋਗੀ = ਸੰਜੋਗ, ਮਿਲਾਪ ਕਰਕੇ ਕਾਂਇਆ ਰੂਪ ਧਨ = ਇਸਤ੍ਰੀ ਦਾ ਜੀਵ-ਆਤਮਾ ਰੂਪ ਪਿਰ = ਪਤੀ ਨਾਲ ਮੇਲਾ = ਮਿਲਾਪ ਹੋਵੈ = ਹੁੰਦਾ ਹੈ।

**ਵਾ:** ਪੂਰਬਲੇ ਪੁੰਨਾਂ ਦੇ ਸੰਜੋਗ ਕਰਕੇ ਜਗਿਆਸੂ ਰੂਪ ਇਸਤ੍ਰੀ ਦਾ ਗੁਰੂ ਰੂਪ ਪਤੀ ਨਾਲ ਮਿਲਾਪ

ਹੁੰਦਾ ਹੈ **ਵਾ:** ਸੁਰਤ ਰੂਪ ਇਸਤ੍ਰੀ ਦਾ ਸ਼ਬਦ ਰੂਪ ਪਤੀ ਨਾਲ **ਵਾ:** ਅਭਾਸ ਬਿਰਤੀ ਰੂਪ ਇਸਤ੍ਰੀ ਦਾ ਸਾਖੀ ਚੇਤਨ ਰੂਪ ਪਤੀ ਦੇ ਨਾਲ ਮਿਲਾਪ ਹੁੰਦਾ ਹੈ।

ਗੁਰਮਤਿ = ਗੁਰ ਸਿੱਖਿਆ ਨੂੰ ਹਿਰਦੇ ਵਿਚ ਧਾਰਨ ਕਰਕੇ ਵਿਚਹੁ = ਅੰਦਰੋਂ ਦੁਰਮਤਿ = ਖੋਟੀ ਮੱਤ ਨੂੰ ਖੋਵੈ = ਖੋ, ਗਵਾ ਦੇਣਾ ਚਾਹੀਦਾ ਹੈ।

## ਰੰਗ ਸਿਉ ਨਿਤ ਰਲੀਆ ਮਾਣੈ; ਅਪਣੇ ਕੰਤ ਪਿਆਰੀ ਜੀਉ ॥੩॥

ਜੋ ਰੰਗ = ਪ੍ਰੇਮ ਦੇ ਸਿਉ = ਨਾਲ ਨਿਤ = ਨਿਤਾਪ੍ਰਤਿ ਪਤੀ ਅਕਾਲ ਪੁਰਖ ਦੀ ਪ੍ਰਾਪਤੀ ਦੀਆਂ **ਵਾ:** ਅਭੇਦਤਾ ਦੀਆਂ ਰਲੀਆ = ਖ਼ੁਸ਼ੀਆਂ ਮਾਣੈ = ਮਾਣਦੀ ਹੈ, ਹੇ ਪਿਆਰੇ ਜੀ ! ਉਹ ਆਪਣੇ ਕੰਤ = ਪਤੀ ਪਰਮੇਸ਼ਰ ਨੂੰ ਪਿਆਰੀ ਹੈ **ਅਥਵਾ** ਜੋ ਆਪਣੇ ਕੰਤ = ਪਤੀ ਪਰਮੇਸ਼ਰ ਨਾਲ ਪਿਆਰੀ = ਪ੍ਰੀਤੀ ਕਰਦੀ ਹੈ, ਉਹ ਪ੍ਰੇਮ ਦੇ ਸਹਿਤ ਨਿਤਾਪ੍ਰਤੀ ਪ੍ਰਾਪਤੀ ਦੀ ਖ਼ੁਸ਼ੀ ਮਾਨਣਾ ਕਰਦੀ ਹੈ ॥੩॥

## ਸਤਿਗੁਰ ਬਾਝਹੁ; ਵੈਦੁ ਨ ਕੋਈ ॥ ਆਪੇ ਆਪਿ; ਨਿਰੰਜਨੁ ਸੋਈ ॥

ਪੂਰੇ ਸਤਿਗੁਰੂ ਤੋਂ ਬਾਝਹੁ = ਬਗ਼ੈਰ ਹਉਮੈ ਰੂਪੀ ਰੋਗ ਨੂੰ ਮੇਟਣ ਵਾਲਾ ਹੋਰ ਕੋਈ ਵੀ ਵੈਦੁ = ਹਕੀਮ ਨ = ਨਹੀਂ ਹੈ ਕਿਉਂਕਿ :

ਸਤਿਗੁਰੂ ਸਾਹਿਬ ਜੀ ਆਪੇ ਆਪ ਸੋਈ = ਉਸ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਦਾ ਰੂਪ ਹਨ।

## ਸਤਿਗੁਰ ਮਿਲਿਐ, ਮਰੈ ਮੰਦਾ; ਹੋਵੈ ਗਿਆਨ ਬੀਚਾਰੀ ਜੀਉ ॥੪॥

ਹੇ ਪਿਆਰੇ ਜੀ ! ਪੂਰੇ ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਮਨ ਦਾ ਮੰਦਾ = ਭੈੜਾ ਸੁਭਾਅ ਮਰੈ = ਮਰ ਜਾਂਦਾ ਹੈ ਅਤੇ ਸਰੂਪ ਦੇ ਗਿਆਨ ਦੀ ਬੀਚਾਰੀ = ਵੀਚਾਰ ਕਰਨ ਵਾਲਾ ਹੋਵੈ = ਹੋ ਜਾਂਦਾ ਹੈ **ਵਾ:** ਬ੍ਰਹਮ ਗਿਆਨ ਦੇ ਵੀਚਾਰਨ ਵਾਲਾ ਹੋ ਜਾਂਦਾ ਹੈ ॥੪॥

## ਏਹੁ ਸਬਦੁ ਸਾਰੁ; ਜਿਸ ਨੋ ਲਾਏ ॥ ਗੁਰਮੁਖਿ; ਤ੍ਰਿਸਨਾ ਭੁਖ ਗਵਾਏ ॥

ਏਹੁ = ਇਹ ਜੋ ਗੁਰੂ ਸਾਹਿਬ ਜੀ ਦਾ ਸਾਰੁ = ਅਸਲੀ, ਸਿਧਾਂਤ ਰੂਪ ਦੀ ਪ੍ਰਾਪਤੀ ਵਾਲਾ ਸਬਦੁ = ਉਪਦੇਸ਼ ਹੈ, ਇਸ ਵਿਚ ਜਿਸ ਨੋ = ਜਿਸ ਨੂੰ ਵਾਹਿਗੁਰੂ ਕਿਰਪਾ ਕਰਕੇ ਆਪ ਲਾਏ = ਲਾਉਂਦਾ ਹੈ।

**ਵਾ:** ਇਹ ਜੋ ਸਬਦੁ = ਬ੍ਰਹਮ ਸਾਰੇ ਸੰਸਾਰ ਦਾ ਸਾਰ ਰੂਪ ਹੈ, ਇਸ ਵਿਚ ਜਿਸ ਨੂੰ ਗੁਰੂ ਸਾਹਿਬ ਜੀ ਲਾਉਂਦੇ ਹਨ।

**ਵਾ:** ਜਿਸ ਨੂੰ ਪਰਮੇਸ਼ਰ ਗੁਰ ਉਪਦੇਸ਼ ਰੂਪੀ ਸਾਰ = ਅਸਲੀਅਤ, ਸਿਧਾਂਤ ਵਿਚ ਲਾਏ = ਲਾ ਦੇਵੇ।

ਉਸ ਗੁਰਮੁਖ ਜਨ ਦੇ ਅੰਦਰੋਂ ਗੁਰੂ ਪਰਮੇਸ਼ਰ ਰਸਾ ਕਸਾਂ ਦੀ ਤ੍ਰਿਸ਼ਨਾ, ਆਸਾ, ਪਦਾਰਥਾਂ ਦੀ ਭੁੱਖ ਗਵਾਏ = ਗਵਾ, ਮੇਟ ਦਿੰਦਾ ਹੈ।

## ਆਪਣ ਲੀਆ, ਕਿਛੂ ਨ ਪਾਈਐ; ਕਰਿ ਕਿਰਪਾ ਕਲ ਧਾਰੀ ਜੀਉ ॥੫॥

ਜੇਕਰ ਕੋਈ ਹੰਕਾਰ ਕਰੇ ਕਿ ਮੈਂ ਆਪਣੇ ਸਾਧਨ ਨਾਲ ਪ੍ਰਾਪਤ ਕਰ ਸਕਦਾ ਹਾਂ।

ਇਉਂ ਆਪਣ = ਆਪਣਾ ਲੀਆ = ਲਿਆ ਹੋਇਆ ਕਿਛੁ = ਕੁੱਝ ਵੀ ਨ = ਨਹੀਂ ਪਾਈਐ = ਪ੍ਰਾਪਤ ਕਰੀਦਾ, ਜਿਸ ਪਰਮੇਸ਼ਰ ਨੇ ਸਭ ਵਿਚ ਆਪਣੀ ਚੇਤਨ ਸੱਤਾ ਰੂਪੀ ਕਲ = ਸ਼ਕਤੀ ਧਾਰੀ ਹੋਈ ਹੈ, ਉਹ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਜਿਸ ਨੂੰ ਦਾਤਾਂ ਦੇਵੇ, ਉਹ ਸਭ ਕੁੱਝ ਪਾ ਸਕਦਾ ਹੈ।

**ਵਾ:** ਜਿਸ ਉੱਤੇ ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਕਰਨਾ ਕੀਤੀ ਹੈ, ਉਸ ਦੇ ਹਿਰਦੇ ਵਿਚ ਭਗਤੀ,

ਬ੍ਰਹਮ ਗਿਆਨ ਆਦਿ ਦੀ ਸ਼ਕਤੀ ਧਾਰ ਦਿੱਤੀ ਹੈ, ਭਾਵ ਉਸ ਨੂੰ ਸਭ ਕੁੱਝ ਪ੍ਰਾਪਤ ਹੋ ਜਾਂਦਾ ਹੈ **ਵਾ:** ਉਸ ਦੇ ਹਿਰਦੇ ਵਿਚ ਆਤਮਿਕ ਕਲ = ਸ਼ਾਂਤੀ ਧਾਰ ਦਿੱਤੀ ਹੈ ॥੫॥

## ਅਗਮ ਨਿਗਮੁ; ਸਤਿਗੁਰੂ ਦਿਖਾਇਆ ॥
## ਕਰਿ ਕਿਰਪਾ; ਅਪਨੈ ਘਰਿ ਆਇਆ ॥

ਜਿਸ ਪਰਮੇਸ਼ਰ ਨੂੰ ਅਗਮ = ਸ਼ਾਸਤ੍ਰ ਤੇ ਨਿਗਮੁ = ਵੇਦ ਨੇਤ ਨੇਤ ਕਥਨ ਕਰਦੇ ਹਨ **ਵਾ:** ਜੋ ਸ਼ਾਸਤ੍ਰਾਂ ਕਰਕੇ ਤੇ ਵੇਦਾਂ ਕਰਕੇ ਅਗੰਮ ਹੈ, ਉਹ ਸਰੂਪ ਸਤਿਗੁਰੂ ਸਾਹਿਬ ਜੀ ਨੇ ਕ੍ਰਿਪਾ ਕਰਕੇ ਅਧਿਕਾਰੀ ਜਨ ਨੂੰ ਦਿਖਾਇਆ = ਵਿਖਾਉਣਾ ਕੀਤਾ ਹੈ।

ਇਸ ਲਈ ਉਹ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਅਧਿਕਾਰੀ ਜਨ ਦੇ ਹਿਰਦੇ ਨੂੰ ਅਪਨੈ = ਆਪਣਾ ਘਰ ਜਾਣ ਕੇ ਉਸ ਦੇ ਹਿਰਦੇ ਵਿਚ ਸਿਖਿਆਤ ਹੋ ਆਇਆ = ਆਉਂਦਾ ਹੈ **ਵਾ:** ਕਿਰਪਾ ਦ੍ਰਿਸ਼ਟੀ ਕਰਕੇ ਪਰਮੇਸ਼ਰ ਆਪਣੇ ਸਾਧਸੰਗਤ, ਤੁਰੀਆ ਪਦ ਰੂਪੀ ਘਰ ਵਿਚ ਆ ਗਿਆ ਹੈ।

## ਅੰਜਨ ਮਾਹਿ ਨਿਰੰਜਨੁ ਜਾਤਾ; ਜਿਨ ਕਉ ਨਦਰਿ ਤੁਮਾਰੀ ਜੀਉ ॥੬॥

ਹੇ ਪਰਮੇਸ਼ਰ ਜੀ ! ਜਿਨ = ਜਿਨ੍ਹਾਂ ਕਉ = ਉੱਤੇ ਤੁਮਾਰੀ = ਤੇਰੀ ਕਿਰਪਾ ਨਦਰਿ = ਦ੍ਰਿਸ਼ਟੀ ਹੋਈ ਹੈ, ਉਨ੍ਹਾਂ ਨੇ ਅੰਜਨ = ਮਾਇਆ **ਵਾ:** ਮਾਇਆ ਰੂਪ ਅੰਜਨ = ਸੁਰਮੇ **ਵਾ:** ਅੰਜਨ = ਕਾਲਖ ਰੂਪ ਸੰਸਾਰ ਦੇ ਮਾਹਿ = ਵਿਚ ਰਹਿੰਦਿਆਂ ਤੇਰੇ ਨਿਰੰਜਨੁ = ਸ਼ੁੱਧ ਸਰੂਪ ਨੂੰ ਜਾਤਾ = ਜਾਣ ਲਿਆ ਹੈ ॥੬॥

## ਗੁਰਮੁਖਿ ਹੋਵੈ; ਸੋ ਤਤੁ ਪਾਏ ॥ ਆਪਣਾ ਆਪੁ; ਵਿਚਹੁ ਗਵਾਏ ॥

ਜਿਹੜਾ ਗੁਰਮੁਖ ਅਧਿਕਾਰੀ ਹੋਵੈ = ਹੁੰਦਾ ਹੈ, ਸੋ = ਉਹ ਤਤੁ = ਸਿਧਾਂਤ ਸਰੂਪ ਦੇ ਗਿਆਨ ਨੂੰ ਗੁਰਾਂ ਤੋਂ ਪਾਏ = ਪਾਉਣਾ ਕਰਦਾ ਹੈ, ਅਤੇ

ਉਹ ਆਪਣਾ ਆਪੁ = ਆਪਾ-ਭਾਵ (ਹੰਕਾਰ) ਰਿਦੇ ਵਿਚਹੁ = ਅੰਦਰੋਂ ਗਵਾਏ = ਗਵਾ ਦਿੰਦਾ ਹੈ।

## ਸਤਿਗੁਰ ਬਾਝਹੁ, ਸਭੁ ਧੰਧੁ ਕਮਾਵੈ; ਵੇਖਹੁ ਮਨਿ ਵੀਚਾਰੀ ਜੀਉ ॥੭॥

ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਾਝਹੁ = ਬਗ਼ੈਰ ਸਭੁ = ਸਾਰੀ ਸ੍ਰਿਸ਼ਟੀ ਧਾਹ ਜਾਣ ਵਾਲੇ ਧੰਧੁ = ਧੰਦਿਆਂ ਨੂੰ ਕਮਾਵੈ = ਕਮਾਉਣਾ ਕਰਦੀ ਹੈ, ਹੇ ਪਿਆਰੇ ਜੀ ! ਭਾਵੇਂ ਮਨਿ = ਰਿਦੇ ਵਿਚ ਵੀਚਾਰੀ = ਨਿਰਣਾ ਕਰਕੇ ਵੇਖ ਲੈਣਾ ਕਰੋ **ਵਾ:** ਗੁਰਾਂ ਦੀ ਵੀਚਾਰ ਦੁਆਰਾ ਮਨ ਵਿਚ ਵਿਚਾਰ ਕੇ ਵੇਖ ਲੈਣਾ ਕਰੋ ॥੭॥

## ਇਕਿ ਭ੍ਰਮਿ ਭੂਲੇ; ਫਿਰਹਿ ਅਹੰਕਾਰੀ ॥ ਇਕਨਾ ਗੁਰਮੁਖਿ; ਹਉਮੈ ਮਾਰੀ ॥

ਇਕਿ = ਕਈ ਅਹੰਕਾਰੀ = ਹੰਕਾਰ ਕਰਕੇ ਭਰਮ ਵਿਚ ਭੂਲੇ = ਭੁੱਲੇ ਫਿਰਹਿ = ਫਿਰਦੇ ਹਨ।

ਇਕਨਾ = ਕਈ ਗੁਰਮੁਖ ਜਨਾਂ ਨੇ ਦੇਹ ਦੀ ਹਉਮੈ = ਹੰਗਤਾ ਮਾਰੀ = ਮਾਰ ਲਈ ਹੈ।

## ਸਚੈ ਸਬਦਿ ਰਤੇ, ਬੈਰਾਗੀ; ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥

ਜਿਹੜੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਨਾਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਉਹ ਪੂਰਨ ਬੈਰਾਗੀ = ਵੈਰਾਗਵਾਨ ਪੁਰਖ ਹਨ ਅਤੇ ਹੇ ਪਿਆਰੇ ਜੀ ! ਜਿਹੜੇ ਹੋਰ ਭਰਮ ਵਿਚ ਭੁੱਲੇ ਹੋਏ ਹਨ, ਉਹ ਗਾਵਾਰੀ = ਬੇ-ਸਮਝ ਪੁਰਖ ਹਨ **ਵਾ:** ਹੋਰ ਬੇ-ਸਮਝ ਪੁਰਖ ਭਰਮ ਵਿਚ ਭੁੱਲੇ ਹੋਏ ਹਨ ॥੮॥

**ਗੁਰਮੁਖਿ; ਜਿਨੀ ਨਾਮੁ ਨ ਪਾਇਆ ॥ ਮਨਮੁਖਿ; ਬਿਰਥਾ ਜਨਮੁ ਗਵਾਇਆ ॥**

ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਜਿਨੀ = ਜਿਨ੍ਹਾਂ ਨੇ ਨਾਮ ਅੰਮ੍ਰਿਤ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ।

ਉਨ੍ਹਾਂ ਮਨਮੁਖ ਪੁਰਖਾਂ ਨੇ ਆਪਣਾ ਮਨੁੱਖਾ ਜਨਮ ਬਿਰਥਾ = ਬੇ-ਅਰਥ ਗਵਾਇਆ = ਗਵਾ ਲਿਆ ਹੈ।

**ਅਗੈ, ਵਿਣੁ ਨਾਵੈ, ਕੋ ਬੇਲੀ ਨਾਹੀ; ਬੂਝੈ ਗੁਰ ਬੀਚਾਰੀ ਜੀਉ ॥੯॥**

ਅਗੈ = ਅੱਗੇ ਪ੍ਰਲੋਕ ਵਿਚ ਪਰਮੇਸ਼ਰ ਦਾ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਹੋਰ ਕੋ = ਕੋਈ ਵੀ ਬੇਲੀ = ਸਹਾਇਕ ਨਾਹੀ = ਨਹੀਂ ਹੁੰਦਾ **ਵਾ:** ਕਿਸੇ ਨੇ ਵੀ ਬੇਲੀ = ਮਿੱਤਰਤਾ ਨਹੀਂ ਕਰਨੀ।

ਹੇ ਪਿਆਰੇ ਜੀ ! ਜੇਕਰ ਸੰਸਾ ਹੋਵੇ ਤਾਂ ਗੁਰ ਉਪਦੇਸ਼ ਦੀ ਵੀਚਾਰ ਕਰਨ ਵਾਲਿਆਂ ਦੇ ਪਾਸੋਂ ਬੂਝੈ = ਬੁੱਝ, ਪੁੱਛ ਲੈਣਾ ਕਰੋ **ਵਾ:** ਸਰੂਪ ਦੀ ਵੀਚਾਰ ਵਾਲੇ ਗੁਰਾਂ ਦੇ ਪਾਸੋਂ ਪੁੱਛ ਕੇ ਵੇਖ ਲੈਣਾ ਕਰੋ ॥੯॥

**ਅੰਮ੍ਰਿਤ ਨਾਮੁ; ਸਦਾ ਸੁਖਦਾਤਾ ॥ ਗੁਰਿ ਪੂਰੈ; ਜੁਗ ਚਾਰੇ ਜਾਤਾ ॥**

ਪਰਮੇਸ਼ਰ ਦਾ ਨਾਮ ਅੰਮ੍ਰਿਤ ਸਦਾ = ਹਮੇਸ਼ਾਂ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ **ਵਾ:** ਸਦਾ ਆਤਮਿਕ ਸੁੱਖਾਂ ਦਾ ਦਾਤਾ ਹੈ।

ਇਹ ਨਾਮ ਅੰਮ੍ਰਿਤ ਪੂਰਿਆਂ ਗੁਰਾਂ ਦੁਆਰਾ ਚਾਰੇ = ਚੌਹਾਂ ਜੁੱਗਾਂ ਦੇ ਜੀਵਾਂ ਨੇ ਜਾਤਾ = ਜਾਣਿਆ ਹੈ **ਵਾ:** ਜਿਸ ਨੇ ਪੂਰਿਆਂ ਗੁਰਾਂ ਦੁਆਰਾ ਨਾਮ ਅੰਮ੍ਰਿਤ ਪਾਉਣਾ ਕੀਤਾ ਹੈ, ਉਹ ਚੌਹਾਂ ਜੁਗਾਂ ਵਾਲੇ ਸੰਸਾਰ ਵਿਚ ਜਾਣਿਆ ਗਿਆ ਹੈ **ਵਾ:** ਉਸ ਨੇ ਚੌਹਾਂ ਜੁਗਾਂ ਵਿਚ ਵਿਆਪਕ ਪਰਮੇਸ਼ਰ ਨੂੰ ਜਾਣ ਲਿਆ ਹੈ।

**ਵਾ:** ਜਿਸ ਨੇ ਚਾਰੇ = ਚਾਰ ਵੈਰਾਗ, ਬਿਬੇਕ, ਖਟ, ਸੰਪਤੀ ਮੋਖ ਇੱਛਾ ਤੇ ਜੁਗ = ਚਾਰ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਪਦ ਦਾ ਸੰਸ਼ੋਧਨ ਆਦਿ ਸਾਧਨ ਕੀਤੇ ਹਨ **ਵਾ:** ਚਾਰ ਅੰਤਰੰਗ ਸਾਧਨ ਤੇ ਚਾਰ ਬਹਿਰੰਗ ਸਾਧਨ ਕੀਤੇ ਹਨ, ਉਸ ਨੇ ਪੂਰਿਆਂ ਗੁਰਾਂ ਦੁਆਰਾ ਪਰਮੇਸ਼ਰ ਨੂੰ ਜਾਣ ਲਿਆ ਹੈ।

**ਜਿਸੁ ਤੂ ਦੇਵਹਿ ਸੋਈ ਪਾਏ; ਨਾਨਕ ਤਤੁ ਬੀਚਾਰੀ ਜੀਉ ॥੧੦॥੧॥**

ਪਰੰਤੂ ਹੇ ਪਰਮੇਸ਼ਰ ! ਜਿਸ ਨੂੰ ਤੂੰ ਗੁਰਾਂ ਦੁਆਰਾ ਨਾਮ ਅੰਮ੍ਰਿਤ ਦੇਵਹਿ = ਦਿੰਦਾ ਹੈਂ, ਸੋਈ = ਉਹੋ ਹੀ ਪਾਏ = ਪਾਉਂਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਤਤੁ = ਸਿਧਾਂਤ ਸਰੂਪ ਦਾ ਵੀਚਾਰੀ ਹੁੰਦਾ ਹੈ **ਵਾ:** ਹੇ ਪ੍ਰਭੂ ! ਅਸਾਂ ਨੇ ਇਹੋ ਹੀ ਤਤੁ = ਸਿਧਾਂਤ ਸੰਗਤਾਂ ਨੂੰ ਵੀਚਾਰ ਕਰਕੇ ਦੱਸਿਆ ਹੈ **ਵਾ:** ਇਹੋ ਤੱਤ ਸਰੂਪ ਦੀ ਵੀਚਾਰ ਦਾ ਰਸਤਾ ਹੈ ॥੧੦॥੧॥

**[ਅੰਗ ੧੦੧੭]**

**ਮਾਰੂ ਮਹਲਾ ੫ ਘਰੁ ੩ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥**

ਮਾਰੂ ਰਾਗੁ ਅੰਦਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੩ = ਤੀਸਰੇ ਸੁਰਤਾਲ ਵਿਚ ਅਸਟਪਦੀਆ = ਅੱਠ-ਅੱਠ ਪਦਿਆਂ ਵਾਲੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓੰ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਲਖ ਚਉਰਾਸੀਹ ਭ੍ਰਮਤੇ ਭ੍ਰਮਤੇ; ਦੁਲਭ ਜਨਮੁ ਅਬ ਪਾਇਓ ॥੧॥**

ਹੇ ਜੀਵ ! ਲਖ ਚਉਰਾਸੀਹ = ਚੌਰਾਸੀ ਲੱਖ ਜੂਨੀਆਂ ਵਿਚ ਭ੍ਰਮਤੇ ਭ੍ਰਮਤੇ = ਭੌਂਦਿਆਂ ਭੌਂਦਿਆਂ

ਅਬ = ਹੁਣ ਤੂੰ ਦੁਲਭ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੇ ਮਨੁੱਖਾ ਜਨਮ ਨੂੰ ਪਾਇਓ = ਪਾਉਣਾ ਕੀਤਾ ਹੈ ॥੧॥

## ਰੇ ਮੂੜੇ; ਤੂ ਹੋਛੈ ਰਸਿ ਲਪਟਾਇਓ ॥

ਰੇ = ਹੇ ਮੂੜੇ = ਮੂਰਖ ਜੀਵ! ਪਰ ਤੂੰ ਹੋਛੈ = ਤੁੱਛ ਮਾਤ੍ਰ ਪਦਾਰਥਾਂ ਦੇ ਰਸਿ = ਸੁਆਦਾਂ ਵਿਚ ਲਪਟਾਇਓ = ਲੰਪਟ ਹੋ ਰਿਹਾ ਹੈਂ।

## ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ; ਬਿਖਿਆ ਸਿਉ ਉਰਝਾਇਓ ॥੧॥ਰਹਾਉ॥

ਮੁਕਤੀ ਦੇ ਦਾਤੇ ਪਰਮੇਸ਼ਰ ਦਾ ਅੰਮ੍ਰਿਤ ਰੂਪੀ ਨਾਮ ਤੇਰੇ ਹਿਰਦੇ ਦੇ ਸੰਗਿ = ਨਾਲ ਬਸਤੁ = ਵੱਸਦਾ ਹੈ, ਪਰ ਤੂੰ ਬਿਖਿਆ = ਵਿਹੁ ਰੂਪੀ ਮਾਇਆ ਦੇ ਸਿਉ = ਨਾਲ ਉਰਝਾਇਓ = ਉਲਝਿਆ, ਭਾਵ ਫਸਿਆ ਹੋਇਆ ਹੈਂ ॥੧॥ਰਹਾਉ॥

## ਰਤਨ ਜਵੇਹਰ ਬਨਜਨਿ ਆਇਓ; ਕਾਲਰੁ ਲਾਦਿ ਚਲਾਇਓ ॥੨॥

ਹੇ ਜੀਵ! ਤੂੰ ਪ੍ਰਲੋਕ ਤੋਂ ਮਾਤ ਲੋਕ ਵਿਚ ਸੁਆਸਾਂ ਰੂਪੀ ਪੂੰਜੀ ਲੈ ਕੇ ਗੁਰ ਸ਼ਬਦ, ਵੈਰਾਗ ਰੂਪੀ ਰਤਨ ਅਤੇ ਗਿਆਨ ਰੂਪੀ ਜਵੇਹਰ ਬਨਜਨਿ = ਖ਼ਰੀਦਣ ਵਾਸਤੇ ਆਇਓ = ਆਇਆ ਸੀ ਪਰ ਇੱਥੋਂ ਆਪਣੇ ਅੰਤਹਕਰਣ ਰੂਪੀ ਗੱਡੇ ਉਪਰ ਵਿਸ਼ਿਆਂ ਰੂਪੀ ਕਾਲਰੁ = ਕੱਲਰ[੧] ਲਾਦਿ = ਲਾ ਕੇ ਚਲਾਇਓ = ਚੱਲ ਰਿਹਾ ਹੈਂ ॥੨॥

## ਜਿਹ ਘਰ ਮਹਿ ਤੁਧੁ ਰਹਨਾ ਬਸਨਾ; ਸੋ ਘਰੁ ਚੀਤਿ ਨ ਆਇਓ ॥੩॥

ਜਿਹ = ਜਿਸ ਪ੍ਰਲੋਕ ਰੂਪੀ ਘਰ ਮਹਿ = ਵਿਚ ਤੁਧੁ = ਤੂੰ ਬਸਨਾ = ਵੱਸਦੇ ਰਹਿਣਾ ਹੈ **ਵਾ:** ਜਿਸ ਸਾਧਸੰਗਤ ਰੂਪੀ ਘਰ ਵਿਚ ਵੱਸ ਕਰਕੇ ਵਾਹਿਗੁਰੂ ਦੇ ਸਰੂਪ ਵਿਚ ਇਸਥਿਤ ਹੋ ਕੇ ਰਹਿਣਾ ਸੀ, ਸੋ = ਉਹ ਪ੍ਰਲੋਕ, ਸਾਧਸੰਗਤ ਰੂਪੀ ਘਰ ਤੇਰੇ ਚੀਤਿ = ਚੇਤੇ ਵੀ ਨਹੀਂ ਆਇਓ = ਆਇਆ ॥੩॥

## ਅਟਲ ਅਖੰਡ ਪ੍ਰਾਣ ਸੁਖਦਾਈ; ਇਕ ਨਿਮਖ ਨਹੀ ਤੁਝੁ ਗਾਇਓ ॥੪॥

ਜੋ ਅਟਲ = ਟਲਣ ਤੋਂ ਰਹਿਤ, ਅਖੰਡ = ਕੱਟਣ ਤੋਂ ਰਹਿਤ, ਪ੍ਰਾਣ = ਪ੍ਰਾਣਾਂ ਤੋਂ ਰਹਿਤ ਅੰਦਰ ਸੁਖਦਾਈ = ਸੁਖ ਦੇਣ ਵਾਲਾ ਪਰਮੇਸ਼ਰ ਹੈ, ਉਸ ਦੇ ਜੱਸ ਨੂੰ ਇਕ ਨਿਮਖ = ਅੱਖ ਝਮਕਣ ਜਿਤਨਾ ਸਮਾਂ ਵੀ ਤੁਝੁ = ਤੂੰ ਗਾਇਓ = ਗਾਉਣਾ ਨਹੀਂ ਕੀਤਾ ॥੪॥

## ਜਹਾ ਜਾਣਾ ਸੋ ਥਾਨੁ ਵਿਸਾਰਿਓ; ਇਕ ਨਿਮਖ ਨਹੀ ਮਨੁ ਲਾਇਓ ॥੫॥

ਜਹਾ = ਜਿਥੇ ਪ੍ਰਲੋਕ ਵਿਚ ਤੂੰ ਜ਼ਰੂਰ ਬਰ ਜ਼ਰੂਰ ਜਾਣਾ ਹੈ, ਸੋ = ਉਹ ਪ੍ਰਲੋਕ ਰੂਪੀ ਥਾਨ = ਅਸਥਾਨ ਤੂੰ ਵਿਸਾਰਿਓ = ਭੁਲਾਇਆ ਹੋਇਆ ਹੈ, ਉਸ ਪਾਸੇ ਇਕ ਨਿਮਖ = ਅੱਖ ਝਮਕਣ ਜਿਤਨਾ ਸਮਾਂ ਵੀ ਆਪਣਾ ਮਨੁ = ਚਿਤ ਨਹੀਂ ਲਾਇਓ = ਲਾਉਣਾ ਕੀਤਾ ॥੫॥

---

੧. **ਕੱਲਰ :** ਬਿਲਕੁਲ ਨਿਕੰਮੀ ਜ਼ਮੀਨ, ਜਿਸ ਵਿਚ ਕੁੱਝ ਵੀ ਪੈਦਾ ਨਾ ਹੋਵੇ। ਇਸ ਵਿਚ ਕਈ ਕਿਸਮ ਦੀਆਂ ਖਾਰਾਂ ਹੁੰਦੀਆਂ ਹਨ, ਜੋ ਬੀਜ ਨੂੰ ਸਾੜ ਦੇਂਦੀਆਂ ਹਨ। ਇਸ ਤੋਂ ਮੁਰਾਦ ਨਿਕੰਮੇ ਦੀ ਹੁੰਦੀ ਹੈ। ਸਤਿਗੁਰੂ ਜੀ ਨੇ ਏਥੇ ਨਿਕੰਮੇ ਦਾ ਭਾਵ ਲਿਆ ਹੈ।

## ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ; ਇਸ ਹੀ ਮਹਿ ਉਰਝਾਇਓ ॥੬॥

ਆਪਣੇ ਪੁਤ੍ਰ, ਕਲਤ੍ਰ = ਇਸਤ੍ਰੀ ਅਤੇ ਗ੍ਰਿਹ = ਘਰ ਦੀਆਂ ਸਮਗ੍ਰੀ = ਚੀਜ਼ਾਂ, ਵਸਤਾਂ ਦੇਖਿ = ਵੇਖ ਕਰਕੇ ਇਸ ਦੇ ਮੋਹ ਮਹਿ = ਵਿਚ ਹੀ ਉਰਝਾਇਓ = ਫਸਿਆ ਹੋਇਆ ਹੈਂ ॥੬॥

## ਜਿਤੁ ਕੋ ਲਾਇਓ, ਤਿਤ ਹੀ ਲਾਗਾ; ਤੈਸੇ ਕਰਮ ਕਮਾਇਓ ॥੭॥

ਸਾਰ ਦ੍ਰਿਸ਼ਟੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਜੀਵਾਂ ਦੀ ਵਾਸ਼ਨਾ ਅਨੁਸਾਰ ਜਿਤੁ = ਜਿਸ ਪਾਸੇ ਵੱਲ ਕੋ = ਕੋਈ ਜੀਵ ਲਾਇਆ = ਲਾਉਣਾ ਕੀਤਾ ਹੈ, ਤਿਤ = ਉਸੇ ਪਾਸੇ ਹੀ ਜੀਵ ਲਾਗਾ = ਲੱਗਾ ਹੋਇਆ ਹੈ ਅਤੇ ਉਸੇ ਵਾਸ਼ਨਾ ਅਨੁਸਾਰ ਅੱਗੇ ਨੂੰ ਵੀ ਤੈਸੇ = ਉਹੋ ਜਿਹੇ ਹੀ ਕਰਮ ਕਮਾਇਓ = ਕਮਾ ਰਿਹਾ ਹੈ ॥੭॥

## ਜਉ ਭਇਓ ਕ੍ਰਿਪਾਲੁ, ਤਾ ਸਾਧਸੰਗੁ ਪਾਇਆ;
## ਜਨ ਨਾਨਕ ਬ੍ਰਹਮੁ ਧਿਆਇਓ ॥੮॥੧॥

ਜਉ = ਜਦੋਂ ਪਰਮੇਸ਼ਰ ਆਪ ਕ੍ਰਿਪਾਲੁ = ਦਿਆਲੂ ਭਇਓ = ਹੁੰਦਾ ਹੈ, ਤਾ = ਤਦੋਂ ਜੀਵ ਸਾਧਸੰਗੁ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਨੂੰ ਪਾਇਆ = ਪ੍ਰਾਪਤ ਕਰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਹੀ ਉਹ ਜਨ = ਦਾਸਾ-ਭਾਵ ਧਾਰ ਕੇ ਬ੍ਰਹਮ = ਵਿਆਪਕ ਪ੍ਰਭੂ ਨੂੰ ਧਿਆਇਓ = ਆਰਾਧਦਾ ਹੈ ॥੮॥੧॥

## ਮਾਰੂ ਮਹਲਾ ੫ ॥
## ਕਰਿ ਅਨੁਗ੍ਰਹੁ ਰਾਖਿ ਲੀਨੋ; ਭਇਓ ਸਾਧੂ ਸੰਗੁ ॥

ਜਿਸ ਪੁਰਖ ਨੂੰ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦਾ ਸੰਗੁ = ਸਾਥ, ਮਿਲਾਪ ਪ੍ਰਾਪਤ ਭਇਓ = ਹੋਇਆ ਹੈ, ਉਸ ਨੂੰ ਪਰਮੇਸ਼ਰ ਨੇ ਆਪਣੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰਕੇ ਵਿਕਾਰਾਂ ਤੋਂ ਬਚਾ ਰਾਖਿ = ਰੱਖ ਲੀਨੋ = ਲੈਣਾ ਕੀਤਾ ਹੈ।

## ਹਰਿ ਨਾਮ ਰਸੁ ਰਸਨਾ ਉਚਾਰੈ; ਮਿਸਟ ਗੂੜਾ ਰੰਗੁ ॥੧॥

ਉਹ ਹਰਿ = ਪਰਮੇਸ਼ਰ ਦੇ ਨਾਮ ਨੂੰ ਰਸੁ = ਪ੍ਰੇਮ ਅਤੇ ਰਸਨਾ = ਜੀਭਾ ਕਰਕੇ ਵੀ ਉਚਾਰੈ = ਉਚਾਰਦਾ ਰਹਿੰਦਾ ਹੈ, ਉਸ ਨੂੰ ਭਗਤੀ, ਗਿਆਨ ਦਾ ਮਿਸਟ = ਮਿੱਠਾ ਤੇ ਗੂੜਾ = ਗਾੜ੍ਹਾ ਰੰਗ ਚੜ੍ਹਿਆ ਰਹਿੰਦਾ ਹੈ ਭਾਵ ਉਹ ਅਤਿਅੰਤ ਅਨੰਦਦਾਇਕ ਅਵਸਥਾ ਵਿਚ ਪਹੁੰਚ ਜਾਂਦਾ ਹੈ ॥੧॥

## ਮੇਰੇ ਮਾਨ ਕੋ; ਅਸਥਾਨੁ ॥

ਪਰਮੇਸ਼ਰ ਦੀ ਸਾਧਸੰਗਤ ਮੇਰੇ ਤਾਈਂ ਮਾਨ = ਸਤਿਕਾਰ ਦੇਣ ਕੋ = ਦਾ ਅਸਥਾਨੁ = ਥਾਂ ਹੈ **ਵਾ:** ਮੇਰੇ ਮਾਨ = ਮੰਨਣ ਜੋਗ ਥਾਂ ਹੈ।

## ਮੀਤ ਸਾਜਨ ਸਖਾ ਬੰਧਪੁ; ਅੰਤਰਜਾਮੀ ਜਾਨੁ ॥੧॥ਰਹਾਉ॥

ਸਾਧੂ ਜਨ ਮੇਰੇ ਮੀਤ = ਮਿੱਤਰ, ਸਾਜਨ = ਸੱਜਣ ਸਖਾ = ਸਾਥੀ ਅਤੇ ਬੰਧਪੁ = ਸੰਬੰਧੀ ਹਨ **ਵਾ:** ਮੇਰੇ ਮਨ ਦੇ ਮਿੱਤਰ, ਬਾਣੀ ਕਰਕੇ ਸੱਜਣ, ਸਰੀਰ ਕਰਕੇ ਸੰਬੰਧੀ ਅਤੇ ਪ੍ਰਲੋਕ ਵਿਚ ਸਹਾਇਤਾ ਲਈ ਸਖਾ = ਸਾਥੀ ਰੂਪ ਹਨ, ਜਿਨ੍ਹਾਂ ਦੀ ਕਿਰਪਾ ਸਦਕਾ ਮੈਂ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪਰਮੇਸ਼ਰ ਨੂੰ

ਜਾਨੁ = ਜਾਣ ਲਿਆ ਹੈ, ਮੈਂ ਮਾਤਾ ਦੇ ਗਰਭ ਵਿਚ ਰੱਖਿਆ ਕਰਨ ਵਾਲਾ ਮਿੱਤਰ ਰੂਪ, ਇਸ ਲੋਕ ਵਿਚ ਸਾਜਨ = ਸੱਜਣ ਰੂਪ, ਪ੍ਰਲੋਕ ਵਿਚ ਸਖਾ ਰੂਪ ਅਤੇ ਸੰਬੰਧੀਆਂ ਨਾਲੋਂ ਵੀ ਪਿਆਰਾ ਅੰਤਰਜਾਮੀ ਵਾਹਿਗੁਰੂ ਹੀ ਜਾਨਿਆ ਹੈ **ਅਥਵਾ** ਅੰਤਰਜਾਮੀ ਪ੍ਰਭੂ ਦੀ ਪ੍ਰਾਪਤੀ ਵਾਲੇ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਰੂਪੀ ਮਿੱਤਰ, ਸ੍ਰਵਣ ਮੰਨਣ ਨਿਧਿਆਸਣ ਰੂਪੀ ਸੱਜਣ, ਸਤਿ ਸੰਤੋਖ ਰੂਪੀ ਸਾਥੀ ਅਤੇ ਪ੍ਰੋਖ, ਅਪ੍ਰੋਖ ਗਿਆਨ ਰੂਪੀ ਸੰਬੰਧੀਆਂ ਨੂੰ ਆਪਣਾ ਜਾਨਣਾ ਕੀਤਾ ਹੈ॥੧॥ਰਹਾਉ॥

## ਸੰਸਾਰ ਸਾਗਰੁ ਜਿਨਿ ਉਪਾਇਓ; ਸਰਣਿ ਪ੍ਰਭ ਕੀ ਗਹੀ॥

ਜਿਨਿ = ਜਿਸ ਪਰਮੇਸ਼ਰ ਨੇ ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਉਪਾਇਓ = ਪੈਦਾ ਕੀਤਾ ਹੈ, ਮੈਂ ਉਸ ਪ੍ਰਭ = ਪਰਮੇਸ਼ਰ ਕੀ = ਦੀ ਸਰਣਿ = ਓਟ ਗਹੀ = ਗ੍ਰਹਿਣ ਕੀਤੀ ਹੈ।

## ਗੁਰਪ੍ਰਸਾਦੀ ਪ੍ਰਭੁ ਅਰਾਧੇ; ਜਮਕੰਕਰੁ ਕਿਛੁ ਨ ਕਹੀ॥੨॥

ਗੁਰਪ੍ਰਸਾਦੀ = ਸਤਿਗੁਰੂ ਸਾਹਿਬ ਜੀ ਕ੍ਰਿਪਾ ਕਰਕੇ ਪ੍ਰਭੁ = ਪਰਮੇਸ਼ਰ ਨੂੰ ਅਰਾਧੇ = ਧਿਆਉਣਾ ਕਰਦੇ ਹਾਂ, ਜਿਸ ਕਰਕੇ ਜਮਕੰਕਰੁ = ਜਮਾਂ ਦੇ ਦੂਤ ਕਿਛੁ = ਕੁੱਝ ਵੀ ਕਹੀ = ਆਖ ਨਹੀਂ ਸਕਦੇ॥੨॥

## ਮੋਖ ਮੁਕਤਿ ਦੁਆਰਿ ਜਾ ਕੈ; ਸੰਤ ਰਿਦਾ ਭੰਡਾਰੁ॥

ਜਾ = ਜਿਸ ਪਰਮੇਸ਼ਰ ਕੈ = ਦੇ ਸਾਧਸੰਗਤ ਰੂਪੀ ਦੁਆਰਿ = ਦਰਵਾਜ਼ੇ ਉਪਰ ਸਲੋਕ, ਸਮੀਪ, ਸਰੂਪ, ਸਯੁਜ ਆਦਿ ਬੈਕੁੰਠ ਦੀਆਂ ਮੁਕਤੀਆਂ ਅਤੇ ਕੈਵਲ ਮੋਖ ਆਦਿ ਵੱਸਦੀਆਂ ਹਨ ਅਤੇ ਸੰਤ ਜਨਾਂ ਦਾ ਹਿਰਦਾ ਹੀ ਜਿਸ ਪ੍ਰਭੂ ਦਾ ਭੰਡਾਰੁ = ਖ਼ਜ਼ਾਨਾ ਹੈ।

੧. ਸਲੋਕਯ : ਆਪਣੇ ਇਸ਼ਟ ਦੇ ਲੋਕ ਵਿਚ ਨਿਵਾਸ ਕਰਨਾ।
੨. ਸਮੀਪਯ : ਆਪਣੇ ਇਸ਼ਟ ਦੇ ਨਿਕਟਵਰਤੀ ਹੋਣਾ।
੩. ਸਰੂਪ : ਇਸ਼ਟ ਦੇ ਤੁਲ ਸ਼ਕਲ ਦਾ ਹੋਣਾ।
੪. ਸਾਯੁਜ : ਇਸ਼ਟ ਨਾਲ ਅਭੇਦ ਹੋਣਾ।

## ਜੀਅ ਜੁਗਤਿ ਸੁਜਾਣੁ ਸੁਆਮੀ; ਸਦਾ ਰਾਖਣਹਾਰੁ॥੩॥

ਸੁਜਾਣੁ = ਅੰਤਰਜਾਮੀ ਸੁਆਮੀ = ਮਾਲਕ ਪ੍ਰਭੂ ਸਾਰੇ ਜੀਅ = ਜੀਵਾਂ ਦੇ ਪਾਲਣ-ਪੋਸ਼ਣ ਦੀ ਜੁਗਤਿ = ਜੁਗਤੀ ਜਾਣਦਾ ਹੈ ਅਤੇ ਸਦਾ = ਹਮੇਸ਼ਾਂ ਲੋਕ-ਪ੍ਰਲੋਕ ਵਿਚ ਰਾਖਣਹਾਰੁ = ਰੱਖਿਆ ਕਰਨ ਵਾਲਾ ਹੈ॥੩॥

## ਦੂਖ ਦਰਦ ਕਲੇਸ ਬਿਨਸਹਿ; ਜਿਸੁ ਬਸੈ ਮਨ ਮਾਹਿ॥

ਉਹ ਸਮਰੱਥ ਪਰਮੇਸ਼ਰ ਜਿਸ ਦੇ ਮਨ = ਹਿਰਦੇ ਮਹਿ = ਵਿਚ ਬਸੈ = ਵੱਸ ਜਾਂਦਾ ਹੈ, ਉਸ ਦਾ ਜੰਮਣ-ਮਰਣ ਆਦਿ ਦਾ ਦੂਖ = ਕਸ਼ਟ, ਅਵਿੱਦਿਆ ਦੀ ਦਰਦ = ਪੀੜਾ ਅਤੇ ਪੰਜ ਪ੍ਰਕਾਰ ਦੇ ਕਲੇਸ਼ ਬਿਨਸਹਿ = ਨਾਸ਼ ਹੋ ਜਾਂਦੇ ਹਨ।

## ਮਿਰਤੁ ਨਰਕੁ ਅਸਥਾਨ ਬਿਖੜੇ; ਬਿਖੁ ਨ ਪੋਹੈ ਤਾਹਿ॥੪॥

ਜੋ ਮਿਰਤੁ = ਮੌਤ, ਨਰਕ, ਅਤੇ ਪ੍ਰਲੋਕ, ਜਮ ਮਾਰਗ ਵਿਚ ਬੈਤਰਨੀ ਨਦੀ ਆਦਿ ਬਿਖੜੇ = ਕਠਿਨ ਅਸਥਾਨ = ਥਾਂ ਹਨ **ਵਾ:** ਪੰਜਾਂ ਕੋਸ਼ਾਂ ਰੂਪੀ ਔਖੇ ਥਾਂ ਅਤੇ ਬਿਖੁ = ਵਿਹੁ ਰੂਪੀ ਵਿਸ਼ੇ ਤਾਹਿ = ਉਸ ਮਨੁੱਖ ਨੂੰ ਪੋਹੈ = ਪੋਂਹਦੇ ਨਹੀਂ ਹਨ॥੪॥

## ਰਿਧਿ ਸਿਧਿ ਨਵ ਨਿਧਿ ਜਾ ਕੈ; ਅੰਮ੍ਰਿਤਾ ਪਰਵਾਹ ॥

ਜਾ = ਜਿਸ ਪਰਮੇਸ਼ਰ ਕੈ = ਦੇ ਘਰ ਵਿਚ ਰਿਧਿ = ਅੰਨ ਦੀ ਅਤੋਟਤਾ ਸਿਧਿ = ਅਲੌਕਿਕ ਸ਼ਕਤੀਆਂ ਨਵ ਨਿਧਿ = ਨੌਂ ਨਿੱਧੀਆਂ ਵੱਸ ਰਹੀਆਂ ਹਨ ਅਤੇ ਨਾਮ ਰੂਪੀ ਅੰਮ੍ਰਿਤ ਦੇ ਪਰਵਾਹ = ਵਹਿਣ ਹੀ ਚੱਲ ਰਹੇ ਹਨ।

## ਆਦਿ ਅੰਤੇ ਮਧਿ ਪੂਰਨ; ਊਚ ਅਗਮ ਅਗਾਹ ॥੫॥

ਉਹ ਪਰਮੇਸ਼ਰ ਜਗਤ ਦੇ ਆਦਿ = ਮੁੱਢ ਵਿਚ ਅਧਿਸ਼ਠਾਨ ਰੂਪ, ਮਧਿ = ਵਿਚਾਲੇ ਪੂਰਨ = ਵਿਆਪਕ ਅਤੇ ਅੰਤੇ = ਅਖ਼ੀਰ ਨੂੰ ਸਿਧਾਂਤ ਰੂਪ ਹੈ, ਤ੍ਰੈਕਾਲ ਅਬਾਧ ਰੂਪ ਊਚ = ਉੱਚਾ, ਵੇਦਾਂ, ਸ਼ਾਸਤ੍ਰਾਂ ਕਰਕੇ ਅਗਮ = ਗੰਮਤਾ ਤੋਂ ਰਹਿਤ ਅਤੇ ਮਨ ਕਰਕੇ ਅਗਾਹ = ਪਕੜਨ ਤੋਂ ਰਹਿਤ ਹੈ ॥੫॥

## ਸਿਧ ਸਾਧਿਕ ਦੇਵ ਮੁਨਿ ਜਨ; ਬੇਦ ਕਰਹਿ ਉਚਾਰੁ ॥

ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ, ਸਾਧਿਕ = ਸਾਧਨਾ ਕਰਨ ਵਾਲੇ ਦੇਵ = ਦੇਵਤੇ, ਮੁਨਿ = ਮੰਨਣਸ਼ੀਲ ਮਹਾਤਮਾ ਜਨ = ਸੇਵਕ ਅਤੇ ਬੇਦ ਆਦਿ ਧਰਮ ਪੁਸਤਕ ਇਹ ਉਚਾਰੁ = ਉਚਾਰਣ ਕਰਦੇ ਹਨ।

## ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ; ਨਹੀ ਅੰਤੁ ਪਾਰਾਵਾਰੁ ॥੬॥

ਕਿ ਸੁਆਮੀ = ਮਾਲਕ ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਯਾਦ ਕਰਕੇ ਸਹਜਿ = ਸੁਭਾਵਿਕ ਹੀ ਸੁਖ ਸਰੂਪ ਦੇ ਅਨੰਦ ਨੂੰ ਭੁੰਚਹਿ = ਭੋਗੀਦਾ, ਮਾਣੀਦਾ ਹੈ, ਪਰ ਉਸ ਪਰਮੇਸ਼ਰ ਦੇ ਪਾਰਾਵਾਰੁ = ਪਾਰ ਉਰਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ ॥੬॥ ਜੈਸਾ ਕਿ :

**ਨੇਤ ਨੇਤ ਕਥੰਤਿ ਬੇਦਾ ॥** *(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੯)*

## ਅਨਿਕ ਪ੍ਰਾਛਤ ਮਿਟਹਿ ਖਿਨ ਮਹਿ; ਰਿਦੈ ਜਪਿ ਭਗਵਾਨ ॥

ਰਿਦੈ = ਹਿਰਦੇ ਵਿਚ ਭਗਵਾਨ = ਪਰਮੇਸ਼ਰ ਦਾ ਨਾਮ ਜਪਿ = ਜਪਣ ਨਾਲ ਅਨਿਕ = ਅਨੇਕਾਂ ਜਨਮਾਂ ਦੇ ਪ੍ਰਾਛਤ = ਪਾਪ ਇਕ ਖਿਨ = ਛਿਨ ਵਿਚ ਹੀ ਮਿਟਹਿ = ਮਿਟ ਭਾਵ ਨਾਸ਼ ਹੋ ਜਾਂਦੇ ਹਨ।

## ਪਾਵਨਾ ਤੇ ਮਹਾ ਪਾਵਨ; ਕੋਟਿ ਦਾਨ ਇਸਨਾਨ ॥੭॥

ਨਾਮ ਜਪਣ ਵਾਲੇ ਕੋਟਿ = ਕ੍ਰੋੜਾਂ ਦਾਨ ਅਤੇ ਕ੍ਰੋੜਾਂ ਤੀਰਥਾਂ ਦੇ ਇਸ਼ਨਾਨ ਆਦਿ ਪਾਵਨਾ = ਪਵਿੱਤਰ ਥਾਵਾਂ ਤੇ = ਤੋਂ ਵੀ ਮਹਾ = ਬੜੇ ਪਾਵਨ = ਪਵਿੱਤਰ ਹੋ ਜਾਂਦੇ ਹਨ **ਅਥਵਾ** ਉਹ ਪਵਿੱਤਰ ਤੀਰਥਾਂ ਤੋਂ ਵੀ ਪਵਿੱਤਰ ਹੋ ਜਾਂਦੇ ਹਨ ਅਤੇ ਕ੍ਰੋੜਾਂ ਦਾਨ, ਇਸ਼ਨਾਨ ਕਰਨ ਤੋਂ ਸ੍ਰੇਸ਼ਟ ਹਨ ॥੭॥

## ਬਲ ਬੁਧਿ ਸੁਧਿ ਪਰਾਣ ਸਰਬਸੁ; ਸੰਤਨਾ ਕੀ ਰਾਸਿ ॥

ਉਨ੍ਹਾਂ ਨੇ ਵਿਵੇਕ ਦਾ ਬਲ = ਜ਼ੋਰ, ਆਤਮ ਵਿਸ਼ੈਣੀ ਬੁਧਿ = ਬੁੱਧੀ, ਸੁਧਿ = ਗਿਆਤ **ਵਾ:** ਸ਼ੁੱਧ ਜੀਵਨ ਆਦਿ ਸਰਬਸੁ = ਸਾਰਾ ਕੁੱਝ ਪਰਮੇਸ਼ਰ ਦੇ ਨਾਮ ਨੂੰ ਹੀ ਪਛਾਣ = ਪਛਾਣਨਾ ਕੀਤਾ ਹੈ ਅਤੇ ਪਰਮੇਸ਼ਰ ਦਾ ਨਾਮ ਹੀ ਸੰਤਨਾ = ਸ਼ਾਂਤ ਚਿੱਤ ਮਹਾਤਮਾ ਜਨਾਂ ਕੀ = ਦੀ ਰਾਸਿ = ਪੂੰਜੀ ਹੈ। ਇਸ ਲਈ ਇਉਂ ਬੇਨਤੀ ਕਰੀਏ।

## ਬਿਸਰੁ ਨਾਹੀ ਨਿਮਖ ਮਨ ਤੇ; ਨਾਨਕ ਕੀ ਅਰਦਾਸਿ ॥੮॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਸਾਡੇ ਜਨਾਂ ਕੀ = ਦੀ ਇਹੋ ਹੀ

ਅਰਦਾਸਿ = ਬੇਨਤੀ ਹੈ ਕਿ ਤੂੰ ਸਾਡੇ ਮਨ = ਹਿਰਦੇ ਤੇ = ਤੋਂ ਇਕ ਨਿਮਖ = ਅੱਖ ਝਮਕਣ ਜਿਤਨਾ ਸਮਾਂ ਵੀ ਬਿਸਰੁ = ਭੁੱਲਣਾ ਨਾ ਕਰ ॥੮॥੨॥

## ਮਾਰੂ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਸੰਤਾਂ ਦੀ ਰਹਿਣੀ ਦੱਸਦੇ ਹਨ।

## ਸਸਤ੍ਰਿ ਤੀਖਣਿ ਕਾਟਿ ਡਾਰਿਓ; ਮਨਿ ਨ ਕੀਨੋ ਰੋਸੁ ॥

ਜਿਵੇਂ ਕੋਈ ਤੀਖਣਿ = ਤਿੱਖੇ ਸਸਤ੍ਰਿ = ਹਥਿਆਰ (ਕੁਹਾੜੇ) ਆਦਿ ਨਾਲ ਬ੍ਰਿਛ ਨੂੰ ਕਾਟਿ = ਕੱਟ ਕੇ ਡਾਰਿਓ = ਸੁੱਟ ਦੇਵੇ, ਪਰ ਬ੍ਰਿਛ ਆਪਣੇ ਮਨਿ = ਹਿਰਦੇ ਵਿਚ ਕੋਈ ਰੋਸੁ = ਗ਼ੁੱਸਾ ਨਹੀਂ ਕੀਨੋ = ਕਰਦਾ।

## ਕਾਜੁ ਉਆ ਕੋ ਲੇ ਸਵਾਰਿਓ; ਤਿਲੁ ਨ ਦੀਨੋ ਦੋਸੁ ॥੧॥

ਸਗੋਂ ਉਆ = ਉਸ ਕੋ = ਦਾ ਕਾਜੁ = ਕੰਮ ਲੇ = ਲੈ ਕਰਕੇ ਸਵਾਰਿਓ = ਸੰਵਾਰ ਦਿੰਦਾ ਹੈ ਅਤੇ ਤਿਲੁ = ਥੋੜ੍ਹੇ ਮਾਤ੍ਰ ਵੀ ਦੋਸ ਨਹੀਂ ਦੀਨੋ = ਦੇਣਾ ਕਰਦਾ।

ਏਸੇ ਪ੍ਰਕਾਰ ਭਾਵੇਂ ਕੋਈ ਤਿੱਖੇ ਸ਼ਾਸਤ੍ਰਾਂ ਨਾਲ ਸੰਤਾਂ ਦਾ ਸਰੀਰ ਕੱਟ ਦੇਵੇ ਭਾਵ ਕੋਈ ਅਤਿਅੰਤ ਦੁਖ ਦੇਵੇ ਤਾਂ ਵੀ ਮਨ ਵਿਚ ਉਹ ਕੋਈ ਰੋਸ ਨਹੀਂ ਕਰਦੇ, ਸਗੋਂ ਉਸਦੇ ਮੋਖ ਰੂਪੀ ਕਾਰਜ ਨੂੰ ਲੈ ਕੇ ਸੰਵਾਰ ਦਿੰਦੇ ਹਨ ਅਤੇ ਤਿਲ ਮਾਤ੍ਰ ਵੀ ਦੋਸ਼ ਨਹੀਂ ਦਿੰਦੇ ॥੧॥

## ਮਨ ਮੇਰੇ; ਰਾਮ ਰਉ ਨਿਤ ਨੀਤਿ ॥

ਹੇ ਮੇਰੇ ਮਨਾਂ ! ਰਾਮ = ਰਮੇ ਹੋਏ ਪਰਮੇਸ਼ਰ ਦੇ ਨਾਮ ਨੂੰ ਨਿਤ ਨੀਤਿ = ਨਿਤਾਪ੍ਰਤਿ ਰਉ = ਉਚਾਰਨਾ, ਸਿਮਰਨਾ ਕਰ **ਵਾ:** ਨਿਤ ਸਰੂਪ ਪਰਮੇਸ਼ਰ ਦੇ ਜੱਸ ਨੂੰ ਪ੍ਰੀਤ ਰੂਪੀ ਰਸਨਾ ਦੁਆਰਾ ਨੀਤਿ = ਸਦਾ ਉਚਾਰਨਾ ਕਰ।

## ਦਇਆਲ ਦੇਵ ਕ੍ਰਿਪਾਲ ਗੋਬਿੰਦ; ਸੁਨਿ ਸੰਤਨਾ ਕੀ ਰੀਤਿ ॥੧॥ਰਹਾਉ॥

ਦਇਆਲ = ਦਇਆ ਦੇ ਘਰ ਦੇਵ = ਪੂਜਨੀਕ ਪ੍ਰਕਾਸ਼ ਰੂਪ ਕ੍ਰਿਪਾਲ = ਕ੍ਰਿਪਾਲੂ ਸਰੂਪ ਗੋਬਿੰਦ = ਪਰਮੇਸ਼ਰ ਦੇ ਸੰਤਨਾ = ਸੰਤ ਜਨਾਂ ਕੀ = ਦੀ ਰੀਤਿ = ਰੀਤੀ, ਮਰਯਾਦਾ ਸੁਨਿ = ਸੁਣਨਾ ਕਰ ॥੧॥ਰਹਾਉ॥

[ਅੰਗ ੧੦੧੮]

## ਚਰਣ ਤਲੈ ਉਗਾਹਿ ਬੈਸਿਓ; ਸ੍ਰਮੁ ਨ ਰਹਿਓ ਸਰੀਰਿ ॥

ਦੇਖ ਮਲਾਹ ਨੇ ਉਸ ਕੱਟੇ ਬ੍ਰਿਛ ਦੀ ਬੇੜੀ ਬਣਾਈ, ਫੇਰ ਉਸ ਬੇੜੀ ਨੂੰ ਮੁਸਾਫ਼ਿਰ ਆਪਣੇ ਚਰਣ = ਪੈਰਾਂ ਤਲੈ = ਥੱਲੇ ਉਗਾਹਿ = ਦੱਬ ਕੇ ਉਸ ਵਿਚ ਬੈਸਿਓ = ਬੈਠ ਜਾਂਦਾ ਹੈ, ਨਦੀ ਦੀ ਤਾਜ਼ੀ ਹਵਾ ਲੱਗਣ ਕਰਕੇ ਉਸਦੇ ਸਰੀਰਿ = ਤਨ ਦੀ ਸ੍ਰਮ = ਥਕਾਵਟ ਨਹੀਂ ਰਹਿਓ = ਰਹਿੰਦੀ।

## ਮਹਾ ਸਾਗਰੁ ਨਹ ਵਿਆਪੈ; ਖਿਨਹਿ ਉਤਰਿਓ ਤੀਰਿ ॥੨॥

ਉਸ ਪੁਰਸ਼ ਨੂੰ ਬੇੜੀ ਵਿਚ ਬੈਠਣ ਕਰਕੇ ਮਹਾ = ਵੱਡੇ ਸਾਗਰੁ = ਸਮੁੰਦ੍ਰ ਭਾਵ ਅਥਾਹ ਪਾਣੀ ਦੀਆਂ ਲਹਿਰਾਂ ਨਹੀਂ ਵਿਆਪੈ = ਵਿਆਪਦੀਆਂ ਅਤੇ ਉਹ ਇਕ ਖਿਨਹਿ = ਛਿਨ ਭਾਵ ਥੋੜ੍ਹੇ ਸਮੇਂ ਵਿਚ ਹੀ ਪਾਰਲੇ ਤੀਰਿ = ਕਿਨਾਰੇ ਉੱਪਰ ਉਤਰਿਓ = ਉਤਰ ਜਾਂਦਾ ਹੈ।

ਏਸੇ ਪ੍ਰਕਾਰ ਸੰਤ ਜਨ ਸਾਰਿਆਂ ਦੇ ਚਰਣਾਂ ਦੇ ਤਲੇ ਭਾਵ ਧੂੜ ਬਣੇ ਰਹਿੰਦੇ ਹਨ, ਉਨ੍ਹਾਂ ਦੀ ਸਾਧਸੰਗਤ ਰੂਪੀ ਨੌਕਾ ਵਿਚ ਜੋ ਵੀ ਆਪਣੇ ਸੰਕਲਪ ਦੱਬ ਕੇ ਬੈਠ ਜਾਂਦਾ ਹੈ, ਉਸ ਨੂੰ ਜੂਨਾਂ ਵਿਚ ਭ੍ਰਮਣ ਰੂਪ ਸਰੀਰ ਦੀਆਂ ਥਕਾਵਟਾਂ ਨਹੀਂ ਰਹਿੰਦੀਆਂ।

ਸੰਸਾਰ-ਸਮੁੰਦ੍ਰ ਦੇ ਪਦਾਰਥ ਰੂਪੀ ਪਾਣੀ ਵਿਚ ਡੁੱਬਣ ਦਾ ਡਰ ਵੀ ਉਸ ਨੂੰ ਨਹੀਂ ਵਿਆਪਦਾ ਅਤੇ ਸਾਧਸੰਗਤ ਦੀ ਕਿਰਪਾ ਦੁਆਰਾ ਉਹ ਇਕ ਖਿਨ ਵਿਚ ਹੀ ਮੁਕਤੀ ਰੂਪੀ ਪਾਰਲੇ ਕਿਨਾਰੇ ਉਪਰ ਉਤਰ ਜਾਂਦਾ ਹੈ ॥੨॥

ਅੱਗੇ ਪੰਜਾਂ ਤੱਤਾਂ ਦੁਆਰਾ ਸੰਤਾਂ ਦੇ ਗੁਣ ਕਥਨ ਕਰਦੇ ਹਨ, ਪਹਿਲਾਂ ਧਰਤੀ ਦਾ ਦ੍ਰਿਸ਼ਟਾਂਤ ਦਿੰਦੇ ਹਨ।

## ਚੰਦਨ ਅਗਰ ਕਪੂਰ ਲੇਪਨ; ਤਿਸੁ ਸੰਗੇ ਨਹੀ ਪ੍ਰੀਤਿ ॥

ਜਿਵੇਂ ਜੋ ਮਨੁੱਖ ਪ੍ਰਿਥਵੀ ਉਪਰ ਚੰਦਨ, ਅਗਰ = ਊਦ ਦੀ ਲੱਕੜੀ ਅਤੇ ਮੁਸ਼ਕ ਕਪੂਰ ਆਦਿ ਸੁਗੰਧਿਤ ਪਦਾਰਥਾਂ ਦਾ ਲੇਪਨ ਕਰਦਾ ਹੈ, ਤਿਸੁ = ਉਸ ਦੇ ਸੰਗੇ = ਨਾਲ ਧਰਤੀ ਕੋਈ ਖ਼ਾਸ ਪ੍ਰੀਤਿ = ਪ੍ਰੇਮ ਨਹੀਂ ਕਰਦੀ।

## ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ; ਮਨਿ ਨ ਮਨੀ ਬਿਪਰੀਤਿ ॥੩॥

ਇਸ ਉਪਰ ਭਾਵੇਂ ਕੋਈ ਬਿਸਟਾ = ਗੰਦਗੀ, ਮੂਤ੍ਰ = ਪਿਸ਼ਾਬ ਕਰਦਾ ਹੈ, ਭਾਵੇਂ ਕੋਈ ਤਿਲੁ ਤਿਲੁ = ਰਤਾ ਰਤਾ ਕਰਕੇ ਖੋਦਿ = ਪੁੱਟਣਾ ਕਰਦਾ ਹੈ, ਪਰ ਧਰਤੀ ਆਪਣੇ ਮਨਿ = ਹਿਰਦੇ ਵਿਚ ਬਿਪਰੀਤਿ = ਵਿਰੋਧ ਭਾਵ ਨਹੀਂ ਮਨੀ = ਮੰਨਦੀ।

ਏਸੇ ਪ੍ਰਕਾਰ ਜੇਕਰ ਕੋਈ ਸੰਤ ਜਨਾਂ ਅੱਗੇ ਚੰਦਨ, ਅਗਰ, ਕਪੂਰ ਆਦਿ ਦੀ ਸੁਗੰਧੀ ਧੁਖਾਉਣਾ ਕਰੇ **ਵਾ:** ਜੇਕਰ ਕੋਈ ਸੰਤਾਂ ਦੀ ਵਡਿਆਈ ਕਰੇ ਕਿ ਸੰਤ ਜਨ ਚੰਦਨ ਦੀ ਨਿਆਈਂ ਵੈਰਾਗਵਾਨ ਹਨ, ਅਗਰ ਦੀ ਨਿਆਈਂ ਨਿਸ਼ਕਾਮ ਕਰਮਾਂ ਵਾਲੇ ਹਨ, ਕਪੂਰ ਤੋਂ ਭਾਵ ਮਹਾਵਾਕਾਂ ਦੇ ਉਚਾਰਣ ਵਾਲੇ ਹਨ, ਆਦਿ ਉਸਤਤ ਰੂਪੀ ਲੇਪਨ ਕਰੇ ਤਾਂ ਉਸ ਨਾਲ ਸੰਤ ਜਨ ਮੋਹ ਨਹੀਂ ਕਰਦੇ।

ਅਤੇ ਜੋ ਬਿਸਟਾ ਦੀ ਨਿਆਈਂ ਨਿੰਦਿਆ ਕਰਦਾ ਹੈ, ਮੂਤਰ ਦੀ ਨਿਆਈਂ ਤਰਕਾਂ ਉਠਾਉਂਦਾ ਹੈ ਅਤੇ ਤਿਲ ਤਿਲ ਕਾਲ ਵਿਚ ਨਿਖੇਧੀ ਕਰਨ ਰੂਪ ਖੇਦਣਾ ਕਰਦਾ ਹੈ। ਸੰਤ ਜਨ ਉਸਦਾ ਆਪਣੇ ਮਨ ਵਿਚ ਉਲਟਾ ਹੋਣਾ ਨਹੀਂ ਮੰਨਦੇ ਭਾਵ ਸਭ ਦਾ ਭਲਾ ਲੋਚਦੇ ਹਨ ॥੩॥

ਅੱਗੇ ਅਕਾਸ਼ ਦੁਆਰਾ ਸੰਤਾਂ ਦੇ ਲੱਖਣ ਦੱਸਦੇ ਹਨ :

## ਊਚ ਨੀਚ ਬਿਕਾਰ ਸੁਕ੍ਰਿਤ; ਸੰਲਗਨ ਸਭ ਸੁਖ ਛਤ੍ਰ ॥

('ਸੰ-ਲਗਨ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਭਾਵੇਂ ਕੋਈ ਊਚ = ਉੱਚੀ ਜਾਤੀ ਜਾਂ ਨੀਚ = ਨੀਵੀਂ ਜਾਤੀ ਦਾ ਹੈ, ਭਾਵੇਂ ਕੋਈ ਬਿਕਾਰ = ਵਿਕਾਰਾਂ ਵਿਚ ਲੱਗਿਆ ਜਾਂ ਸੁਕ੍ਰਿਤ = ਪੁੰਨੀ ਪੁਰਖ ਹੈ ਪਰ ਅਕਾਸ਼ ਸਾਰਿਆਂ ਦੇ ਵਿਚ (ਸੰ + ਲਗਨ) ਸੰ = ਭਲੀ ਪ੍ਰਕਾਰ ਲਗਨ = ਲੱਗਿਆ, ਮਿਲਿਆ ਰਹਿੰਦਾ ਹੈ ਅਤੇ ਸਭ = ਸਾਰਿਆਂ ਤਾਈਂ ਸੁੱਖਾਂ ਦਾ ਛਤਰ ਬਣਿਆ ਰਹਿੰਦਾ ਹੈ।

## ਮਿਤ੍ਰ ਸਤ੍ਰੁ ਨ ਕਛੂ ਜਾਨੈ; ਸਰਬ ਜੀਅ ਸਮਤ ॥੪॥

('ਸਮਤ' ਪਾਠ ਅੱਧਕ ਰਹਿਤ ਪੋਲਾ ਉਚਾਰਣ ਹੈ)

ਅਕਾਸ਼ ਨਾ ਕਿਸੇ ਨੂੰ ਮਿਤ੍ਰ = ਦੋਸਤ ਸਮਝਦਾ ਹੈ ਅਤੇ ਨਾ ਹੀ ਕਿਸੇ ਨੂੰ ਕਛੂ = ਕੁੱਝ ਆਪਣਾ ਸਤ੍ਰੁ = ਦੁਸ਼ਮਣ ਜਾਣਦਾ ਹੈ, ਉਹ ਸਰਬ = ਸਾਰਿਆਂ ਜੀਅ = ਜੀਵਾਂ ਵਿਚ ਸਮਤ = ਇਕ ਸਮਾਨ ਹੋ ਕੇ ਮਿਲਿਆ ਹੋਇਆ ਹੈ ॥੪॥

**ਅਥਵਾ** ਏਸੇ ਪ੍ਰਕਾਰ ਸੰਤ ਜਨਾਂ ਪਾਸ ਕੋਈ ਉੱਚੀ ਜਾਤੀ ਜਾਂ ਨੀਵੀਂ ਜਾਤੀ ਵਾਲਾ ਆ ਜਾਵੇ, ਭਾਵੇਂ ਕੋਈ ਵਿਕਾਰੀ ਜਾਂ ਪੁੰਨੀ ਪੁਰਖ ਆ ਜਾਵੇ, ਉਹ ਸਭਨਾਂ ਵਿਚ ਭਲੀ ਪ੍ਰਕਾਰ ਮਿਲੇ ਹੋਏ ਰਹਿੰਦੇ ਹਨ ਅਤੇ ਸਾਰਿਆਂ ਨੂੰ ਛਤ੍ਰ ਰੂਪ ਹੋ ਕੇ ਸੁਖ ਦੇਣ ਵਾਲੇ ਹੁੰਦੇ ਹਨ **ਵਾ:** ਸਾਰਿਆਂ ਦੇ ਹਿਰਦਿਆਂ ਅੰਦਰ ਪ੍ਰਭੂ ਦਾ ਜੱਸ ਰੂਪੀ ਛਤ੍ਰ ਫੈਲਾਉਣ ਵਾਲੇ ਹਨ।

ਚਾਹੇ ਕੋਈ ਉਨ੍ਹਾਂ ਨਾਲ ਵੈਰ ਜਾਂ ਦੋਸਤੀ ਕਰੀ ਜਾਵੇ ਪਰ ਸੰਤ ਜਨ ਦੋਹਾਂ ਵਿਚ ਮਿੱਤ੍ਰਤਾ, ਦੁਸ਼ਮਣੀ ਕੁੱਝ ਨਹੀਂ ਜਾਣਦੇ, ਸਾਰਿਆਂ ਜੀਵਾਂ ਵਿਚ ਸਮਾਨਤਾ ਨਾਲ ਵਰਤਦੇ ਹਨ ॥੪॥

ਅੱਗੇ ਸੂਰਜ ਦਾ ਦ੍ਰਿਸ਼ਟਾਂਤ ਦੇ ਕੇ ਸੰਤਾਂ ਦੇ ਲੱਖਣ ਦੱਸਦੇ ਹਨ:

## ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ; ਅੰਧਕਾਰ ਬਿਨਾਸ ॥

ਜਿਸ ਪ੍ਰਕਾਰ ਪ੍ਰਚੰਡ = ਸੂਰਜ ਆਪਣੀਆਂ ਕਿਰਨਾਂ ਨਾਲ ਪ੍ਰਗਾਸੁ = ਚਾਨਣਾ ਕਰਦਾ ਹੋਇਆ ਪ੍ਰਗਟਿਓ = ਪਰਗਟ ਹੁੰਦਾ ਹੈ, ਉਸ ਵੇਲੇ ਅੰਧਕਾਰ = ਹਨੇਰਾ ਬਿਨਾਸ = ਨਾਸ਼ ਹੋ ਜਾਂਦਾ ਹੈ।

## ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ; ਮਨਿ ਨ ਭਇਓ ਬਿਖਾਦੁ ॥੫॥

ਪਵਿਤ੍ਰ = ਸਾਫ਼ ਥਾਵਾਂ ਅਤੇ ਅਪਵਿਤ੍ਰਹ = ਮੰਦੀਆਂ (ਰੂੜੀਆਂ ਆਦਿ ਦੀਆਂ) ਥਾਵਾਂ ਵਿਚ ਉਸ ਦੀਆਂ ਕਿਰਨਾਂ ਲਾਗੇ = ਲੱਗਦੀਆਂ ਹਨ ਪਰ ਸੂਰਜ ਦੇ ਮਨਿ = ਹਿਰਦੇ ਵਿਚ ਕੋਈ ਬਿਖਾਦੁ = ਦੁਖ ਨਹੀਂ ਭਇਓ = ਹੁੰਦਾ।

ਏਸੇ ਪ੍ਰਕਾਰ ਸੰਤ ਜਨਾਂ ਦੇ ਹਿਰਦੇ ਅੰਦਰ ਬ੍ਰਹਮ ਗਿਆਨ ਰੂਪੀ ਸੂਰਜ ਪ੍ਰੋਖ, ਅਪ੍ਰੋਖ ਗਿਆਨ ਰੂਪੀ ਕਿਰਨਾਂ ਨਾਲ ਚਾਨਣਾ ਕਰਦਾ ਹੋਇਆ ਪ੍ਰਗਟ ਹੋ ਜਾਂਦਾ ਹੈ, ਜਿਸ ਕਰਕੇ ਅਗਿਆਨ ਦਾ ਹਨੇਰਾ ਨਾਸ਼ ਹੋ ਜਾਂਦਾ ਹੈ।

ਕੋਈ ਪਵਿਤ੍ਰ ਭਾਵ ਪੁੰਨੀ ਪੁਰਖ ਜਾਂ ਅਪਵਿਤ੍ਰਹ = ਪਾਪੀ ਪੁਰਖ ਸੰਤ ਜਨਾਂ ਕੋਲ ਆ ਜਾਵੇ, ਸਭ ਨੂੰ ਗਿਆਨ ਰੂਪੀ ਕਿਰਨਾਂ ਲਗਾਉਂਦੇ ਹਨ, ਭਾਵ ਸਭ ਦਾ ਭਲਾ ਕਰਦੇ ਹਨ ਅਤੇ ਉਨ੍ਹਾਂ ਦੇ ਮਨ ਵਿਚ ਕੋਈ ਦੁੱਖ ਪ੍ਰਤੀਤ ਨਹੀਂ ਹੁੰਦਾ ॥੫॥

ਅੱਗੇ ਹਵਾ ਦੇ ਦ੍ਰਿਸ਼ਟਾਂਤ ਦੁਆਰਾ ਸੰਤਾਂ ਦੇ ਲੱਖਣ ਦੱਸਦੇ ਹਨ:

## ਸੀਤ ਮੰਦ ਸੁਗੰਧ ਚਲਿਓ; ਸਰਬ ਥਾਨ ਸਮਾਨ ॥

ਜਿਵੇਂ ਹਵਾ ਸੀਤ = ਠੰਢੀ, ਮੰਦ = ਹੌਲੀ ਹੌਲੀ ਅਤੇ ਸੁਗੰਧ = ਸੁਗੰਧੀ ਵਾਲੀ ਹੋ ਕੇ ਚਲਿਓ = ਚੱਲਦੀ ਹੈ ਅਤੇ ਸਰਬ = ਸਾਰਿਆਂ ਥਾਨ = ਥਾਵਾਂ ਵਿਚ ਸਮਾਨ = ਬਰਾਬਰ ਹੋ ਕੇ ਚੱਲਦੀ ਹੈ।

## ਜਹਾ ਸਾ ਕਿਛੁ ਤਹਾ ਲਾਗਿਓ; ਤਿਲੁ ਨ ਸੰਕਾ ਮਾਨ ॥੬॥

ਜਹਾ = ਜਿਥੇ ਸਾ = ਜਿਹੋ ਜਿਹਾ ਪਦਾਰਥ ਜੋ ਕਿਛੁ = ਕੁੱਝ ਵੀ ਹੁੰਦਾ ਹੈ, ਤਹਾ = ਉਥੇ ਉਹੋ ਜਿਹੀ ਹੋ ਕੇ ਲਗਿਓ = ਲੱਗਦੀ ਹੈ, ਤਿਲੁ = ਰੰਚਕ ਮਾਤ੍ਰ ਵੀ ਸ਼ੰਕਾ ਨਹੀਂ ਮਾਨ = ਮੰਨਦੀ ॥੬॥

ਏਸੇ ਪ੍ਰਕਾਰ ਸੰਤ ਜਨ ਸੀਤਲ ਬਚਨ ਬੋਲਦੇ ਹਨ, ਮੰਦ = ਹੌਲੀ ਹੌਲੀ ਧੀਰਜਤਾ ਨਾਲ ਭਗਤੀ ਦੀ ਸੁਗੰਧੀ ਸਹਿਤ ਚੱਲਦੇ ਹਨ ਅਤੇ ਸਾਰਿਆਂ ਥਾਵਾਂ ਵਿਚ ਸਮਾਨ ਬਿਰਤੀ ਕਰਕੇ ਰੱਖਦੇ ਹਨ **ਵਾ:** ਸਭ ਥਾਵਾਂ ਵਿਚ ਪਰਮੇਸ਼ਰ ਦੀ ਜੋਤ ਸਮਾਈ ਹੋਈ ਜਾਣਦੇ ਹਨ।

ਜਿਹੋ ਜਿਹਾ ਉਨ੍ਹਾਂ ਨੂੰ ਕੋਈ ਪੁਰਸ਼ ਮਿਲਦਾ ਹੈ, ਉਸ ਨੂੰ ਉਸੇ ਪ੍ਰਕਾਰ ਕਲਿਆਣ ਕਰਨੇ ਵਾਲੇ ਹੋ ਕੇ ਲੱਗਦੇ, ਮਿਲਦੇ ਹਨ ਅਤੇ ਤਿਲ ਮਾਤ੍ਰ ਵੀ ਉਨ੍ਹਾਂ ਦੇ ਕਰਮਾਂ, ਸੁਕਰਮਾਂ ਦੀ ਸ਼ੰਕਾ ਨਹੀਂ ਮੰਨਦੇ, ਭਾਵ ਉਨ੍ਹਾਂ ਦੇ ਜੀਵਨ ਪਾਪਾਂ ਪੁੰਨਾਂ ਤੋਂ ਨਿਰਲੇਪ ਰਹਿੰਦੇ ਹਨ ॥੬॥

ਅੱਗੇ ਅੱਗ ਦੇ ਦ੍ਰਿਸ਼ਟਾਂਤ ਦੁਆਰਾ ਸੰਤਾਂ ਦੇ ਲੱਖਣ ਦੱਸਦੇ ਹਨ :

## ਸੁਭਾਇ ਅਭਾਇ ਜੁ ਨਿਕਟਿ ਆਵੈ; ਸੀਤੁ ਤਾ ਕਾ ਜਾਇ ॥

ਸੁਭਾਇ = ਚੰਗੀ ਭਾਵਨਾ ਧਾਰ ਕੇ ਜਾਂ ਅਭਾਇ = ਭਾਵਨਾ ਤੋਂ ਬਿਨਾਂ ਜੁ = ਜਿਹੜਾ ਵੀ ਅੱਗ ਦੇ ਨਿਕਟਿ = ਨੇੜੇ ਆਵੈ = ਆ ਜਾਵੇ, ਤਾ = ਉਸ ਕਾ = ਦਾ ਸਰਦੀ ਦੀ ਰੁੱਤ ਵਿਚ ਸੀਤ = ਠੰਢ ਦਾ ਦੁਖ ਚਲਾ ਜਾਇ = ਜਾਂਦਾ ਹੈ।

## ਆਪ ਪਰ ਕਾ ਕਛੁ ਨ ਜਾਣੈ; ਸਦਾ ਸਹਜਿ ਸੁਭਾਇ ॥੭॥

ਆਪ = ਆਪਨਾ ਤੇ ਪਰ = ਪਰਾਏ ਕਾ = ਦਾ ਭੇਦ-ਭਾਵ ਕਛੁ = ਕੁੱਝ ਨਹੀਂ ਜਾਣੈ = ਜਾਣਦੀ, ਸਦਾ = ਹਮੇਸ਼ਾਂ ਸਹਜਿ = ਸਹਿਜੇ ਹੀ ਅੱਗ ਦਾ ਐਸਾ ਸੁਭਾਇ = ਸੁਭਾਅ ਹੈ, ਇਸ ਪ੍ਰਕਾਰ ਅੱਗ ਦੇ ਚਾਰ ਸੁਭਾਅ ਹਨ, ਭਾਵ ਸ਼ੇਰ ਆਦਿ ਦੇ ਭੈ ਤੋਂ ਨਿਰਭੈ ਕਰਦੀ ਹੈ, ਪ੍ਰਕਾਸ਼ ਕਰਦੀ ਹੈ, ਠੰਢ ਲਾਹੁੰਦੀ ਹੈ ਅਤੇ ਸਾੜਦੀ ਹੈ।

ਏਸੇ ਪ੍ਰਕਾਰ ਸੰਤ ਜਨਾਂ ਦੀ ਸੰਗਤ ਵਿਚ ਕੋਈ ਸ਼ਰਧਾ ਭਾਵਨਾ ਵਾਲਾ ਜਾਂ ਭਾਵਨਾ ਤੋਂ ਬਿਨਾਂ ਜਿਹੜਾ ਨੇੜੇ ਆ ਜਾਂਦਾ ਹੈ, ਉਨ੍ਹਾਂ ਦਾ ਪਾਪਾਂ ਰੂਪੀ ਸੀਤ = ਠੰਢ, ਪਾਲੇ ਦਾ ਦੁਖ ਚਲਾ ਜਾਂਦਾ ਹੈ।

ਆਪਣੇ ਪਰਾਏ ਦੇ ਭੇਦ-ਭਾਵ ਨੂੰ ਸੰਤ ਜਨ ਕੁੱਝ ਨਹੀਂ ਜਾਣਦੇ, ਹਮੇਸ਼ਾਂ ਸ਼ਾਂਤ ਸੁਭਾਅ ਧਾਰਨ ਕਰਕੇ ਰੱਖਦੇ ਹਨ, ਅੱਗ ਵਾਂਗ ਸੰਤ ਜਨਾਂ ਦੇ ਵੀ ਚਾਰ ਸੁਭਾਅ ਹੀ ਹਨ, ਭਾਵ ਕਾਲ ਰੂਪੀ ਸ਼ੇਰ ਦਾ ਭੈ ਮੇਟ ਕੇ ਨਿਰਭੈ ਕਰ ਦਿੰਦੇ ਹਨ, ਗਿਆਨ ਦਾ ਪ੍ਰਕਾਸ਼ ਕਰਦੇ ਹਨ, ਪਾਪਾਂ ਰੂਪੀ ਪਾਲੇ ਨੂੰ ਲਾਹ ਕੇ ਅਗਿਆਨ ਰੂਪੀ ਕੂੜੇ ਕਚਰੇ ਨੂੰ ਸਾੜ ਦਿੰਦੇ ਹਨ॥੭॥

## ਚਰਣ ਸਰਣ ਸਨਾਥ ਇਹੁ ਮਨੁ; ਰੰਗਿ ਰਾਤੇ ਲਾਲ ॥

ਜਿਹੜੇ ਸੰਤ ਜਨ ਲਾਲ = ਪਿਆਰੇ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੱਤੇ ਹੋਏ ਹਨ, ਉਨ੍ਹਾਂ ਗੁਰਮੁਖਾਂ ਦੇ ਚਰਨਾਂ ਦੀ ਸਰਣ = ਓਟ ਵਿਚ ਪੈ ਕੇ ਇਹੁ = ਇਸ ਮਨ ਦੀ ਸਨਾਥ = ਕਲਿਆਣ ਹੁੰਦੀ ਹੈ।

## ਗੋਪਾਲ ਗੁਣ ਨਿਤ ਗਾਉ ਨਾਨਕ; ਭਏ ਪ੍ਰਭ ਕਿਰਪਾਲ ॥੮॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਨਾਂ! ਗੋਪਾਲ = ਪਰਮੇਸ਼ਰ ਦੇ ਗੁਣਾਂ ਨੂੰ ਨਿਤ = ਨਿਤਾਪ੍ਰਤਿ ਗਾਉ = ਗਾਉਣਾ ਕਰੋ, ਜੋ ਗਾਉਂਦੇ ਹਨ ਉਨ੍ਹਾਂ ਉਪਰ ਪ੍ਰਭ = ਪਰਮੇਸ਼ਰ ਜੀ ਕਿਰਪਾਲ = ਕ੍ਰਿਪਾਲੂ ਭਏ = ਹੋਏ ਹਨ ॥੮॥੩॥

## ਮਾਰੂ ਮਹਲਾ ੫ ਘਰੁ ੪ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਪਾਸ ਤੱਤ ਸਿਧਾਂਤ ਦੇ ਬਚਨ ਪੁੱਛੇ, ਤਦੋਂ ਮਾਰੂ ਰਾਗ ਅੰਦਰ ਪੰਜਵੇਂ ਪਾਤਸ਼ਾਹ ਜੀ ਚੌਥੇ ਘਰੁ = ਸੁਰਤਾਲ ਅੰਦਰ ਅਸਟਪਦੀਆ = ਅੱਠ ਪਦਿਆਂ ਵਾਲੀ ਬਾਣੀ ਉਚਾਰਣ ਕਰਦੇ ਹਨ।[੧]

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

---

੧. ਜਿਸ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਕੀਰਤਪੁਰ ਸਾਹਿਬ ਵਿਚ ਜੋਤੀ ਜੋਤਿ ਸਮਾਉਣ ਲੱਗੇ ਸਨ, ਉਸ ਸਮੇਂ ਸਿੱਖ ਸੰਗਤਾਂ ਨੇ ਤੱਤ ਸਿਧਾਂਤ ਤੇ ਆਪਣੀ ਪਰਮਗਤੀ ਦੀ ਪ੍ਰਾਪਤੀ ਵਾਲੇ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਸਤਿਗੁਰੂ ਸਾਹਿਬ ਜੀ ਨੇ ਏਸੇ ਸ਼ਬਦ ਦੁਆਰਾ ਸੰਗਤਾਂ ਨੂੰ ਉਪਦੇਸ਼ ਬਖ਼ਸ਼ਸ਼ ਕੀਤਾ ਸੀ। *(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ਅੱਠਵੀਂ, ਅੰਸੂ ੫੭)*

***ਪ੍ਰਸ਼ਨ :*** *ਹੇ ਮਹਾਰਾਜ ! ਚਾਨਣਿਆਂ ਵਿੱਚੋਂ ਸ੍ਰੇਸ਼ਟ ਚਾਨਣਾ ਕਿਹੜਾ ਹੈ ?*
***ਗੁਰ-ਉੱਤਰ :***

## ਚਾਦਨਾ ਚਾਦਨੁ ਆਂਗਨਿ; ਪ੍ਰਭ ਜੀਉ ਅੰਤਰਿ ਚਾਦਨਾ ॥੧॥

ਜੋ ਪ੍ਰਭ = ਪਰਮੇਸ਼ਰ ਜੀਉ = ਜੀ ਦਾ ਸਭ ਦੇ ਅੰਤਰਿ = ਅੰਦਰ ਚੇਤਨ ਸੱਤਾ ਰੂਪੀ ਚਾਦਨਾ = ਪ੍ਰਕਾਸ਼ ਕੀਤਾ ਹੋਇਆ ਹੈ, ਇਹੋ ਹੀ ਹਿਰਦੇ ਰੂਪੀ ਆਂਗਨਿ = ਵਿਹੜੇ ਵਿਚ ਚਾਦਨਾ = ਚਾਨਣਾ ਨਾਲੋਂ ਸ੍ਰੇਸ਼ਟ ਚਾਦਨੁ = ਚਾਨਣਾ ਹੈ **ਵਾ:** ਚਾਨਣਾ ਵਿੱਚੋਂ ਆਂਗਨਿ = ਪਿਆਰਾ ਚਾਨਣ ਹੈ।

ਅਰਥਾਤ ਜਗਤ ਅੰਦਰ ਤਿੰਨ ਪ੍ਰਕਾਰ ਦਾ ਚਾਨਣ ਮੰਨਿਆ ਗਿਆ ਹੈ :

੧. ਤਾਮਸੀ ਪ੍ਰਕਾਸ਼ : ਸੂਰਜ ਆਦਿ ਅੱਗ ਦਾ ਪ੍ਰਕਾਸ਼ ਤਾਮਸੀ ਪ੍ਰਕਾਸ਼ ਹੈ।

੨. ਰਾਜਸੀ ਪ੍ਰਕਾਸ਼ : ਜਗਿਆਸੂ ਜਨਾਂ ਅੰਦਰ ਬਿਰਤੀ ਦਾ ਨਿਰੋਧ ਕਰਕੇ ਜੋ ਸ਼ਾਸਤ੍ਰ ਗਿਆਨ ਦੀ ਸਮਝ ਪੈਣੀ ਹੈ, ਇਹ ਰਾਜਸੀ ਪ੍ਰਕਾਸ਼ ਹੈ।

੩. ਸਾਂਤਕੀ ਪ੍ਰਕਾਸ਼ : ਜੋ ਬਿਰਤੀ ਦਾ ਬੇਦਾਂ ਸ਼ਾਸਤ੍ਰਾਂ ਦੇ ਤੱਤ ਸਿਧਾਂਤ ਦੁਆਰਾ ਸਤੋਗੁਣ ਦੇ ਵਿਚ ਲੀਨ ਹੋਣਾ ਹੈ, ਇਹ ਸਾਂਤਕੀ ਪ੍ਰਕਾਸ਼ ਹੈ। ਇਹ ਸਭ ਪ੍ਰਕਾਸ਼ ਮਾਇਆ ਕਰਕੇ ਹਨ, ਪਰਮੇਸ਼ਰ ਦਾ ਪ੍ਰਕਾਸ਼ ਇਨ੍ਹਾਂ ਸਾਰਿਆਂ ਦੇ ਅੰਦਰ ਹੈ। ਜੈਸਾ ਕਿ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ ੧੩)*

ਜੋਗੀਆਂ ਨੇ ਵੀ ਦਸਮ ਦੁਆਰ ਵਿਚ ਚਾਨਣ ਮੰਨੇ ਹਨ, ਜੋ ਪਹਿਲਾਂ ਤ੍ਰਿਕੁਟੀ ਵਿੱਚੋਂ ਦੁੱਧ ਦੀ ਝੱਗ ਵਰਗੀ ਰੋਸ਼ਨੀ ਪ੍ਰਤੀਤ ਹੁੰਦੀ ਹੈ, ਫੇਰ ਜਿਵੇਂ ਜਿਵੇਂ ਸੁਰਤ ਜੁੜਦੀ ਹੈ, ਤਿਵੇਂ ਤਿਵੇਂ ਪ੍ਰਕਾਸ਼ ਵੱਧਦਾ ਹੋਇਆ ਚੌਮੁਖੀ ਦੀਵੇ ਵਰਗਾ ਫੇਰ ਚੰਦ ਤੇ ਸੂਰਜ ਵਾਂਗ ਪ੍ਰਕਾਸ਼ ਹੋਣਾ ਮੰਨਿਆ ਜਾਂਦਾ ਹੈ, ਪਰ ਗੁਰਮਤਿ ਵਿਚ ਐਸਾ ਕਥਨ ਹੈ। ਜੈਸਾ ਕਿ :

**ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥੫॥** *(ਭੈਰਉ ਭਗਤ ਕਬੀਰ ਜੀਉ, ਅੰਗ ੧੧੬੨)*

ਉਥੇ ਸੂਰਜਾਂ ਆਦਿ ਦਾ ਪ੍ਰਕਾਸ਼ ਨਹੀਂ ਹੈ, ਉਥੇ ਆਦੀ ਤੇ ਨਿਰੰਜਨ ਸਰੂਪ ਚੇਤਨ ਦੀ ਜੋ ਲਾਟ ਚਮਕਦੀ ਹੈ, ਉਸਦਾ ਹੀ ਪ੍ਰਕਾਸ਼ ਹੁੰਦਾ ਹੈ।

ਹੋਰ ਵੀ ਕਈ ਪ੍ਰਕਾਸ਼ ਮੰਨੇ ਹਨ, ਜਿਵੇਂ ਜਠਰਾ ਅਗਨੀ ਦਾ ਪ੍ਰਕਾਸ਼, ਇਹ ਪ੍ਰਕਾਸ਼ ਐਸਾ ਮੰਨਿਆ ਹੈ ਜਿਵੇਂ ਸਭ ਨਾੜੀਆਂ ਬਿਜਲੀ ਵਾਂਗ ਲਿਸ਼ਕਦੀਆਂ ਹੋਣ ਭਾਵ ਜਠਰਾ ਅਗਨੀ ਦੇ ਤੇਜ ਨਾਲ ਸਭ ਨਾੜੀਆਂ ਚਮਕਣ ਲੱਗ ਜਾਂਦੀਆਂ ਹਨ। ਇਕ ਹਿਰਨ ਗਰਭ ਦਾ ਚਾਨਣ ਮੰਨਿਆ ਹੈ, ਇਹ ਐਸਾ ਚਾਨਣ ਹੈ ਕਿ ਸਾਰਾ ਸਰੀਰ ਹੀ ਬਿਜਲੀ ਵਾਂਗ ਚਮਕਦਾ ਪ੍ਰਤੀਤ ਹੁੰਦਾ ਹੈ ਹਨੇਰੇ ਵਿਚ ਬੈਠੇ ਹੋਇਆਂ ਵੀ ਸਰੀਰ ਦੇ ਅੰਦਰ ਬਾਹਰ ਰੋਸ਼ਨੀ ਪ੍ਰਤੀਤ ਹੋਣ ਲੱਗ ਪੈਂਦੀ ਹੈ, ਪਰ ਇਹ ਵੀ ਮਾਇਕੀ ਚਾਨਣ ਹਨ, ਇਹ ਸਾਰੇ ਪ੍ਰਕਾਸ਼ ਵੀ ਉਸ ਸ੍ਵੈ ਪ੍ਰਕਾਸ਼ ਰੂਪ ਚੇਤਨ ਪ੍ਰਭੂ ਦੇ ਅਧੀਨ ਹੋ ਕੇ ਚਾਨਣ ਕਰਨ ਵਾਲੇ ਹਨ ਸਾਰਿਆਂ ਚਾਨਣਾਂ ਵਿੱਚੋਂ ਪਰਮੇਸ਼ਰ ਦਾ ਚਾਨਣ ਹੀ ਭਾਉ ਭਗਤੀ ਦੀ ਮਹਿਕ ਦੇ ਕੇ ਹਿਰਦੇ ਰੂਪ ਵਿਹੜੇ ਵਿਚ ਪਿਆਰ ਦੇ ਫੁੱਲ ਖਿੜਾਉਣ ਵਾਲਾ ਹੈ, ਉਹ ਪ੍ਰਭੂ ਜੀ ਦਾ ਹਿਰਦੇ ਦੇ ਅੰਦਰ ਪ੍ਰਕਾਸ਼ ਹੈ, ਜਿਸਦੇ ਪ੍ਰਕਾਸ਼ ਨੂੰ ਲੈ ਕੇ ਬਿਰਤੀ ਸਭ ਚੀਜ਼ਾਂ ਨੂੰ ਅਨੁਭਵ ਕਰ ਰਹੀ ਹੈ **ਵਾ:** ਉਸ ਪ੍ਰਭੂ ਦਾ ਜਿਸ ਦੇ ਜੀਉ = ਹਿਰਦੇ ਅੰਤਰਿ = ਵਿਚ ਪ੍ਰਕਾਸ਼ ਹੋ ਗਿਆ, ਭਾਵ ਸਾਖਿਆਤ ਹੋ ਗਿਆ, ਉਹ ਪੁਰਖ ਧੰਨਤਾ ਦੇ ਜੋਗ ਹੈ ॥੧॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਅਰਾਧਣਾ ਕਿਹੜਾ ਚੰਗਾ ਹੈ ?*
***ਗੁਰ ਉੱਤਰ :***

## ਆਰਾਧਨਾ ਅਰਾਧਨੁ ਨੀਕਾ; ਹਰਿ ਹਰਿ ਨਾਮੁ ਅਰਾਧਨਾ ॥੨॥

ਹੇ ਭਾਈ ! ਆਰਾਧਨਾ = ਸਿਮਰਨਾ ਨਾਲੋਂ ਏਹੀ ਅਰਾਧਨੁ = ਸਿਮਰਨ ਕਰਨਾ ਨੀਕਾ = ਚੰਗਾ ਹੈ, ਜੋ ਦਿਲ ਦੀ ਭਾਵਨਾ ਦੇ ਨਾਲ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦਾ ਨਾਮ ਅਰਾਧਨਾ = ਸਿਮਰਨਾ ਹੈ ॥੨॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਤਿਆਗਣ ਵਿੱਚੋਂ ਕਿਹੜਾ ਤਿਆਗਣਾ ਸ੍ਰੇਸ਼ਟ ਹੈ ?*
***ਗੁਰ ਉੱਤਰ :***

## ਤਿਆਗਨਾ, ਤਿਆਗਨੁ ਨੀਕਾ; ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥

ਹੇ ਭਾਈ ! ਤਿਆਗਨਾ = ਤਿਆਗ ਵਿੱਚੋਂ ਇਹੋ ਹੀ ਤਿਆਗਨੁ = ਤਿਆਗ ਨੀਕਾ = ਸ੍ਰੇਸ਼ਟ ਹੈ, ਜੋ ਕਾਮੁ = ਵਿਕਾਰ ਦ੍ਰਿਸ਼ਟੀ ਕ੍ਰੋਧੁ = ਗ਼ੁੱਸਾ, ਲੋਭੁ = ਲਾਲਚ ਆਦਿ ਵਿਕਾਰਾਂ ਦਾ ਤਿਆਗਨਾ = ਤਿਆਗ ਕਰਨਾ ਹੈ ॥੩॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੰਗਣ ਵਿੱਚੋਂ ਕਿਹੜਾ ਮੰਗਣਾ ਸ੍ਰੇਸ਼ਟ ਹੈ ?*
***ਗੁਰ ਉੱਤਰ :***

## ਮਾਗਨਾ, ਮਾਗਨੁ ਨੀਕਾ; ਹਰਿ ਜਸੁ ਗੁਰ ਤੇ ਮਾਗਨਾ ॥੪॥

ਹੇ ਭਾਈ ! ਸਭ ਮਾਗਨਾ = ਮੰਗਣ ਵਿੱਚੋਂ ਇਹੋ ਹੀ ਮਗਨੁ = ਮੰਗਣਾ ਨੀਕਾ ਚੰਗਾ ਹੈ, ਜੋ ਗੁਰ = ਸਤਿਗੁਰੂ ਸਾਹਿਬ ਜੀ ਤੇ = ਤੋਂ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਰਨਾ ਮਾਗਨਾ = ਮੰਗਣਾ ਹੈ ॥੪॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਾਗਣੇ ਵਿੱਚੋਂ ਸ੍ਰੇਸ਼ਟ ਜਾਗਣਾ ਕਿਹੜਾ ਹੈ ?*
***ਗੁਰ ਉੱਤਰ :***

## ਜਾਗਨਾ ਜਾਗਨੁ ਨੀਕਾ; ਹਰਿ ਕੀਰਤਨ ਮਹਿ ਜਾਗਨਾ ॥੫॥

ਹੇ ਭਾਈ ! ਸਭ ਜਾਗਨਾ = ਜਾਗਰਣਾਂ ਨਾਲੋਂ ਇਹੋ ਹੀ ਨੀਕਾ = ਸ੍ਰੇਸ਼ਟ ਜਾਗਨੁ = ਜਾਗਣਾ ਹੈ, ਜੋ ਹਰਿ = ਪਰਮੇਸ਼ਰ ਦੇ ਕੀਰਤਨ = ਜੱਸ ਕਰਨ ਮਹਿ = ਵਿਚ ਜਾਗਣਾ ਹੈ ॥੫॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕਿਸ ਦੇ ਚਰਨੀਂ ਲੱਗਣਾ ਚੰਗਾ ਹੈ ?*
***ਗੁਰ ਉੱਤਰ :***

## ਲਾਗਨਾ ਲਾਗਨੁ ਨੀਕਾ; ਗੁਰ ਚਰਣੀ ਮਨੁ ਲਾਗਨਾ ॥੬॥

ਹੇ ਭਾਈ ! ਲਾਗਨਾ = ਲੱਗਣਾ ਤੋਂ ਇਹੋ ਹੀ ਲਾਗਨੁ = ਲੱਗਣਾ ਨੀਕਾ = ਚੰਗਾ ਹੈ, ਜੋ ਸਤਿਗੁਰੂ ਦੇ ਚਰਣੀ = ਚਰਨ ਕਮਲਾਂ ਵਿਚ ਮਨੁ = ਹਿਰਦੇ ਦਾ ਲਾਗਨਾ = ਲੱਗਣਾ ਹੈ।

***ਪ੍ਰਸ਼ਨ :*** *ਲਗਨਾਂ ਵਿੱਚੋਂ ਸ੍ਰੇਸ਼ਟ ਲਗਨ ਕਿਹੜੀ ਹੈ ?*
***ਉੱਤਰ :*** ਲਗਨਾਂ ਵਿੱਚੋਂ ਇਹੋ ਲਗਨ ਚੰਗੀ ਹੈ, ਜੋ ਗੁਰਾਂ ਦੇ ਚਰਨਾਂ ਕਮਲਾਂ ਵਿਚ ਮਨ ਦੀ ਲਗਨ ਲੱਗ ਜਾਣੀ ਹੈ ॥੬॥

## ਇਹ ਬਿਧਿ ਤਿਸਹਿ ਪਰਾਪਤੇ; ਜਾ ਕੈ ਮਸਤਕਿ ਭਾਗਨਾ ॥੭॥

ਹੇ ਭਾਈ ! ਪ੍ਰੰਤੂ ਇਹ ਬਿਧਿ = ਜੁਗਤੀ ਤਿਸਹਿ = ਉਸ ਨੂੰ ਪਰਾਪਤੇ = ਪ੍ਰਾਪਤ ਹੁੰਦੀ ਹੈ, ਜਾ = ਜਿਸ ਪੁਰਸ਼ ਕੈ = ਦੇ ਮਸਤਕਿ = ਮੱਥੇ ਦੇ ਸ਼ਿਰੋਮਣੀ ਭਾਗਨਾ = ਭਾਗ, ਲੇਖ ਹਨ ॥੭॥

## ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ; ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਪੁਰਸ਼ ਨੂੰ ਸਭੁ = ਸਾਰਾ ਕਿਛੁ = ਕੁੱਝ ਗੁਣ ਨੀਕਾ = ਚੰਗਾ ਲੱਗਦਾ ਹੈ, ਜੋ = ਜਿਹੜਾ ਪ੍ਰਭ = ਪਰਮੇਸ਼ਰ ਕੀ = ਦੀ ਸਰਨਾਗਨਾ = ਸ਼ਰਨ ਵਿਚ ਆ ਕੇ ਪ੍ਰਾਪਤ ਹੋਇਆ ਹੈ ॥੮॥੧॥੪॥

## ਮਾਰੂ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਵਿਚ ਚਿੱਤ ਲਾਉਣ ਵਾਲਿਆਂ ਦੀ ਮਹਿਮਾ ਕਥਨ ਕਰਦੇ ਹਨ।

## ਆਉ ਜੀ ਤੂ ਆਉ ਹਮਾਰੈ; ਹਰਿ ਜਸੁ ਸ੍ਰਵਨ ਸੁਨਾਵਨਾ ॥੧॥ਰਹਾਉ॥

ਹੇ ਮੇਰੇ ਪਿਆਰੇ ਜੀ ! ਆਉ = ਆਉਣਾ ਕਰੋ, ਤੂ = ਤੁਸੀਂ ਹਮਾਰੈ = ਸਾਡੇ ਘਰ ਵਿਖੇ ਆਉ = ਆਉਣਾ ਕਰੋ, ਅਤੇ ਮੇਰੇ ਸ੍ਰਵਨ = ਕੰਨਾਂ ਵਿਚ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਸੁਨਾਵਨਾ = ਸੁਣਾਉਣਾ ਕਰੋ ॥੧॥ਰਹਾਉ॥

## ਤੁਧੁ ਆਵਤ ਮੇਰਾ ਮਨੁ ਤਨੁ ਹਰਿਆ; ਹਰਿ ਜਸੁ ਤੁਮ ਸੰਗਿ ਗਾਵਨਾ ॥੧॥

ਤੁਧੁ = ਤੁਹਾਡੇ ਆਵਤ = ਆਉਣ ਕਰਕੇ ਮੇਰਾ ਮਨੁ = ਹਿਰਦਾ ਤੇ ਤਨੁ = ਸਰੀਰ ਹਰਿਆ = ਹਰਾ ਭਰਾ ਹੋ ਜਾਂਦਾ ਹੈ ਕਿਉਂਕਿ ਤੁਮ = ਤੁਹਾਡੇ ਸੰਗਿ = ਨਾਲ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਗਾਵਨਾ = ਗਾਉਣਾ ਕਰੀਦਾ ਹੈ ॥੧॥

## ਸੰਤ ਕ੍ਰਿਪਾ ਤੇ ਹਿਰਦੈ ਵਾਸੈ; ਦੂਜਾ ਭਾਉ ਮਿਟਾਵਨਾ ॥੨॥

ਹੇ ਸੰਤ = ਸ਼ਾਂਤ-ਚਿੱਤ ਮਹਾਤਮਾ ਜਨੋਂ ! ਤੁਹਾਡੀ ਕ੍ਰਿਪਾ = ਮਿਹਰ ਤੇ = ਤੋਂ ਹਿਰਦੈ = ਮਨ ਵਿਚ ਪਰਮੇਸ਼ਰ ਵਾਸੈ = ਵੱਸਦਾ ਹੈ ਅਤੇ ਦੂਜਾ ਭਾਉ = ਦ੍ਵੈਤ-ਭਾਵ ਨੂੰ ਮਿਟਾਵਨਾ = ਮਿਟਾਉਣਾ ਕਰੀਦਾ ਹੈ ॥੨॥

## ਭਗਤ ਦਇਆ ਤੇ ਬੁਧਿ ਪਰਗਾਸੈ; ਦੁਰਮਤਿ ਦੂਖ ਤਜਾਵਨਾ ॥੩॥

ਹੇ ਭਗਤ = ਸੰਤ ਜਨੋਂ ! ਤੁਹਾਡੀ ਦਇਆ = ਮਿਹਰ ਤੇ = ਤੋਂ ਹੀ ਬੁਧਿ = ਮਤ ਦੇ ਅੰਦਰ ਗਿਆਨ ਦਾ ਪਰਗਾਸੈ = ਚਾਨਣਾ ਹੁੰਦਾ ਹੈ ਅਤੇ ਦੁਰਮਤਿ = ਖੋਟੀ ਮਤ ਦੇ ਦੂਖ = ਦੁਖ **ਵਾ:** ਖੋਟੀ ਮੱਤ ਤੇ ਜੰਮਣ ਮਰਣ ਦਾ ਦੁਖ ਤਜਾਵਨਾ = ਤਿਆਗਣਾ ਕਰੀਦਾ ਹੈ ॥੩॥

## ਦਰਸਨੁ ਭੇਟਤ ਹੋਤ ਪੁਨੀਤਾ; ਪੁਨਰਪਿ ਗਰਭਿ ਨ ਪਾਵਨਾ ॥੪॥

ਤੁਹਾਡੇ ਦਰਸਨੁ = ਦੀਦਾਰ ਭੇਟਤ = ਮਿਲਣੇ, ਹੋਣੇ ਕਰਕੇ ਪੁਨੀਤਾ = ਪਵਿੱਤਰ ਹੋਤ = ਹੋਈਦਾ ਹੈ, ਪੁਨਰਪਿ = ਫੇਰ ਦੁਬਾਰਾ ਗਰਭਿ = ਪੇਟ ਵਿਚ ਪਾਵਨਾ = ਪੈਣਾ ਨਹੀਂ ਹੋਵੇਗਾ ॥੪॥

## ਨਉ ਨਿਧਿ ਰਿਧਿ ਸਿਧਿ ਪਾਈ; ਜੋ ਤੁਮਰੈ ਮਨਿ ਭਾਵਨਾ ॥੫॥

ਹੇ ਸੰਤ ਜਨੋਂ ! ਜੋ ਤੁਮਰੈ = ਤੁਹਾਡੇ ਮਨਿ = ਹਿਰਦੇ ਵਿਚ ਭਾਵਨਾ = ਭਾਅ ਜਾਂਦੇ ਹਨ, ਉਨ੍ਹਾਂ ਨੇ ਨਉ = ਨੌਂ ਨਿਧੀਆਂ, ਰਿਧਿ = ਰਿੱਧੀਆਂ ਅਤੇ ਅਠਾਰਾਂ ਸਿਧਿ = ਸਿੱਧੀਆਂ ਪਾਈ = ਪ੍ਰਾਪਤ ਕਰ ਲਈਆਂ ਹਨ ॥੫॥

## ਸੰਤ ਬਿਨਾ ਮੈ ਥਾਉ ਨ ਕੋਈ; ਅਵਰ ਨ ਸੂਝੈ ਜਾਵਨਾ ॥੬॥

ਹੇ ਸੰਤ = ਸ਼ਾਂਤ-ਚਿੱਤ ਮਹਾਤਮਾ ਜਨੋਂ ! ਤੁਹਾਡੇ ਤੋਂ ਬਿਨਾ = ਬਗ਼ੈਰ ਮੈ = ਮੈਨੂੰ ਹੋਰ ਕੋਈ ਥਾਉ = ਥਾਂ ਨਹੀਂ ਹੈ ਅਤੇ ਨਾ ਹੀ ਅਵਰ = ਹੋਰ ਕਿਤੇ ਜਾਵਨਾ = ਜਾਣਾ ਸੂਝੈ = ਸੁੱਝਦਾ ਹੈ ॥੬॥

## ਮੋਹਿ ਨਿਰਗੁਨ ਕਉ ਕੋਇ ਨ ਰਾਖੈ; ਸੰਤਾ ਸੰਗਿ ਸਮਾਵਨਾ ॥੭॥

ਮੋਹਿ = ਮੈਨੂੰ ਨਿਰਗੁਨ = ਗੁਣ ਹੀਨ ਕਉ = ਨੂੰ ਕੋਇ = ਕੋਈ ਵੀ ਨਹੀਂ ਰਾਖੈ = ਰੱਖਦਾ, ਹੇ ਸੰਤਾ = ਸੰਤ ਜਨੋਂ ! ਤੁਹਾਡੀ ਸੰਗਤ ਦੇ ਸੰਗਿ = ਨਾਲ ਹੀ ਮੇਰਾ ਸਮਾਵਨਾ = ਸਮਾਉਣਾ ਹੋਵੇ, ਭਾਵ ਹਰ ਵੇਲੇ ਤੁਹਾਡੀ ਸੰਗਤ ਵਿਚ ਮਿਲਿਆ ਰਹਾਂ ॥੭॥

## ਕਹੁ ਨਾਨਕ ਗੁਰਿ ਚਲਤੁ ਦਿਖਾਇਆ; ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸ਼ਾਂਤ ਸਰੂਪ ਗੁਰੂ ਸਾਹਿਬ ਜੀ ਨੇ ਇਕ ਅਸਚਰਜ ਚਲਤੁ = ਕੌਤਕ ਦਿਖਾਇਆ = ਦਿਖਾਉਣਾ ਕੀਤਾ ਹੈ, ਜਿਸ ਕਰਕੇ ਮੈ = ਮਨ ਹਿਰਦੇ ਮਧੇ = ਵਿਚ ਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਅਨੰਦ ਨੂੰ ਰਾਵਨਾ = ਮਾਨਣਾ ਕਰਦਾ ਹਾਂ **ਵਾ:** ਮਨ ਵਿਚ ਹਰਿ ਹਰਿ ਦੇ ਜੱਸ ਨੂੰ ਉਚਾਰਣ ਕਰਦਾ ਹਾਂ ॥੮॥੨॥੫॥

## ਮਾਰੂ ਮਹਲਾ ੫ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ਜੀਵਨਾਂ ਵਿਚ ਸਫਲ ਜੀਵਨ ਕਿਸਦਾ ਹੈ ?*
***ਗੁਰ ਉੱਤਰ :***

[ਅੰਗ ੧੦੧੯]

## ਜੀਵਨਾ ਸਫਲ ਜੀਵਨ; ਸੁਨਿ ਹਰਿ, ਜਪਿ ਜਪਿ ਸਦ ਜੀਵਨਾ ॥੧॥ਰਹਾਉ॥

ਹੇ ਭਾਈ ! ਜੀਵਨਾ = ਜਿਊਣ ਵਿੱਚੋਂ ਉਹੋ ਹੀ ਸਫਲ = ਸਫਲਾ ਜੀਵਨ = ਜਿਊਣਾ ਹੈ, ਜੋ ਹਰਿ = ਪਰਮੇਸ਼ਰ ਦੇ ਜੱਸ ਨੂੰ ਸੁਨਿ = ਸੁਣਦੇ ਹੋਏ ਅਤੇ ਉਸਦੇ ਜਪਿ = ਜਾਪ ਨੂੰ ਸਦ = ਹਮੇਸ਼ਾਂ ਜਪਿ = ਜਪਦੇ ਹੋਏ ਜੀਵਨਾ = ਜਿਊਣਾ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਅਸਲੀ ਪੀਣ ਜੋਗ ਪਦਾਰਥ ਖਾਣਾ ਕਿਹੜਾ ਹੈ ?*
***ਗੁਰ ਉੱਤਰ :***

## ਪੀਵਨਾ, ਜਿਤੁ ਮਨੁ ਆਘਾਵੈ; ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥

ਹੇ ਭਾਈ ! ਪੀਵਨਾ = ਪੀਣਾ ਉਹੀ ਸ੍ਰੇਸ਼ਟ ਹੈ, ਜਿਤੁ = ਜਿਸ ਕਰਕੇ ਮਨੁ = ਹਿਰਦਾ ਆਘਾਵੈ = ਰੱਜ ਜਾਂਦਾ ਹੈ, ਉਹ ਨਾਮ ਰੂਪੀ ਅੰਮ੍ਰਿਤ ਰਸ ਹੀ ਪੀਵਨਾ = ਪੀਣਾ ਚਾਹੀਦਾ ਹੈ ॥੧॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕਿਹੜਾ ਪਦਾਰਥ ਚੰਗਾ ਹੈ ?*
***ਗੁਰ ਉੱਤਰ :***

## ਖਾਵਨਾ, ਜਿਤੁ ਭੂਖ ਨ ਲਾਗੈ; ਸੰਤੋਖਿ ਸਦਾ ਤ੍ਰਿਪਤੀਵਨਾ ॥੨॥

ਹੇ ਭਾਈ ! ਖਾਵਨਾ = ਖਾਣਾ ਤਾਂ ਉਹੀ ਸ੍ਰੇਸ਼ਟ ਹੈ, ਜਿਤੁ = ਜਿਸ ਕਰਕੇ ਪਦਾਰਥਾਂ ਦੀ ਹੋਰ ਭੂਖ = ਭੁੱਖ

ਨਹੀਂ ਲਾਗੈ = ਲੱਗਦੀ, ਉਹ ਸੰਤੋਖ ਹੈ, ਜਿਸ ਕਰਕੇ ਸਦਾ = ਹਮੇਸ਼ਾਂ ਤ੍ਰਿਪਤੀਵਨਾ = ਰੱਜੇ ਰਹੀਦਾ ਹੈ, ਤ੍ਰਿਪਤੀ ਆਉਂਦੀ ਹੈ ॥੨॥ ਜੈਸਾ ਕਿ :

**ਬਿਨਾ ਸੰਤੋਖ ਨਹੀ ਕੋਊ ਰਾਜੈ ॥**
**ਸੁਪਨ ਅਨੋਰਥ ਬ੍ਰਿਥੇ ਸਭ ਕਾਜੈ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੯)*

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਪਹਿਨਣਾ ਕਿਹੜਾ ਚੰਗਾ ਹੈ ?*
***ਗੁਰ ਉੱਤਰ :***

## ਪੈਨਣਾ, ਰਖੁ ਪਤਿ ਪਰਮੇਸੁਰ; ਫਿਰਿ ਨਾਗੇ ਨਹੀ ਥੀਵਨਾ ॥੩॥

ਬਸਤ੍ਰ ਪੈਨਣਾ = ਪਹਿਰਣਾ ਤਾਂ ਉਹੀ ਚੰਗਾ ਹੈ, ਜਿਸ ਕਰਕੇ ਪਰਮੇਸੁਰ = ਪਰਮਾਤਮਾ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਰੱਖ ਲਵੇ ਅਤੇ ਜਿਸ ਸਿਫ਼ਤ ਸਰਮ ਰੂਪੀ ਬਸਤ੍ਰ ਪਹਿਰਣ ਕਰਕੇ ਫਿਰਿ = ਮੁੜ ਕੇ ਨਾਗੇ = ਨੰਗੇ ਭਾਵ ਬੇ-ਪੱਤ ਨਹੀਂ ਥੀਵਨਾ = ਹੋਈਦਾ ਹੈ ॥੩॥

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਭੋਗਨਾ ਕਿਹੜਾ ਸ੍ਰੇਸ਼ਟ ਹੈ ?*
***ਗੁਰ ਉੱਤਰ :***

## ਭੋਗਨਾ, ਮਨ ਮਧੇ ਹਰਿ ਰਸੁ; ਸੰਤ ਸੰਗਤਿ ਮਹਿ ਲੀਵਨਾ ॥੪॥

ਭੋਗਨਾ ਇਹੋ ਹੀ ਸ੍ਰੇਸ਼ਟ ਹੈ, ਜੋ ਮਨ = ਹਿਰਦੇ ਦੇ ਮਧੇ = ਵਿਚ ਹਰਿ = ਪਰਮੇਸ਼ਰ ਦਾ ਰਸੁ = ਪ੍ਰੇਮ, ਅਨੰਦ ਪ੍ਰਾਪਤ ਕਰਨਾ ਹੈ ਅਤੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸੰਗਤ ਦੇ ਮਹਿ = ਵਿੱਚੋਂ ਇਹ ਰਸ ਲੀਵਨਾ = ਲੈਣਾ ਕਰੀਦਾ ਹੈ **ਵਾ:** ਜਿਸ ਅਨੰਦ ਕਰਕੇ ਸੰਤਾਂ ਦੀ ਸੰਗਤ ਵਿਚ ਲਿਵ, ਲੀਨ ਹੋ ਜਾਈਦਾ ਹੈ ॥੪॥

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਸੀਵਨਾ ਕਿਹੜਾ ਸ੍ਰੇਸ਼ਟ ਹੈ ?*
***ਗੁਰ ਉੱਤਰ :***

## ਬਿਨੁ ਤਾਗੇ ਬਿਨੁ ਸੂਈ ਆਨੀ; ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥

ਬਾਹਰਲੇ ਪ੍ਰਤੱਖ ਤਾਗੇ = ਧਾਗੇ ਲਿਆਉਣ ਤੋਂ ਬਿਨ = ਬਗ਼ੈਰ, ਪ੍ਰਤੱਖ ਸੂਈ ਆਨੀ = ਲਿਆਉਣ ਤੋਂ ਬਿਨੁ = ਬਗ਼ੈਰ **ਵਾ:** ਸਕਾਮ ਕਰਮਾਂ ਰੂਪੀ ਧਾਗੇ ਤੋਂ ਬਗ਼ੈਰ ਅਤੇ ਵਾਸ਼ਨਾ ਰੂਪੀ ਸੂਈ ਲਿਆਂਦੀ ਤੋਂ ਬਗ਼ੈਰ ਪ੍ਰੇਮ ਰੂਪੀ ਧਾਗੇ ਤੇ ਬ੍ਰਹਮਾਕਾਰ ਬਿਰਤੀ ਰੂਪੀ ਸੂਈ ਲਿਆ ਕੇ ਮਨ ਰੂਪੀ ਬਸਤ੍ਰ ਨੂੰ ਹਰਿ = ਪਰਮੇਸ਼ਰ ਦੀ ਭਗਤੀ ਦੇ ਸੰਗਿ = ਨਾਲ ਸੀਵਨਾ = ਸਿਊਣਾ ਸਫਲਾ ਹੈ ॥੫॥

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਮਸਤੀ ਵਾਲੇ ਪੁਰਖ ਕਿਹੜੇ ਹਨ ?*
***ਗੁਰ ਉੱਤਰ :***

## ਮਾਤਿਆ, ਹਰਿ ਰਸ ਮਹਿ ਰਾਤੇ; ਤਿਸੁ ਬਹੁੜਿ ਨ ਕਬਹੂ, ਅਉ ਖੀਵਨਾ ॥੬॥

(ਦੂਸਰਾ ਪਾਠ 'ਅਉਖੀਵਨਾ' ਇਕੱਠਾ ਹੈ)

ਹੇ ਭਾਈ ! ਮਾਤਿਆ = ਮਸਤ ਹੋਣਾ ਉਸ ਦਾ ਸ੍ਰੇਸ਼ਟ ਸਫਲਾ ਹੈ, ਜੋ ਹਰਿ = ਪਰਮੇਸ਼ਰ ਦੇ ਨਾਮ, ਪ੍ਰੇਮ ਰਸ ਮਹਿ = ਵਿਚ ਰਾਤੇ ਰੱਤਾ ਰਹਿੰਦਾ ਹੈ, ਤਿਸੁ = ਉਸ ਨੂੰ ਬਹੁੜਿ = ਫੇਰ ਦੁਬਾਰਾ ਕਬਹੂ = ਕਦੇ ਵੀ ਖੀਵਨਾ = ਮਸਤੀ ਦੀ ਹਾਲਤ ਤੋਂ ਅਉ = ਰਹਿਤ ਨਹੀਂ ਹੋਣਾ ਪੈਂਦਾ **ਵਾ:** ਅਉਖੀਵਨਾ = ਔਖਾ ਨਹੀਂ ਹੋਣਾ ਪੈਂਦਾ ॥੬॥

## ਮਿਲਿਓ ਤਿਸੁ ਸਰਬ ਨਿਧਾਨਾ; ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥੭॥

ਤਿਸੁ = ਉਸ ਪੁਰਸ਼ ਨੂੰ ਬ੍ਰਹਮ ਗਿਆਨ ਰੂਪੀ ਸਰਬ = ਸਾਰਾ ਹੀ ਨਿਧਾਨ = ਖ਼ਜ਼ਾਨਾ ਮਿਲਿਓ = ਮਿਲ ਗਿਆ ਹੈ, ਜਿਸ ਨੂੰ ਪ੍ਰਭਿ = ਪਰਮੇਸ਼ਰ ਨੇ ਕ੍ਰਿਪਾਲਿ = ਦਿਆਲੂ ਹੋ ਕੇ ਦੀਵਨਾ = ਦੇਣਾ ਕੀਤਾ ਹੈ ॥੭॥

## ਸੁਖੁ ਨਾਨਕ ਸੰਤਨ ਕੀ ਸੇਵਾ; ਚਰਣ ਸੰਤ ਧੋਇ ਪੀਵਨਾ ॥੮॥੩॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਭ ਸੁਖੁ = ਅਨੰਦ ਸੰਤਨ = ਸ਼ਾਂਤ ਚਿੱਤ ਮਹਾਤਮਾ ਜਨਾਂ ਕੀ = ਦੀ ਸੇਵਾ ਟਹਿਲ ਵਿਚ ਹੈ, ਇਸ ਲਈ ਸੰਤ = ਸ਼ਾਂਤ-ਚਿੱਤ ਮਹਾਤਮਾ ਜਨਾਂ ਦੇ ਚਰਣ ਧੋਇ = ਧੋ ਕੇ ਪ੍ਰੇਮ ਨਾਲ ਪੀਵਨਾ = ਪੀਣਾ ਕਰੀਏ, ਭਾਵ ਅਤਿਅੰਤ ਨਿੰਮ੍ਰਤਾਵਾਨ ਹੋ ਕੇ ਸੇਵਾ ਕਰੀਏ **ਵਾ:** ਸੰਤਾਂ ਦੇ ਚਰਨ ਸ਼ਰਧਾ ਰੂਪੀ ਪਾਣੀ ਨਾਲ ਧੋ ਕੇ ਪ੍ਰੇਮ ਦੇ ਬੁੱਕ ਭਰ ਕੇ ਪੀਣਾ ਕਰੀਏ ॥੮॥੩॥੬॥

## ਮਾਰੂ ਮਹਲਾ ੫ ਘਰੁ ੮ ਅੰਜੁਲੀਆ[੧] ੧ਓ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅੱਠਵੇਂ ਘਰੁ = ਸੁਰਤਾਲ ਵਿਚ ਅੰਜੁਲੀਆ ਸਿਰਲੇਖ ਹੇਠ ਮਾਇਆ ਦਾ ਚਮਤਕਾਰ ਦਿਖਾਉਂਦੇ ਹੋਏ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਿਸੁ ਗ੍ਰਿਹਿ ਬਹੁਤੁ; ਤਿਸੈ ਗ੍ਰਿਹਿ ਚਿੰਤਾ ॥

ਹੇ ਭਾਈ ! ਜਿਸ ਦੇ ਗ੍ਰਿਹਿ = ਘਰ ਵਿਚ ਮਾਇਆ ਦੇ ਬਹੁਤੁ = ਬੇਅੰਤ ਭੰਡਾਰੇ ਹਨ, ਤਿਸੈ = ਉਸੇ ਦੇ ਹਿਰਦੇ ਰੂਪੀ ਗ੍ਰਹਿ = ਘਰ ਵਿਚ ਸਦਾ ਚਿੰਤਾ ਬਣੀ ਰਹਿੰਦੀ ਹੈ ਕਿ ਕਿਤੇ ਧਨ ਚੋਰੀ ਨਾ ਹੋ ਜਾਵੇ ਜਾਂ ਅੱਗ ਆਦਿ ਨਾਲ ਸੜ ਨਾ ਜਾਵੇ।

## ਜਿਸੁ ਗ੍ਰਿਹਿ ਥੋਰੀ; ਸੁ ਫਿਰੈ ਭ੍ਰਮੰਤਾ ॥

ਜਿਸ ਦੇ ਗ੍ਰਿਹਿ = ਘਰ ਵਿਚ ਮਾਇਆ ਥੋਰੀ = ਥੋੜ੍ਹੀ ਹੈ, ਸੁ = ਉਹ ਮਾਇਆ ਦੀ ਪ੍ਰਾਪਤੀ ਵਾਸਤੇ ਦੇਸ਼ਾਂ-ਦੇਸ਼ਾਤ੍ਰਾਂ ਵਿਚ ਭ੍ਰਮੰਤਾ = ਭਰਮਦਾ ਫਿਰੈ = ਫਿਰਦਾ ਹੈ।

## ਦੁਹੂ ਬਿਵਸਥਾ ਤੇ ਜੋ ਮੁਕਤਾ; ਸੋਈ ਸੁਹੇਲਾ ਭਾਲੀਐ ॥੧॥

ਇਨ੍ਹਾਂ ਦੁਹੂ = ਦੋਨਾਂ ਬਿਵਸਥਾ = ਹਾਲਤਾਂ ਤੇ = ਤੋਂ ਜੋ = ਜਿਹੜਾ ਮੁਕਤਾ = ਛੁੱਟਿਆ ਹੋਇਆ ਹੈ, ਸੋਈ = ਉਹੀ ਸੁਹੇਲਾ = ਸੁਖੀ ਭਾਲੀਐ = ਲੱਭੀਦਾ, ਦੇਖੀਦਾ ਹੈ ॥੧॥

---

੧. ਅੰਜੁਲੀਆ (ਅੰ + ਜੁਲੀਆ) ਅੰ = ਹੇ ਭਾਈ ! ਤੂੰ ਪਰਮੇਸ਼ਰ ਦੀ ਤਰਫ਼ ਜੁਲੀਆ = ਚੱਲਣਾ ਕਰ **ਵਾ:** ਜਿਵੇਂ ਸ਼ਰਧਾਂਜਲੀ ਦੇਈਦੀ ਹੈ, ਇਸ ਪ੍ਰਕਾਰ ਸਤਿਗੁਰੂ ਜੀ ਵਾਹਿਗੁਰੂ ਦੇ ਉਪਦੇਸ਼, ਵੈਰਾਗ ਰੂਪ ਅੰਜੁਲੀ ਦੇਂਦੇ ਹਨ **ਵਾ:** (ਅੰਜ + ਲੀਆ) ਜਿਸ ਦੁਆਰਾ ਗਿਆਨ ਰੂਪੀ ਅੰਜਨ ਭਾਵ ਸੁਰਮਾ ਲੀਆ = ਲਿਆ ਜਾਵੇ, ਐਸਾ ਵੈਰਾਗ ਉਤਪੰਨ ਹੋ ਸਕੇ, ਐਸਾ ਬੇਨਤੀਆਂ ਦਾ ਉਪਦੇਸ਼ ਕਥਨ ਕਰਦੇ ਹਨ। ਅੰਜੁਲੀ ਵਿਚ ਅੱਠ-ਅੱਠ ਬੰਦ ਹਨ ਅਤੇ ਹਰੇਕ ਬੰਦ ਦੀਆਂ ਪਹਿਲੀਆਂ ਦੋ ਤੁਕਾਂ ਛੋਟੀਆਂ ਤੇ ਤੀਜੀ ਤੁਕ ਲੰਬੀ ਹੈ। ਇਨ੍ਹਾਂ ਸ਼ਬਦਾਂ ਵਿਚ ਰਹਾਉ ਦਾ ਪਾਲਣ ਨਹੀਂ ਕੀਤਾ ਗਿਆ, ਇਸ ਵਿਚ ਜ਼ਿਆਦਾਤਰ ਸੰਸਾਰ ਦੀ ਨਾਸ਼ਮਾਨਤਾ ਦਾ ਵਰਨਣ ਹੈ।

## ਗ੍ਰਿਹ ਰਾਜ ਮਹਿ, ਨਰਕੁ; ਉਦਾਸ ਕਰੋਧਾ॥

ਗ੍ਰਿਹ = ਘਰ ਅਤੇ ਰਾਜ ਭਾਗ ਮਹਿ = ਵਿਚ **ਵਾ:** ਘਰ ਵਿਚ ਪ੍ਰਾਪਤ ਹੋਏ ਰਾਜ ਭਾਗ ਵਿਚ ਤਾਂ ਨਰਕ ਦਾ ਦੁਖ ਪ੍ਰਾਪਤ ਹੁੰਦਾ ਹੈ ਅਤੇ ਗ੍ਰਹਿਸਥ ਨੂੰ ਛੱਡ ਕੇ ਜੰਗਲ ਵਿਚ ਉਦਾਸ ਹੋ ਬੈਠਣ ਨਾਲ ਕ੍ਰੋਧਾ = ਕ੍ਰੋਧ ਗ਼ੁੱਸਾ ਚਿੰਬੜ ਜਾਂਦਾ ਹੈ।

## ਬਹੁ ਬਿਧਿ; ਬੇਦ ਪਾਠ ਸਭਿ ਸੋਧਾ॥

ਬਹੁ = ਬਹੁਤ ਬਿਧਿ = ਵਿਧੀ ਪੂਰਬਕ ਸਭਿ = ਸਾਰੇ ਬੇਦਾਂ ਦੇ ਪਾਠਾਂ ਨੂੰ ਸੋਧਾ = ਸੋਧਨਾ ਕੀਤਾ ਹੈ।

## ਦੇਹੀ ਮਹਿ ਜੋ ਰਹੈ ਅਲਿਪਤਾ; ਤਿਸੁ ਜਨ ਕੀ ਪੂਰਨ ਘਾਲੀਐ॥੨॥

ਜੋ = ਜਿਹੜਾ ਇਸ ਦੇਹੀ = ਕਾਂਇਆਂ ਮਹਿ = ਵਿਚ ਕਮਲ ਫੁੱਲ ਵਾਂਗ ਦੇਹ ਅਧਿਆਸ ਤੋਂ ਅਲਿਪਤਾ = ਨਿਰਲੇਪ ਰਹੈ = ਰਹਿੰਦਾ ਹੈ, ਤਿਸੁ = ਉਸ ਜਨ = ਪੁਰਸ਼ ਕੀ = ਦੀ ਹੀ ਪੂਰਨ = ਪੂਰੀ ਘਾਲੀਐ = ਕਮਾਈ ਹੈ॥੨॥

## ਜਾਗਤ ਸੂਤਾ; ਭਰਮਿ ਵਿਗੂਤਾ॥ ਬਿਨੁ ਗੁਰ; ਮੁਕਤਿ ਨ ਹੋਈਐ ਮੀਤਾ॥

ਇਹ ਜੀਵ ਜਾਗਤ = ਜਾਗਦਾ ਹੋਇਆ ਵੀ ਮੋਹ, ਅਵਿੱਦਿਆ ਦੀ ਨੀਂਦ ਵਿਚ ਸੂਤਾ = ਸੁੱਤਾ ਹੋਇਆ ਹੈ ਅਤੇ ਹਰ ਸਮੇਂ ਭਰਮ ਕਰਕੇ ਵਿਗੂਤਾ = ਖ਼ੁਆਰ ਹੁੰਦਾ ਹੈ।

ਹੇ ਮੀਤਾ = ਮਿੱਤਰਾ! ਗੁਰੂ ਦੀ ਪ੍ਰਾਪਤੀ, ਕਿਰਪਾ ਤੋਂ ਬਿਨੁ = ਬਗ਼ੈਰ ਮੁਕਤਿ = ਮੁਕਤੀ ਨੂੰ ਪ੍ਰਾਪਤੀ ਨਹੀਂ ਹੋਈਐ = ਹੋਈਦਾ।

## ਸਾਧਸੰਗਿ ਤੁਟਹਿ ਹਉ ਬੰਧਨ; ਏਕੋ ਏਕੁ ਨਿਹਾਲੀਐ॥੩॥

ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਦੁਆਰਾ ਹੀ ਹਉ = ਹਉਮੈ ਦੇ ਬੰਧਨ = ਜੰਜਾਲ ਤੁਟਹਿ = ਟੁੱਟਦੇ ਹਨ ਅਤੇ ਏਕੋ ਏਕ ਇਕ ਪਰਮੇਸ਼ਰ ਨੂੰ ਨਿਹਾਲੀਐ = ਵੇਖ ਲਈਦਾ ਹੈ॥੩॥

## ਕਰਮ ਕਰੈ ਤ ਬੰਧਾ; ਨਹ ਕਰੈ ਤ ਨਿੰਦਾ॥

ਜੇਕਰ ਜੀਵ ਨਿੱਤ ਨਮਿੱਤ ਆਦਿ ਕਰਮ ਕਰੈ = ਕਰਦਾ ਹੈ ਤੇ = ਤਾਂ ਇਹ ਹਉਮੈ ਵਿਚ ਬੰਧਾ = ਬੱਝ ਜਾਂਦਾ ਹੈ, ਜੇਕਰ ਕੋਈ ਕਰਮ ਨ = ਨਹੀਂ ਕਰੈ = ਕਰਦਾ ਤਾਂ ਕਰਮ-ਕਾਂਡੀ ਲੋਕ ਨਿੰਦਾ = ਅਪਜਸ ਕਰਦੇ ਹਨ।

## ਮੋਹ ਮਗਨ; ਮਨੁ ਵਿਆਪਿਆ ਚਿੰਦਾ॥

ਜੇਕਰ ਜੀਵ ਕਰਮ ਕਰਦਾ ਹੈ ਤਾਂ ਮੋਹ ਵਿਚ ਮਗਨ = ਮਸਤ ਹੋ ਜਾਂਦਾ ਹੈ ਅਤੇ ਜੇਕਰ ਕਰਮ ਦਾ ਫਲ ਨਾ ਮਿਲਿਆ ਤਾਂ ਉਸਦਾ ਮਨ ਚਿੰਦਾ = ਚਿੰਤਾ ਵਿਚ ਵਿਆਪਿਆ = ਲੱਗ ਜਾਂਦਾ ਹੈ।

**ਅਥਵਾ** ਮੋਹ ਵਿਚ ਮਸਤ ਹੋਏ ਜੀਵ ਦਾ ਮਨ ਆਪਣੇ ਪਰਿਵਾਰ, ਸੰਬੰਧੀਆਂ ਦੇ ਪਾਲਣ ਪੋਸ਼ਣ ਦੀ ਚਿੰਤਾ ਵਿਚ ਲੱਗਾ ਰਹਿੰਦਾ ਹੈ।

## ਗੁਰਪ੍ਰਸਾਦਿ ਸੁਖੁ ਦੁਖੁ ਸਮ ਜਾਣੈ; ਘਟਿ ਘਟਿ ਰਾਮੁ ਹਿਆਲੀਐ॥੪॥

ਗੁਰਪ੍ਰਸਾਦਿ = ਸਤਿਗੁਰੂ ਜੀ ਦੀ ਕਿਰਪਾ ਦੁਆਰਾ ਜੋ ਪਰਾਲਬਧ ਅਨੁਸਾਰ ਸੁਖ ਤੇ ਦੁਖ ਨੂੰ ਸਮ = ਸਮਾਨ ਬਿਰਤੀ ਕਰਕੇ ਜਾਣੈ = ਜਾਣਦਾ ਹੈ, ਉਹ ਘਟਿ ਘਟਿ = ਘਟਾਂ ਘਟਾਂ ਵਿਚ ਅਤੇ ਹਿਆਲੀਐ = ਹਿਰਦੇ ਅੰਦਰ ਰਾਮੁ = ਪਰਮੇਸ਼ਰ ਨੂੰ ਹੀ ਵਿਆਪਕ ਜਾਣਦਾ ਹੈ॥੪॥

## ਸੰਸਾਰੈ ਮਹਿ; ਸਹਸਾ ਬਿਆਪੈ ॥

ਸੰਸਾਰੈ = ਜਗਤ ਦੇ ਮੋਹ ਮਹਿ = ਵਿਚ ਲੱਗਣ ਕਰਕੇ ਜੀਵ ਨੂੰ ਸਹਸਾ = ਸੰਸਾ ਹੀ ਬਿਆਪੈ = ਵਿਆਪਦਾ, ਲੱਗਾ ਰਹਿੰਦਾ ਹੈ।

## ਅਕਥ ਕਥਾ ਅਗੋਚਰ; ਨਹੀ ਜਾਪੈ ॥

ਜਿਸ ਕਰਕੇ ਸਰੂਪ, ਤਟਸਥੀ ਲਖਣਾ ਵਾਲੀ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਕਥਾ ਵਾਲਾ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ਜਾਪੈ = ਜਾਣਿਆ ਨਹੀਂ ਜਾਂਦਾ।

## ਜਿਸਹਿ ਬੁਝਾਏ ਸੋਈ ਬੂਝੈ; ਓਹੁ ਬਾਲਕ ਵਾਗੀ ਪਾਲੀਐ ॥੫॥

ਜਿਸਹਿ = ਜਿਸ ਨੂੰ ਪਰਮੇਸ਼ਰ ਸਤਿਗੁਰੂ ਰੂਪ ਹੋ ਕੇ ਭਾਗ ਤਿਆਗ ਲੱਛਣਾ ਦੁਆਰਾ ਬੁਝਾਏ = ਸਮਝਾ ਦੇਂਦਾ ਹੈ, ਸੋਈ = ਉਹੋ ਹੀ ਆਪਣਾ ਸਰੂਪ ਬੂਝੈ = ਬੁੱਝਦਾ ਹੈ, ਓਹੁ = ਉਹ ਪਰਮੇਸ਼ਰ ਉਸ ਮਨੁੱਖ ਨੂੰ ਆਪਣੇ ਬਾਲਕ = ਬੱਚਿਆਂ ਵਾਗੀ = ਵਾਂਗ ਪਾਲੀਐ = ਪਾਲਣਾ ਕਰਦਾ ਹੈ ॥੫॥

## ਛੋਡਿ ਬਹੈ; ਤਉ ਛੂਟੈ ਨਾਹੀ ॥

ਇਹ ਜੀਵ ਜੇਕਰ ਮਾਇਆ ਨੂੰ ਛੋਡਿ = ਛੱਡ ਕੇ ਤਿਆਗੀ ਹੋ ਬਹੈ = ਬਹਿੰਦਾ ਹੈ, ਤਉ = ਤਦੋਂ ਵੀ ਮਾਇਆ ਛੂਟੈ = ਛੁੱਟਦੀ ਨਾਹੀ = ਨਹੀਂ ਹੈ, ਭਾਵ ਮਨ ਵਿਚ ਵਾਸ਼ਨਾ ਬਣੀ ਰਹਿੰਦੀ ਹੈ।

## ਜਉ ਸੰਚੈ; ਤਉ ਭਉ ਮਨ ਮਾਹੀ ॥

(ਪਾਠਾਂਤਰ 'ਸਿੰਚੈ' ਹੈ)

ਜਉ = ਜੇਕਰ ਮਾਇਆ ਸੰਚੈ = ਇੱਕਠੀ ਕਰਨ ਲੱਗ ਪਵੇ, ਤਉ = ਤਦੋਂ ਮਨ = ਹਿਰਦੇ ਮਾਹੀ = ਵਿਚ ਭਉ = ਡਰ ਬਣਿਆ ਰਹਿੰਦਾ ਹੈ।

## ਇਸ ਹੀ ਮਹਿ ਜਿਸ ਕੀ ਪਤਿ ਰਾਖੈ; ਤਿਸੁ ਸਾਧੂ ਚਉਰੁ ਢਾਲੀਐ ॥੬॥

ਇਸ ਮਾਇਆ ਦੇ ਵਿਵਹਾਰ ਮਹਿ = ਵਿਚ ਰਹਿੰਦਿਆਂ ਹੀ ਜਿਸ ਪੁਰਸ਼ ਦੀ ਪਰਮੇਸ਼ਰ ਪਤਿ = ਇੱਜ਼ਤ ਰਾਖੈ = ਰੱਖਦਾ ਹੈ, ਤਿਸੁ = ਉਸ ਦਾ ਨਾਮ ਸਾਧੂ = ਮਹਾਤਮਾ ਹੈ ਅਤੇ ਉਸ ਉੱਪਰ ਹੀ ਜੱਸ ਰੂਪੀ ਚਉਰ = ਚਵਰ ਢਾਲੀਐ = ਝੁਲਾਇਆ ਜਾਂਦਾ ਹੈ, ਭਾਵ ਬੇਅੰਤ ਜੱਸ ਪ੍ਰਾਪਤ ਹੁੰਦਾ ਹੈ ॥੬॥

## ਜੋ ਸੂਰਾ; ਤਿਸ ਹੀ ਹੋਇ ਮਰਣਾ ॥ ਜੋ ਭਾਗੈ; ਤਿਸੁ ਜੋਨੀ ਫਿਰਣਾ ॥

ਜੋ = ਜਿਹੜਾ ਸੂਰਾ = ਸੂਰਮਾ ਹੁੰਦਾ ਹੈ, ਤਿਸ = ਉਸ ਦਾ ਹੀ ਜੰਗ ਵਿਚ ਮਰਣਾ ਹੋਇ = ਹੁੰਦਾ ਹੈ।

ਜੋ = ਜਿਹੜਾ ਜੰਗ ਵਿੱਚੋਂ ਕਾਇਰ ਹੋ ਕੇ ਭਾਗੈ = ਭੱਜ ਜਾਂਦਾ ਹੈ, ਤਿਸੁ = ਉਸ ਨੂੰ ਜੋਨੀ = ਜੂਨਾਂ ਵਿਚ ਫਿਰਣਾ = ਭਟਕਣਾ ਪੈਂਦਾ ਹੈ।

**ਅਥਵਾ** ਇਸੇ ਪ੍ਰਕਾਰ ਜੋ ਬ੍ਰਹਮ ਗਿਆਨੀ ਰੂਪ ਸੂਰਮਾ ਹੁੰਦਾ ਹੈ, ਭਾਵ ਜੋ ਆਸੁਰੀ ਸੰਪਦਾ ਰੂਪੀ ਦੁਸ਼ਮਣਾਂ ਨੂੰ ਦੈਵੀ ਸੰਪਦਾ ਦੇ ਸਹਿਤ ਹੋ ਕੇ ਗਿਆਨ ਰੂਪੀ ਖੰਡੇ ਨਾਲ ਜਿੱਤਣ ਵਾਲਾ ਹੁੰਦਾ ਹੈ, ਤਿਸੁ = ਉਸ ਦਾ ਜੀਵਤ-ਭਾਵ ਵੱਲੋਂ ਮਰਨਾ ਹੀ ਹੁੰਦਾ ਹੈ।

ਜੋ = ਜਿਹੜਾ ਪੁਰਖ ਜੀਵਤ-ਭਾਵ ਵਿਚ ਮਰਨ ਤੋਂ ਭਾਗੈ = ਭੱਜ ਜਾਵੇ, ਤਿਸੁ = ਉਸ ਦਾ ਜੋਨੀ = ਜੂਨਾਂ ਵਿਚ ਫਿਰਣਾ = ਭਰਮਣਾ ਹੀ ਹੁੰਦਾ ਹੈ, ਭਾਵ ਉਹ ਮੁਕਤ ਨਹੀਂ ਹੋ ਸਕਦਾ।

## ਜੋ ਵਰਤਾਏ ਸੋਈ ਭਲ ਮਾਨੈ; ਬੁਝਿ ਹੁਕਮੈ ਦੁਰਮਤਿ ਜਾਲੀਐ ॥੭॥

ਪਰਮੇਸ਼ਰ ਜੋ = ਜਿਹੜਾ ਵੀ ਦੁਖ ਸੁਖ ਵਰਤਾਏ = ਵਰਤਾਉਂਦਾ ਹੈ, ਸੋਈ = ਉਹੀ ਭਲ = ਚੰਗਾ ਕਰਕੇ ਮਾਨੈ = ਮੰਨਣਾ ਕਰੇ ਅਤੇ ਪਰਮੇਸ਼ਰ ਦੇ ਹੁਕਮੈ = ਹੁਕਮ ਨੂੰ ਬੁਝਿ = ਸਮਝ ਕੇ ਦੁਰਮਤਿ = ਖੋਟੀ ਮਤ ਨੂੰ ਜਾਲੀ = ਸਾੜਨਾ ਕਰੇ ॥੭॥

ਅੱਗੇ ਬ੍ਰਹਮ ਬੇਤਿਆਂ ਦੀ ਦ੍ਰਿਸ਼ਟੀ ਕਥਨ ਕਰਦੇ ਹਨ ਕਿ :

## ਜਿਤੁ ਜਿਤੁ ਲਾਵਹਿ; ਤਿਤੁ ਤਿਤੁ ਲਗਨਾ ॥

ਜਿਤੁ ਜਿਤੁ = ਜਿਸ ਜਿਸ ਪਾਸੇ ਵੱਲ ਪਰਮੇਸ਼ਰ ਲਾਵਹਿ = ਲਾਉਣਾ ਕਰਦਾ ਹੈ, ਤਿਤੁ ਤਿਤੁ = ਉਸ ਉਸ ਪਾਸੇ ਵੱਲ ਹੀ ਜੀਵਾਂ ਨੇ ਲੱਗਣਾ ਹੁੰਦਾ ਹੈ।

## ਕਰਿ ਕਰਿ ਵੇਖੈ; ਅਪਣੇ ਜਚਨਾ ॥

ਪਰਮੇਸ਼ਰ ਅਪਣੇ = ਆਪ ਦੇ ਜਚਨਾ = ਕੌਤਕ ਕਰ ਕਰਕੇ **ਵਾ:** ਆਪਣੇ ਜਚਨਾ = ਜਾਚਕਾਂ, ਸੇਵਕਾਂ ਨੂੰ ਅਨੰਦ ਦੇ ਕਰਕੇ, ਭਗਤੀ ਦੇ ਕਰਕੇ ਵੇਖੈ = ਵੇਖਦਾ ਹੈ।

## ਨਾਨਕ ਕੇ ਪੂਰਨ ਸੁਖਦਾਤੇ; ਤੂ ਦੇਹਿ ਤ ਨਾਮੁ ਸਮਾਲੀਐ ॥੮॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਕੇ = ਦੇ ਪੂਰਨ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ ਪ੍ਰਭੂ ! ਜੇਕਰ ਤੂੰ ਆਪ ਗੁਰਾਂ ਦੁਆਰਾ ਆਪਣਾ ਨਾਮ ਦੇਹਿ = ਦੇਵੇਂ, ਤ = ਤਦ ਹੀ ਤੇਰਾ ਨਾਮ ਸਮਾਲੀਐ = ਯਾਦ ਕਰਦੇ ਰਹੀਏ ॥੮॥੧॥੭॥

## ਮਾਰੂ ਮਹਲਾ ੫ ॥

ਗੁਰੂ ਸਾਹਿਬ ਜੀ ਵੈਰਾਗ ਜਨਕ ਉਪਦੇਸ਼ ਕਥਨ ਕਰਦੇ ਹਨ :

## ਬਿਰਖੈ ਹੇਠਿ; ਸਭਿ ਜੰਤ ਇਕਠੇ ॥ ਇਕਿ ਤਤੇ; ਇਕਿ ਬੋਲਨਿ ਮਿਠੇ ॥

ਜਿਸ ਪ੍ਰਕਾਰ ਰਾਤ੍ਰੀ ਦੇ ਸਮੇਂ ਬਿਰਖੈ = ਰੁੱਖ ਦੇ ਹੇਠਿ = ਹੇਠਾਂ ਸਭਿ = ਸਾਰੇ ਜੰਤ = ਜੀਵ ਇਕਠੇ = ਇਕੱਤ੍ਰ ਹੋ ਜਾਂਦੇ ਹਨ, ਭਾਵ ਸੂਰਜ ਡੁੱਬ ਜਾਣ ਤੋਂ ਅਨੇਕਾਂ ਪੰਛੀ ਕਿਸੇ ਬਿਰਖ ਉਪਰ ਆ ਕੇ ਨਿਵਾਸ ਕਰਦੇ ਹਨ।

ਉਨ੍ਹਾਂ ਵਿੱਚੋਂ ਇਕਿ = ਕਈ ਕਾਂ ਵਰਗੇ ਪੰਛੀ ਤਤੇ = ਤੱਤ, ਖਰ੍ਹਵਾ ਬੋਲਦੇ ਹਨ ਅਤੇ ਇਕਿ = ਕਈ ਕੋਇਲ ਵਰਗੇ ਪੰਛੀ ਮਿੱਠੇ ਬੋਲ ਬੋਲਨਿ = ਬੋਲਦੇ ਹਨ।

## ਅਸਤੁ ਉਦੋਤੁ ਭਇਆ ਉਠਿ ਚਲੇ; ਜਿਉ ਜਿਉ ਅਉਧ ਵਿਹਾਣੀਆ ॥੧॥

ਜਦੋਂ ਅਸਤੁ = ਡੁੱਬਿਆ ਹੋਇਆ ਸੂਰਜ ਸਵੇਰੇ ਉਦੋਤੁ = ਉਦੈ ਭਇਆ = ਹੁੰਦਾ ਹੈ, ਤਦੋਂ ਉੱਠ ਕਰਕੇ ਚਲੇ ਜਾਂਦੇ ਹਨ, ਜਿਉ ਜਿਉ = ਜਿਵੇਂ ਜਿਵੇਂ ਅਉਧ = ਉਮਰ ਵਿਹਾਣੀਆ = ਬਤੀਤ ਹੁੰਦੀ ਹੈ, ਤਿਉਂ ਤਿਉਂ ਸਮਾਂ ਕੱਟ ਕੇ ਤੁਰੀ ਜਾਂਦੇ ਹਨ ॥੧॥

## ਦੂਸਰਾ ਅਰਥ

**ਬਿਰਖੈ ਹੇਠਿ; ਸਭਿ ਜੰਤ ਇਕਠੇ ॥ ਇਕਿ ਤਤੇ; ਇਕਿ ਬੋਲਨਿ ਮਿਠੇ ॥**

ਸੰਸਾਰ ਰੂਪੀ ਬਿਰਖੈ = ਰੁੱਖ ਦੇ ਹੇਠਾਂ ਚੌਹਾਂ ਖਾਣੀਆਂ ਦੇ ਸਾਰੇ ਜੀਵ ਆਪੋ-ਆਪਣੀ ਪਰਾਲਬਧ ਅਨੁਸਾਰ ਇਕੱਤ੍ਰ ਹੋਏ ਹਨ।

ਉਨ੍ਹਾਂ ਵਿਚ ਇਕ ਤਾਂ ਤਮੋਗੁਣੀ ਪੁਰਖ ਤੱਤਾ ਭਾਵ ਕ੍ਰੋਧ ਨਾਲ ਬੋਲਦੇ ਹਨ ਅਤੇ ਇਕ ਸਤੋਗੁਣੀ ਪੁਰਖ ਮਿਠੇ = ਪਿਆਰ ਵਾਲੇ ਬਚਨ ਬੋਲਦੇ ਹਨ ॥੧॥

**ਅਸਤੁ ਉਦੋਤੁ ਭਇਆ ਉਠਿ ਚਲੇ; ਜਿਉ ਜਿਉ ਅਉਧ ਵਿਹਾਣੀਆ ॥੧॥**

ਜਦੋਂ ਸਾਰੀ ਸ੍ਰਿਸ਼ਟੀ ਨੂੰ ਅਸਤੁ = ਸਮਾਪਤ, ਡੁਬਾਉਣ ਵਾਲਾ ਕਾਲ ਰੂਪੀ ਸੂਰਜ ਉਦੋਤੁ = ਪ੍ਰਗਟ ਭਇਆ = ਹੁੰਦਾ ਹੈ, ਤਦੋਂ ਜਿਉ ਜਿਉ = ਜਿਵੇਂ ਜਿਵੇਂ ਕਿਸੇ ਦੀ ਅਉਧ = ਉਮਰ ਵਿਹਾਣੀਆ = ਬਤੀਤ ਹੁੰਦੀ ਹੈ, ਉਹ ਆਪਣੀ ਉਮਰ ਨੂੰ ਪੂਰੀ ਕਰਕੇ ਸੰਸਾਰ ਤੋਂ ਉੱਠ ਕਰਕੇ ਪ੍ਰਲੋਕ ਨੂੰ ਚਲੇ ਗਏ ਹਨ ॥੧॥

## ਪਾਪ ਕਰੇਦੜ; ਸਰਪਰ ਮੁਠੇ ॥ ਅਜਰਾਈਲਿ; ਫੜੇ ਫੜਿ ਕੁਠੇ ॥

('ਕਰੇਂਦੜ' ਉਚਾਰਣ ਹੈ)

ਪਾਪ = ਮੰਦ ਕਰਮ ਕਰੇਦੜ = ਕਰਨ ਵਾਲੇ ਸਰਪਰ = ਜ਼ਰੂਰ ਬਰ ਜ਼ਰੂਰ ਵਿਕਾਰਾਂ ਵਿਚ ਮੁਠੇ = ਲੁੱਟੇ ਜਾਂਦੇ ਹਨ।

ਅਜਰਾਈਲਿ = ਮੌਤ ਦਾ ਫ਼ਰਿਸ਼ਤਾ ਉਨ੍ਹਾਂ ਪਾਪ ਕਰਨ ਵਾਲਿਆਂ ਨੂੰ ਫੜੇ ਫੜਿ = ਫੜ ਫੜ ਕੇ ਕੁਠੇ = ਕੋਂਹਦਾ, ਮਾਰਦਾ ਹੈ।

**[ਅੰਗ ੧੦੨੦]**

## ਦੋਜਕਿ ਪਾਏ ਸਿਰਜਣਹਾਰੈ; ਲੇਖਾ ਮੰਗੈ ਬਾਣੀਆ ॥੨॥

ਸਿਰਜਣਹਾਰੈ = ਰਚਨਹਾਰ ਪ੍ਰਭੂ ਨੇ ਅਜਿਹੇ ਪਾਪੀ ਪੁਰਖਾਂ ਨੂੰ ਦੋਜਕਿ = ਨਰਕ ਵਿਚ ਪਾਏ = ਪਾਉਣਾ ਕੀਤਾ ਹੈ ਅਤੇ ਧਰਮਰਾਜ ਰੂਪੀ ਬਾਣੀਆ ਕਰਮਾਂ ਦਾ ਲੇਖਾ = ਹਿਸਾਬ-ਕਿਤਾਬ ਮੰਗੈ = ਮੰਗਦਾ ਹੈ ॥੨॥

## ਸੰਗਿ ਨ ਕੋਈ; ਭਈਆ ਬੇਬਾ ॥ ਮਾਲੁ ਜੋਬਨੁ ਧਨੁ; ਛੋਡਿ ਵਵੇਸਾ[1] ॥

ਭਈਆ = ਭਰਾ ਬੇਬਾ = ਭੈਣ ਆਦਿ ਕੋਈ ਵੀ ਸੰਗਿ = ਨਾਲ ਨਹੀਂ ਜਾਂਦਾ।

ਮਾਲੁ = ਹਾਥੀ, ਘੋੜੇ, ਮੱਝਾਂ, ਗਾਵਾਂ ਆਦਿ ਜੋਬਨੁ = ਜਵਾਨੀ, ਧਨੁ = ਰੋਕੜੀ ਆਦਿ ਏਥੇ ਹੀ ਛੋਡਿ = ਛੱਡ ਕੇ ਜੀਵ ਪ੍ਰਲੋਕ ਨੂੰ ਵਵੇਸਾ = ਚਲਿਆ ਜਾਂਦਾ ਹੈ।

## ਕਰਣ ਕਰੀਮ ਨ ਜਾਤੋ ਕਰਤਾ; ਤਿਲ ਪੀੜੇ ਜਿਉ ਘਾਣੀਆ ॥੩॥

ਜਿਸ ਪੁਰਖ ਨੇ ਕਰਣ = ਕਾਰਜਾਂ ਦੇ ਕਰਨ ਵਾਲਾ ਕਰੀਮ = ਕਰਮ ਬਖ਼ਸ਼ੀ ਕਰਨ ਵਾਲਾ ਕ੍ਰਿਪਾਲੂ ਕਰਤਾ = ਰਚਨਹਾਰ ਪਰਮੇਸ਼ਰ ਨਹੀਂ ਜਾਤੋ = ਜਾਣਿਆ, ਉਸ ਨੂੰ ਇਉਂ ਨਰਕਾਂ ਵਿਚ ਪੀੜਿਆ ਜਾਂਦਾ ਹੈ, ਜਿਉ = ਜਿਵੇਂ ਘਾਣੀਆ = ਘਾਣੀ ਵਿਚ ਤਿਲ ਪੀੜੇ ਜਾਂਦੇ ਹਨ ॥੩॥

---

੧. ਕਈ ਸਰੂਪਾਂ ਵਿਚ 'ਵੰਞੇਸਾ' ਪਾਠ ਵੀ ਆਉਂਦਾ ਹੈ।

## ਖੁਸਿ ਖੁਸਿ ਲੈਦਾ; ਵਸਤੁ ਪਰਾਈ ॥ ਵੇਖੈ ਸੁਣੇ; ਤੇਰੈ ਨਾਲਿ ਖੁਦਾਈ ॥

ਹੇ ਜੀਵ ! ਤੂੰ ਪਰਾਈ = ਬੇਗਾਨੀ ਵਸਤੁ = ਚੀਜ਼ (ਪਦਾਰਥ) ਖੁਸਿ ਖੁਸਿ = ਖੋਹ ਖੋਹ ਕੇ **ਵਾ:** ਆਪਣੀ ਖੁਸਿ = ਖ਼ੁਸ਼ੀ ਵਾਸਤੇ ਖੁਸਿ = ਖੋਹ ਕੇ ਇਕੱਠੇ ਕਰ ਲੈਂਦਾ ਹੈਂ।

ਪਰ ਉਹ ਖੁਦਾਈ = ਖ਼ੁਦਾ, ਪਰਮੇਸ਼ਰ ਤੇਰੇ ਨਾਲਿ = ਸਾਥ ਹੀ ਵੱਸਦਾ ਹੈ, ਜੋ ਤੇਰੇ ਸਭ ਗੁਪਤ ਕੰਮਾਂ ਨੂੰ ਵੇਖੈ = ਵੇਖਦਾ ਅਤੇ ਤੇਰੀਆਂ ਸਭ ਗੁਪਤ ਗੱਲਾਂ ਨੂੰ ਸੁਣੇ = ਸੁਣਦਾ ਹੈ।

## ਦੁਨੀਆ ਲਬਿ ਪਇਆ ਖਾਤ ਅੰਦਰਿ;
## ਅਗਲੀ ਗਲ ਨ ਜਾਣੀਆ ॥੪॥

ਹੇ ਭਾਈ ! ਤੂੰ ਦੁਨੀਆ = ਮਾਇਆ ਦੇ ਲਬਿ = ਲਾਲਚ ਰੂਪੀ ਖਾਤ = ਟੋਏ ਅੰਦਰਿ = ਵਿਚ ਪਇਆ = ਪਿਆ ਹੋਇਆ ਹੈਂ **ਵਾ:** ਦੁਨੀਆਂ ਦੇ ਲਾਲਚ ਕਰਕੇ ਸੰਸਾਰ, ਔਗੁਣਾਂ ਰੂਪੀ ਟੋਏ ਵਿਚ ਪਿਆ ਹੋਇਆ ਹੈਂ ਅਤੇ ਅਗਲੀ = ਅੱਗੇ ਪ੍ਰਲੋਕ ਵਾਲੀ ਗੱਲ ਤੂੰ ਜਾਣੀਆ = ਜਾਨਣਾ ਹੀ ਨਹੀਂ ਕੀਤੀ ॥੪॥

## ਜਮਿ ਜਮਿ ਮਰੈ; ਮਰੈ ਫਿਰਿ ਜੰਮੈ ॥
## ਬਹੁਤੁ ਸਜਾਇ; ਪਇਆ ਦੇਸਿ ਲੰਮੈ ॥

ਇਹ ਜੀਵ ਵਾਸ਼ਨਾ ਦੇ ਜਮਿ = ਜੰਮਣ ਕਰਕੇ ਜਮਿ = ਜੰਮਦਾ ਤੇ ਮਰੇ = ਮਰ ਜਾਂਦਾ ਹੈ ਅਤੇ ਮਰੈ = ਮਰ ਕੇ ਫਿਰਿ = ਮੁੜ ਕੇ ਦੁਬਾਰਾ ਜੰਮੈ = ਜੰਮ ਪੈਂਦਾ ਹੈ।

ਇਸ ਪ੍ਰਕਾਰ ਜੀਵ ਨੂੰ ਬਹੁਤੁ = ਬੇਅੰਤ ਸਜਾਇ = ਸਜ਼ਾ ਮਿਲਦੀ ਹੈ ਅਤੇ ਚੌਰਾਸੀ ਦੇ ਗੇੜ ਰੂਪੀ ਲੰਮੇ ਦੇਸ਼ ਵਿਚ ਪੈ ਜਾਂਦਾ ਹੈ।

## ਜਿਨਿ ਕੀਤਾ ਤਿਸੈ ਨ ਜਾਣੀ ਅੰਧਾ; ਤਾ ਦੁਖੁ ਸਹੈ ਪਰਾਣੀਆ ॥੫॥

ਹੇ ਪਰਾਣੀਆ = ਪ੍ਰਾਣਧਾਰੀ ਜੀਵ ! ਜਿਨਿ = ਜਿਸ ਪਰਮੇਸ਼ਰ ਨੇ ਤੈਨੂੰ ਪੈਦਾ ਕੀਤਾ ਹੈ, ਤਿਸੈ = ਉਸਨੂੰ ਤੂੰ ਅੰਧਾ = ਅਗਿਆਨ ਕਰਕੇ ਨ ਜਾਣੀ = ਜਾਣਦਾ ਨਹੀਂ ਹੈਂ, ਤਾ = ਤਦ ਹੀ ਤੈਨੂੰ ਜੰਮਣ ਮਰਣ ਦਾ ਦੁਖ ਸਹੈ = ਸਹਾਰਨਾ ਪੈਂਦਾ ਹੈ ॥੫॥

## ਖਾਲਕ ਥਾਵਹੁ; ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ; ਰੁਠ ਤੁਠਾ ॥

ਤੂੰ ਖਾਲਕ = ਪਰਮੇਸ਼ਰ ਥਾਵਹੁ = ਵੱਲੋਂ **ਵਾ:** ਵਾਹਿਗੁਰੂ ਦੇ ਸਰੂਪ ਥਾਵਹੁ = ਥਾਂ ਵੱਲੋਂ ਭੁਲਾ = ਭੁੱਲਿਆ ਹੋਇਆ ਕਾਮ ਕ੍ਰੋਧ ਆਦਿ ਵਿਕਾਰਾਂ ਕਰਕੇ ਮੁਠਾ = ਲੁੱਟਿਆ ਗਿਆ ਹੈਂ।

ਦੁਨੀਆਂ = ਸੰਸਾਰ ਦਾ ਖੇਲੁ = ਤਮਾਸ਼ਾ ਬਹੁਤ ਬੁਰਾ = ਭੈੜਾ ਹੈ, ਤੂੰ ਇਸ ਵਿਚ ਲੱਗ ਕਰਕੇ ਪਦਾਰਥ ਨਾਸ਼ ਹੋਏ ਤੋਂ ਰੁਠ = ਰੁੱਸ ਜਾਂਦਾ ਹੈਂ ਅਤੇ ਪਦਾਰਥ ਆਏ ਤੋਂ ਤੁਠਾ = ਪ੍ਰਸੰਨ ਹੋਇਆ ਫਿਰਦਾ ਹੈਂ **ਵਾ:** ਦੁਨੀਆਂ ਦੇ ਬੁਰੇ ਤਮਾਸ਼ੇ ਵਿਚ ਲੱਗਿਆ ਹੋਇਆ ਧਨ ਪਦਾਰਥ ਕੋਲ ਹੋਣ ਕਰਕੇ ਸਮਝਦਾ ਹੈਂ ਕਿ ਪਰਮੇਸ਼ਰ ਮੇਰੇ ਉਪਰ ਬਹੁਤ ਤੁਠਾ = ਪ੍ਰਸੰਨ ਹੈ, ਪ੍ਰੰਤੂ ਉਹ ਤੇਰੇ ਉਪਰ ਰੁਠ = ਨਾਰਾਜ਼ ਹੋਇਆ ਪਿਆ ਹੈ।

## ਸਿਦਕੁ ਸਬੂਰੀ ਸੰਤੁ ਨ ਮਿਲਿਓ; ਵਤੈ ਆਪਣ ਭਾਣੀਆ ॥੬॥

ਤੈਨੂੰ ਸਿਦਕੁ ਭਰੋਸੈ ਤੇ ਸਬੂਰੀ = ਸੰਤੋਖ ਵਾਲਾ ਸੰਤੁ = ਮਹਾਤਮਾ ਨਹੀਂ ਮਿਲਿਓ = ਮਿਲਿਆ, ਇਸ ਕਰਕੇ ਤੂੰ ਆਪਣ = ਆਪਣੇ ਭਾਣੀਆ = ਭਾਣੇ, ਮਰਜ਼ੀ ਅਨੁਸਾਰ ਵਤੈ = ਵਿਚਰਨਾ ਕਰਦਾ ਹੈਂ ॥੬॥

## ਮਉਲਾ; ਖੇਲ ਕਰੇ ਸਭਿ ਆਪੇ ॥ ਇਕਿ ਕਢੇ; ਇਕਿ ਲਹਰਿ ਵਿਆਪੇ ॥

ਮਉਲਾ = ਪਰਮੇਸ਼ਰ ਆਪੇ = ਆਪ ਹੀ ਸਭਿ = ਸਾਰੇ ਉੱਤਮ ਮੱਧਮ ਕਨਿਸ਼ਟ ਆਦਿ ਜਗਤ ਦੇ ਖੇਲ = ਤਮਾਸ਼ੇ ਨੂੰ ਰਚਨਾ ਕਰਦਾ ਹੈ।

ਇਸ ਤਮਾਸ਼ੇ ਵਿੱਚੋਂ ਇਕਨਾਂ ਗੁਰਮੁਖ ਜਨਾਂ ਨੂੰ ਕਢੇ = ਕੱਢ ਕੇ ਮੁਕਤ ਰੂਪੀ ਕਿਨਾਰੇ ਉਪਰ ਪਹੁੰਚਾ ਦੇਂਦਾ ਹੈ ਅਤੇ ਇਕਨਾਂ ਨੂੰ ਕਾਮ ਕ੍ਰੋਧ ਆਦਿ ਦੀ ਲਹਿਰ ਹੀ ਵਿਆਪੇ = ਵਿਆਪਦੀ ਰਹਿੰਦੀ ਹੈ।

## ਜਿਉ ਨਚਾਏ ਤਿਉ ਤਿਉ ਨਚਨਿ; ਸਿਰਿ ਸਿਰਿ ਕਿਰਤ ਵਿਹਾਣੀਆ ॥੭॥

ਜਿਉ = ਜਿਵੇਂ ਜਿਵੇਂ ਪਰਮੇਸ਼ਰ ਜੀਵਾਂ ਦੀ ਕਰਣੀ ਅਨੁਸਾਰ ਨਚਾਏ = ਨਚਾਉਂਦਾ ਹੈ, ਤਿਉ ਤਿਉ = ਤਿਵੇਂ ਤਿਵੇਂ ਹੀ ਜੀਵ ਜੂਨਾਂ ਵਿਚ ਨਚਨਿ = ਨੱਚਦੇ ਹਨ ਅਤੇ ਕਿਰਤ = ਕੀਤੇ ਕਰਮਾਂ ਦੀ ਗਤੀ ਸਿਰਿ ਸਿਰਿ = ਸਿਰ-ਬ-ਸਿਰ ਭਾਵ ਸਾਰਿਆਂ ਉਪਰ ਵਿਹਾਣੀਆ = ਬਤੀਤ ਹੋ ਰਹੀ ਹੈ ॥੭॥

## ਮਿਹਰ ਕਰੇ; ਤਾ ਖਸਮੁ ਧਿਆਈ ॥ ਸੰਤਾ ਸੰਗਤਿ; ਨਰਕਿ ਨ ਪਾਈ ॥

ਜੇਕਰ ਪਰਮੇਸ਼ਰ ਆਪ ਸਤਿਗੁਰੂ ਰੂਪ ਹੋ ਕੇ ਮਿਹਰ = ਕਿਰਪਾ ਦ੍ਰਿਸ਼ਟੀ ਕਰੇ, ਤਾ = ਤਦੋਂ ਹੀ ਖਸਮੁ = ਮਾਲਕ ਵਾਹਿਗੁਰੂ ਦਾ ਨਾਮ ਧਿਆਈ = ਅਰਾਧਿਆ ਜਾ ਸਕਦਾ ਹੈ।

ਸੰਤ ਜਨਾਂ ਦੀ ਸੰਗਤ ਕਰਕੇ ਨਰਕ ਵਿਚ ਨਹੀਂ ਪਾਈ = ਪਾਏ ਜਾਈਦਾ।

## ਅੰਮ੍ਰਿਤ ਨਾਮ ਦਾਨੁ ਨਾਨਕ ਕਉ;
## ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭੂ ! ਮੈਨੂੰ ਦਾਸ ਕਉ = ਨੂੰ ਆਪਣੇ ਨਾਮ ਦਾ ਦਾਨ ਦੇਣਾ ਕਰੋ, ਜਿਸ ਕਰਕੇ ਮੈਂ ਨਿਤਾ = ਨਿਤਾਪ੍ਰਤਿ ਤੇਰੇ ਗੁਣਾਂ ਨੂੰ ਗੀਤਾ = ਜਸ ਰੂਪ ਵਿੱਚੋਂ ਵਖਾਣੀਆ = ਕਥਨ ਕਰਦਾ ਰਹਾਂ ॥੮॥੨॥੮॥੧੨॥੨੦॥

## ਮਾਰੂ ਸੋਲਹੇ ਮਹਲਾ ੧ ੧ਓ ਸਤਿਗੁਰ ਪ੍ਰਸਾਦਿ ॥

ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ, ਉਸ ਵੇਲੇ ਮਾਰੂ ਰਾਗ ਅੰਦਰ ਸੋਲਹੇ = ਸੋਲ੍ਹਾਂ ਸੋਲ੍ਹਾਂ ਪਉੜੀਆਂ ਵਾਲੇ ਸ਼ਬਦ ਉਚਾਰਣ ਕੀਤੇ ਸਨ।

ਸੋਹਲੇ[1] = ਜਸ ਰੂਪ ਬਾਣੀ ਉਚਾਰਣ ਕਰਦੇ ਹਨ **ਵਾ:** (ਸੋ + ਲਹੇ) ਸੋ = ਉਹ ਤਤਪਦ ਦੇ ਲਖ ਅਰਥ ਨੂੰ ਲਹੇ = ਪ੍ਰਾਪਤ ਕਰਾਉਣ ਵਾਲੀ ਬਾਣੀ ਉਚਾਰਣ ਕਰਦੇ ਹਨ **ਵਾ:** ਸੋਲਹੇ = ਸੋਲ੍ਹਾਂ ਭਾਵ ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਪੰਜ ਪ੍ਰਾਣ ਅਤੇ ਇਕ ਮਨ, ਇਨ੍ਹਾਂ ਸੋਲ੍ਹਾਂ ਦਾ ਅਧਿਆਸ, ਇਨ੍ਹਾਂ ਦੇ ਵਿਸ਼ਿਆਂ ਨੂੰ ਮਾਰਨ ਤੇ ਅੰਤਹਕਰਨ ਨੂੰ ਸ਼ੁੱਧ ਕਰਨ ਵਾਲਾ ਉਪਦੇਸ਼ ਕਥਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

---

੧. **ਸੋਲਹੇ** = ਸੋਲ੍ਹਾਂ ਸੋਲ੍ਹਾਂ ਪਦਾਂ ਵਾਲੇ ਸ਼ਬਦ, ਕਈ ਸੋਲਹੇ ੧੫, ੧੭, ੨੧ ਪਦਾਂ ਦੇ ਵੀ ਹਨ, ਪਰ ਸੰਗਯਾ ਸਭ ਦੀ ਸੋਲਹੇ ਹੈ, ਉਂਞ ਚਾਲ ਚਿੱਤ੍ਰਕਲਾ ਛੰਦ ਵਾਂਗ ਹੈ ਜੋ ੬੧ ਮਾਤਰਾਂ ਦਾ ਹੁੰਦਾ ਹੈ, ਤ੍ਰੈ ਪੰਕਤੀਆਂ ੧੬ ਮਾਤਰਾਂ ਦੀਆਂ ਅਤੇ ਅਖ਼ੀਰਲੀ ੧੩ ਦੀ ਹੈ।

**ਸਾਚਾ ਸਚੁ ਸੋਈ; ਅਵਰੁ ਨ ਕੋਈ ॥ ਜਿਨਿ ਸਿਰਜੀ; ਤਿਨ ਹੀ ਫੁਨਿ ਗੋਈ ॥**

ਸੋਈ = ਉਹ ਪਰਮੇਸ਼ਰ ਪਿੱਛੇ ਭੂਤ ਕਾਲ ਵਿਚ ਵੀ ਸਾਚਾ = ਸੱਚਾ ਸੀ, ਹੁਣ ਵਰਤਮਾਨ ਸਮੇਂ ਵਿਚ ਉਹੀ ਸੱਚ ਸਰੂਪ ਹੈ ਅਤੇ ਅੱਗੇ ਨੂੰ ਵੀ ਉਹੀ ਸੱਚਾ ਆਪ ਹੀ ਰਹੇਗਾ, ਉਸ ਤੋਂ ਬਿਨਾਂ ਅਵਰੁ = ਅਸਥਾਨ ਵਿਚ ਅਵਰੁ = ਹੋਰ ਕੋਈ ਵੀ ਸਮਰੱਥ ਨਹੀਂ ਹੈ।

ਜਿਨਿ = ਜਿਸ ਪਰਮੇਸ਼ਰ ਨੇ ਇਹ ਸ੍ਰਿਸ਼ਟੀ = ਰਚਨਾ ਕੀਤੀ ਹੈ, ਤਿਨ = ਉਸ ਨੇ ਹੀ ਫੁਨਿ = ਪੁਨਾ ਆਪਣੇ ਵਿਚ ਗੋਈ = ਛੁਪਾ ਲਈ ਹੈ **ਵਾ:** ਬੁਲਾਈ, ਮਿਲਾ ਲਈ ਹੈ।

ਦੇਸ਼ ਭਾਸ਼ਾ ਅਨੁਸਾਰ ਗੋਈ ਨਾਮ ਛੁਪਾਈ ਦਾ ਹੈ, ਫ਼ਾਰਸੀ ਵਿਚ ਗੋਈ ਨਾਮ ਬੁਲਾਉਣ ਦਾ ਹੈ, ਸੰਸਕ੍ਰਿਤ ਵਿਚ ਗੋਈ ਨਾਮ ਲੁਕਾਈ, ਗੁਪਤ ਕੀਤੀ ਹੈ।

**ਜਿਉ ਭਾਵੈ ਤਿਉ ਰਾਖਹੁ ਰਹਣਾ; ਤੁਮ ਸਿਉ ਕਿਆ ਮੁਕਰਾਈ ਹੇ ॥੧॥**

ਹੇ ਪ੍ਰਭੂ ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਸਾਨੂੰ ਰਾਖਹੁ = ਰੱਖਣਾ ਕਰੋ, ਉਸੇ ਪ੍ਰਕਾਰ ਹੀ ਸਾਡਾ ਰਹਿਣਾ ਹੁੰਦਾ ਹੈ, ਤੁਮ = ਤੇਰੇ ਸਿਉ = ਨਾਲ ਕੋਈ ਕਿਆ = ਕੀ ਮੁਕਰਾਈ = ਮੁੱਕਰ ਸਕਦਾ ਹੇ = ਹੈ ॥੧॥

**ਆਪਿ ਉਪਾਏ; ਆਪਿ ਖਪਾਏ ॥ ਆਪੇ; ਸਿਰਿ ਸਿਰਿ ਧੰਧੈ ਲਾਏ ॥**

ਹੇ ਪਰਮੇਸ਼ਰ ! ਤੂੰ ਆਪ ਹੀ ਪੰਜ ਤੱਤ ਉਪਾਏ = ਪੈਦਾ ਕੀਤੇ ਹਨ (ਪੰਜ ਸੂਖਮ ਤੱਤਾਂ ਤੋਂ ਸੂਖਮ ਸ੍ਰਿਸ਼ਟੀ ਅਤੇ ਪੰਜ ਸਥੂਲ ਤੱਤਾਂ ਤੋਂ ਸਥੂਲ ਸ੍ਰਿਸ਼ਟੀ ਪੈਦਾ ਕੀਤੀ ਹੈ) **ਵਾ:** ਆਪ ਹੀ ਸਭ ਜੀਵ ਪੈਦਾ ਕਰਦਾ ਹੈਂ ਅਤੇ ਆਪ ਹੀ ਸਭ ਖਪਾਏ = ਨਾਸ਼ ਕਰ ਦੇਂਦਾ ਹੈਂ।

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਸਭ ਜੀਵ ਸਿਰਿ ਸਿਰਿ = ਸਿਰ-ਬ-ਸਿਰ ਉਨ੍ਹਾਂ ਦੀ ਵਾਸ਼ਨਾ ਅਨੁਸਾਰ ਧੰਧੈ = ਕੰਮਾਂ-ਕਾਰਾਂ ਵਿਚ ਲਾਏ = ਲਾਉਣਾ ਕੀਤੇ ਹਨ।

**ਆਪੇ ਵੀਚਾਰੀ ਗੁਣਕਾਰੀ; ਆਪੇ ਮਾਰਗਿ ਲਾਈ ਹੇ ॥੨॥**

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਚੌਹਾਂ ਸਾਧਨਾ ਦੇ ਸੰਯੁਕਤ ਹੋ ਕੇ ਆਪਣੇ ਸਰੂਪ ਦੀ ਵੀਚਾਰੀ = ਵਿਚਾਰ ਕਰਨ ਵਾਲਾ ਜਗਿਆਸੂ ਹੈਂ, ਆਪ ਹੀ ਗੁਣਕਾਰੀ = ਗੁਣ ਦੇਣ ਵਾਲਾ ਉਪਕਾਰੀ ਗੁਰੂ ਰੂਪ ਹੈਂ **ਵਾ:** ਤੂੰ ਆਪ ਹੀ ਸਾਰਿਆਂ ਦੇ ਗੁਣ, ਔਗੁਣਾਂ ਦੀ ਵੀਚਾਰ ਕਰਨ ਵਾਲਾ ਹੈਂ, ਆਪ ਹੀ (ਗੁਣ + ਕਾਰੀ) ਗੁਣ = ਵਿਸ਼ਿਆਂ ਦੇ ਮੇਟਣ ਦੀ ਕਾਰੀ = ਦਵਾਈ ਦੇ ਕੇ ਨਿਰਬਿਕਾਰ ਜੀਵਨ ਬਣਾਉਣ ਵਾਲਾ ਹੈਂ **ਵਾ:** ਆਪ ਹੀ ਸਰੂਪ ਦੀ ਵੀਚਾਰ ਵਾਲਾ ਉੱਤਮ ਅਧਿਕਾਰੀ ਰੂਪ ਹੈ ਆਪ ਹੀ ਤੱਤ ਬੇਤਾ, ਬ੍ਰਹਮ ਗਿਆਨੀ ਰੂਪ ਗੁਣਕਾਰੀ ਹੈਂ ਅਤੇ ਆਪੇ = ਆਪ ਹੀ ਜਗਿਆਸੂ ਜਨਾਂ ਨੂੰ ਭਾਉ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਵਿਚ ਲਾਉਣਾ ਕਰਦਾ ਹੈਂ ॥੨॥

**ਆਪੇ ਦਾਨਾ; ਆਪੇ ਬੀਨਾ ॥ ਆਪੇ ਆਪੁ; ਉਪਾਇ ਪਤੀਨਾ ॥**

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਸਭ ਦੇ ਅੰਦਰ ਦੀ ਜਾਨਣ ਵਾਲਾ ਦਾਨਾ = ਗਿਆਤਾ ਹੈਂ, ਆਪੇ = ਆਪ ਹੀ ਸਭ ਦੇ ਗੁਪਤ ਕੰਮਾਂ ਨੂੰ ਬੀਨਾ = ਦੇਖਣ ਵਾਲਾ ਹੈਂ।

ਆਪਣੇ ਆਪ ਹੀ ਸੰਸਾਰ ਨੂੰ ਉਪਾਇ = ਪੈਦਾ ਕਰਕੇ ਉਸ ਉਪਰ ਪਤੀਨਾ = ਪਤੀਜਦਾ ਹੈਂ ਖ਼ੁਸ਼ ਹੁੰਦਾ ਹੈਂ ਕਿ ਇਹ ਜਗਤ ਤਮਾਸ਼ਾ ਰੂਪ ਹੈ **ਵਾ:** ਆਪੇ ਆਪ ਹੀ ਸੰਤ ਜਨਾਂ ਦੇ ਅੰਦਰ ਅਪ੍ਰੋਖ ਗਿਆਨ ਪੈਦਾ ਕਰਦਾ ਹੈਂ ਅਤੇ ਆਪ ਹੀ ਉਨ੍ਹਾਂ ਉਪਰ ਪਤੀਜਣ ਵਾਲਾ ਹੈਂ।

## ਆਪੇ ਪਉਣੁ ਪਾਣੀ ਬੈਸੰਤਰੁ; ਆਪੇ ਮੇਲਿ ਮਿਲਾਈ ਹੇ ॥੩॥

ਆਪੇ = ਆਪ ਹੀ ਪਉਣ = ਹਵਾ, ਪਾਣੀ ਤੇ ਬੈਸੰਤਰੁ = ਅਗਨੀ (ਧਰਤੀ ਤੇ ਅਕਾਸ਼) ਆਦਿ ਤੱਤਾਂ ਨੂੰ ਪੈਦਾ ਕਰਨ ਵਾਲਾ ਹੈਂ, ਆਪੇ = ਆਪ ਹੀ ਇਨ੍ਹਾਂ ਪੰਜਾਂ ਵਿਰੋਧੀ ਤੱਤਾਂ ਨੂੰ ਇਕ ਮੇਲ ਵਿਚ ਮਿਲਾਇਆ ਹੋਇਆ ਹੈ **ਅਥਵਾ** ਆਪ ਹੀ ਪਉਣ ਦੀ ਨਿਆਈਂ ਰਜੋਗੁਣੀ, ਪਾਣੀ ਦੀ ਨਿਆਈਂ ਸਤੋਗੁਣੀ, ਅਗਨੀ ਦੀ ਨਿਆਈਂ ਤਮੋਗੁਣੀ ਜੀਵ ਪੈਦਾ ਕੀਤੇ ਹਨ ਅਤੇ ਆਪ ਹੀ ਤਿੰਨਾਂ ਗੁਣਾਂ ਦੇ ਮੇਲ ਵਿਚ ਮੇਲਣ ਵਾਲਾ ਹੈਂ **ਅਥਵਾ** ਤੂੰ ਆਪ ਹੀ ਪਉਣ ਦੀ ਨਿਆਈਂ ਨਿਰਲੇਪ, ਪਾਣੀ ਦੀ ਨਿਆਈਂ ਸ਼ਾਂਤ ਰੂਪੀ ਅਤੇ ਅਗਨੀ ਦੀ ਨਿਆਈਂ ਪ੍ਰਕਾਸ਼ ਰੂਪ ਹੈਂ, ਆਪ ਹੀ ਗੁਰਾਂ ਦੁਆਰਾ ਆਪ ਦੇ ਮੇਲ ਵਿਚ ਮਿਲਾਉਣ ਵਾਲਾ ਹੈਂ ॥੩॥

## ਆਪੇ ਸਸਿ ਸੂਰਾ; ਪੂਰੋ ਪੂਰਾ ॥ ਆਪੇ; ਗਿਆਨਿ ਧਿਆਨਿ ਗੁਰੁ ਸੂਰਾ ॥

ਤੂੰ ਆਪੇ = ਆਪ ਹੀ ਸਸਿ = ਚੰਦਰਮਾ ਤੇ ਸੂਰਾ = ਸੂਰਜ ਰੂਪ ਹੈਂ ਅਤੇ ਆਪ ਹੀ ਪੂਰੋ ਪੂਰਾ = ਪੂਰਿਆਂ ਵਿੱਚੋਂ ਪੂਰਾ ਹੈਂ **ਵਾ**: ਚੰਦਰਮਾ ਦੀ ਨਿਆਈਂ ਸਤੋਗੁਣ ਦਾ ਪ੍ਰਕਾਸ਼ਕ ਹੈਂ, ਸੂਰਜ ਦੀ ਨਿਆਈਂ ਤਮੋਗੁਣ ਦਾ ਪ੍ਰਕਾਸ਼ਕ ਹੈਂ **ਵਾ**: ਚੰਦਰਮਾ ਦੀ ਨਿਆਈਂ ਵੈਰਾਗ ਦੇਣ ਵਾਲਾ ਹੈਂ। ਸੂਰਜ ਦੀ ਨਿਆਈਂ ਅਪ੍ਰੋਖ ਗਿਆਨ ਦੇਣ ਵਾਲਾ ਹੈਂ ਅਤੇ ਜੋ ਤੇਰਾ ਸ੍ਰਵਨ ਕਰਨ ਵਿਚ ਪੂਰੇ ਹਨ, ਉਨ੍ਹਾਂ ਵਿਚ ਮੰਨਣ ਰੂਪ ਪੂਰਨ ਹੈਂ। ਜੋ ਮੰਨਣ ਵਿਚ ਪੂਰਨ ਹਨ, ਉਨ੍ਹਾਂ ਵਿੱਚੋਂ ਨਿਧਿਆਸਣ ਰੂਪ ਪੂਰਾ ਹੈਂ। ਜੋ ਨਿਧਿਆਸਣ ਵਿਚ ਪੂਰੇ ਹਨ, ਉਨ੍ਹਾਂ ਵਿਚ ਤੱਤ ਤ੍ਵੰ ਦਾ ਸੰਸ਼ੋਧਨ ਕਰਾਉਣ ਰੂਪ ਪੂਰਾ ਹੈਂ ਅਤੇ ਆਪ ਹੀ ਪੂਰਨ ਜੀਵਨ ਮੁਕਤਿਆਂ ਵਿਚ ਪੂਰਨ ਅਨੰਦ ਸਰੂਪ ਹੈਂ।

**ਅਥਵਾ** ਆਪ ਹੀ ਸਤੋਗੁਣ ਵਸ਼ਿਸ਼ਟ ਅੰਤਹਕਰਣ ਰੂਪੀ ਚੰਦਰਮਾ ਹੈਂ, ਆਪ ਹੀ ਗਿਆਨ ਸਰੂਪ ਸੂਰਜ ਹੈਂ ਅਤੇ ਆਪ ਹੀ ਪੂਰਨ ਅਨੰਦ ਸਰੂਪ ਦੀ ਪ੍ਰਾਪਤੀ ਕਰਨ ਵਾਲਾ ਪੂਰਨ ਬ੍ਰਹਮ ਬੇਤਾ ਰੂਪ ਹੈਂ।

ਆਪ ਹੀ ਨਿਰਗੁਨ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ ਦੇਣ ਵਾਲਾ ਗੁਰੂ ਰੂਪੀ ਸੂਰਾ = ਸੂਰਮਾ ਹੈਂ **ਵਾ**: ਆਪ ਹੀ ਚਿੱਤ ਦੀ ਚੰਚਲਤਾਈ ਨੂੰ ਮੇਟਣ ਰੂਪ ਧਿਆਨ ਲਗਵਾ ਕੇ ਗਿਆਨ ਰੂਪੀ ਕਿਰਨਾਂ ਨਾਲ ਅਗਿਆਨਤਾ ਦੇ ਹਨੇਰੇ ਨੂੰ ਮੇਟਣ ਵਾਲਾ ਗੁਰੂ ਰੂਪੀ ਸੂਰਾ = ਸੂਰਜ ਹੈਂ।

## ਕਾਲੁ ਜਾਲੁ ਜਮੁ ਜੋਹਿ ਨ ਸਾਕੈ; ਸਾਚੇ ਸਿਉ ਲਿਵ ਲਾਈ ਹੇ ॥੪॥

ਹੇ ਸਾਚੇ = ਸੱਚੇ ਪਾਤਸ਼ਾਹ ! ਜਿਨ੍ਹਾਂ ਨੇ ਤੇਰੇ ਸਰੂਪ ਸਿਉ = ਨਾਲ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ, ਉਨ੍ਹਾਂ ਨੂੰ ਕਾਲ = ਮੌਤ ਦੇਣ ਵਾਲਾ ਜਮਰਾਜ ਮੌਤ ਦੀ ਜਾਲੁ = ਫਾਹੀ ਲੈ ਕੇ ਜੋਹਿ = ਤੱਕ ਵੀ ਨਹੀਂ ਸਾਕੈ = ਸਕਦਾ ॥੪॥

## ਆਪੇ ਪੁਰਖੁ; ਆਪੇ ਹੀ ਨਾਰੀ ॥ ਆਪੇ ਪਾਸਾ; ਆਪੇ ਸਾਰੀ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਪੁਰਖੁ = ਮਰਦ ਤੇ ਆਪੇ = ਆਪ ਹੀ ਨਾਰੀ = ਇਸਤ੍ਰੀ ਦੇ ਰੂਪਾਂ ਵਿਚ ਵਰਤਣ ਵਾਲਾ ਹੈਂ **ਵਾ**: ਆਪ ਹੀ ਪੁਰਖ ਭਾਵ ਈਸ਼ਰ ਰੂਪ ਹੈਂ ਅਤੇ ਆਪ ਹੀ ਨਾਰੀ ਭਾਵ ਮਾਇਆ ਰੂਪ ਹੈਂ **ਵਾ**: ਆਪ ਹੀ ਜੀਵ ਰੂਪੀ ਪੁਰਖ ਹੈਂ ਅਤੇ ਆਪ ਹੀ ਅਵਿੱਦਿਆ ਰੂਪੀ ਨਾਰੀ ਹੈਂ **ਵਾ**: ਆਪ ਹੀ ਗੁਰੂ ਰੂਪੀ ਪੁਰਖ ਹੈਂ ਅਤੇ ਆਪ ਹੀ ਸਿੱਖ ਰੂਪੀ ਇਸਤ੍ਰੀ ਹੈਂ।

ਆਪੇ = ਆਪ ਹੀ ਤਿੰਨਾਂ ਗੁਣਾਂ ਰੂਪੀ ਪਾਸਾ ਰੂਪ ਹੈਂ ਅਤੇ ਆਪੇ = ਆਪ ਹੀ ਜੀਵ ਰੂਪੀ ਸਾਰੀ = ਨਰਦ ਹੈਂ।

## ਆਪੇ ਪਿੜ ਬਾਧੀ ਜਗੁ ਖੇਲੈ; ਆਪੇ ਕੀਮਤਿ ਪਾਈ ਹੇ ॥੫॥

ਆਪੇ = ਆਪ ਹੀ ਜਗੁ = ਸੰਸਾਰ ਰੂਪੀ ਪਿੜ = ਬਾਜ਼ੀ ਬਾਧੀ = ਬੰਨ੍ਹ ਕੇ ਖੇਲੈ = ਖੇਲਦਾ ਹੈਂ ਅਤੇ ਆਪੇ = ਆਪ ਹੀ ਬ੍ਰਹਮ ਰੂਪ ਹੋ ਕੇ ਆਪਣੇ ਸਰੂਪ ਦੀ ਕੀਮਤ ਪਾਈ = ਪਾਉਣਾ ਕੀਤੀ ਹੇ = ਹੈ ॥੫॥

## ਆਪੇ ਭਵਰੁ; ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ; ਸਾਗਰੁ ਸਰਵਰੁ ॥

ਤੂੰ ਆਪੇ = ਆਪ ਹੀ ਭਵਰੁ = ਭੌਰਾ ਰੂਪ ਫੁੱਲ, ਫਲ ਤੇ ਤਰਵਰੁ = ਬ੍ਰਿਛ ਰੂਪ ਹੈਂ **ਵਾ:** ਤੂੰ ਆਪ ਹੀ ਜੀਵ ਰੂਪੀ ਭੋਰਾ ਹੈਂ, ਸੰਸਾਰ ਰੂਪੀ ਤਰਵਰੁ = ਬ੍ਰਿਛ, ਜੀਵਾਂ ਸਕਾਮ ਨਖਿੱਧ ਕਰਮਾਂ ਰੂਪੀ ਫੁੱਲ ਅਤੇ ਸੁਖ ਦੁਖ ਰੂਪੀ ਫਲ ਰੂਪ ਹੈਂ **ਵਾ:** ਤੂੰ ਆਪ ਹੀ ਜਗਿਆਸੂ ਰੂਪ ਭੋਰਾ ਹੈਂ, ਆਪ ਹੀ ਬੇਦ ਸ਼ਾਸਤ੍ਰਾਂ ਰੂਪੀ ਫੁੱਲ, ਸਿਧਾਂਤ ਰੂਪੀ ਖ਼ੁਸ਼ਬੂ, ਬ੍ਰਹਮ ਗਿਆਨ ਰੂਪੀ ਫਲ ਅਤੇ ਗੁਰੂ ਰੂਪੀ ਬ੍ਰਿਛ ਹੈਂ।

ਤੂੰ ਆਪੇ = ਆਪ ਹੀ ਜਲੁ = ਪਾਣੀ ਰੂਪ ਥਲੁ = ਖ਼ੁਸ਼ਕ ਧਰਤੀ ਰੂਪ ਸਾਗਰੁ = ਸਮੁੰਦ੍ਰ ਰੂਪ ਅਤੇ ਸਰਵਰੁ = ਮਾਨ ਸਰੋਵਰ ਰੂਪ ਹੈਂ **ਵਾ:** ਆਪ ਹੀ ਜਲ ਦੀ ਨਿਆਈਂ ਪ੍ਰੇਮੀ ਰੂਪ ਹੈਂ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ ਰੂਪ ਹੈ, ਆਪ ਹੀ ਸੰਸਾਰ ਰੂਪੀ ਸਮੁੰਦ੍ਰ ਅਤੇ ਸਤਿਗੁਰੂ ਰੂਪੀ ਮਾਨ ਸਰੋਵਰ ਹੈਂ।

## ਆਪੇ ਮਛੁ ਕਛੁ ਕਰਣੀ ਕਰੁ; ਤੇਰਾ ਰੂਪੁ ਨ ਲਖਣਾ ਜਾਈ ਹੇ ॥੬॥

ਤੂੰ ਆਪ ਹੀ ਮੱਛ ਤੇ ਕੱਛ ਅਵਤਾਰ ਰੂਪ ਹੈਂ ਅਤੇ ਇਨ੍ਹਾਂ ਦੀ ਕਰਣੀ ਨੂੰ ਕਰਨ ਵਾਲਾ ਹੈਂ **ਵਾ:** ਆਪ ਹੀ ਮੱਛ ਭਾਵ ਮਾਤ ਲੋਕ ਤੇ ਕੱਛ ਭਾਵ ਪਤਾਲ ਲੋਕ ਬਣਾਉਣਾ ਕੀਤਾ ਹੈ ਅਤੇ ਆਪ ਹੀ ਸਾਰਿਆਂ ਦੀਆਂ ਕਰਨੀਆਂ ਦੇ ਕਰਤੱਵਾਂ ਨੂੰ ਕਰਨ ਵਾਲਾ ਹੈਂ **ਵਾ:** ਆਪ ਹੀ ਮੱਛ ਦੀ ਨਿਆਈਂ ਪ੍ਰੇਮ ਰੂਪੀ ਕਰਣੀ ਕਰਨ ਵਾਲਾ ਹੈਂ ਅਤੇ ਆਪ ਹੀ ਕੱਛ ਦੀ ਨਿਆਈਂ ਨਿੰਮ੍ਰਤਾ ਧਾਰਨ ਕਰਨ ਵਾਲਾ ਹੈਂ, ਤੇਰਾ ਅਸਲ ਸਰੂਪ ਕਿਸੇ ਪਾਸੋਂ ਲਖਣਾ = ਜਾਣਿਆ ਨਹੀਂ ਜਾਈ = ਜਾਂਦਾ ਹੈ ॥੬॥

## ਆਪੇ ਦਿਨਸੁ; ਆਪੇ ਹੀ ਰੈਣੀ ॥ ਆਪਿ ਪਤੀਜੈ; ਗੁਰ ਕੀ ਬੈਣੀ ॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਦਿਨਸੁ = ਦਿਨ ਰੂਪ ਹੈਂ ਅਤੇ ਆਪੇ = ਆਪ ਹੀ ਰੈਣੀ = ਰਾਤ ਰੂਪ ਹੈਂ **ਵਾ:** ਤੂੰ ਆਪ ਹੀ ਦਿਨ ਦੀ ਨਿਆਈਂ ਗਿਆਨਵਾਨ ਪੈਦਾ ਕੀਤੇ ਹਨ ਅਤੇ ਆਪ ਹੀ ਰਾਤ ਦੀ ਨਿਆਈਂ ਅਗਿਆਨੀ ਜੀਵ ਪੈਦਾ ਕੀਤੇ ਹਨ **ਵਾ:** ਆਪ ਹੀ ਦਿਨ ਦੀ ਨਿਆਈਂ ਅਪ੍ਰੋਖ ਗਿਆਨੀ ਪੈਦਾ ਕੀਤਾ ਹੈ ਅਤੇ ਆਪ ਹੀ ਪ੍ਰੇਮ ਨਾਲ ਭਿੱਜੀ ਹੋਈ ਅਵਸਥਾ ਰੂਪੀ ਰਾਤ ਪੈਦਾ ਕੀਤੀ ਹੈ, ਜਿਸ ਵਿਚ ਵੈਰਾਗ ਰੂਪੀ ਚੰਦ੍ਰਮਾਂ ਚੜ੍ਹਿਆ ਹੋਇਆ ਹੈ, ਸ਼ੁੱਭ ਗੁਣਾਂ ਰੂਪੀ ਤਾਰੇ ਚਮਕਦੇ ਹਨ।

ਤੂੰ ਆਪ ਹੀ ਗੁਰ ਕੀ = ਦੀ ਬੈਣੀ = ਬਾਣੀ ਉਪਰ ਪਤੀਜੈ = ਪਤੀਜਣ ਵਾਲਾ ਹੈਂ **ਵਾ:** ਆਪ ਹੀ ਜਗਿਆਸੂ ਰੂਪ ਹੋ ਕੇ ਗੁਰੂ ਦੀ ਬਾਣੀ ਸੁਣਨ ਵਾਲਾ ਹੈਂ ਅਤੇ ਆਪ ਹੀ ਤੱਤ ਬੇਤਾ ਰੂਪ ਹੋ ਕੇ ਗੁਰੂ ਦੀ ਬਾਣੀ ਉਪਰ ਪਤੀਜਣ ਵਾਲਾ ਹੈਂ, ਭਾਵ ਭਰੋਸਾ ਕਰਨ ਵਾਲਾ ਹੈਂ।

## ਆਦਿ ਜੁਗਾਦਿ ਅਨਾਹਦਿ ਅਨਦਿਨੁ;<br>ਘਟਿ ਘਟਿ ਸਬਦੁ ਰਜਾਈ ਹੇ ॥੭॥

ਤੂੰ ਆਦਿ ਜੁਗਾਦਿ = ਸਦਾ ਸਦਾ **ਵਾ:** ਸੰਸਾਰ ਦੇ ਆਦਿ = ਮੁੱਢ ਵਿਚ ਜੁਗਾਦਿ = ਜੁਗਾਂ ਦੇ ਆਦਿ ਵਿਚ, ਅਨਾਹਦਿ = ਹੱਦ ਤੋਂ ਰਹਿਤ ਅਨਦਿਨੁ = ਰਾਤ ਦਿਨ ਇਕ ਰਸ ਰੂਪ ਹੈਂ ਅਤੇ ਹੇ ਸਬਦੁ = ਬ੍ਰਹਮ ! ਸਾਰੇ ਘਟਿ ਘਟਿ = ਘਟਾਂ ਘਟਾਂ ਵਿਚ ਤੂੰ ਆਪ ਹੀ ਰਜਾਈ = ਆਗਿਆ ਕਰਨ ਵਾਲਾ ਹੇ = ਹੈਂ **ਅਥਵਾ** ਸਾਰੇ ਸੰਸਾਰ ਦਾ ਆਦਿ ਭਾਵ ਅਧਿਸ਼ਠਾਨ ਰੂਪ ਹੈਂ, ਜੁਗਾਂ ਆਦਿਕਾਂ ਵਿਚ ਵੀ ਵਿਆਪਕ ਰੂਪ ਹੈਂ ਅਨਾਹਦਿ = ਇਕ ਰਸ ਰੂਪ ਹੈਂ (ਅਨ + ਦਿਨੁ) ਅਵਿੱਦਿਆ ਰੂਪੀ ਅਨ = ਰਾਤ ਨੂੰ ਮੇਟ ਕਰਕੇ ਗਿਆਨ ਰੂਪੀ ਦਿਨ ਚੜ੍ਹਾਉਣ ਵਾਲਾ ਹੈਂ, ਆਪ ਹੀ ਸਬਦੁ = ਬ੍ਰਹਮ (ਵਿਆਪਕ) ਰੂਪ ਹੈਂ ਅਤੇ ਘਟਾਂ ਘਟਾਂ ਦੇ ਸਾਰਿਆਂ ਜੀਵਾਂ ਨੂੰ ਆਪਣੀ ਆਗਿਆ ਵਿਚ ਚਲਾਉਣ ਵਾਲਾ ਹੈਂ ॥੭॥

## ਆਪੇ; ਰਤਨੁ ਅਨੂਪੁ ਅਮੋਲੋ ॥ ਆਪੇ ਪਰਖੇ; ਪੂਰਾ ਤੋਲੋ ॥

ਆਪੇ = ਆਪ ਹੀ ਰਤਨੁ = ਮਾਨਿਕ ਰੂਪ ਹੈਂ, ਅਨੂਪੁ = ਉਪਮਾ ਤੋਂ ਰਹਿਤ ਅਤੇ ਅਮੋਲੋ = ਅਮੋਲਕ ਹੈਂ।

ਆਪ ਹੀ ਗੁਰੂ ਰੂਪੀ ਸਰਾਫ਼ ਹੋ ਕੇ ਜਗਿਆਸੂਆਂ ਨੂੰ ਪਰਖੇ = ਪਰਖਦਾ ਹੈਂ, ਆਪ ਹੀ ਪੂਰਾ = ਪੂਰਨ ਤੋਲੋ = ਵੀਚਾਰ ਕਰਨ ਵਾਲਾ ਹੈਂ।

[ਅੰਗ ੧੦੨੧]

## ਆਪੇ ਕਿਸਹੀ ਕਸਿ ਬਖਸੇ; ਆਪੇ ਦੇ ਲੈ ਭਾਈ ਹੇ ॥੮॥

ਆਪੇ = ਆਪ ਹੀ ਕਿਸਹੀ = ਕਿਸੇ ਦੇ ਤਾਈਂ ਕਸਿ = ਕਸਵੱਟੀ ਲਾ ਕੇ ਬਖਸੇ = ਬਖ਼ਸ਼ ਲੈਂਦਾ ਹੈਂ **ਵਾ:** ਆਪ ਹੀ ਕਿਸੇ ਕਸਿ = ਮਨੁੱਖ ਨੂੰ ਭਗਤੀ ਦੀ ਕਸਵੱਟੀ ਲਾ ਕੇ ਬਖ਼ਸ਼ਣਾ ਕਰਦਾ ਹੈਂ, ਆਪ ਹੀ ਗੁਰੂ ਸਰੂਪ ਹੋ ਕੇ ਆਤਮ ਗਿਆਨ ਦੇ = ਦੇਂਦਾ ਹੈਂ, ਆਪ ਹੀ ਸਿੱਖ ਰੂਪ ਹੋ ਕੇ ਇਹ ਬਖ਼ਸ਼ਿਸ਼ ਲੈ = ਲੈਂਦਾ ਹੈਂ, ਆਪ ਹੀ ਸਾਰਿਆਂ ਦੇ ਮਨ ਵਿਚ ਭਾਈ = ਭਾਉਂਦਾ ਹੈਂ **ਵਾ:** ਆਪ ਹੀ ਸੁਆਸਾਂ ਪਦਾਰਥਾਂ ਨੂੰ ਦੇਂਦਾ ਅਤੇ ਆਪ ਹੀ ਵਾਪਸ ਲੈ ਲੈਂਦਾ ਹੈਂ, ਆਪ ਹੀ ਭਾਈ = ਪ੍ਰਕਾਸ਼ ਰੂਪ ਹੈ॥੮॥

## ਆਪੇ ਧਨਖੁ; ਆਪੇ ਸਰ ਬਾਣਾ ॥ ਆਪੇ; ਸੁਘੜੁ ਸਰੂਪੁ ਸਿਆਣਾ ॥

(ਦੂਸਰਾ ਪਾਠ 'ਸਰਬਾਣਾ' ਹੈ)

ਤੂੰ ਆਪੇ = ਆਪ ਹੀ ਧਨੁੱਖ ਰੂਪ ਹੈਂ ਆਪ ਹੀ ਬਾਣਾ = ਤੀਰਾਂ ਦੇ ਸਰ = ਸਦਰਸ਼ ਹੈਂ **ਵਾ:** ਆਪ ਹੀ ਧਰਮ ਰੂਪੀ ਧਨੁੱਖ ਹੈਂ ਆਪ ਹੀ ਭਗਤੀ, ਪ੍ਰੇਮ ਰੂਪੀ ਸਰ = ਸ੍ਰੇਸ਼ਟ ਬਾਣਾ = ਤੀਰਾਂ ਵਾਲਾ ਹੈਂ **ਵਾ:** ਆਪ ਹੀ ਕਾਲ ਰੂਪ ਹੋ ਕੇ ਸਭ ਦਾ ਅਭਾਵ ਕਰਨ ਰੂਪੀ ਧਨੁੱਖ ਪਕੜਿਆ ਹੋਇਆ ਹੈ, ਆਪ ਹੀ ਮਿਰਤੂ ਰੂਪੀ ਸਰਬਾਣਾ = ਤੀਰ ਚਲਾਉਣ ਵਾਲਾ ਹੈਂ **ਵਾ:** ਆਪ ਹੀ ਮਨ ਨੂੰ ਸ਼ੁੱਧ ਕਰਕੇ ਸਨਮੁਖ ਕਰਨ ਰੂਪ ਧਨੁੱਖ ਹੈਂ, ਆਪ ਹੀ ਪ੍ਰੇਮ ਰੂਪੀ ਸ੍ਰੇਸ਼ਟ ਤੀਰਾਂ ਵਾਲਾ ਹੈਂ।

ਆਪ ਹੀ ਈਸ਼ਰ ਰੂਪੀ ਹੋ ਕੇ ਸੁਘੜੁ = ਸ੍ਰੇਸ਼ਟ ਘਾੜਤਾਂ ਨੂੰ ਘਾੜਨ ਵਾਲਾ ਹੈਂ, ਆਪ ਹੀ ਸੱਚ ਸਰੂਪ ਹੈਂ, ਆਪ ਹੀ ਸਿਆਣਾ = ਸਿਆਣਪ ਵਾਲਾ ਹੈਂ **ਵਾ:** ਆਪ ਹੀ ਸ਼ੁੱਭ ਗੁਣਾਂ ਦੀਆਂ ਸ੍ਰੇਸ਼ਟ ਘਾੜਤਾਂ ਨੂੰ ਘੜ ਕੇ ਸਰੂਪ ਦੀ ਸਿਆਣਪ ਦੇਣ ਵਾਲਾ ਹੈਂ।

## ਕਹਤਾ ਬਕਤਾ ਸੁਣਤਾ ਸੋਈ; ਆਪੇ ਬਣਤ ਬਣਾਈ ਹੇ ॥੯॥

ਹੇ ਪ੍ਰਭੂ! ਸੋਈ = ਉਹੀ ਤੂੰ ਆਪ ਹੀ ਹੁਕਮ ਕਹਤਾ = ਕਹਿਣ ਵਾਲਾ ਅੰਤਰਜਾਮੀ ਹੈਂ, ਆਪ ਹੀ ਬਕਤਾ = ਬਕਤਬ ਕਰਨ ਵਾਲਾ ਗੁਰੂ ਰੂਪ ਹੈ, ਆਪ ਹੀ ਸੁਣਤਾ = ਸੁਣਨ ਵਾਲਾ ਸ੍ਰੋਤਾ ਰੂਪ ਹੈਂ ਅਤੇ ਆਪ ਹੀ ਸੰਸਾਰ ਦੀ ਬਣਤ = ਬਣਤਰ ਬਣਾਈ = ਬਣਾਉਣਾ ਕੀਤੀ ਹੈ॥੯॥

## ਪਉਣੁ ਗੁਰੂ; ਪਾਣੀ ਪਿਤ ਜਾਤਾ ॥ ਉਦਰ ਸੰਜੋਗੀ; ਧਰਤੀ ਮਾਤਾ ॥

ਸਾਰੇ ਜਗਤ ਰੂਪੀ ਬਾਲਕੇ ਦਾ ਪਉਣ = ਹਵਾ ਗੁਰੂ ਹੈ, ਭਾਵ ਸਭ ਦੇ ਸਾਰ ਨੂੰ ਚਲਾਉਣ ਵਾਲੀ ਹਵਾ ਹੈ ਅਤੇ ਪਾਣੀ ਨੂੰ ਪਿਤ = ਪਿਤਾ ਰੂਪ ਕਰਕੇ ਜਾਤਾ = ਜਾਣਿਆ ਗਿਆ ਹੈ।

ਉਦਰ = ਪੇਟ ਦੇ ਸੰਜੋਗੀ = ਸੰਜੋਗ ਵਾਲੀ ਧਰਤੀ ਮਾਤਾ ਰੂਪ ਹੈ, ਭਾਵ ਸਭ ਪਦਾਰਥ ਧਰਤੀ ਵਿੱਚੋਂ ਹੀ ਪ੍ਰਗਟ ਹੁੰਦੇ ਹਨ।

# ਰੈਣਿ ਦਿਨਸੁ ਦੁਇ ਦਾਈ ਦਾਇਆ; ਜਗੁ ਖੇਲੈ ਖੇਲਾਈ ਹੇ ॥੧੦॥

ਰੈਣਿ = ਰਾਤ ਅਤੇ ਦਿਨਸੁ = ਦਿਨ ਦੁਇ = ਦੋਵੇਂ ਦਾਈ = ਖਿਡਾਵੀ ਤੇ ਦਾਇਆ = ਖਿਡਾਵੇ ਦੀ ਨਿਆਈਂ ਹਨ, ਇਹ ਦੋਵੇਂ ਜਗ = ਸੰਸਾਰ ਰੂਪੀ ਬਾਲਕੇ ਨੂੰ ਖੇਲਾਈ = ਖਿਡਾ ਰਹੇ ਹਨ ਅਤੇ ਸੰਸਾਰ ਖੇਲੈ = ਖੇਡ ਰਿਹਾ ਹੈ ॥੧੦॥

### ਦੂਸਰਾ ਅਰਥ

**ਪਉਣੁ ਗੁਰੂ; ਪਾਣੀ ਪਿਤ ਜਾਤਾ॥ ਉਦਰ ਸੰਜੋਗੀ; ਧਰਤੀ ਮਾਤਾ॥**

ਗੁਰੂ ਸਾਹਿਬ ਜੀ ਪਉਣ ਦੀ ਨਿਆਈਂ ਨਿਰਲੇਪ, ਸੀਤਲ, ਭਗਤੀ ਦੀ ਸੁਗੰਧੀ ਦੇਣ ਵਾਲੇ ਹਨ, ਗੁਰੂ ਸਾਹਿਬ ਜੀ ਪਾਨੀ ਦੀ ਨਿਆਈਂ ਪਵਿੱਤਰ ਰੂਪ ਹਨ **ਵਾ:** ਜਿਵੇਂ ਪਾਨੀ ਤੋਂ ਸ੍ਰਿਸ਼ਟੀ ਉਤਪਤ ਹੁੰਦੀ ਹੈ, ਇਉਂ ਗੁਰੂ ਦੇ ਉਪਦੇਸ਼ ਦੁਆਰਾ ਗੁਰਸਿੱਖੀ ਪੈਦਾ ਹੁੰਦੀ ਹੈ। ਗੁਰੂ ਸਾਹਿਬ ਜੀ ਪਿਤਾ ਦੀ ਨਿਆਈਂ ਹਨ, ਜਿਨ੍ਹਾਂ ਦੁਆਰਾ ਗਿਆਨ ਰੂਪੀ ਪੁੱਤਰ ਪੈਦਾ ਹੁੰਦਾ ਹੈ, ਮਾਤਾ ਦੀ ਨਿਆਈਂ ਗੁਰੂ ਸਾਹਿਬ ਜੀ ਹੀ ਉਦਰ, ਭਾਵ ਹਿਰਦੇ ਅੰਦਰ ਬ੍ਰਹਮ ਗਿਆਨ ਦਾ ਸੰਜੋਗ ਦੇਣ ਵਾਲੇ ਹਨ, ਧਰਤੀ ਦੀ ਨਿਆਈਂ ਖਿਮਾ ਕਰਨ ਵਾਲੇ ਹਨ।

**ਰੈਣਿ ਦਿਨਸੁ ਦੁਇ ਦਾਈ ਦਾਇਆ; ਜਗੁ ਖੇਲੈ ਖੇਲਾਈ ਹੇ ॥੧੦॥**

ਸਤਿਗੁਰੂ ਜੀ ਰਾਤ ਦੀ ਨਿਆਈਂ ਹਨ ਜਿਵੇਂ ਇਕ ਪੁੰਨਿਆਂ ਅਤੇ ਇਕ ਮੱਸਿਆ ਦੀ ਰਾਤ ਹੁੰਦੀ, ਜਿਵੇਂ ਪੁੰਨਿਆਂ ਦੀ ਰਾਤ ਨੂੰ ਅਕਾਸ਼ ਵਿਚ ਪੂਰਾ ਚੰਦ੍ਰਮਾਂ ਚੜ੍ਹਿਆ ਹੁੰਦਾ ਹੈ ਅਤੇ ਤਾਰੇ ਚਮਕਦੇ ਹੁੰਦੇ ਹਨ, ਏਸੇ ਪ੍ਰਕਾਰ ਗੁਰੂ ਜੀ ਜਗਿਆਸੂ ਜਨਾਂ ਦੇ ਹਿਰਦੇ ਰੂਪੀ ਅਕਾਸ਼ ਵਿਚ ਵੈਰਾਗ ਰੂਪੀ ਚੰਦ੍ਰਮਾਂ ਚੜ੍ਹਾਉਣ ਵਾਲੇ ਹਨ ਅਤੇ ਸ਼ੁੱਭ ਗੁਣਾਂ ਰੂਪੀ ਤਾਰੇ ਚਮਕਾਉਣ ਵਾਲੇ ਹਨ ਅਤੇ ਦੂਸਰੀ ਮੱਸਿਆ ਦੀ ਰਾਤ ਹਨੇਰੇ ਦੇ ਸਹਿਤ ਹੁੰਦੀ ਹੈ, ਇਉਂ ਗੁਰੂ ਸਾਹਿਬ ਜੀ ਸਭ ਕਲਪਨਾ ਨੂੰ ਮੇਟ ਕੇ ਜਗਿਆਸੂ ਦੀ ਨਿਰਵਿਕਲਪ ਸਮਾਧੀ ਲਗਾਉਣ ਵਾਲੇ ਹਨ। ਜਿਵੇਂ ਦਿਨ ਵੇਲੇ ਸਭ ਰਾਹ ਦਿਸ ਪੈਂਦੇ ਹਨ, ਇਉਂ ਗੁਰੂ ਜੀ ਗਿਆਨ ਦਾ ਦਿਨ ਚਾੜ੍ਹ ਕੇ ਸਭ ਮਜ਼ਹਬਾਂ, ਸ਼ਾਸਤ੍ਰਾਂ ਦੇ ਸਿਧਾਂਤ ਰੂਪੀ ਰਾਹ ਦਿਖਾ ਦੇਂਦੇ ਹਨ। ਗੁਰੂ ਦੀ ਸ਼ਰਨ ਵਿਚ ਪੈਣ ਕਰਕੇ ਅਵਿੱਦਿਆ ਰੂਪੀ ਦਾਈ ਦੇ ਰੋਕਣ ਦਾ (ਦਾ + ਆਇਆ) ਦਾ = ਦਾਅ ਆ ਜਾਂਦਾ ਹੈ। ਗੁਰੂ ਜੀ ਇਸ ਖੇਲ ਰੂਪੀ ਜਗਤ ਤਮਾਸ਼ੇ ਨੂੰ ਖੇਲਾਈ = ਖਿੱਲਰ ਜਾਣ ਵਾਲਾ ਭਾਵ ਮਿਥਿਆ ਨਿਸਚੇ ਕਰਵਾ ਦੇਂਦੇ ਹਨ॥੧੦॥

# ਆਪੇ ਮਛੁਲੀ; ਆਪੇ ਜਾਲਾ॥ ਆਪੇ ਗਊ; ਆਪੇ ਰਖਵਾਲਾ॥

ਹੇ ਪਰਮੇਸ਼ਰ! ਤੂੰ ਆਪੇ = ਆਪ ਹੀ ਮਛੁਲੀ = ਮੱਛੀ ਰੂਪ ਹੈਂ ਅਤੇ ਆਪੇ = ਆਪ ਹੀ ਜਾਲਾ = ਜਾਲ ਰੂਪ ਹੈਂ **ਵਾ:** ਤੂੰ ਆਪ ਹੀ ਜੀਵ ਰੂਪੀ ਮੱਛੀ ਹੈਂ ਅਤੇ ਆਪ ਹੀ ਕਾਲ ਰੂਪੀ ਜਾਲ ਹੈਂ **ਵਾ:** ਤ੍ਰਿਸ਼ਨਾਲੂ ਜੀਵ ਮੱਛੀ ਦੀ ਨਿਆਈਂ ਹਨ, ਉਨ੍ਹਾਂ ਨੂੰ ਮੋਹ ਰੂਪੀ ਜਾਲ ਪਿਆ ਹੋਇਆ ਹੈ **ਵਾ:** ਤੂੰ ਆਪ ਹੀ ਜਗਿਆਸੂ ਰੂਪੀ ਮੱਛੀ ਹੈਂ ਅਤੇ ਆਪ ਹੀ ਪ੍ਰੇਮ ਰੂਪੀ ਜਾਲ ਪਾ ਕੇ ਆਪਣੇ ਵੱਲ ਖਿੱਚਣਾ ਕਰਦਾ ਹੈਂ।

ਤੂੰ ਆਪ ਹੀ ਗਊ = ਗਾਂ ਰੂਪ ਹੈਂ ਅਤੇ ਆਪ ਹੀ ਉਨ੍ਹਾਂ ਗਾਂਵਾਂ ਦੀ ਰਖਵਾਲਾ = ਰੱਖਿਆ ਕਰਨ ਵਾਲਾ ਹੈਂ **ਵਾ:** ਆਪ ਹੀ ਧਰਤੀ ਰੂਪੀ ਗਊ ਹੈਂ ਅਤੇ ਆਪ ਹੀ ਇਸ ਦੀ ਰੱਖਿਆ ਕਰਨ ਲਈ ਗੁਰੂ ਨਾਨਕ ਦੇਵ ਰੂਪ ਹੋ ਕੇ ਆਇਆ ਹੈਂ **ਵਾ:** ਆਪ ਹੀ ਇੰਦ੍ਰੀਆਂ ਬਿਰਤੀ ਰੂਪੀ ਗਊ ਹੈਂ ਅਤੇ ਆਪ ਹੀ ਉਨ੍ਹਾਂ ਦਾ ਰਖਵਾਲਾ ਸਾਖੀ ਚੇਤਨ ਰੂਪ ਹੈਂ।

# ਸਰਬ ਜੀਆ ਜਗਿ ਜੋਤਿ ਤੁਮਾਰੀ; ਜੈਸੀ ਪ੍ਰਭਿ ਫੁਰਮਾਈ ਹੇ ॥੧੧॥

ਹੇ ਪਰਮੇਸ਼ਰ! ਸਰਬ = ਸਾਰੇ ਜੀਅ = ਜੀਵਾਂ ਅਤੇ ਜਗਿ = ਸੰਸਾਰ ਵਿਚ ਤੁਮਾਰੀ = ਤੇਰੀ ਹੀ ਚੇਤਨ

ਸੱਤਾ ਰੂਪੀ ਜੋਤ ਫੈਲੀ ਹੋਈ ਹੈ, ਹੇ ਪ੍ਰਭਿ = ਪਰਮੇਸ਼ਰ ! ਜੈਸੀ = ਜਿਹੋ ਜਿਹੀ ਤੁਸੀਂ ਆਗਿਆ ਫੁਰਮਾਈ = ਫ਼ਰਮਾਉਣਾ ਕੀਤੀ ਹੈ, ਸਭ ਜੀਵ ਉਹੋ ਹੀ ਕਰਦੇ ਹਨ ॥੧੧॥

## ਆਪੇ ਜੋਗੀ; ਆਪੇ ਭੋਗੀ ॥ ਆਪੇ ਰਸੀਆ; ਪਰਮ ਸੰਜੋਗੀ ॥

ਹੇ ਪਰਮੇਸ਼ਰ ! ਤੂੰ ਆਪ ਹੀ ਜੋਗੀ = ਜੋਗਾਭਿਆਸੀ ਹੈ, ਆਪੇ = ਆਪ ਹੀ ਪਦਾਰਥਾਂ ਦੇ ਭੋਗੀ = ਭੋਗਣ ਵਾਲਾ ਹੋ ਰਿਹਾ ਹੈਂ, **ਵਾ:** ਤੂੰ ਆਪ ਹੀ ਆਪਣੇ ਸਰੂਪ ਵਿਚ ਬਿਰਤੀ ਜੋਗੀ = ਜੋੜਨ ਵਾਲਾ ਹੈਂ, ਅਤੇ ਆਪ ਹੀ ਬ੍ਰਹਮ ਬੇਤਾ ਰੂਪ ਹੋ ਕੇ ਆਤਮਾਨੰਦ ਨੂੰ ਭੋਗਣ ਵਾਲਾ ਹੋ ਰਿਹਾ ਹੈਂ।

ਤੂੰ ਆਪੇ = ਆਪ ਹੀ ਜਗਿਆਸੂ ਰੂਪੀ ਨਾਮ ਦਾ ਰਸਿਆ = ਰਸ ਲੈਣ ਵਾਲਾ ਪ੍ਰੇਮੀ ਹੈਂ ਅਤੇ ਆਪ ਹੀ ਗੁਰੂ ਰੂਪ ਹੋ ਕੇ ਪਰਮ = ਵੱਡੇ ਸੰਜੋਗੀ = ਕਰਮਾਂ ਦੁਆਰਾ ਆਪਣੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈਂ।

## ਆਪੇ ਵੇਬਾਣੀ ਨਿਰੰਕਾਰੀ; ਨਿਰਭਉ ਤਾੜੀ ਲਾਈ ਹੇ ॥੧੨॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਵੇਬਾਣੀ = ਦ੍ਵੈਤ ਦੀ ਬਾਣੀ ਦੀ ਪਹੁੰਚ ਤੋਂ ਰਹਿਤ, ਬੋਲਣ ਤੋਂ ਰਹਿਤ **ਵਾ:** ਸੰਸਾਰ ਰੂਪੀ ਵੇਬਾਣੀ = ਉਜਾੜ ਨੂੰ ਰਚਣ ਵਾਲਾ ਹੈਂ, ਤੂੰ ਆਪ ਹੀ ਨਿਰੰਕਾਰੀ = ਮਾਇਕੀ ਅਕਾਰਾਂ ਤੋਂ ਰਹਿਤ ਹੈਂ, ਤੂੰ ਆਪ ਹੀ ਆਪਣੇ ਨਿਰਭਉ = ਭੈ ਤੋਂ ਰਹਿਤ ਸਰੂਪ ਵਿਚ ਤਾੜੀ = ਸਮਾਧੀ ਲਾਈ ਹੋਈ ਹੈ **ਵਾ:** ਆਪ ਨਿਰਭਉ ਸਰੂਪ ਹੈਂ, ਬ੍ਰਹਮ ਬੇਤਿਆਂ ਨੇ ਤੇਰੇ ਸਰੂਪ ਵਿਚ ਸਮਾਧੀ ਲਾਈ ਹੋਈ ਹੈ ॥੧੨॥

## ਖਾਣੀ ਬਾਣੀ; ਤੁਝਹਿ ਸਮਾਣੀ ॥ ਜੋ ਦੀਸੈ; ਸਭ ਆਵਣ ਜਾਣੀ ॥

ਆਪ ਹੀ ਅੰਡਜ, ਜੇਰਜ, ਸੇਤਜ, ਉਤਭੁਜ ਰੂਪੀ ਖਾਣੀ ਬੈਖਰੀ, ਮਧਮਾ, ਪਸੰਤੀ ਅਤੇ ਪਰਾ ਬਾਣੀ ਰੂਪ ਹੈਂ, ਜੋ ਤੁਝਹਿ = ਤੇਰੇ ਵਿਚ ਹੀ ਸਮਾਣੀ = ਸਮਾਅ ਜਾਂਦੀਆਂ ਹਨ **ਵਾ:** ਤੇਰੇ ਸਰੂਪ ਵਿਚ ਭਗਤਾਂ ਦੀ ਬਿਰਤੀ ਸਮਾਈ ਹੋਈ ਹੈ।

ਜੋ = ਜਿਹੜਾ ਕੁੱਝ ਵੀ ਸੰਸਾਰ ਦੀਸੈ = ਦਿਸ ਰਿਹਾ ਹੈ, ਇਹ ਸਭ = ਸਾਰਾ ਆਵਣ ਜਾਣੀ = ਆਉਣ ਜਾਣ ਵਾਲਾ ਹੀ ਹੈ **ਵਾ:** ਸਭ ਸ੍ਰਿਸ਼ਟੀ ਜਨਮ ਧਾਰ ਕੇ ਆਈ ਹੈ ਤੇ ਅੰਤ ਨੂੰ ਮਰ ਕੇ ਚਲੀ ਜਾਣੀ ਹੈ।

## ਸੇਈ ਸਾਹ ਸਚੇ ਵਾਪਾਰੀ; ਸਤਿਗੁਰਿ ਬੂਝ ਬੁਝਾਈ ਹੇ ॥੧੩॥

ਸੇਈ = ਉਹੀ ਸੱਚੇ ਸਾਹ = ਸ਼ਾਹੂਕਾਰ ਤੇ ਤੇਰੇ ਸੱਚੇ ਨਾਮ ਦੇ ਵਾਪਾਰੀ = ਵਾਪਾਰ ਕਰਨ ਵਾਲੇ ਹਨ, ਜਿਨ੍ਹਾਂ ਨੂੰ ਸਤਿਗੁਰਿ = ਗੁਰੂ ਸਾਹਿਬ ਜੀ ਨੇ ਤੇਰੇ ਸਰੂਪ ਦੀ ਪ੍ਰਾਪਤੀ ਵਾਲੀ ਬੂਝ = ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ ॥੧੩॥

## ਸਬਦੁ ਬੁਝਾਏ; ਸਤਿਗੁਰੁ ਪੂਰਾ ॥ ਸਰਬ ਕਲਾ; ਸਾਚੇ ਭਰਪੂਰਾ ॥

ਹੇ ਪ੍ਰਭੂ ! ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਆਪਣੇ ਸਬਦੁ = ਉਪਦੇਸ਼ ਦੁਆਰਾ ਤੇਰੇ ਸਰੂਪ ਨੂੰ ਬੁਝਾਏ = ਸਮਝਾਉਂਦੇ ਹਨ।

ਤੇ ਸਾਚੇ = ਸੱਚੇ ਪ੍ਰਭੂ ! ਤੂੰ ਸਭ ਥਾਈਂ ਭਰਪੂਰਾ = ਵਿਆਪਕ ਹੋ ਰਿਹਾ ਹੈਂ ਅਤੇ ਸਰਬ = ਸਾਰੀਆਂ ਕਲਾ = ਸ਼ਕਤੀਆਂ ਦਾ ਮਾਲਕ ਹੈਂ **ਵਾ:** ਸਭ ਸ਼ਕਤੀਆਂ ਕਰਕੇ ਭਰਪੂਰਾ = ਲਬਾਲਬ ਭਰਿਆ ਹੋਇਆ ਹੈਂ।

## ਅਫਰਿਓ ਵੇਪਰਵਾਹੁ ਸਦਾ ਤੂ; ਨਾ ਤਿਸੁ ਤਿਲੁ ਨ ਤਮਾਈ ਹੇ ॥੧੪॥

ਹੇ ਪਰਮੇਸ਼ਰ ! ਤੂੰ ਸ਼ਕਤੀ ਬਿਰਤੀ ਕਰਕੇ ਅਫਰਿਓ = ਫੜਨ ਤੋਂ ਰਹਿਤ, ਵੇਪਰਵਾਹੁ = ਇੱਛਾ ਤੋਂ ਰਹਿਤ,

ਬੇ-ਮੁਥਾਜ ਅਤੇ ਸਦਾ = ਹਮੇਸ਼ਾਂ ਰਹਿਣ ਵਾਲਾ ਸਰੂਪ ਹੈਂ, ਤੈਨੂੰ ਨਾ ਹੀ ਤਿਲ = ਰੰਚਕ ਮਾਤ੍ਰ ਤਿਸੁ = ਤ੍ਰਿਸ਼ਨਾ ਹੈ ਅਤੇ ਨਾ ਹੀ ਤਮਾਈ = ਤਮਾ, ਖ੍ਵਾਹਿਸ਼ ਹੈ ॥੧੪॥

## ਕਾਲੁ ਬਿਕਾਲੁ; ਭਏ ਦੇਵਾਨੇ ॥ ਸਬਦੁ ਸਹਜ ਰਸੁ; ਅੰਤਰਿ ਮਾਨੇ ॥

ਉਨ੍ਹਾਂ ਦਾ ਕਾਲ = ਮੌਤ ਦਾ ਸਮਾਂ ਤੇ ਬਿਕਾਲੁ = ਜਨਮ ਦਾ ਸਮਾਂ ਦੋਵੇਂ ਹੀ ਦੇਵਾਨੇ = ਸ਼ੁਦਾਈ ਭਏ = ਹੋ ਗਏ ਹਨ, ਭਾਵ ਮਰ ਚੁੱਕੇ ਹਨ।

ਜਿਹੜੇ ਸਹਜ = ਸੁਭਾਵਿਕ ਹੀ ਸਬਦੁ = ਗੁਰ ਉਪਦੇਸ਼ ਨਾਮ ਦੇ ਰਸ ਨੂੰ ਆਪਣੇ ਹਿਰਦੇ ਦੇ ਅੰਤਰਿ = ਅੰਦਰ ਮਾਨੇ = ਮਾਣਦੇ ਹਨ।

## ਆਪੇ ਮੁਕਤਿ ਤ੍ਰਿਪਤਿ ਵਰਦਾਤਾ; ਭਗਤਿ ਭਾਇ ਮਨਿ ਭਾਈ ਹੇ ॥੧੫॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਮੁਕਤਿ = ਮੁਕਤੀ ਦੇ ਦੇਣ ਵਾਲਾ, ਤ੍ਰਿਪਤਿ = ਤ੍ਰਿਪਤੀ ਕਰਨ ਵਾਲਾ **ਵਾ:** ਤ੍ਰਿਪਤ ਸਰੂਪ ਅਤੇ ਗਿਆਨ ਨਾਮ ਰੂਪੀ ਵਰਦਾਤਾ = ਵਰਾਂ ਦੇ ਦੇਣ ਵਾਲਾ ਹੈਂ, ਇਸ ਕਰਕੇ ਮੇਰੇ ਹਿਰਦੇ ਵਿਚ ਤੇਰੀ ਭਗਤਿ ਭਾਇ = ਪ੍ਰੇਮਾ-ਭਗਤੀ ਭਾਈ = ਚੰਗੀ ਲੱਗੀ ਹੈ ॥੧੫॥

## ਆਪਿ ਨਿਰਾਲਮੁ; ਗੁਰ ਗਮ ਗਿਆਨਾ ॥ ਜੋ ਦੀਸੈ; ਤੁਝ ਮਾਹਿ ਸਮਾਨਾ ॥

ਗਿਆਨ ਦੀ ਗਮ = ਗੰਮਤਾ ਵਾਲੇ ਗੁਰੂ ਸਾਹਿਬ ਜੀ ਦੁਆਰਾ ਇਹ ਨਿਸਚਾ ਹੁੰਦਾ ਹੈ ਕਿ ਹੇ ਪ੍ਰਭੂ ! ਤੂੰ ਆਪ ਤਿੰਨ ਗੁਣਾਂ ਤੋਂ ਨਿਰਾਲਮੁ = ਅਸੰਗ ਰਹਿੰਦਾ ਹੈਂ ਅਤੇ :

ਜੋ = ਜਿਹੜਾ ਕੁੱਝ ਵੀ ਦੀਸੈ = ਦਿਖ ਰਿਹਾ ਹੈ, ਉਹ ਸਭ ਕੁੱਝ ਤੁਝ = ਤੇਰੇ ਮਾਹਿ = ਵਿਚ ਹੀ ਸਮਾਨਾ = ਸਮਾਅ ਜਾਂਦਾ ਹੈ।

## ਨਾਨਕੁ ਨੀਚੁ ਭਿਖਿਆ ਦਰਿ ਜਾਚੈ; ਮੈ ਦੀਜੈ ਨਾਮੁ ਵਡਾਈ ਹੇ ॥੧੬॥੧॥

ਸਤਿਗੁਰੂ ਸਾਹਿਬ ਜੀ ਨੀਚੁ = ਨਿੰਮ੍ਰਤਾ ਦੇ ਸਹਿਤ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਤੇਰੇ ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ **ਵਾ:** ਤੇਰੇ ਸਤਿਸੰਗਤ ਰੂਪੀ ਦਰਿ = ਦੁਆਰੇ ਤੋਂ ਇਹ ਭਿਖਿਆ = ਖ਼ੈਰਾਤ ਮੰਗਦਾ ਹਾਂ, ਮੈ = ਮੈਨੂੰ ਆਪਣੇ ਨਾਮ ਦੇ ਜਪਣ ਜਪਾਉਣ ਰੂਪ ਵਡਾਈ = ਮਹਿਮਾ ਦੀਜੈ = ਦੇਣਾ ਕਰ ॥੧੬॥੧॥

## ਮਾਰੂ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਸਰਬ ਰੂਪ ਕਰਕੇ ਅਕਾਲ ਪੁਰਖ ਦੇ ਰੂਪ ਦਾ ਚਿੰਤਨ ਕਰਦੇ ਹਨ।

## ਆਪੇ ਧਰਤੀ; ਧਉਲੁ ਅਕਾਸੰ ॥ ਆਪੇ ਸਾਚੇ; ਗੁਣ ਪਰਗਾਸੰ ॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਧਰਤੀ = ਪ੍ਰਿਥਵੀ ਧੌਲਾ ਬੈਲ ਤੇ ਅਕਾਸੰ = ਅਕਾਸ਼ ਰੂਪ ਹੈਂ **ਵਾ:** ਤੂੰ ਆਪ ਦੇ ਆਸਰੇ ਹੀ ਧਰਤੀ ਰੱਖੀ ਹੈ, ਆਪ ਦੇ ਆਸਰੇ ਧਰਮ ਰੂਪੀ ਧੌਲਾ ਬੈਲ ਤੇ ਅਕਾਸ਼ ਆਦਿ ਲੋਕ ਰੱਖੇ ਹੋਏ ਹਨ **ਵਾ:** ਆਪ ਹੀ ਧਰਤੀ = ਭੂਮਾ ਰੂਪੀ ਬ੍ਰਹਮ ਹੈਂ, ਆਪ ਹੀ ਧਉਲ = ਉੱਜਲ ਸਰੂਪ ਹੈਂ ਅਤੇ ਆਪ ਹੀ ਅਕਾਸ਼ ਦੀ ਨਿਆਈਂ ਨਿਰਲੇਪ, ਵਿਆਪਕ ਸਰੂਪ ਹੈਂ।

**ਵਾ:** ਜਿਸ ਨੇ ਆਪਣੀ ਬੁੱਧ ਰੂਪੀ ਧਰਤੀ ਅੰਦਰ ਧਉਲੁ = ਉੱਜਲ ਨਿਸ਼ਕਾਮ ਕਰਮ ਧਾਰਨ ਕੀਤੇ ਹਨ, ਉਸਦੇ ਹਿਰਦੇ ਅੰਦਰ ਚਿਦਾਕਾਸ਼ ਦਾ ਪ੍ਰਕਾਸ਼ ਹੋਇਆ ਹੈ ।

ਹੇ ਸਾਚੇ = ਸੱਚੇ ਪਰਮੇਸ਼ਰ ! ਤੂੰ ਆਪੇ = ਆਪ ਹੀ ਜਗਿਆਸੂ ਜਨਾਂ ਦੇ ਹਿਰਦਿਆਂ ਅੰਦਰ ਸਤਿ ਸੰਤੋਖ ਆਦਿ ਗੁਣਾਂ ਦਾ ਪਰਗਾਸੰ = ਚਾਨਣਾ ਕਰਨ ਵਾਲਾ ਹੈਂ **ਵਾ:** ਆਪ ਹੀ ਧਰਤੀ ਵਿਚ ਖਿਮਾ ਧਉਲੇ ਵਿਚ ਉੱਜਲਤਾ, ਨਿਸ਼ਕਾਮਤਾ ਅਤੇ ਅਕਾਸ਼ ਵਿਚ ਨਿਰਖੋਭਤਾ ਆਦਿ ਗੁਣਾਂ ਦਾ ਪ੍ਰਕਾਸ਼ ਕਰਨ ਵਾਲਾ ਹੈਂ **ਵਾ:** ਗਿਆਨ ਆਦਿ ਗੁਣਾਂ ਦਾ ਪ੍ਰਕਾਸ਼ ਕਰਨ ਵਾਲਾ ਹੈਂ।

## ਜਤੀ ਸਤੀ ਸੰਤੋਖੀ ਆਪੇ; ਆਪੇ ਕਾਰ ਕਮਾਈ ਹੇ ॥੧॥

ਆਪੇ = ਆਪ ਹੀ ਜਤੀ = ਜਤ ਰੱਖਣ ਵਾਲਾ ਸਤੀ = ਸਤਵਾਦੀ ਅਤੇ ਸੰਤੋਖੀ = ਸੰਤੋਖ ਦੇ ਸਹਿਤ ਰਹਿਣ ਵਾਲਾ ਹੈਂ **ਵਾ:** ਆਪ ਹੀ ਛੇ ਜਤੀਆਂ (ਗੋਰਖ, ਦੱਤਾ ਤ੍ਰੇਉ, ਭੈਰਉ, ਭੀਸ਼ਮ ਪਿਤਾਮਾ, ਲਛਮਨ, ਹਨੂੰਮਾਨ) ਦੇ ਅੰਦਰ ਜਤ ਰੂਪ ਹੋ ਕੇ ਬਿਰਾਜ ਰਿਹਾ ਹੈਂ, ਪ੍ਰਿਥੂ ਆਦਿ ਸਤ ਪ੍ਰਤੱਗੀਆਂ ਵਿਚ ਸਤਿ ਰੂਪ ਹੋ ਕੇ ਬਿਰਾਜ ਰਿਹਾ ਹੈਂ ਅਤੇ ਚੁਣਕ ਰਿਖੀ ਆਦਿ ਸੰਤੋਖਧਾਰੀਆਂ ਵਿਚ ਸੰਤੋਖ ਰੂਪ ਹੋ ਕੇ ਬਿਰਾਜਮਾਨ ਹੋ ਰਿਹਾ ਹੈਂ ਅਤੇ ਆਪ ਹੀ ਜਤ, ਸਤ ਤੇ ਸੰਤੋਖ ਆਦਿ ਦੀ ਕਾਰ ਕਮਾਈ = ਕਮਾਉਣਾ ਕੀਤੀ ਹੈ **ਵਾ:** ਆਪ ਹੀ ਭਾਉ-ਭਗਤੀ ਦੀ ਕਾਰ ਕਮਾਉਣਾ ਕੀਤੀ ਹੈ ॥੧॥

## ਜਿਸੁ ਕਰਣਾ; ਸੋ ਕਰਿ ਕਰਿ ਵੇਖੈ ॥ ਕੋਇ ਨ ਮੇਟੈ; ਸਾਚੇ ਲੇਖੈ ॥

ਜਿਸ ਪਰਮੇਸ਼ਰ ਨੇ ਇਹ ਜਗਤ ਪੈਦਾ ਕਰਣਾ = ਕੀਤਾ ਹੈ, ਸੋ = ਉਹ ਰਚ ਕਰਿ = ਕਰਕੇ, ਪਾਲਣਾ ਕਰਿ = ਕਰਕੇ ਵੇਖੈ = ਵੇਖਣਾ ਕਰਦਾ ਹੈ **ਵਾ:** ਜਿਸ ਉਪਰ ਪਰਮੇਸ਼ਰ ਆਪਣੀ ਕਰਣਾ = ਕਿਰਪਾ ਦ੍ਰਿਸ਼ਟੀ ਕਰਦਾ ਹੈ, ਸੋ = ਉਹ ਸ੍ਰਵਣ ਗਿਆਨ ਕਰਕੇ ਪ੍ਰਮਾਣਗਤ ਸੰਸੇ ਨੂੰ ਨਵਿਰਤ ਕਰਦਾ ਹੈ, ਫੇਰ ਮੰਨਣ ਗਿਆਨ ਕਰਕੇ ਪ੍ਰਮੇਯਗਤ ਸੰਸੇ ਨੂੰ ਨਾਸ਼ ਕਰਦਾ ਹੈ, ਫੇਰ ਨਿਧਿਆਸਣ ਕਰਕੇ ਵਿਪਰਜੇ ਬੁੱਧੀ ਦਾ ਨਾਸ਼ ਕਰਦਾ ਹੈ, ਫੇਰ ਤੱਤ ਤ੍ਵੰ ਦਾ ਸੰਸ਼ੋਧਨ ਕਰਕੇ ਜੀਵ ਈਸ਼ ਦੀ ਏਕਤਾ ਕਰਕੇ ਆਪਣੇ ਸਰੂਪ ਨੂੰ ਵੇਖੈ = ਵੇਖ ਲੈਂਦਾ ਹੈ **ਵਾ:** ਜਿਵੇਂ ਕਰਿ = ਹੱਥ ਉੱਤੇ ਕਰਿ = ਹੱਥ ਧਰ ਕੇ ਨੇੜੇ ਕਰਕੇ ਵੇਖ ਲਈਦਾ ਹੈ, ਇਉਂ ਆਪਣੇ ਆਤਮਾ ਨੂੰ ਨੇੜੇ ਕਰਕੇ ਵੇਖ ਲੈਂਦਾ ਹੈ।

ਸੱਚੇ ਪਰਮੇਸ਼ਰ ਦੇ ਲਿਖੇ ਹੋਏ ਲੇਖੈ = ਹਿਸਾਬ ਕਿਤਾਬ ਨੂੰ ਕੋਇ = ਕੋਈ ਵੀ ਨਹੀਂ ਮੇਟੈ = ਮੇਟ ਸਕਦਾ **ਵਾ:** ਜੋ ਸੱਚੇ ਨੂੰ ਲੇਖੈ = ਲਖ ਲੈਂਦੇ ਹਨ, ਉਨ੍ਹਾਂ ਦੇ ਅਨੰਦ ਨੂੰ ਕੋਈ ਵੀ ਨਹੀਂ ਮੇਟ ਸਕਦਾ।

## ਆਪੇ ਕਰੇ ਕਰਾਏ ਆਪੇ; ਆਪੇ ਦੇ ਵਡਿਆਈ ਹੇ ॥੨॥

ਪਰਮੇਸ਼ਰ ਆਪੇ = ਆਪ ਹੀ ਸੰਸਾਰ ਨੂੰ ਪੈਦਾ ਕਰੇ = ਕਰਦਾ ਹੈ ਅਤੇ ਆਪ ਹੀ ਬ੍ਰਹਮਾ ਆਦਿਕਾਂ ਨੂੰ ਪ੍ਰੇਰ ਕੇ ਕਰਾਏ = ਕਰਾਉਂਦਾ ਹੈ, ਆਪੇ = ਆਪ ਹੀ ਬ੍ਰਹਮ ਬੇਤਿਆਂ ਦੇ ਤਾਈਂ ਆਪਣੇ ਸਰੂਪ ਦੀ ਸਿਖਿਆਤਤਾ, ਭਾਉ-ਭਗਤੀ ਦੀ ਵਡਿਆਈ ਦੇ = ਦੇਣਾ ਕਰਦਾ ਹੇ = ਹੈ ॥੨॥

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਜੇਕਰ ਜੋਤੀ ਸਰੂਪ ਆਪ ਹੀ ਸਭ ਦੇ ਅੰਦਰ ਬਿਰਾਜਮਾਨ ਹੋ ਰਿਹਾ ਹੈ, ਤਾਂ ਫੇਰ ਸਾਰੇ ਉਸ ਨੂੰ ਪਛਾਣ ਕਿਉਂ ਨਹੀਂ ਸਕਦੇ ?*

***ਗੁਰ ਉੱਤਰ*** *:*

## ਪੰਚ ਚੋਰ; ਚੰਚਲ ਚਿਤੁ ਚਾਲਹਿ ॥
## ਪਰ ਘਰ ਜੋਹਹਿ; ਘਰੁ ਨਹੀ ਭਾਲਹਿ ॥

ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਰੂਪੀ ਚੋਰ ਚਿਤੁ = ਮਨ ਨੂੰ ਚੰਚਲ ਕਰਕੇ ਪਦਾਰਥਾਂ ਭੋਗਾਂ ਵੱਲ ਚਾਲਹਿ = ਚਲਾਇਮਾਨ ਕਰਦੇ ਹਨ **ਵਾ:** ਚਿੱਤ ਨੂੰ ਚੰਚਲਤਾਈ ਵਿਚ ਚਾਲਹਿ = ਚਲਾਉਂਦੇ ਹਨ।

ਜਿਸ ਕਰਕੇ ਜੀਵ ਮੰਦ ਵਾਸ਼ਨਾ ਕਰਕੇ ਪਰ = ਪਰਾਏ ਘਰਾਂ ਵੱਲ ਜੋਹਹਿ = ਤੱਕਦੇ ਹਨ **ਵਾ:** ਪਰਾਏ ਦੇਵੀ ਦੇਵਤਿਆਂ ਦੇ ਘਰਾਂ ਨੂੰ ਤੱਕਦੇ ਹਨ ਪਰ ਸਤਸੰਗਤ ਸਰੂਪ ਰੂਪੀ ਹਿਰਦੇ ਰੂਪੀ ਘਰ ਨੂੰ ਭਾਲਹਿ = ਲੱਭਦੇ ਨਹੀਂ ਹਨ।

## ਕਾਇਆ ਨਗਰੁ ਢਹੈ ਢਹਿ ਢੇਰੀ; ਬਿਨੁ ਸਬਦੈ ਪਤਿ ਜਾਈ ਹੇ ॥੩॥

ਇਹ ਕਾਇਆ = ਸਰੀਰ ਰੂਪੀ ਨਗਰੁ = ਸ਼ਹਿਰ ਢਹੈ = ਵਿਨਾਸ਼ ਹੋ ਜਾਣ ਵਾਲਾ ਹੈ ਅਤੇ ਅੰਤ ਨੂੰ ਢਹਿ = ਡਿੱਗ ਕੇ ਮਿੱਟੀ, ਖ਼ਾਕ ਦੀ ਢੇਰੀ ਹੋ ਜਾਂਦਾ ਹੈ **ਵਾ:** ਇਸ ਸਰੀਰ ਰੂਪੀ ਨਗਰ ਦੀ ਪਹਿਲਾਂ ਬਾਲਕ ਅਵਸਥਾ ਢਹਿ ਜਾਂਦੀ ਹੈ, ਫੇਰ ਜਵਾਨੀ ਵੀ ਢਹਿ ਜਾਂਦੀ ਹੈ ਅਤੇ ਅੰਤ ਨੂੰ ਬਿਰਧ ਅਵਸਥਾ ਵੀ ਢੇਰੀ ਹੋ ਜਾਂਦੀ ਹੈ।

**ਵਾ:** ਇਹ ਕਾਇਆ = ਬੁੱਧੀ ਰੂਪੀ ਨਗਰੀ ਅੰਦਰ ਢਾਹੁਣ ਵਾਲੇ ਕਾਮ ਕ੍ਰੋਧ ਆਦਿ ਵਿਕਾਰਾਂ ਕਰਕੇ ਜੀਵ ਢਹਿ ਜਾਂਦਾ ਹੈ ਅਤੇ ਅੰਤ ਨੂੰ ਖਾਕ ਦੀ ਢੇਰੀ ਰੂਪ ਹੋ ਜਾਂਦਾ ਹੈ, ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਜੀਵ ਦੀ ਪਤਿ = ਇੱਜ਼ਤ ਚਲੀ ਜਾਈ = ਜਾਂਦੀ ਹੇ = ਹੈ ॥੩॥

## ਗੁਰ ਤੇ ਬੂਝੈ; ਤ੍ਰਿਭਵਣੁ ਸੂਝੈ ॥ ਮਨਸਾ ਮਾਰਿ; ਮਨੈ ਸਿਉ ਲੂਝੈ ॥

ਜੇਕਰ ਕੋਈ ਗੁਰੂ ਸਾਹਿਬ ਜੀ ਤੇ = ਤੋਂ ਸਿੱਖਿਆ ਬੂਝੈ = ਪੁੱਛਣਾ ਕਰੇ ਤਾਂ ਉਸ ਨੂੰ ਤ੍ਰਿਭਵਣੁ = ਤਿੰਨੇ ਲੋਕਾਂ **ਵਾ:** ਤਿੰਨੇ (ਜਾਗਰਤ, ਸੁਪਨ, ਸੁਖੋਪਤ) ਅਵਸਥਾਵਾਂ ਦਾ ਸਾਖੀ ਬ੍ਰਹਮ ਚੇਤਨ ਸੂਝੈ = ਦਿੱਸ ਪੈਂਦਾ ਹੈ।

ਉਹ ਸੁਤ, ਬਿਤ, ਲੋਕ ਆਦਿ ਮਨਸਾ = ਵਾਸ਼ਨਾਵਾਂ ਮਾਰ ਕੇ ਮਨੈ = ਮਨ ਦੇ ਸਿਉ = ਨਾਲ ਲੂਝੈ = ਝਗੜਦਾ ਹੈ, ਭਾਵ ਮਨ ਦੀਆਂ ਮੰਦੀਆਂ ਵਾਸ਼ਨਾਵਾਂ ਮਾਰਦਾ ਰਹਿੰਦਾ ਹੈ **ਵਾ:** ਮਨਸਾ = ਬੁੱਧੀ ਦੀ ਚਤੁਰਾਈ ਨੂੰ ਮਾਰ ਕੇ ਅਤੇ ਮਾਰਿ = ਕਾਮਾਦਿਕਾਂ ਨੂੰ ਮਾਰਨ ਵਾਸਤੇ ਮਨ ਦੇ ਨਾਲ ਝਗੜਦਾ ਹੈ।

## ਜੋ ਤੁਧੁ ਸੇਵਹਿ, ਸੇ ਤੁਧ ਹੀ ਜੇਹੇ; ਨਿਰਭਉ ਬਾਲ ਸਖਾਈ ਹੇ ॥੪॥

ਹੇ ਪ੍ਰਭੂ ! ਜੋ = ਜਿਹੜੇ ਤੁਧੁ = ਤੈਨੂੰ ਸੇਵਹਿ = ਸੇਵਦੇ ਭਾਵ ਤੇਰਾ ਭਜਨ ਸਿਮਰਨ ਕਰਦੇ ਹਨ, ਸੇ = ਉਹ ਤੁਧ = ਤੇਰੇ ਹੀ ਜੇਹੇ = ਵਰਗੇ ਭਾਵ ਤੇਰਾ ਹੀ ਸਰੂਪ ਹੋ ਜਾਂਦੇ ਹਨ, ਤੂੰ ਆਪ ਨਿਰਭਉ = ਭੈ ਤੋਂ ਰਹਿਤ ਸਰੂਪ ਅਤੇ ਬਾਲ = ਬਚਪਨ ਤੋਂ ਸਖਾਈ = ਮਿੱਤਰ ਰੂਪ ਹੈਂ ॥੪॥

## ਆਪੇ; ਸੁਰਗੁ ਮਛੁ ਪਇਆਲਾ ॥ ਆਪੇ; ਜੋਤਿ ਸਰੂਪੀ ਬਾਲਾ ॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਸੁਰਗੁ = ਸਵਰਗ (ਦੇਵਤਿਆਂ ਦਾ) ਲੋਕ, ਮਛੁ = ਮਾਤ ਲੋਕ ਅਤੇ ਪਇਆਲਾ = ਪਤਾਲ ਲੋਕ ਰਚਨਾ ਕੀਤੇ ਹਨ **ਵਾ:** ਆਪ ਹੀ ਸੁਰਗ ਦੀ ਨਿਆਈਂ ਦਸਮ ਦੁਆਰ ਰਚਨਾ ਕੀਤਾ ਹੈ, ਮਾਤ ਲੋਕ ਦੀ ਨਿਆਈਂ ਤ੍ਰਿਕੁਟੀ ਅਤੇ ਪਤਾਲ ਦੀ ਨਿਆਈਂ ਹਿਰਦਾ ਰਚਨਾ ਕੀਤਾ ਹੈ **ਵਾ:** ਆਪ ਹੀ ਸਵਰਗ ਦੀ ਨਿਆਈਂ ਪੁੰਨੀ ਪੁਰਖ ਮਾਤ ਲੋਕ ਦੀ ਨਿਆਈਂ ਪੁੰਨੀ ਪਾਪੀ ਮਿਸ਼ਰਤ ਅਤੇ ਪਤਾਲ ਦੀ ਨਿਆਈਂ ਪਾਪੀ ਪੁਰਖ ਰਚਨਾ ਕੀਤੇ ਹਨ **ਵਾ:** ਸੁਰਗ ਦੀ ਨਿਆਈਂ ਦੈਵੀ ਸੰਪਦਾ ਵਾਲੇ ਗਿਆਨਵਾਨ, ਮਾਤ ਲੋਕ ਦੀ ਨਿਆਈਂ ਮੱਧਮ ਜਗਿਆਸੂ ਅਤੇ ਪਤਾਲ ਦੀ ਨਿਆਈਂ ਨਿੰਮ੍ਰਤਾ ਵਾਲੇ ਸੇਵਕ ਰਚਨਾ ਕੀਤੇ ਹਨ।

ਤੂੰ ਆਪੇ = ਆਪ ਹੀ ਜੋਤਿ = ਪ੍ਰਕਾਸ਼ ਸਰੂਪ ਤੇ ਬਾਲਾ = ਬਲ ਵਾਲਾ ਹੈਂ।

## ਜਟਾ ਬਿਕਟ ਬਿਕਰਾਲ ਸਰੂਪੀ; ਰੂਪੁ ਨ ਰੇਖਿਆ ਕਾਈ ਹੇ ॥੫॥

ਬਿਕਟ = ਭਿਆਨਕ ਤੇ ਬਿਕਰਾਲ = ਡਰਾਉਣੀਆਂ ਜਟਾਂ ਵਾਲਾ ਸਰੂਪ ਰਚਣ ਵਾਲਾ ਵੀ ਤੂੰ ਆਪ

ਹੀ ਹੈਂ ਪਰ ਵਾਸਤਵ ਵਿਚ ਤੇਰਾ ਨਾ ਕੋਈ ਰੂਪ ਹੈ ਅਤੇ ਨਾ ਹੀ ਕਾਈ = ਕੋਈ ਮੱਛ ਕੱਛ ਆਦਿ ਦੀ ਰੇਖਿਆ = ਰੇਖਾ ਲਕੀਰ ਹੇ = ਹੈ ॥੫॥

## ਬੇਦ ਕਤੇਬੀ; ਭੇਦੁ ਨ ਜਾਤਾ ॥ ਨਾ ਤਿਸੁ ਮਾਤ ਪਿਤਾ; ਸੁਤ ਭ੍ਰਾਤਾ ॥

ਚਾਰੇ ਬੇਦਾਂ (ਸ਼ਾਮ, ਰਿਗ, ਯਜੁਰ ਅਤੇ ਅਥਰਬਣ) ਵਾਲਿਆਂ ਨੇ ਚਾਰੇ ਕਤੇਬੀ = ਕਤੇਬਾਂ (ਅੰਜੀਲ, ਤੌਰੇਤ, ਜੰਬੂਰ, ਕੁਰਾਨ) ਵਾਲਿਆਂ ਨੇ ਤੇਰਾ ਭੇਦ ਨਹੀਂ ਜਾਤਾ = ਜਾਨਣਾ ਕੀਤਾ।

ਨਾ ਹੀ ਤਿਸ ਆਪ ਜੀ ਦਾ ਕੋਈ ਮਾਤ = ਮਾਤਾ-ਪਿਤਾ ਹੈ, ਨਾ ਕੋਈ ਖ਼ਾਸ ਸੁਤ = ਪੁੱਤਰ ਤੇ ਭ੍ਰਾਤਾ = ਭਰਾ ਹੈ।

## ਸਗਲੇ ਸੈਲ ਉਪਾਇ ਸਮਾਏ; ਅਲਖੁ ਨ ਲਖਣਾ ਜਾਈ ਹੇ ॥੬॥

ਸਗਲੇ = ਸਾਰੇ ਸੈਲ = ਪਹਾੜ ਉਪਾਇ = ਪੈਦਾ ਕੀਤੇ ਹਨ ਅਤੇ ਆਪ ਹੀ ਪਰਲੋ ਕਰਕੇ ਸਮਾਏ = ਸਮਾਪਤ ਕਰ ਲੈਂਦਾ ਹੈ, ਤੇਰਾ ਸਰੂਪ ਅਲਖੁ = ਲੱਖਣ ਤੋਂ ਰਹਿਤ ਹੈ, ਜੋ ਗੁਰਾਂ ਤੋਂ ਬਿਨਾਂ ਸ਼ਕਤੀ ਬਿਰਤੀ ਕਰਕੇ ਲਖਣਾ = ਜਾਣਿਆਂ ਨਹੀਂ ਜਾਂਦਾ ਹੈ ॥੬॥

## ਕਰਿ ਕਰਿ ਥਾਕੀ; ਮੀਤ ਘਨੇਰੇ ॥ ਕੋਇ ਨ ਕਾਟੈ; ਅਵਗੁਣ ਮੇਰੇ ॥

ਮੇਰੀ ਬਿਰਤੀ ਦੇਵੀ ਦੇਵਤਿਆਂ ਰੂਪੀ ਘਨੇਰੇ = ਬਥੇਰੇ ਮੀਤ = ਮਿੱਤਰ ਕਰ ਕਰਕੇ ਥਾਕੀ = ਥੱਕ ਗਈ ਹੈ।

ਪਰ ਕੋਈ ਵੀ ਮੇਰੇ ਅਵਗੁਣ = ਗੁਨਾਹਾਂ ਨੂੰ ਕਾਟੈ = ਕੱਟ ਨ = ਨਹੀਂ ਸਕਿਆ।

## ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ; ਭਾਇ ਮਿਲੈ ਭਉ ਜਾਈ ਹੇ ॥੭॥

ਸੁਰਿ = ਦੇਵਤੇ ਨਰ = ਮਨੁੱਖ **ਵਾ:** ਸੁਰਿ = ਦੈਵੀ ਸੰਪਦਾ ਵਾਲੇ ਨਰ = ਸੂਰਮੇ, ਨਾਥ = ਨੌਂ ਨਾਥ ਆਦਿ ਸਭਨਾ = ਸਾਰਿਆਂ ਦੇ ਸਿਰ ਉਪਰ ਤੂੰ ਹੀ ਸਾਹਿਬੁ = ਮਾਲਕ ਹੈਂ, ਜੇਕਰ ਤੇਰਾ ਭਾਇ = ਪ੍ਰੇਮ ਮਿਲੈ = ਮਿਲ ਜਾਵੇ ਤਾਂ ਸਾਰਾ ਕਾਲ ਆਦਿ ਦਾ ਭਉ = ਭੈ, ਡਰ ਚਲਿਆ ਜਾਈ = ਜਾਂਦਾ ਹੈ ॥੭॥

## ਭੂਲੇ ਚੂਕੇ; ਮਾਰਗਿ ਪਾਵਹਿ ॥ ਆਪਿ ਭੁਲਾਇ; ਤੂਹੈ ਸਮਝਾਵਹਿ ॥

ਹੇ ਪ੍ਰਭੂ! ਜੋ ਅਗਿਆਨ ਕਰਕੇ ਤੇਰੇ ਸਰੂਪ ਨਾਲੋਂ ਭੂਲੇ = ਭੁੱਲੇ ਅਤੇ ਸਿਮਰਨ ਵੱਲੋਂ ਚੂਕੇ = ਚੁਕ[1] ਗਏ ਹਨ, ਉਨ੍ਹਾਂ ਨੂੰ ਗੁਰਾਂ ਦੁਆਰਾ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਵਿਚ ਪਾਵਹਿ = ਪਾਉਣਾ ਕਰਦਾ ਹੈ।

ਤੂੰ ਆਪ ਹੀ ਜੀਵਾਂ ਦੀ ਕਰਨੀ ਅਨੁਸਾਰ ਉਨ੍ਹਾਂ ਨੂੰ ਭੁਲਾਇ = ਭੁਲਾਉਂਦਾ ਹੈਂ ਅਤੇ ਤੂਹੈ = ਤੂੰ ਆਪ ਹੀ ਸਤਿਗੁਰੂ ਰੂਪ ਧਾਰ ਕੇ ਸਮਝਾਵਹਿ = ਸਮਝਾਉਂਦਾ ਹੈਂ।

## ਬਿਨੁ ਨਾਵੈ ਮੈ ਅਵਰੁ ਨ ਦੀਸੈ; ਨਾਵਹੁ ਗਤਿ ਮਿਤਿ ਪਾਈ ਹੇ ॥੮॥

ਹੇ ਪ੍ਰਭੂ! ਤੇਰੇ ਨਾਮ ਤੋਂ ਬਿਨੁ = ਬਗ਼ੈਰ ਮੈ = ਮੈਨੂੰ ਅਵਰੁ = ਹੋਰ ਕੋਈ ਵੀ ਤੇਰੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਦੀਸੈ = ਦਿਸਦਾ ਨਹੀਂ ਹੈ, ਤੇ ਨਾਵਹੁ = ਨਾਮ ਕਰਕੇ ਹੀ ਗਤਿ = ਮੁਕਤੀ ਦੀ ਮਿਤਿ = ਮਰਯਾਦਾ ਪਾਈ ਜਾਂਦੀ ਹੈ ॥੮॥

---

੧. ਬਹੁਤ ਜ਼ਿਆਦਾ ਗ਼ਲਤੀ ਨੂੰ ਭੁੱਲ ਕਹਿੰਦੇ ਹਨ ਅਤੇ ਥੋੜ੍ਹੀ ਗ਼ਲਤੀ ਨੂੰ 'ਚੁਕ' ਕਹਿੰਦੇ ਹਨ।

[ਅੰਗ ੧੦੨੨]

## ਗੰਗਾ ਜਮੁਨਾ; ਕੇਲ ਕੇਦਾਰਾ ॥ ਕਾਸੀ ਕਾਂਤੀ; ਪੁਰੀ ਦੁਆਰਾ ॥

ਗੰਗਾ ਨਦੀ, ਜਮਨਾ ਨਦੀ, ਕੇਲ = ਬਿੰਦ੍ਰਾਬਨ, ਕੇਦਾਰਾ = ਕਿਦਾਰ ਨਾਥ, ਕਾਸੀ = ਸ਼ਿਵਜੀ ਦੀ ਪੁਰੀ, ਕਾਂਤੀ = ਹਿੰਦੂਆਂ ਦੀ ਸੱਤ ਪੁਰੀਆਂ ਵਿੱਚੋਂ ਇਕ ਪੁਰੀ, ਪੁਰੀ = ਪੁਰਸ਼ੋਤਮ, ਜਗੰਨਨਾਥ, ਦੁਆਰਾ = ਦੁਆਰਕਾ ਨਗਰੀ।

## ਗੰਗਾ ਸਾਗਰੁ ਬੇਣੀ ਸੰਗਮੁ; ਅਠਸਠਿ ਅੰਕਿ ਸਮਾਈ ਹੇ ॥੯॥

ਗੰਗਾ ਸਾਗਰ = ਜਿਥੇ ਗੰਗਾ ਸਮੁੰਦ੍ਰ ਵਿਚ ਜਾ ਕੇ ਸਮਾਉਂਦੀ ਹੈ, ਬੇਣੀ ਸੰਗਮੁ = ਤ੍ਰਿਬੈਣੀ ਦਾ ਇਕੱਠ, ਅਠਸਠਿ = ਅਠਾਹਠ ਤੀਰਥ ਆਦਿ ਦਾ ਮਹਾਤਮ ਪਰਮੇਸ਼ਰ ਨਾਲ ਅੰਕਿ = ਪ੍ਰੇਮ ਕਰਨ ਵਾਲਿਆਂ ਦੇ ਹਿਰਦੇ ਵਿਚ ਸਮਾਈ = ਸਮਾ ਜਾਂਦੀ ਹੈ ॥੯॥

### ਦੂਸਰਾ ਅਰਥ

**ਗੰਗਾ ਜਮੁਨਾ; ਕੇਲ ਕੇਦਾਰਾ ॥ ਕਾਸੀ ਕਾਂਤੀ; ਪੁਰੀ ਦੁਆਰਾ ॥**

ਏਸੇ ਪ੍ਰਕਾਰ ਗੰਗਾ ਦੀ ਨਿਆਈਂ ਭਗਤੀ ਜਮਨਾ ਦੀ ਨਿਆਈਂ ਉਪਾਸ਼ਨਾ, ਸੁਰਸਤੀ ਦੀ ਨਿਆਈਂ ਗਿਆਨ, ਸ਼ੁੱਭ ਗੁਣਾਂ ਰੂਪੀ ਕੇਲ = ਬਿੰਦ੍ਰਾਬਨ, ਚਿੱਤ ਨੂੰ ਅਚੱਲ ਕਰਨ ਰੂਪ ਕੇਦਾਰ ਨਾਥ ਬਣਿਆ ਹੋਇਆ ਹੈ, ਕਾਸੀ ਦੀ ਨਿਆਈਂ ਅਪ੍ਰੋਖ ਗਿਆਨ ਦੇ ਪ੍ਰਕਾਸ਼ ਸਹਿਤ ਅਵਿੱਦਿਆ ਨੂੰ ਕਾਂਤੀ = ਕਤਲ ਕਰ ਦਿੱਤਾ ਹੈ ਅਤੇ ਸਭ ਦੁਆਰਿਆਂ ਵਿਚ ਜਿਨ੍ਹਾਂ ਨੇ ਪਰਮੇਸ਼ਰ ਨੂੰ ਪੂਰਨ ਵਿਆਪਕ ਜਾਣ ਲਿਆ ਹੈ।

**ਗੰਗਾ ਸਾਗਰੁ ਬੇਣੀ ਸੰਗਮੁ; ਅਠਸਠਿ ਅੰਕਿ ਸਮਾਈ ਹੇ ॥੯॥**

ਗੰਗਾ ਸਾਗਰੁ = ਭਗਤੀ ਰੂਪੀ ਗੰਗਾ ਪ੍ਰੇਮ ਰੂਪੀ ਸਾਗਰ ਦੇ ਸਹਿਤ ਇੜਾ ਪਿੰਗਲਾ ਅਤੇ ਸੁਖਮਨਾ ਰੂਪੀ ਤ੍ਰਿਬੇਣੀ ਦਾ ਸੰਗਮ ਬਣਿਆ ਹੋਇਆ ਹੈ ਅਤੇ ਜੋਗੀਆਂ ਦੇ ਕਲਪੇ ਹੋਏ ਅਠਸਠ ਘਾਟ ਆਦਿ ਸਾਰੇ ਸ਼ੁੱਭ ਗੁਣ ਉਨ੍ਹਾਂ ਦੇ ਹਿਰਦੇ ਅੰਦਰ ਹੀ ਸਮਾਏ ਹੋਏ ਹਨ, ਜਿਹੜੇ ਪਰਮੇਸ਼ਰ ਦੇ ਅੰਕਿ = ਸਰੂਪ, ਪ੍ਰੇਮ ਵਿਚ ਅਭੇਦ ਹੋਏ ਰਹਿੰਦੇ ਹਨ ॥੯॥

## ਆਪੇ ਸਿਧ; ਸਾਧਿਕੁ ਵੀਚਾਰੀ ॥ ਆਪੇ ਰਾਜਨੁ; ਪੰਚਾ ਕਾਰੀ ॥

ਪਰਮੇਸ਼ਰ ਆਪੇ = ਆਪ ਹੀ ਸਿਧ = ਸਿੱਧੀ ਦੀ ਪ੍ਰਾਪਤੀ ਵਾਲਾ ਜੋਗੀ ਰੂਪ, ਸਾਧਿਕ = ਸਾਧਨਾ ਕਰਨ ਵਾਲਾ ਜਗਿਆਸੂ ਰੂਪ ਹੈ **ਵਾ:** ਆਪ ਹੀ ਸਿਧ = ਮੁਕਤ ਰੂਪ ਹੈ, ਆਪ ਹੀ ਬਿਬੇਕ ਵੈਰਾਗ ਆਦਿ ਸਾਧਨਾ ਨੂੰ ਕਰਨ ਵਾਲਾ ਹੈ ਅਤੇ ਆਪ ਤੱਤ ਤ੍ਵੰ ਪਦ ਦੇ ਸੰਸ਼ੋਧਨ ਦੀ ਵੀਚਾਰੀ = ਵੀਚਾਰ ਕਰਨ ਵਾਲਾ ਹੈ।

ਆਪੇ = ਆਪ ਹੀ ਰਾਜਨ = ਰਾਜਾ ਰੂਪ ਅਤੇ ਆਪ ਹੀ ਪੰਚਾ ਕਾਰੀ = ਪੰਚਾਇਤ ਦੇ ਕਰਨ ਵਾਲਾ ਚੌਧਰੀ ਰੂਪ ਹੈ **ਵਾ:** ਪੰਚਾ = ਸੰਤ ਜਨਾਂ ਪੰਜ ਤੱਤਾਂ ਦੇ ਕਰਨ ਵਾਲਾ ਹੈ **ਵਾ:** ਆਪ ਹੀ ਰਾਜਨ ਭਾਵ ਗਿਆਨਵਾਨ ਹੈ ਅਤੇ ਆਪ ਹੀ ਸੰਤ ਜਨਾਂ ਨੂੰ ਸਤ ਸੰਤੋਖ ਆਦਿ ਗੁਣ ਬਖ਼ਸ਼ ਕੇ ਉਨ੍ਹਾਂ ਨੂੰ ਪੰਜਾਂ ਵਿਸ਼ਿਆਂ ਦੇ ਮੇਟਣ ਦੀ ਕਾਰੀ = ਦਵਾਈ ਦੇਣਾ ਕਰਦਾ ਹੈ।

## ਤਖਤਿ ਬਹੈ ਅਦਲੀ ਪ੍ਰਭੁ ਆਪੇ; ਭਰਮੁ ਭੇਦੁ ਭਉ ਜਾਈ ਹੇ ॥੧੦॥

ਪ੍ਰਭੁ = ਪਰਮੇਸ਼ਰ ਆਪੇ = ਆਪ ਹੀ ਅਦਲੀ = ਨਿਆਂਕਾਰ ਹੋ ਕੇ ਸੰਸਾਰ ਰੂਪੀ ਤਖ਼ਤ ਉਪਰ ਬਹੈ = ਬੈਠਾ ਹੈ **ਵਾ:** ਨਿਆਂਕਾਰੀ ਪ੍ਰਭੂ ਆਪ ਹੀ ਸਤਸੰਗਤ ਰੂਪੀ ਤਖ਼ਤ ਉਪਰ ਗੁਰੂ, ਮਹਾਤਮਾ ਰੂਪ ਹੋ ਕੇ ਬੈਠਾ

ਹੈ, ਉਸ ਦੀ ਕਿਰਪਾ ਨਾਲ ਹੀ ਪੰਜ ਪ੍ਰਕਾਰ ਦਾ ਭੇਦ ਭਰਮ, ਸੱਤ ਪ੍ਰਕਾਰ ਦਾ ਭਉ = ਭੈ ਚਲਿਆ ਜਾਈ = ਜਾਂਦਾ ਹੈ ॥੧੦॥

## ਆਪੇ ਕਾਜੀ; ਆਪੇ ਮੁਲਾ ॥ ਆਪਿ ਅਭੁਲੁ; ਨ ਕਬਹੂ ਭੁਲਾ ॥

ਪਰਮੇਸ਼ਰ ਆਪੇ = ਆਪ ਹੀ ਕਾਜੀ = ਫ਼ੈਸਲਾ ਕਰਨ, ਝਗੜਾ ਨਿਬੇੜਨ ਵਾਲਾ ਹੈ, ਆਪੇ = ਆਪ ਹੀ ਬੱਚਿਆਂ ਨੂੰ ਪੜ੍ਹਾਉਣ ਵਾਲਾ ਮੁਲਾ = ਆਲਿਮ ਹੈ **ਵਾ:** ਆਪ ਹੀ ਸਰੂਪ ਦੀ ਪ੍ਰਾਪਤੀ ਜਾਂ ਕਰਮ, ਉਪਾਸ਼ਨਾ ਗਿਆਨ ਦੀ ਅਵਸਥਾ ਦਾ ਗਿਆਤਾ ਰੂਪ ਕਾਜ਼ੀ ਹੈ, ਆਪ ਹੀ ਮਨ ਰੂਪੀ ਬੱਚੇ ਨੂੰ ਪੜ੍ਹਾਉਣ ਵਾਲਾ ਮੁੱਲਾਂ ਰੂਪ ਹੈ।

ਉਹ ਆਪ ਹੀ ਅਭੁਲੁ = ਭੁੱਲਣ ਤੋਂ ਰਹਿਤ ਹੈ ਅਤੇ ਨਾ ਹੀ ਕਬਹੂ = ਕਦੇ ਆਤਮਾ ਸਰੂਪ ਤੋਂ ਭੁੱਲਾ ਹੋਇਆ ਹੈ।

## ਆਪੇ ਮਿਹਰ ਦਇਆਪਤਿ ਦਾਤਾ; ਨਾ ਕਿਸੈ ਕੋ ਬੈਰਾਈ ਹੇ ॥੧੧॥

ਦਇਆ = ਕਿਰਪਾ ਕਰਨ ਵਾਲਾ ਦਾਤਾ = ਦਾਤਾਰ ਪ੍ਰਭੂ ਆਪ ਹੀ ਮਿਹਰ = ਮਿਹਰਬਾਨੀ ਕਰਕੇ ਪਤਿ = ਪ੍ਰਤਿਸ਼ਟਾ ਦੇਣ ਵਾਲਾ ਹੈ **ਵਾ:** ਆਪ ਹੀ ਪਿੱਛੇ ਮਿਹਰ ਕਰਨ ਵਾਲਾ ਸੀ, ਹੁਣ ਦਇਆ ਦਾ ਪਤਿ = ਪਤੀ ਹੈ ਅਤੇ ਅੱਗੇ ਵੀ ਸਤਿਗੁਰੂ ਰੂਪ ਹੋ ਕੇ ਨਾਮ ਦਾ ਦਾਤਾ ਰਹੇਗਾ, ਉਹ ਕਿਸੇ ਕੋ = ਦਾ ਵੀ ਵੈਰਾਈ = ਵੈਰੀ ਨਹੀਂ ਹੈ, ਭਾਵ ਸਭ ਦਾ ਪਿਆਰਾ ਹੈ ॥੧੧॥

## ਜਿਸੁ ਬਖਸੇ; ਤਿਸੁ ਦੇ ਵਡਿਆਈ ॥ ਸਭਸੈ ਦਾਤਾ; ਤਿਲੁ ਨ ਤਮਾਈ ॥

ਪਰਮੇਸ਼ਰ ਜਿਸ ਦੇ ਔਗੁਣ ਬਖਸੇ = ਬਖ਼ਸ਼ ਲੈਂਦਾ ਹੈ, ਤਿਸੁ = ਉਸ ਨੂੰ ਨਾਮ ਦੀ ਵਡਿਆਈ = ਸ਼ੋਭਾ ਦੇ = ਦੇਣਾ ਕਰਦਾ ਹੈ **ਵਾ:** ਜਿਸ ਨੂੰ ਗੁਰੂ ਰੂਪ ਹੋ ਕੇ ਨਾਮ ਬਖ਼ਸ਼ ਦੇਂਦਾ ਹੈ, ਉਸ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਰੂਪੀ ਵਡਿਆਈ ਦੇਣਾ ਕਰਦਾ ਹੈ।

ਉਹ ਸਭਸੈ = ਸਾਰਿਆਂ ਜੀਵਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈ ਅਤੇ ਉਸ ਵਿਚ ਤਿਲੁ = ਰੰਚਕ ਮਾਤ੍ਰ ਵੀ ਤਮਾਈ = ਤਮ੍ਹਾ, ਤਮੋਗੁਣ ਨਹੀਂ ਹੈ **ਵਾ:** ਅਗਿਆਨ ਰੂਪੀ ਹਨੇਰਾ ਨਹੀਂ ਹੈ।

## ਭਰਪੁਰਿ ਧਾਰਿ ਰਹਿਆ ਨਿਹਕੇਵਲੁ; ਗੁਪਤੁ ਪ੍ਰਗਟੁ ਸਭ ਠਾਈ ਹੇ ॥੧੨॥

ਨਿਹਕੇਵਲੁ = ਸ਼ੁੱਧ ਸਰੂਪ ਪਰਮੇਸ਼ਰ ਸਾਰੇ ਭਰਪੁਰਿ = ਵਿਆਪਕ ਹੋ ਕੇ ਸਭ ਨੂੰ ਆਪ ਦੇ ਧਾਰਿ = ਆਸਰੇ ਕਰ ਰਿਹਾ ਹੈ, ਗੁਪਤੁ = ਲੁਕੇ ਹੋਏ ਤੇ ਪ੍ਰਗਟ = ਪ੍ਰਤੱਖ ਆਦਿ ਸੰਸਾਰ ਦੀਆਂ ਸਭ = ਸਾਰੀਆਂ ਠਾਈ = ਥਾਵਾਂ ਉਪਰ ਵਿਆਪਕ ਹੋ ਰਿਹਾ ਹੈ **ਵਾ:** ਗੁਪਤ ਭਾਵ ਨਿਰਗੁਣ ਸਰੂਪ ਹੋ ਕੇ ਅਤੇ ਪ੍ਰਗਟ ਭਾਵ ਸਰਗੁਣ ਸਰੂਪ ਹੋ ਕੇ **ਵਾ:** ਗੁਪਤ ਭਾਵ ਈਸ਼ਰ ਰੂਪ ਹੋ ਕੇ ਅਤੇ ਪ੍ਰਗਟ ਭਾਵ ਜੀਵ ਰੂਪ ਹੋ ਕੇ ਲੋਕ ਪਰਲੋਕ ਦੀਆਂ ਸਭ ਜਗ੍ਹਾ ਉਪਰ ਇਸਥਿਤ ਹੋ ਰਿਹਾ ਹੈ ॥੧੨॥

## ਕਿਆ ਸਾਲਾਹੀ; ਅਗਮ ਅਪਾਰੈ ॥ ਸਾਚੇ; ਸਿਰਜਣਹਾਰ ਮੁਰਾਰੈ ॥

ਉਸ ਅਗਮ = ਅਪਹੁੰਚ ਅਤੇ ਅਪਾਰੈ = ਬੇਅੰਤ ਪ੍ਰਭੂ ਦੀ ਮੈਂ ਕਿਆ = ਕੀ ਕੀ ਸਾਲਾਹੀ = ਸਿਫ਼ਤ ਕਰਾਂ ?

ਉਹ ਹਮੇਸ਼ਾਂ ਸਾਚੇ = ਸੱਚਾ, ਤ੍ਰੈਕਾਲ ਅਬਾਧ ਰੂਪ ਹੈ, ਸਾਰੇ ਸੰਸਾਰ ਨੂੰ ਸਿਰਜਣਹਾਰ = ਰਚਣ ਵਾਲਾ ਹੈ, ਮੁਰਾਰੈ = ਮੁਰ ਆਦਿ ਦੈਂਤਾਂ ਦਾ ਵੈਰੀ **ਵਾ:** ਮੋਹ ਆਦਿਕਾਂ ਵੈਰੀਆਂ ਨੂੰ ਬਿਰਤੀ ਰੂੜ ਹੋ ਕੇ ਚੇਤਨ ਰੂਪ ਵਿਚ ਨਾਸ ਕਰਨ ਵਾਲਾ ਹੈ।

## ਜਿਸ ਨੋ ਨਦਰਿ ਕਰੇ ਤਿਸੁ ਮੇਲੇ; ਮੇਲਿ ਮਿਲੈ ਮੇਲਾਈ ਹੇ ॥੧੩॥

ਜਿਸ ਨੋ = ਉੱਤੇ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਤਿਸੁ = ਉਸ ਨੂੰ ਆਪਣੇ ਨਾਲ ਮੇਲੇ = ਮੇਲ ਲੈਂਦਾ ਹੈ ਅਤੇ ਜੋ ਪਰਮੇਸ਼ਰ ਦੇ ਮੇਲ ਵਿਚ ਮਿਲਦਾ ਹੈ, ਉਹ ਹੋਰਨਾਂ ਨੂੰ ਪਰਮੇਸ਼ਰ ਨਾਲ ਮੇਲਾਈ = ਮਿਲਾਉਣਾ ਕਰਦਾ ਹੈ **ਵਾ:** ਜਿਹੜੇ ਸ਼ੁਭ ਗੁਣਾਂ ਦੇ ਮੇਲ ਵਿਚ ਮਿਲੇ ਹਨ, ਉਹ ਸਤਸੰਗਤ ਵਿਚ ਮਿਲੇ ਹਨ, ਜੋ ਸਿੱਖ ਸੰਗਤ ਦੇ ਮੇਲ ਵਿਚ ਮਿਲੇ ਹਨ, ਉਹ ਨਾਮ ਦੇ ਮੇਲ ਵਿਚ ਮਿਲੇ ਹਨ, ਜਿਹੜੇ ਨਾਮ ਦੇ ਮੇਲ ਵਿਚ ਮਿਲੇ ਹਨ, ਉਹ ਸਤਿਗੁਰਾਂ ਦੇ ਮੇਲ ਵਿਚ ਮਿਲੇ ਹਨ, ਜੋ ਸਤਿਗੁਰਾਂ ਦੇ ਮੇਲ ਵਿਚ ਮਿਲੇ ਹਨ, ਉਨ੍ਹਾਂ ਨੂੰ ਆਪਣੇ ਸਰੂਪ ਦੇ ਮੇਲ ਵਿਚ ਮਿਲਾ ਲਿਆ ਹੈ, ਜਿਹੜੇ ਆਪਣੇ ਸਰੂਪ ਦੇ ਮੇਲ ਵਿਚ ਮਿਲਾਏ ਹਨ, ਉਹ ਹੋਰਨਾਂ ਨੂੰ ਵੀ ਪਰਮੇਸ਼ਰ ਨਾਲ ਮਿਲਾਉਣ ਵਾਲੇ ਹਨ ॥੧੩॥

## ਬ੍ਰਹਮਾ ਬਿਸਨੁ; ਮਹੇਸੁ ਦੁਆਰੈ ॥ ਊਭੇ ਸੇਵਹਿ; ਅਲਖ ਅਪਾਰੈ ॥

ਬ੍ਰਹਮਾ, ਬਿਸਨੁ = ਵਿਸ਼ਨੂੰ ਮਹੇਸ = ਸ਼ਿਵ ਆਦਿ ਉਸ ਦੇ ਦੁਆਰੈ = ਦਰ ਉਪਰ ਊਭੇ = ਖਲੋਤੇ ਹੋਏ ਉਸਦੀ ਸੇਵਹਿ = ਸੇਵਾ ਕਰਦੇ ਹਨ, ਉਹ ਪ੍ਰਭੂ ਇਨ੍ਹਾਂ ਦੇ ਅਲਖ = ਲੱਖਣ ਤੋਂ ਰਹਿਤ ਅਤੇ ਅਪਾਰੈ = ਪਾਰਾਵਾਰ ਤੋਂ ਰਹਿਤ ਹੈ।

## ਹੋਰ ਕੇਤੀ ਦਰਿ ਦੀਸੈ ਬਿਲਲਾਦੀ;<br>ਮੈ ਗਣਤ ਨ ਆਵੈ ਕਾਈ ਹੇ ॥੧੪॥

ਹੋਰ ਕੇਤੀ = ਕਿਤਨੀ ਸ੍ਰਿਸ਼ਟੀ ਉਸ ਪ੍ਰਭੂ ਦੇ ਦਰਿ = ਦੁਆਰ ਅੱਗੇ ਬਿਲਲਾਦੀ = ਵਿਰਲਾਪ ਕਰਦੀ ਹੋਈ ਦੀਸੈ = ਦਿੱਸਦੀ ਹੈ, ਜਿਨ੍ਹਾਂ ਦੀ ਮੈ = ਮੇਰੇ ਪਾਸੋਂ ਕਾਈ = ਕੋਈ ਵੀ ਗਣਤ = ਗਿਣਤੀ ਨਹੀਂ ਆਵੈ = ਆਉਂਦੀ ॥੧੪॥

## ਸਾਚੀ ਕੀਰਤਿ; ਸਾਚੀ ਬਾਣੀ ॥ ਹੋਰ ਨ ਦੀਸੈ; ਬੇਦ ਪੁਰਾਣੀ ॥

ਉਸ ਵਾਹਿਗੁਰੂ ਦੀ ਸਾਚੀ = ਸੱਚੀ ਕੀਰਤਿ = ਮਹਿਮਾ ਹੈ ਅਤੇ ਸਿਫ਼ਤਿ-ਸਾਲਾਹ ਸਤਿਨਾਮ ਰੂਪੀ ਬਾਣੀ ਵੀ ਸੱਚੀ ਹੈ।

ਇਹ ਸੱਚੀ ਮਹਿਮਾ, ਕੀਰਤਨ ਭਗਤੀ ਅਤੇ ਸੱਚੀ ਬਾਣੀ ਹੋਰ ਕਿਸੇ ਬੇਦਾਂ ਪੁਰਾਣਾਂ ਆਦਿ ਧਰਮ ਪੁਸਤਕਾਂ ਵਿਚ ਨਹੀਂ ਦਿੱਸਦੀ।

## ਪੂੰਜੀ ਸਾਚੁ, ਸਚੇ ਗੁਣ ਗਾਵਾ; ਮੈ ਧਰ ਹੋਰ ਨ ਕਾਈ ਹੇ ॥੧੫॥

ਉਸ ਪਰਮੇਸ਼ਰ ਦੀ ਸ਼ਰਧਾ, ਨਾਮ ਰੂਪੀ ਪੂੰਜੀ = ਰਾਸ਼ੀ ਸਾਚੁ = ਸੱਚੀ ਹੈ, ਜਿਸ ਕਰਕੇ ਮੈਂ ਸੱਚੇ ਗੁਣ ਗਾਵਾ = ਗਾਉਂਦਾ ਹਾਂ, ਮੈ = ਮੈਨੂੰ ਹੋਰ ਕਾਈ = ਕਿਸੇ ਦਾ ਵੀ ਧਰ = ਆਸਰਾ ਦਿੱਸਦਾ ਨਹੀਂ ਹੈ ॥੧੫॥

## ਜੁਗੁ ਜੁਗੁ ਸਾਚਾ; ਹੈ ਭੀ ਹੋਸੀ ॥ ਕਉਣੁ ਨ ਮੂਆ; ਕਉਣੁ ਨ ਮਰਸੀ ॥

ਉਹ ਸਾਚਾ = ਸੱਚਾ ਪਰਮੇਸ਼ਰ ਜੁਗਾਂ ਜੁਗਾਂ ਵਿਚ ਵਿਆਪਕ ਹੈ, ਹੈ = ਹੁਣ ਵਰਤਮਾਨ ਸਮੇਂ ਵਿਚ ਵੀ ਹੈ, ਭੀ = ਬਹੁੜੋ ਭੂਤਕਾਲ ਵਿਚ ਵੀ ਸੀ ਅਤੇ ਹੋਸੀ = ਅੱਗੇ ਭਵਿੱਖਤ ਕਾਲ ਵਿਚ ਵੀ ਹੋਵੇਗਾ।

ਉਸ ਤੋਂ ਬਿਨਾਂ ਹੋਰ ਕਉਣੁ = ਕਿਹੜਾ ਨ = ਨਹੀਂ ਮੂਆ = ਮਰਿਆ ਅਤੇ ਕਉਣੁ = ਕਿਹੜਾ ਨ = ਨਹੀਂ ਮਰਸੀ = ਮਰੇਗਾ, ਭਾਵ ਦ੍ਰਿਸ਼ਟਮਾਨ ਸਾਰੀ ਰਚਨਾ ਨੇ ਨਾਸ਼ ਹੋ ਜਾਣਾ ਹੈ।

## ਨਾਨਕੁ ਨੀਚੁ ਕਹੈ ਬੇਨੰਤੀ; ਦਰਿ ਦੇਖਹੁ ਲਿਵ ਲਾਈ ਹੇ ॥੧੬॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਅਰਦਾਸ ਕਰੋ ਕਿ ਹੇ ਪ੍ਰਭੂ ! ਮੈਂ ਨੀਚ = ਨੀਵਾਂ ਹੋ ਕੇ ਤੇਰੇ ਪਾਸ ਬੇਨੰਤੀ = ਅਰਜ਼ੋਈ ਕਰੈ = ਕਹਿੰਦਾ ਹਾਂ, ਮੈਂ ਤੇਰੇ ਸਰੂਪ ਵਿਚ ਲਿਵ = ਬਿਰਤੀ ਲਾਈ ਲਗਾ ਕੇ ਤੇਰੇ ਦਰ ਉਪਰ ਖਲੋਤਾ ਹਾਂ, ਤੂੰ ਮੇਰੇ ਵੱਲ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਹੁ = ਦੇਖਣਾ ਕਰ ॥੧੬॥੨॥

## ਮਾਰੂ ਮਹਲਾ ੧ ॥

## ਦੂਜੀ ਦੁਰਮਤਿ; ਅੰਨੀ ਬੋਲੀ ॥ ਕਾਮ ਕ੍ਰੋਧ ਕੀ; ਕਚੀ ਚੋਲੀ ॥

ਅੱਵਲ ਗੁਰਮਤਿ ਹੈ ਦੂਜੀ = ਦੂਸਰੀ ਦੁਰਮਤਿ = ਖੋਟੀ ਮਤ ਹੈ, ਇਸ ਕੁਸੰਗਤ ਕਰਕੇ ਜੀਵ ਰੂਪੀ ਇਸਤ੍ਰੀ ਪ੍ਰਤੱਖ ਨੇਤ੍ਰ ਹੁੰਦਿਆਂ ਵੀ ਬਿਬੇਕ, ਵੈਰਾਗ, ਮਨ-ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਬਿਨਾਂ ਅੰਨ੍ਹੀ ਅਤੇ ਪ੍ਰਤੱਖ ਕੰਨ ਹੁੰਦਿਆਂ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਤੋਂ ਬਿਨਾਂ ਬੋਲ਼ੀ ਹੋ ਰਹੀ ਹੈ।

ਕਾਮ ਕ੍ਰੋਧ ਆਦਿ ਵਿਕਾਰਾਂ ਕੀ = ਦੀ ਕੱਚੀ ਚੋਲ਼ੀ ਪਹਿਨੀ ਹੋਈ ਹੈ **ਵਾ:** ਕਾਮ ਕ੍ਰੋਧ ਆਦਿ ਵਿਕਾਰਾਂ ਦੀ ਗ੍ਰਸੀ ਹੋਈ ਬੁੱਧ, ਦੇਹ ਰੂਪੀ ਚੋਲ਼ੀ ਕੱਚੇ ਪਾਸੇ ਹੀ ਲੱਗ ਰਹੀ ਹੈ।

## ਘਰਿ ਵਰੁ ਸਹਜੁ ਨ ਜਾਣੈ ਛੋਹਰਿ; ਬਿਨੁ ਪਿਰ ਨੀਦ ਨ ਪਾਈ ਹੇ ॥੧॥

ਇਹ ਜੀਵ ਰੂਪੀ ਅਗਿਆਤ ਅਵਸਥਾ ਵਾਲੀ ਛੋਹਰਿ = ਇਸਤ੍ਰੀ ਆਪਣੇ ਘਰਿ = ਹਿਰਦੇ ਵਿਚ ਵੱਸਦੇ ਵਰੁ = ਪਤੀ ਪਰਮੇਸ਼ਰ ਨੂੰ ਸਹਜੁ = ਸੁਭਾਵਿਕ ਹੀ ਨਹੀਂ ਜਾਣੈ = ਜਾਣਦੀ, ਉਸ ਨੇ ਪਿਰ = ਪਤੀ ਪਰਮੇਸ਼ਰ ਦੀ ਸਿਖਿਆਤਤਾ ਤੋਂ ਬਿਨੁ = ਬਗ਼ੈਰ ਸ਼ਾਂਤੀ, ਸਮਾਧੀ, ਇਕਾਗਰਤਾ ਰੂਪੀ ਨੀਂਦ ਨਹੀਂ ਪਾਈ = ਪਾਉਣਾ ਕੀਤੀ ਹੈ ॥੧॥

## ਅੰਤਰਿ ਅਗਨਿ; ਜਲੈ ਭੜਕਾਰੇ ॥ ਮਨਮੁਖੁ ਤਕੇ; ਕੁੰਡਾ ਚਾਰੇ ॥

ਉਸ ਦੇ ਅੰਤਰਿ = ਅੰਦਰ ਤ੍ਰਿਸ਼ਨਾ ਰੂਪੀ ਅਗਨਿ = ਅੱਗ ਭੜਕਾਰੇ = ਭੜ ਭੜ ਸ਼ਬਦ ਕਰਦੀ ਹੋਈ **ਵਾ:** ਭੱਠ ਦੀ ਨਿਆਈਂ ਜਲੈ = ਬਲ ਰਹੀ ਹੈ।

ਮਨਮੁਖ ਪੁਰਸ਼ ਕੁੰਡਾ ਚਾਰੇ = ਚਾਰੇ ਦਿਸ਼ਾਵਾਂ ਦੇ ਪਦਾਰਥਾਂ ਨੂੰ ਪ੍ਰਾਪਤ ਕਰਨ ਲਈ ਤਕੇ = ਤੱਕਦਾ ਰਹਿੰਦਾ ਹੈ।

## ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ; ਸਾਚੇ ਹਾਥਿ ਵਡਾਈ ਹੇ ॥੨॥

ਸਤਿਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਕਿਉਂ = ਕਿਵੇਂ ਸੁਖ ਪਾਈਐ = ਪ੍ਰਾਪਤ ਕਰ ਸਕੀਦਾ ਹੈ ਭਾਵ ਨਹੀਂ ਪ੍ਰਾਪਤ ਹੋ ਸਕਦਾ, ਇਹ ਤਾਂ ਸਾਚੇ = ਸੱਚੇ ਪਰਮੇਸ਼ਰ ਦੇ ਹਾਥਿ = ਹੱਥ ਵਿਚ ਹੀ ਵਡਾਈ = ਵਡਿਆਈ ਹੈ, ਭਾਵ ਉਹ ਕਿਰਪਾ ਕਰੇ ਤਾਂ ਹੀ ਗੁਰੂ ਦੀ ਸੇਵਾ ਪ੍ਰਾਪਤ ਹੁੰਦੀ ਹੈ ॥੨॥

## ਕਾਮੁ ਕ੍ਰੋਧੁ; ਅਹੰਕਾਰੁ ਨਿਵਾਰੇ ॥ ਤਸਕਰ ਪੰਚ; ਸਬਦਿ ਸੰਘਾਰੇ ॥

ਕਾਮ ਕ੍ਰੋਧ ਅਹੰਕਾਰ ਨੂੰ ਨਿਵਾਰੇ = ਨਵਿਰਤ ਕਰੇ।

ਪੰਚ = ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਰੂਪੀ ਤਸਕਰ = ਚੋਰ ਗੁਰੂ ਦੇ ਸਬਦਿ = ਉਪਦੇਸ਼ ਨਾਲ ਸੰਘਾਰੇ = ਮਾਰਨਾ ਕਰੇ।

## ਗਿਆਨ ਖੜਗੁ ਲੈ ਮਨ ਸਿਉ ਲੂਝੈ; ਮਨਸਾ ਮਨਹਿ ਸਮਾਈ ਹੇ ॥੩॥

ਗਿਆਨ ਰੂਪੀ ਖੜਗੁ = ਖੰਡਾ ਲੈ ਕਰਕੇ ਇਸ ਮਨ ਦੇ ਸਿਉ = ਨਾਲ ਲੂਝੈ = ਝਗੜਣਾ ਕਰੇ, ਇਸ ਨਾਲ ਮਨਸਾ = ਵਾਸ਼ਨਾ **ਵਾ:** ਮਨਸਾ = ਬੁੱਧੀ ਦੇ ਅੰਦਰਲੀ ਚਤੁਰਤਾ ਮਨਹਿ = ਮਨ ਵਿਚ ਹੀ ਸਮਾਈ = ਸਮਾਅ ਜਾਂਦੀ ਹੈ ॥੩॥

## ਮਾ ਕੀ ਰਕਤੁ; ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ; ਕਰਿ ਆਪਾਰਾ ॥

ਹੇ ਪ੍ਰਭੂ ! ਮਾਂ ਕੀ = ਦੀ ਰਕਤੁ = ਰੱਤ ਅਤੇ ਪਿਤਾ = ਪਿਓ ਦੇ ਬਿਦੁ = ਵੀਰਜ ਦੀ ਬੂੰਦ ਨੂੰ ਧਾਰਾ = ਧਾਰਨ, ਰੱਖ ਕਰਕੇ।

ਹੇ ਆਪਾਰਾ = ਬੇਅੰਤ ਪ੍ਰਭੂ ! ਤੂੰ ਇਨ੍ਹਾਂ ਮਲੀਨ ਅੰਸ਼ਾਂ ਤੋਂ ਸੁੰਦਰ ਮੂਰਤਿ = ਸ਼ਕਲ ਤੇ ਸੂਰਤਿ = ਆਕਾਰ, ਰੂਪ ਨੂੰ ਬਣਾਉਣਾ ਕਰਿ = ਕਰਿਆ ਹੈ।

## ਜੋਤਿ ਦਾਤਿ ਜੇਤੀ ਸਭ ਤੇਰੀ; ਤੂ ਕਰਤਾ ਸਭ ਠਾਈ ਹੇ ॥੪॥

ਹੇ ਪ੍ਰਭੂ ! ਜੇਤੀ = ਜਿਤਨੀ ਵੀ ਬੁੱਧੀ ਦੇ ਅੰਦਰ ਜੋਤਿ = ਗਿਆਤ ਅਤੇ ਬ੍ਰਹਮ ਵਿੱਦਿਆ, ਜਸ ਆਦਿ ਦੀ ਦਾਤਿ = ਬਖ਼ਸ਼ਿਸ਼ ਹੈ, ਇਹ ਸਭ = ਸਾਰੀ ਤੇਰੀ ਹੀ ਦਿੱਤੀ ਹੋਈ ਹੈ, ਤੂੰ ਸਭ ਸੰਸਾਰ ਦਾ ਕਰਤਾ= ਰਚਨਹਾਰ ਅਤੇ ਸਭ = ਸਾਰੀਆਂ ਠਾਈ = ਥਾਵਾਂ ਵਿਚ ਵਿਆਪਕ ਹੈਂ ॥੪॥

## ਤੁਝ ਹੀ ਕੀਆ; ਜੰਮਣ ਮਰਣਾ ॥ ਗੁਰ ਤੇ ਸਮਝ ਪੜੀ; ਕਿਆ ਡਰਣਾ ॥

ਹੇ ਪ੍ਰਭੂ ! ਤੁਝ = ਤੂੰ ਹੀ ਫੇਰ ਸੰਸਾਰ ਵਿਚ ਜੀਵਾਂ ਦਾ ਜੰਮਣਾ ਤੇ ਮਰਣਾ ਬਣਾਉਣਾ ਕੀਆ = ਕੀਤਾ ਹੈ।

ਇਹ ਸਮਝ = ਸੂਝ ਗੁਰੂ ਤੇ = ਤੋਂ ਹੀ ਪੜੀ = ਪ੍ਰਾਪਤ ਹੋਈ ਹੈ ਕਿ ਸਭ ਕੁਝ ਤੂੰ ਹੀ ਰਚਨਾ ਕੀਤਾ ਹੈ, ਫੇਰ ਹੁਣ ਅਸੀਂ ਕਿਆ = ਕੀ ਡਰਨਾ ਹੈ।

## ਤੂ ਦਇਆਲੁ, ਦਇਆ ਕਰਿ ਦੇਖਹਿ; ਦੁਖੁ ਦਰਦੁ ਸਰੀਰਹੁ ਜਾਈ ਹੇ ॥੫॥

ਹੇ ਪ੍ਰਭੂ ! ਤੂੰ ਦਇਆਲੁ = ਦਇਆ ਦਾ ਘਰ ਹੈਂ, ਜਿਸ ਮਨੁੱਖ ਵੱਲ ਤੂੰ ਆਪਣੀ ਦਇਆ = ਮਿਹਰ ਦੀ ਦ੍ਰਿਸ਼ਟੀ ਕਰਕੇ ਦੇਖਹਿ = ਵੇਖਦਾ ਹੈਂ, ਉਸ ਦਾ ਜੰਮਣ ਮਰਣ ਦਾ ਦੁਖ, ਅਵਿੱਦਿਆ ਆਦਿ ਦੀ ਦਰਦੁ = ਪੀੜਾ ਸਰੀਰਹੁ = ਸਰੀਰ ਵਿੱਚੋਂ ਚਲੀ ਜਾਈ = ਜਾਂਦੀ ਹੈ ॥੫॥

## ਨਿਜ ਘਰਿ ਬੈਸਿ ਰਹੇ; ਭਉ ਖਾਇਆ ॥ ਧਾਵਤ ਰਾਖੇ; ਠਾਕਿ ਰਹਾਇਆ ॥

ਜਿਨ੍ਹਾਂ ਨੇ ਤੇਰੇ ਭਉ = ਭੈ ਨੂੰ ਖਾਇਆ = ਖਾ, ਧਾਰਨ ਕੀਤਾ ਹੈ, ਉਹ ਨਿਜ = ਆਪਣੇ ਸਰੂਪ ਰੂਪੀ ਘਰ ਵਿਚ, ਸਤਸੰਗਤ, ਤੁਰੀਆ ਪਦ ਰੂਪੀ ਘਰ ਵਿਚ ਅੰਤਰਮੁਖ ਬਿਰਤੀ ਕਰਕੇ ਬੈਸਿ = ਬੈਠੇ ਰਹੇ = ਰਹਿੰਦੇ ਹਨ।

ਉਨ੍ਹਾਂ ਨੇ ਵਿਸ਼ਿਆਂ ਵੱਲ ਧਾਵਤ = ਦੌੜਦੇ ਇੰਦ੍ਰਿਆਂ ਨੂੰ ਕਾਬੂ ਕਰਕੇ ਰਾਖੇ = ਰੱਖ ਲਿਆ ਹੈ ਅਤੇ ਆਪਣੇ ਮਨ ਨੂੰ ਸੰਕਲਪਾਂ ਵਿਕਲਪਾਂ ਵੱਲ ਦੌੜਦੇ ਨੂੰ ਠਾਕਿ = ਰੋਕ ਕੇ ਰਹਾਇਆ = ਰੱਖ ਲਿਆ ਹੈ।

## ਕਮਲ ਬਿਗਾਸ ਹਰੇ ਸਰ ਸੁਭਰ; ਆਤਮ ਰਾਮੁ ਸਖਾਈ ਹੇ ॥੬॥

ਉਨ੍ਹਾਂ ਦਾ ਅੰਤਹਕਰਣ ਰੂਪੀ ਸਰੁ = ਸਰੋਵਰ ਨਾਮ ਰੂਪੀ ਪਾਣੀ ਨਾਲ ਸੁਭਰ = ਲਬਾ ਲਬ ਭਰਿਆ ਰਹਿੰਦਾ ਹੈ, ਜਿਸ ਵਿਚ ਸ਼ੁੱਭ ਗੁਣਾਂ ਰੂਪੀ ਕਮਲ ਬਿਗਾਸ = ਖਿੜ ਆਏ ਹਨ ਅਤੇ ਅਨੰਦ ਨਾਲ ਹਰੇ ਭਰੇ

ਹੋਏ ਹਨ, ਹੇ ਆਤਮ = ਆਪਣਾ ਆਪ ਰੂਪ ਰਾਮੁ = ਪ੍ਰਭੂ ! ਤੂੰ ਉਨ੍ਹਾਂ ਦਾ ਸਖਾਈ = ਸਹਾਇਤਾ ਕਰਨ ਵਾਲਾ ਮਿੱਤਰ ਰੂਪ ਹੈਂ ॥੬॥

## ਮਰਣੁ ਲਿਖਾਇ; ਮੰਡਲ ਮਹਿ ਆਏ ॥ ਕਿਉ ਰਹੀਐ; ਚਲਣਾ ਪਰਥਾਏ ॥

ਸਭ ਜੀਵ ਆਪਣਾ ਮਰਣੁ = ਮੌਤ ਦਾ ਪਰਵਾਨਾ ਲਿਖਾਇ = ਲਿਖਾ ਕਰਕੇ ਹੀ ਇਸ ਮੰਡਲ = ਸੰਸਾਰ ਮਹਿ = ਵਿਚ ਆਏ ਹਨ।

ਫੇਰ ਇਥੇ ਅਚੱਲ ਹੋ ਕੇ ਕਿਉ = ਕਿਵੇਂ ਰਹੀਐ = ਰਹਿ ਸਕਾਂਗੇ, ਭਾਵ ਨਹੀਂ ਰਹਿ ਸਕਾਂਗੇ, ਅੰਤ ਨੂੰ ਪਰਥਾਏ = ਪਰਾਏ ਥਾਂ ਭਾਵ ਪ੍ਰਲੋਕ ਵਿਚ ਚਲਣਾ = ਜਾਣਾ ਹੀ ਪੈਣਾ ਹੈ।

## ਸਚਾ ਅਮਰੁ, ਸਚੇ ਅਮਰਾ ਪੁਰਿ; ਸੋ ਸਚੁ ਮਿਲੈ ਵਡਾਈ ਹੇ ॥੭॥

ਪਰਮੇਸ਼ਰ ਦਾ ਸੱਚਾ ਅਮਰੁ = ਹੁਕਮ ਹੈ, ਜੋ ਉਸਦੇ ਸੱਚੇ ਅਮਰਾ = ਹੁਕਮ ਵਿਚ ਪੁਰਿ = ਪੂਰਨ ਤੌਰ 'ਤੇ ਜੁੜੇ ਹੋਏ ਹਨ **ਵਾ:** ਸੱਚਾ ਹੁਕਮ ਮੰਨਣ ਵਾਲੇ ਅਮਰਾ = ਮੌਤ ਤੋਂ ਰਹਿਤ ਪੁਰਿ = ਪੁਰੀ ਭਾਵ ਅਚੱਲ ਪਦਵੀ ਵਿਚ ਪਹੁੰਚ ਕੇ ਸੱਚੇ ਦਾ ਸਰੂਪ ਹੋ ਜਾਂਦੇ ਹਨ, ਸੋ = ਉਹ ਸੱਚ ਸਰੂਪ ਵਿਚ ਮਿਲੈ = ਮਿਲ ਜਾਂਦੇ ਹਨ **ਵਾ:** ਸੱਚਾ ਨਾਮ ਜਪਣ ਵਾਲਿਆਂ ਨੂੰ ਸੱਚ ਸਰੂਪ ਦੀ ਪ੍ਰਾਪਤੀ ਰੂਪ ਵਡਾਈ = ਸ਼ੋਭਾ ਮਿਲਦੀ ਹੈ ॥੭॥

## ਆਪਿ ਉਪਾਇਆ; ਜਗਤੁ ਸਬਾਇਆ ॥
## ਜਿਨਿ ਸਿਰਿਆ; ਤਿਨਿ ਧੰਧੈ ਲਾਇਆ ॥

ਇਹ ਸਬਾਇਆ = ਸਾਰਾ ਜਗਤੁ = ਸੰਸਾਰ ਸੱਚੇ ਪ੍ਰਭੂ ਨੇ ਆਪ ਹੀ ਉਪਾਇਆ = ਪੈਦਾ ਕੀਤਾ ਹੈ।

ਜਿਨਿ = ਜਿਸ ਪਰਮੇਸ਼ਰ ਨੇ ਸਿਰਿਆ = ਸਿਰਜਿਆ, ਰਚਨਾ ਕੀਤਾ ਹੈ, ਤਿਨਿ = ਉਸਨੇ ਜੀਵਾਂ ਦੀ ਵਾਸ਼ਨਾ ਅਨੁਸਾਰ ਧੰਧੈ = ਕੰਮਾਂ-ਕਾਰਾਂ ਵਿਚ ਲਾਇਆ = ਲਾਉਣਾ ਕੀਤਾ ਹੈ।

[ਅੰਗ ੧੦੨੩]

## ਸਚੈ ਊਪਰਿ ਅਵਰ ਨ ਦੀਸੈ; ਸਾਚੇ ਕੀਮਤਿ ਪਾਈ ਹੇ ॥੮॥

ਸਚੈ = ਸੱਚੇ ਪਰਮੇਸ਼ਰ ਦੇ ਊਪਰਿ = ਉੱਤੇ ਅਵਰ = ਹੋਰ ਕੋਈ ਸਮਰੱਥ ਨਹੀਂ ਦੀਸੈ = ਦਿੱਸਦਾ, ਸਾਚੇ = ਸੱਚੇ ਪ੍ਰਭੂ ਨੇ ਆਪ ਹੀ ਸੰਸਾਰ ਦੀ ਪੁੰਨ ਪਾਪ ਆਦਿ ਦੀ ਕੀਮਤ ਪਾਈ = ਪਾਉਣਾ ਕੀਤੀ ਹੈ ॥੮॥

## ਐਥੈ; ਗੋਇਲੜਾ ਦਿਨ ਚਾਰੇ ॥ ਖੇਲੁ ਤਮਾਸਾ; ਧੁੰਧੂਕਾਰੇ ॥

ਜੀਵ ਐਥੈ = ਇਸ ਸੰਸਾਰ ਵਿਚ ਗੋਇਲੜਾ = ਗੋਇਲ ਨਿਵਾਸ ਦੀ ਨਿਆਈਂ ਚਾਰੇ = ਚਾਰ ਕੁ ਹੀ ਦਿਨ ਦਾ ਵਾਸੀ ਹੈ, ਭਾਵ ਜਦੋਂ ਕਿਤੇ ਔੜ ਲੱਗ ਜਾਂਦੀ ਹੈ ਭਾਵ ਕਾਲ ਪੈ ਜਾਂਦਾ ਹੈ ਤਾਂ ਗਾਈਆਂ ਚਾਰਣ ਵਾਲੇ ਗੁਆਲੇ ਆਪਣੇ ਪਸ਼ੂ ਆਦਿ ਲੈ ਕੇ ਦਰਿਆਵਾਂ ਆਦਿ ਪਾਣੀ ਵਾਲੇ ਅਸਥਾਨਾਂ ਦੇ ਕਿਨਾਰਿਆਂ ਉਪਰ ਮਾਲ ਡੰਗਰ ਚਾਰਨ ਲਈ ਕੁੱਝ ਸਮਾਂ ਬਤੀਤ ਕਰਨ ਲਈ ਚਲੇ ਜਾਂਦੇ ਹਨ, ਜਿਤਨਾ ਚਿਰ ਵਰਖਾ ਨਹੀਂ ਹੁੰਦੀ, ਉਤਨਾਂ ਚਿਰ ਉਹ ਗਾਈਆਂ ਨੂੰ ਦਰਿਆਵਾਂ ਕਿਨਾਰੇ ਘਾਹ ਆਦਿ ਚਾਰਦੇ ਹਨ ਜੇਕਰ ਉਥੇ ਮੇਰ ਕਰਕੇ ਬੈਠ ਜਾਣ ਤਾਂ ਕੌਣ ਰਹਿਣ ਦੇਵੇਗਾ। ਇਕ ਦਿਨ ਤਾਂ ਉਥੋਂ ਜਾਣਾ ਹੀ ਪਵੇਗਾ, ਇਸੇ ਪ੍ਰਕਾਰ ਸੂਖਮ, ਸਥੂਲ ਤੇ ਕਾਰਨ ਦੇਹਾਂ ਰੂਪੀ ਗਾਈਆਂ ਨੂੰ ਜੀਵਆਤਮਾ ਰੂਪੀ ਗੁਆਲਾ ਸੰਸਾਰ ਰੂਪੀ ਦਰਿਆ ਵਿਚ ਲੈ ਕੇ ਆਇਆ ਹੈ, ਕਾਲ ਰੂਪੀ ਮੀਂਹ ਪੈਣ ਤੋਂ ਸਭ ਨੇ ਚਲੇ ਹੀ ਜਾਣਾ ਹੈ ਭਾਵ ਇਥੇ ਪੱਕਾ ਮੁਕਾਮ ਕਿਸੇ ਦਾ ਨਹੀਂ ਹੈ।

ਇਸ ਖੇਲ ਤੇ ਤਮਾਸ਼ਾ ਰੂਪ ਜਗਤ ਵਿਚ ਅਗਿਆਨ ਦਾ ਧੁੰਧੂਕਾਰੇ = ਹਨੇਰਾ ਛਾਇਆ ਹੋਇਆ ਹੈ **ਵਾ:** ਪ੍ਰਭੂ ਇਹ ਤਮਾਸ਼ਾ ਰੂਪ ਜਗਤ ਬਣਾ ਕੇ ਜਦੋਂ ਖੇਲੁ = ਖਿਲਾ, ਖਿੰਡਾਅ ਦਿੰਦਾ ਹੈ, ਉਦੋਂ ਸਭ ਪਾਸੇ ਧੁੰਧੂਕਾਰੇ = ਹਨੇਰਾ ਹੀ ਛਾਅ ਜਾਂਦਾ ਹੈ, ਭਾਵ ਸੂਰਜ ਚੰਦ ਆਦਿ ਕੁੱਝ ਵੀ ਨਹੀਂ ਰਹਿੰਦੇ।

## ਬਾਜੀ ਖੇਲਿ ਗਏ ਬਾਜੀਗਰ; ਜਿਉ ਨਿਸਿ ਸੁਪਨੈ ਭਖਲਾਈ ਹੇ ॥੯॥

ਬਾਜੀਗਰ = ਖੇਡਾਂ ਕਰਨ ਵਾਲੇ ਜੀਵ ਇਸ ਸੰਸਾਰ ਰੂਪੀ ਖੇਲ ਵਿਚ ਪੈ ਕੇ ਆਪਣੀ ਜਾਗਰਤ, ਸੁਪਨ, ਸੁਖੋਪਤ ਦੀ ਬਾਜ਼ੀ ਖੇਲਿ = ਖੇਡ ਕੇ ਚਲੇ ਗਏ ਹਨ, ਸੰਸਾਰ ਵਿਚ ਇਉਂ ਭਰਮਦੇ ਰਹਿੰਦੇ ਹਨ, ਜਿਉ = ਜਿਵੇਂ ਨਿਸਿ = ਰਾਤ ਨੂੰ ਸੁਪਨੇ ਵਿਚ ਭਖਲਾਈ = ਬਰੜਾਉਂਦਾ ਹੈ ਅਰਥਾਤ ਜੀਵ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਹੋਏ ਸੰਸਾਰ ਰੂਪੀ ਸੁਪਨੇ ਵਿਚ ਭਖਲਾਉਂਦੇ, ਭਟਕਦੇ ਰਹਿੰਦੇ ਹਨ॥੯॥

## ਤਿਨ ਕਉ; ਤਖਤਿ ਮਿਲੀ ਵਡਿਆਈ ॥
## ਨਿਰਭਉ ਮਨਿ ਵਸਿਆ; ਲਿਵ ਲਾਈ ॥

ਤਿਨ = ਉਨ੍ਹਾਂ ਪੁਰਖਾਂ ਕਉ = ਨੂੰ ਹੀ ਸਰੂਪ ਰੂਪੀ ਤਖ਼ਤ ਦੀ ਪ੍ਰਾਪਤੀ ਰੂਪ ਵਡਿਆਈ ਮਿਲੀ ਹੈ।

ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਨਿਰਭਉ = ਭੈ ਤੋਂ ਰਹਿਤ ਪ੍ਰਭੂ ਵਸਿਆ = ਵੱਸ ਜਾਂਦਾ ਹੈ ਅਤੇ ਜਿਨ੍ਹਾਂ ਨੇ ਹਰੀ ਵਿਚ ਆਪਣੀ ਲਿਵ = ਬਿਰਤੀ ਲਾਈ ਹੋਈ ਹੈ।

## ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ; ਤ੍ਰਿਭਵਣ ਤਾੜੀ ਲਾਈ ਹੇ ॥੧੦॥

ਨੌਂ ਖੰਡੀ = ਖੰਡਾਂ, ਬ੍ਰਹਮੰਡਾਂ, ਪਤਾਲਾਂ ਅਤੇ ਸ਼ਿਵ, ਬਿਸ਼ਨ ਆਦਿ ਪੁਰੀਈ = ਪੁਰੀਆਂ ਵਿਚ ਅਤੇ ਤ੍ਰਿਭਵਣ = ਤਿੰਨਾਂ ਲੋਕਾਂ ਵਿਚ ਉਸ ਪ੍ਰਭੂ ਨੇ ਤਾੜੀ = ਸਮਾਧੀ ਲਾਈ ਹੋਈ ਹੈ ਭਾਵ ਸਭ ਥਾਈਂ ਵਿਆਪਕ ਹੈ **ਵਾ:** ਜੋ ਹਰੀ ਖੰਡਾਂ, ਬ੍ਰਹਮੰਡਾਂ, ਪਤਾਲਾਂ ਪੁਰੀਆਂ ਤੇ ਤ੍ਰਿਭਵਣ = ਤਿੰਨਾਂ ਲੋਕਾਂ ਵਿਚ ਵਿਆਪਕ ਹੈ, ਉਸ ਹਰੀ ਵਿਚ ਗੁਰਮੁਖ ਜਨਾਂ ਨੇ ਸਮਾਧੀ ਲਾਈ ਹੋਈ ਹੈ॥੧੦॥

## ਸਾਚੀ ਨਗਰੀ; ਤਖਤੁ ਸਚਾਵਾ ॥ ਗੁਰਮੁਖਿ ਸਾਚੁ ਮਿਲੈ; ਸੁਖੁ ਪਾਵਾ ॥

ਉਨ੍ਹਾਂ ਦੀ ਦੇਹੀ ਰੂਪੀ ਨਗਰੀ ਸਾਚੀ = ਸੱਚੀ ਹੈ ਅਤੇ ਅੰਤਹਕਰਣ ਰੂਪੀ ਤਖ਼ਤ ਵੀ ਸਚਾਵਾ = ਸੱਚਾ ਹੈ **ਵਾ:** ਦਸਮ ਦੁਆਰ ਰੂਪੀ ਨਗਰੀ ਵੀ ਸੱਚੀ ਹੈ ਅਤੇ ਉਸ ਉੱਪਰ ਸਹੰਸਰ ਦਲ ਰੂਪੀ ਤਖ਼ਤ ਵੀ ਸੱਚਾ ਹੈ **ਵਾ:** ਸਾਧਸੰਗਤ ਰੂਪੀ ਨਗਰੀ ਵੀ ਸੱਚੀ ਹੈ ਅਤੇ ਸਾਧਸੰਗਤ ਉਪਰ ਨਿਸਚੇ ਰੂਪੀ ਤਖ਼ਤ ਵੀ ਸੱਚਾ ਹੈ **ਵਾ:** ਸ਼ੁੱਭ ਗੁਣਾਂ ਰੂਪੀ ਨਗਰੀ ਵੀ ਸੱਚੀ ਹੈ ਅਤੇ ਤੁਰੀਆ ਪਦ ਰੂਪੀ ਤਖ਼ਤ ਵੀ ਸੱਚਾ ਹੈ।

ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਸੱਚਾ ਨਾਮ ਮਿਲੈ = ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਉਹ ਸੁਖ ਸਰੂਪ ਨੂੰ ਪਾਵਾ = ਪਾਉਣਾ ਕਰਦੇ ਹਨ **ਵਾ:** ਜਿਨ੍ਹਾਂ ਨੂੰ (ਗੁਰ + ਮੁਖਿ) ਗੁਰ = ਚੇਤਨ ਤੇ ਮੁਖਿ = ਮੁਖੀ ਸੱਚ ਸਰੂਪ ਪ੍ਰਭੂ ਮਿਲ ਜਾਂਦਾ ਹੈ, ਉਨ੍ਹਾਂ ਨੇ ਬ੍ਰਹਮਾਨੰਦ ਰੂਪੀ ਸੁਖ ਨੂੰ ਪਾਉਣਾ ਕੀਤਾ ਹੈ।

## ਸਾਚੇ ਸਾਚੈ ਤਖਤਿ ਵਡਾਈ; ਹਉਮੈ ਗਣਤ ਗਵਾਈ ਹੇ ॥੧੧॥

ਉਨ੍ਹਾਂ ਨੂੰ ਹੀ ਸਾਚੇ = ਸੱਚੇ ਪਰਮੇਸ਼ਰ ਦੇ ਪਾਸੋਂ ਸਾਚੈ = ਸੱਚ ਸਰੂਪ ਰੂਪੀ ਤਖ਼ਤ ਦੀ ਪ੍ਰਾਪਤੀ ਰੂਪ ਵਡਾਈ = ਸ਼ੋਭਾ ਮਿਲਦੀ ਹੈ, ਜਿਨ੍ਹਾਂ ਨੇ ਹਉਮੈ = ਹੰਗਤਾ ਮਮਤਾ ਦੀ ਗਣਤ = ਗਿਣਤੀ ਗਵਾਈ ਹੋਈ ਹੈ॥੧੧॥

## ਗਣਤ ਗਣੀਐ; ਸਹਸਾ ਜੀਐ ॥ ਕਿਉ ਸੁਖੁ ਪਾਵੈ; ਦੂਐ ਤੀਐ ॥

ਕਰਮ-ਧਰਮ ਦੀ ਗਣਤ = ਗਿਣਤੀ ਗਣੀਐ = ਗਿਣਦੇ ਤਾਂ ਜੀਐ = ਹਿਰਦੇ **ਵਾ:** ਜੀਵਾਂ ਅੰਦਰ ਸਹਸਾ = ਸੰਸਾ ਬਣਿਆ ਰਹਿੰਦਾ ਹੈ।

ਦੂਐ = ਦ੍ਵੈਤ ਤੇ ਤੀਐ = ਤਿੰਨਾਂ ਗੁਣਾਂ **ਵਾ:** ਤ੍ਰਿਗੁਣੀ ਮਾਇਆ ਵਿਚ ਲੱਗਣ ਕਰਕੇ ਜੀਵ ਕਿਉ = ਕਿਵੇਂ ਸੁਖ ਪਾਵੈ = ਪਾ ਸਕਦਾ ਹੈ **ਵਾ:** ਦੂਐ = ਦੋ ਭਾਵ ਜੀਵ ਈਸ਼ ਦੇ ਭੇਦ ਵਿਚ ਲੱਗਣ ਵਾਲਾ ਅਤੇ ਤੀਐ = ਤਿੰਨ ਭਾਵ ਤਿੰਨ ਪ੍ਰਕਾਰ (ਸੁਤ, ਬਿਤ, ਲੋਕ, ਈਖਣਾ) ਰੂਪੀ ਵਾਸ਼ਨਾ ਵਿਚ ਲੱਗਣ ਵਾਲਾ ਕਿਵੇਂ ਸੁਖ ਪਾ ਸਕਦਾ ਹੈ ਭਾਵ ਨਹੀਂ ਪਾ ਸਕਦਾ **ਵਾ:** ਜੋ ਅਗਿਆਨ ਦੀਆਂ ਦੋ ਸ਼ਕਤੀਆਂ (ਵਿਖੇਪ ਤੇ ਅਵਰਨ) ਵਿਚ ਲੱਗੇ ਹੋਏ ਹਨ ਅਤੇ ਤਿੰਨਾਂ ਦੇਹਾਂ (ਕਾਰਨ, ਸੂਖਮ, ਅਸਥੂਲ) ਵਿਚ ਲੱਗੇ ਹੋਏ ਹਨ ਅਤੇ ਤਿੰਨਾਂ ਦੇਹਾਂ (ਕਾਰਨ, ਸੂਖਮ, ਅਸਥੂਲ) ਵਿਚ ਲੱਗੇ ਹੋਏ ਹਨ, ਉਹ ਕਿਵੇਂ ਸੁਖ ਪਾ ਸਕਦੇ ਹਨ ਭਾਵ ਨਹੀਂ ਪਾ ਸਕਦੇ।

## ਨਿਰਮਲੁ ਏਕੁ ਨਿਰੰਜਨੁ ਦਾਤਾ; ਗੁਰ ਪੂਰੇ ਤੇ ਪਤਿ ਪਾਈ ਹੇ ॥੧੨॥

ਨਿਰਮਲੁ = ਉੱਜਲ ਏਕੁ = ਅਦ੍ਵੈਤ ਸਰੂਪ ਅਤੇ ਨਿਰੰਜਨੁ = ਸ਼ੁੱਧ ਸਰੂਪ ਇਕ ਦਾਤਾ = ਦਾਤਾਰ ਪਰਮੇਸ਼ਰ ਹੀ ਉਸਦੀ ਪ੍ਰਾਪਤੀ ਰੂਪੀ ਪਤਿ = ਪਰਤਿਸ਼ਠਾ, ਇੱਜ਼ਤ ਪੂਰੇ = ਪੂਰਨ ਗੁਰੂ ਸਾਹਿਬ ਜੀ ਤੇ = ਤੋਂ ਹੀ ਪਾਈਦੀ ਹੈ **ਵਾ:** ਉਸ ਪਤਿ = ਪਤੀ ਪਰਮੇਸ਼ਰ ਦੀ ਪੂਰਨ ਗੁਰੂ ਸਾਹਿਬ ਜੀ ਦੁਆਰਾ ਹੀ ਪ੍ਰਾਪਤੀ ਹੁੰਦੀ ਹੈ ॥੧੨॥

## ਜੁਗਿ ਜੁਗਿ; ਵਿਰਲੀ ਗੁਰਮੁਖਿ ਜਾਤਾ ॥ ਸਾਚਾ ਰਵਿ ਰਹਿਆ; ਮਨੁ ਰਾਤਾ ॥

ਉਹ ਪਰਮੇਸ਼ਰ ਜੁਗਾਂ ਜੁਗਾਂ ਵਿਚ ਵਿਆਪਕ ਹੈ ਪਰ ਕਿਸੇ ਵਿਰਲੀ = ਟਾਵੇਂ-ਟਾਵੇਂ ਗੁਰਮੁਖਾਂ ਨੇ ਗੁਰਾਂ ਦੁਆਰਾ ਉਸਨੂੰ ਜਾਤਾ = ਜਾਣਿਆ ਹੈ।

ਕਿ ਸਾਚਾ = ਸੱਚਾ ਪਰਮੇਸ਼ਰ ਸਾਰੇ ਜੁਗਾਂ ਥਾਵਾਂ ਵਿਚ ਰਵਿ = ਵਿਆਪਕ ਹੋ ਰਿਹਾ ਹੈ, ਇਉਂ ਨਿਸਚਾ ਕਰਕੇ ਉਸ ਗੁਰਮੁਖ ਦਾ ਮਨੁ = ਹਿਰਦਾ ਉਸ ਪਰਮੇਸ਼ਰ ਨਾਲ ਰਾਤਾ = ਰੰਗਿਆ ਜਾਂਦਾ ਹੈ।

## ਤਿਸ ਕੀ ਓਟ ਗਹੀ ਸੁਖੁ ਪਾਇਆ; ਮਨਿ ਤਨਿ ਮੈਲੁ ਨ ਕਾਈ ਹੇ ॥੧੩॥

ਤਿਸ = ਉਸ ਪਰਮੇਸ਼ਰ ਕੀ = ਦੀ ਜਿਸ ਨੇ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ, ਉਸ ਨੇ ਹੀ ਸੁਖ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਉਸ ਦੇ ਮਨਿ = ਹਿਰਦੇ ਅੰਦਰ ਹੰਗਤਾ ਮਮਤਾ ਅਤੇ ਤਨਿ = ਸਰੀਰ ਵਿਚ ਵਿਕਾਰਾਂ ਆਦਿ ਦੀ ਕਾਈ = ਕੋਈ ਵੀ ਮੈਲੁ = ਮਲੀਨਤਾਈ ਨਹੀਂ ਹੈ ॥੧੩॥

## ਜੀਭ; ਰਸਾਇਣਿ ਸਾਚੈ ਰਾਤੀ ॥ ਹਰਿ ਪ੍ਰਭੁ ਸੰਗੀ; ਭਉ ਨ ਭਰਾਤੀ ॥

ਜਿਸ ਮਨੁੱਖ ਦੀ ਪ੍ਰਤੱਖ **ਵਾ:** ਪ੍ਰੀਤ ਰੂਪੀ ਜੀਭ = ਰਸਨਾ ਰਸਾਇਣਿ = ਰਸਾਂ ਦੇ ਘਰ ਸਾਚੈ = ਸੱਚੇ ਪ੍ਰਭੂ ਦੇ ਨਾਮ ਵਿਚ ਰਾਤੀ = ਰੰਗੀ ਜਾਂਦੀ ਹੈ।

ਉਸਦੀ ਬੁੱਧ ਦਾ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪ੍ਰਭੂ ਸੰਗੀ = ਸਾਥੀ ਬਣ ਜਾਂਦਾ ਹੈ ਅਤੇ ਉਸ ਮਨੁੱਖ ਨੂੰ ਸੱਤ ਪ੍ਰਕਾਰ ਦਾ ਭਉ = ਡਰ ਅਤੇ ਭਰਾਤੀ = ਭਟਕਣਾ ਆਦਿ ਨਹੀਂ ਵਿਆਪਦੀ।

## ਸ੍ਰਵਣ ਸ੍ਰੋਤ ਰਜੇ ਗੁਰਬਾਣੀ; ਜੋਤੀ ਜੋਤਿ ਮਿਲਾਈ ਹੇ ॥੧੪॥

ਗੁਰਬਾਣੀ = ਸਤਿਗੁਰੂ ਜੀ ਦੀ ਬਾਣੀ ਦੇ ਸ੍ਰਵਣ = ਸੁਣਨ ਵਿਚ ਉਸਦੇ ਸ੍ਰੋਤ = ਕੰਨ ਰਜੇ = ਤ੍ਰਿਪਤ ਹੋਏ ਰਹਿੰਦੇ ਹਨ, ਉਸਦੀ ਪਰਤਕ ਜੋਤ, ਜੋਤੀ = ਅਦ੍ਵੈਤ ਅਨੰਦ ਸਰੂਪ ਪ੍ਰਭੂ ਨੇ ਆਪਣੇ ਵਿਚ ਮਿਲਾਈ = ਮਿਲਾਉਣਾ ਕੀਤੀ ਹੇ = ਹੈ ॥੧੪॥

## ਰਖਿ ਰਖਿ ਪੈਰ ਧਰੇ; ਪਉ ਧਰਣਾ ॥ ਜਤ ਕਤ ਦੇਖਉ; ਤੇਰੀ ਸਰਣਾ ॥

ਗੁਰਮੁਖ ਜਨ ਧਰਣਾ = ਧਰਤੀ ਪਉ = ਉਪਰ ਕੁਸੰਗਤ ਵੱਲੋਂ ਰਖਿ ਰਖਿ = ਰੋਕ ਰੋਕ ਕੇ ਆਪਣੇ ਪੈਰ = ਚਰਨ ਧਰੇ = ਧਰਦੇ, ਰੱਖਦੇ ਹਨ **ਵਾ:** ਆਪਣੇ ਮਨ ਰੂਪੀ ਪੈਰ ਨੂੰ ਵਿਸ਼ਿਆਂ ਵੱਲੋਂ ਰੋਕ ਰੋਕ ਕੇ ਭੂਮਾ ਰੂਪੀ ਬ੍ਰਹਮ ਉਪਰ ਇਸਥਿਤ ਕਰਦੇ ਹਨ।

ਹੇ ਪ੍ਰਭੂ ! ਉਹ ਜਤ ਕਤ = ਜਿਥੇ ਕਿਤੇ ਵੀ ਦੇਖਉ = ਦੇਖਦੇ ਹਨ, ਉਹ ਤੇਰੀ ਹੀ ਸਰਣਾ = ਓਟ ਤੱਕਦੇ ਹਨ।

## ਦੂਖੁ ਸੂਖੁ ਦੇਹਿ ਤੂਹੈ ਮਨਿ ਭਾਵਹਿ;
## ਤੁਝ ਹੀ ਸਿਉ ਬਣਿ ਆਈ ਹੇ ॥੧੫॥

ਹੇ ਪ੍ਰਭੂ ! ਭਾਵੇਂ ਤੂੰ ਉਨ੍ਹਾਂ ਗੁਰਮੁਖ ਜਨਾਂ ਨੂੰ ਦੁਖ ਸੁੱਖ ਦੇਹਿ = ਦੇਣਾ ਕਰੇਂ, ਪਰ ਉਨ੍ਹਾਂ ਦੇ ਮਨਿ = ਹਿਰਦੇ ਵਿਚ ਤੂਹੈ = ਤੂੰ ਹੀ ਭਾਵਹਿ = ਭਾਉਂਦਾ ਹੈਂ ਅਤੇ ਤੁਝ = ਤੇਰੇ ਹੀ ਸਿਉ = ਨਾਲ ਉਨ੍ਹਾਂ ਦੀ ਪ੍ਰੀਤੀ ਬਣ ਆਈ = ਆਉਂਦੀ ਹੈ ॥੧੫॥

## ਅੰਤ ਕਾਲਿ; ਕੋ ਬੇਲੀ ਨਾਹੀ ॥ ਗੁਰਮੁਖਿ ਜਾਤਾ; ਤੁਧੁ ਸਾਲਾਹੀ ॥

ਅੰਤ ਦੇ ਕਾਲਿ = ਸਮੇਂ ਵਿਚ ਜੀਵ ਦਾ ਕੋ = ਕੋਈ ਵੀ ਬੇਲੀ = ਸਹਾਇਕ ਨਹੀਂ ਹੁੰਦਾ, ਹੇ ਪ੍ਰਭੂ ! ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਇਹ ਜਾਤਾ = ਜਾਣ ਕੇ ਤੁਧੁ = ਤੈਨੂੰ ਸਾਲਾਹੀ = ਸਲਾਹੁਣਾ ਕੀਤਾ ਹੈ।

## ਨਾਨਕ ਨਾਮਿ ਰਤੇ ਬੈਰਾਗੀ; ਨਿਜ ਘਰਿ ਤਾੜੀ ਲਾਈ ਹੇ ॥੧੬॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜੋ ਤੇਰੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਪੂਰਨ ਬੈਰਾਗੀ = ਵੈਰਾਗਵਾਨ ਹਨ ਅਤੇ ਉਨ੍ਹਾਂ ਨੇ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਤਾੜੀ = ਸਮਾਧੀ ਲਾਈ = ਲਾਉਣਾ ਕੀਤੀ ਹੇ = ਹੈ ॥੧੬॥੩॥

## ਮਾਰੂ ਮਹਲਾ ੧ ॥
## ਆਦਿ ਜੁਗਾਦੀ; ਅਪਰ ਅਪਾਰੇ ॥ ਆਦਿ ਨਿਰੰਜਨ; ਖਸਮ ਹਮਾਰੇ ॥

ਜੋ ਆਦਿ = ਮੁੱਢ ਸਰੂਪ ਜੁਗਾਦਿ = ਜੁਗਾਂ ਆਦਿਕਾਂ ਦੀ ਮਰਯਾਦਾ ਬੰਨ੍ਹਣ ਤੋਂ ਪਹਿਲਾਂ ਵੀ ਵਿਆਪਕ ਸੀ, ਪ੍ਰਕਿਰਤੀ ਅਪਰ = ਉਰ੍ਹੇ ਹੈ ਅਤੇ ਉਹ ਪ੍ਰਕਿਰਤੀ ਦੇ ਅਪਾਰੇ = ਪਾਰਾਵਾਰ ਤੋਂ ਰਹਿਤ ਹੈ।

ਸਾਰੇ ਜਗਤ ਦੇ ਆਦਿ = ਮੁੱਢ ਸਰੂਪ ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਪ੍ਰਭੂ ਹੀ ਹਮਾਰੇ = ਸਾਡੇ ਜਨਾਂ ਦਾ ਖਸਮ = ਮਾਲਕ ਹੈ।

## ਸਾਚੇ ਜੋਗ ਜੁਗਤਿ ਵੀਚਾਰੀ; ਸਾਚੇ ਤਾੜੀ ਲਾਈ ਹੇ ॥੧॥

ਜਿਸਨੇ ਸੱਚੇ ਪਰਮੇਸ਼ਰ ਵਿਚ ਜੋਗ = ਜੁੜਨ ਦੀ ਜੋ ਜੁਗਤਿ = ਜੁਗਤੀ ਨੂੰ ਗੁਰਾਂ ਦੁਆਰਾ ਵੀਚਾਰੀ = ਵੀਚਾਰਨਾ ਕੀਤਾ ਹੈ, ਉਸ ਨੇ ਹੀ ਸਾਚੇ = ਸੱਚੇ ਪਰਮੇਸ਼ਰ ਵਿਚ ਤਾੜੀ = ਸਮਾਧੀ ਲਾਈ = ਲਾਉਣਾ ਕੀਤੀ ਹੇ = ਹੈ ॥੧॥

## ਕੇਤੜਿਆ ਜੁਗ; ਧੁੰਧੂਕਾਰੈ ॥ ਤਾੜੀ ਲਾਈ; ਸਿਰਜਣਹਾਰੈ ॥

ਸੰਸਾਰ ਰਚਨਾ ਤੋਂ ਪਹਿਲਾਂ ਕੇਤੜਿਆ = ਕਈ ਜੁਗ ਧੁੰਧੂਕਾਰੈ = ਅੰਧਕਾਰ ਹੀ ਵਿਆਪ ਰਿਹਾ ਸੀ। ਉਸ ਸਮੇਂ ਸਿਰਜਣਹਾਰੈ = ਰਚਨਹਾਰ ਪ੍ਰਭੂ ਨੇ ਤਾੜੀ = ਸਮਾਧੀ ਲਾਈ ਹੋਈ ਸੀ।

## ਸਚੁ ਨਾਮੁ ਸਚੀ ਵਡਿਆਈ; ਸਾਚੈ ਤਖਤਿ ਵਡਾਈ ਹੇ ॥੨॥

ਉਸ ਪ੍ਰਭੂ ਦਾ ਨਾਮ ਸੱਚਾ ਹੈ, ਵਡਿਆਈ ਵੀ ਸੱਚੀ ਹੈ, ਸੱਚੇ ਦਾ ਨਾਮ ਜਪ ਕੇ ਸਰੂਪ ਰੂਪੀ ਤਖ਼ਤ ਦੀ ਵਡਿਆਈ ਪ੍ਰਾਪਤ ਹੁੰਦੀ ਹੈ ॥੨॥

## ਸਤਜੁਗਿ; ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ; ਗਹਿਰ ਗੰਭੀਰਾ ॥

ਜਦੋਂ ਜੁਗਾਂ ਦੀ ਮਰਯਾਦਾ ਬੰਨ੍ਹੀ, ਉਸ ਵੇਲੇ ਸਤਿਜੁਗ ਵਿਚ ਸਤ ਪ੍ਰਤੱਗੀ ਅਤੇ ਸੰਤੋਖ ਵਾਲੇ ਸਰੀਰਾ = ਸਰੀਰਧਾਰੀ ਜੀਵ ਹੋਏ ਸਨ, ਭਾਵ ਸਭ ਜੀਵਾਂ ਵਿਚ ਸੱਤ ਤੇ ਸੰਤੋਖ ਸੀ।

ਉਸ ਸਮੇਂ ਗਹਿਰ = ਨਿਰਹੱਲ ਤੇ ਗੰਭੀਰਾ = ਡੂੰਘਾ ਹਰੀ ਸਤਿ ਸਤਿ = ਸੱਚ ਹੀ ਸੱਚ ਵਰਤਾਉਂਦਾ ਸੀ **ਵਾ:** ਸਤਿ = ਨਿਸਚੇ ਕਰਕੇ ਸਤ ਸਰੂਪ ਹੀ ਵਰਤਦਾ ਸੀ।

## ਸਚਾ ਸਾਹਿਬੁ ਸਚੁ ਪਰਖੈ; ਸਾਚੈ ਹੁਕਮਿ ਚਲਾਈ ਹੇ ॥੩॥

ਉਹ ਸਚਾ ਸਾਹਿਬੁ = ਮਾਲਕ ਪ੍ਰਭੂ ਸਤਿਜੁਗ ਅੰਦਰ ਵੀ ਸੱਚ ਦੀ ਪਰਖੈ = ਪਰਖ ਕਰਦਾ ਸੀ, ਸੱਚੇ ਪਰਮੇਸ਼ਰ ਨੇ ਸਾਰੀ ਸ੍ਰਿਸ਼ਟੀ ਆਪਣੇ ਹੁਕਮ ਵਿਚ ਹੀ ਚਲਾਈ = ਚਲਾਉਣਾ ਕੀਤੀ ਹੈ ॥੩॥

## ਸਤ ਸੰਤੋਖੀ; ਸਤਿਗੁਰੁ ਪੂਰਾ ॥ ਗੁਰ ਕਾ ਸਬਦੁ ਮਨੇ; ਸੋ ਸੂਰਾ ॥

ਸਤਿਜੁਗ ਵਿਚ ਪੂਰਾ = ਪੂਰਨ ਸਤਿਗੁਰੂ ਸਤ ਸੰਤੋਖ ਦੇਣ ਵਾਲਾ ਸੀ।

ਜੋ ਗੁਰੂ ਕਾ = ਦਾ ਸਬਦੁ = ਉਪਦੇਸ਼ ਮੰਨਦਾ ਸੀ, ਸੋ = ਉਹ ਵਿਕਾਰਾਂ ਨੂੰ ਨਾਸ਼ ਕਰਨ ਵਾਲਾ ਸੂਰਾ = ਸੂਰਮਾ ਸੀ **ਵਾ:** ਸੂਰਾ = ਸੂਰਜ ਵਾਂਗੂ ਅਗਿਆਨ ਦਾ ਹਨੇਰਾ ਨਾਸ਼ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਸੀ।

## ਸਾਚੀ ਦਰਗਹ ਸਾਚੁ ਨਿਵਾਸਾ; ਮਾਨੈ ਹੁਕਮੁ ਰਜਾਈ ਹੇ ॥੪॥

ਸਾਚੀ = ਸੱਚੀ ਦਰਗਾਹ ਵਿਚ ਸਾਚੁ = ਸੱਚੇ ਨਾਮ ਦੇ ਜਪਣ ਕਰਕੇ ਹੀ ਨਿਵਾਸਾ = ਵੱਸਣਾ ਹੁੰਦਾ ਸੀ, ਪਰ ਨਾਮ ਉਸਨੂੰ ਮਿਲਦਾ ਸੀ ਜੋ ਰਜਾਈ = ਆਗਿਆ ਕਰਨ ਵਾਲੇ ਪ੍ਰਭੂ ਦਾ ਹੁਕਮ ਮਾਨੈ = ਮੰਨਦਾ ਸੀ ॥੪॥

## ਸਤਜੁਗਿ; ਸਾਚੁ ਕਹੈ ਸਭੁ ਕੋਈ ॥ ਸਚਿ ਵਰਤੈ; ਸਾਚਾ ਸੋਈ ॥

ਸਤਿਜੁਗ ਦੇ ਵਿਚ ਸਭ ਕੋਈ ਸੱਚ ਹੀ ਕਹੈ = ਕਥਨ ਕਰਦੇ ਸਨ।

ਸਚਿ = ਨਿਸਚੇ ਕਰਕੇ ਸੋਈ = ਉਹ ਸਾਚਾ = ਸੱਚਾ ਪ੍ਰਭੂ ਹੀ ਸਾਰੇ ਵਰਤੈ = ਵਰਤਦਾ ਸੀ।

**ਵਾ:** ਸਭਨਾਂ ਦੇ ਹਿਰਦੇ ਵਿਚ ਵਰਤਦਾ ਸੀ, ਉਹ ਸੱਚੇ ਦਾ ਹੀ ਰੂਪ ਹੋ ਜਾਂਦੇ ਸਨ।

## ਮਨਿ ਮੁਖਿ ਸਾਚੁ ਭਰਮ ਭਉ ਭੰਜਨੁ; ਗੁਰਮੁਖਿ ਸਾਚੁ ਸਖਾਈ ਹੇ ॥੫॥

ਜੋ ਮਨਿ = ਹਿਰਦੇ ਤੇ ਮੁਖਿ = ਮੂੰਹ ਭਾਰ ਰਸਨਾ ਕਰਕੇ ਸਾਚੁ = ਸੱਚੇ ਨਾਮ ਨੂੰ ਜਪਣਾ ਕਰਦੇ ਸਨ, ਉਨ੍ਹਾਂ ਦੇ ਭਰਮ ਤੇ ਭਉ = ਡਰ ਨੂੰ ਪਰਮੇਸ਼ਰ ਨੇ ਭੰਜਨੁ = ਨਾਸ਼ ਕੀਤਾ ਸੀ, ਗੁਰਮੁਖ ਜਨਾਂ ਨੇ ਇਹ ਨਿਸਚੇ ਕੀਤਾ ਹੈ ਕਿ ਸਤਿਜੁਗ ਵਿਚ ਵੀ ਸਾਚੁ = ਸੱਚਾ ਪ੍ਰਭੂ ਹੀ ਸਖਾਈ = ਸਹਾਇਤਾ ਕਰਨ ਵਾਲਾ ਮਿੱਤਰ ਰੂਪ ਹੈ ॥੫॥

## ਤ੍ਰੇਤੈ; ਧਰਮ ਕਲਾ ਇਕ ਚੂਕੀ ॥ ਤੀਨਿ ਚਰਣ; ਇਕ ਦੁਬਿਧਾ ਸੂਕੀ ॥

ਤ੍ਰੇਤੇ ਜੁਗ ਵਿਚ ਧਰਮ ਦੀ ਇਕ ਕਲਾ = ਸ਼ਕਤੀ ਚੁਕੀ = ਮੁਕ ਗਈ।

ਧਰਮ ਰੂਪੀ ਧੌਲੇ ਸਤ, ਸੌਚ, ਤਪ, ਦਾਨ ਰੂਪੀ ਚੌਹਾਂ ਪੈਰਾਂ ਵਿੱਚੋਂ ਸਤ ਘੱਟ ਗਿਆ ਹੈ, ਤੀਨਿ = ਤਿੰਨ (ਸੌਚ, ਤਪ ਤੇ ਦਾਨ) ਚਰਣ = ਪੈਰ ਰਹਿ ਗਏ ਅਤੇ ਇਕ ਦੁਬਿਧਾ = ਦ੍ਵੈਤ ਆ ਕੇ ਸੂਕੀ = ਸੂਕਣ ਲੱਗ ਪਈ ਭਾਵ ਦ੍ਵੈਤ ਪ੍ਰਬਲ ਹੋ ਗਈ **ਵਾ:** ਇਕ ਦੁਬਿਧਾ ਕਰਕੇ ਸ੍ਰਿਸ਼ਟੀ ਸ਼ੁੱਭ ਗੁਣਾਂ ਵੱਲੋਂ ਸੂਕੀ = ਸੁੱਕਣ ਲੱਗ ਪਈ।

## ਗੁਰਮੁਖਿ ਹੋਵੈ ਸੁ ਸਾਚੁ ਵਖਾਣੈ; ਮਨਮੁਖਿ ਪਚੈ ਅਵਾਈ ਹੇ ॥੬॥

ਤ੍ਰੇਤੇ ਜੁਗ ਵਿਚ ਵੀ ਜੋ ਗੁਰਮੁਖ ਜਨ ਹੋਵੈ = ਹੁੰਦੇ ਸਨ, ਸੁ = ਉਹ ਸਾਚੁ = ਸੱਚਾ ਨਾਮ **ਵਾ:** ਸੱਚ ਦਾ ਵਖਾਣੈ = ਕਥਨ ਕਰਦੇ ਸਨ ਅਤੇ ਮਨਮੁਖ ਜੀਵ ਅਵਾਈ = ਅਵੈੜ ਪੁਣੇ ਵਿਚ ਨਿਸਫਲ ਹੀ ਪਚੈ = ਸੜਦੇ ਰਹਿੰਦੇ ਸਨ ॥੬॥

## ਮਨਮੁਖਿ; ਕਦੇ ਨ ਦਰਗਹ ਸੀਝੈ ॥ ਬਿਨੁ ਸਬਦੈ; ਕਿਉ ਅੰਤਰੁ ਰੀਝੈ ॥

ਮਨਮੁਖ ਪੁਰਸ਼ ਕਦੇ = ਕਦਾਚਿਤ ਵੀ ਪ੍ਰਭੂ ਦੀ ਦਰਗਹ = ਨਿਆਇ ਸਭਾ ਵਿਚ ਸੀਝੈ = ਛੁੱਟ ਨਹੀਂ ਸਕਦਾ।

ਕਿਉਂਕਿ ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਉਸਦਾ ਅੰਤਰੁ = ਹਿਰਦਾ ਕਿਉ = ਕਿਵੇਂ ਰੀਝੈ = ਪ੍ਰਸੰਨ ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ।

## ਬਾਧੇ ਆਵਹਿ ਬਾਧੇ ਜਾਵਹਿ; ਸੋਝੀ ਬੂਝ ਨ ਕਾਈ ਹੇ ॥੭॥

ਮਨਮੁਖ ਜੀਵ ਤਾਂ ਹੰਗਤਾ ਮਮਤਾ ਆਦਿ ਕਰਮਾਂ ਦੇ ਬਾਧੇ = ਬੰਨ੍ਹੇ ਹੋਏ ਸੰਸਾਰ ਵਿਚ ਆਵਹਿ = ਆਉਂਦੇ ਹਨ ਅਤੇ ਔਗੁਣਾਂ ਦੇ ਬਾਧੇ = ਬੰਨ੍ਹੇ ਹੋਏ ਪ੍ਰਲੋਕ ਨੂੰ ਜਾਵਹਿ = ਚਲੇ ਜਾਂਦੇ ਹਨ, ਉਨ੍ਹਾਂ ਨੂੰ ਇਸ ਲੋਕ ਦੀ ਵੀ ਕੋਈ ਸੋਝੀ = ਸਮਝ ਨਹੀਂ ਹੈ ਅਤੇ ਪ੍ਰਲੋਕ ਦੀ ਵੀ ਕਾਈ = ਕੋਈ ਬੂਝ = ਗਿਆਨ ਨਹੀਂ ਹੈ **ਵਾ:** ਤਤ ਪਦ ਦੇ ਲਖ ਅਰਥ ਦੀ ਕੋਈ ਸੋਝੀ ਨਹੀਂ ਹੈ ਅਤੇ ਤ੍ਵੰ ਪਦ ਦੇ ਲਖ ਅਰਥ ਦੀ ਕੋਈ ਬੂਝ ਨਹੀਂ ਹੈ ॥੭॥

## ਦਇਆ ਦੁਆਪੁਰਿ; ਅਧੀ ਹੋਈ ॥ ਗੁਰਮੁਖਿ ਵਿਰਲਾ; ਚੀਨੈ ਕੋਈ ॥

ਦੁਆਪੁਰ ਜੁਗ ਵਿਚ ਦਇਆ ਅੱਧੀ ਹੋਈ = ਹੋ ਗਈ, ਭਾਵ ਦਇਆ ਤੋਂ ਪੈਦਾ ਹੋਣ ਵਾਲਾ ਧਰਮ ਆਪਣੇ ਚਾਰ ਚਰਣਾਂ ਵਿੱਚੋਂ ਦੋ ਉਪਰ ਹੀ ਇਸਥਿਤ ਰਹਿ ਗਿਆ ਅਰਥਾਤ ਸਤ ਤੇ ਸੌਚ ਦੋਵੇਂ ਚਲੇ ਗਏ ਅਤੇ ਤਪ ਤੇ ਦਾਨ ਦੋਵੇਂ ਰਹਿ ਗਏ ਸਨ।

ਦੁਆਪੁਰ ਵਿਚ ਵੀ ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਜਨ ਹੀ ਗੁਰਾਂ ਦੁਆਰਾ ਪਰਮੇਸ਼ਰ ਨੂੰ ਚੀਨੈ = ਜਾਣਦਾ ਸੀ।

**[ਅੰਗ ੧੦੨੪]**

## ਦੁਇ ਪਗ ਧਰਮੁ ਧਰੇ ਧਰਣੀਧਰ; ਗੁਰਮੁਖਿ ਸਾਚੁ ਤਿਥਾਈ ਹੇ ॥੮॥

ਦੁਆਪਰ ਜੁਗ ਵਿਚ ਧਰਣੀਧਰ = ਧਰਤੀ ਦੇ ਆਸਰੇ ਪਰਮੇਸ਼ਰ ਨੇ ਧਰਮ ਰੂਪੀ ਧੌਲੇ ਦੇ ਦੁਇ = ਦੋ ਪਗ = ਚਰਣ (ਤਪ ਤੇ ਦਾਨ) ਧਰੇ = ਰੱਖਣਾ ਕੀਤੇ ਸਨ, ਪਰ ਗੁਰਮੁਖ ਜਨ ਦੁਆਪੁਰ ਵਿਚ ਵੀ ਤਿਥਾਈ = ਉਥੇ ਹੀ ਸੱਚ ਸਰੂਪ ਵਿਚ ਜੁੜੇ ਰਹਿੰਦੇ ਸਨ ॥੮॥

## ਰਾਜੇ ਧਰਮੁ ਕਰਹਿ; ਪਰਥਾਏ ॥ ਆਸਾ ਬੰਧੇ; ਦਾਨੁ ਕਰਾਏ ॥

ਦੁਆਪੁਰ ਜੁਗ ਅੰਦਰ ਰਾਜੇ ਲੋਕ ਕਿਸੇ ਕਾਮਨਾ ਦੇ ਪਰਥਾਏ = ਸਬੱਬ ਕਰਕੇ **ਵਾ:** (ਪਰ + ਥਾਏ) ਪਰ = ਪਰਾਏ ਭਾਵ ਸਵਰਗ ਆਦਿ ਦੀ ਥਾਏ = ਥਾਂ ਵਿਚ ਵੱਸਣ ਲਈ ਧਰਮ ਕਰਹਿ = ਕਰਦੇ ਸਨ।

ਆਸਾ = ਇੱਛਾਵਾਂ ਦੇ ਬੰਧੇ = ਬੰਨ੍ਹੇ ਹੋਏ ਹੀ ਦਾਨ ਕਰਾਏ = ਕਰਦੇ, ਕਰਾਉਂਦੇ ਸਨ।

## ਰਾਮ ਨਾਮ ਬਿਨੁ ਮੁਕਤਿ ਨ ਹੋਈ; ਥਾਕੇ ਕਰਮ ਕਮਾਈ ਹੇ ॥੯॥

ਸਾਰੇ ਲੋਕ ਸਕਾਮ ਕਰਮਾਂ-ਧਰਮਾਂ ਨੂੰ ਕਮਾਉਂਦੇ ਹੋਏ ਥਾਕੇ = ਥੱਕ ਗਏ ਹੇ = ਹਨ ਪਰੰਤੂ ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਮੁਕਤਿ = ਮੁਕਤੀ ਨਾ ਹੋਈ ॥੯॥

## ਕਰਮ ਧਰਮ ਕਰਿ; ਮੁਕਤਿ ਮੰਗਾਹੀ ॥
## ਮੁਕਤਿ ਪਦਾਰਥੁ; ਸਬਦਿ ਸਲਾਹੀ ॥

ਉਹ ਲੋਕ ਨਿੱਤ, ਨਮਿੱਤ ਪ੍ਰਾਸ਼ਚਿਤ ਆਦਿਕ ਕਰਮਾਂ ਤੇ ਜਗ ਆਦਿ ਧਰਮਾਂ ਨੂੰ ਕਰਿ = ਕਰਕੇ ਮੁਕਤਿ = ਮੁਕਤੀ ਮੰਗਾਹੀ = ਮੰਗਦੇ ਸਨ।

ਪਰ ਇਹ ਮੁਕਤਿ = ਮੁਕਤੀ ਰੂਪੀ ਪਦਾਰਥੁ = ਵਸਤੂ ਦੁਆਪੁਰ ਜੁਗ ਅੰਦਰ ਵੀ ਸਬਦਿ = ਗੁਰ ਉਪਦੇਸ਼ ਨੂੰ ਸਲਾਹੀ = ਸਲਾਹੁਣ ਕਰਕੇ ਮਿਲਦੀ ਸੀ।

## ਬਿਨੁ ਗੁਰ ਸਬਦੈ ਮੁਕਤਿ ਨ ਹੋਈ; ਪਰਪੰਚੁ ਕਰਿ ਭਰਮਾਈ ਹੇ ॥੧੦॥

ਚੌਹਾਂ ਜੁਗਾਂ ਅੰਦਰ ਹੀ ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਮੁਕਤਿ = ਮੁਕਤੀ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ ਜਿਸ ਕਰਕੇ ਜੀਵ ਪਰਪੰਚ = ਸੰਸਾਰ ਵਿਚ ਫਸ ਕਰਕੇ ਭਰਮਾਈ = ਭਰਮਦੇ ਰਹਿੰਦੇ ਹੇ = ਹਨ **ਵਾ:** ਪਰਪੰਚੁ = ਛਲ ਕਰਕੇ ਭਰਮਾਏ ਜਾ ਰਹੇ ਹਨ ॥੧੦॥

## ਮਾਇਆ ਮਮਤਾ; ਛੋਡੀ ਨ ਜਾਈ ॥ ਸੇ ਛੂਟੇ; ਸਚੁ ਕਾਰ ਕਮਾਈ ॥

ਮਾਇਆ ਦੀ ਮਮਤਾ = ਮੇਰ ਜੀਵਾਂ ਪਾਸੋਂ ਛੋਡੀ = ਛੱਡੀ ਨਹੀਂ ਜਾਈ = ਜਾਂਦੀ, ਜੋ ਸੱਚੇ ਨਾਮ ਦੀ ਕਾਰ ਨੂੰ ਕਮਾਈ = ਕਮਾਉਣਾ ਕਰਦੇ ਹਨ, ਸੇ = ਉਹੋ ਹੀ ਸਭ ਸਮਿਆਂ ਵਿਚ ਛੂਟੇ = ਛੁੱਟਦੇ ਹਨ।

## ਅਹਿਨਿਸਿ ਭਗਤਿ ਰਤੇ ਵੀਚਾਰੀ; ਠਾਕੁਰ ਸਿਉ ਬਣਿ ਆਈ ਹੇ ॥੧੧॥

ਜਿਹੜੇ ਅਹਿਨਿਸਿ = ਦਿਨ ਰਾਤ ਪ੍ਰਭੂ ਦੀ ਭਗਤਿ = ਭਗਤੀ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਦੀ ਠਾਕੁਰ = ਮਾਲਕ ਪ੍ਰਭੂ ਦੇ ਸਿਉ = ਨਾਲ ਬਣ ਆਉਂਦੀ ਹੈ ॥੧੧॥

## ਇਕਿ ਜਪ ਤਪ ਕਰਿ ਕਰਿ; ਤੀਰਥ ਨਾਵਹਿ ॥
## ਜਿਉ ਤੁਧੁ ਭਾਵੈ; ਤਿਵੈ ਚਲਾਵਹਿ ॥

ਇਕ ਸਕਾਮੀ ਲੋਕ ਦੇਵਤਿਆਂ ਦੇ ਮੰਤ੍ਰਾਂ ਦਾ ਜਪ = ਜਾਪ ਸਰੀਰ ਕਰਕੇ ਭੁੱਖੇ ਤਿਹਾਏ ਰਹਿਣ ਰੂਪ ਤਪ = ਤਪੱਸਿਆ ਆਦਿ ਕਰ ਕਰਕੇ ਤੀਰਥਾਂ ਆਦਿ ਉਪਰ ਨਾਵਹਿ = ਇਸ਼ਨਾਨ ਕਰਦੇ ਹਨ।

ਹੇ ਪ੍ਰਭੂ ! ਜਿਉ = ਜਿਵੇਂ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਤੂੰ ਉਵੇਂ ਹੀ ਉਨ੍ਹਾਂ ਨੂੰ ਚਲਾਵਹਿ = ਚਲਾਉਣਾ ਕਰਦਾ ਹੈਂ।

## ਹਠਿ ਨਿਗ੍ਰਹਿ ਅਪਤੀਜੁ ਨ ਭੀਜੈ; ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥੧੨॥

ਹਠਿ = ਜ਼ਿੱਦ ਤੇ ਨਿਗ੍ਰਹਿ = ਇੰਦ੍ਰੀਆਂ ਨੂੰ ਰੋਕਣ ਨਾਲ **ਵਾ:** ਹੱਠ ਕਰਕੇ ਇੰਦ੍ਰੀਆਂ ਨੂੰ ਰੋਕਣ ਨਾਲ ਮਨ ਅਪਤੀਜੁ = ਪਤੀਜਣਾ ਤੋਂ ਰਹਿਤ ਹੀ ਰਹਿੰਦਾ ਹੈ, ਜੋ ਕਦੇ ਵੀ ਭੀਜੈ = ਭਿੱਜਦਾ ਨਹੀਂ **ਵਾ:** ਪਰਮੇਸ਼ਰ ਕਦੇ ਵੀ ਉਨ੍ਹਾਂ ਉਪਰ ਪਤੀਜਦਾ ਨਹੀਂ ਹੈ, ਇਸ ਪ੍ਰਕਾਰ ਹਰਿ = ਪਰਮੇਸ਼ਰ ਤੇ ਗੁਰੂ ਤੋਂ ਬਿਨੁ = ਬਗ਼ੈਰ **ਵਾ:** ਪਰਮੇਸ਼ਰ ਸਰੂਪ ਗੁਰਾਂ ਤੋਂ ਬਗ਼ੈਰ ਕਿਨਿ = ਕਿਸਨੇ ਚੌਹਾਂ ਜੁਗਾਂ ਵਿੱਚ ਪਤਿ = ਇੱਜ਼ਤ ਪਾਈ = ਪਾਉਣਾ ਕੀਤੀ ਹੈ, ਭਾਵ ਕਿਸੇ ਨੇ ਵੀ ਇੱਜ਼ਤ ਨਹੀਂ ਪਾਈ ॥੧੨॥

## ਕਲੀ ਕਾਲ ਮਹਿ; ਇਕ ਕਲ ਰਾਖੀ ॥ ਬਿਨੁ ਗੁਰ ਪੂਰੇ; ਕਿਨੈ ਨ ਭਾਖੀ ॥

ਹੁਣ ਇਸ ਕਲੀ = ਕਲਿਜੁਗ ਦੇ ਕਾਲ = ਸਮੇਂ ਮਹਿ = ਵਿਚ ਪ੍ਰਭੂ ਨੇ ਧਰਮ ਰੂਪੀ ਧੌਲੇ ਦੀ ਇੱਕੋ ਹੀ ਦਾਨ ਰੂਪੀ ਕਲ = ਸ਼ਕਤੀ ਰਾਖੀ = ਰੱਖਣਾ ਕੀਤੀ ਹੈ।

ਪੂਰੇ = ਪੂਰਨ ਗੁਰੂ ਤੋਂ ਬਿਨੁ = ਬਗ਼ੈਰ ਇਹ ਸਿੱਖਿਆ ਕਿਨੈ = ਕਿਸੇ ਨੇ ਵੀ ਭਾਖੀ = ਉਚਾਰਣ ਨਹੀਂ ਕੀਤੀ।

**ਅਥਵਾ** ਕਲਿਜੁਗ ਦੇ ਸਮੇਂ ਵਿਚ ਇਕ ਪਰਮੇਸ਼ਰ ਨੇ ਇਕ ਪ੍ਰੇਮਾ-ਭਗਤੀ ਵਿਚ ਸ਼ਕਤੀ ਰੱਖੀ ਹੋਈ ਹੈ, ਜੋ ਵੀ ਭਗਤ ਭਗਤੀ ਕਰੇਗਾ, ਉਸਨੂੰ ਧਰਮ ਦੇ ਪੈਰ ਪ੍ਰਾਪਤ ਹੋ ਜਾਣਗੇ। ਪਰੰਤੂ ਇਹ ਪ੍ਰੇਮਾ-ਭਗਤੀ ਪੂਰਨ ਸਤਿਗੁਰੂ ਤੋਂ ਬਿਨਾਂ ਕਿਸੇ ਨੇ ਵੀ ਉਚਾਰਣ ਕਰਕੇ ਨਹੀਂ ਦੱਸੀ।

## ਮਨਮੁਖਿ ਕੂੜੁ ਵਰਤੈ ਵਰਤਾਰਾ; ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥

ਮਨਮੁਖ ਪੁਰਸ਼ ਕੂੜ = ਝੂਠ ਦੇ ਵਰਤਾਰੇ ਵਿਚ ਹੀ ਵਰਤੈ = ਵਰਤਦੇ ਰਹਿੰਦੇ ਹਨ, ਸਤਿਗੁਰੂ ਸਾਹਿਬ ਜੀ ਦੀ ਸ਼ਰਨ ਗ੍ਰਹਿਣ ਕੀਤੀ ਤੋਂ ਬਿਨੁ = ਬਗ਼ੈਰ ਕਿਸੇ ਦਾ ਵੀ ਭਰਮ ਨਹੀਂ ਜਾਈ = ਜਾਂਦਾ, ਭਾਵ ਨਵਿਰਤ ਨਹੀਂ ਹੁੰਦਾ ਹੇ = ਹੈ ॥੧੩॥

## ਸਤਿਗੁਰੁ; ਵੇਪਰਵਾਹੁ ਸਿਰੰਦਾ ॥ ਨਾ ਜਮ ਕਾਣਿ; ਨ ਛੰਦਾ ਬੰਦਾ ॥

ਸਤਿਗੁਰੂ ਸਾਹਿਬ ਜੀ ਵੇਪਰਵਾਹੁ = ਬੇ-ਮੁਥਾਜ ਹਨ ਅਤੇ ਜਗਤ **ਵਾ:** ਦੈਵੀ ਗੁਣਾਂ ਨੂੰ ਸਿਰੰਦਾ = ਸਿਰਜਣ ਵਾਲੇ ਹਨ।

ਸਤਿਗੁਰੂ ਜੀ ਨੂੰ ਨਾ ਹੀ ਜਮਾਂ ਦੀ ਕੋਈ ਕਾਣ ਕਨੌਂਡ ਹੈ ਅਤੇ ਨਾ ਹੀ ਕਿਸੇ ਨਾਲ ਛੰਦਾ ਬੰਦਾ = ਵਲ-ਛਲ ਕਰਦੇ ਹਨ **ਵਾ:** ਸਤਿਗੁਰਾਂ ਨੂੰ ਕਿਸੇ ਮਨਮੁਖ ਬੰਦੇ ਦੀ ਛੰਦਾ = ਮੁਹਛੰਦਗੀ ਵੀ ਨਹੀਂ ਹੈ।

## ਜੋ ਤਿਸੁ ਸੇਵੇ ਸੋ ਅਬਿਨਾਸੀ; ਨਾ ਤਿਸੁ ਕਾਲੁ ਸੰਤਾਈ ਹੇ ॥੧੪॥

ਜੋ = ਜਿਹੜਾ ਤਿਸੁ = ਉਸ ਗੁਰੂ ਦੀ ਸੇਵੇ = ਟਹਿਲ ਕਰਦਾ ਹੈ, ਸੋ = ਉਹ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੂ ਦਾ ਰੂਪ ਹੋ ਜਾਂਦਾ ਹੈ ਅਤੇ ਤਿਸੁ = ਉਸ ਪੁਰਸ਼ ਨੂੰ ਕਾਲੁ = ਜਮਕਾਲ ਵੀ ਸੰਤਾਈ = ਸਤਾਉਂਦਾ ਨਹੀਂ ਹੈ ॥੧੪॥

## ਗੁਰ ਮਹਿ; ਆਪੁ ਰਖਿਆ ਕਰਤਾਰੇ ॥ ਗੁਰਮੁਖਿ; ਕੋਟਿ ਅਸੰਖ ਉਧਾਰੇ ॥

ਸਤਿ, ਚਿਤ, ਅਨੰਦ ਤੇ ਕਰਤਾਰੇ = ਰਚਨਹਾਰ ਪ੍ਰਭੂ ਨੇ ਆਪਣਾ ਗਿਆਨ ਸਰੂਪਾਨੰਦ ਆਪ ਗੁਰੂ ਸਾਹਿਬ ਦੇ ਮਹਿ = ਵਿਚ ਰੱਖਿਆ = ਰੱਖਣਾ ਕੀਤਾ ਹੈ।

ਗੁਰਮੁਖਿ = ਮੁਖੀ ਗੁਰਾਂ ਨੇ ਗੁਰਮੁਖ ਬਣਾ ਕਰਕੇ ਕੋਟਿ = ਕ੍ਰੋੜਾਂ ਤੇ ਅਸੰਖ = ਅਣਗਿਣਤ ਜੀਵ ਹੀ ਸੰਸਾਰ-ਸਮੁੰਦ੍ਰ ਤੋਂ ਉਧਾਰੇ = ਤਾਰਨਾ ਕੀਤੇ ਹਨ।

## ਸਰਬ ਜੀਆ ਜਗਜੀਵਨੁ ਦਾਤਾ; ਨਿਰਭਉ ਮੈਲੁ ਨ ਕਾਈ ਹੇ ॥੧੫॥

ਜਗਜੀਵਨੁ = ਜਗਤ ਦਾ ਜੀਵਨ ਰੂਪ ਤੇ ਸਰਬ = ਸਾਰਿਆਂ ਜੀਆਂ = ਜੀਵਾਂ ਨੂੰ ਦਾਤਾਂ ਦੇਣ ਵਾਲੇ ਗੁਰੂ ਜੀ ਨਿਰਭਉ = ਭੈ ਤੋਂ ਰਹਿਤ ਸਰੂਪ ਹਨ, ਉਸ ਵਿੱਚੋਂ ਮਲ ਵਿਖੇਪ ਅਵਰਨ ਆਦਿ ਦੀ ਕਾਈ = ਕੋਈ ਵੀ ਮੈਲੁ = ਮਲੀਨਤਾਈ ਨਹੀਂ ਹੈ ॥੧੫॥

## ਸਗਲੇ ਜਾਚਹਿ; ਗੁਰ ਭੰਡਾਰੀ ॥ ਆਪਿ ਨਿਰੰਜਨੁ; ਅਲਖ ਅਪਾਰੀ ॥

ਗੁਰੂ ਜੀ ਗਿਆਨ, ਧਿਆਨ, ਮੁਕਤੀ ਆਦਿ ਦੇ ਭੰਡਾਰੀ = ਖ਼ਜ਼ਾਨਚੀ ਰੂਪ ਹਨ, ਸਾਰੇ ਜੀਵ ਗੁਰੂ ਪਾਸੋਂ ਦਾਤਾਂ ਜਾਚਹਿ = ਮੰਗਦੇ ਹਨ।

ਅਲਖ = ਲਖਣ ਤੋਂ ਰਹਿਤ ਤੇ ਅਪਾਰੀ = ਪਾਰਾਵਾਰ ਤੋਂ ਰਹਿਤ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ ਆਪ ਹੀ ਗੁਰੂ ਰੂਪ ਧਾਰਨ ਕਰਦਾ ਹੈ।

## ਨਾਨਕੁ ਸਾਚੁ ਕਹੈ ਪ੍ਰਭ ਜਾਚੈ; ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਸਾਚੁ = ਸੱਚ ਕਹੈ = ਕਥਨ ਕਰਦੇ ਹੋਏ ਪ੍ਰਭ = ਪਰਮੇਸ਼ਰ ਦੇ ਪਾਸੋਂ ਇਹ ਜਾਚੈ = ਮੰਗਦੇ ਹਾਂ ਕਿ ਹੇ ਰਜਾਈ = ਆਗਿਆ ਕਰਨ ਵਾਲੇ ਪ੍ਰਭੂ ਮੈ = ਸਾਨੂੰ ਆਪਣਾ ਸਾਚੁ = ਸੱਚਾ ਨਾਮ ਦੀਜੈ = ਦੇਣਾ ਕਰੋ ॥੧੬॥੪॥

## ਮਾਰੂ ਮਹਲਾ ੧ ॥

## ਸਾਚੈ ਮੇਲੇ; ਸਬਦਿ ਮਿਲਾਏ ॥ ਜਾ ਤਿਸੁ ਭਾਣਾ; ਸਹਜਿ ਸਮਾਏ ॥

ਸਾਚੈ = ਸੱਚੇ ਪਰਮੇਸ਼ਰ ਨੇ ਉਹ ਪੁਰਖ ਆਪਣੇ ਵਿਚ ਮੇਲੇ = ਮੇਲ ਲਏ ਹਨ, ਜੋ ਗੁਰੂ ਦੇ ਸਬਦਿ = ਉਪਦੇਸ਼ ਵਿਚ ਮਿਲਾਏ = ਮਿਲਾਉਣਾ ਕੀਤੇ ਹਨ **ਅਥਵਾ** ਜਿਨ੍ਹਾਂ ਨੇ ਗੁਰੂ ਸ਼ਬਦ ਵਿਚ ਆਪਣਾ ਚਿੱਤ ਮਿਲਾਇਆ ਹੈ, ਉਹ ਗੁਰੂ ਜੀ ਨੇ ਸੱਚੇ ਅਕਾਲ ਪੁਰਖ ਦੇ ਸਰੂਪ ਵਿਚ ਮੇਲ ਦਿੱਤੇ ਹਨ।

ਜਾ = ਜਦੋਂ ਤਿਸੁ = ਉਸ ਵਾਹਿਗੁਰੂ ਨੂੰ ਭਾਣਾ = ਭਾਅ ਜਾਂਦਾ ਹੈ, ਤਦੋਂ ਉਹ ਸਹਜਿ = ਸੁਭਾਵਿਕ ਹੀ ਸੱਚ ਸਰੂਪ ਵਿਚ ਸਮਾਏ = ਸਮਾਅ ਜਾਂਦੇ ਹਨ।

## ਤ੍ਰਿਭਵਣ ਜੋਤਿ ਧਰੀ ਪਰਮੇਸਰਿ; ਅਵਰੁ ਨ ਦੂਜਾ ਭਾਈ ਹੇ ॥੧॥

ਹੇ ਭਾਈ! ਤ੍ਰਿਭਵਣ = ਤਿੰਨਾਂ ਲੋਕਾਂ ਵਿਚ ਪਰਮੇਸਰਿ = ਪ੍ਰਭੂ ਨੇ ਆਪਣੀ ਚੇਤਨ ਸੱਤਾ ਰੂਪੀ ਜੋਤ ਧਰੀ = ਰੱਖੀ ਹੋਈ ਹੈ, ਉਸ ਤੋਂ ਬਿਨਾਂ ਅਵਰ ਸਥਾਨ ਵਿਚ ਹੋਰ ਕੋਈ ਵੀ ਰੱਖਿਅਕ ਨਹੀਂ ਹੈ ॥੧॥

## ਜਿਸ ਕੇ ਚਾਕਰ; ਤਿਸ ਕੀ ਸੇਵਾ ॥ ਸਬਦਿ ਪਤੀਜੈ; ਅਲਖ ਅਭੇਵਾ ॥

ਸੰਤ ਜਨ ਜਿਸ ਵਾਹਿਗੁਰੂ ਕੇ = ਦੇ ਚਾਕਰ = ਸੇਵਕ ਬਣੇ ਹਨ, ਉਹ ਤਿਸ = ਉਸੇ ਕੀ = ਦੀ ਸੇਵਾ = ਟਹਿਲ ਕਰਦੇ ਹਨ।

ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਗੁਰਾਂ ਤੋਂ ਬਿਨਾਂ ਅਭੇਵਾ = ਭੇਦ ਰਹਿਤ ਪ੍ਰਭੂ ਗੁਰੂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਨ ਤੋਂ ਹੀ ਪਤੀਜੈ = ਪ੍ਰਸੰਨ ਹੁੰਦਾ ਹੈ।

## ਭਗਤਾ ਕਾ ਗੁਣਕਾਰੀ ਕਰਤਾ; ਬਖਸਿ ਲਏ ਵਡਿਆਈ ਹੇ ॥੨॥

ਕਰਤਾ = ਰਚਨਹਾਰ ਪ੍ਰਭੂ ਭਗਤਾ = ਸੇਵਕਾਂ ਦਾ ਗੁਣਕਾਰੀ = ਉਪਕਾਰੀ ਹੈ **ਵਾ:** ਭਗਤਾਂ ਨੂੰ (ਗੁਣ + ਕਾਰੀ) ਗੁਣ = ਵਿਸ਼ਿਆਂ ਦੀ ਨਵਿਰਤੀ ਵਾਲੀ ਕਾਰੀ = ਦਵਾਈ ਦੇਣਾ ਕਰਦਾ ਹੈ ਅਤੇ ਆਪਣੇ ਨਾਮ ਦੀ ਵਡਿਆਈ = ਸ਼ੋਭਾ ਦੇ ਕੇ ਉਨ੍ਹਾਂ ਨੂੰ ਬਖ਼ਸ਼ ਲਏ = ਲੈਂਦਾ ਹੈ ॥੨॥

## ਦੇਦੇ; ਤੋਟਿ ਨ ਆਵੈ ਸਾਚੇ ॥ ਲੈ ਲੈ; ਮੁਕਰਿ ਪਉਦੇ ਕਾਚੇ ॥

ਸਾਚੇ = ਸੱਚੇ ਪਰਮੇਸ਼ਰ ਨੂੰ ਦਾਤ ਦੇਦੇ = ਦੇਂਦਿਆਂ ਤੋਟਿ = ਘਾਟਾ ਨਹੀਂ ਆਵੈ = ਆਉਂਦਾ। ਕਾਚੇ = ਕੱਚੇ ਮਨ ਵਾਲੇ ਮੂਰਖ ਪੁਰਖ ਦਾਤ ਲੈ ਲੈ ਕਰਕੇ ਵੀ ਮੁੱਕਰ ਪਉਦੇ = ਪੈਂਦੇ ਹਨ।

## ਮੂਲੁ ਨ ਬੂਝਹਿ; ਸਾਚਿ ਨ ਰੀਝਹਿ; ਦੂਜੈ ਭਰਮਿ ਭੁਲਾਈ ਹੇ ॥੩॥

ਉਹ ਆਪਣੇ ਮੂਲੁ = ਮੁੱਢ ਭਾਵ ਰਕਤ ਬਿੰਦ ਦੇ ਤਨ ਨੂੰ ਨਹੀਂ ਬੂਝਹਿ = ਪਛਾਣਦੇ **ਵਾ:** ਆਪਣੇ ਮੂਲੁ = ਕਾਰਣ ਰੂਪ ਬ੍ਰਹਮ ਨੂੰ ਗੁਰਾਂ ਦੁਆਰਾ ਬੁੱਝਦੇ ਨਹੀਂ ਹਨ, ਸਾਚਿ = ਸੱਚੇ ਪਰਮੇਸ਼ਰ ਵਿਚ ਰੀਝਹਿ = ਪ੍ਰਸੰਨ ਨਹੀਂ ਹੁੰਦੇ, ਇਉਂ ਦੂਜੈ = ਦ੍ਵੈਤ-ਭਾਵ ਨੇ ਸਾਰੀ ਸ੍ਰਿਸ਼ਟੀ ਭਰਮ ਵਿਚ ਭੁਲਾਈ ਹੋਈ ਹੈ ॥੩॥

## ਗੁਰਮੁਖਿ; ਜਾਗਿ ਰਹੇ ਦਿਨ ਰਾਤੀ ॥ ਸਾਚੇ ਕੀ ਲਿਵ; ਗੁਰਮਤਿ ਜਾਤੀ ॥

ਗੁਰਮੁਖ ਜਨ ਦਿਨ ਰਾਤ ਗਿਆਨ ਅਵਸਥਾ ਵਿਚ ਜਾਗ ਰਹੇ ਹਨ।

ਉਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਸਾਚੇ = ਸੱਚੇ ਕੀ = ਦੀ ਲਿਵ = ਪ੍ਰੀਤੀ ਜਾਤੀ = ਜਾਨਣਾ ਕੀਤੀ ਹੈ **ਵਾ:** ਸੱਚੇ ਵਿਚ ਲਿਵ ਜੋੜਨੀ ਜਾਣੀ ਹੈ।

## ਮਨਮੁਖ ਸੋਇ ਰਹੇ ਸੇ ਲੂਟੇ; ਗੁਰਮੁਖ ਸਾਬਤੁ ਭਾਈ ਹੇ ॥੪॥

ਮਨਮੁਖ = ਮਨ ਦੇ ਪਿੱਛੇ ਲੱਗਣ ਵਾਲੇ ਮੂਰਖ ਪੁਰਖ ਅਵਿਦਿਆ ਦੀ ਨੀਂਦ ਵਿਚ ਸੋਇ = ਸੁੱਤੇ ਰਹੇ = ਰਹਿੰਦੇ ਹਨ, ਸੇ = ਉਹ ਕਾਮਾਦਿਕ ਵਿਕਾਰਾਂ ਕਰਕੇ ਲੂਟੇ = ਲੁੱਟੇ ਗਏ ਹਨ, ਹੇ ਭਾਈ ! ਗੁਰਮੁਖ ਜਨ ਸਾਬਤੁ = ਸਹੀ ਸਲਾਮਤ, ਦੋਸ਼ ਰਹਿਤ ਹਨ **ਵਾ:** ਗੁਰਮੁਖ ਜਨਾਂ ਦੀ ਨਿਸ਼ਕਾਮ ਕਰਮਾਂ, ਸਵਾਸਾਂ, ਗਿਆਨ, ਧਿਆਨ ਆਦਿ ਦੀ ਪੂੰਜੀ ਸਾਬਤ ਹੈ ॥੪॥

## ਕੂੜੇ ਆਵੈ; ਕੂੜੇ ਜਾਵੈ ॥ ਕੂੜੇ ਰਾਤੀ; ਕੂੜੁ ਕਮਾਵੈ ॥

ਮਨਮੁਖ ਕੂੜੇ = ਝੂਠ ਵਿਚ ਹੀ ਆਵੈ = ਆਉਂਦੇ ਹਨ ਅਤੇ ਕੂੜੇ = ਝੂਠੇ ਹੀ ਸੰਸਾਰ ਤੋਂ ਜਾਵੈ = ਜਾਂਦੇ ਹਨ, ਭਾਵ ਉਨ੍ਹਾਂ ਨੂੰ ਸੱਚ ਦੀ ਪ੍ਰਾਪਤੀ ਨਹੀਂ ਹੁੰਦੀ।

ਉਨ੍ਹਾਂ ਦੀ ਬਿਰਤੀ ਕੂੜੇ = ਝੂਠੇ ਪਦਾਰਥਾਂ ਦੇ ਮੋਹ ਵਿਚ ਰਾਤੀ = ਰੰਗੀ ਹੋਈ ਹੈ, ਉਹ ਦਿਨ ਰਾਤ ਕੂੜੁ = ਝੂਠ ਹੀ ਕਮਾਵੈ = ਕਮਾਉਣਾ ਕਰਦੇ ਹਨ।

## ਸਬਦਿ ਮਿਲੇ ਸੇ ਦਰਗਹ ਪੈਧੇ; ਗੁਰਮੁਖਿ ਸੁਰਤਿ ਸਮਾਈ ਹੇ ॥੫॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਿਲੇ ਹੋਏ ਹਨ, ਸੇ = ਉਹ ਪਰਮੇਸ਼ਰ ਦੀ ਦਰਗਹ = ਨਿਆਇ ਸਭਾ ਵਿਚ ਜਸ ਰੂਪੀ ਸਿਰੋਪਾਉ ਕਰਕੇ ਪੈਧੇ = ਵਡਿਆਏ ਜਾਂਦੇ ਹਨ, ਗੁਰਮੁਖਾਂ ਦੇ ਸੁਰਤਿ = ਚਿੱਤ ਦੀ ਬਿਰਤੀ ਵਾਹਿਗੁਰੂ ਦੇ ਸਰੂਪ ਵਿਚ ਸਮਾਈ = ਲੀਨ ਰਹਿੰਦੀ ਹੈ ॥੫॥

## ਕੂੜਿ ਮੁਠੀ; ਠਗੀ ਠਗਵਾੜੀ ॥ ਜਿਉ ਵਾੜੀ; ਓਜਾੜਿ ਉਜਾੜੀ ॥

ਸਭ ਸ੍ਰਿਸ਼ਟੀ ਕੂੜਿ = ਝੂਠ ਕਰਕੇ ਮੁਠੀ = ਲੁੱਟੀ ਗਈ ਹੈ, ਠਗ = ਕਾਮ ਕ੍ਰੋਧ ਆਦਿ ਠੱਗਾਂ ਦੀ ਵਾੜੀ = ਬਗ਼ੀਚੀ ਭਾਵ ਕੁਸੰਗਤ ਕਰਕੇ ਠੱਗੀ ਗਈ ਹੈ।

ਜਿਉਂ = ਜਿਵੇਂ ਓਜਾੜਿ = ਬੀਆਬਾਨ ਜੰਗਲ ਵਿਚ ਕਿਸੇ ਵਾੜੀ = ਫੁੱਲਵਾੜੀ ਬਗ਼ੀਚੀ ਦੇ ਨਿਖ਼ਸਮੀ ਹੋਣ ਕਰਕੇ ਉਜਾੜੀ ਜਾਂਦੀ ਹੈ ਭਾਵ ਉਸਦਾ ਕੋਈ ਰਾਖਾ ਨਾ ਹੋਣ ਕਰਕੇ ਉੱਜੜ ਜਾਂਦੀ ਹੈ, ਇਸੇ ਪ੍ਰਕਾਰ ਜਿਹੜੀ ਪੁੰਨਾ ਕਰਕੇ ਅੰਦਰ ਸ਼ੁੱਭ ਗੁਣਾਂ ਦੀ ਵਾੜੀ ਸੀ, ਉਹ ਉਜਾੜ ਪਾਉਣ ਵਾਲੇ ਕਾਮ ਕ੍ਰੋਧ ਆਦਿਕਾਂ ਨੇ ਗੁਰੂ ਸਿਮਰਨ ਭਜਨ ਰੂਪੀ ਰਾਖੇ ਤੋਂ ਬਿਨਾਂ ਜਾਣ ਕੇ ਉਜਾੜ ਦਿੱਤੀ ਹੈ।

## ਨਾਮ ਬਿਨਾ ਕਿਛੁ ਸਾਦਿ ਨ ਲਾਗੈ; ਹਰਿ ਬਿਸਰਿਐ ਦੁਖੁ ਪਾਈ ਹੇ ॥੬॥

ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਕਿਛੁ = ਕੁੱਝ ਵੀ ਪਦਾਰਥ ਸਾਦਿ = ਰਸਦਾਇਕ ਨਹੀਂ ਲਾਗੈ = ਲੱਗਦਾ, ਹਰਿ = ਪਰਮੇਸ਼ਰ ਦੇ ਬਿਸਰਿਐ = ਭੁੱਲਣ ਕਰਕੇ ਜੰਮਣ ਮਰਣ ਦਾ ਦੁੱਖ ਪਾਈ = ਪਾਉਣਾ ਕਰੀਦਾ ਹੈ ॥੬॥

## ਭੋਜਨੁ ਸਾਚੁ ਮਿਲੈ; ਆਘਾਈ ॥ ਨਾਮ ਰਤਨੁ; ਸਾਚੀ ਵਡਿਆਈ ॥

ਜਿਸ ਨੂੰ ਸਤਿਨਾਮ ਰੂਪੀ ਸਾਚੁ = ਸੱਚਾ ਭੋਜਨ ਮਿਲੈ = ਪ੍ਰਾਪਤ ਹੋ ਜਾਂਦਾ ਹੈ, ਉਹ ਆਸਾ ਤ੍ਰਿਸ਼ਨਾ ਵੱਲੋਂ ਆਘਾਈ = ਰੱਜ ਜਾਂਦਾ ਹੈ।

ਜਿਸ ਕੋਲ ਪ੍ਰਭੂ ਦਾ ਨਾਮ ਰੂਪੀ ਅਮੋਲਕ ਰਤਨ ਹੈ, ਉਸਨੂੰ ਲੋਕ-ਪ੍ਰਲੋਕ ਵਿਚ ਸਾਚੀ = ਸੱਚੀ ਵਡਿਆਈ = ਸ਼ੋਭਾ ਪ੍ਰਾਪਤ ਹੁੰਦੀ ਹੈ।

## ਚੀਨੈ ਆਪੁ ਪਛਾਣੈ ਸੋਈ; ਜੋਤੀ ਜੋਤਿ ਮਿਲਾਈ ਹੇ ॥੭॥

ਜੋ ਆਪਣੇ ਆਪ ਨੂੰ ਚੀਨੈ = ਜਾਣਦਾ ਹੈ, ਸੋਈ = ਉਹੀ ਵਾਹਿਗੁਰੂ ਨੂੰ ਪਛਾਣੈ = ਪਛਾਣਦਾ ਹੈ, ਉਸਨੇ ਆਪਣੀ ਪਰਤਕ ਜੋਤ ਨੂੰ ਅਦ੍ਵੈਤ ਅਨੰਦ ਰੂਪੀ ਜੋਤ ਵਿਚ ਮਿਲਾਈ = ਮਿਲਾਉਣਾ ਕੀਤਾ ਹੈ ॥੭॥

[ਅੰਗ ੧੦੨੫]

## ਨਾਵਹੁ ਭੁਲੀ; ਚੋਟਾ ਖਾਏ ॥ ਬਹੁਤੁ ਸਿਆਣਪ; ਭਰਮੁ ਨ ਜਾਏ ॥

ਜਿਸ ਦੀ ਬੁੱਧੀ ਪਰਮੇਸ਼ਰ ਦੇ ਨਾਵਹੁ = ਨਾਮ ਸਿਮਰਨ ਵੱਲੋਂ ਭੁਲੀ = ਵਿਸਰੀ ਹੋਈ ਹੈ, ਉਹ ਜੰਮਣ ਮਰਣ ਦੀਆਂ ਚੋਟਾਂ = ਸੱਟਾਂ ਖਾਏ = ਖਾਂਦਾ ਹੈ।

ਬੁੱਧੀ ਦੀਆਂ ਬਹੁਤੁ = ਬੇਅੰਤ ਸਿਆਣਪ = ਚਤੁਰਾਈਆਂ ਕਰਕੇ ਅੰਦਰੋਂ ਭਰਮ ਨਹੀਂ ਜਾਏ = ਜਾਂਦਾ, ਭਾਵ ਭਰਮ ਦੀ ਨਵਿਰਤੀ ਨਹੀਂ ਹੁੰਦੀ।

## ਪਚਿ ਪਚਿ ਮੁਏ ਅਚੇਤ ਨ ਚੇਤਹਿ; ਅਜਗਰਿ ਭਾਰਿ ਲਦਾਈ ਹੇ ॥੮॥

ਮੂਰਖ ਪੁਰਖ ਪਚਿ ਪਚਿ = ਸੜ-ਸੜ, ਖ਼ੁਆਰ ਹੋ ਹੋ ਕੇ ਵਾਹਿਗੁਰੂ ਵੱਲੋਂ ਬੇ-ਮੁਖ ਹੋਣ ਰੂਪ ਮੁਏ = ਮਰ ਗਏ ਹਨ, ਉਹ ਪਰਮਾਰਥ ਵੱਲੋਂ ਅਚੇਤ = ਭੁੱਲੇ ਹੋਏ ਪਰਮੇਸ਼ਰ ਦੇ ਸਰੂਪ ਨੂੰ ਚੇਤਹਿ = ਯਾਦ ਨਹੀਂ ਕਰਦੇ, ਉਹ ਅਜਗਰ[1] ਸੱਪ ਵਾਂਗ ਪਾਪਾਂ ਦਾ ਅਸਹਿ ਵੱਡਾ ਭਾਰ ਲੱਦੀ ਫਿਰਦੇ ਹਨ ॥੮॥

---

੧. (ਅਜ + ਗਰ) ਜੋ ਅਜ = ਬੱਕਰੇ ਨੂੰ ਵੀ ਗਰ = ਨਿਗਲ ਜਾਵੇ ਭਾਵ ਵੱਡਾ ਭਾਰੀ ਸੱਪ ਜੋ ਲਗਪਗ ਤੀਹ ਫ਼ੁੱਟ ਲੰਬਾ ਹੁੰਦਾ ਹੈ ਤੇ ਆਪਣੇ ਸ਼ਿਕਾਰ ਦੇ ਦੁਆਲੇ ਵਲੇਵੇਂ ਪਾ ਕੇ ਘੁੱਟ ਲੈਂਦਾ ਹੈ ਤੇ ਫੇਰ ਜਕੜ ਕੇ ਮਾਰ ਸੁੱਟਦਾ ਹੈ।

**ਬਿਨੁ ਬਾਦ ਬਿਰੋਧਹਿ; ਕੋਈ ਨਾਹੀ ॥ ਮੈ ਦੇਖਾਲਿਹੁ; ਤਿਸੁ ਸਾਲਾਹੀ ॥**

ਮਨਮੁਖ ਪੁਰਖ ਬਾਦ = ਝਗੜਿਆਂ ਤੇ ਬਿਰੋਧਹਿ = ਵਿਰੋਧ, ਵੈਰ ਤੋਂ ਬਿਨੁ = ਬਗ਼ੈਰ ਕੋਈ ਨਾਹੀ = ਨਹੀਂ ਹਨ। ਜੇਕਰ ਕੋਈ ਹੈ ਤਾਂ ਮੈ = ਮੈਨੂੰ ਦੇਖਾਲਿਹੁ = ਦਿਖਾਉਣਾ ਕਰੋ, ਮੈਂ ਤਿਸੁ = ਉਸ ਨੂੰ ਸਾਲਾਹੀ = ਸਲਾਹੁਣਾ ਕਰਾਂ।

**ਮਨੁ ਤਨੁ ਅਰਪਿ ਮਿਲੈ ਜਗਜੀਵਨੁ; ਹਰਿ ਸਿਉ ਬਣਤ ਬਣਾਈ ਹੇ ॥੯॥**

ਜੋ ਆਪਣਾ ਮਨੁ = ਹਿਰਦਾ ਤੇ ਤਨੁ = ਸਰੀਰ ਨੂੰ ਅਰਪਿ = ਭੇਟ ਕਰ ਦੇਂਦਾ ਹੈ, ਉਸਨੂੰ ਜਗਜੀਵਨੁ = ਜਗਤ ਦਾ ਜੀਵਨ ਰੂਪ ਪ੍ਰਭੂ ਮਿਲੈ = ਪ੍ਰਾਪਤ ਹੋ ਜਾਂਦਾ ਹੈ, ਉਸ ਨੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਲਿਵ ਲਾਉਣ ਦੀ ਬਣਤ = ਬਨਾਵਟ ਬਣਾਈ = ਬਣਾਉਣਾ ਕੀਤੀ ਹੈ **ਵਾ:** ਸ੍ਰਵਣ, ਮੰਨਣ, ਨਿਧਿਆਸਣ, ਭਗਤੀ, ਬ੍ਰਹਮ ਵਿੱਦਿਆ ਦੀ ਬਣਤ ਬਣਾਉਣਾ ਕੀਤੀ ਹੈ ॥੯॥

**ਪ੍ਰਭ ਕੀ ਗਤਿ ਮਿਤਿ; ਕੋਇ ਨ ਪਾਵੈ ॥**
**ਜੇ ਕੋ ਵਡਾ ਕਹਾਇ; ਵਡਾਈ ਖਾਵੈ ॥**

ਪ੍ਰਭ = ਪਰਮੇਸ਼ਰ ਕੀ = ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਕੋਇ = ਕੋਈ ਵੀ ਨਹੀਂ ਪਾਵੈ = ਪਾ ਸਕਦਾ।

ਜੇ = ਜੇਕਰ ਕੋ = ਕੋਈ ਆਪਣੇ ਆਪ ਨੂੰ ਵੱਡਾ ਕਹਾਇ = ਕਹਾਉਂਦਾ ਹੈ, ਤਾਂ ਉਸਨੂੰ ਵਡਾਈ = ਵਡਿਆਈ ਹੀ ਖਾਵੈ = ਖਾ ਜਾਂਦੀ ਹੈ।

**ਸਾਚੇ ਸਾਹਿਬ ਤੋਟਿ ਨ ਦਾਤੀ; ਸਗਲੀ ਤਿਨਹਿ ਉਪਾਈ ਹੇ ॥੧੦॥**

ਸਾਚੇ = ਸੱਚੇ ਤੇ ਸਾਹਿਬ = ਮਾਲਕ ਪਰਮੇਸ਼ਰ ਦੀ ਬ੍ਰਹਮ ਵਿੱਦਿਆ, ਭਗਤੀ, ਰੋਜ਼ੀ ਆਦਿ ਦਾਤੀ = ਦਾਤਾਂ ਦੀ ਤੋਟਿ = ਕਮੀ ਨਹੀਂ ਆਉਂਦੀ, ਸਗਲੀ = ਸਾਰੀ ਸ੍ਰਿਸ਼ਟੀ ਤਿਨਹਿ = ਉਸਨੇ ਆਪ ਹੀ ਉਪਾਈ = ਪੈਦਾ ਕੀਤੀ ਹੋਈ ਹੈ ॥੧੦॥

**ਵਡੀ ਵਡਿਆਈ; ਵੇਪਰਵਾਹੇ ॥ ਆਪਿ ਉਪਾਏ; ਦਾਨੁ ਸਮਾਹੇ ॥**

ਵੇਪਰਵਾਹੇ = ਬੇ-ਮੁਥਾਜ ਪ੍ਰਭੂ ਦੀ ਵੱਡੀ ਵਡਿਆਈ = ਉੱਚਤਾ ਹੈ। ਆਪ ਹੀ ਸਾਰੀ ਸ੍ਰਿਸ਼ਟੀ ਨੂੰ ਉਪਾਏ = ਪੈਦਾ ਕਰਦਾ ਹੈ ਅਤੇ ਆਪ ਹੀ ਸਭ ਤਾਈਂ ਰੋਜ਼ੀ ਦਾ ਦਾਨ ਸਮਾਹੇ = ਅਪੜਾਉਂਦਾ ਹੈ।

**ਆਪਿ ਦਇਆਲੁ ਦੂਰਿ ਨਹੀ ਦਾਤਾ; ਮਿਲਿਆ ਸਹਜਿ ਰਜਾਈ ਹੇ ॥੧੧॥**

ਪਰਮੇਸ਼ਰ ਆਪ ਦਇਆਲੁ = ਦਇਆ ਦਾ ਘਰ ਹੈ, ਉਹ ਦਾਤਾ = ਦਾਤਾਰ ਪ੍ਰਭੂ ਦੂਰ ਨਹੀਂ ਹੈ, ਭਾਵ ਅੰਗ ਸੰਗ ਰਹਿੰਦਾ ਹੈ, ਉਹ ਰਜਾਈ = ਆਗਿਆ ਮੰਨਣ ਵਾਲਿਆਂ ਨੂੰ ਸਹਜਿ = ਸੁਭਾਵਿਕ ਹੀ ਮਿਲਿਆ = ਮਿਲ ਪੈਂਦਾ ਹੈ ॥੧੧॥

**ਇਕਿ ਸੋਗੀ; ਇਕਿ ਰੋਗਿ ਵਿਆਪੇ ॥ ਜੋ ਕਿਛੁ ਕਰੇ; ਸੁ ਆਪੇ ਆਪੇ ॥**

ਇਕਿ = ਕਈ ਜੀਵ ਪਦਾਰਥਾਂ ਦੇ ਵਿਛੋੜੇ ਕਰਕੇ ਸੋਗੀ = ਗ਼ਮ ਵਿਚ ਗ੍ਰਸੇ ਰਹਿੰਦੇ ਹਨ, ਇਕਿ = ਕਈ ਕਾਮ, ਕ੍ਰੋਧ, ਅਗਿਆਨ ਆਦਿ ਦੇ ਰੋਗਿ = ਰੋਗਾਂ ਵਿਚ ਵਿਆਪੇ = ਲੱਗੇ, ਗ੍ਰਸੇ ਹੋਏ ਹਨ।

ਪਰਮੇਸ਼ਰ ਜੋ = ਜਿਹੜਾ ਕਿਛੁ = ਕੁੱਝ ਵੀ ਕਰੇ = ਕਰਦਾ ਹੈ, ਸੁ = ਉਹ ਆਪੇ ਆਪ ਹੀ ਕਰਦਾ ਹੈ, ਭਾਵ ਆਪ ਸੁਤੰਤ੍ਰ ਹੈ।

**ਭਗਤਿ ਭਾਉ ਗੁਰ ਕੀ ਮਤਿ ਪੂਰੀ; ਅਨਹਦਿ ਸਬਦਿ ਲਖਾਈ ਹੇ ॥੧੨॥**

ਜਿਨ੍ਹਾਂ ਨੇ ਗੁਰੂ ਸਾਹਿਬ ਜੀ ਕੀ = ਦੀ ਪੂਰੀ = ਪੂਰਨ ਮਤਿ = ਸਿੱਖਿਆ ਦੁਆਰਾ ਭਾਉ = ਪ੍ਰੇਮਾ ਭਗਤਿ = ਭਗਤੀ ਪ੍ਰਾਪਤ ਕੀਤੀ ਹੈ, ਉਨ੍ਹਾਂ ਨੂੰ ਗੁਰਾਂ ਨੇ ਅਨਹਦਿ = ਹੱਦ ਤੋਂ ਰਹਿਤ ਇਕ ਰਸ ਸਬਦਿ = ਗੁਰ ਉਪਦੇਸ਼ ਭਾਵ ਅਜਪਾ ਜਾਪ ਲਖਾਈ = ਲਖਾ, ਜਣਾ ਦਿੱਤਾ ਹੈ॥੧੨॥

**ਇਕਿ ਨਾਗੇ ਭੂਖੇ; ਭਵਹਿ ਭਵਾਏ ॥**
**ਇਕਿ ਹਠੁ ਕਰਿ ਮਰਹਿ; ਨ ਕੀਮਤਿ ਪਾਏ ॥**

ਇਕਿ = ਕਈ ਲੋਕ ਨਾਗੇ = ਬਸਤ੍ਰਹੀਨ ਤੇ ਭੂਖੇ = ਭੁੱਖੇ ਕਰਮਾਂ ਦੇ ਭਵਾਏ = ਭਟਕਾਏ ਹੋਏ ਭਵਹਿ = ਭੌਂਦੇ ਫਿਰਦੇ ਹਨ।

ਇਕਿ = ਕਈ ਲੋਕ ਹਠਿ = ਜ਼ਿੱਦ ਕਰਕੇ ਭਾਵ ਕਿਸੇ ਆਤਮਿਕ ਉੱਨਤੀ ਦੀ ਪ੍ਰਾਪਤੀ ਲਈ ਸਰੀਰ ਉਪਰ ਧੱਕਾ ਜ਼ੋਰ ਕਰਿ = ਕਰਕੇ ਮਰਹਿ = ਮਰ ਜਾਂਦੇ ਹਨ, ਪਰ ਪ੍ਰਭੂ ਦੀ ਪ੍ਰਾਪਤੀ ਦੀ ਕੀਮਤਿ = ਕਦਰ, ਮੁੱਲ ਨਹੀਂ ਪਾਏ = ਪਾ ਸਕਦੇ।

**ਗਤਿ ਅਵਿਗਤ ਕੀ ਸਾਰ ਨ ਜਾਣੈ; ਬੂਝੈ ਸਬਦੁ ਕਮਾਈ ਹੇ ॥੧੩॥**

ਇਕ ਅਜਿਹੇ ਪੁਰਖ ਹਨ ਜੋ ਗਤਿ = ਪ੍ਰਾਪਤੀ ਤੇ ਅਵਿਗਤ = ਅਪ੍ਰਾਪਤੀ **ਵਾ:** ਗਤਿ ਅਵਿਗਤ = ਗਿਆਨ-ਅਗਿਆਨ, ਊਚ ਨੀਚ ਗਤੀ **ਵਾ:** ਅਵਿਗਤ = ਗਿਆਨ ਸਰੂਪ ਪਰਮੇਸ਼ਰ ਦੀ ਗਤਿ = ਪ੍ਰਾਪਤੀ ਕੀ = ਦੀ ਸਾਰ = ਖ਼ਬਰ ਨਹੀਂ ਜਾਣੈ = ਜਾਣਦੇ, ਉਹੋ ਹੀ ਪਰਮੇਸ਼ਰ ਦੇ ਸਰੂਪ ਨੂੰ ਬੂਝੈ = ਬੁੱਝਦੇ ਹਨ, ਜੋ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਈ = ਕਮਾਉਣਾ ਕਰਦੇ ਹਨ॥੧੩॥

**ਇਕਿ ਤੀਰਥਿ ਨਾਵਹਿ; ਅੰਨੁ ਨ ਖਾਵਹਿ ॥**
**ਇਕਿ ਅਗਨਿ ਜਲਾਵਹਿ; ਦੇਹ ਖਪਾਵਹਿ ॥**

ਇਕਿ = ਕਈ ਲੋਕ ਅਠਾਹਠ ਤੀਰਥਾਂ ਉਪਰ ਨਾਵਹਿ = ਨਹਾਉਂਦੇ ਹਨ ਅਤੇ ਕਈ ਕਈ ਦਿਨ ਅੰਨੁ = ਭੋਜਨ ਨਹੀਂ ਖਾਵਹਿ = ਖਾਂਦੇ।

ਇਕਿ = ਕਈ ਲੋਕ ਅਗਨਿ = ਅੱਗ ਜਲਾਵਹਿ = ਜਲਾਉਂਦੇ, ਬਾਲਦੇ ਹਨ ਭਾਵ ਧੂਣੀਆਂ ਲਾਉਂਦੇ ਹਨ ਅਤੇ ਆਪਣੀ ਦੇਹ = ਦੇਹੀ ਨੂੰ ਖਪਾਵਹਿ = ਖਪਾਉਂਦੇ ਨਾਸ਼ ਕਰ ਲੈਂਦੇ ਹਨ।

**ਰਾਮ ਨਾਮ ਬਿਨੁ ਮੁਕਤਿ ਨ ਹੋਈ;**
**ਕਿਤੁ ਬਿਧਿ ਪਾਰਿ ਲੰਘਾਈ ਹੇ ॥੧੪॥**

ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਮੁਕਤਿ = ਮੁਕਤੀ ਨਹੀਂ ਹੋਈ = ਹੁੰਦੀ, ਫੇਰ ਕਿਤੁ = ਕਿਸ ਬਿਧਿ = ਤਰੀਕੇ ਨਾਲ ਜੀਵ ਆਪਣੇ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਈ = ਲੰਘਾ ਸਕਣਗੇ ਭਾਵ ਪਾਰ ਨਹੀਂ ਹੋ ਸਕਦੇ॥੧੪॥

**ਗੁਰਮਤਿ ਛੋਡਹਿ; ਉਝੜਿ ਜਾਈ ॥ ਮਨਮੁਖਿ ਰਾਮੁ ਨ ਜਪੈ; ਅਵਾਈ ॥**

ਜੋ ਗੁਰਮਤਿ = ਗੁਰੂ ਦੀ ਸਿੱਖਿਆ ਨੂੰ ਛੋਡਹਿ = ਛੱਡ ਕਰਕੇ ਸੰਸਾਰ ਰੂਪੀ ਉਝੜਿ = ਉਜਾੜ ਵੱਲ ਜਾਈ = ਜਾਂਦੇ ਹਨ।

ਉਹ ਮਨਮੁਖ ਪੁਰਖ ਰਾਮ = ਪਰਮੇਸ਼ਰ ਦੇ ਨਾਮ ਨੂੰ ਨਹੀਂ ਜਪੈ = ਜਪਦੇ, ਐਵੇਂ ਵਿਅਰਥ ਅਵਾਈ = ਅਵੈੜਤਾਈ ਕਰਦੇ ਰਹਿੰਦੇ ਹਨ।

**ਪਚਿ ਪਚਿ ਬੂਡਹਿ ਕੂੜੁ ਕਮਾਵਹਿ; ਕੂੜਿ ਕਾਲੁ ਬੈਰਾਈ ਹੇ ॥੧੫॥**

ਉਹ ਤ੍ਰਿਸ਼ਨਾ, ਈਰਖਾ ਵਿਚ ਪਚਿ ਪਚਿ = ਖਪ-ਖਪ ਕੇ ਵਿਕਾਰਾਂ, ਪਦਾਰਥਾਂ ਰੂਪੀ ਪਾਣੀ ਵਿਚ ਬੂਡਹਿ = ਡੁੱਬ ਜਾਂਦੇ ਹਨ, ਏਥੇ ਰਹਿੰਦੇ ਵੀ ਕੂੜੁ = ਝੂਠ ਹੀ ਕਮਾਵਹਿ = ਕਮਾਉਂਦੇ ਹਨ, ਉਨ੍ਹਾਂ ਕੂੜਿ = ਝੂਠ ਵਿਚ ਲੱਗਣ ਵਾਲਿਆਂ ਦਾ ਕਾਲ ਹੀ ਬੈਰਾਈ = ਵੈਰੀ ਹੈ ॥੧੫॥

**ਹੁਕਮੇ ਆਵੈ; ਹੁਕਮੇ ਜਾਵੈ ॥ ਬੂਝੈ ਹੁਕਮੁ; ਸੋ ਸਾਚਿ ਸਮਾਵੈ ॥**

ਜੀਵ ਪਰਮੇਸ਼ਰ ਦੇ ਹੁਕਮੇ = ਹੁਕਮ ਵਿਚ ਹੀ ਆਵੈ = ਆਉਂਦੇ ਤੇ ਹੁਕਮ ਵਿਚ ਹੀ ਜਾਵੈ = ਜਾਂਦੇ ਹਨ **ਵਾ:** ਪਰਮੇਸ਼ਰ ਦੇ ਹੁਕਮ ਅਨੁਸਾਰ ਹੀ ਕੂੜ ਬੋਲਣ ਵਾਲੇ ਜੀਵ ਨਰਕਾਂ ਨੂੰ ਜਾਂਦੇ ਹਨ ਅਤੇ ਹੁਕਮ ਅਨੁਸਾਰ ਹੀ ਵਾਸ਼ਨਾ ਕਰਕੇ ਫੇਰ ਸੰਸਾਰ ਵਿਚ ਆਉਂਦੇ ਹਨ।

ਜੋ ਗੁਰਾਂ ਦੁਆਰਾ ਪਰਮੇਸ਼ਰ ਦੇ ਹੁਕਮ ਨੂੰ ਬੂਝੈ = ਬੁੱਝ ਲੈਂਦਾ ਹੈ, ਸੋ = ਉਹ ਸਾਚਿ = ਸੱਚ ਸਰੂਪ ਵਿਚ ਸਮਾਵੈ = ਸਮਾ ਜਾਂਦਾ ਹੈ।

**ਨਾਨਕ ਸਾਚੁ ਮਿਲੈ ਮਨਿ ਭਾਵੈ; ਗੁਰਮੁਖਿ ਕਾਰ ਕਮਾਈ ਹੇ ॥੧੬॥੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਾਚੇ ਨਾਮ ਵਿਚ ਮਿਲੈ = ਮਿਲਦੇ ਹਨ, ਉਹ ਪਰਮੇਸ਼ਰ ਦੇ ਮਨ ਵਿਚ ਭਾਵੈ = ਭਾਅ ਜਾਂਦੇ ਹਨ, ਉਨ੍ਹਾਂ ਗੁਰਮੁਖਾਂ ਨੇ ਸੱਚੀ ਭਗਤੀ ਰੂਪੀ ਕਾਰ ਕਮਾਈ = ਕਮਾਉਣਾ ਕੀਤੀ ਹੈ ॥੧੬॥੫॥

**ਮਾਰੂ ਮਹਲਾ ੧ ॥**

**ਆਪੇ ਕਰਤਾ; ਪੁਰਖੁ ਬਿਧਾਤਾ ॥ ਜਿਨਿ ਆਪੇ ਆਪਿ; ਉਪਾਇ ਪਛਾਤਾ ॥**

ਹੇ ਭਾਈ ! ਉਹ ਪਰਮੇਸ਼ਰ ਆਪੇ = ਆਪ ਹੀ ਜਗਤ ਨੂੰ ਕਰਤਾ = ਰਚਨਹਾਰ, ਪੁਰਖੁ = ਪੂਰਨ ਤੇ ਕਰਮਾਂ ਅਨੁਸਾਰ ਤੇ ਬਿਧਾਤਾ = ਫਲ ਪ੍ਰਦਾਤਾ ਹੈ।

ਜਿਨਿ = ਜਿਸ ਪਰਮੇਸ਼ਰ ਨੇ ਆਪਣੇ ਆਪ ਤੋਂ ਸੰਸਾਰ ਨੂੰ ਉਪਾਇ = ਪੈਦਾ ਕਰਕੇ ਫੇਰ ਜੀਵਾਂ ਦੇ ਗੁਣਾਂ ਔਗੁਣਾਂ ਨੂੰ ਪਛਾਤਾ = ਪਛਾਣਦਾ ਹੈ।

**ਆਪੇ ਸਤਿਗੁਰੁ ਆਪੇ ਸੇਵਕੁ; ਆਪੇ ਸ੍ਰਿਸਟਿ ਉਪਾਈ ਹੇ ॥੧॥**

ਪਰਮੇਸ਼ਰ ਆਪ ਹੀ ਸਤਿਗੁਰੂ ਰੂਪ ਹੈ, ਆਪ ਹੀ ਸੇਵਕੁ = ਦਾਸ ਰੂਪ ਹੈ **ਵਾ:** ਆਪ ਹੀ ਸਤਿਗੁਰੂ ਭਾਵ ਈਸ਼ਰ ਰੂਪ ਹੈ ਅਤੇ ਆਪ ਹੀ ਸੇਵਕ ਭਾਵ ਜੀਵ ਰੂਪ ਹੈ **ਵਾ:** ਆਪ ਹੀ ਪਰਬੁੱਧ ਚੇਤਨ ਰੂਪ ਸਤਿਗੁਰੂ ਹੈ, ਆਪ ਹੀ ਅਪਰਬੁੱਧ ਚੇਤਨ ਰੂਪ ਸੇਵਕ ਹੈ। ਆਪ ਹੀ ਸਭ ਸ੍ਰਿਸਟਿ = ਸ੍ਰਿਸ਼ਟੀ ਦੁਨੀਆਂ ਉਪਾਈ = ਪੈਦਾ ਕੀਤੀ ਹੇ = ਹੈ ॥੧॥

## ਆਪੇ ਨੇੜੈ; ਨਾਹੀ ਦੂਰੇ ॥ ਬੂਝਹਿ ਗੁਰਮੁਖਿ; ਸੇ ਜਨ ਪੂਰੇ ॥

ਆਪੇ = ਆਪ ਹੀ ਆਤਮਾ ਸਰੂਪ ਹੋਣ ਕਰਕੇ ਸਭ ਦੇ ਨੇੜੈ = ਨਜ਼ਦੀਕ ਹੈ, ਕਿਸੇ ਤੋਂ ਵੀ ਦੂਰੇ = ਦੂਰ ਨਹੀਂ ਹੈ।

ਜਿਹੜੇ ਗੁਰਮੁਖ ਜਨ ਗੁਰਾਂ ਦੇ ਸਨਮੁਖ ਹੋ ਕੇ ਇਹ ਭੇਦ ਬੂਝਹਿ = ਸਮਝ ਲੈਂਦੇ ਹਨ, ਸੇ = ਉਹ ਜਨ = ਪੁਰਖ ਪੂਰੇ = ਪੂਰਨ ਹਨ।

## ਤਿਨ ਕੀ ਸੰਗਤਿ ਅਹਿਨਿਸਿ ਲਾਹਾ; ਗੁਰ ਸੰਗਤਿ ਏਹ ਵਡਾਈ ਹੇ ॥੨॥

ਤਿਨ = ਉਨ੍ਹਾਂ ਗੁਰਮੁਖਾਂ ਕੀ = ਦੀ ਸੰਗਤ ਵਿਚ ਅਹਿਨਿਸਿ = ਰਾਤ ਦਿਨ ਲਾਹਾ = ਲਾਭ ਹੀ ਹੈ **ਵਾ:** (ਅਹਿ + ਨਿਸਿ) ਉਨ੍ਹਾਂ ਦੀ ਅਵਿੱਦਿਆ ਰੂਪੀ ਨਿਸਿ = ਰਾਤ ਮਿੱਟ ਜਾਂਦੀ ਹੈ ਅਤੇ ਗਿਆਨ ਰੂਪੀ ਦਿਨ ਚੜ੍ਹ ਜਾਂਦਾ ਹੈ, ਗੁਰੂ ਦੀ ਸੰਗਤ ਦੀ ਇਹ ਵਡਾਈ = ਵਡਿਆਈ ਹੈ ॥੨॥

## ਜੁਗਿ ਜੁਗਿ; ਸੰਤ ਭਲੇ ਪ੍ਰਭ ਤੇਰੇ ॥ ਹਰਿ ਗੁਣ ਗਾਵਹਿ; ਰਸਨ ਰਸੇਰੇ ॥

ਹੇ ਪ੍ਰਭ = ਪਰਮੇਸ਼ਰ ਤੇਰੇ ਸੰਤ = ਸ਼ਾਂਤ-ਚਿੱਤ ਮਹਾਤਮਾ ਜਨ ਜੁਗਾਂ ਜੁਗਾਂ ਵਿਚ ਭਲੇ = ਚੰਗੇ ਹਨ।

ਹੇ ਹਰਿ = ਹਰੀ ! ਜੋ ਆਪਣੀ ਰਸਨ = ਰਸਨਾ ਨੂੰ ਰਸੇਰੇ = ਰਸਾ-ਰਸਾ ਕੇ ਤੇਰੇ ਗੁਣ ਗਾਵਹਿ = ਗਾਉਂਦੇ ਰਹਿੰਦੇ ਹਨ।

## ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ;<br>ਜਿਨ ਨਾਹੀ ਚਿੰਤ ਪਰਾਈ ਹੇ ॥੩॥

ਉਹ ਸਦਾ ਤੇਰੀ ਉਸਤਤਿ = ਵਡਿਆਈ ਕਰਹਿ = ਕਰਦੇ ਰਹਿੰਦੇ ਹਨ, ਤੂੰ ਉਨ੍ਹਾਂ ਦੇ ਜੰਮਣ ਮਰਣ ਰੂਪੀ ਦੁਖ ਅਤੇ ਸਿਮਰਨ ਭਜਨ ਵੇਲੇ ਆਉਣ ਵਾਲੇ ਦਾਲਦੁ = ਆਲਸ ਨੂੰ ਪਰਹਰਿ = ਨਾਸ਼ ਕਰ ਦਿੱਤਾ ਹੈ, ਜਿਨ = ਜਿਨ੍ਹਾਂ ਸੰਤ ਜਨਾਂ ਨੂੰ ਪਰਾਈ = ਕਿਸੇ ਹੋਰ ਵੀ ਚਿੰਤ = ਸੋਚ, ਫ਼ਿਕਰ ਨਹੀਂ ਹੇ = ਹੈ **ਵਾ:** ਉਨ੍ਹਾਂ ਦੀ ਚਿੰਤਾ ਪਰਾਈ = ਪਲਾਈ ਭਾਵ ਭੱਜ ਗਈ ਹੈ ॥੩॥

## ਓਇ ਜਾਗਤ ਰਹਹਿ; ਨ ਸੂਤੇ ਦੀਸਹਿ ॥<br>ਸੰਗਤਿ ਕੁਲ ਤਾਰੇ; ਸਾਚੁ ਪਰੀਸਹਿ ॥

ਉਹ ਸੰਤ ਜਨ ਸਦਾ ਹੀ ਗਿਆਨ ਅਵਸਥਾ ਵਿਚ ਜਾਗਤ = ਜਾਗਦੇ ਰਹਹਿ = ਰਹਿੰਦੇ ਹਨ, ਕਦੇ ਵੀ ਅਵਿੱਦਿਆ ਦੀ ਨੀਂਦ ਵਿਚ ਸੂਤੇ = ਸੱਤੇ ਹੋਏ ਦੀਸਹਿ = ਦਿਸਦੇ ਨਹੀਂ ਹਨ ਭਾਵ ਬ੍ਰਹਮ ਬੇਤੇ ਦਾ ਸੌਣਾ ਤੇ ਜਾਗਣਾ ਇੱਕੋ ਜਿਹਾ ਹੀ ਹੁੰਦਾ ਹੈ, ਜੋ ਅਗਿਆਨੀ ਜੀਵ ਹਨ, ਉਨ੍ਹਾਂ ਦੀ ਬਿਰਤੀ ਸੌਣ ਵੇਲੇ ਤਮੋਗੁਣ ਵਿਚ ਲੀਨ ਰਹਿੰਦੀ ਹੈ, ਉਹ ਗਾੜ੍ਹੀ ਨੀਂਦ ਵਿਚ ਸੌਂਦੇ ਹਨ, ਸੁਪਨ ਅਵਸਥਾ ਵੇਲੇ ਰਜੋਗੁਣ ਵਿਚ ਲੀਨ ਰਹਿੰਦੇ ਹਨ ਅਤੇ ਬ੍ਰਹਮ ਬੇਤਿਆਂ ਦੀ ਸੌਣ ਸਮੇਂ ਚਿੱਤ ਦੀ ਬਿਰਤੀ ਸਤੋਗੁਣ ਵਿਚ ਲੀਨ ਹੁੰਦੀ ਹੈ, ਜਿਸ ਕਰਕੇ ਉਨ੍ਹਾਂ ਨੂੰ ਗਿਆਨ ਭੁੱਲਦਾ ਨਹੀਂ ਹੈ।

ਸੰਤ ਜਨ ਸੰਗਤ ਕਰਨ ਵਾਲੇ ਜਗਿਆਸੂਆਂ ਅਤੇ ਉਨ੍ਹਾਂ ਦੀਆਂ ਕੁਲਾਂ ਨੂੰ ਵੀ ਤਾਰੇ = ਤਾਰ ਦੇਂਦੇ ਹਨ, ਸਾਚੁ = ਸੱਚੇ ਨਾਮ ਨੂੰ ਪਰੀਸਹਿ = ਪਰੋਸਦੇ, ਭਾਵ ਆਪ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਹਨ **ਵਾ:** ਸੱਚੇ ਨੂੰ ਹੀ ਪਰੀਸਹਿ = ਪਰਖਦੇ ਹਨ।

## ਕਲਿਮਲ ਮੈਲੁ ਨਾਹੀ, ਤੇ ਨਿਰਮਲ; ਓਇ ਰਹਹਿ ਭਗਤਿ ਲਿਵ ਲਾਈ ਹੇ ॥੪॥

ਉਨ੍ਹਾਂ ਦੇ ਅੰਦਰ ਕਲਿਮਲ = ਪਾਪਾਂ ਦੀ ਮੈਲੁ = ਮਲੀਨਤਾਈ ਨਹੀਂ ਹੈ, ਤੇ = ਉਹ ਸੰਤ ਜਨ ਨਿਰਮਲ = ਉੱਜਲ ਚਿੱਤ ਵਾਲੇ ਹਨ, ਓਇ = ਉਹ ਰਾਤ ਦਿਨ ਪਰਮੇਸ਼ਰ ਦੀ ਭਗਤਿ = ਭਗਤੀ ਵਿਚ ਲਿਵ = ਬਿਰਤੀ ਲਾਈ = ਲਗਾ ਕੇ ਰਹਹਿ = ਰਹਿੰਦੇ ਹਨ ॥੪॥

## ਬੂਝਹੁ ਹਰਿਜਨ; ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ; ਹੈ ਦੇਹ ਪੁਰਾਣੀ ॥

ਹੇ ਹਰਿ = ਪਰਮੇਸ਼ਰ ਦੇ ਜਨੋਂ ! ਸਤਿਗੁਰਾਂ ਦੀ ਅੰਮ੍ਰਿਤ ਰੂਪੀ ਬਾਣੀ ਨੂੰ ਬੂਝਹੁ = ਸਮਝਣਾ ਕਰੋ।

ਜੋ ਗੁਰਬਾਣੀ ਇਹ ਦੱਸ ਰਹੀ ਹੈ ਕਿ ਇਹ ਜੋਬਨੁ = ਜਵਾਨੀ, ਸਾਸੁ = ਸੁਆਸ ਤੇ ਦੇਹ = ਦੇਹੀ ਵੀ ਪੁਰਾਣੀ ਹੁੰਦੀ ਜਾਂਦੀ ਹੈ।

## ਆਜੁ ਕਾਲਿ ਮਰਿ ਜਾਈਐ ਪ੍ਰਾਣੀ; ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥

ਹੇ ਪ੍ਰਾਣੀ = ਪ੍ਰਾਣਾਂਧਾਰੀ ਜੀਵ ! ਆਜ ਕਾਲਿ = ਅੱਜ ਕੱਲ ਭਾਵ ਥੋੜ੍ਹੇ ਸਮੇਂ ਵਿਚ ਹੀ **ਵਾ:** ਕੱਲ੍ਹ ਕੀ ਕਹਿੰਦਾ ਹੈਂ, ਅੱਜ ਹੀ ਮਰ ਜਾਈਐ = ਜਾਣਾ ਹੈ, ਇਸ ਲਈ ਹਰਿ = ਪਰਮੇਸ਼ਰ ਦੇ ਜਪ ਨੂੰ ਰਸਨਾ ਕਰਕੇ ਜਪਿ = ਜਪਨਾ ਕਰ ਅਤੇ ਰਿਦੈ ਵਿਚ ਧਿਆਈ = ਧਿਆਉਣਾ ਕਰ ॥੫॥

## ਛੋਡਹੁ ਪ੍ਰਾਣੀ; ਕੂੜ ਕਬਾੜਾ ॥ ਕੂੜੁ ਮਾਰੇ; ਕਾਲੁ ਉਛਾਹਾੜਾ ॥

ਹੇ ਪ੍ਰਾਣੀ = ਪ੍ਰਾਣਾਂਧਾਰੀ ਜੀਵ ! ਕੂੜ = ਝੂਠ ਤੇ ਕਬਾੜਾ = ਗੱਪਾਂ ਮਾਰਨੀਆਂ **ਵਾ:** ਕੂੜ ਕਬਾੜਾ = ਝੂਠੀ ਉਸਤਤੀ ਛੋਡਹੁ = ਛੱਡਣਾ ਕਰ।

ਕਿਉਂਕਿ ਕੂੜੁ = ਝੂਠ ਬੋਲਣ ਵਾਲੇ ਨੂੰ ਕਾਲ ਉਛਾਹਾੜਾ = ਉਤਸ਼ਾਹ ਦੇ ਸਹਿਤ ਉੱਛਲ ਉੱਛਲ ਕੇ ਮਾਰੇ = ਮਾਰਨਾ ਕਰਦਾ ਹੈ।

## ਸਾਕਤ ਕੂੜਿ ਪਚਹਿ ਮਨਿ ਹਉਮੈ; ਦੁਹੁ ਮਾਰਗਿ ਪਚੈ ਪਚਾਈ ਹੇ ॥੬॥

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਸ਼ ਕੂੜਿ = ਝੂਠ ਬੋਲਣ ਵਿਚ ਅਤੇ ਮਨਿ = ਹਿਰਦੇ ਵਿਚ ਹਉਮੈ = ਹੰਗਤਾ ਮਮਤਾ ਧਾਰਨ ਕਰਕੇ ਪਚਹਿ = ਸੜਦੇ ਰਹਿੰਦੇ ਹਨ, ਉਹ ਦੁਹੁ = ਦੋ (ਜੰਮਣ ਤੇ ਮਰਣ) ਦੇ ਮਾਰਗਿ = ਰਸਤੇ ਵਿਚ **ਵਾ:** ਦੁਹੁ = ਦ੍ਵੈਤ-ਭਾਵ ਹਿੰਦੂ ਤੇ ਮੁਸਲਮਾਨ, ਦੇਵਤੇ ਤੇ ਦੈਂਤ **ਵਾ:** ਨਰਕ ਸਵਰਗ ਤੇ ਪਾਪ ਪੁੰਨ ਰੂਪੀ ਦੋ ਰਸਤਿਆਂ ਵਿਚ ਪਏ ਹੋਏ ਆਪ ਪਚੈ = ਸੜਦੇ ਤੇ ਆਪਣੇ ਸੰਗੀਆ ਨੂੰ ਵੀ ਪਚਾਈ = ਸਾੜਦੇ ਹਨ ॥੬॥

[ਅੰਗ ੧੦੨੬]

## ਛੋਡਿਹੁ ਨਿੰਦਾ; ਤਾਤਿ ਪਰਾਈ ॥ ਪੜਿ ਪੜਿ ਦਝਹਿ; ਸਾਤਿ ਨ ਆਈ ॥

ਹੇ ਭਾਈ ! ਪਰਾਈ ਨਿੰਦਾ = ਅਪਕੀਰਤੀ ਅਤੇ ਤਾਤਿ = ਈਰਖਾ ਨੂੰ ਛੋਡਿਹੁ = ਛੱਡਣਾ ਕਰੋ।

ਜੋ ਬੇਦਾਂ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਈਰਖਾ ਦੀ ਅੱਗ ਵਿਚ ਦਝਹਿ = ਸੜਦੇ ਰਹਿੰਦੇ ਹਨ **ਵਾ:** ਜੋ ਨਿੰਦਾ ਤੇ ਈਰਖਾ ਵਿਚ ਪੈ ਪੈ ਕੇ ਸੜਦੇ ਰਹਿੰਦੇ ਹਨ, ਉਨ੍ਹਾਂ ਨੂੰ ਸਾਤਿ = ਸ਼ਾਂਤੀ ਨਹੀਂ ਆਈ = ਆਉਂਦੀ।

## ਮਿਲਿ ਸਤਸੰਗਤਿ ਨਾਮੁ ਸਲਾਹਹੁ; ਆਤਮ ਰਾਮੁ ਸਖਾਈ ਹੇ ॥੭॥

ਹੇ ਭਾਈ ! ਸਤਸੰਗਤਿ = ਸੱਤ ਸਰੂਪ ਦੀ ਭਲੀ ਪ੍ਰਕਾਰ ਪ੍ਰਾਪਤੀ ਕਰਾਉਣ ਵਾਲੀ ਸੰਗਤ ਨਾਲ ਮਿਲ ਕਰਕੇ ਉਸ ਪਰਮੇਸ਼ਰ ਦਾ ਨਾਮ ਸਲਾਹਹੁ = ਸਾਲਾਹੁਣਾ ਕਰੋ, ਜੋ ਰਾਮ = ਪਰਮੇਸ਼ਰ ਆਤਮ = ਮਨ ਜੀਵਾਤਮਾ ਦਾ ਸਖਾਈ = ਸਖਾ ਮਿੱਤਰ ਹੇ = ਹੈ ॥੭॥

## ਛੋਡਹੁ; ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ; ਛੋਡਹੁ ਲੰਪਟਾਈ ॥

ਹੇ ਭਾਈ ! ਕਾਮ = ਮੰਦ ਵਾਸ਼ਨਾ, ਕ੍ਰੋਧ = ਗ਼ੁੱਸਾ ਅਤੇ ਬੁਰਿਆਈ = ਬੁਰੇ ਕੰਮ ਨੂੰ ਛੋਡਹੁ = ਤਿਆਗਣਾ ਕਰੋ।

ਹਉਮੈ = ਹੰਗਤਾ-ਮਮਤਾ, ਪਦਾਰਥਾਂ ਦੀ ਧੰਧੁ = ਧੋਣੀ, ਵਿਅਰਥ ਭੱਜ ਦੌੜ ਅਤੇ ਵਿਕਾਰਾਂ ਵਿਚ ਲੰਪਟਾਈ = ਲੰਪਟਪੁਣਾ, ਖਚਿਤ ਹੋਣਾ ਛੋਡਹੁ = ਛੱਡਣਾ ਕਰੋ।

## ਸਤਿਗੁਰ ਸਰਣਿ ਪਰਹੁ ਤਾ ਉਬਰਹੁ; ਇਉ ਤਰੀਐ ਭਵਜਲੁ ਭਾਈ ਹੇ ॥੮॥

ਹੇ ਭਾਈ ! ਸਤਿਗੁਰਾਂ ਦੀ ਸਰਣਿ = ਓਟ ਵਿਚ ਪਰਹੁ = ਪੈਣਾ ਕਰੋ, ਤਾ = ਤਦੋਂ ਹੀ ਇਨ੍ਹਾਂ ਵਿਕਾਰਾਂ ਤੋਂ ਉਬਰਹੁ = ਬਚ ਸਕੋਗੇ, ਇਉਂ = ਇਸ ਤਰੀਕੇ ਨਾਲ ਹੀ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰਨਾ ਕਰੀਦਾ ਹੈ ॥੮॥

## ਆਗੈ ਬਿਮਲ ਨਦੀ; ਅਗਨਿ ਬਿਖੁ ਝੇਲਾ ॥
## ਤਿਥੈ ਅਵਰੁ ਨ ਕੋਈ; ਜੀਉ ਇਕੇਲਾ ॥

ਆਗੈ = ਅੱਗੇ ਪ੍ਰਲੋਕ ਵਿਚ ਬਿਮਲ = ਵਿਸ਼ੇਸ਼ ਕਰਕੇ ਮੈਲ ਸਹਿਤ ਲਹੂ ਪਾਕ ਦੀ ਵੈਤਰਣੀ ਨਦੀ ਅਗਨਿ = ਅੱਗ ਦੇ ਸਦਰਸ਼ ਬਿਖੁ = ਵਿਹੁ ਰੂਪੀ ਝੇਲਾ = ਧੁੱਪ ਦਾ ਤਾਪ ਹੈ **ਵਾ:** ਅੱਗੇ ਦਸ ਹਜ਼ਾਰ ਜੋਜਨ ਅੱਗ ਦਾ ਸਮੁੰਦ੍ਰ ਹੈ ਅਤੇ ਬਿਖੁ = ਵਿਹੁ ਰੂਪ ਅਸਪਤ੍ਰ[1] ਝੇਲਾ = ਬਨ ਹੈ **ਅਥਵਾ** ਅੱਗੇ ਵਿਸ਼ੇਸ਼ ਕਰਕੇ ਅਸੱਤ, ਜੜ੍ਹ, ਦੁਖ ਰੂਪ ਵਾਲੀ ਅਵਿੱਦਿਆ ਰੂਪੀ ਨਦੀ ਹੈ, ਤ੍ਰਿਸ਼ਨਾ ਰੂਪੀ ਅੱਗ ਤੇ ਕ੍ਰੋਧ ਰੂਪੀ ਅਸਪਤ੍ਰ ਬਨ ਹੈ।

ਤਿਥੈ = ਉਥੇ ਅਵਰੁ = ਹੋਰ ਕੋਈ ਰਾਖਾ ਨਹੀਂ ਹੈ, ਇਕੇਲਾ = ਇਕੱਲੇ ਜੀਵ ਨੂੰ ਹੀ ਦੁਖ ਭੋਗਣੇ ਪੈਂਦੇ ਹਨ।

## ਭੜ ਭੜ, ਅਗਨਿ ਸਾਗਰੁ ਦੇ ਲਹਰੀ; ਪੜਿ ਦਝਹਿ ਮਨਮੁਖ ਤਾਈ ਹੇ ॥੯॥

ਭੜ ਭੜ = ਭੜਕ-ਭੜਕ ਕੇ ਅਗਨਿ = ਅੱਗ ਦਾ ਸਾਗਰੁ = ਸਮੁੰਦ੍ਰ ਲਹਰੀ = ਲਹਿਰਾਂ ਦੇ = ਦਿੰਦਾ ਹੈ, ਮਨਮੁਖ ਤਾਈ = ਮਨਮੁੱਖਤਾ ਵਾਲੇ ਜੀਵ ਇਸ ਵਿਚ ਪੜਿ = ਪੈ ਕਰਕੇ ਦਝਹਿ = ਸੜ ਰਹੇ ਹਨ ॥੯॥

## ਗੁਰ ਪਹਿ; ਮੁਕਤਿ ਦਾਨੁ ਦੇ ਭਾਣੈ ॥ ਜਿਨਿ ਪਾਇਆ; ਸੋਈ ਬਿਧਿ ਜਾਣੈ ॥

ਗੁਰੂ ਦੇ ਪਹਿ = ਪਾਸ ਮੁਕਤਿ = ਮੁਕਤੀ ਦਾ ਦਾਨ ਹੈ ਪਰ ਆਪਣੇ ਭਾਣੇ = ਹੁਕਮ, ਰਜ਼ਾ ਅਨੁਸਾਰ ਦਾਨ ਦੇ = ਦੇਣਾ ਕਰਦੇ ਹਨ।

ਜਿਨਿ = ਜਿਸ ਨੇ ਇਹ ਦਾਨ ਪਾਇਆ = ਪਾਉਣਾ ਕੀਤਾ ਹੈ, ਸੋਈ = ਉਹੋ ਹੀ ਇਸ ਬਿਧਿ = ਜੁਗਤੀ ਨੂੰ ਜਾਣੈ = ਜਾਣ ਸਕਦਾ ਹੈ।

---

੧. **ਅਸਪਤ੍ਰ** = ਪੁਰਾਣਾਂ ਅਨੁਸਾਰ ਇਕ ਨਰਕ ਜੋ ਹਜ਼ਾਰ ਜੋਜਨ ਤਪੀ ਹੋਈ ਜ਼ਮੀਨ ਉੱਪਰ ਹੈ, ਉਥੇ ਇਕ ਸੰਘਣਾ ਜੰਗਲ ਹੈ, ਜਿਸ ਵਿਚ ਬਿਰਛਾਂ ਦੇ ਪੱਤੇ ਤਲਵਾਰ ਵਰਗੇ ਤਿੱਖੇ ਹਨ, ਜੋ ਪਾਪੀਆਂ ਦੇ ਉੱਪਰ ਡਿੱਗ ਕੇ ਅੰਗ ਕੱਟ ਦਿੰਦੇ ਹਨ।

**ਜਿਨ ਪਾਇਆ ਤਿਨ ਪੂਛਹੁ ਭਾਈ, ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥**

ਹੇ ਭਾਈ ! ਜਿਨ = ਜਿਨ੍ਹਾਂ ਨੇ ਇਸ ਦਾਤ ਨੂੰ ਪਾਇਆ = ਪਾਉਣਾ ਕੀਤਾ ਹੈ, ਤਿਨ = ਉਨ੍ਹਾਂ ਨੂੰ ਪੂਛਹੁ = ਪੁੱਛਣਾ ਕਰੋ, ਸਤਿਗੁਰਾਂ ਦੀ ਸੇਵ = ਟਹਿਲ ਕਮਾਈ = ਕਮਾਉਣ ਤੋਂ ਹੀ ਸੁਖ ਪ੍ਰਾਪਤ ਹੁੰਦਾ ਹੈ ॥੧੦॥

**ਗੁਰ ਬਿਨੁ; ਉਰਝਿ ਮਰਹਿ ਬੇਕਾਰਾ ॥ ਜਮੁ ਸਿਰਿ ਮਾਰੇ; ਕਰੇ ਖੁਆਰਾ ॥**

ਜੋ ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਿਨੁ = ਬਗੈਰ ਜੀਵ ਬੇਕਾਰਾ = ਵਿਕਾਰਾਂ ਮਹਿ = ਵਿਚ ਉਰਝਿ = ਫਸ ਕੇ ਮਰਹਿ = ਮਰ ਜਾਂਦੇ ਹਨ।

ਜਮੁ = ਜਮਦੂਤ ਉਨ੍ਹਾਂ ਨੂੰ ਸਿਰ ਤੋਂ ਪਕੜ ਕੇ ਮਾਰੇ = ਮਾਰਦਾ ਅਤੇ ਨਰਕ ਵਿਚ ਪਾ ਕੇ ਖੁਆਰਾ = ਖ਼ਰਾਬ ਕਰੇ = ਕਰਦਾ ਹੈ।

**ਬਾਧੇ ਮੁਕਤਿ ਨਾਹੀ ਨਰ ਨਿੰਦਕ; ਡੂਬਹਿ ਨਿੰਦ ਪਰਾਈ ਹੇ ॥੧੧॥**

ਔਗੁਣਾਂ ਵਿਚ ਬਾਧੇ = ਬੰਨ੍ਹੇ ਹੋਏ ਨਿੰਦਕ = ਨਿੰਦਿਆ ਕਰਨ ਵਾਲੇ ਨਰ = ਪੁਰਖ ਮੁਕਤਿ = ਛੁੱਟ ਨਹੀਂ ਸਕਦੇ, ਉਹ ਪਰਾਈ ਨਿੰਦ = ਅਪਕੀਰਤੀ ਕਰਕੇ ਸੰਸਾਰ-ਸਮੁੰਦ੍ਰ ਵਿਚ **ਵਾ:** ਨਿੰਦਾ ਰੂਪੀ ਨਦੀ ਵਿਚ ਡੂਬਹਿ = ਡੁੱਬੇ ਹੋਏ ਹਨ ॥੧੧॥

**ਬੋਲਹੁ ਸਾਚੁ; ਪਛਾਣਹੁ ਅੰਦਰਿ ॥ ਦੂਰਿ ਨਾਹੀ; ਦੇਖਹੁ ਕਰਿ ਨੰਦਰਿ ॥**

ਹੇ ਭਾਈ ! ਸਾਚੁ = ਸੱਚ ਬੋਲਹੁ = ਬੋਲਣਾ ਕਰੋ **ਵਾ:** ਸੱਚੇ ਨਾਮ ਨੂੰ ਬੋਲਣਾ ਕਰੋ ਅਤੇ ਅੰਦਰਿ = ਹਿਰਦੇ ਵਿਚ ਸਾਖੀ ਰੂਪ ਨੂੰ ਪਛਾਣਹੁ = ਪਛਾਨਣਾ ਕਰੋ।

ਜੇਕਰ ਨੰਦਰਿ = ਵੀਚਾਰ ਦ੍ਰਿਸ਼ਟੀ ਕਰਿ = ਕਰਕੇ ਦੇਖਹੁ = ਵੇਖੋ ਤਾਂ ਉਹ ਪ੍ਰਭੂ ਦੂਰ ਨਹੀਂ ਹੈ।

**ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ;**
**ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥**

ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਤਾਰੀ ਮਾਰ ਕੇ **ਵਾ:** ਭਗਤੀ ਰੂਪੀ ਤਾਰੀ = ਬੇੜੀ ਉੱਪਰ ਚੜ੍ਹ ਕੇ ਤਰੁ = ਤਰਨਾ ਕਰੋ, ਫੇਰ ਕੋਈ ਵਿਕਾਰ ਬਿਘਨੁ = ਰੁਕਾਵਟ ਨਹੀਂ ਪਾ ਸਕਦੇ। ਇਉਂ = ਇਸ ਤਰੀਕੇ ਨਾਲ ਗੁਰੂ ਸਾਹਿਬ ਜੀ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਈ = ਲੰਘਾ ਦਿੰਦੇ ਹਨ ॥੧੨॥

**ਦੇਹੀ ਅੰਦਰਿ; ਨਾਮੁ ਨਿਵਾਸੀ ॥ ਆਪੇ ਕਰਤਾ; ਹੈ ਅਬਿਨਾਸੀ ॥**

ਇਸ ਦੇਹੀ = ਸਰੀਰ ਦੇ ਅੰਦਰਿ = ਵਿਚ ਹੀ ਪਰਮੇਸ਼ਰ ਦਾ ਨਾਮ ਨਿਵਾਸੀ = ਵੱਸ ਰਿਹਾ ਹੈ **ਵਾ:** ਵਾਸ਼ਨਾਵਾਂ ਤੋਂ ਰਹਿਤ ਨਾਮੀ ਪ੍ਰਭ ਵੱਸਦਾ ਹੈ।

ਉਹ ਪ੍ਰਭੂ ਆਪ ਹੀ ਕਰਤਾ = ਰਚਨਹਾਰ ਹੈ ਅਤੇ ਆਪ ਹੀ ਅਬਿਨਾਸੀ = ਨਾਸ਼ ਤੋਂ ਰਹਿਤ ਹੈ।

**ਨਾ ਜੀਉ ਮਰੈ ਨ ਮਾਰਿਆ ਜਾਈ; ਕਰਿ ਦੇਖੈ ਸਬਦਿ ਰਜਾਈ ਹੇ ॥੧੩॥**

ਪ੍ਰਭੂ ਵਿਚ ਲਿਵ ਲਾਉਣ ਵਾਲਾ ਜੀਉ = ਜੀਵ ਨਾ ਮਰੈ = ਮਰਦਾ ਹੈ ਅਤੇ ਨਾ ਹੀ ਕਿਸੇ ਜਮ ਆਦਿਕਾਂ ਦੁਆਰਾ ਮਾਰਿਆ ਜਾਈ = ਜਾਂਦਾ ਹੈ, ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਦੇ ਹਨ, ਉਨ੍ਹਾਂ ਉਪਰ ਰਜਾਈ = ਰਜ਼ਾ ਦਾ ਮਾਲਕ ਆਪਣੀ ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਦੇਖੈ = ਵੇਖਦਾ ਹੈ ॥੧੩॥

## ਓਹੁ ਨਿਰਮਲੁ ਹੈ ; ਨਾਹੀ ਅੰਧਿਆਰਾ ॥ ਓਹੁ ਆਪੇ ਤਖਤਿ ਬਹੈ ; ਸਚਿਆਰਾ ॥

ਉਹ ਵਾਹਿਗੁਰੂ ਮਲ ਵਿਖੇਪ ਆਵਰਨ, ਅਵਿੱਦਿਆ ਆਦਿ ਦੀ ਮੈਲ ਤੋਂ ਰਹਿਤ ਨਿਰਮਲੁ = ਉੱਜਲ ਸਰੂਪ ਹੈ, ਉਸ ਵਿਚ ਅਗਿਆਨ ਦਾ ਅੰਧਿਆਰਾ = ਹਨ੍ਹੇਰਾ ਨਹੀਂ ਹੈ।

ਉਹ ਸਚਿਆਰਾ = ਸੱਚਾ ਪ੍ਰਭੂ ਆਪ ਹੀ ਸਾਧ ਸੰਗਤ ਰੂਪੀ ਤਖ਼ਤ **ਵਾ:** ਸਰੂਪ ਰੂਪੀ ਤਖ਼ਤ ਉਪਰ ਬਹੈ = ਬੈਠਦਾ ਹੈ **ਵਾ:** ਸਭਨਾਂ ਦੇ ਅੰਤਹਕਰਨ ਰੂਪੀ ਤਖ਼ਤ ਉਪਰ ਸਾਖੀ ਰੂਪ ਹੋ ਕੇ ਬੈਠਦਾ ਹੈ।

## ਸਾਕਤ ਕੂੜੇ ਬੰਧਿ ਭਵਾਈਅਹਿ; ਮਰਿ ਜਨਮਹਿ ਆਈ ਜਾਈ ਹੇ ॥੧੪॥

ਸਾਕਤ = ਕਠੋਰ ਚਿੱਤ ਵਾਲੇ, ਕੂੜੇ = ਝੂਠੇ ਪੁਰਖ ਹੰਗਤਾ ਮਮਤਾ ਵਿਚ ਬੰਧਿ = ਬੰਨ੍ਹੇ ਹੋਏ ਜੂਨਾਂ, ਨਰਕਾਂ ਵਿਚ ਭਵਾਈਅਹਿ = ਫੇਰੇ ਜਾਂਦੇ ਹਨ, ਉਹ ਮਰਿ = ਮਰਦੇ ਜਨਮਹਿ = ਜੰਮਦੇ ਹੋਏ ਆਈ ਜਾਈ = ਆਉਂਦੇ ਜਾਂਦੇ ਰਹਿੰਦੇ ਹਨ ॥੧੪॥

## ਗੁਰ ਕੇ ਸੇਵਕ ; ਸਤਿਗੁਰ ਪਿਆਰੇ ॥ ਓਇ ਬੈਸਹਿ ਤਖਤਿ ; ਸੁ ਸਬਦੁ ਵੀਚਾਰੇ ॥

ਸਤਿਗੁਰੂ ਜੀ ਕੇ = ਦੇ ਸੇਵਕ = ਦਾਸ ਸਤਿਗੁਰੂ ਜੀ ਨੂੰ **ਵਾ:** ਸੱਚੇ ਅਕਾਲ ਪੁਰਖ ਨੂੰ ਪਿਆਰੇ ਲੱਗਦੇ ਹਨ।

ਓਇ = ਉਹ ਦਾਸ ਸਾਧਸੰਗਤ, ਸਰੂਪ ਰੂਪੀ ਤਖ਼ਤ ਉਪਰ ਬੈਸਹਿ = ਬੈਠਦੇ ਹਨ, ਅਤੇ ਸੁ = ਉਹ ਸਬਦੁ = ਗੁਰ ਉਪਦੇਸ਼ **ਵਾ:** ਸਬਦੁ = ਬ੍ਰਹਮ ਦੀ ਵੀਚਾਰੇ = ਵੀਚਾਰ ਕਰਦੇ ਹਨ।

## ਤਤੁ ਲਹਹਿ ਅੰਤਰਗਤਿ ਜਾਣਹਿ; ਸਤਸੰਗਤਿ ਸਾਚੁ ਵਡਾਈ ਹੇ ॥੧੫॥

ਉਹ ਤਤ ਸਰੂਪ ਨੂੰ ਲਹਹਿ = ਪ੍ਰਾਪਤ ਕਰਦੇ ਹਨ, ਅੰਤਰਗਤਿ = ਹਿਰਦੇ ਦੇ ਅੰਦਰ ਹੀ ਜਾਵਹਿ = ਜਾਣਦੇ ਹਨ **ਵਾ:** (ਅੰਤਰ + ਗਤਿ) ਅੰਤਰ = ਅੰਤਰਾ ਭੇਦ ਨੂੰ ਗਤਿ = ਨਾਸ਼ ਕਰਕੇ ਤਤ ਸਰੂਪ ਨੂੰ ਪ੍ਰਾਪਤ ਕਰਨਾ ਜਾਣਦੇ ਹਨ, ਸਤਸੰਗਤ ਦੇ ਕਰਕੇ ਉਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ ਰੂਪੀ ਸਾਚੁ = ਸੱਚੀ ਵਡਿਆਈ ਪ੍ਰਾਪਤ ਹੁੰਦੀ ਹੈ ॥੧੫॥

## ਆਪਿ ਤਰੈ; ਜਨੁ ਪਿਤਰਾ ਤਾਰੇ ॥ ਸੰਗਤਿ ਮੁਕਤਿ; ਸੁ ਪਾਰਿ ਉਤਾਰੇ ॥

ਉਹ ਗੁਰਮੁਖ ਵੀ ਤਰੈ = ਤਰ ਜਾਂਦੇ ਹਨ, ਆਪਣੇ ਜਨੁ = ਸੇਵਕਾਂ, ਪਿਤਰਾ = ਬਾਪ, ਦਾਦਾ ਆਦਿ ਕੁਲਾਂ ਨੂੰ ਵੀ ਤਾਰੇ = ਤਾਰ ਲੈਂਦੇ ਹਨ।

ਉਨ੍ਹਾਂ ਦੀ ਸੰਗਤ ਕਰਨ ਵਾਲੇ ਵੀ ਮੁਕਤਿ = ਮੁਕਤੀ ਨੂੰ ਪ੍ਰਾਪਤ ਹੋ ਜਾਂਦੇ ਹਨ, ਸੁ = ਉਹ ਜਿਹੇ ਗੁਰਮੁਖ ਹੋਰਨਾਂ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰੇ = ਉਤਾਰ ਦਿੰਦੇ ਹਨ।

## ਨਾਨਕੁ ਤਿਸ ਕਾ ਲਾਲਾ ਗੋਲਾ; ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਸ = ਉਸ ਦੇ ਲਾਲਾ = ਦਾਸਾਂ ਕਾ = ਦਾ ਗੋਲਾ = ਦਾਸ ਹੋਣਾ ਕਰਾਂ, ਜਿਨਿ = ਜਿਸ ਨੇ ਗੁਰਮੁਖ ਬਣ ਕੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਵਿਚ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ ॥੧੬॥੬॥

## ਮਾਰੂ ਮਹਲਾ ੧ ॥

ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਚ ਆਪਣੇ ਅਗੰਮ ਸਰੂਪ ਵਿਚ

ਬਿਰਾਜਮਾਨ ਸਨ, ਜਿਸ ਸਰੂਪ ਦੇ ਵਿੱਚੋਂ ਅਜੇ ਸ੍ਰਿਸ਼ਟੀ ਦੀ ਰਚਨਾ ਨਹੀਂ ਕੀਤੀ ਸੀ, ਜੁਗਾਂ ਆਦਿ ਦੀ ਮਰਯਾਦਾ ਵੀ ਨਹੀਂ ਬਣਾਈ ਸੀ, ਉਸ ਵੇਲੇ ਦੀ ਅਵਸਥਾ ਨੂੰ ਸਤਿਗੁਰੂ ਜੀ ਕਥਨ ਕਰਦੇ ਹਨ।

## ਕੇਤੇ ਜੁਗ; ਵਰਤੇ ਗੁਬਾਰੈ ॥ ਤਾੜੀ ਲਾਈ; ਅਪਰ ਅਪਾਰੈ ॥

ਜਦੋਂ ਕੇਤੇ = ਕਿਤਨੇ ਹੀ ਜੁਗ ਗੁਬਾਰੈ = ਅੰਧਕਾਰ ਵਰਤੇ = ਵਰਤਦਾ ਸੀ। ਉਸ ਸਮੇਂ ਅਪਰ ਅਪਾਰੈ = ਬੇਅੰਤ ਤੋਂ ਬੇਅੰਤ ਪ੍ਰਭੂ ਨੇ ਆਪਣੇ ਆਪ ਵਿਚ ਤਾੜੀ = ਸਮਾਧੀ ਲਾਈ ਹੋਈ ਸੀ।

## ਧੁੰਧੂਕਾਰਿ ਨਿਰਾਲਮੁ ਬੈਠਾ; ਨਾ ਤਦਿ ਧੰਧੁ ਪਸਾਰਾ ਹੇ ॥੧॥

ਉਸ ਧੁੰਧੂਕਾਰਿ = ਅੰਧਕਾਰ ਦੇ ਵਿਚ ਪਰਮੇਸ਼ਰ ਨਿਰਾਲਮੁ = ਅਸੰਗ ਹੋ ਕੇ ਬੈਠਾ ਸੀ, ਨਾ ਹੀ ਤਦਿ = ਤਦੋਂ ਦੁਨੀਆਂ ਦੇ ਧੰਧੁ = ਧੰਦਿਆਂ ਦਾ ਪਸਾਰਾ ਸੀ **ਵਾ:** ਰਾਜਸੀ, ਤਾਮਸੀ, ਸਾਂਤਕੀ ਅਤੇ ਚਾਰੇ ਖਾਣੀਆਂ ਦੇ ਧੰਦਿਆਂ ਦਾ ਪਸਾਰਾ ਕੀਤਾ ਸੀ॥੧॥

## ਜੁਗ ਛਤੀਹ; ਤਿਨੈ ਵਰਤਾਏ ॥ ਜਿਉ ਤਿਸੁ ਭਾਣਾ; ਤਿਵੈ ਚਲਾਏ ॥

ਘੁੱਪ ਹਨੇਰੇ ਵਾਲੇ ਛੱਤੀ ਜੁਗ ਤਿਨੈ = ਉਸੇ ਪਰਮੇਸ਼ਰ ਨੇ ਵਰਤਾਏ = ਵਰਤਾਉਣਾ ਕੀਤੇ ਸਨ, ਭਾਵ ਜਦੋਂ ਬ੍ਰਹਮਾ ਨੂੰ ਹੰਕਾਰ ਸਹਿਤ ਦੇਖ ਕੇ ਕਮਲ ਦੀ ਨਾਲੀ ਵਿਚ ਸੁੱਟ ਦਿੱਤਾ ਸੀ, ਉਸ ਸਮੇਂ ਅਠਾਰਾਂ ਜੁਗ ਹੇਠਾਂ ਨੂੰ ਗਿਆ ਤੇ ਅਠਾਰਾਂ ਜੁਗਾਂ ਵਿਚ ਹੀ ਉਪਰ ਨੂੰ ਆਇਆ ਸੀ, ਉਨ੍ਹਾਂ ਛੱਤੀ ਜੁਗਾਂ ਵਿਚ ਘੁੱਪ ਹਨੇਰਾ ਸੀ ਤੇ ਉਨ੍ਹਾਂ ਛੱਤੀ ਜੁਗਾਂ ਵਿਚ ਪਰਮੇਸ਼ਰ ਨੇ 'ਵਾਹਿਗੁਰੂ' ਮੰਤ੍ਰ ਦੀ ਰਚਨਾ ਕੀਤੀ ਸੀ।

ਜਿਉ = ਜਿਵੇਂ ਤਿਸੁ = ਉਸ ਦਾ ਭਾਣਾ = ਹੁਕਮ ਹੁੰਦਾ ਹੈ **ਵਾ:** ਉਸਨੂੰ ਭਾਉਂਦਾ ਹੈ, ਤਿਵੇਂ = ਉਵੇਂ ਹੀ ਚਲਾਏ = ਚਲਾਉਣਾ ਕਰਦਾ ਹੈ।

## ਤਿਸਹਿ ਸਰੀਕੁ ਨ ਦੀਸੈ ਕੋਈ; ਆਪੇ ਅਪਰ ਅਪਾਰਾ ਹੇ ॥੨॥

ਤਿਸਹਿ = ਉਸ ਪ੍ਰਭੂ ਦਾ ਕੋਈ ਵੀ ਸਰੀਕੁ = ਸ਼ਰੀਕ ਨਹੀਂ ਦੀਸੈ = ਦਿਸਦਾ, ਉਹ ਅਪਰ = ਉਥੇ ਰਹਿਣ ਵਾਲੀ ਪ੍ਰਕਿਰਤੀ ਕਰਕੇ ਅਪਾਰਾ = ਪਾਰਾਵਾਰ ਤੋਂ ਰਹਿਤ ਆਪੇ ਆਪ ਹੀ ਸਰੂਪ ਹੈ॥੨॥

## ਗੁਪਤੇ ਬੂਝਹੁ; ਜੁਗ ਚਤੁਆਰੇ ॥
## ਘਟਿ ਘਟਿ ਵਰਤੈ; ਉਦਰ ਮਝਾਰੇ ॥

ਹੇ ਭਾਈ ! ਉਸ ਸਮੇਂ ਚਤੁਆਰੇ = ਚਾਰ ਜੁਗਾਂ ਦੇ ਨਾਮ ਵੀ ਗੁਪਤ = ਲੁਕੇ ਹੋਏ ਹੀ ਬੂਝਹੁ = ਸਮਝਣਾ ਕਰੋ।

ਚੌਹਾਂ ਖਾਣੀਆਂ ਦੇ ਘਟਾਂ ਘਟਾਂ ਦੇ ਜੀਵ ਉਸ ਪ੍ਰਭੂ ਦੇ ਉਦਰ ਮਝਾਰੇ = ਵਿਚ ਹੀ ਵਰਤੈ = ਵਰਤਦੇ ਸਨ, ਭਾਵ ਉਦਰ ਦੇ ਅੰਦਰ ਹੀ ਸੰਕੋਚੇ ਹੋਏ ਸਨ, ਕੋਈ ਵੀ ਪ੍ਰਗਟ ਨਹੀਂ ਕੀਤੇ ਸਨ।

## ਜੁਗੁ ਜੁਗੁ ਏਕਾ ਏਕੀ ਵਰਤੈ; ਕੋਈ ਬੂਝੈ ਗੁਰ ਵੀਚਾਰਾ ਹੇ ॥੩॥

ਜੁਗਾਂ ਜੁਗਾਂ ਵਿਚ ਏਕਾ ਏਕੀ = ਇੱਕੋ ਇਕ ਪ੍ਰਭੂ ਆਪ ਹੀ ਵਰਤੈ = ਵਰਤਦਾ ਹੈ ਪਰ ਇਸ ਭੇਦ ਨੂੰ ਕੋਈ ਗੁਰਮੁਖ ਹੀ ਗੁਰਾਂ ਦੇ ਸ਼ਬਦ ਦੀ ਵੀਚਾਰ ਕਰਕੇ ਬੂਝੈ = ਬੁੱਝਦਾ ਹੈ॥੩॥

ਅੱਗੇ ਉਤਪਤੀ ਕਾਲ ਦਾ ਵਰਣਨ ਕਰਦੇ ਹਨ।

## ਬਿੰਦੁ ਰਕਤੁ ਮਿਲਿ; ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ; ਮਿਲਿ ਜੀਆ ॥

ਫੇਰ ਪ੍ਰਭੂ ਨੇ ਪੰਜਾਂ ਤੱਤਾਂ ਦੀਆਂ ਖਿੱਲਤਾਂ ਬਣਾ ਕਰਕੇ ਪਿਤਾ ਦੇ ਬਿੰਦੁ = ਵੀਰਜ ਤੇ ਮਾਤਾ ਦੀ ਰਕਤੁ = ਰੱਤ ਨੂੰ ਮਿਲਾ ਕਰਕੇ ਸਭ ਪਿੰਡੁ = ਸਰੀਰ ਸਰੀਆ = ਸਿਰਜਨੇ ਕੀਤੇ ਹਨ।

ਪਉਣ = ਹਵਾ, ਪਾਣੀ, ਅਗਨੀ = ਅੱਗ (ਅਕਾਸ਼ ਤੇ ਧਰਤੀ) ਆਦਿ ਤੱਤਾਂ ਨੂੰ ਮਿਲਾ ਕੇ ਜੀਆ = ਜੀਵਾਂ ਵਿਚ ਚੇਤਨ ਸੱਤਾ ਪਾਉਣਾ ਕੀਤੀ ਹੈ, ਇਉਂ ਸੂਖਮ ਤੱਤਾਂ ਕਰਕੇ ਸੂਖਮ ਤੇ ਸਥੂਲ ਤੱਤਾਂ ਕਰਕੇ ਸਥੂਲ ਸਰੀਰ ਰਚਨੇ ਕੀਤੇ ਹਨ।

## ਆਪੇ ਚੋਜ ਕਰੇ ਰੰਗ ਮਹਲੀ; ਹੋਰ ਮਾਇਆ ਮੋਹ ਪਸਾਰਾ ਹੇ ॥੪॥

ਰੰਗ = ਅਨੰਦਦਾਇਕ ਮਹਲੀ = ਮਹਿਲਾਂ ਦਾ ਮਾਲਕ ਸਰੀਰ ਰੂਪੀ ਮੰਦਰ ਵਿਚ ਆਪੇ = ਆਪ ਹੀ ਬਹੁਤ ਸਾਰੇ ਚੋਜ = ਕੌਤਕ ਕਰੇ = ਕਰਦਾ ਹੈ, ਹੋਰਨਾਂ ਸਰੀਰਾਂ ਵਿਚ ਮਾਇਆ ਦੇ ਮੋਹ ਨੂੰ ਪਸਾਰਾ = ਪਸਾਰਨਾ ਕੀਤਾ ਹੈ ॥੪॥

## ਗਰਭ ਕੁੰਡਲ ਮਹਿ; ਉਰਧ ਧਿਆਨੀ ॥ ਆਪੇ ਜਾਣੈ; ਅੰਤਰਜਾਮੀ ॥

ਜੀਵ ਮਾਤਾ ਦੇ ਗਰਭ = ਪੇਟ ਦੇ ਕੁੰਡਲ = ਗੋਲਾਕਾਰ ਘੇਰੇ **ਵਾ:** ਗਰਭ ਕੁੰਟ ਮਹਿ = ਵਿਚ ਉਰਧ = ਉਲਟਾ ਲਮਕਦਾ ਹੋਇਆ ਪਰਮੇਸ਼ਰ ਦੇ ਧਿਆਨੀ = ਧਿਆਨ ਵਿਚ ਜੁੜਿਆ ਹੋਇਆ ਸੀ।

ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰਭੂ ਆਪੇ = ਆਪ ਹੀ ਜਾਣਦਾ ਸੀ ਕਿ ਮਾਤਾ ਦੇ ਗਰਭ ਵਿਚ ਪਰ੍ਹਾ ਬਾਣੀ ਦੁਆਰਾ ਇਸ ਜੀਵ ਕੋਲੋਂ ਜਾਪ ਕਰਾਇਆ ਜਾਵੇ ਤਾਂ ਹੀ ਇਹ ਬਚ ਸਕਦਾ ਹੈ।

[ਅੰਗ ੧੦੨੭]

## ਸਾਸਿ ਸਾਸਿ ਸਚੁ ਨਾਮੁ ਸਮਾਲੇ; ਅੰਤਰਿ ਉਦਰ ਮਝਾਰਾ ਹੇ ॥੫॥

ਹੇ ਭਾਈ! ਉਸ ਵੇਲੇ ਜੀਵ ਮਾਤਾ ਦੇ ਉਦਰ = ਪੇਟ ਦੇ ਮਝਾਰਾ = ਪੜਦੇ ਅੰਤਰਿ = ਵਿਚ ਸਾਸਿ ਸਾਸਿ = ਹਰੇਕ ਸੁਆਸ ਸਚੁ = ਸੱਚੇ ਨਾਮ ਨੂੰ ਸਮਾਲੇ = ਯਾਦ ਕਰਦਾ ਸੀ ॥੫॥

## ਚਾਰਿ ਪਦਾਰਥ ਲੈ; ਜਗਿ ਆਇਆ ॥
## ਸਿਵ ਸਕਤੀ ਘਰਿ; ਵਾਸਾ ਪਾਇਆ ॥

ਇਹ ਜੀਵ ਚਾਰਿ ਪਦਾਰਥ = ਧਰਮ, ਅਰਥ, ਕਾਮ ਮੋਖ ਲੈ = ਲੈ ਕੇ **ਵਾ:** ਲੈਣ ਵਾਸਤੇ ਜਗਿ = ਸੰਸਾਰ ਵਿਚ ਆਇਆ ਹੈ।

ਇਸ ਜੀਵ ਨੇ ਸਿਵ = ਕਲਿਆਣ ਸਰੂਪ ਪ੍ਰਭੂ ਦੀ ਰਚੀ ਸ਼ਕਤੀ = ਮਾਇਆ ਦੇ ਘਰ ਵਿਚ **ਵਾ:** ਸ਼ਿਵ ਭਾਵ ਸਤੋਗੁਣ ਸ਼ਕਤੀ ਭਾਵ ਤਮੋਗੁਣ ਅਤੇ ਰਜੋਗੁਣ ਭਾਵ ਤਿੰਨਾਂ ਗੁਣਾਂ ਦੇ ਘਰ ਵਿਚ ਵਾਸਾ = ਨਿਵਾਸ ਪਾਇਆ = ਪਾਉਣਾ ਕੀਤਾ ਹੈ।

## ਏਕੁ ਵਿਸਾਰੇ ਤਾ ਪਿੜ ਹਾਰੇ; ਅੰਧੁਲੈ ਨਾਮੁ ਵਿਸਾਰਾ ਹੇ ॥੬॥

ਜੇਕਰ ਇਹ ਜੀਵ ਏਕੁ = ਇਕ ਪਰਮੇਸ਼ਰ ਦੇ ਨਾਮ ਨੂੰ ਵਿਸਾਰੇ = ਵਿਸਾਰ, ਭੁਲਾ ਦੇਵੇ, ਤਾ = ਤਦੋਂ ਜ਼ਰੂਰ ਹੀ ਮਨੁੱਖਾ ਜਨਮ ਦੀ ਪਿੜ = ਬਾਜ਼ੀ ਨੂੰ ਹਾਰੇ = ਹਾਰ ਜਾਵੇਗਾ, ਪਰ ਅੰਧੁਲੈ = ਅੰਨ੍ਹੇ, ਅਗਿਆਨੀ ਜੀਵ ਨੇ ਪਰਮੇਸ਼ਰ ਦਾ ਨਾਮ ਵਿਸਾਰਾ = ਭੁਲਾਇਆ ਹੋਇਆ ਹੈ ॥੬॥

**ਬਾਲਕੁ ਮਰੈ; ਬਾਲਕ ਕੀ ਲੀਲਾ ॥ ਕਹਿ ਕਹਿ ਰੋਵਹਿ; ਬਾਲੁ ਰੰਗੀਲਾ ॥**

ਜਿਸ ਵੇਲੇ ਕੋਈ ਬਾਲਕੁ = ਬੱਚਾ ਮਰੈ = ਮਰ ਜਾਂਦਾ ਹੈ, ਤਦ ਉਸ ਬਾਲਕ = ਬੱਚੇ ਕੀ = ਦੀਆਂ ਲੀਲਾ = ਖੇਡਾਂ ਸੰਬੰਧੀ ਯਾਦ ਕਰਦੇ ਹਨ।

ਫੇਰ ਉਸਦੇ ਮਾਤਾ ਪਿਤਾ ਆਦਿ ਇਹ ਕਹਿ ਕਹਿ = ਆਖ ਆਖ ਕੇ ਰੋਵਹਿ = ਰੋਂਦੇ ਹਨ ਕਿ ਇਹ ਬਾਲੁ = ਬੱਚਾ ਬਹੁਤ ਰੰਗੀਲਾ = ਪਿਆਰਾ, ਅਨੰਦ ਦਾ ਘਰ ਸੀ।

**ਜਿਸ ਕਾ ਸਾ, ਸੋ ਤਿਨ ਹੀ ਲੀਆ; ਭੂਲਾ ਰੋਵਣਹਾਰਾ ਹੇ ॥੭॥**

ਜਿਸ ਵਾਹਿਗੁਰੂ ਕਾ = ਦਾ ਬਾਲਕ ਭੇਜਿਆ ਹੋਇਆ ਸੀ, ਸੋ = ਉਹ ਬਾਲਕ ਤਿਨ = ਉਸ ਪਰਮੇਸ਼ਰ ਨੇ ਹੀ ਵਾਪਸ ਲੀਆ = ਲੈ ਲਿਆ ਹੈ ਅਤੇ ਰੋਵਣਹਾਰਾ = ਰੋਣ ਵਾਲੇ ਜੀਵ ਭੂਲਾ = ਭੁੱਲੇ ਹੋਏ ਹਨ ॥੭॥

**ਭਰਿ ਜੋਬਨਿ ਮਰਿ ਜਾਹਿ; ਕਿ ਕੀਜੈ ॥ ਮੇਰਾ ਮੇਰਾ ਕਰਿ; ਰੋਵੀਜੈ ॥**

ਜੇਕਰ ਕੋਈ = ਭਰ ਜੋਬਨਿ = ਜਵਾਨੀ ਦਾ ਹੋ ਕੇ ਮਰ ਜਾਹਿ = ਜਾਵੇ ਤਾਂ ਕੋਈ ਕਿ = ਕੀ ਕੀਜੈ = ਕਰ ਸਕਦਾ ਹੈ ?

ਉਸ ਵੇਲੇ ਵੀ ਮੇਰਾ ਪੁੱਤਰ, ਮੇਰਾ ਪਤੀ, ਪਿਤਾ ਆਦਿ ਕਰਿ = ਕਰਕੇ ਰੋਵੀਜੈ = ਰੋਂਦੇ ਹਨ।

**ਮਾਇਆ ਕਾਰਣਿ ਰੋਇ ਵਿਗੂਚਹਿ; ਧ੍ਰਿਗੁ ਜੀਵਣੁ ਸੰਸਾਰਾ ਹੇ ॥੮॥**

ਸਭ ਮਾਇਆ ਦੇ ਕਾਰਣਿ = ਵਾਸਤੇ ਰੋਇ = ਰੋ ਰੋ ਕੇ ਵਿਗੂਚਹਿ = ਖ਼ਰਾਬ, ਖ਼ੁਆਰ ਹੁੰਦੇ ਹਨ, ਉਨ੍ਹਾਂ ਦਾ ਸੰਸਾਰਾ = ਜਗਤ ਵਿਚ ਜੀਵਣੁ = ਜਿਊਣਾ ਧ੍ਰਿਗ = ਧ੍ਰਿਕਾਰ ਜੋਗ ਹੈ ॥੮॥

**ਕਾਲੀ ਹੂ; ਫੁਨਿ ਧਉਲੇ ਆਏ ॥ ਵਿਣੁ ਨਾਵੈ; ਗਥੁ ਗਇਆ ਗਵਾਏ ॥**

ਕਾਲੀ = ਕਾਲੇ ਕੇਸਾਂ ਹੂ = ਤੋਂ ਬਾਅਦ ਫੁਨਿ = ਫੇਰ ਧਉਲੇ = ਚਿੱਟੇ ਕੇਸ ਆਏ = ਆ ਜਾਂਦੇ ਹਨ।

ਪਰ ਫੇਰ ਵੀ ਜੀਵ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਆਪਣੀ ਸੁਆਸਾਂ ਰੂਪੀ ਗਥੁ = ਪੂੰਜੀ **ਵਾ:** ਪੁੰਨਾਂ ਰੂਪੀ ਪੂੰਜੀ ਨੂੰ ਗਵਾਏ = ਗੁਆ ਕੇ ਚਲਿਆ ਗਇਆ = ਗਿਆ ਹੈ **ਵਾ:** (ਗ + ਥੁ) ਗ = ਗਿਆਨ ਰੂਪੀ ਥੁ = ਥਾਂ ਦੀ ਪ੍ਰਾਪਤੀ ਕਰਾਉਣ ਵਾਲੀ ਆਤਮਾਨੰਦ, ਸਤਸੰਗਤ ਰੂਪੀ ਵਸਤੂ ਨੂੰ ਗੁਆ ਕੇ ਵਿਅਰਥ ਚਲਿਆ ਗਿਆ।

**ਦੁਰਮਤਿ ਅੰਧੁਲਾ ਬਿਨਸਿ ਬਿਨਾਸੈ; ਮੂਠੇ ਰੋਇ ਪੂਕਾਰਾ ਹੇ ॥੯॥**

ਇਸ ਪ੍ਰਕਾਰ ਦੁਰਮਤਿ = ਖੋਟੀ ਮੱਤ ਵਿਚ ਲੱਗ ਕੇ ਅੰਧੁਲਾ = ਅਗਿਆਨੀ ਜੀਵ ਆਪ ਬਿਨਸਿ = ਨਾਸ਼ ਹੁੰਦਾ ਹੈ ਅਤੇ ਹੋਰਨਾਂ ਨੂੰ ਵੀ ਬਿਨਾਸੈ = ਨਾਸ਼ ਕਰ ਦਿੰਦਾ ਹੈ **ਵਾ:** ਬਿਨਸਿ = ਨਾਸ਼ ਹੋ ਜਾਣ ਵਾਲੇ ਪਦਾਰਥਾਂ ਵਿਚ ਲੱਗ ਕੇ ਜੀਵ ਨਾਸ਼ ਹੋ ਰਿਹਾ ਹੈ, ਮਾਇਆ, ਵਿਕਾਰਾਂ ਦਾ ਮੂਠੇ = ਲੁੱਟਿਆ ਹੋਇਆ ਰੋਇ = ਰੋ ਕਰਕੇ ਪੂਕਾਰਾ = ਫ਼ਰਿਆਦਾਂ ਕਰਦਾ ਹੈ ॥੯॥

**ਆਪੁ ਵੀਚਾਰਿ; ਨ ਰੋਵੈ ਕੋਈ ॥ ਸਤਿਗੁਰੁ ਮਿਲੈ; ਤ ਸੋਝੀ ਹੋਈ ॥**

ਜੇਕਰ ਕੋਈ ਆਪੁ = ਆਪਣੇ ਆਪ ਨੂੰ ਵੀਚਾਰਿ = ਵੀਚਾਰਦਾ ਹੈ, ਉਹ ਰੋਵੈ = ਰੋਂਦਾ ਨਹੀਂ ਹੈ **ਵਾ:** ਆਪਣੇ ਸਰੂਪ ਦੇ ਵੀਚਾਰਨ ਲਈ ਕੋਈ ਵੀ ਨਹੀਂ ਰੋਂਦਾ, ਸਭ ਮਾਇਆ ਵਿਚ ਫਸੇ ਹੋਏ ਹਨ **ਵਾ:** ਆਪਣਾ ਆਪ ਵਿਚਾਰਨ ਵਾਸਤੇ ਕੋਈ ਰੋਵੈ = ਜਤਨ ਨਹੀਂ ਕਰਦਾ।

ਜੇਕਰ ਕੋਈ ਸਤਿਗੁਰੂ ਸਾਹਿਬ ਜੀ ਨਾਲ ਮਿਲੈ = ਮਿਲਣਾ ਕਰੇ, ਤ = ਤਦੋਂ ਹੀ ਆਪਣੇ ਸਰੂਪ ਦੀ ਸੋਝੀ = ਗਿਆਤ ਹੋਈ = ਹੁੰਦੀ ਹੈ।

## ਬਿਨੁ ਗੁਰ ਬਜਰ ਕਪਾਟ ਨ ਖੂਲਹਿ; ਸਬਦਿ ਮਿਲੈ ਨਿਸਤਾਰਾ ਹੇ ॥੧੦॥

ਸਤਿਗੁਰੂ ਸਾਹਿਬ ਜੀ ਦੀ ਸ਼ਰਨ ਤੋਂ ਬਿਨੁ = ਬਗ਼ੈਰ ਬਜਰ = ਪੱਥਰ ਦੀ ਨਿਆਈਂ ਕਠੋਰ ਪੰਜਾਂ ਕੋਸ਼ਾਂ ਆਸਾਂ ਅੰਦੇਸਾਂ ਰੂਪੀ ਕਪਾਟ = ਤਖ਼ਤੇ ਨਹੀਂ ਖੂਲਹਿ = ਖੁੱਲ੍ਹ ਸਕਦੇ, ਜੇਕਰ ਇਸ ਜੀਵ ਨੂੰ ਗੁਰਾਂ ਦਾ ਸਬਦਿ = ਉਪਦੇਸ਼ ਮਿਲੈ = ਮਿਲ ਜਾਵੇ, ਤਦੋਂ ਹੀ ਇਸ ਦਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਤਰਨਾ ਹੋਵੇਗਾ ॥੧੦॥

## ਬਿਰਧਿ ਭਇਆ ਤਨੁ; ਛੀਜੈ ਦੇਹੀ ॥ ਰਾਮੁ ਨ ਜਪਈ; ਅੰਤਿ ਸਨੇਹੀ ॥

ਜਦੋਂ ਤਨੁ = ਸਰੀਰ ਬਿਰਧਿ = ਬੁੱਢਾ ਭਇਆ = ਹੋ ਜਾਂਦਾ ਹੈ, ਉਦੋਂ ਇਹ ਦੇਹੀ = ਸਰੀਰ ਛੀਜੈ = ਕਮਜ਼ੋਰ ਹੋ ਜਾਂਦਾ ਹੈ।

ਪਰ ਫਿਰ ਵੀ ਜੀਵ ਰਾਮੁ = ਪਰਮੇਸ਼ਰ ਦਾ ਨਾਮ ਨਹੀਂ ਜਪਈ = ਜਪਦਾ, ਜੋ ਅੰਤਿ = ਅਖ਼ੀਰ ਵੇਲੇ ਸਨੇਹੀ = ਪਿਆਰ ਕਰਨ ਵਾਲਾ ਹੈ ਭਾਵ ਅੰਤ ਸਮੇਂ ਵੀ ਸਹਾਇਤਾ ਕਰਦਾ ਹੈ।

## ਨਾਮੁ ਵਿਸਾਰਿ ਚਲੈ ਮੁਹਿ ਕਾਲੈ; ਦਰਗਹ ਝੂਠੁ ਖੁਆਰਾ ਹੇ ॥੧੧॥

ਪਰਮੇਸ਼ਰ ਦਾ ਨਾਮ ਵਿਸਾਰਿ = ਭੁਲਾ ਕਰਕੇ ਜੀਵ ਔਗੁਣਾਂ ਰੂਪੀ ਕਲੰਕਾਂ ਨਾਲ ਕਾਲਾ ਮੁਹਿ = ਮੂੰਹ ਕਰਵਾ ਕੇ ਭਾਵ ਬਦਨਾਮੀ ਖੱਟ ਕੇ ਪ੍ਰਲੋਕ ਨੂੰ ਚਲੈ = ਚੱਲਦਾ ਹੈ **ਵਾ:** ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਚੱਲਦਾ ਹੈ, ਉਹ ਝੂਠੁ = ਝੂਠਾ ਜੀਵ ਪਰਮੇਸ਼ਰ ਦੀ ਦਰਗਾਹ = ਨਿਆਇ ਸਭਾ ਵਿਚ ਵੀ ਖੁਆਰਾ = ਖ਼ਰਾਬ ਹੀ ਹੁੰਦਾ ਹੈ ॥੧੧॥

## ਨਾਮੁ ਵਿਸਾਰਿ; ਚਲੈ ਕੂੜਿਆਰੋ ॥ ਆਵਤ ਜਾਤ; ਪੜੈ ਸਿਰਿ ਛਾਰੋ ॥

(‘ਪੜੈ’ ਦਾ ਉਚਾਰਣ ਪੋਲਾ ਹੈ)

ਕੂੜਿਆਰੋ = ਝੂਠ ਦੀ ਪ੍ਰਾਪਤੀ ਵਾਲਾ ਪੁਰਸ਼ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕੇ ਇਸ ਦੁਨੀਆਂ ਤੋਂ ਪ੍ਰਲੋਕ, ਜੂਨਾਂ ਵੱਲ ਚਲੈ = ਤੁਰ ਪੈਂਦਾ ਹੈ।

ਉਸਨੂੰ ਸੰਸਾਰ ਵਿਚ ਆਵਤ = ਆਉਂਦਿਆਂ ਤੇ ਮਰ ਕੇ ਜਾਤ = ਜਾਂਦੇ ਨੂੰ ਸਿਰ ਵਿਚ ਲਾਹਨਤਾਂ ਦੀ ਛਾਰੋ = ਸੁਆਹ ਹੀ ਪੜੈ = ਪੈਂਦੀ ਹੈ।

## ਸਾਹੁਰੜੈ ਘਰਿ ਵਾਸੁ ਨ ਪਾਏ; ਪੇਈਅੜੈ ਸਿਰਿ ਮਾਰਾ ਹੇ ॥੧੨॥

ਉਹ ਮਨਮੁਖ ਜੀਵ ਰੂਪੀ ਇਸਤ੍ਰੀ ਪ੍ਰਲੋਕ, ਸਰੂਪ ਰੂਪੀ ਸਾਹੁਰੜੈ = ਸਹੁਰੇ ਘਰ ਵਿਚ ਵਾਸੁ = ਵੱਸਣਾ ਨਹੀਂ ਪਾਏ = ਪਾਉਂਦੀ ਅਤੇ ਉਸਦੇ ਇਸ ਮਾਤਲੋਕ ਰੂਪੀ ਪੇਈਅੜੈ = ਪੇਕੇ ਘਰ ਵਿਚ ਸਿਰ ਉਪਰ ਲਾਹਨਤਾਂ, ਤਰਕਾਂ ਰੂਪੀ ਮਾਰਾਂ ਪੈਂਦੀਆਂ ਰਹਿੰਦੀਆਂ ਹਨ **ਵਾ:** ਆਤਮਾਕਾਰ ਬਿਰਤੀ ਰੂਪੀ ਸਹੁਰੇ ਪਰਿਵਾਰ ਅਤੇ ਤੁਰੀਆ ਪਦ ਰੂਪੀ ਘਰ ਵਿਚ ਵਾਸਾ ਨਹੀਂ ਪਾਉਂਦੀ ਭਾਵ ਬਿਰਤੀ ਅੰਤਰਮੁਖ ਨਹੀਂ ਹੁੰਦੀ ਅਤੇ ਸੰਸਾਰਾਕਾਰ ਬਿਰਤੀ ਪੂਰੀ ਪੇਕੇ ਘਰ ਵਿਚ ਰਹਿਣ ਕਰਕੇ ਕਾਮ ਕ੍ਰੋਧ ਆਦਿ ਦੀਆਂ ਮਾਰਾਂ ਪੈਂਦੀਆਂ ਹਨ ॥੧੨॥

## ਖਾਜੈ ਪੈਝੈ; ਰਲੀ ਕਰੀਜੈ ॥ ਬਿਨੁ ਅਭ ਭਗਤੀ; ਬਾਦਿ ਮਰੀਜੈ ॥

ਜੀਵ ਪਦਾਰਥਾਂ ਨੂੰ ਖਾਜੈ = ਖਾਂਦੇ, ਬਸਤ੍ਰਾਂ ਨੂੰ ਪੈਝੈ = ਪਹਿਨਦੇ, ਰਲੀ = ਖ਼ੁਸ਼ੀਆਂ ਮਾਨਣਾ ਕਰੀਜੈ = ਕਰਦੇ ਹਨ।

ਅਭ = ਹਿਰਦੇ ਵਿਚ ਭਗਤੀ ਧਾਰਨ ਤੋਂ ਬਿਨੁ = ਬਗ਼ੈਰ ਬਾਦਿ = ਨਿਸਫਲ ਹੀ ਮਰੀਜੈ = ਮਰ ਜਾਂਦੇ ਹਨ।

## ਸਰ ਅਪਸਰ ਕੀ ਸਾਰ ਨ ਜਾਣੈ; ਜਮੁ ਮਾਰੇ ਕਿਆ ਚਾਰਾ ਹੇ ॥੧੩॥

ਸਰ = ਚੰਗੇ ਅਪਸਰ = ਮੰਦੇ ਕੀ = ਦੀ ਸਾਰ = ਖ਼ਬਰ ਨਹੀਂ ਜਾਣੈ = ਜਾਣਦੇ, ਉਨ੍ਹਾਂ ਨੂੰ ਜਦੋਂ ਜਮ ਮਾਰੇ = ਮਾਰੇਗਾ, ਉਦੋਂ ਉਨ੍ਹਾਂ ਦਾ ਕਿਆ = ਕੀ ਚਾਰਾ = ਜ਼ੋਰ ਚੱਲੇਗਾ ਭਾਵ ਕੋਈ ਪੇਸ਼ ਨਹੀਂ ਜਾਵੇਗੀ ॥੧੩॥

## ਪਰਵਿਰਤੀ; ਨਰਵਿਰਤਿ ਪਛਾਣੈ ॥ ਗੁਰ ਕੈ ਸੰਗਿ; ਸਬਦਿ ਘਰੁ ਜਾਣੈ ॥

ਗੁਰਮੁਖ ਜਨ ਅੱਠੇ ਪਹਿਰ ਨਾਮ ਸਿਮਰਨ ਵਿਚ ਪਰਵਿਰਤੀ = ਮਨ ਦੀ ਲਗਨ ਲਗਾਉਣੀ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਦੇ ਨਰਵਿਰਤਿ = ਤਿਆਗ ਨੂੰ ਪਛਾਣੈ = ਪਹਿਚਾਣਦੇ ਹਨ।

ਉਹ ਗੁਰੂ ਸਾਹਿਬ ਜੀ ਕੈ = ਦੇ ਸੰਗਿ = ਨਾਲ ਭਾਵ ਸਤਿਸੰਗਤ ਵਿਚ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਰੂਪ ਰੂਪੀ ਘਰ ਨੂੰ ਜਾਣੈ = ਜਾਣ ਲੈਂਦੇ ਹਨ।

## ਕਿਸ ਹੀ ਮੰਦਾ ਆਖਿ ਨ ਚਲੈ; ਸਚਿ ਖਰਾ ਸਚਿਆਰਾ ਹੇ ॥੧੪॥

ਉਹ ਕਿਸੇ ਨੂੰ ਹੀ = ਵੀ ਮੰਦਾ = ਖੋਟਾ, ਬੁਰਾ ਬਚਨ ਆਖਿ = ਕਹਿ ਕੇ ਨ = ਨਹੀਂ ਚਲੈ = ਚੱਲਦੇ, ਉਹ ਸਚਿ = ਸੱਚੇ ਨਾਮ ਦੇ ਜਪਣ ਕਰਕੇ ਖਰਾ = ਬਹੁਤ ਸਚਿਆਰਾ = ਸਚਿਆਈ ਦੇ ਜੀਵਨ ਵਾਲੇ ਹਨ ॥੧੪॥

## ਸਾਚ ਬਿਨਾ; ਦਰਿ ਸਿਝੈ ਨ ਕੋਈ ॥ ਸਾਚ ਸਬਦਿ; ਪੈਝੈ ਪਤਿ ਹੋਈ ॥

ਸਾਚ = ਸੱਚੇ ਨਾਮ ਦੀ ਪ੍ਰਾਪਤੀ ਤੋਂ ਬਿਨਾ = ਬਗ਼ੈਰ ਪ੍ਰਭੂ ਦੇ ਦਰਿ = ਦੁਆਰੇ ਵਿਚ ਕੋਈ ਵੀ ਨਹੀਂ ਸਿਝੈ = ਪਹੁੰਚਦਾ।

ਸਾਚ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਰੂਪੀ ਪੁਸ਼ਾਕ ਨੂੰ ਪੈਝੈ = ਪਹਿਣ ਕੇ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਪ੍ਰਾਪਤ ਹੋਈ = ਹੁੰਦੀ ਹੈ।

## ਆਪੇ ਬਖਸਿ ਲਏ ਤਿਸੁ ਭਾਵੈ; ਹਉਮੈ ਗਰਬੁ ਨਿਵਾਰਾ ਹੇ ॥੧੫॥

ਤਿਸੁ = ਉਸ ਹਰੀ ਨੂੰ ਜੋ ਭਾਵੈ = ਭਾਅ ਜਾਂਦਾ ਹੈ, ਉਸ ਨੂੰ ਆਪੇ = ਆਪ ਹੀ ਨਾਮ ਦੀ ਦਾਤ ਦੇ ਕਰਕੇ ਬਖ਼ਸ਼ ਲਏ = ਲੈਂਦਾ ਹੈ, ਉਸੇ ਜੀਵ ਨੇ ਹੀ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦਾ ਗਰਬੁ = ਹੰਕਾਰ ਨਿਵਾਰਾ = ਨਵਿਰਤ ਕੀਤਾ ਹੈ ॥੧੫॥

## ਗੁਰ ਕਿਰਪਾ ਤੇ; ਹੁਕਮੁ ਪਛਾਣੈ ॥ ਜੁਗਹ ਜੁਗੰਤਰ; ਕੀ ਬਿਧਿ ਜਾਣੈ ॥

ਜੋ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਪਰਮੇਸ਼ਰ ਦਾ ਹੁਕਮੁ = ਭਾਣਾ ਪਛਾਣੈ = ਪਛਾਣਦਾ ਹੈ।

ਉਹ ਜੁਗਹ ਜੁਗੰਤਰ = ਜੁਗਾਂ ਜੁਗਾਂ ਵਿਚ ਵਿਆਪਕ ਪ੍ਰਭੂ ਕੀ = ਦੀ ਪ੍ਰਾਪਤੀ ਦੀ ਬਿਧਿ = ਜੁਗਤੀ ਜਾਣੈ = ਜਾਣਦਾ ਹੈ।

## ਨਾਨਕ ਨਾਮੁ ਜਪਹੁ ਤਰੁ ਤਾਰੀ; ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੁਸੀਂ ਪਰਮੇਸ਼ਰ ਦਾ ਨਾਮ ਜਪਹੁ = ਜਪਣਾ

ਕਰੋ, ਫੇਰ ਤੁਸੀਂ ਭਗਤੀ ਰੂਪੀ ਤਾਰੀ = ਬੇੜੀ ਉਪਰ ਚੜ੍ਹ ਕੇ ਆਸਾ ਰੂਪੀ ਨਦੀ ਤੋਂ ਤਰੁ = ਤਰ ਜਾਵੋਗੇ, ਸਚੁ = ਨਿਸਚੇ ਕਰਕੇ ਤਾਰਣਹਾਰਾ = ਤਾਰਨ ਵਾਲਾ ਪ੍ਰਭੂ ਨਾਮ ਰੂਪੀ ਜਹਾਜ਼ ਉਪਰ ਚੜ੍ਹਾਅ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦੇਵੇਗਾ ॥੧੬॥੧॥੭॥

## ਮਾਰੂ ਮਹਲਾ ੧ ॥

## ਹਰਿ ਸਾ ਮੀਤੁ; ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ; ਸੁਰਤਿ ਸਮੋਈ ॥

ਹਰਿ ਪਰਮੇਸ਼ਰ ਸਾ = ਵਰਗਾ ਮੀਤੁ = ਮਿੱਤਰ ਮੈ = ਮੈਨੂੰ ਕੋਈ ਵੀ ਦ੍ਰਿਸ਼ਟੀ ਨਹੀਂ ਆਉਂਦਾ।

ਜਿਨਿ = ਜਿਸ ਪ੍ਰਭ ਨੇ ਮੈਨੂੰ ਤਨੁ = ਸਰੀਰ ਮਨੁ = ਹਿਰਦਾ ਦੀਆ = ਦੇਣਾ ਕੀਤਾ ਹੈ ਅਤੇ ਫੇਰ ਉਸ ਵਿਚ ਸੁਰਤਿ = ਗਿਆਤ, ਚੇਤਨ ਸ਼ਕਤੀ ਸਮੋਈ = ਮਿਲਾਈ ਹੈ **ਵਾ:** ਆਪਣੀ ਸੁਰਤਿ = ਸ੍ਰੇਸ਼ਟ ਪ੍ਰੀਤੀ ਵਿਚ ਮਿਲਾਉਣਾ ਕੀਤੀ ਹੈ।

## ਸਰਬ ਜੀਆ ਪ੍ਰਤਿਪਾਲਿ ਸਮਾਲੇ; ਸੋ ਅੰਤਰਿ ਦਾਨਾ ਬੀਨਾ ਹੇ ॥੧॥

ਫੇਰ ਉਹ ਸਰਬ = ਸਾਰੇ ਜੀਅ = ਜੀਵਾਂ ਤਾਈਂ ਪ੍ਰਤਿਪਾਲਿ = ਪਾਲਣਾ ਕਰਕੇ ਸਮਾਲੇ = ਸੰਭਾਲਦਾ ਹੈ, ਸੋ = ਉਹ ਸਾਰਿਆਂ ਦੇ ਅੰਦਰ ਦੀ ਦਾਨਾ = ਜਾਨਣ ਵਾਲਾ ਤੇ ਸਾਰਿਆਂ ਦੇ ਗੁਪਤ, ਪ੍ਰਤੱਖ ਕੰਮਾਂ ਨੂੰ ਬੀਨਾ = ਦੇਖਣ ਵਾਲਾ, ਮੇਰੇ ਹਿਰਦੇ ਅੰਦਰ ਹੀ ਵੱਸਦਾ ਹੈ ॥੧॥

## ਗੁਰੁ ਸਰਵਰੁ; ਹਮ ਹੰਸ ਪਿਆਰੇ ॥ ਸਾਗਰ ਮਹਿ; ਰਤਨ ਲਾਲ ਬਹੁ ਸਾਰੇ ॥

ਗੁਰੂ ਸਾਹਿਬ ਜੀ ਸਰਵਰੁ = ਮਾਨ ਸਰੋਵਰ ਦੀ ਨਿਆਈਂ ਹਨ ਅਤੇ ਹਮ = ਅਸੀਂ **ਵਾ:** ਹਮ = ਤਮਾਮ ਜਗਿਆਸੂ ਜਨ ਉਸ ਪਿਆਰੇ ਗੁਰੂ ਦੇ ਕੋਲ ਵੱਸਣ ਵਾਲੇ ਹੰਸਾਂ ਦੀ ਨਿਆਈਂ ਹਨ।

ਜਿਵੇਂ ਸਾਗਰ = ਸਮੁੰਦ੍ਰ, ਮਾਨ ਸਰੋਵਰ ਮਹਿ = ਵਿਚ ਰਤਨ = ਮਾਨਿਕ, ਲਾਲ ਆਦਿ ਬਹੁਤ ਸਾਰੇ ਪਦਾਰਥ ਹੁੰਦੇ ਹਨ, ਇਉਂ ਗੁਰੂ ਰੂਪੀ ਸਮੁੰਦ੍ਰ ਵਿਚ ਵੈਰਾਗ ਰੂਪੀ ਰਤਨ, ਪ੍ਰੇਮ ਰੂਪੀ ਲਾਲ ਆਦਿ ਬਹੁਤ ਸਾਰੇ ਸ਼ੁੱਭ ਗੁਣਾਂ ਰੂਪੀ ਪਦਾਰਥ ਹਨ।

## ਮੋਤੀ ਮਾਣਕ ਹੀਰਾ ਹਰਿ ਜਸੁ; ਗਾਵਤ ਮਨੁ ਤਨੁ ਭੀਨਾ ਹੇ ॥੨॥

ਨਿਸ਼ਕਾਮ ਕਰਮ, ਅੰਤਹਕਰਣ ਦੀ ਸ਼ੁੱਧੀ ਰੂਪੀ ਮੋਤੀ, ਸ੍ਰਵਣ ਮੰਨਣ ਨਿਧਿਆਸਣ ਰੂਪੀ ਮਾਣਕ ਅਤੇ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਰੂਪੀ ਹੀਰਾ ਹੈ, ਜਿਸ ਜਸ ਦੇ ਗਾਵਤ = ਗਾਉਂਦਿਆਂ ਮਨੁ = ਹਿਰਦਾ ਤੇ ਤਨੁ = ਸਰੀਰ ਵੀ ਭੀਨਾ = ਭਿੱਜ ਜਾਂਦਾ ਹੈ ॥੨॥

## ਹਰਿ ਅਗਮ ਅਗਾਹੁ; ਅਗਾਧਿ ਨਿਰਾਲਾ ॥
## ਹਰਿ ਅੰਤੁ ਨ ਪਾਈਐ; ਗੁਰ ਗੋਪਾਲਾ ॥

ਸਾਰਿਆਂ ਜੀਵਾਂ ਵਿਚ ਮੌਜੂਦ ਹੁੰਦਿਆਂ ਵੀ ਹਰਿ = ਪਰਮੇਸ਼ਰ ਜੀਵਾਂ ਦੁਆਰਾ ਸ਼ਾਸਤ੍ਰਾਂ ਕਰਕੇ ਅਗਮ = ਅਪਹੁੰਚ, ਬੇਦਾਂ ਕਰਕੇ ਅਗਾਹੁ = ਗ੍ਰਹਿਣ ਕਰਨ ਤੋਂ ਰਹਿਤ **ਵਾ:** ਮਨ ਕਰਕੇ ਅਗੰਮ ਭਾਵ ਮਨ ਦੇ ਸੰਕਲਪਾਂ ਵਿਕਲਪਾਂ ਦਾ ਵਿਸ਼ਾ ਨਹੀਂ ਹੈ, ਬਾਣੀ ਕਰਕੇ ਅਗਾਹੁ = ਗ੍ਰਹਿਣ ਤੋਂ ਰਹਿਤ **ਵਾ:** (ਅ + ਗਾਹੁ) ਗਾਹੁ = ਥਾਂ ਦੀ ਪ੍ਰਾਪਤੀ ਨਹੀਂ ਜਾਣੀ ਜਾ ਸਕਦੀ। ਅਗਾਧਿ = ਡੂੰਘਾ ਗੰਭੀਰਤਾ ਵਾਲਾ ਅਤੇ ਨਿਰਾਲਾ = ਅਸੰਗ ਹੈ।

ਉਸ ਗੁਰ = ਪੂਜਨੀਕ ਗੋਪਾਲਾ = ਪ੍ਰਿਥਵੀ ਦੇ ਪਾਲਕ ਹਰਿ = ਪਰਮੇਸ਼ਰ ਦਾ ਅੰਤੁ = ਅਖ਼ੀਰ ਨਹੀਂ ਪਾਈਐ = ਪ੍ਰਾਪਤ ਕਰ ਸਕੀਦਾ **ਵਾ:** ਉਸ ਹਰੀ ਦਾ ਅੰਤ ਨਹੀਂ ਹੈ, ਪਰ ਗੁਪਾਲ ਸਰੂਪ ਗੁਰਾਂ ਦੁਆਰਾ ਉਸਦੀ ਪ੍ਰਾਪਤੀ ਕਰ ਲਈਦੀ ਹੈ।

## ਸਤਿਗੁਰ ਮਤਿ ਤਾਰੇ ਤਾਰਣਹਾਰਾ; ਮੇਲਿ ਲਏ ਰੰਗਿ ਲੀਨਾ ਹੇ ॥੩॥

ਤਾਰਣਹਾਰਾ = ਪਾਰ-ਉਤਾਰਾ ਕਰਨ ਵਾਲਾ ਸਤਿਗੁਰੂ ਆਤਮ ਵਿਸ਼ੈਣੀ ਮਤਿ = ਬੁੱਧੀ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰਨਾ ਕਰਦਾ ਹੈ, ਜਿਸ ਦਾ ਮਨ ਪ੍ਰੇਮ ਰੰਗ ਵਿਚ ਲੀਨਾ = ਲੀਨ ਹੋਇਆ ਹੈ, ਉਸਨੂੰ ਪਰਮੇਸ਼ਰ ਨੇ ਆਪਣੇ ਸਰੂਪ ਵਿਚ ਮੇਲ ਲਿਆ ਹੈ ॥੩॥

## ਸਤਿਗੁਰ ਬਾਝਹੁ; ਮੁਕਤਿ ਕਿਨੇਹੀ ॥ ਓਹੁ ਆਦਿ ਜੁਗਾਦੀ; ਰਾਮ ਸਨੇਹੀ ॥

ਸਤਿਗੁਰੂ ਸਾਹਿਬ ਜੀ ਤੋਂ ਬਾਝਹੁ = ਬਗ਼ੈਰ ਮੁਕਤਿ = ਮੁਕਤੀ ਕਿਨੇਹੀ = ਕਿਹੋ ਜਿਹੀ ਹੈ, ਭਾਵ ਕਿਵੇਂ ਪ੍ਰਾਪਤ ਹੋ ਸਕਦੀ ਹੈ, ਅਰਥਾਤ ਨਹੀਂ ਪ੍ਰਾਪਤ ਹੋ ਸਕਦੀ।

ਉਹ ਗੁਰੂ ਸਾਹਿਬ ਜੀ ਆਦਿ ਜੁਗਾਦੀ = ਸਦਾ ਸਦਾ ਰਾਮ = ਪਰਮੇਸ਼ਰ ਦਾ ਸਨੇਹੀ = ਪ੍ਰੇਮ ਪੈਦਾ ਕਰਨ ਵਾਲੇ ਹਨ।

[ਅੰਗ ੧੦੨੮]

## ਦਰਗਹ ਮੁਕਤਿ ਕਰੇ ਕਰਿ ਕਿਰਪਾ; ਬਖਸੇ ਅਵਗੁਣ ਕੀਨਾ ਹੇ ॥੪॥

ਸਤਸੰਗਤ ਰੂਪੀ ਦਰਗਾਹ ਵਿਚ ਗੁਰੂ ਜੀ ਜਿਸ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਦੇ ਹਨ, ਉਸਨੂੰ ਮੁਕਤ ਕਰੇ = ਕਰ ਦੇਂਦੇ ਹਨ **ਵਾ:** ਸਚਖੰਡ ਰੂਪੀ ਦਰਗਾਹ ਵਿਚ ਕਿਰਪਾ ਕਰਕੇ ਮੁਕਤ ਕਰ ਦੇਂਦੇ ਹਨ **ਵਾ:** (ਦਰ + ਗਹ) ਹਿਰਦੇ ਰੂਪੀ ਦਰ ਦੇ ਅੰਦਰ ਤੁਰੀਆ ਪਦ ਰੂਪੀ ਜਗ੍ਹਾ ਦੀ ਪ੍ਰਾਪਤੀ ਕਰਾ ਕੇ ਮਿਹਰ ਦੀ ਦ੍ਰਿਸ਼ਟੀ ਨਾਲ ਮੁਕਤ ਕਰ ਦੇਂਦੇ ਹਨ ਅਤੇ ਜੀਵ ਦੇ ਕੀਨਾ = ਕੀਤੇ ਅਵਗੁਣ = ਗੁਨਾਹਾਂ ਨੂੰ ਵੀ ਬਖਸੇ = ਬਖ਼ਸ਼ ਲੈਂਦੇ ਹਨ ॥੪॥

## ਸਤਿਗੁਰੁ ਦਾਤਾ; ਮੁਕਤਿ ਕਰਾਏ ॥ ਸਭਿ ਰੋਗ ਗਵਾਏ; ਅੰਮ੍ਰਿਤ ਰਸੁ ਪਾਏ ॥

ਅੰਮ੍ਰਿਤ ਨਾਮ ਦੇ ਦਾਤੇ ਸਤਿਗੁਰੂ ਜੀ, ਨਾਮ ਦੀ ਦਾਤ ਦੇ ਕੇ ਜੀਵਾਂ ਨੂੰ ਮੁਕਤ ਕਰਾਏ = ਕਰਾ ਦੇਂਦੇ ਹਨ।

ਜੋ ਅੰਮ੍ਰਿਤ ਨਾਮ ਰਸ ਨੂੰ ਪਾਏ = ਪ੍ਰਾਪਤ ਕਰਦੇ ਹਨ, ਉਨ੍ਹਾਂ ਦੇ ਹਉਮੈ ਆਦਿ ਦੇ ਸਭਿ = ਸਾਰੇ ਰੋਗ = ਦੁਖ ਗੁਰੂ ਜੀ ਗਵਾਏ = ਗੁਆ, ਮੇਟ ਦੇਂਦੇ ਹਨ।

## ਜਮੁ ਜਾਗਾਤਿ ਨਾਹੀ ਕਰੁ ਲਾਗੈ; ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥

ਜਾਗਾਤਿ = ਮਸੂਲ ਲੈਣ ਵਾਲੇ ਜਮੁ = ਜਮਦੂਤਾਂ ਦਾ ਉਸ ਮਨੁੱਖ ਨੂੰ ਕਰੁ = ਮਸੂਲ ਨਹੀਂ ਲਾਗੈ = ਲੱਗ ਸਕਦਾ, ਭਾਵ ਜਮਦੂਤ ਕਰਮਾਂ ਧਰਮਾਂ ਦਾ ਮਸੂਲ ਨਹੀਂ ਲੈ ਸਕਦੇ **ਵਾ:** ਲੋਕ ਦੰਡ, ਪਿੱਤਰ ਦੰਡ ਆਦਿ ਮਸੂਲ ਨਹੀਂ ਲੱਗ ਸਕਦਾ, ਜਿਸ ਦੇ ਅੰਦਰੋਂ ਤ੍ਰਿਸ਼ਨਾ ਦੀ ਅਗਨਿ = ਅੱਗ ਬੁਝੀ = ਬੁਝ, ਨਵਿਰਤ ਹੋ ਗਈ ਹੈ ਅਤੇ ਸੀਨਾ = ਛਾਤੀ ਨਾਮ ਦੀ ਠੰਢਕ ਕਰਕੇ ਠਰੁ = ਸ਼ੀਤਲ ਹੋ ਗਈ ਹੈ ॥੫॥

## ਕਾਇਆ ਹੰਸ; ਪ੍ਰੀਤਿ ਬਹੁ ਧਾਰੀ ॥ ਓਹੁ ਜੋਗੀ ਪੁਰਖੁ; ਓਹ ਸੁੰਦਰਿ ਨਾਰੀ ॥

ਇਸ ਕਾਇਆ = ਦੇਹੀ ਅਤੇ ਹੰਸ = ਜੀਵਾਤਮਾ ਨੇ ਆਪਸ ਵਿਚ ਬਹੁ = ਬਹੁਤ ਸਾਰੀ ਪ੍ਰੀਤਿ = ਪ੍ਰੀਤੀ ਧਾਰੀ = ਧਾਰਨਾ ਕੀਤੀ ਹੈ।

ਉਹ ਜੀਵਾਤਮਾ ਜੋਗੀ ਪੁਰਖ ਦੀ ਨਿਆਈਂ ਅਸੰਗ, ਫੇਰੀ ਪਾ ਕੇ ਚਲੇ ਜਾਣ ਵਾਲਾ ਹੈ ਅਤੇ ਉਹ ਦੇਹੀ ਸੁੰਦਰਿ = ਸੋਹਣੀ ਨਾਰੀ = ਇਸਤ੍ਰੀ ਦੀ ਨਿਆਈਂ ਹੈ।

## ਅਹਿਨਿਸਿ ਭੋਗੈ ਚੋਜ ਬਿਨੋਦੀ; ਉਠਿ ਚਲਤੈ ਮਤਾ ਨ ਕੀਨਾ ਹੇ ॥੬॥

ਇਹ ਦੇਹੀ ਜੀਵਾਤਮਾ ਦੇ ਆਸਰੇ ਅਹਿਨਿਸਿ = ਦਿਨ ਰਾਤ ਭੋਗਾਂ ਨੂੰ ਭੋਗਦੀ ਹੈ ਅਤੇ ਬਿਨੋਦੀ = ਅਸਚਰਜ ਚੋਜ = ਕੌਤਕਾਂ ਨੂੰ ਕਰਦੀ ਹੈ **ਵਾ:** ਜੀਵਾਤਮਾ ਤੇ ਦੇਹ ਦੋਵੇਂ ਅਸਚਰਜ ਕੌਤਕ ਕਰਦੇ ਹੋਏ ਰਾਤ ਦਿਨ ਭੋਗਾਂ ਨੂੰ ਭੋਗਦੇ ਹਨ, ਜਦੋਂ ਆਗਿਆ ਆਉਂਦੀ ਹੈ, ਉਦੋਂ ਦੇਹ ਨੂੰ ਤਿਆਗ ਕੇ ਜੀਵ ਆਤਮਾ ਪ੍ਰਲੋਕ ਨੂੰ ਉੱਠ ਚਲਤੈ = ਚੱਲਦਾ ਹੈ, ਫੇਰ ਦੇਹੀ ਨਾਲ ਕੋਈ ਮਤਾ = ਸਲਾਹ ਵੀ ਨਹੀਂ ਕਰਦਾ ਹੈ ॥੬॥

## ਸ੍ਰਿਸਟਿ ਉਪਾਇ; ਰਹੇ ਪ੍ਰਭ ਛਾਜੈ ॥ ਪਉਣ ਪਾਣੀ; ਬੈਸੰਤਰੁ ਗਾਜੈ ॥

ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਇ = ਪੈਦਾ ਕਰਕੇ ਪ੍ਰਭ = ਪਰਮੇਸ਼ਰ ਆਪ ਹੀ ਉਸ ਵਿਚ ਛਾਜੈ = ਫੱਬ, ਬਿਰਾਜਮਾਨ ਹੋ ਰਿਹਾ ਹੈ।

ਪਉਣ = ਹਵਾ, ਪਾਣੀ ਤੇ ਬੈਸੰਤਰੁ = ਅਗਨੀ (ਅਕਾਸ਼, ਪ੍ਰਿਥਵੀ) ਕਰਕੇ ਸ੍ਰਿਸ਼ਟੀ ਗਾਜੈ = ਪ੍ਰਗਟ ਕੀਤੀ ਹੈ **ਵਾ:** ਕੋਈ ਜੀਵ ਪਾਣੀ ਦੀ ਨਿਆਈਂ ਸਤੋਗੁਣ, ਪਉਣ ਦੀ ਨਿਆਈਂ ਰਜੋਗੁਣ ਵਿਚ ਅਤੇ ਅਗਨੀ ਦੀ ਨਿਆਈਂ ਤਮੋਗੁਣ ਵਿਚ ਬੋਲ ਰਹੇ ਹਨ, ਇਹ ਗੂੰਜ ਪੈ ਰਹੀ ਹੈ।

## ਮਨੂਆ ਡੋਲੈ ਦੂਤ ਸੰਗਤਿ ਮਿਲਿ; ਸੋ ਪਾਏ ਜੋ ਕਿਛੁ ਕੀਨਾ ਹੇ ॥੭॥

ਪਰ ਉਸ ਰਚਨਹਾਰੇ ਪ੍ਰਭੂ ਨੂੰ ਭੁਲਾ ਕੇ ਜੀਵ ਦਾ ਮਨੂਆ = ਮਾਨ ਕਾਮ ਕ੍ਰੋਧਾਦਿ ਦੂਤ = ਵੈਰੀਆਂ ਦੀ ਸੰਗਤ ਵਿਚ ਮਿਲ ਕਰਕੇ ਡੋਲੈ = ਡੋਲ ਰਿਹਾ ਹੈ, ਜੋ = ਜਿਹੜਾ ਕਿਛੁ = ਕੁਝ ਵੀ ਜੀਵ ਨੇ ਕਰਮ ਕੀਨਾ = ਕੀਤਾ ਹੇ = ਹੈ, ਸੋ = ਉਸੇ ਅਨੁਸਾਰ ਹੀ ਫਲ ਪਾਏ = ਪਾਉਣਾ ਕਰਦਾ ਹੈ ॥੭॥

## ਨਾਮੁ ਵਿਸਾਰਿ; ਦੋਖ ਦੁਖ ਸਹੀਐ ॥ ਹੁਕਮੁ ਭਇਆ ਚਲਣਾ; ਕਿਉ ਰਹੀਐ ॥

ਹੇ ਭਾਈ! ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕਰਕੇ ਸ਼ਬਦ ਸਪਰਸ਼ ਆਦਿ ਦੋਖ = ਦੋਸ਼ ਅਤੇ ਜੰਮਣ ਮਰਣ ਦਾ ਦੁਖ **ਵਾ:** ਕਾਮਾਦਿਕ ਦੋਖਾਂ ਦੇ ਦੁਖ ਹੀ ਸਹੀਐ = ਸਹਾਰੀਦੇ ਹਨ।

ਜਦੋਂ ਪਰਮੇਸ਼ਰ ਦਾ ਹੁਕਮ ਭਇਆ = ਹੋਇਆ ਕਿ ਇਥੋਂ ਚਲਣਾ = ਤੁਰ ਜਾਣਾ ਹੈ, ਫੇਰ ਕਿਉ = ਕਿਵੇਂ ਰਹੀਐ = ਰਹਿ ਸਕੀਦਾ ਹੈ, ਭਾਵ ਨਹੀਂ ਰਹਿ ਸਕੀਦਾ।

## ਨਰਕ ਕੂਪ ਮਹਿ ਗੋਤੇ ਖਾਵੈ; ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥

ਮੰਦ ਕਰਮਾਂ ਵਾਲੇ ਪੁਰਖ ਨਰਕਾਂ ਰੂਪੀ ਕੂਪ = ਖੂਹ ਮਹਿ = ਵਿਚ ਗੋਤੇ ਖਾਵੈ = ਖਾਂਦੇ ਰਹਿੰਦੇ ਹਨ ਅਤੇ ਇੰਝ ਤੜਫਦੇ ਹਨ, ਜਿਉ = ਜਿਵੇਂ ਜਲ = ਪਾਣੀ ਤੇ = ਤੋਂ ਬਾਹਰ ਮੀਨਾ = ਮੱਛੀ ਤੜਫਦੀ ਹੈ ॥੮॥

## ਚਉਰਾਸੀਹ ਨਰਕ; ਸਾਕਤੁ ਭੋਗਾਈਐ ॥ ਜੈਸਾ ਕੀਚੈ; ਤੈਸੋ ਪਾਈਐ ॥

ਚਉਰਾਸੀਹ = ਚੌਰਾਸੀ ਲੱਖ ਜੂਨਾਂ ਰੂਪੀ ਨਰਕ ਵਿਚ ਸਾਕਤੁ = ਕਠੋਰ ਚਿੱਤ ਵਾਲੇ ਪਤਿਤ ਪੁਰਸ਼ ਭੋਗਾਈਐ = ਭੁਗਤਾਏ ਜਾਂਦੇ ਹਨ।

ਜੈਸਾ = ਜਿਹੋ ਜਿਹਾ ਜੀਵ ਕਰਮ ਕੀਚੈ = ਕਰਦਾ ਹੈ, ਤੈਸੋ = ਉਹੋ ਜਿਹਾ ਹੀ ਫਲ ਪਾਈਐ = ਪ੍ਰਾਪਤ ਕਰਦਾ ਹੈ।

**ਸਤਿਗੁਰ ਬਾਝਹੁ ਮੁਕਤਿ ਨ ਹੋਈ; ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥**

ਸਤਿਗੁਰਾਂ ਤੋਂ ਬਾਝਹੁ = ਬਗ਼ੈਰ ਮੁਕਤਿ = ਮੁਕਤੀ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ ਅਤੇ ਜੀਵ ਕਿਰਤਿ = ਕੀਤੇ ਹੋਏ ਕਰਮਾਂ ਦਾ ਬਾਧਾ = ਬੰਨ੍ਹਿਆ ਹੋਇਆ ਜਾਣ ਕੇ ਜਮਾਂ ਨੇ ਗ੍ਰਸਿ = ਪਕੜ ਕੇ ਨਰਕਾਂ ਵਿਚ ਦੀਨਾ = ਦੇਣਾ ਕੀਤਾ ਹੈ ॥੯॥

**ਖੰਡੇ ਧਾਰ; ਗਲੀ ਅਤਿ ਭੀੜੀ ॥ ਲੇਖਾ ਲੀਜੈ; ਤਿਲ ਜਿਉ ਪੀੜੀ ॥**

ਨਰਕ ਦੀ ਹਾਲਤ ਦੱਸਦੇ ਹਨ ਕਿ ਉਥੇ ਖੰਡੇ ਦੀ ਧਾਰ ਨਾਲੋਂ ਤਿੱਖੀ ਅਤੇ ਅਤਿ = ਅਤਿਅੰਤ ਭੀੜੀ = ਤੰਗ ਗਲੀ ਹੈ।

ਉਥੇ ਜਮਦੂਤ ਮੰਦ ਕਰਮੀਆਂ ਦਾ ਇਸ ਪ੍ਰਕਾਰ ਲੇਖਾ = ਹਿਸਾਬ ਕਿਤਾਬ ਲੀਜੈ = ਲੈਣਾ ਕਰਦਾ ਹੈ, ਜਿਉ = ਜਿਵੇਂ ਤਿਲ ਘਾਣੀ ਵਿਚ ਪੀੜੀ = ਪੀੜੇ ਜਾਂਦੇ ਹਨ।

**ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ; ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥**

ਉਥੇ ਮਾਤਾ ਪਿਤਾ, ਕਲਤ੍ਰ = ਇਸਤ੍ਰੀ ਤੇ ਸੁਤ = ਪੁੱਤਰ ਆਦਿ ਕੋਈ ਸੰਬੰਧੀ ਵੀ ਬੇਲੀ = ਸਹਾਇਕ ਨਹੀਂ ਹੈ, ਹਰਿ = ਪਰਮੇਸ਼ਰ ਦੇ ਨਾਮ ਰਸ ਤੋਂ ਬਿਨੁ = ਬਗ਼ੈਰ ਕਿਸੇ ਨੂੰ ਵੀ ਮੁਕਤਿ = ਮੁਕਤੀ ਦੇ ਸਹਿਤ ਨਹੀਂ ਕੀਨਾ = ਕੀਤਾ ਹੈ ॥੧੦॥

**ਮੀਤ ਸਖੇ; ਕੇਤੇ ਜਗ ਮਾਹੀ ॥ ਬਿਨੁ ਗੁਰ ਪਰਮੇਸਰ; ਕੋਈ ਨਾਹੀ ॥**

ਮੀਤ = ਮਿੱਤਰ ਸਖੇ = ਸਹਾਇਕ ਆਦਿ ਕੇਤੇ = ਕਿਤਨੇ ਹੀ ਜਗ = ਸੰਸਾਰ ਮਾਹੀ = ਵਿਚ ਤੁਰੇ ਫਿਰਦੇ ਹਨ।

ਪ੍ਰੰਤੂ ਗੁਰੂ ਅਤੇ ਪਰਮੇਸ਼ਰ ਤੋਂ ਬਿਨੁ = ਬਗ਼ੈਰ ਉਥੇ ਕੋਈ ਵੀ ਛੁਡਾ ਨਹੀਂ ਸਕਦਾ।

**ਗੁਰ ਕੀ ਸੇਵਾ ਮੁਕਤਿ ਪਰਾਇਣਿ; ਅਨਦਿਨੁ ਕੀਰਤਨੁ ਕੀਨਾ ਹੇ ॥੧੧॥**

ਜਿਸ ਨੇ ਗੁਰਾਂ ਕੀ = ਦੀ ਸੇਵਾ = ਟਹਿਲ ਦੇ ਪਰਾਇਣਿ = ਆਸਰੇ ਹੋ ਕੇ ਅਨਦਿਨੁ = ਰਾਤ ਦਿਨ ਹਰੀ ਦਾ ਕੀਰਤਨੁ = ਜਸ ਕੀਨਾ = ਕੀਤਾ ਹੈ, ਉਹ ਪੁਰਖ ਜੀਵਨ ਮੁਕਤਿ = ਮੁਕਤੀ ਨੂੰ ਪਾਉਣਾ ਕਰਦਾ ਹੈ ॥੧੧॥

**ਕੂੜੁ ਛੋਡਿ; ਸਾਚੇ ਕਉ ਧਾਵਹੁ ॥ ਜੋ ਇਛਹੁ; ਸੋਈ ਫਲੁ ਪਾਵਹੁ ॥**

ਹੇ ਭਾਈ ! ਕੂੜੁ = ਝੂਠ ਨੂੰ ਛੋਡਿ = ਛੱਡ ਕਰਕੇ ਸਾਚੇ = ਸੱਚੇ ਨਾਮ ਕਉ = ਦੇ ਜਪਣ ਵੱਲ ਧਾਵਹੁ = ਦੌੜਨਾ ਕਰੋ।

ਫੇਰ ਜੋ ਵੀ ਇਛਹੁ = ਇੱਛਾ ਕਰੋਗੇ, ਸੋਈ = ਉਹੀ ਧਰਮ, ਅਰਥ, ਕਾਮ, ਮੋਖ ਰੂਪੀ ਫਲ ਪਾਵਹੁ = ਪਾ ਲਵੋਗੇ।

**ਸਾਚ ਵਖਰ ਕੇ ਵਾਪਾਰੀ ਵਿਰਲੇ; ਲੈ ਲਾਹਾ ਸਉਦਾ ਕੀਨਾ ਹੇ ॥੧੨॥**

ਪ੍ਰੰਤੂ ਸਾਚੁ = ਸੱਚੇ ਨਾਮ ਰੂਪੀ ਵਖਰ = ਸੌਦੇ ਕੇ = ਦੇ ਵਾਪਾਰੀ = ਵਣਜ ਕਰਨ ਵਾਲੇ ਵਿਰਲੇ = ਟਾਵੇਂ ਟਾਵੇਂ ਗੁਰਮੁਖ ਹਨ, ਜਿਨ੍ਹਾਂ ਨੇ ਨਾਮ ਦਾ ਜਪਣ ਜਪਾਉਣ ਰੂਪ ਸਉਦਾ ਕੀਨਾ = ਕੀਤਾ ਹੈ ਅਤੇ ਮੁਕਤ ਰੂਪੀ ਲਾਹਾ = ਲਾਭ ਪ੍ਰਾਪਤ ਕੀਤਾ ਹੈ ॥੧੨॥

## ਹਰਿ ਹਰਿ ਨਾਮੁ; ਵਖਰੁ ਲੈ ਚਲਹੁ ॥ ਦਰਸਨੁ ਪਾਵਹੁ; ਸਹਜਿ ਮਹਲਹੁ ॥

('ਮਹੱਲਹੁ' ਉਚਾਰਣ ਹੈ)

ਹੇ ਭਾਈ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਵਖਰੁ = ਸੌਦੇ ਨੂੰ ਗੁਰਾਂ ਕੋਲੋਂ ਲੈ ਕਰਕੇ ਪ੍ਰਲੋਕ ਨੂੰ ਚਲਹੁ = ਤੁਰਨਾ ਕਰੋ।

ਫੇਰ ਸਹਜਿ = ਸੁਭਾਵਿਕ ਹੀ ਸਤ, ਚਿੱਤ, ਅਨੰਦ, ਮਹਲਹੁ = ਸਰੂਪ ਦੇ ਦਰਸਨ = ਦੀਦਾਰਾਂ ਨੂੰ ਪਾਵਹੁ = ਪਾ ਲਵੋਗੇ।

## ਗੁਰਮੁਖਿ ਖੋਜਿ ਲਹਹਿ ਜਨ ਪੂਰੇ; ਇਉ ਸਮਦਰਸੀ ਚੀਨਾ ਹੇ ॥੧੩॥

ਪੂਰੇ = ਪੂਰਨ ਗੁਰਮੁਖ ਜਨ ਗੁਰਾਂ ਦੁਆਰਾ ਇਸ ਪ੍ਰਕਾਰ ਖੋਜਿ = ਢੂੰਢ ਲਹਹਿ = ਲੈਂਦੇ ਹਨ **ਵਾ:** ਜਿਹੜੇ ਇਸ ਉਪਰੋਕਤ ਖੋਜ ਨੂੰ ਗੁਰਾਂ ਦੁਆਰਾ ਪ੍ਰਾਪਤ ਕਰਦੇ ਹਨ, ਉਹ ਗੁਰਮੁਖ ਜਨ ਪੂਰਨ ਹਨ, ਇਉ = ਇਸ ਪ੍ਰਕਾਰ ਸਮਦਰਸੀ = ਸਭ ਨੂੰ ਇਕ-ਸਮਾਨ ਦੇਖਣ ਵਾਲੇ ਪਰਮੇਸ਼ਰ ਨੂੰ ਗੁਰਮੁਖਾਂ ਨੇ ਚੀਨਾ = ਜਾਣਿਆ ਹੈ **ਵਾ:** ਇਉਂ ਸਾਰਿਆਂ ਵਿਚ ਵਾਹਿਗੁਰੂ ਨੂੰ ਇਕ-ਸਮਾਨ ਚੀਨਾ = ਜਾਣਿਆ ਹੈ ॥੧੩॥

## ਪ੍ਰਭ ਬੇਅੰਤ; ਗੁਰਮਤਿ ਕੋ ਪਾਵਹਿ ॥ ਗੁਰ ਕੈ ਸਬਦਿ; ਮਨ ਕਉ ਸਮਝਾਵਹਿ ॥

ਹੇ ਭਾਈ ! ਪ੍ਰਭ = ਪਰਮੇਸ਼ਰ ਬੇਅੰਤ = ਅੰਤ ਤੋਂ ਰਹਿਤ ਹੈ, ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਕੋ = ਕੋਈ ਵਿਰਲਾ ਹੀ ਪਰਮੇਸ਼ਰ ਨੂੰ ਪਾਵਹਿ = ਪਾਉਂਦਾ ਹੈ।

ਜੋ ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਆਪਣੇ ਮਨ ਕਉ = ਨੂੰ ਵਿਕਾਰਾਂ ਵੱਲੋਂ ਹਟਣ ਤੇ ਪਰਮਾਰਥ ਵੱਲ ਜੁੜਨ ਬਾਰੇ ਸਮਝਾਵਹਿ = ਸਮਝਾਉਂਦਾ ਹੈ।

## ਸਤਿਗੁਰ ਕੀ ਬਾਣੀ, ਸਤਿ ਸਤਿ ਕਰਿ ਮਾਨਹੁ; ਇਉ ਆਤਮ ਰਾਮੈ ਲੀਨਾ ਹੇ ॥੧੪॥

ਸਤਿਗੁਰਾਂ ਕੀ = ਦੀ ਉਪਦੇਸ਼ ਸੱਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਬਾਣੀ ਨੂੰ ਸਤਿ = ਨਿਸਚੇ ਕਰਕੇ ਸਤਿ = ਸੱਚੀ ਕਰਿ = ਕਰਕੇ ਮਾਨਹੁ = ਮੰਨਣਾ ਕਰੋ, ਇਉ = ਇਸ ਪ੍ਰਕਾਰ ਆਤਮ = ਮਨ, ਜੀਵਾਤਮਾ ਰਾਮੈ = ਪਰਮੇਸ਼ਰ ਵਿਚ ਲੀਨਾ = ਲੀਨ ਹੋ ਜਾਂਦਾ ਹੈ ॥੧੪॥

## ਨਾਰਦ ਸਾਰਦ; ਸੇਵਕ ਤੇਰੇ ॥ ਤ੍ਰਿਭਵਣਿ ਸੇਵਕ; ਵਡਹੁ ਵਡੇਰੇ ॥

ਹੇ ਪ੍ਰਭੂ ! ਨਾਰਦ = ਬ੍ਰਹਮਾ ਦਾ ਪੁੱਤਰ, ਸਾਰਦ = ਸਾਰਦਾ, ਸਰਸੂਤੀ ਆਦਿ ਤੇਰੇ ਹੀ ਦਰ ਦੇ ਸੇਵਕ = ਦਾਸ ਹਨ।

ਤ੍ਰਿਭਵਣਿ = ਤਿੰਨਾਂ ਲੋਕਾਂ ਵਿਚ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਵਡਹੁ = ਵੱਡਿਆਂ ਤੋਂ ਵਡੇਰੇ = ਵੱਡੇ ਤੇਰੇ ਹੀ ਸੇਵਕ = ਦਾਸ ਹਨ।

**ਅਥਵਾ** ਨਾਰਦ ਦੀ ਨਿਆਈਂ ਚੰਚਲ ਮਨ ਅਤੇ ਸਾਰਦਾ ਦੀ ਨਿਆਈਂ ਸ੍ਰੇਸ਼ਟ ਬੁੱਧੀ ਵਾਲੇ ਤੇਰੇ ਹੀ ਸੇਵਕ ਹਨ।

ਤਿੰਨਾਂ ਭਵਣਾਂ ਵਿਚ ਤੇਰੇ ਸੇਵਕ ਹੀ ਵੱਡਿਆਂ ਤੋਂ ਵੱਡੇ ਹਨ **ਵਾ:** ਸ੍ਰਵਣ ਕਰਨ ਵਾਲਿਆਂ ਤੋਂ ਮੰਨਣ ਵਾਲੇ, ਮੰਨਣ ਕਰਨ ਵਾਲਿਆਂ ਤੋਂ ਨਿਧਿਆਸਣ ਕਰਨ ਵਾਲੇ, ਨਿਧਿਆਸਣ ਕਰਨ ਵਾਲਿਆਂ ਤੋਂ ਗਿਆਨ

ਵਾਲੇ, ਗਿਆਨ ਵਾਲਿਆਂ ਤੋਂ ਸਰੂਪ ਦੀ ਸਿਖਿਆਤਤਾ ਵਾਲੇ, ਸਰੂਪ ਦੀ ਸਿਖਿਆਤਾ ਤੋਂ ਮਾਣ ਨੂੰ ਤਿਆਗਣ ਵਾਲੇ ਆਦਿ ਵੱਡਿਆਂ ਤੋਂ ਵੱਡੇ ਹਨ।

**ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ; ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥**

ਹੇ ਪ੍ਰਭੂ ! ਸਭ = ਸਾਰੀ ਤੇਰੀ ਹੀ ਕੁਦਰਤਿ = ਸ਼ਕਤੀ ਵਰਤਦੀ ਹੈ, ਤੂੰ ਸਾਰਿਆਂ ਦੇ ਸਿਰ-ਬ-ਸਿਰ ਰੋਜ਼ੀ ਆਦਿ ਦੇ ਤਾਈਂ ਦਾਤਾ = ਦੇਣ ਵਾਲਾ ਹੈਂ, ਸਭੁ = ਸਾਰਾ ਤੇਰੋ = ਤੇਰਾ ਹੀ ਕਾਰਣੁ = ਸੰਸਾਰ ਪੈਦਾ ਕੀਨਾ = ਕੀਤਾ ਹੋਇਆ ਹੈ ॥੧੫॥

**ਇਕਿ ਦਰਿ ਸੇਵਹਿ; ਦਰਦੁ ਵੰਞਾਏ ॥ ਓਇ ਦਰਗਹ ਪੈਧੇ; ਸਤਿਗੁਰੂ ਛਡਾਏ ॥**

ਹੇ ਪ੍ਰਭੂ ! ਇਕ ਤੇਰੇ ਦਰਿ = ਦੁਆਰ ਉਪਰ ਸੇਵਕ ਬਣ ਕੇ ਤੇਰੀ ਭਗਤੀ ਰੂਪ ਸੇਵਹਿ = ਸੇਵਾ ਕਰਦੇ ਹਨ, ਜਿਨ੍ਹਾਂ ਦੀ ਤੂੰ ਅਵਿੱਦਿਆ, ਜੰਮਣ ਮਰਣ ਦੀ ਦਰਦੁ = ਪੀੜਾ ਨੂੰ ਵੰਞਾਏ = ਨਾਸ਼ ਕਰ ਦੇਂਦਾ ਹੈਂ।

ਸਤਿਗੁਰੂ ਜੀ ਨੇ ਉਹ ਜੰਮਣ ਮਰਣ ਦੇ ਕਲੇਸ਼ਾਂ ਤੋਂ ਛਡਾਏ = ਛੁਡਾ ਲਏ ਹਨ, ਓਇ = ਉਹ ਦਰਗਹ = ਪਰਮੇਸ਼ਰ ਦੀ ਨਿਆਏਂ ਸਭਾ ਵਿਚ ਜਸ ਰੂਪੀ ਪੁਸ਼ਾਕਾਂ ਪੈਧੇ = ਪਹਿਨਾ ਕੇ ਸਤਿਕਾਰੇ ਜਾਂਦੇ ਹਨ।

**ਹਉਮੈ ਬੰਧਨ ਸਤਿਗੁਰਿ ਤੋੜੇ; ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥੧੬॥**

ਕਿਉਂਕਿ ਸਤਿਗੁਰਾਂ ਨੇ ਉਨ੍ਹਾਂ ਦੇ ਹਉਮੈ = ਹੰਗਤਾ ਮਮਤਾ ਆਦਿ ਦੇ ਬੰਧਨ = ਜੰਜਾਲ ਤੋੜੇ = ਤੋੜ ਦਿੱਤੇ ਹਨ, ਜਿਸ ਕਰਕੇ ਉਨ੍ਹਾਂ ਨੇ ਆਪਣੇ ਚੰਚਲੁ = ਚਲਾਇਮਾਨ ਚਿਤੁ = ਮਨ ਨੂੰ ਪਦਾਰਥਾਂ ਵੱਲ ਚੱਲਣ ਨਹੀਂ ਦੀਨਾ = ਦੇਣਾ ਕੀਤਾ ॥੧੬॥

**ਸਤਿਗੁਰ ਮਿਲਹੁ; ਚੀਨਹੁ ਬਿਧਿ ਸਾਈ ॥ ਜਿਤੁ ਪ੍ਰਭੁ ਪਾਵਹੁ; ਗਣਤ ਨ ਕਾਈ ॥**

ਇਸ ਲਈ ਹੇ ਭਾਈ ! ਤੁਸੀਂ ਵੀ ਸਤਿਗੁਰਾਂ ਨੂੰ ਮਿਲਹੁ = ਮਿਲਣਾ ਕਰੋ ਅਤੇ ਗੁਰਾਂ ਪਾਸੋਂ ਸਾਈ = ਉਹ ਹਉਮੈ ਆਦਿ ਦੇ ਬੰਧਨ ਤੋੜਨ ਦੀ ਬਿਧਿ = ਜੁਗਤੀ ਚੀਨਹੁ = ਜਾਨਣਾ, ਪੁੱਛਣਾ ਕਰੋ।

ਜਿਤੁ = ਜਿਸ ਕਰਕੇ ਤੁਸੀਂ ਪ੍ਰਭੁ = ਪਰਮੇਸ਼ਰ ਨੂੰ ਪਾਵਹੁ = ਪਾ ਲਵੋਂਗੇ ਅਤੇ ਤੁਹਾਡੇ ਕਰਮਾਂ ਧਰਮਾਂ ਦੀ ਕਾਈ = ਕੋਈ ਵੀ ਗਣਤ = ਗਿਣਤੀ ਨਹੀਂ ਹੋਵੇਗੀ।

**ਹਉਮੈ ਮਾਰਿ ਕਰਹੁ ਗੁਰ ਸੇਵਾ; ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥**

ਹੇ ਭਾਈ ! ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਗੁਰੂ ਸਾਹਿਬ ਜੀ ਦੀ ਸੇਵਾ = ਟਹਿਲ ਕਰਹੁ = ਕਰਨਾ ਕਰੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਨ = ਦਾਸਾ-ਭਾਵ ਧਾਰਨ ਕਰਕੇ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਭੀਨਾ = ਭਿੱਜ ਜਾਈਦਾ ਹੈ ॥੧੭॥੨॥੮॥

## ਮਾਰੂ ਮਹਲਾ ੧ ॥

**ਅਸੁਰ ਸਘਾਰਣ; ਰਾਮੁ ਹਮਾਰਾ ॥ ਘਟਿ ਘਟਿ ਰਮਈਆ; ਰਾਮੁ ਪਿਆਰਾ ॥**

ਹਮਾਰਾ = ਸਾਡਾ ਰਾਮ = ਪਰਮੇਸ਼ਰ ਅਸੁਰ = ਦੈਂਤਾਂ **ਵਾ:** ਕਾਮ, ਕ੍ਰੋਧ, ਆਸੁਰੀ ਸੰਪਦਾ ਰੂਪੀ ਦੈਂਤਾਂ ਨੂੰ ਸਘਾਰਣ = ਨਾਸ਼ ਕਰਨ ਵਾਲਾ ਹੈ।

ਪਿਆਰਾ ਰਾਮੁ = ਪਰਮੇਸ਼ਰ ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਰਮਈਆ = ਰਮਿਆ, ਵਿਆਪਕ ਹੋਇਆ ਹੈ।

**ਨਾਲੇ ਅਲਖੁ ਨ ਲਖੀਐ ਮੂਲੇ; ਗੁਰਮੁਖਿ ਲਿਖੁ ਵੀਚਾਰਾ ਹੇ ॥੧॥**

ਉਹ ਅਲਖੁ = ਲਖਣ ਤੋਂ ਰਹਿਤ ਸਰੂਪ ਸਭ ਜੀਵਾਂ ਦੇ ਨਾਲੇ = ਸਾਥ ਭਾਵ ਅੰਗ-ਸੰਗ ਹੈ, ਪਰ ਗੁਰਾਂ ਬਿਨਾਂ ਮੂਲੇ = ਉੱਕਾ ਹੀ ਲਖੀਐ = ਜਾਣਿਆ ਨਹੀਂ ਜਾ ਸਕਦਾ, ਗੁਰਮੁਖ ਜਨਾਂ ਨੇ ਉਸ ਪ੍ਰਭੂ ਦੀ ਪ੍ਰਾਪਤੀ ਦੇ ਵੀਚਾਰਾਂ ਨੂੰ ਆਪਣੇ ਹਿਰਦੇ ਉਪਰ ਲਿਖ ਲਿਆ ਹੈ ॥੧॥

[ਅੰਗ ੧੦੨੯]

**ਗੁਰਮੁਖਿ ਸਾਧੂ; ਸਰਣਿ ਤੁਮਾਰੀ ॥ ਕਰਿ ਕਿਰਪਾ ਪ੍ਰਭਿ; ਪਾਰਿ ਉਤਾਰੀ ॥**

ਹੇ ਪ੍ਰਭੂ ! ਸਾਧੂ = ਸ੍ਰੇਸ਼ਟ ਗੁਰਮੁਖ ਜਨ ਤੁਮਾਰੀ = ਤੇਰੀ ਸਰਣਿ = ਓਟ ਵਿਚ ਪਏ ਹੋਏ ਹਨ।

ਹੇ ਪ੍ਰਭਿ = ਪ੍ਰਭੂ ! ਤੂੰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਉਨ੍ਹਾਂ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪੀ ਕਿਨਾਰੇ ਉਪਰ ਉਤਾਰ ਦੇਂਦਾ ਹੈਂ।

**ਅਗਨਿ ਪਾਣੀ ਸਾਗਰੁ ਅਤਿ ਗਹਰਾ; ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥੨॥**

ਇਹ ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਅਤਿ = ਅਤਿਅੰਤ ਗਹਰਾ = ਡੂੰਘਾ ਹੈ, ਜਿਸ ਵਿਚ ਤ੍ਰਿਸ਼ਨਾ ਰੂਪੀ ਅਗਨਿ = ਅੱਗ ਅਤੇ ਪਦਾਰਥਾਂ, ਵਿਸ਼ੇ ਰੂਪੀ ਪਾਣੀ ਹੈ, ਇਸ ਤੋਂ ਗੁਰੁ = ਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਹੀ ਗੁਰਮੁਖਾਂ ਨੂੰ ਪਾਰ ਉਤਾਰਨਾ ਕੀਤਾ ਹੈ ॥੨॥

**ਮਨਮੁਖ ਅੰਧੁਲੇ; ਸੋਝੀ ਨਾਹੀ ॥ ਆਵਹਿ ਜਾਹਿ; ਮਰਹਿ ਮਰਿ ਜਾਹੀ ॥**

ਬਿਬੇਕ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣੇ ਅੰਧੁਲੇ = ਅੰਨ੍ਹੇ ਮਨਮੁਖ ਪੁਰਸ਼ਾਂ ਨੂੰ ਪ੍ਰਲੋਕ, ਮੁਕਤੀ ਆਦਿ ਦੀ ਕੋਈ ਵੀ ਸੋਝੀ = ਸੂਝ, ਗਿਆਤ ਨਹੀਂ ਹੈ।

ਉਹ ਵਾਸ਼ਨਾ ਦੇ ਬੱਧੇ ਹੋਏ ਆਵਹਿ = ਆਉਂਦੇ ਤੇ ਉਮਰ ਭੋਗ ਕੇ ਜਾਹਿ = ਚਲੇ ਜਾਂਦੇ ਹਨ, ਇਉਂ ਮੌਤ ਦੇ ਮਾਰੇ ਹੋਏ ਮਰਹਿ = ਮਰਦੇ ਤੇ ਮਰਿ = ਮਰ ਕੇ ਜੂਨਾਂ, ਨਰਕਾਂ ਨੂੰ ਜਾਹੀ = ਚਲੇ ਜਾਂਦੇ ਹਨ।

**ਪੂਰਬਿ ਲਿਖਿਆ ਲੇਖੁ, ਨ ਮਿਟਈ; ਜਮ ਦਰਿ ਅੰਧੁ ਖੁਆਰਾ ਹੇ ॥੩॥**

ਉਸਦੇ ਪੂਰਬਿ = ਪੂਰਬਲੇ ਕਰਮਾਂ ਦਾ ਲਿਖਿਆ ਹੋਇਆ ਲੇਖ ਮਿਟਈ = ਮਿਟ ਨਹੀਂ ਸਕਦਾ, ਉਨ੍ਹਾਂ ਅੰਧੁ = ਅਗਿਆਨੀਆਂ ਨੂੰ ਜਮਾਂ ਦੇ ਦਰਿ = ਦੁਆਰੇ 'ਤੇ ਖੁਆਰਾ = ਖ਼ਰਾਬ, ਖੱਜਲ-ਖ਼ੁਆਰ ਹੋਣਾ ਪੈਂਦਾ ਹੈ ॥੩॥

**ਇਕਿ ਆਵਹਿ ਜਾਵਹਿ; ਘਰਿ ਵਾਸੁ ਨ ਪਾਵਹਿ ॥**
**ਕਿਰਤ ਕੇ ਬਾਧੇ; ਪਾਪ ਕਮਾਵਹਿ ॥**

ਇਕ ਮਨਮੁਖ ਜੀਵ ਸੰਸਾਰ ਵਿਚ ਜਨਮ ਧਾਰ ਕੇ ਆਵਹਿ = ਆਉਂਦੇ ਤੇ ਮਰ ਕੇ ਜੂਨਾਂ, ਨਰਕਾਂ ਨੂੰ ਜਾਵਹਿ = ਚਲੇ ਜਾਂਦੇ ਹਨ, ਪਰ ਸਰੂਪ, ਸਚਖੰਡ ਰੂਪੀ ਘਰ ਵਿਚ ਵਾਸੁ = ਵੱਸਣਾ ਨਹੀਂ ਪਾਵਹਿ = ਪਾਉਂਦੇ।

ਉਹ ਆਪਣੇ ਕਿਰਤ = ਕੀਤੇ ਹੋਏ ਕਰਮਾਂ ਕੇ = ਦੇ ਬਾਧੇ = ਬੰਨ੍ਹੇ ਹੋਏ ਪਾਪ = ਮੰਦ ਕਰਮ ਹੀ ਕਮਾਵਹਿ = ਕਮਾਉਂਦੇ ਰਹਿੰਦੇ ਹਨ।

**ਅੰਧੁਲੇ ਸੋਝੀ ਬੂਝ ਨ ਕਾਈ; ਲੋਭੁ ਬੁਰਾ ਅਹੰਕਾਰਾ ਹੇ ॥੪॥**

ਅੰਧੁਲੇ = ਅਗਿਆਨੀ ਮਨਮੁਖ ਪੁਰਸ਼ਾਂ ਨੂੰ ਪ੍ਰਲੋਕ ਦੀ ਸੋਝੀ = ਗਿਆਤ ਅਤੇ ਇਸ ਲੋਕ ਦੀ

ਕਾਈ = ਕੋਈ ਵੀ ਬੂਝ = ਸਮਝ ਨਹੀਂ ਹੈ **ਵਾ:** ਪਰਮਾਰਥ ਦੇ ਬੂਝ ਅਤੇ ਵਿਵਹਾਰਾਂ ਦੀ ਸੋਝੀ **ਵਾ:** ਤਤ ਪਦ ਦੇ ਲੱਖ ਅਰਥ ਦੀ ਸੋਝੀ ਤੇ ਤੂੰ ਪਦ ਦੇ ਲੱਖ ਅਰਥ ਦੀ ਕੋਈ ਵੀ ਬੂਝ = ਸਮਝ ਨਹੀਂ ਹੈ, ਉਹ ਲੋਭੁ = ਲਾਲਚ ਕਰਕੇ ਬੁਰਾ = ਮੰਦ ਕਰਮ ਕਰਦੇ ਅਤੇ ਫੇਰ ਅਹੰਕਾਰਾ = ਅਭਿਮਾਨ ਕਰਦੇ ਹਨ **ਵਾ:** ਲੋਭ ਤੇ ਹੰਕਾਰ ਕਰਕੇ ਉਨ੍ਹਾਂ ਦਾ ਚਿੱਤ ਬੁਰਾ ਹੋ ਰਿਹਾ ਹੈ ॥੪॥

## ਪਿਰ ਬਿਨੁ; ਕਿਆ ਤਿਸੁ ਧਨ ਸੀਗਾਰਾ ॥ ਪਰ ਪਿਰ ਰਾਤੀ; ਖਸਮੁ ਵਿਸਾਰਾ ॥

ਜਿਵੇਂ ਪਿਰ = ਪਤੀ ਤੋਂ ਬਿਨੁ = ਬ਼ਗੈਰ, ਤਿਸੁ = ਉਸ ਧਨੁ = ਇਸਤ੍ਰੀ ਦਾ ਸੀਗਾਰਾ = ਸ਼ਿੰਗਾਰ ਕੀਤਾ ਹੋਇਆ ਕਿਆ = ਕਿਸ ਅਰਥ ਹੈ।

ਜਿਸ ਨੇ ਆਪਣਾ ਖਸਮ = ਮਾਲਕ, ਪਤੀ ਵਿਸਾਰਾ = ਭੁਲਾਇਆ ਹੋਇਆ ਹੈ ਅਤੇ ਪਰ = ਪਰਾਏ ਪਿਰ = ਪਤੀ ਨਾਲ ਰਾਤੀ = ਰੰਗ ਰਲੀਆਂ ਮਾਣਦੀ ਹੈ, ਏਸੇ ਪ੍ਰਕਾਰ ਉਸ ਜੀਵ ਰੂਪੀ ਇਸਤ੍ਰੀ ਦਾ ਸਾਧਨਾ ਰੂਪੀ ਸ਼ਿੰਗਾਰ ਕੀਤਾ ਹੋਇਆ ਕਿਸ ਅਰਥ ਹੈ, ਜੋ ਪਤੀ ਅਕਾਲ ਪੁਰਖ ਦੇ ਪ੍ਰੇਮ ਤੋਂ ਬਿਨਾਂ ਹੈ।

ਅਤੇ ਜੋ ਮਾਲਕ ਅਕਾਲ ਪੁਰਖ ਨੂੰ ਭੁਲਾ ਕੇ ਪਰਾਏ ਪਤੀ, ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਰੰਗੀ ਹੋਈ ਹੈ।

## ਜਿਉ ਬੇਸੁਆ ਪੂਤ ਬਾਪੁ ਕੋ ਕਹੀਐ; ਤਿਉ ਫੋਕਟ ਕਾਰ ਵਿਕਾਰਾ ਹੇ ॥੫॥

ਜਿਉ = ਜਿਵੇਂ ਬੇਸੁਆ = ਵੇਸ਼ਵਾ ਦੇ ਪੂਤ = ਪੁੱਤਰ ਦਾ ਬਾਪੁ = ਪਿਤਾ ਕੋ = ਕਿਹੜਾ ਕਹੀਐ = ਕਥਨ ਕਰੀਦਾ ਹੈ, ਭਾਵ ਕੋਈ ਨਹੀਂ ਕਥਨ ਕਰੀਦਾ, ਤਿਉ = ਤਿਵੇਂ ਨਿਗੁਰੇ ਦਾ ਕੋਈ ਗੁਰੂ ਪੀਰ ਕਥਨ ਨਹੀਂ ਕਰੀਦਾ, ਉਸ ਮਨਮੁਖ ਦੇ ਕਾਰ = ਕੰਮ ਫੋਕਟ = ਬੇ-ਅਰਥ ਤੇ ਵਿਕਾਰਾਂ ਦੇ ਉਤਪੰਨ ਕਰਨ ਵਾਲੇ ਹੀ ਹਨ **ਵਾ:** ਵਿ + ਕਾਰਾ = ਉਲਟੇ ਕੰਮ ਹੀ ਕਰਦੇ ਹਨ ॥੫॥

## ਪ੍ਰੇਤ ਪਿੰਜਰ ਮਹਿ; ਦੂਖ ਘਨੇਰੇ ॥ ਨਰਕਿ ਪਚਹਿ; ਅਗਿਆਨ ਅੰਧੇਰੇ ॥

ਪਾਪੀ ਪੁਰਸ਼ ਨੂੰ ਪ੍ਰੇਤ = ਭੂਤਾਂ ਦੇ ਪਿੰਜਰ = ਸਰੀਰ ਮਹਿ = ਵਿਚ ਪੈਣ ਕਰਕੇ ਘਨੇਰੇ = ਬਹੁਤ ਦੂਖ = ਦੁੱਖ ਸਹਾਰਨੇ ਪੈਂਦੇ ਹਨ, ਭਾਵ ਮੰਨਿਆ ਜਾਂਦਾ ਹੈ ਕਿ ਪ੍ਰੇਤ ਦੇ ਸਰੀਰ ਦੀ ਸਵਾ ਮਣ ਭੁੱਖ ਹੁੰਦੀ ਹੈ ਅਤੇ ਇਸਦਾ ਮੂੰਹ ਸੂਈ ਦੇ ਨੱਕੇ ਵਰਗਾ ਬਰੀਕ ਹੁੰਦਾ ਹੈ, ਜਿਸ ਰਾਹੀਂ ਖ਼ੂਨ ਦੀ ਇਕ ਅੱਧੀ ਬੂੰਦ ਹੀ ਜਾ ਸਕਦੀ ਹੈ, ਫੇਰ ਜਿਸ ਪਦਾਰਥ ਨੂੰ ਵੀ ਹੱਥ ਲਾਉਂਦਾ ਹੈ, ਉਹ ਉਸ ਲਈ ਵਿਸ਼ਟਾ ਬਣ ਜਾਂਦਾ ਹੈ, ਜੇਕਰ ਪਰਮੇਸ਼ਰ ਕ੍ਰਿਪਾਲੂ ਹੋ ਕੇ ਮੁਕਤ ਨਾ ਕਰੇ ਤਾਂ ਉਹ ਮਹਾਂ ਪਰਲੋ ਤਕ ਪ੍ਰੇਤ ਦੀ ਜੂਨੀ ਵਿਚ ਪਿਆ ਰਹਿੰਦਾ ਹੈ, ਇਉਂ ਪ੍ਰੇਤ ਦੀ ਦੇਹੀ ਵਿਚ ਬਹੁਤ ਦੁਖ ਸਹਾਰਨੇ ਪੈਂਦੇ ਹਨ।

ਫੇਰ ਅਗਿਆਨ ਦੇ ਅੰਧੇਰੇ = ਹਨੇਰੇ ਕਰਕੇ ਨਰਕਾਂ ਵਿਚ ਹੀ ਪਚਹਿ = ਸੜਦਾ ਰਹਿੰਦਾ ਹੈ।

## ਧਰਮਰਾਇ ਕੀ ਬਾਕੀ ਲੀਜੈ; ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥

ਜਿਨਿ = ਜਿਸ ਪੁਰਸ਼ ਨੇ ਹਰਿ = ਪਰਮੇਸ਼ਰ ਕਾ = ਦਾ ਨਾਮ ਵਿਸਾਰਾ = ਭੁਲਾ ਦਿੱਤਾ ਹੈ, ਉਸ ਕੋਲੋਂ ਧਰਮ ਰਾਇ = ਰਾਜਾ ਕਰਮਾਂ ਧਰਮਾਂ ਕੀ = ਦੀ ਬਾਕੀ = ਹਿਸਾਬ-ਕਿਤਾਬ ਪਿੱਛੋਂ ਰਹੀ ਰਕਮ ਲੀਜੈ = ਲੈਂਦਾ ਹੈ ॥੬॥

## ਸੂਰਜੁ ਤਪੈ; ਅਗਨਿ ਬਿਖੁ ਝਾਲਾ ॥ ਅਪਤੁ ਪਸੂ; ਮਨਮੁਖੁ ਬੇਤਾਲਾ ॥

('ਅ-ਪਤੁ' ਦਾ ਉਚਾਰਣ ਪੋਲਾ ਹੈ, 'ਅਪੱਤੁ' ਨਹੀਂ ਕਰਨਾ)

ਜਮ ਮਾਰਗ ਵਿਚ ਜਿਥੇ ਬਾਰ੍ਹਾਂ ਸੂਰਜ ਤਪੈ = ਤਪਦੇ ਹਨ, ਦਸ ਹਜ਼ਾਰ ਜੋਜਨ ਅਗਨਿ = ਅੱਗ ਦਾ ਕੁੰਡ ਅਤੇ ਬਿਖੁ = ਵਿਹੁ ਦਾ ਅਸਪਤਰ ਝਾਲਾ = ਬਨ ਹੈ।

ਉਥੇ ਮਨਮੁਖ ਪੁਰਸ਼ ਅਪਤੁ = ਬੇ-ਪੱਤਾ ਕਰਕੇ ਪਸ਼ੂ ਤੇ ਬੇਤਾਲਾ = ਭੂਤ ਆਦਿ ਜੂਨਾਂ ਵਿਚ ਪਾਇਆ ਜਾਂਦਾ ਹੈ **ਵਾ:** ਮਨਮੁਖ ਪੁਰਖ (ਬੇ + ਤਾਲਾ) ਤਾਲਾ = ਸਰੂਪ ਦੀ ਪ੍ਰਾਪਤੀ ਤੋਂ ਬੇ = ਰਹਿਤ ਰਹਿੰਦਾ ਹੈ।

**ਆਸਾ ਮਨਸਾ ਕੂੜੁ ਕਮਾਵਹਿ; ਰੋਗੁ ਬੁਰਾ ਬੁਰਿਆਰਾ ਹੇ ॥੭॥**

ਆਸਾ = ਇੱਛਾਵਾਂ ਤੇ ਮਨਸਾ = ਵਾਸ਼ਨਾਵਾਂ ਦਾ ਬੱਧਾ ਹੋਇਆ ਜੀਵ ਕੂੜ ਹੀ ਕਮਾਵਹਿ = ਕਮਾਉਂਦਾ ਹੈ, ਇਹ ਅਗਿਆਨ ਦਾ ਰੋਗ ਬਹੁਤ ਬੁਰਾ = ਮੰਦਾ ਹੈ, ਜਿਸ ਨਾਲ ਲੱਗ ਕੇ ਜੀਵ ਬੁਰਿਆਰਾ = ਬੁਰਿਆਈ ਵਾਲਾ ਹੋ ਰਿਹਾ ਹੈ ॥੭॥

**ਮਸਤਕਿ ਭਾਰੁ; ਕਲਰ ਸਿਰਿ ਭਾਰਾ ॥**
**ਕਿਉ ਕਰਿ; ਭਵਜਲੁ ਲੰਘਸਿ ਪਾਰਾ ॥**

ਜੀਵ ਦੇ ਮਸਤਕਿ = ਮੱਥੇ ਉਪਰ ਪਾਪਾਂ ਦਾ ਅਸਹਿ ਭਾਰ ਹੈ ਅਤੇ ਮੰਦ ਕਰਮਾਂ ਰੂਪੀ ਕੱਲਰ ਕਰਕੇ ਜੀਵ ਨੂੰ ਨਰਕਾਂ **ਵਾ:** ਮਾਤਾ ਦੇ ਗਰਭ ਵਿਚ ਸਿਰ ਭਾਰ, ਭਾਵ ਪੁੱਠਾ ਲਟਕਾਇਆ ਜਾਂਦਾ ਹੈ।

ਇਹ ਜੀਵ ਕਿਉ = ਕਿਵੇਂ ਕਰਿ = ਕਰਕੇ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਸਿ = ਲੰਘਣਾ ਪਾਵਾ = ਪਵੇਗਾ, ਭਾਵ ਪਾਰ ਨਹੀਂ ਹੋ ਸਕਦਾ।

**ਸਤਿਗੁਰੁ ਬੋਹਿਥੁ ਆਦਿ ਜੁਗਾਦੀ; ਰਾਮ ਨਾਮਿ ਨਿਸਤਾਰਾ ਹੇ ॥੮॥**

ਆਦਿ ਜੁਗਾਦੀ = ਸਦਾ-ਸਦਾ **ਵਾ:** ਸੰਸਾਰ ਦੇ ਆਦਿ = ਮੁੱਢ ਅਤੇ ਜੁਗ ਆਦਿਕਾਂ ਦੇ ਮੁੱਢ ਤੋਂ ਹੀ ਸਤਿਗੁਰੂ ਸਾਹਿਬ ਜੀ ਬੋਹਿਥੁ = ਜਹਾਜ਼ ਰੂਪ ਹਨ, ਜੋ ਰਾਮ = ਪਰਮੇਸ਼ਰ ਦੀ ਨਾਮ ਰੂਪੀ ਅਨੁਕੂਲੀ ਪੌਣ ਦੇ ਕੇ ਨਿਸਤਾਰਾ = ਤਾਰਨਾ ਕਰਦੇ ਹਨ ॥੮॥

**ਪੁਤ੍ਰ ਕਲਤ੍ਰ; ਜਗਿ ਹੇਤੁ ਪਿਆਰਾ ॥ ਮਾਇਆ ਮੋਹੁ; ਪਸਰਿਆ ਪਾਸਾਰਾ ॥**

ਜੀਵਾਂ ਦਾ ਆਪਣੇ ਪੁੱਤ੍ਰ, ਕਲਤ੍ਰ = ਇਸਤ੍ਰੀ ਜਗਿ = ਸੰਸਾਰ ਦੇ ਹੇਤੁ = ਮੋਹ ਤੇ ਪਿਆਰ ਪਾਇਆ ਹੋਇਆ ਹੈ **ਵਾ:** ਸੰਸਾਰ ਵਿਚ ਪੁੱਤਰਾਂ ਨਾਲ ਹੇਤ ਅਤੇ ਕਲਤ੍ਰ = ਇਸਤ੍ਰੀ ਨਾਲ ਪਿਆਰ ਕਰਦਾ ਹੈ।

ਇਹ ਮਾਇਆ ਦੇ ਮੋਹ ਦਾ ਹੀ ਪਾਸਾਰਾ = ਫੈਲਾਅ ਹੀ ਪਸਰਿਆ = ਫੈਲਿਆ ਹੋਇਆ ਹੈ।

**ਜਮ ਕੇ ਫਾਹੇ ਸਤਿਗੁਰਿ ਤੋੜੇ; ਗੁਰਮੁਖਿ ਤਤੁ ਬੀਚਾਰਾ ਹੇ ॥੯॥**

ਜਿਨ੍ਹਾਂ ਦੇ ਜਮ = ਜਮਦੂਤਾਂ **ਵਾ:** ਜੰਮਣ ਮਰਣ ਕੇ = ਦੇ ਫਾਹੇ = ਜੰਜਾਲ ਸਤਿਗੁਰੂ ਸਾਹਿਬ ਜੀ ਨੇ ਤੋੜੇ = ਤੋੜ ਦਿੱਤੇ ਹਨ, ਉਨ੍ਹਾਂ ਗੁਰਮੁਖ ਜਨਾਂ ਨੇ ਤੱਤ ਸਰੂਪ ਦਾ ਬੀਚਾਰਾ = ਨਿਰਣਾ ਕੀਤਾ ਹੈ ॥੯॥

**ਕੂੜਿ ਮੁਠੀ; ਚਾਲੈ ਬਹੁ ਰਾਹੀ ॥ ਮਨਮੁਖੁ ਦਾਝੈ; ਪੜਿ ਪੜਿ ਭਾਹੀ ॥**

('ਪੜਿ ਪੜਿ' ਦਾ ਉਚਾਰਣ ਪੋਲਾ ਹੈ)

ਜਿਨ੍ਹਾਂ ਦੀ ਬੁੱਧੀ ਕੂੜਿ = ਝੂਠ ਨੇ ਮੁਠੀ = ਠੱਗੀ ਹੋਈ ਹੈ, ਉਹ ਦੇਵੀ ਦੇਵਤਿਆਂ ਆਦਿ ਦੇ ਬਹੁ = ਬਹੁਤੇ ਰਾਹੀ = ਰਾਹਾਂ ਉਪਰ ਚਾਲੈ = ਚੱਲਦੇ ਹਨ।

ਉਹ ਮਨਮੁਖ ਲੋਕ ਤ੍ਰਿਸ਼ਨਾ, ਕਾਲ, ਗਰਭ, ਨਰਕ ਦੀ ਭਾਹੀ = ਅੱਗ ਵਿਚ ਪੜਿ ਪੜਿ = ਪੈ ਪੈ ਕੇ ਦਾਝੈ = ਸੜਦੇ ਰਹਿੰਦੇ ਹਨ।

## ਅੰਮ੍ਰਿਤ ਨਾਮੁ ਗੁਰੂ ਵਡ ਦਾਣਾ; ਨਾਮੁ ਜਪਹੁ ਸੁਖ ਸਾਰਾ ਹੇ ॥੧੦॥

ਗੁਰੂ ਸਾਹਿਬ ਜੀ ਅੰਮ੍ਰਿਤ ਨਾਮ ਦੇ ਵਡੇ = ਵੱਡੇ ਦਾਣਾ = ਦਾਤੇ ਹਨ, ਉਹ ਇਹੋ ਸਿੱਖਿਆ ਦੇਂਦੇ ਹਨ ਕਿ ਹੇ ਭਾਈ! ਨਾਮ ਜਪਹੁ = ਜਪਣਾ ਕਰੋ, ਇਹੋ ਹੀ ਸਾਰਾ = ਸ੍ਰੇਸ਼ਟ ਸੁਖ ਹੈ ॥੧੦॥

## ਸਤਿਗੁਰੁ ਤੁਠਾ; ਸਚੁ ਦ੍ਰਿੜਾਏ ॥ ਸਭਿ ਦੂਖ ਮੇਟੇ; ਮਾਰਗਿ ਪਾਏ ॥

ਜਿਸ ਉਪਰ ਸਤਿਗੁਰੁ = ਸੱਚਾ ਗੁਰੂ ਤੁਠਾ = ਪ੍ਰਸੰਨ ਹੁੰਦਾ ਹੈ, ਉਸਨੂੰ ਸਚੁ = ਸੱਚਾ ਨਾਮ ਦ੍ਰਿੜਾਏ = ਦ੍ਰਿੜ੍ਹਾਉਂਦਾ ਹੈ।

ਉਸਦੇ ਸਭਿ = ਸਾਰੇ ਦੁਖ ਮੇਟੇ = ਨਵਿਰਤ ਕਰਕੇ ਉਸਨੂੰ ਸਤਿਗੁਰੂ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਉਪਰ ਪਾਏ = ਪਾ ਦੇਂਦਾ ਹੈ।

## ਕੰਡਾ ਪਾਇ ਨ ਗਡਈ ਮੂਲੇ; ਜਿਸੁ ਸਤਿਗੁਰੁ ਰਾਖਣਹਾਰਾ ਹੇ ॥੧੧॥

ਹੇ ਭਾਈ! ਜਿਸ ਪੁਰਸ਼ ਨੂੰ ਸਤਿਗੁਰੂ ਆਪ ਰਾਖਣਹਾਰਾ = ਰੱਖਣ ਵਾਲਾ ਹੈ, ਉਸ ਦੇ ਗਲ, ਜ਼ੁਬਾਨ ਵਿਚ ਨਿੰਦਿਆ ਰੂਪੀ ਕੰਡਾ ਨਹੀਂ ਪੈਂਦਾ ਅਤੇ ਮਨ ਰੂਪੀ ਪੈਰ ਵਿਚ ਈਰਖਾ, ਵਿਕਾਰਾਂ ਰੂਪੀ ਕੰਡਾ ਮੂਲੇ = ਕਦਾਚਿਤ ਵੀ ਗਡਈ = ਗੱਡਿਆ ਨਹੀਂ ਜਾਂਦਾ ॥੧੧॥

## ਖੇਹੂ ਖੇਹ ਰਲੈ; ਤਨੁ ਛੀਜੈ ॥ ਮਨਮੁਖੁ ਪਾਥਰੁ ਸੈਲੁ; ਨ ਭੀਜੈ ॥

ਇਹ ਪੰਜਾਂ ਤੱਤਾਂ ਰੂਪੀ ਖੇਹੂ = ਸਵਾਹ ਦਾ ਬਨਿਆ ਤਨੁ = ਸਰੀਰ ਛੀਜੈ = ਨਾਸ਼ ਹੋਣ ਤੋਂ ਖੇਹ = ਸਵਾਹ ਵਿਚ ਹੀ ਰਲੈ = ਰਲ ਜਾਂਦਾ ਹੈ।

ਪਰ ਮਨਮੁਖ ਦਾ ਚਿੱਤ ਪਾਥਰੁ = ਪੱਥਰ ਦੀ ਸੈਲੁ = ਸਿਲਾ ਵਰਗਾ ਕਠੋਰ ਹੈ **ਵਾ:** ਪਾਥਰੁ ਸੈਲੁ = ਖ਼ੁਸ਼ਕ ਪੱਥਰ ਵਾਂਗ ਹੈ, ਜੋ ਨਾਮ, ਸ਼ਾਸਤ੍ਰ ਗਿਆਨ ਰੂਪੀ ਜਲ ਨਾਲ ਭੀਜੈ = ਭਿੱਜਦਾ ਨਹੀਂ ਹੈ।

## ਕਰਣ ਪਲਾਵ ਕਰੇ ਬਹੁਤੇਰੇ; ਨਰਕਿ ਸੁਰਗਿ ਅਵਤਾਰਾ ਹੇ ॥੧੨॥

ਜੀਵ ਕਰਣ = ਕੀਰਨੇ ਪਾਉਂਦਾ ਹੈ ਅਤੇ ਬਹੁਤੇਰੇ = ਬੇਅੰਤ ਪਲਾਵ = ਯਤਨ ਕਰੇ = ਕਰਦਾ ਹੈ, ਜਿਸ ਕਰਕੇ ਮੰਦ ਕਰਮਾਂ ਦੇ ਪ੍ਰਭਾਵ ਕਰਕੇ ਨਰਕ ਵਿਚ ਅਤੇ ਪੁੰਨਾਂ ਦੇ ਪ੍ਰਭਾਵ ਕਰਕੇ ਸਵਰਗ ਵਿਚ ਅਵਤਾਰਾ = ਜਨਮਦਾ ਭਾਵ ਆਉਂਦਾ ਜਾਂਦਾ ਰਹਿੰਦਾ ਹੈ ॥੧੨॥

## ਮਾਇਆ ਬਿਖੁ; ਭੁਇਅੰਗਮ ਨਾਲੇ ॥ ਇਨਿ ਦੁਬਿਧਾ; ਘਰ ਬਹੁਤੇ ਗਾਲੇ ॥

ਮਾਇਆ ਰੂਪੀ ਭੁਇਅੰਗਮ = ਸਪਨੀ ਸ਼ਬਦ ਸਪਰਸ਼ ਆਦਿ ਵਿਸ਼ਿਆਂ ਰੂਪੀ ਬਿਖੁ = ਵਿਹੁ ਦੇ ਨਾਲੇ = ਨਾਲ ਹੀ ਭਰੀ ਰਹਿੰਦੀ ਹੈ।

ਇਨਿ = ਇਸ ਮਾਇਆ ਨੇ ਦੁਬਿਧਾ = ਦੁਚਿੱਤੇਪੁਣੇ ਵਿਚ ਪਾ ਕੇ ਬਹੁਤੇ = ਅਨੇਕਾਂ ਅੰਤਹਕਰਣ ਰੂਪੀ ਘਰ ਗਾਲੇ = ਗਾਲ ਦਿੱਤੇ ਹਨ।

## ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ; ਭਗਤਿ ਰਤੇ ਪਤੀਆਰਾ ਹੇ ॥੧੩॥

ਸਤਿਗੁਰੂ ਸਾਹਿਬ ਜੀ ਤੋਂ ਬਾਝਹੁ = ਬਗ਼ੈਰ ਹਿਰਦੇ ਅੰਦਰ ਵਾਹਿਗੁਰੂ ਦੀ ਪ੍ਰੀਤਿ = ਪ੍ਰੀਤੀ ਉਪਜੈ = ਪੈਦਾ ਨਹੀਂ ਹੋ ਸਕਦੀ, ਜੋ ਪੁਰਖ ਪ੍ਰਭੂ ਦੀ ਪ੍ਰੇਮਾ ਭਗਤਿ = ਭਗਤੀ ਵਿਚ ਰਤੇ = ਰੰਗੇ ਗਏ ਹਨ, ਉਨ੍ਹਾਂ ਉਪਰ ਹੀ ਪ੍ਰਭੂ ਪਤੀਆਰਾ = ਪਤੀਜਦਾ ਹੈ ॥੧੩॥

**ਸਾਕਤ; ਮਾਇਆ ਕਉ ਬਹੁ ਧਾਵਹਿ ॥ ਨਾਮੁ ਵਿਸਾਰਿ; ਕਹਾ ਸੁਖੁ ਪਾਵਹਿ ॥**

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖ ਮਾਇਆ ਕਉ = ਦੇ ਵਾਸਤੇ ਬਹੁ = ਬਹੁਤ ਤਰ੍ਹਾਂ ਕਰਕੇ ਧਾਵਹਿ = ਦੌੜਦੇ ਰਹਿੰਦੇ ਹਨ।

ਪਰ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕਰਕੇ ਕਹਾ = ਕਿਸ ਪ੍ਰਕਾਰ ਸੁਖ ਪਾਵਹਿ = ਪਾ ਸਕਦੇ ਹਨ, ਭਾਵ ਨਹੀਂ ਪ੍ਰਾਪਤ ਕਰ ਸਕਦੇ।

**ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ; ਨਾਹੀ ਪਾਰਿ ਉਤਾਰਾ ਹੇ ॥੧੪॥**

ਸਾਕਤ ਪੁਰਖ ਤ੍ਰਿਹੁ ਗੁਣ = ਤਿੰਨ (ਰਾਜਸੀ, ਤਾਮਸੀ, ਸਾਂਤਕੀ) ਗੁਣਾਂ ਦੇ ਅੰਤਰਿ = ਵਿਚ ਆਪ ਖਪਹਿ = ਖਪਦੇ ਤੇ ਹੋਰਨਾਂ ਨੂੰ ਖਪਾਵਹਿ = ਖਪਾਉਂਦੇ ਹਨ, ਇਨ੍ਹਾਂ ਗੁਣਾਂ ਦੀ ਉਪਾਸ਼ਨਾ ਵਿਚ ਲੱਗਣ ਕਰਕੇ ਵੀ ਸੰਸਾਰ ਤੋਂ ਪਾਰ-ਉਤਾਰਾ ਨਹੀਂ ਹੁੰਦਾ ॥੧੪॥

**ਕੂਕਰ ਸੂਕਰ ਕਹੀਅਹਿ; ਕੂੜਿਆਰਾ ॥ ਭਉਕਿ ਮਰਹਿ; ਭਉ ਭਉ ਭਉਹਾਰਾ ॥**

ਕੂੜਿਆਰਾ = ਝੂਠੇ ਪੁਰਖਾਂ ਨੂੰ ਕੂਕਰ = ਕੁੱਤਿਆਂ ਦੇ ਸੂਕਰ = ਸੂਰਾਂ ਦੀ ਨਿਆਈਂ ਕਹੀਅਹਿ = ਕਿਹਾ ਜਾਂਦਾ ਹੈ, ਭਾਵ ਜਿਵੇਂ ਕੁੱਤੇ ਤੇ ਸੂਰ ਵਿਸ਼ਟਾ ਆਦਿ ਗੰਦਗੀ ਖਾਂਦੇ ਹਨ, ਇਉਂ ਇਹ ਪਰਾਇਆ ਹੱਕ ਨਿੰਦਿਆ ਆਦਿ ਗੰਦਗੀ ਖਾਂਦੇ ਹਨ।

ਉਹ ਭਉਹਾਰਾ = ਭਟਕਣੇ ਵਾਲੇ ਹੋ ਕੇ ਪਦਾਰਥਾਂ ਦੀ ਪ੍ਰਾਪਤੀ ਲਈ ਵਿਅਰਥ ਭਉ ਭਉ = ਭੌਂ ਭੌਂ ਸ਼ਬਦ ਕਰਦੇ ਹੋਏ ਭਉਕਿ = ਭੌਂਕਦੇ ਮਰਹਿ = ਮਰ ਜਾਂਦੇ ਹਨ **ਵਾ:** ਕੁੱਤੇ ਦੀ ਨਿਆਈਂ ਭੌਂਕਦੇ ਹੋਏ ਮਰ ਜਾਂਦੇ ਹਨ ਅਤੇ ਸੂਰ ਦੀ ਨਿਆਈਂ ਭੌਣ ਵਾਲੇ ਹੋ ਕੇ ਭੌਂ ਭੌਂ ਭਾਵ ਭਟਕ ਭਟਕ ਕੇ ਮਰ ਜਾਂਦੇ ਹਨ **ਵਾ:** ਇਸ ਭਉ = ਭੈਦਾਇਕ ਭਉ = ਸੰਸਾਰ ਵਿਚ ਭਉਹਾਰਾ = ਭੈ ਦੇ ਸੰਯੁਕਤ ਹੋ ਕੇ ਪਦਾਰਥਾਂ ਵਾਸਤੇ, ਹੰਕਾਰ ਵਿਚ ਵਿਅਰਥ ਭੌਂਕਦੇ ਮਰ ਜਾਂਦੇ ਹਨ।

**ਮਨਿ ਤਨਿ ਝੂਠੇ ਕੂੜੁ ਕਮਾਵਹਿ; ਦੁਰਮਤਿ ਦਰਗਹ ਹਾਰਾ ਹੇ ॥੧੫॥**

ਉਹ ਮਨਿ = ਹਿਰਦੇ ਤੇ ਤਨਿ = ਸਰੀਰ ਕਰਕੇ ਝੂਠੇ ਹਨ ਅਤੇ ਕੂੜੇ = ਝੂਠ ਹੀ ਕਮਾਵਹਿ = ਕਮਾਉਂਦੇ ਹਨ, ਉਹ ਦੁਰਮਤਿ = ਖੋਟੀ ਮਤ ਵਾਲੇ ਪਰਮੇਸ਼ਰ ਦੀ ਦਰਗਹ = ਨਿਆਇ ਸਭਾ ਵਿਚ ਮਨੁੱਖਾ ਜਨਮ ਦੀ ਬਾਜ਼ੀ ਹਾਰਾ = ਹਾਰ ਜਾਂਦੇ ਹਨ ॥੧੫॥

**ਸਤਿਗੁਰੁ ਮਿਲੈ; ਤ ਮਨੂਆ ਟੇਕੈ ॥ ਰਾਮ ਨਾਮੁ ਦੇ; ਸਰਣਿ ਪਰੇਕੈ ॥**

ਹੇ ਭਾਈ! ਜੇਕਰ ਸਤਿਗੁਰੂ ਮਿਲੈ = ਮਿਲ ਪਵੇ, ਤ = ਤਦੋਂ ਮਨੂਆ = ਮਨ ਟੇਕੈ = ਟਿਕਦਾ ਹੈ।

ਗੁਰੂ ਜੀ ਰਾਮ ਦਾ ਨਾਮ ਦੇ ਕੇ ਵਾਹਿਗੁਰੂ ਦੀ ਸਰਣਿ = ਓਟ ਵਿਚ ਪਰੇਕੈ = ਪਾ ਦੇਂਦੇ ਹਨ **ਵਾ:** ਗੁਰੂ ਜੀ ਸਰਣਿ ਪਰੇਕੈ = ਪਏ ਹੋਏ ਨੂੰ ਰਾਮ ਦਾ ਨਾਮ ਦੇ ਦੇਂਦੇ ਹਨ।

**ਹਰਿ ਧਨੁ ਨਾਮੁ ਅਮੋਲਕੁ ਦੇਵੈ; ਹਰਿ ਜਸੁ ਦਰਗਹ ਪਿਆਰਾ ਹੇ ॥੧੬॥**

ਗੁਰੂ ਸਾਹਿਬ ਜੀ ਹਰਿ = ਪਰਮੇਸ਼ਰ ਦਾ ਨਾਮ ਰੂਪੀ ਅਮੋਲਕੁ = ਬੇ-ਕੀਮਤਾ ਧਨ ਦੇਵੈ = ਦੇਣਾ ਕਰਦੇ ਹਨ, ਜਿਸ ਨਾਮ ਧਨ ਕਰਕੇ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਰਨ ਵਾਲਾ ਪਰਮੇਸ਼ਰ ਨੂੰ ਆਪਣੀ ਦਰਗਾਹ ਵਿਚ ਪਿਆਰਾ ਲੱਗਦਾ ਹੈ ॥੧੬॥

[ਅੰਗ ੧੦੩੦]

## ਰਾਮ ਨਾਮੁ; ਸਾਧੂ ਸਰਣਾਈ ॥ ਸਤਿਗੁਰ ਬਚਨੀ; ਗਤਿ ਮਿਤਿ ਪਾਈ ॥

ਰਾਮ = ਪਰਮੇਸ਼ਰ ਦਾ ਨਾਮ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ, ਗੁਰੂ ਸਾਹਿਬ ਜੀ ਦੀ ਸਰਣਾਈ = ਸ਼ਰਨ ਵਿਚ ਪੈ ਕੇ ਮਿਲਦਾ ਹੈ।

ਸਤਿਗੁਰੂ ਸਾਹਿਬ ਜੀ ਦੇ ਬਚਨੀ = ਬਚਨਾਂ ਦੀ ਕਮਾਈ ਕਰਕੇ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਪਾਈਦੀ ਹੈ।

## ਨਾਨਕ ਹਰਿ ਜਪਿ ਹਰਿ ਮਨ ਮੇਰੇ; ਹਰਿ ਮੇਲੇ ਮੇਲਣਹਾਰਾ ਹੇ ॥੧੭॥੩॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਮਨਾਂ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰ, ਤਦੋਂ ਮੇਲਣਹਾਰਾ = ਮੇਲਣ ਵਾਲਾ ਹਰਿ = ਪ੍ਰਭੂ ਆਪਣੇ ਸਰੂਪ ਵਿਚ ਮੇਲੇ = ਮੇਲ ਲੈਂਦਾ ਹੈ ॥੧੭॥੩॥੯॥

## ਮਾਰੂ ਮਹਲਾ ੧ ॥

## ਘਰਿ ਰਹੁ; ਰੇ ਮਨ ਮੁਗਧ ਇਆਨੇ ॥ ਰਾਮੁ ਜਪਹੁ; ਅੰਤਰਗਤਿ ਧਿਆਨੇ ॥

ਰੇ = ਹੇ ਸ਼ਾਸਤ੍ਰ ਗਿਆਤ ਤੋਂ ਰਹਿਤ ਮੁਗਧ = ਬੇ-ਸਮਝ ਤੇ ਸਰੂਪ ਗਿਆਨ ਵੱਲੋਂ ਇਆਨੇ = ਅੰਞਾਣ ਮਨਾਂ! ਆਪਣੇ ਹਿਰਦੇ, ਸਾਧਸੰਗਤ ਰੂਪੀ ਘਰ ਵਿਚ ਇਸਥਿਤ ਹੋ ਕੇ ਰਹੁ = ਰਹਿਣਾ ਕਰ।

ਆਪਣੀ ਅੰਤਰਗਤਿ = ਅੰਤਰਮੁਖੀ ਬਿਰਤੀ ਦੁਆਰਾ ਧਿਆਨੇ = ਧਿਆਨ ਲਗਾ ਕੇ **ਵਾ:** ਜੋ ਅੰਤਰ = ਹਿਰਦੇ ਵਿਚ ਗਤਿ = ਪ੍ਰਾਪਤ ਹੋਣ ਰੂਪ ਪ੍ਰਭੂ ਦਾ ਧਿਆਨ ਲਗਾ ਕੇ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰ।

## ਲਾਲਚ ਛੋਡਿ ਰਚਹੁ ਅਪਰੰਪਰਿ; ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥

ਪਦਾਰਥਾਂ ਦੇ ਖਾਣ, ਮਾਇਆ ਦਾ ਲਾਲਚ = ਲੋਭ ਛੋਡਿ = ਛੱਡ ਕੇ ਅਪਰੰਪਰਿ = ਪਰ੍ਹੇ ਤੋਂ ਪਰ੍ਹੇ ਸ੍ਰੇਸ਼ਟ **ਵਾ:** ਪ੍ਰਕਿਰਤੀ ਦੇ ਪਰਾ ਰੂਪ ਪਰਮੇਸ਼ਰ ਵਿਚ ਰਚਹੁ = ਰਚਨਾ ਕਰ, ਇਉ = ਇਸ ਪ੍ਰਕਾਰ ਮੁਕਤਿ = ਮੁਕਤੀ ਦੇ ਦੁਆਰਾ = ਦੁਆਰੇ ਗਿਆਨ ਨੂੰ ਪਾਵਹੁ = ਪਾ ਲਵੇਂਗਾ **ਵਾ:** ਦੁਆਰਾ = ਦੁਆਰਿਆਂ ਵਾਲੇ ਸਰੀਰ, ਸੰਸਾਰ ਤੋਂ ਮੁਕਤੀ ਪਾ ਲਵੇਂਗਾ ॥੧॥

## ਜਿਸੁ ਬਿਸਰਿਐ; ਜਮੁ ਜੋਹਣਿ ਲਾਗੈ ॥ ਸਭਿ ਸੁਖ ਜਾਹਿ; ਦੁਖਾ ਫੁਨਿ ਆਗੈ ॥

ਜਿਸ ਨਾਮ ਦੇ ਬਿਸਰਿਐ = ਭੁੱਲ ਜਾਣ ਕਰਕੇ, ਜਮੁ = ਜਮਦੂਤ ਜੋਹਣਿ = ਤੱਕਣ, ਤਾੜਨ ਲਾਗੈ = ਲੱਗ ਪੈਂਦਾ ਹੈ।

ਸਭਿ = ਸਾਰੇ ਸੁਖ ਚਲੇ ਜਾਹਿ = ਜਾਂਦੇ ਹਨ, ਫੁਨਿ = ਪੁਨਾ ਆਗੈ = ਅੱਗੋਂ ਪ੍ਰਲੋਕ ਦੇ ਦੁਖ ਆ ਚਿੰਬੜਦੇ ਹਨ।

## ਰਾਮ ਨਾਮੁ ਜਪਿ ਗੁਰਮੁਖਿ ਜੀਅੜੇ; ਏਹੁ ਪਰਮ ਤਤੁ ਵੀਚਾਰਾ ਹੇ ॥੨॥

ਹੇ ਮੇਰੀ ਜੀਅੜੇ = ਜਿੰਦੇ! ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਰਾਮ = ਪਰਮੇਸ਼ਰ ਦੇ ਨਾਮ

ਨੂੰ ਜਪਿ = ਜਪਣਾ ਕਰ, ਏਹੁ = ਇਹੋ ਹੀ ਪਰਮ = ਵੱਡੇ ਤਤੁ = ਸਾਰ ਰੂਪ ਨੂੰ **ਵਾ:** ਪਰਮ ਤਤੁ = ਆਤਮਿਕ ਵਿੱਦਿਆ ਨੂੰ ਵੀਚਾਰਾ = ਵੀਚਾਰਨਾ ਕੀਤਾ ਹੈ ॥੨॥

**ਹਰਿ ਹਰਿ ਨਾਮੁ; ਜਪਹੁ ਰਸੁ ਮੀਠਾ ॥**
**ਗੁਰਮੁਖਿ ਹਰਿ ਰਸੁ; ਅੰਤਰਿ ਡੀਠਾ ॥**

ਹੇ ਜਿੰਦੇ ! ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰ, ਜੋ ਅਤਿਅੰਤ ਹੀ ਰਸਦਾਇਕ ਤੇ ਮੀਠਾ = ਪਿਆਰਾ ਹੈ।

ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪ੍ਰਾਪਤ ਕਰਕੇ ਸਤ, ਚਿੱਤ, ਅਨੰਦ ਰੂਪ ਪ੍ਰਭੂ ਨੂੰ ਅੰਤਰਿ = ਹਿਰਦੇ ਵਿਚ ਹੀ ਡੀਠਾ = ਦੇਖ ਲਿਆ ਹੈ।

**ਅਹਿਨਿਸਿ ਰਾਮ ਰਹਹੁ ਰੰਗਿ ਰਾਤੇ; ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥੩॥**

ਅਹਿਨਿਸਿ = ਦਿਨ ਰਾਤ ਰਾਮ = ਪਰਮੇਸ਼ਰ ਦੇ ਪ੍ਰੇਮ, ਨਾਮ ਰੰਗ ਵਿਚ ਰਾਤੇ = ਰੰਗੇ ਰਹਹੁ = ਰਹੋ, ਇਹੋ ਹੀ ਬਾਣੀ ਕਰਕੇ ਜਪ, ਸਰੀਰ ਕਰਕੇ ਤਪੁ = ਤਪੱਸਿਆ ਇੰਦ੍ਰੀਆਂ ਦੇ ਸੰਜਮ ਦਾ ਸਾਰਾ = ਸਾਰ, ਸਿਧਾਂਤ ਹੈ **ਵਾ:** ਇਹ ਨਾਮ ਰੰਗ ਹੀ ਸ੍ਰੇਸ਼ਟ ਜਪ, ਸ੍ਰੇਸ਼ਟ ਤਪ ਅਤੇ ਸ੍ਰੇਸ਼ਟ ਸੰਜਮ ਹੈ ॥੩॥

**ਰਾਮ ਨਾਮੁ; ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ; ਇਹੁ ਰਸੁ ਟੋਲਹੁ ॥**

ਰਾਮ = ਪਰਮੇਸ਼ਰ ਦੇ ਨਾਮ ਨੂੰ ਗੁਰੂ ਸਾਹਿਬ ਜੀ ਦੇ ਬਚਨੀ = ਉਪਦੇਸ਼ ਦੁਆਰਾ ਬੋਲਹੁ = ਬੋਲਣਾ ਕਰੋ।

ਸੰਤ = ਸ਼ਾਂਤ-ਚਿੱਤ ਮਹਾਤਮਾ ਜਨਾਂ ਦੀ ਸਭਾ = ਸੰਗਤ ਮਹਿ = ਵਿਚ ਮਿਲ ਕਰਕੇ ਇਹੁ = ਇਸ ਆਤਮਾ ਰਸ ਨੂੰ ਟੋਲਹੁ = ਲੱਭਣਾ ਕਰੋ।

**ਗੁਰਮਤਿ ਖੋਜਿ ਲਹਹੁ ਘਰੁ ਅਪਨਾ; ਬਹੁੜਿ ਨ ਗਰਭ ਮਝਾਰਾ ਹੇ ॥੪॥**

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਅਪਨਾ = ਆਪ ਦਾ ਨਿੱਜ ਸਰੂਪ ਰੂਪੀ ਘਰ ਖੋਜਿ = ਲੱਭ ਲਹਹੁ = ਲੈਣਾ ਕਰੋ, ਬਹੁੜਿ = ਫੇਰ ਗਰਭ = ਮਾਤਾ ਦੇ ਪੇਟ ਦੀ ਜੂਨ ਮਝਾਰਾ = ਵਿਚ ਨਹੀਂ ਪੈਣਾ ਪੈਂਦਾ ਹੈ ॥੪॥

**ਸਚੁ ਤੀਰਥਿ ਨਾਵਹੁ; ਹਰਿ ਗੁਣ ਗਾਵਹੁ ॥**
**ਤਤੁ ਵੀਚਾਰਹੁ; ਹਰਿ ਲਿਵ ਲਾਵਹੁ ॥**

ਹਰਿ = ਪਰਮੇਸ਼ਰ ਦੇ ਗੁਣ ਗਾਵਹੁ = ਗਾਵੋ, ਇਹੋ ਹੀ ਸਚੁ = ਸੱਚੇ ਨਾਮ ਰੂਪੀ ਤੀਰਥ ਵਿਚ ਨਾਵਹੁ = ਨਹਾਉਣਾ ਕਰੋ।

ਤਤੁ = ਸਾਰ ਰੂਪ ਦੀ ਵੀਚਾਰਹੁ = ਵੀਚਾਰ ਕਰੋ, ਹਰਿ = ਪਰਮੇਸ਼ਰ ਵਿਚ ਆਪਣੀ ਲਿਵ = ਬਿਰਤੀ ਨੂੰ ਲਾਵਹੁ = ਲਾਉਣਾ, ਜੋੜਨਾ ਕਰੋ।

**ਅੰਤ ਕਾਲਿ ਜਮੁ ਜੋਹਿ ਨ ਸਾਕੈ; ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥**

ਹੇ ਭਾਈ ! ਪਿਆਰੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਜਸ ਨੂੰ ਬੋਲਹੁ = ਬੋਲਣਾ ਕਰੋ, ਫੇਰ ਅੰਤ ਦੇ ਕਾਲਿ = ਸਮੇਂ ਵਿਚ ਜਮੁ = ਜਮਦੂਤ ਬੁਰੀ ਨਜ਼ਰ ਨਾਲ ਜੋਹਿ = ਤਾੜ, ਦੇਖ ਨਹੀਂ ਸਾਕੈ = ਸਕਦਾ ॥੫॥

## ਸਤਿਗੁਰੁ ਪੁਰਖੁ; ਦਾਤਾ ਵਡ ਦਾਣਾ ॥
## ਜਿਸੁ ਅੰਤਰਿ ਸਾਚੁ; ਸੁ ਸਬਦਿ ਸਮਾਣਾ ॥

ਸਤਿਗੁਰੂ ਜੀ ਪੁਰਖੁ = ਪੂਰਨ, ਪੁਰਖਾਰਥ ਦੇ ਦੇਣ ਵਾਲੇ ਹਨ, ਸਭ ਦਾਤਾ = ਦਾਤਾਂ ਦੇਣ ਵਾਲੇ ਅਤੇ ਵਡ = ਵੱਡੇ ਦਾਣਾ = ਦਾਨਹ, ਗਿਆਤੇ, ਅੰਤਰਜਾਮੀ ਹਨ।

ਜਿਸ ਦੇ ਅੰਦਰ ਐਸੇ ਗੁਰੂ ਸਾਹਿਬ ਜੀ ਦਾ ਸਾਚੁ = ਸੱਚਾ ਉਪਦੇਸ਼ ਵੱਸਦਾ ਹੈ, ਸੁ = ਉਹ ਸਬਦਿ = ਬ੍ਰਹਮ ਵਿਚ ਸਮਾਣਾ = ਅਭੇਦ ਹੋ ਜਾਂਦਾ ਹੈ।

## ਜਿਸ ਕਉ ਸਤਿਗੁਰੁ ਮੇਲਿ ਮਿਲਾਏ; ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥

ਜਿਸ ਪੁਰਸ਼ ਕਉ = ਨੂੰ ਸਤਿਗੁਰੂ ਸਾਹਿਬ ਜੀ ਆਪਣੀ ਸੰਗਤ, ਨਾਮ ਦੇ ਮੇਲ ਵਿਚ ਮਿਲਾਏ = ਮਿਲਾਉਂਦੇ ਹਨ, ਤਿਸੁ = ਉਸ ਦਾ ਜਮ = ਜਮਦੂਤਾਂ ਦਾ ਭੈ = ਡਰ ਅਤੇ ਪਾਪਾਂ ਦਾ ਭਾਰਾ = ਬੋਝ ਚੂਕਾ = ਚੁੱਕਿਆ ਗਿਆ ਹੈ ॥੬॥

## ਪੰਚ ਤਤੁ ਮਿਲਿ; ਕਾਇਆ ਕੀਨੀ ॥ ਤਿਸ ਮਹਿ; ਰਾਮ ਰਤਨੁ ਲੈ ਚੀਨੀ ॥

ਜੋ ਪਰਮੇਸ਼ਰ ਨੇ ਪੰਚ = ਪੰਜ ਵਿਰੋਧੀ ਤਤੁ ਮਿਲਿ = ਮੇਲ ਕੇ ਇਹ ਕਾਇਆ = ਦੇਹੀ ਬਣਾਉਣਾ ਕੀਨੀ = ਕੀਤੀ ਹੈ।

ਤਿਸ = ਉਸ ਦੇਹੀ ਮਹਿ = ਵਿਚ ਜਿਸ ਨੇ ਰਾਮ = ਪਰਮੇਸ਼ਰ ਦਾ ਨਾਮ ਰੂਪੀ ਰਤਨੁ = ਮਾਣਿਕ ਗੁਰਾਂ ਦੁਆਰਾ ਲੈ = ਲੈਣਾ ਕੀਤਾ ਹੈ, ਉਸਨੇ ਨਿੱਜ ਸਰੂਪ ਨੂੰ ਚੀਨੀ = ਜਾਨਣਾ, ਪਛਾਣਨਾ ਕੀਤਾ ਹੈ **ਵਾ:** ਉਸ ਦੇਹੀ ਵਿਚ ਰਾਮ ਰੂਪੀ ਰਤਨ ਨੂੰ ਪਛਾਣ ਲੈਣਾ ਕਰੋ।

## ਆਤਮ ਰਾਮੁ, ਰਾਮੁ ਹੈ ਆਤਮ; ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥

ਆਤਮ = ਜੀਵਾਤਮਾ ਰਾਮ = ਪ੍ਰਭੂ ਦੀ ਅੰਸ ਹੈ ਅਤੇ ਰਾਮ = ਪ੍ਰਭੂ ਸਭ ਆਤਮ = ਜੀਵਾਤਮਾ ਵਿਚ ਵਿਆਪਕ ਹੈ **ਵਾ:** ਜੋ ਜਾਗਰਤ ਸੁਪਨ ਸੁਖੋਪਤ ਅਵਸਥਾ ਦਾ ਪ੍ਰਕਾਸ਼ਕ **ਵਾ:** (ਆ + ਤਮ) ਤਮ = ਅਤਿਸ਼ੇ ਕਰਕੇ ਜੋ ਆ = ਆ ਕੇ ਪ੍ਰਾਪਤ ਹੋਣ ਰੂਪ ਹੈ।

ਉਹੀ ਹੀ ਰਮੰਤੀ ਰਾਮ ਦਾ ਰੂਪ ਹੈ **ਵਾ:** ਆਤਮਾ ਤੂੰ ਪਦ ਦਾ ਲੱਖ ਅਰਥ ਰੂਪ ਹੈ, ਰਾਮ ਤਤ ਪਦ ਦਾ ਲੱਖ ਅਰਥ ਰੂਪ ਹੈ, ਰਾਮ ਜੋ ਤਤ ਪਦ ਦਾ ਲੱਖ ਅਰਥ ਰੂਪ ਹੈ, ਉਹੋ ਹੀ ਸਤ ਚਿੱਤ ਅਨੰਦ ਸਰੂਪ, ਜੀਵ ਆਤਮਾ ਦਾ ਸਾਖੀ ਰੂਪ ਚੇਤਨ ਹੈ। ਇਹ ਜੀਵ ਆਤਮਾ ਅਤੇ ਹਰਿ = ਪਰਮੇਸ਼ਰ ਦੀ ਏਕਤਾ ਦੀ ਵੀਚਾਰਾ = ਵੀਚਾਰ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਪਾਈਐ = ਪ੍ਰਾਪਤ ਕਰੀਦੀ ਹੈ ॥੭॥

## ਸਤ ਸੰਤੋਖਿ; ਰਹਹੁ ਜਨ ਭਾਈ ॥ ਖਿਮਾ ਗਹਹੁ; ਸਤਿਗੁਰ ਸਰਣਾਈ ॥

ਹੇ ਭਾਈ = ਭ੍ਰਾਤਾ ਜਨੋਂ ! ਸਤ ਤੇ ਸੰਤੋਖ ਆਦਿ ਗੁਣਾਂ ਵਿਚ ਰਹਹੁ = ਰਹਿਣਾ ਕਰੋ ਅਤੇ ਸਤਿਗੁਰਾਂ ਦੀ ਸਰਣਾਈ = ਸ਼ਰਨ ਵਿਚ ਪੈ ਕਰਕੇ ਖਿਮਾ = ਦੁਖ-ਸੁਖ ਸਹਾਰਨ ਵਾਲੀ ਚਿੱਤ ਦੀ ਬਿਰਤੀ ਗਹਹੁ = ਗ੍ਰਹਿਣ ਕਰੋ।

## ਆਤਮੁ ਚੀਨਿ ਪਰਾਤਮੁ ਚੀਨਹੁ; ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥

ਆਤਮੁ = ਜੀਵਾਤਮਾ ਦੇ ਸਾਖੀ ਰੂਪ ਨੂੰ ਚੀਨਿ = ਜਾਣ ਕੇ ਸਤ, ਚਿੱਤ, ਅਨੰਦ ਰੂਪ

ਪਰਾਤਮੁ = ਪਰਮੇਸ਼ਰ ਨੂੰ ਚੀਨਹੁ = ਜਾਨਣਾ ਕਰੋ, ਗੁਰੂ ਸਾਹਿਬ ਜੀ ਦੀ ਸੰਗਤ ਵਿਚ ਮਿਲ ਕੇ ਇਹੁ = ਇਸ ਪ੍ਰਕਾਰ ਨਿਸਤਾਰਾ = ਤਰਨਾ ਹੁੰਦਾ ਹੈ ॥੮॥

**ਸਾਕਤ; ਕੂੜ ਕਪਟ ਮਹਿ ਟੇਕਾ ॥ ਅਹਿਨਿਸਿ; ਨਿੰਦਾ ਕਰਹਿ ਅਨੇਕਾ ॥**

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਸ਼ਾਂ ਦੀ ਕੂੜ = ਝੂਠ ਤੇ ਕਪਟ = ਛਲ ਫ਼ਰੇਬ ਮਹਿ = ਵਿਚ ਹੀ ਟੇਕਾ = ਓਟ ਹੁੰਦੀ ਹੈ।

ਉਹ ਅਹਿਨਿਸਿ = ਦਿਨ ਰਾਤ ਅਨੇਕਾ = ਬੇਅੰਤ ਜੀਵਾਂ ਦੀ ਨਿੰਦਾ = ਅਪਕੀਰਤੀ ਕਰਹਿ = ਕਰਦੇ ਰਹਿੰਦੇ ਹਨ।

**ਬਿਨੁ ਸਿਮਰਨ ਆਵਹਿ ਫੁਨਿ ਜਾਵਹਿ; ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥**

ਪਰਮੇਸ਼ਰ ਦੇ ਸਿਮਰਨ = ਭਜਨ ਤੋਂ ਬਿਨੁ = ਬਗ਼ੈਰ ਹੋਣ ਕਰਕੇ ਉਹ ਸਾਕਤ ਪੁਰਖ ਵਾਸ਼ਨਾ ਦੇ ਬੱਧੇ ਆਵਹਿ = ਆਉਂਦੇ ਅਤੇ ਮਰ ਕੇ ਫੁਨਿ = ਫੇਰ ਜੂਨਾਂ ਵਿਚ ਜਾਵਹਿ = ਜਾਂਦੇ ਹਨ, ਇਉਂ ਉਹ ਗਰਭ ਜੋਨੀ = ਜੂਨੀਆਂ ਤੇ ਨਰਕਾਂ ਦੇ ਮਝਾਰਾ = ਵਿਚ ਪਏ ਰਹਿੰਦੇ ਹਨ ॥੯॥

**ਸਾਕਤ; ਜਮ ਕੀ ਕਾਣਿ ਨ ਚੂਕੈ ॥ ਜਮ ਕਾ ਡੰਡੁ; ਨ ਕਬਹੂ ਮੂਕੈ ॥**

ਸਾਕਤ = ਕਠੋਰ ਚਿੱਤ ਵਾਲੇ ਪੁਰਖਾਂ ਦੇ ਸਿਰੋਂ ਜਮ = ਜਮਦੂਤਾਂ ਕੀ = ਦੀ ਕਾਣਿ = ਕਨੌਡ, ਮੁਥਾਜਗੀ ਚੂਕੈ = ਚੁੱਕੀ ਨਹੀਂ ਜਾਂਦੀ।

ਇਸ ਕਰਕੇ ਜਮ = ਜਮਦੂਤਾਂ ਕਾ = ਦਾ ਡੰਡੁ = ਡੰਡਾ ਉਨ੍ਹਾਂ ਦੇ ਸਿਰ ਉਪਰ ਵੱਜਣ ਤੋਂ ਕਬਹੂ = ਕਦੇ ਵੀ ਮੂਕੈ = ਮੁੱਕਦਾ ਨਹੀਂ ਹੈ।

**ਬਾਕੀ ਧਰਮਰਾਇ ਕੀ ਲੀਜੈ; ਸਿਰਿ ਅਫਰਿਓ, ਭਾਰੁ ਅਫਾਰਾ ਹੇ ॥੧੦॥**

ਉਨ੍ਹਾਂ ਕੋਲੋਂ ਧਰਮ ਰਾਜੇ ਦੇ ਹਿਸਾਬ-ਕਿਤਾਬ ਕੀ = ਦੀ ਬਾਕੀ ਰਕਮ ਲੀਜੈ = ਲਈ ਜਾਂਦੀ ਹੈ, ਉਨ੍ਹਾਂ ਅਫਰਿਓ = ਹੰਕਾਰੀ ਜੀਵਾਂ ਦੇ ਸਿਰ ਉਪਰ ਪਾਪਾਂ ਦਾ ਅਫਾਰਾ = ਬਹੁਤ, ਅਸਹਿ ਭਾਰ ਚੜ੍ਹਿਆ ਹੋਇਆ ਹੈ ॥੧੦॥

**ਬਿਨੁ ਗੁਰ; ਸਾਕਤੁ, ਕਹਹੁ ਕੋ ਤਰਿਆ ॥ ਹਉਮੈ ਕਰਤਾ; ਭਵਜਲਿ ਪਰਿਆ ॥**

ਹੇ ਭਾਈ! ਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਸਾਕਤ = ਕਠੋਰ ਚਿੱਤ ਵਾਲਾ ਪਤਿਤ ਪੁਰਸ਼, ਕਹਹੁ = ਦੱਸੋ ਖ਼ਾਂ ਕਿ ਕੋ = ਕੌਣ ਤਰਿਆ ਹੈ, ਭਾਵ ਕੋਈ ਨਹੀਂ ਤਰਿਆ।

ਸਾਕਤ ਪੁਰਖ ਤਾਂ ਸਗੋਂ ਹਉਮੈ = ਹੰਗਤਾ ਮਮਤਾ ਕਰਤਾ = ਕਰਦਾ ਹੋਇਆ, ਭਵਜਲਿ = ਸੰਸਾਰ-ਸਮੁੰਦ੍ਰ ਵਿਚ ਹੀ ਪਰਿਆ = ਪਿਆ ਰਹਿੰਦਾ ਹੈ।

**ਬਿਨੁ ਗੁਰ, ਪਾਰੁ ਨ ਪਾਵੈ ਕੋਈ; ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥**

ਹੇ ਭਾਈ! ਗੁਰੂ ਸਾਹਿਬ ਜੀ ਦੀ ਓਟ ਲਈ ਤੋਂ ਬਿਨੁ = ਬਗ਼ੈਰ ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਨਹੀਂ ਪਾਵੈ = ਪਾ ਸਕਦਾ, ਇਸ ਲਈ ਗੁਰਾਂ ਦੀ ਸ਼ਰਨ ਵਿਚ ਮਿਲ ਕੇ ਹਰਿ = ਪਰਮੇਸ਼ਰ ਦਾ ਨਾਮ ਜਪੀਐ = ਜਪਣਾ ਕਰੀਏ ਤਾਂ ਹੀ ਸੰਸਾਰ-ਸਮੁੰਦ੍ਰ ਤੋਂ ਪਾਰ-ਉਤਾਰਾ ਹੁੰਦਾ ਹੈ ॥੧੧॥

**ਗੁਰ ਕੀ ਦਾਤਿ; ਨ ਮੇਟੈ ਕੋਈ ॥ ਜਿਸੁ ਬਖਸੇ; ਤਿਸੁ ਤਾਰੇ ਸੋਈ ॥**

ਹੇ ਭਾਈ ! ਗੁਰੂ ਕੀ = ਦੀ ਬਖ਼ਸ਼ਿਸ਼ ਕੀਤੀ ਹੋਈ ਬ੍ਰਹਮ ਵਿੱਦਿਆ, ਪ੍ਰੇਮ, ਗਿਆਨ, ਰੋਜ਼ੀ ਆਦਿ ਦੀ ਦਾਤ ਨੂੰ ਕੋਈ ਵੀ ਮੇਟੈ = ਮੇਟ ਨਹੀਂ ਸਕਦਾ।

ਜਿਸ ਨੂੰ ਗੁਰੂ ਜੀ ਬਖਸੇ = ਬਖ਼ਸ਼ ਲੈਂਦੇ ਹਨ, ਤਿਸੁ = ਉਸ ਨੂੰ ਸੋਈ = ਉਹ ਪ੍ਰਭੂ ਤਾਰੇ = ਤਾਰ ਲੈਂਦਾ ਹੈ।

**ਜਨਮ ਮਰਣ ਦੂਖੁ, ਨੇੜਿ ਨ ਆਵੈ; ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥੧੨॥**

ਫੇਰ ਉਸ ਪੁਰਖ ਦੇ ਜਨਮ ਮਰਣ ਦਾ ਦੂਖੁ = ਕਸ਼ਟ ਨੇੜਿ = ਕੋਲ ਨਹੀਂ ਆਵੈ = ਆਉਂਦਾ, ਉਸ ਦੇ ਮਨਿ = ਹਿਰਦੇ ਵਿਚ ਸੋ = ਉਹ ਅਪਰ ਅਪਾਰਾ = ਬੇਅੰਤ ਤੋਂ ਬੇਅੰਤ ਪ੍ਰਭੁ = ਪਰਮੇਸ਼ਰ ਵੱਸਦਾ ਹੈ **ਵਾ:** ਅਪਰ = ਉਰੇ ਰਹਿਣ ਵਾਲੀ ਪ੍ਰਕਿਰਤੀ ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਸਾਖਸ਼ਾਤ ਹੋ ਜਾਂਦਾ ਹੈ ॥੧੨॥

**ਗੁਰ ਤੇ ਭੂਲੇ; ਆਵਹੁ ਜਾਵਹੁ ॥ ਜਨਮਿ ਮਰਹੁ; ਫੁਨਿ ਪਾਪ ਕਮਾਵਹੁ ॥**

ਹੇ ਭਾਈ ! ਜੇਕਰ ਗੁਰ ਤੇ = ਤੋਂ ਭੂਲੇ = ਭੁੱਲੇ ਰਹੋਗੇ ਤਾਂ ਫੇਰ ਜੂਨਾਂ ਵਿਚ ਆਵਹੁ ਜਾਵਹੁ = ਆਉਂਦੇ ਜਾਂਦੇ ਰਹੋਗੇ।

ਜੇ ਫੁਨਿ = ਫੇਰ ਪਾਪ ਕਮਾਵਹੁ = ਕਮਾਓਗੇ ਤਾਂ ਜੰਮਣ ਮਰਣ ਦੇ ਗੇੜ ਵਿਚ ਪਏ ਰਹੋਗੇ।

**ਸਾਕਤ ਮੂੜ ਅਚੇਤ ਨ ਚੇਤਹਿ; ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥**

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖ ਮੂੜ = ਮੂਰਖ ਤੇ ਅਚੇਤ ਜੜ੍ਹ ਮੱਤ ਵਾਲੇ ਹਨ, ਜੋ ਪਰਮੇਸ਼ਰ ਨੂੰ ਚੇਤਹਿ = ਯਾਦ ਨਹੀਂ ਕਰਦੇ, ਜਦੋਂ ਕੋਈ ਸਰੀਰਕ, ਮਾਨਸਿਕ ਦੁਖੁ = ਕਸ਼ਟ ਲਾਗੈ = ਲੱਗਦਾ ਹੈ, ਤਾ = ਤਦੋਂ ਉਹ ਰਾਮ = ਪਰਮੇਸ਼ਰ ਨੂੰ ਪੁਕਾਰਾ = ਪੁਕਾਰਦੇ ਹਨ ਕਿ ਹਾਇ ਰਾਮ, ਹੁਣ ਬਚਾ ਲੈ ਆਦਿ ॥੧੩॥

**ਸੁਖੁ ਦੂਖੁ; ਪੁਰਬ ਜਨਮ ਕੇ ਕੀਏ ॥ ਸੋ ਜਾਣੈ; ਜਿਨਿ ਦਾਤੈ ਦੀਏ ॥**

ਹੇ ਭਾਈ ! ਸੁਖ ਅਤੇ ਦੁਖ ਪੁਰਬ = ਪੂਰਬਲੇ ਜਨਮ = ਜਨਮਾਂ ਕੇ = ਦੇ ਹੀ ਕੀਏ = ਕੀਤੇ ਹੋਏ ਪ੍ਰਾਪਤ ਹੁੰਦੇ ਹਨ।

ਇਨ੍ਹਾਂ ਨੂੰ ਸੋ = ਉਹੋ ਹੀ ਪ੍ਰਭੂ ਜਾਣੈ = ਜਾਣਦਾ ਹੈ, ਜਿਨਿ = ਜਿਸ ਦਾਤੈ = ਦਾਤਾਰ ਪ੍ਰਭੂ ਨੇ ਦੀਏ = ਦੇਣਾ ਕੀਤੇ ਹਨ।

**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ; ਸਹੁ ਅਪਣਾ ਕੀਆ ਕਰਾਰਾ ਹੇ ॥੧੪॥**

ਹੇ ਪ੍ਰਾਣੀ = ਪ੍ਰਾਣਾਂਧਾਰੀ ਜੀਵ ! ਤੂੰ ਕਿਸ ਨੂੰ ਦੋਸ਼ ਦੇਹਿ = ਦੇਣਾ ਕਰਦਾ ਹੈਂ, ਤੂੰ ਆਪਣਾ ਹੀ ਕੀਆ = ਕੀਤਾ ਹੋਇਆ ਕਰਮਾਂ ਦਾ ਫਲ ਕਰਾਰਾ = ਸਖ਼ਤ, ਤਕੜਾ ਹੋ ਕੇ ਸਹੁ = ਸਹਾਰਨਾ ਕਰ **ਵਾ:** ਕੀਤੇ ਕਰਮਾਂ ਦਾ ਕਰੜਾ ਫਲ ਸਹਾਰਨਾ ਕਰ ॥੧੪॥

**[ਅੰਗ ੧੦੩੧]**

**ਹਉਮੈ ਮਮਤਾ; ਕਰਦਾ ਆਇਆ ॥ ਆਸਾ ਮਨਸਾ; ਬੰਧਿ ਚਲਾਇਆ ॥**

ਤੂੰ ਹਉਮੈ = ਹੰਗਤਾ ਤੇ ਮਮਤਾ = ਮੈਂ-ਮੇਰੀ ਕਰਦਾ ਹੋਇਆ ਅਨੇਕਾਂ ਜਨਮਾਂ ਵਿਚ ਆਇਆ ਹੈਂ।

ਪਰਮੇਸ਼ਰ ਆਸਾ = ਇੱਛਾ ਤੇ ਮਨਸਾ = ਵਾਸ਼ਨਾਵਾਂ ਵਿਚ ਬੰਧਿ = ਬੰਨ੍ਹ ਕੇ ਤੈਨੂੰ ਜੂਨਾਂ ਵਿਚ ਚਲਾਇਆ = ਤੋਰਨਾ ਕਰਦਾ ਹੈ **ਵਾ:** ਤੈਨੂੰ ਆਸਾ ਮਨਸਾ ਨੇ ਆਪਣੇ ਵਿਚ ਬੰਨ੍ਹ ਕੇ ਤੋਰਨਾ ਕੀਤਾ ਹੈ।

*ਨੋਟ :* ਦੀਰਘ ਕਾਲ ਤਕ ਇਕ ਪਦਾਰਥ ਦੀ ਇੱਛਾ ਬਣੀ ਰਹਿਣ ਨੂੰ ਆਸਾ ਕਹਿੰਦੇ ਹਨ ਅਤੇ ਖਿਨ-ਖਿਨ ਕਾਲ ਵਿਚ ਨਵੀਂ ਤੋਂ ਨਵੀਂ ਇੱਛਾ ਫੁਰਦੀ ਰਹਿਣ ਨੂੰ ਮਨਸਾ ਕਹਿੰਦੇ ਹਨ।

## ਮੇਰੀ ਮੇਰੀ ਕਰਤ ਕਿਆ ਲੇ ਚਾਲੇ; ਬਿਖੁ ਲਾਦੇ ਛਾਰ ਬਿਕਾਰਾ ਹੇ ॥੧੫॥

ਤੂੰ ਮੇਰੀ ਜਰ, ਮੇਰੀ ਜੋਰੂ ਕਰਤ = ਕਰਦਾ ਹੈਂ, ਪਰ ਪ੍ਰਲੋਕ ਨੂੰ ਕਿਆ = ਕੀ ਨਾਲ ਲੇ = ਲੈ ਕੇ ਚਾਲੇ = ਚੱਲੇਂਗਾ, ਭਾਵ ਕੁਝ ਨਾਲ ਨਹੀਂ ਜਾਣਾ, ਤੂੰ ਆਪਣੇ ਅੰਤਹਕਰਣ ਰੂਪੀ ਗੱਡੇ ਉਪਰ ਬਿਖੁ = ਵਿਹੁ ਰੂਪੀ ਮਾਇਆ ਤੇ ਬਿਕਾਰਾ = ਵਿਕਾਰਾਂ ਦੀ ਛਾਰ = ਸੁਆਹ ਲਾਦੇ = ਲੱਦੀ ਬੈਠਾ ਹੈਂ ॥੧੫॥

## ਹਰਿ ਕੀ ਭਗਤਿ; ਕਰਹੁ ਜਨ ਭਾਈ ॥ ਅਕਥੁ ਕਥਹੁ; ਮਨੁ ਮਨਹਿ ਸਮਾਈ ॥

ਹੇ ਭਾਈ = ਭ੍ਰਾਤਾ ਜਨੋਂ ! ਤੁਸੀਂ ਹਰਿ = ਪਰਮੇਸ਼ਰ ਕੀ = ਦੀ ਪ੍ਰੇਮਾ ਭਗਤਿ = ਭਗਤੀ ਕਰਹੁ = ਕਰੋ। ਸ਼ਕਤੀ ਬਿਰਤੀ ਦੁਆਰਾ ਅਕਥੁ = ਕਥਨ ਤੋਂ ਰਹਿਤ ਸਰੂਪ ਪ੍ਰਭੂ ਨੂੰ ਲਖਣਾ ਬਿਰਤੀ, ਗੁਰਾਂ ਦੁਆਰਾ ਕਥਹੁ = ਕਥਨ ਕਰੋ, ਇਸ ਤਰ੍ਹਾਂ ਅਸ਼ੁੱਧ ਮਨ ਦੀਆਂ ਵਾਸ਼ਨਾਵਾਂ ਸ਼ੁੱਧ ਮਨਹਿ = ਮਨ ਵਿਚ ਸਮਾਈ = ਸਮਾ, ਲੀਨ ਹੋ ਜਾਂਦੀਆਂ ਹਨ।

## ਉਠਿ ਚਲਤਾ ਠਾਕਿ ਰਖਹੁ ਘਰਿ ਅਪਨੈ; ਦੁਖੁ ਕਾਟੇ ਕਾਟਣਹਾਰਾ ਹੇ ॥੧੬॥

ਜੋ ਮਨ ਪਦਾਰਥਾਂ, ਸੰਕਲਪਾਂ ਵਿਕਲਪਾਂ ਵੱਲ ਉੱਠ ਕੇ ਚਲਤਾ = ਚੱਲਦਾ ਰਹਿੰਦਾ ਹੈ, ਉਸਨੂੰ ਠਾਕਿ = ਰੋਕ ਕੇ ਅਪਨੈ = ਆਪਦੇ ਸਰੂਪ ਰੂਪੀ ਘਰ ਵਿਚ ਇਸਥਿਤ ਕਰਕੇ ਰਖਹੁ = ਰੱਖਣਾ ਕਰੋ, ਫੇਰ ਦੁੱਖਾਂ ਨੂੰ ਕਾਟਣਹਾਰਾ = ਕੱਟਣ ਵਾਲਾ ਪ੍ਰਭੂ ਸਾਰੇ ਦੁਖ ਕਾਟੈ = ਕੱਟ ਦੇਵੇਗਾ ॥੧੬॥

## ਹਰਿ ਗੁਰ ਪੂਰੇ ਕੀ; ਓਟ ਪਰਾਤੀ ॥ ਗੁਰਮੁਖਿ ਹਰਿ ਲਿਵ; ਗੁਰਮੁਖਿ ਜਾਤੀ ॥

ਜਿਸ ਨੇ ਹਰਿ = ਪਰਮੇਸ਼ਰ ਸਰੂਪ ਪੂਰੇ = ਪੂਰਨ ਗੁਰੂ ਕੀ = ਦੀ ਓਟ = ਸ਼ਰਨ ਪਰਾਤੀ = ਪਛਾਣੀ, ਪ੍ਰਾਪਤ ਕੀਤੀ ਹੈ।

ਉਸ ਗੁਰਮੁਖ ਨੇ ਹਰਿ = ਪਰਮੇਸ਼ਰ ਵਿਚ ਲਿਵ = ਬਿਰਤੀ, ਪ੍ਰੀਤੀ ਲਾਉਣੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਜਾਤੀ = ਜਾਣ ਲਈ ਹੈ।

## ਨਾਨਕ ਰਾਮ ਨਾਮਿ ਮਤਿ ਊਤਮ; ਹਰਿ ਬਖਸੇ ਪਾਰਿ ਉਤਾਰਾ ਹੇ ॥੧੭॥੪॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਵਿਚ ਲੱਗਣ ਕਰਕੇ ਉਸ ਗੁਰਮੁਖ ਦੀ ਮਤਿ = ਬੁੱਧੀ ਊਤਮ = ਸ੍ਰੇਸ਼ਟ ਹੋ ਜਾਂਦੀ ਹੈ, ਹਰਿ = ਪਰਮੇਸ਼ਰ ਨੇ ਉਸਦੇ ਗੁਨਾਹ ਬਖ਼ਸ਼ ਕੇ **ਵਾ:** ਨਾਮ ਦੀ ਦਾਤ ਬਖ਼ਸ਼ ਕੇ ਉਸ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰਿਆ ਹੈ ॥੧੭॥੪॥੧੦॥

## ਮਾਰੂ ਮਹਲਾ ੧ ॥

## ਸਰਣਿ ਪਰੇ; ਗੁਰਦੇਵ ਤੁਮਾਰੀ ॥ ਤੂ ਸਮਰਥੁ; ਦਇਆਲੁ ਮੁਰਾਰੀ ॥

ਹੇ (ਗੁਰ + ਦੇਵ) ਗੁਰ = ਵੱਡੇ ਤੇ ਦੇਵ = ਪ੍ਰਕਾਸ਼ ਸਰੂਪ ਹਰੀ ! ਅਸੀਂ ਤੁਮਾਰੀ = ਤੁਹਾਡੀ ਸਰਣਿ = ਓਟ ਵਿਚ ਪਰੇ = ਪਏ ਹਾਂ।

ਹੇ ਮੁਰਾਰੀ = ਮੁਰ ਆਦਿ ਦੈਂਤਾਂ ਦਾ ਨਾਸ਼ ਕਰਨ ਵਾਲੇ ਦਇਆਲੁ = ਦਇਆ ਦੇ ਘਰ ਪ੍ਰਭੂ ! ਤੂੰ ਸਮਰਥੁ = ਸਰਬ ਸ਼ਕਤੀਵਾਨ ਹੈਂ।

**ਤੇਰੇ ਚੋਜ ਨ ਜਾਣੈ ਕੋਈ; ਤੂ ਪੂਰਾ ਪੁਰਖੁ ਬਿਧਾਤਾ ਹੇ ॥੧॥**

ਤੇਰੇ ਚੋਜ = ਕੌਤਕਾਂ ਨੂੰ ਕੋਈ ਵੀ ਨਹੀਂ ਜਾਣੈ = ਜਾਣ ਸਕਦਾ, ਤੂੰ ਪੂਰਾ = ਪੂਰਨ, ਪੁਰਖ = ਵਿਆਪਕ ਅਤੇ ਬਿਧਾਤਾ = ਫਲ ਪਰਦਾਤਾ ਹੈਂ ॥੧॥

**ਤੂ ਆਦਿ ਜੁਗਾਦਿ; ਕਰਹਿ ਪ੍ਰਤਿਪਾਲਾ ॥**
**ਘਟਿ ਘਟਿ ਰੂਪੁ; ਅਨੂਪੁ ਦਇਆਲਾ ॥**

ਤੂੰ ਆਦਿ ਜੁਗਾਦਿ = ਸਦਾ ਸਦਾ **ਵਾ:** ਜਗਤ ਦੇ ਆਦਿ ਵਿਚ ਅਧਿਸ਼ਠਾਨ ਸਰੂਪ ਹੈਂ, ਜੁਗਾਦਿ = ਜੁਗਾਂ ਆਦਿਕਾਂ ਦੇ ਵਿਚ ਵੀ ਵਿਆਪਕ ਹੈਂ ਅਤੇ ਸਾਰਿਆਂ ਦੇ ਤਾਈਂ ਪ੍ਰਤਿਪਾਲਾ = ਪਾਲਣਾ ਕਰਦਾ ਹੈਂ।

ਹੇ ਅਨੂਪੁ = ਉਪਮਾ ਤੋਂ ਰਹਿਤ ਦਇਆਲਾ = ਕ੍ਰਿਪਾਲੂ ਪ੍ਰਭੂ ! ਘਟਾਂ ਘਟਾਂ ਵਿਚ ਤੇਰਾ ਹੀ ਰੂਪ ਵਿਆਪਕ ਹੈ **ਵਾ:** ਹੇ ਦਿਆਲੂ ਪ੍ਰਭੂ ! ਤੂੰ ਘਟਿ ਘਟਿ = ਸਰੀਰਾਂ ਸਰੀਰਾਂ ਦੇ ਰੂਪ ਅਨੂਪੁ = ਉਪਮਾ ਤੋਂ ਰਹਿਤ ਬਣਾਏ ਹੋਏ ਹਨ।

**ਜਿਉ ਤੁਧੁ ਭਾਵੈ ਤਿਵੈ ਚਲਾਵਹਿ; ਸਭੁ ਤੇਰੋ ਕੀਆ ਕਮਾਤਾ ਹੇ ॥੨॥**

ਜਿਉ = ਜਿਵੇਂ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਹੀ ਸੰਸਾਰ ਦੀ ਕਾਰ ਨੂੰ ਚਲਾਵਹਿ = ਚਲਾਉਣਾ ਕਰਦਾ ਹੈਂ, ਸਭੁ = ਸਾਰੇ ਜੀਵ ਤੇਰੋ = ਤੇਰਾ ਹੀ ਕੀਆ = ਕੀਤਾ ਹੋਇਆ ਕਮਾਤਾ = ਕਮਾਉਂਦੇ ਹਨ **ਵਾ:** ਜੋ ਤੂੰ ਹੁਕਮ ਕਰਦਾ ਹੈਂ, ਉਹੋ ਹੀ ਸਭ ਸੰਸਾਰ ਕਮਾਉਣਾ ਕਰਦਾ ਹੈ ॥੨॥

**ਅੰਤਰਿ ਜੋਤਿ ਭਲੀ; ਜਗਜੀਵਨ ॥ ਸਭਿ ਘਟ ਭੋਗੈ; ਹਰਿ ਰਸੁ ਪੀਵਨ ॥**

ਹੇ ਜਗਜੀਵਨ = ਜਗਤ ਦੇ ਜੀਵਨ ਰੂਪ ਪ੍ਰਭੂ ! ਸਭ ਜੀਵਾਂ ਦੇ ਅੰਤਰਿ = ਹਿਰਦੇ ਵਿਚ ਭਲੀ ਪ੍ਰਕਾਰ ਤੇਰੀ ਹੀ ਪ੍ਰਕਾਸ਼, ਚੇਤਨ ਸੱਤਾ ਰੂਪੀ ਜੋਤ ਚਮਕ ਰਹੀ ਹੈ।

ਸਭਿ = ਸਾਰੇ ਘਟ = ਸਰੀਰਾਂ ਵਿਚ ਤੂੰ ਹੀ ਭੋਗਤਾ ਹੋ ਕੇ ਭੋਗਾਂ ਨੂੰ ਭੋਗੈ = ਭੋਗਦਾ ਹੈਂ ਅਤੇ ਜਗਿਆਸੂ ਰੂਪ ਹੋ ਕੇ ਹਰੀ ਦੇ ਨਾਮ ਰਸ ਨੂੰ ਪੀਵਨ = ਪੀਣਾ ਕਰਦਾ ਹੈਂ।

**ਆਪੇ ਲੇਵੈ ਆਪੇ ਦੇਵੈ; ਤਿਹੁ ਲੋਈ ਜਗਤ ਪਿਤ ਦਾਤਾ ਹੇ ॥੩॥**

ਤੂੰ ਆਪੇ = ਆਪ ਹੀ ਈਸ਼ਰ ਰੂਪ ਹੋ ਕੇ ਦਾਤ ਦੇਵੈ = ਦੇਂਦਾ ਹੈਂ ਅਤੇ ਜੀਵ ਰੂਪ ਹੋ ਕੇ ਦਾਤ ਲੇਵੈ = ਲੈਣਾ ਕਰਦਾ ਹੈਂ **ਵਾ:** ਗੁਰੂ ਰੂਪ ਹੋ ਕੇ ਉਪਦੇਸ਼ ਦੇਣਾ ਕਰਦਾ ਹੈਂ ਅਤੇ ਜਗਿਆਸੂ ਰੂਪ ਹੋ ਕੇ ਉਪਦੇਸ਼ ਲੈਂਦਾ ਹੈਂ, ਤਿਹੁ = ਤਿੰਨਾਂ ਲੋਕਾਂ ਵਾਲੇ ਜਗਤ = ਸੰਸਾਰ ਦਾ ਪਿਤਾ ਤੇ ਰੋਜ਼ੀ ਦਾ ਦਾਤਾ ਹੈਂ **ਵਾ:** ਤਿਹੁ = ਤਿੰਨੇ ਜਾਗਰਤ, ਸੁਪਨ, ਸੁਖੋਪਤੀ ਅਵਸਥਾ ਦਾ ਲੋਈ = ਪ੍ਰਕਾਸ਼ਕ ਸਾਖੀ ਰੂਪ ਹੈਂ, ਜਗਤ ਦਾ ਪਿਤ = ਪਿਤਾ ਤੇ ਸਭ ਨੂੰ ਦਾਤ ਦੇਣ ਵਾਲਾ ਹੈਂ ॥੩॥

**ਜਗਤੁ ਉਪਾਇ; ਖੇਲੁ ਰਚਾਇਆ ॥ ਪਵਣੈ ਪਾਣੀ ਅਗਨੀ; ਜੀਉ ਪਾਇਆ ॥**

ਸਾਰੇ ਜਗਤੁ = ਸੰਸਾਰ ਨੂੰ ਉਪਾਇ = ਪੈਦਾ ਕਰਕੇ ਇਕ ਖੇਲ ਰਚਾਇਆ = ਰਚਾਉਣਾ ਕੀਤਾ ਹੈ।

ਪਵਣੈ = ਹਵਾ, ਪਾਣੀ = ਜਲ, ਅਗਨੀ = ਅੱਗ ਆਦਿ ਪੰਜਾਂ ਵਿਰੋਧੀ ਤੱਤਾਂ ਨੂੰ ਮੇਲ ਕੇ ਭਾਵ ਸਰੀਰ

ਰਚ ਕੇ ਵਿਚ ਜੀਉ = ਜੀਵਾਤਮਾ ਪਾਇਆ = ਪਾਉਣਾ ਕੀਤਾ ਹੈ **ਵਾ:** ਹਵਾ ਵਿਚ ਜੀਵ ਪਾਇਆ ਹੈ ਤਾਂ ਸਭ ਦੇ ਸ੍ਵਾਸ ਰੂਪ ਬਣੀ ਹੈ, ਪਾਣੀ ਵਿਚ ਜੀਵ ਪਾਇਆ ਹੈ ਤਾਂ ਹੀ ਸਭ ਉਤਪਤੀ ਹੋ ਰਹੀ ਹੈ, ਅੱਗ ਵਿਚ ਜੀਵ ਪਾਇਆ ਹੈ ਤਾਂ ਹੀ ਸਭ ਖ਼ੁਰਾਕ ਨੂੰ ਹਜ਼ਮ ਕਰਨ ਵਾਲੀ ਬਣੀ ਹੋਈ ਹੈ **ਵਾ:** ਪਉਣ ਤੋਂ ਭਾਵ ਰਜੋਗੁਣ, ਪਾਣੀ ਤੋਂ ਭਾਵ ਸਤੋਗੁਣ ਅਤੇ ਅਗਨੀ ਤੋਂ ਭਾਵ ਤਮੋਗੁਣ ਵਿਚ ਜੀਵ ਨੂੰ ਪਾਉਣਾ ਕੀਤਾ ਹੈ।

## ਦੇਹੀ ਨਗਰੀ ਨਉ ਦਰਵਾਜੇ; ਸੋ ਦਸਵਾ ਗੁਪਤੁ ਰਹਾਤਾ ਹੇ ॥੪॥

ਇਹ ਦੇਹੀ = ਸਰੀਰ ਰੂਪੀ ਨਗਰੀ ਬਣਾ ਕੇ ਇਸਦੇ ਨੌਂ ਗੋਲਕਾਂ ਰੂਪੀ ਨੌਂ ਦਰਵਾਜ਼ੇ ਪ੍ਰਗਟ ਕਰਕੇ ਲਾ ਦਿੱਤੇ ਹਨ ਅਤੇ ਸੁ = ਉਹ ਤੇਰੀ ਪ੍ਰਾਪਤੀ ਵਾਲਾ ਦਸਵਾਂ ਦੁਆਰ ਗੁਪਤੁ = ਲੁਕੋ ਕੇ ਰਹਾਤਾ = ਰੱਖ ਦਿੱਤਾ ਹੈ **ਵਾ:** ਸੋ ਆਪ ਤਤ ਪਦ ਦਾ ਲੱਖ ਅਰਥ ਰੂਪ ਹੋ ਕੇ ਦਸਮ ਦੁਆਰ ਵਿਚ ਗੁਪਤ ਰਹਿੰਦਾ ਹੈ ॥੪॥

## ਚਾਰਿ ਨਦੀ ਅਗਨੀ; ਅਸਰਾਲਾ ॥ ਕੋਈ ਗੁਰਮੁਖਿ ਬੂਝੈ; ਸਬਦਿ ਨਿਰਾਲਾ ॥

ਹਿੰਸਾ, ਮੋਹ, ਲੋਭ ਅਤੇ ਕ੍ਰੋਧ ਰੂਪੀ ਚਾਰ ਅਗਨੀ = ਅੱਗ ਦੀਆਂ ਨਦੀਆਂ ਬਹੁਤ ਅਸਰਾਲਾ = ਭਿਆਨਕ ਹਨ।[੧]

ਕੋਈ ਗੁਰਮੁਖ ਜਨ ਹੀ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਬੂਝੈ = ਸਮਝ ਕੇ ਇਨ੍ਹਾਂ ਅੱਗ ਦੀਆਂ ਨਦੀਆਂ ਤੋਂ ਨਿਰਾਲਾ = ਅਸੰਗ ਰਹਿੰਦਾ ਹੈ **ਵਾ:** ਕੋਈ ਗੁਰਮੁਖ ਹੀ ਸੰਸਾਰ ਤੋਂ ਨਿਰਾਲਾ ਹੋ ਕੇ ਗੁਰ ਸ਼ਬਦ ਦੁਆਰਾ ਹਰੀ ਨੂੰ ਬੁੱਝਦਾ ਹੈ।

## ਸਾਕਤ ਦੁਰਮਤਿ ਡੂਬਹਿ ਦਾਝਹਿ; ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥੫॥

ਸਾਕਤ = ਕਠੋਰ ਚਿੱਤ ਤੇ ਦੁਰਮਤਿ = ਖੋਟੀ ਮਤ ਵਾਲੇ ਪਤਿਤ ਪੁਰਸ਼ ਪਦਾਰਥਾਂ ਰੂਪੀ ਪਾਣੀ ਵਿਚ ਡੂਬਹਿ = ਡੁੱਬੇ ਰਹਿੰਦੇ ਹਨ ਅਤੇ ਤ੍ਰਿਸ਼ਨਾ **ਵਾ:** ਹਿੰਸਾ, ਮੋਹ, ਲੋਭ ਤੇ ਕ੍ਰੋਧ ਦੀ ਅਗਨੀ ਵਿਚ ਦਾਝਹਿ = ਸੜਦੇ ਰਹਿੰਦੇ ਹਨ, ਹੇ ਹਰਿ = ਹਰੀ ! ਜੋ ਤੇਰੇ ਵਿਚ ਆਪਣੀ ਲਿਵ = ਬਿਰਤੀ ਲਾ ਕੇ ਰਾਤਾ = ਰੰਗਿਆ ਹੋਇਆ ਹੈ, ਉਸਨੂੰ ਗੁਰੂ ਸਾਹਿਬ ਜੀ ਨੇ ਇਨ੍ਹਾਂ ਨਦੀਆਂ ਵਿਚ ਪੈਣ ਤੋਂ ਰਾਖੇ = ਰੱਖ ਲਿਆ ਹੈ ॥੫॥

## ਅਪੁ ਤੇਜੁ ਵਾਇ; ਪ੍ਰਿਥਮੀ ਆਕਾਸਾ ॥<br>ਤਿਨ ਮਹਿ; ਪੰਚ ਤਤੁ ਘਰਿ ਵਾਸਾ ॥

ਜੋ ਅਪੁ = ਪਾਣੀ, ਤੇਜੁ = ਅਗਨੀ, ਵਾਇ = ਹਵਾ, ਪ੍ਰਿਥਮੀ = ਧਰਤੀ ਅਤੇ ਆਕਾਸਾ = ਅਕਾਸ਼ ਆਦਿ ਪੰਜ ਤੱਤ ਹਨ।

ਤਿਨ = ਉਨ੍ਹਾਂ ਪੰਜ ਤੱਤਾਂ ਮਹਿ = ਵਿਚ ਸੰਸਾਰ ਰੂਪੀ ਘਰ ਅੰਦਰ ਜੀਵ ਦਾ ਵਾਸਾ = ਨਿਵਾਸ ਕੀਤਾ ਹੈ **ਵਾ:** ਉਨ੍ਹਾਂ ਪੰਜਾਂ ਸੂਖਮ ਤੱਤਾਂ ਤੋਂ ਸੂਖਮ ਸਰੀਰ ਤੇ ਅਸਥੂਲ ਤੱਤਾਂ ਤੋਂ ਅਸਥੂਲ ਸਰੀਰ ਰੂਪੀ ਘਰ ਬਣਾ ਕੇ ਵਿਚ ਆਪ ਵੱਸਣਾ ਕੀਤਾ ਹੈ।

## ਸਤਿਗੁਰ ਸਬਦਿ ਰਹਹਿ ਰੰਗਿ ਰਾਤਾ; ਤਜਿ ਮਾਇਆ, ਹਉਮੈ ਭ੍ਰਾਤਾ ਹੇ ॥੬॥

ਜੋ ਜੀਵ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਪ੍ਰੇਮ, ਨਾਮ ਰੰਗ ਵਿਚ ਰਾਤਾ = ਰੰਗਿਆ

---

੧. **ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥ ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥** *(ਵਾਰ ਮਾਝ, ਮ: ੧, ਅੰਗ ੧੪੭)*

ਰਹਹਿ = ਰਹਿੰਦਾ ਹੈ, ਉਹ ਮਾਇਆ ਦੀ ਹਉਮੈ = ਹੰਗਤਾ ਮਮਤਾ ਤੇ ਭ੍ਰਾਤਾ = ਭ੍ਰਾਂਤੀ ਨੂੰ ਤਜਿ = ਛੱਡ ਕਰਕੇ ਅਨੰਦ ਦੇ ਸਹਿਤ ਰਹਿੰਦਾ ਹੈ ॥੬॥

## ਇਹੁ ਮਨੁ ਭੀਜੈ, ਸਬਦਿ ਪਤੀਜੈ ॥
## ਬਿਨੁ ਨਾਵੈ; ਕਿਆ ਟੇਕ ਟਿਕੀਜੈ ॥

ਇਹ ਮਨ ਪ੍ਰਭੂ ਵਿਚ ਤਾਂ ਭੀਜੈ = ਭਿੱਜਦਾ ਹੈ, ਜੇਕਰ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਪਤੀਜੈ = ਪਤੀਜਣਾ, ਭਰੋਸਾ ਕਰੇ।

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਹੋਰ ਦੇਵੀ ਦੇਵਤਿਆਂ ਦੀ ਕਿਆ = ਕੀ ਟੇਕ = ਓਟ ਟਿਕੀਜੈ = ਟਿਕਾਉਣੀ, ਰੱਖਣੀ ਹੈ।

## ਅੰਤਰਿ ਚੋਰੁ ਮੁਹੈ ਘਰੁ ਮੰਦਰੁ; ਇਨਿ ਸਾਕਤਿ ਦੂਤੁ ਨ ਜਾਤਾ ਹੇ ॥੭॥

ਇਸ ਸਰੀਰ ਰੂਪੀ ਮੰਦਰ ਦੇ ਹਿਰਦੇ ਰੂਪੀ ਘਰ ਅੰਤਰਿ = ਵਿਚ ਕਾਮ ਕ੍ਰੋਧ ਰੂਪੀ ਚੋਰ ਸ਼ੁੱਭ ਗੁਣਾਂ ਨੂੰ ਮੁਹੈ = ਲੁੱਟ ਰਹੇ ਹਨ, ਇਨਿ = ਇਸ ਸਾਕਤਿ = ਕਠੋਰ ਚਿੱਤ ਵਾਲੇ ਪੁਰਸ਼ ਨੇ ਉਨ੍ਹਾਂ ਕਾਮਾਦਿਕਾਂ ਦੂਤੁ = ਵੈਰੀਆਂ ਨੂੰ ਜਾਤਾ = ਜਾਨਣਾ ਨਹੀਂ ਕੀਤਾ ॥੭॥

## ਦੂੰਦਰ ਦੂਤ; ਭੂਤ ਭੀਹਾਲੇ ॥ ਖਿੰਚੋਤਾਣਿ ਕਰਹਿ; ਬੇਤਾਲੇ ॥

ਕਾਮ ਕ੍ਰੋਧ ਰੂਪੀ ਦੂਤ = ਵੈਰੀ ਰਾਗ ਦ੍ਵੈਖ ਰੂਪੀ ਦੂੰਦਰ = ਝਗੜਾ ਪਾਉਣ ਵਾਲੇ ਹਨ ਅਤੇ ਭੂਤ = ਪ੍ਰੇਤਾਂ ਦੀ ਨਿਆਈਂ ਭੀਹਾਲੇ = ਭਿਆਨਕ ਹਨ।

ਉਹ ਸਾਰੇ ਵਿਸ਼ੇ ਆਪੋ-ਆਪਣੀ ਤਰਫ਼ ਖਿੰਚੋਤਾਣਿ = ਖਿੱਚਣਾ ਕਰਦੇ ਹਨ, ਜਿਸ ਕਰਕੇ ਜੀਵ ਬੇਤਾਲੇ = ਭੂਤਨਿਆਂ ਦੀ ਨਿਆਈਂ ਹੋ ਰਹੇ ਹਨ **ਵਾ:** (ਬੇ + ਤਾਲੇ) ਸਰੂਪ ਰੂਪੀ ਤਾਲੇ = ਤਾਲ ਤੋਂ ਬੇ = ਰਹਿਤ ਹੋ ਰਹੇ ਹਨ।

## ਸਬਦ ਸੁਰਤਿ ਬਿਨੁ ਆਵੈ ਜਾਵੈ; ਪਤਿ ਖੋਈ ਆਵਤ ਜਾਤਾ ਹੇ ॥੮॥

ਗੁਰੂ ਸਾਹਿਬ ਜੀ ਦੇ ਸਬਦ = ਉਪਦੇਸ਼, ਬ੍ਰਹਮ ਵਿਚ ਸੁਰਤਿ = ਚਿੱਤ ਦੀ ਬਿਰਤੀ ਟਿਕਾਉਣ ਤੋਂ ਬਿਨੁ = ਬਗ਼ੈਰ ਸਾਕਤ ਪੁਰਖ ਜੂਨਾਂ ਵਿਚ ਆਵੈ ਜਾਵੈ = ਆਉਂਦਾ ਜਾਂਦਾ ਰਹਿੰਦਾ ਹੈ, ਇਸ ਆਵਤ = ਆਉਣ ਤੇ ਜਾਤਾ = ਜਾਣ ਵਿਚ ਉਸ ਨੇ ਆਪਣੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ ॥੮॥

## ਕੂੜੁ ਕਲਰੁ; ਤਨੁ ਭਸਮੈ ਢੇਰੀ ॥ ਬਿਨੁ ਨਾਵੈ; ਕੈਸੀ ਪਤਿ ਤੇਰੀ ॥

ਹੇ ਜੀਵ! ਤੂੰ ਆਪਣੀ ਅਮੋਲਕ ਜ਼ਿੰਦਗੀ ਵਿਚ ਕੂੜੁ = ਝੂਠ ਰੂਪੀ ਕੱਲਰ ਹੀ ਸਿਰ ਉਪਰ ਚੁੱਕਿਆ ਹੈ, ਅੰਤ ਨੂੰ ਇਹ ਤਨੁ = ਸਰੀਰ ਭਸਮੈ = ਸੁਆਹ ਦੀ ਢੇਰੀ ਹੋ ਜਾਣਾ ਹੈ।

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ, ਤੇਰੀ ਕੈਸੀ = ਕਿਹੋ ਜਿਹੀ ਪਤਿ = ਇੱਜ਼ਤ ਹੋਵੇਗੀ ਭਾਵ ਤੇਰੀ ਕੋਈ ਇੱਜ਼ਤ ਨਹੀਂ ਰਹੇਗੀ।

## ਬਾਧੇ ਮੁਕਤਿ ਨਾਹੀ ਜੁਗ ਚਾਰੇ; ਜਮਕੰਕਰਿ ਕਾਲਿ ਪਰਾਤਾ ਹੇ ॥੯॥

ਜੁਗ ਚਾਰੇ = ਚੌਹਾਂ ਜੁੱਗਾਂ ਵਿਚ ਮੋਹ ਦੀ ਫਾਹੀ ਅੰਦਰ ਬਾਧੇ = ਬੰਨ੍ਹੇ ਹੋਏ ਦੀ ਮੁਕਤਿ = ਮੁਕਤੀ,

ਕਲਿਆਣ ਨਹੀਂ ਹੋਵੇਗੀ, ਜਮਕੰਕਰਿ = ਧਰਮ ਰਾਜ ਦੇ ਦੂਤਾਂ ਨੇ ਤੇਰੇ ਮਾਰਨ ਦਾ ਕਾਲਿ = ਸਮਾਂ ਪਰਾਤਾ = ਪਛਾਣਿਆ ਹੋਇਆ ਹੈ **ਵਾ:** ਜਮ ਦੇ ਦਾਸ ਕਾਲ ਨੇ ਆਪਣਾ ਖਾਜਾ ਪਛਾਣਿਆ ਹੋਇਆ ਹੈ ॥੯॥

## ਜਮ ਦਰਿ ਬਾਧੇ; ਮਿਲਹਿ ਸਜਾਈ ॥
## ਤਿਸੁ ਅਪਰਾਧੀ; ਗਤਿ ਨਹੀ ਕਾਈ ॥

ਫੇਰ ਜਮ = ਧਰਮ ਰਾਜੇ ਦੇ ਦਰਿ = ਦੁਆਰੇ ਉਪਰ ਬਾਧੇ = ਬੰਨ੍ਹੇ ਹੋਏ ਨੂੰ ਸਜਾਈ = ਸਜ਼ਾਵਾਂ ਮਿਲਹਿ = ਮਿਲਣਗੀਆਂ।

ਇਸ ਪ੍ਰਕਾਰ ਜੋ ਅਪਰਾਧੀ = ਗੁਨਾਹਗਾਰ ਹੈ, ਤਿਸੁ = ਉਸਦੀ ਕਾਈ = ਕੋਈ ਵੀ ਗਤਿ = ਮੁਕਤੀ ਨਹੀਂ ਹੋਵਣੀ **ਵਾ:** (ਅਪ + ਰਾਧੀ) ਅਪ = ਹੋਰਨਾਂ ਦੇਵੀ ਦੇਵਤਿਆਂ ਨੂੰ ਰਾਧੀ = ਆਰਾਧਨ ਵਾਲੇ ਦੀ ਉਸ ਧਰਮਰਾਜੇ ਦੇ ਦਰ ਉਪਰ ਕੋਈ ਵੀ ਸ਼ੁੱਭ ਗਤੀ ਨਹੀਂ ਹੋਵੇਗੀ, ਭਾਵ ਅਨੰਤ ਸਜ਼ਾਵਾਂ ਮਿਲਣਗੀਆਂ।

## ਕਰਣ ਪਲਾਵ ਕਰੇ ਬਿਲਲਾਵੈ; ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥

ਉਹ ਜੀਵ ਕਰਣ ਪਲਾਵ = ਤਰਲੇ ਕੀਰਨੇ ਕਰੇ = ਕਰਦਾ ਹੈ **ਵਾ:** ਪਲਾਵ = ਜਤਨ ਕਰਦਾ ਹੋਇਆ, ਇਉਂ ਬਿਲਲਾਵੈ = ਵਿਰਲਾਪ ਕਰਦਾ ਹੈ, ਜਿਉ = ਜਿਵੇਂ ਕੁੰਡੀ ਵਿਚ ਮੀਨੁ = ਮੱਛ ਪਰਾਤਾ = ਫਸਿਆ ਹੋਇਆ ਦੁਖੀ ਹੁੰਦਾ ਹੈ। ਇਉਂ ਹੀ ਮਾਇਆ ਦੀ ਮੋਹ ਰੂਪੀ ਕੁੰਡੀ ਵਿਚ ਜੀਵ ਰੂਪੀ ਮੱਛ ਫਸ ਕੇ ਦੁਖੀ ਹੁੰਦਾ ਹੈ ॥੧੦॥

## ਸਾਕਤੁ; ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ; ਅੰਧੁ ਦੁਹੇਲਾ ॥

ਸਾਕਤ = ਕਠੋਰ ਚਿੱਤ ਵਾਲਾ ਪਤਿਤ ਪੁਰਖ ਇਕੇਲਾ = ਇਕੱਲਾ ਆਪ ਹੀ ਮੌਤ ਦੀ ਫਾਸੀ = ਫਾਹੀ ਵਿਚ ਪੜੈ = ਪਵੇਗਾ, ਭਾਵ ਉਸਦੀ ਸਹਾਇਤਾ ਲਈ ਕੋਈ ਸੰਗੀ ਸਾਥੀ ਨਹੀਂ ਹੋਵੇਗਾ।

ਉਸ ਸਮੇਂ ਜਮਾਂ ਦਾ ਵਸਿ = ਅਧੀਨ ਕੀਆ = ਕੀਤਾ ਹੋਇਆ ਅੰਧੁ = ਅਗਿਆਨੀ ਜੀਵ ਦੁਹੇਲਾ = ਦੁਖੀ ਹੁੰਦਾ ਹੈ।

## ਰਾਮ ਨਾਮ ਬਿਨੁ ਮੁਕਤਿ ਨ ਸੂਝੈ; ਆਜੁ ਕਾਲਿ ਪਚਿ ਜਾਤਾ ਹੇ ॥੧੧॥

ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬ਼ਗੈਰ ਮੁਕਤਿ = ਮੁਕਤੀ ਨਹੀਂ ਸੂਝੈ = ਸੁੱਝਦੀ, ਆਜੁ = ਅੱਜ ਕਾਲਿ = ਕੱਲ੍ਹ ਕਰਦਿਆਂ ਨਰਕਾਂ ਦੀ ਅੱਗ ਵਿਚ ਪਚਿ = ਸੜ ਜਾਤਾ = ਜਾਂਦਾ ਹੈ ॥੧੧॥

## ਸਤਿਗੁਰ ਬਾਝੁ; ਨ ਬੇਲੀ ਕੋਈ ॥ ਐਥੈ ਓਥੈ; ਰਾਖਾ ਪ੍ਰਭੁ ਸੋਈ ॥

ਸਤਿਗੁਰੂ ਸਾਹਿਬ ਜੀ ਤੋਂ ਬਾਝੁ = ਬ਼ਗੈਰ ਕੋਈ ਵੀ ਲੋਕ-ਪ੍ਰਲੋਕ ਵਿਚ ਬੇਲੀ = ਮਿੱਤਰ, ਸਹਾਇਕ ਨਹੀਂ ਹੈ।

ਐਥੈ = ਇਸ ਲੋਕ ਤੇ ਓਥੈ = ਪ੍ਰਲੋਕ ਵਿਚ ਸੋਈ = ਉਹੀ ਪ੍ਰਭੁ = ਪਰਮੇਸ਼ਰ ਸਰੂਪ ਗੁਰੂ ਹੀ ਰਾਖਾ = ਰੱਖਿਆ ਕਰਨ ਵਾਲਾ ਹੈ।

## ਰਾਮ ਨਾਮੁ ਦੇਵੈ ਕਰਿ ਕਿਰਪਾ; ਇਉ ਸਲਲੈ ਸਲਲ ਮਿਲਾਤਾ ਹੇ ॥੧੨॥

ਗੁਰੂ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਰਾਮ = ਪਰਮੇਸ਼ਰ ਦਾ ਨਾਮ ਦੇਵੈ = ਦੇਣਾ ਕਰਦਾ ਹੈ, ਜਿਵੇਂ ਸਲਲੈ = ਪਾਣੀ ਵਿਚ ਸਲਲ = ਪਾਣੀ ਮਿਲ ਜਾਂਦਾ ਹੈ, ਇਉ = ਇਵੇਂ ਗੁਰੂ ਨਾਮ ਦੇ ਕੇ ਨਾਮੀ ਪ੍ਰਭੂ ਵਿਚ ਮੇਲ ਦੇਂਦਾ ਹੈ ॥੧੨॥

[ਅੰਗ ੧੦੩੨]

## ਭੂਲੇ ਸਿਖ; ਗੁਰੂ ਸਮਝਾਏ ॥ ਉਝੜਿ ਜਾਦੇ; ਮਾਰਗਿ ਪਾਏ ॥

ਪਰਮੇਸ਼ਰ ਵੱਲੋਂ ਭੂਲੇ = ਭੁੱਲੇ ਹੋਏ ਸਿੱਖ ਨੂੰ ਗੁਰੂ ਹੀ ਸਮਝਾਏ = ਸਮਝਾਉਂਦਾ ਹੈ।

ਸੰਸਾਰ ਰੂਪੀ ਉਝੜਿ = ਉਜਾੜ ਵਿਚ ਜਾਂਦੇ ਨੂੰ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਵਿਚ ਪਾਏ = ਪਾ ਦੇਂਦਾ ਹੈ।

## ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ; ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥

ਹੇ ਭਾਈ ! ਤਿਸੁ = ਉਸ ਸਮਰੱਥ ਗੁਰੂ ਨੂੰ ਦਿਨ ਰਾਤ ਸਦਾ = ਹਮੇਸ਼ਾ ਸੇਵਿ = ਸੇਵਨਾ ਕਰੋ , ਜੋ ਜੰਮਣ ਮਰਣ ਦੇ ਦੁਖ = ਕਸ਼ਟ ਨੂੰ ਭੰਜਨ = ਨਾਸ਼ ਕਰਦਾ ਹੈ ਅਤੇ ਇਸ ਲੋਕ ਵਿਚ ਵਿਕਾਰਾਂ ਤੋਂ ਬਚਾਉਣ ਵਾਲਾ ਸੰਗੀ ਤੇ ਪ੍ਰਲੋਕ ਵਿਚ ਜਮਾਂ ਤੋਂ ਰੱਖਿਆ ਕਰਨ ਵਾਲਾ ਸਖਾਤਾ = ਸਖਾ ਹੈ ॥੧੩॥

## ਗੁਰ ਕੀ ਭਗਤਿ; ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰ; ਮਹੇਸਿ ਨ ਜਾਣੀ ॥

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਤੂੰ ਗੁਰੂ ਕੀ = ਦੀ ਭਗਤਿ = ਭਗਤੀ, ਸੇਵਾ ਕਿਆ = ਕੀ ਕਰਹਿ = ਕਰ ਸਕਦਾ ਹੈਂ।

ਗੁਰਾਂ ਦੀ ਸੇਵਾ ਬ੍ਰਹਮੈ = ਬ੍ਰਹਮਾ, ਇੰਦ੍ਰ **ਵਾ:** ਬ੍ਰਹਮੈ ਇੰਦ੍ਰਿ = ਬ੍ਰਹਮਾ ਦੇ ਪਾਤਸ਼ਾਹ ਭਾਵ ਵਿਸ਼ਨੂੰ ਅਤੇ ਮਹੇਸਿ = ਸ਼ਿਵਜੀ ਨੇ ਵੀ ਨਹੀਂ ਜਾਣੀ = ਜਾਨਣਾ ਕੀਤੀ, ਭਾਵ ਗੁਰਾਂ ਦੀ ਸੇਵਾ ਕਰਨੀ ਅਤੀ ਕਠਿਨ ਹੈ, ਜੈਸਾ ਕਿ :

**ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥** *(ਸਲੋਕ ਵਾਰਾਂ ਤੇ ਵਧੀਕ ਮ: ੪, ਅੰਗ ੧੪੨੨)*

## ਸਤਿਗੁਰੁ ਅਲਖੁ ਕਹਹੁ ਕਿਉ ਲਖੀਐ; ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥

ਸਤਿਗੁਰੂ ਸਾਹਿਬ ਜੀ ਇਨ੍ਹਾਂ ਦੇਵਤਿਆਂ ਦੀ ਪਦਵੀ ਕਰਕੇ ਅਲਖੁ = ਲਖਣ ਤੋਂ ਰਹਿਤ ਹਨ, ਕਹਹੁ = ਦੱਸੋ ਖ਼ਾਂ ਕਿ ਉਨ੍ਹਾਂ ਨੂੰ ਕਿਉ = ਕਿਵੇਂ ਲਖੀਐ = ਜਾਣ ਸਕੀਦਾ ਹੈ, ਭਾਵ ਨਹੀਂ ਜਾਣ ਸਕੀਦਾ, ਜਿਸਨੂੰ ਗੁਰੂ ਬਖਸੇ = ਬਖ਼ਸ਼ ਲੈਂਦਾ ਹੈ, ਤਿਸਹਿ = ਉਸ ਨੇ ਹੀ ਗੁਰੂ ਸਾਹਿਬ ਜੀ ਦੇ ਸਰੂਪ ਨੂੰ ਪਛਾਤਾ = ਪਛਾਣਿਆ ਹੈ ॥੧੪॥

## ਅੰਤਰਿ ਪ੍ਰੇਮੁ; ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ; ਸੁਪਰਸਨੁ ॥

('ਸੁ-ਪਰਸਨੁ' ਉਚਾਰਣ ਹੈ)

ਜਿਸ ਮਨੁੱਖ ਦੇ ਹਿਰਦੇ ਅੰਤਰਿ = ਵਿਚ ਗੁਰੂ ਦਾ ਪ੍ਰੇਮੁ = ਪਿਆਰ ਹੈ, ਉਸਨੂੰ ਪਰਮੇਸ਼ਰ ਦਾ ਦਰਸਨੁ = ਦੀਦਾਰ ਪ੍ਰਾਪਤ ਹੁੰਦਾ ਹੈ।

ਉਹ ਗੁਰਬਾਣੀ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਕਰਕੇ ਸੁਪਰਸਨੁ = ਭਲੀ ਪ੍ਰਕਾਰ ਪਰਸਨਾ ਭਾਵ ਧਾਰਨ ਕਰਦਾ ਹੈ **ਵਾ:** ਗੁਰਬਾਣੀ ਨਾਲ ਪ੍ਰੀਤੀ ਤੇ ਗੁਰਾਂ ਦੇ ਚਰਨਾਂ ਨੂੰ ਪਰਸਨਾ ਕਰਦਾ ਹੈ।

## ਅਹਿਨਿਸਿ ਨਿਰਮਲ ਜੋਤਿ ਸਬਾਈ; ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥

ਉਹ ਅਹਿਨਿਸਿ = ਦਿਨ ਰਾਤ ਸਬਾਈ = ਸਾਰਿਆਂ ਵਿਚ ਨਿਰਮਲ = ਉੱਜਲ ਜੋਤਿ = ਜੋਤੀ ਨੂੰ ਪਛਾਣ ਲੈਂਦਾ ਹੈ ਅਤੇ ਗੁਰਮੁਖਿ = ਗੁਰਾਂ ਦੁਆਰਾ ਉਸਨੇ ਆਪਣੇ ਘਟਿ = ਹਿਰਦੇ ਵਿਚ ਗਿਆਨ, ਸ਼ਬਦ ਰੂਪੀ ਦੀਪਕੁ = ਦੀਵੇ ਦਾ ਪ੍ਰਕਾਸ਼ ਜਾਤਾ = ਜਾਣਿਆ ਹੈ ॥੧੫॥

## ਭੋਜਨ ਗਿਆਨੁ; ਮਹਾ ਰਸੁ ਮੀਠਾ ॥
## ਜਿਨਿ ਚਾਖਿਆ; ਤਿਨਿ ਦਰਸਨੁ ਡੀਠਾ ॥

ਗਿਆਨ ਰੂਪੀ ਭੋਜਨ ਦਾ ਮਹਾ = ਬਹੁਤ ਮੀਠਾ = ਮਿੱਠਾ ਰਸੁ = ਸੁਆਦ ਹੈ **ਵਾ:** ਮਹਾ ਰਸੁ = ਵੱਡੇ ਬ੍ਰਹਮਾ ਨੰਦ ਨੂੰ ਦੇਣ ਵਾਲਾ ਹੈ।

ਜਿਨਿ = ਜਿਸ ਨੇ ਇਹ ਰਸ ਚਾਖਿਆ = ਚੱਖਣਾ ਕੀਤਾ ਹੈ, ਤਿਨਿ = ਉਸ ਨੇ ਪਰਮੇਸ਼ਰ ਦਾ ਦਰਸਨੁ = ਦੀਦਾਰ ਡੀਠਾ = ਦੇਖਣਾ ਕੀਤਾ ਹੈ।

## ਦਰਸਨੁ ਦੇਖਿ ਮਿਲੇ ਬੈਰਾਗੀ; ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥

ਫੇਰ ਦਰਸਨੁ = ਦੀਦਾਰ ਦੇਖਿ = ਵੇਖ ਕੇ ਸੰਸਾਰ ਵੱਲੋਂ ਬੈਰਾਗੀ = ਉਪਰਾਮਤਾ ਧਾਰਨ ਕਰਕੇ ਉਸ ਸਰੂਪ ਵਿਚ ਮਿਲੇ = ਅਭੇਦ ਹੋਏ ਹਨ ਅਤੇ ਇਸ ਮਨ ਦੀਆਂ ਮਨਸਾ = ਵਾਸ਼ਨਾਵਾਂ ਨੂੰ ਮਾਰ ਕੇ ਮਨ ਗੁਰ ਉਪਦੇਸ਼ ਵਿਚ ਸਮਾਤਾ = ਲੀਨ ਹੋਇਆ ਹੈ ॥੧੬॥

## ਸਤਿਗੁਰੁ ਸੇਵਹਿ; ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ; ਬ੍ਰਹਮੁ ਪਛਾਨਾ ॥

ਜਿਹੜੇ ਸਤਿਗੁਰਾਂ ਨੂੰ ਸੇਵਹਿ = ਸੇਂਵਦੇ ਹਨ, ਸੇ = ਉਹ ਲੋਕ-ਪ੍ਰਲੋਕ ਵਿਚ ਪਰਧਾਨਾ = ਮੁਖੀ ਹੋਏ ਹਨ।

ਤਿਨ = ਉਨ੍ਹਾਂ ਨੇ ਘਟਾਂ ਘਟਾਂ ਦੇ ਅੰਤਰਿ = ਵਿਚ ਬ੍ਰਹਮੁ = ਪਰਮੇਸ਼ਰ ਨੂੰ ਪਛਾਨਾ = ਸਿਆਣਨਾ ਕੀਤਾ ਹੈ।

## ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ;
## ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥੧੭॥੫॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪ੍ਰਭੂ! ਮੈਨੂੰ ਆਪਣਾ ਜਸੁ = ਕੀਰਤਨ ਕਰਨਾ ਤੇ ਆਪਣੇ ਹਰਿ ਜਨ = ਭਗਤ ਜਨਾਂ ਕੀ = ਦੀ ਸੰਗਤ ਦੀਜੈ = ਦੇਣਾ ਕਰੋ, ਜਿਨ = ਜਿਨ੍ਹਾਂ ਨੇ ਹੇ ਹਰਿ = ਹਰੀ ਪ੍ਰਭੂ! ਤੈਨੂੰ ਸਤਿਗੁਰਾਂ ਦੁਆਰਾ ਜਾਤਾ = ਜਾਨਣਾ ਕੀਤਾ ਹੈ ॥੧੭॥੫॥੧੧॥

## ਮਾਰੂ ਮਹਲਾ ੧ ॥
## ਸਾਚੇ ਸਾਹਿਬ; ਸਿਰਜਣਹਾਰੇ ॥ ਜਿਨਿ ਧਰ ਚਕ੍ਰ; ਧਰੇ ਵੀਚਾਰੇ ॥

ਹੇ ਭਾਈ! ਉਸ ਸਾਚੇ = ਸੱਚ ਸਰੂਪ, ਸਾਹਿਬ = ਮਾਲਕ ਤੇ ਸਿਰਜਣਹਾਰੇ = ਰਚਨਹਾਰ ਪ੍ਰਭੂ ਨੂੰ ਸਿਮਰਨਾ ਕਰੋ।

ਜਿਨਿ = ਜਿਸ ਨੇ ਧਰ = ਧਰਤੀ ਆਦਿ ਚਕ੍ਰ ਵੀਚਾਰੇ = ਵਿਚਾਰ ਕੇ ਧਰੇ = ਰੱਖਣਾ ਕੀਤੇ ਹਨ **ਵਾ:** ਧਰਤੀ ਆਦਿ ਚੱਕਰ ਵਿਚਾਰ ਕਰਕੇ ਆਪਣੀ ਚੇਤਨ ਸੱਤਾ ਦੇ ਆਸਰੇ ਰੱਖੇ ਹੋਏ ਹਨ **ਵਾ:** ਕਾਲ ਦੇ ਚੱਕਰ ਵਿਚ ਪਾ ਕੇ ਰੱਖੇ ਹੋਏ ਹਨ।

## ਆਪੇ ਕਰਤਾ ਕਰਿ ਕਰਿ ਵੇਖੈ; ਸਾਚਾ ਵੇਪਰਵਾਹਾ ਹੇ ॥੧॥

ਕਰਤਾ = ਰਚਨਹਾਰ ਪ੍ਰਭੂ ਆਪੇ = ਆਪ ਹੀ ਉਤਪਤੀ ਕਰਿ = ਕਰਕੇ, ਪਾਲਣਾ ਕਰਿ = ਕਰਕੇ ਵੇਖੈ = ਵੇਖਦਾ ਹੈ, ਉਹ ਸਾਚਾ = ਸੱਚਾ ਪ੍ਰਭੂ ਆਪ ਵੇਪਰਵਾਹਾ = ਬੇ-ਮੁਥਾਜ ਹੈ ॥੧॥

## ਵੇਕੀ ਵੇਕੀ; ਜੰਤ ਉਪਾਏ ॥ ਦੁਇ ਪੰਦੀ; ਦੁਇ ਰਾਹ ਚਲਾਏ ॥

ਪਰਮੇਸ਼ਰ ਨੇ ਵੇਕੀ ਵੇਕੀ = ਵੱਖ-ਵੱਖ ਤਰ੍ਹਾਂ ਦੇ ਉੱਤਮ, ਮੱਧਮ, ਕਨਿਸ਼ਟ, ਅਧਮ ਆਦਿ ਜੰਤ = ਜੀਵ ਉਪਾਏ = ਪੈਦਾ ਕੀਤੇ ਹਨ।

ਦੁਇ = ਦੋ ਪੰਦੀ = ਸਿੱਖਿਆ ਦੇਣ ਵਾਲੇ ਗੁਰਮੁਖ ਤੇ ਮਨਮੁਖ ਪੈਦਾ ਕੀਤੇ ਅਤੇ ਦੁਇ = ਦੋ ਹੀ ਆਸਤਿਕ ਤੇ ਨਾਸਤਿਕ ਰੂਪ ਰਾਹ = ਰਸਤੇ ਚਲਾਏ = ਤੋਰਨਾ ਕੀਤੇ ਹਨ **ਵਾ:** ਦੋ ਪੰਦੀ ਭਾਵ ਹਿੰਦੂ ਤੇ ਮੁਸਲਮਾਨ, ਦੇਵਤਾ ਤੇ ਦੈਂਤ, ਸਾਧੂ ਤੇ ਗ੍ਰਿਹਸਥੀ ਆਦਿ ਦੋ ਰਾਹੀ ਬਣਾਏ ਹਨ ਅਤੇ ਇਨ੍ਹਾਂ ਨੂੰ ਵੱਖੋ-ਵੱਖ ਦੋ ਰਾਹਾਂ ਉੱਤੇ ਚਲਾਉਣਾ ਕਰਦਾ ਹੈ, ਭਾਵ ਹਿੰਦੂ ਮੰਦਰਾਂ ਵਿਚ ਜਾਂਦਾ ਹੈ ਤੇ ਮੁਸਲਮਾਨ ਮਸਜਿਦ ਵਿਚ ਜਾਂਦਾ ਹੈ, ਦੇਵਤੇ ਪੁੰਨ ਤੇ ਦੈਂਤ ਪਾਪ, ਸਾਧੂ ਵਿਰਕਤ ਤੇ ਗ੍ਰਿਹਸਥੀ ਪਦਾਰਥਾਂ ਨੂੰ ਭੋਗਣ ਵਾਲਾ ਇਉਂ ਦੋ ਰਾਹ ਬਣਾ ਦਿੱਤੇ ਹਨ।

## ਗੁਰ ਪੂਰੇ ਵਿਣੁ ਮੁਕਤਿ ਨ ਹੋਈ; ਸਚੁ ਨਾਮੁ ਜਪਿ ਲਾਹਾ ਹੇ ॥੨॥

ਪਰ ਪੂਰੇ = ਪੂਰਨ ਗੁਰੂ ਦੀ ਪ੍ਰਾਪਤੀ ਤੋਂ ਵਿਣੁ = ਬਗ਼ੈਰ ਮੁਕਤਿ = ਮੁਕਤੀ ਨਹੀਂ ਹੋਣੀ, ਗੁਰਾਂ ਦੁਆਰਾ ਸੱਚੇ ਨਾਮ ਨੂੰ ਜਪ ਕੇ ਹੀ ਲਾਹਾ = ਲਾਭ ਪ੍ਰਾਪਤ ਹੁੰਦਾ ਹੈ ॥੨॥

## ਪੜਹਿ ਮਨਮੁਖ; ਪਰੁ ਬਿਧਿ ਨਹੀ ਜਾਨਾ ॥
## ਨਾਮੁ ਨ ਬੂਝਹਿ; ਭਰਮਿ ਭੁਲਾਨਾ ॥

ਮਨਮੁਖ ਪੁਰਸ਼ ਬੇਦਾਂ ਸ਼ਾਸਤ੍ਰਾਂ ਆਦਿ ਨੂੰ ਪੜਹਿ = ਪੜ੍ਹਦੇ ਤਾਂ ਹਨ, ਪਰੁ = ਪ੍ਰੰਤੂ ਉਸਦੇ ਸਿਧਾਂਤ ਨੂੰ ਧਾਰਨ ਕਰਨ ਦੀ ਬਿਧਿ = ਜੁਗਤੀ ਨਹੀਂ ਜਾਨਾ = ਜਾਣਦੇ।

ਉਹ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਨਹੀਂ ਬੂਝਹਿ = ਬੁੱਝਦੇ, ਪੁੱਛਦੇ ਭਰਮ ਵਿਚ ਹੀ ਭੁਲਾਨਾ = ਭੁੱਲੇ ਰਹਿੰਦੇ ਹਨ।

## ਲੈ ਕੈ ਵਢੀ ਦੇਨਿ ਉਗਾਹੀ; ਦੁਰਮਤਿ ਕਾ ਗਲਿ ਫਾਹਾ ਹੇ ॥੩॥

ਉਹ ਲੋਕਾਂ ਕੋਲੋਂ ਵਢੀ = ਰਿਸ਼ਵਤ ਲੈ ਕੇ ਝੂਠੀ ਉਗਾਹੀ = ਗਵਾਹੀ ਦੇਨਿ = ਦੇਂਦੇ ਹਨ, ਉਨ੍ਹਾਂ ਦੇ ਗਲਿ = ਗਲੇ ਵਿਚ ਦੁਰਮਤਿ = ਖੋਟੀ ਮੱਤ ਕਾ = ਦਾ ਫਾਹਾ ਪਿਆ ਹੋਇਆ ਹੈ ॥੩॥

## ਸਿਮ੍ਰਿਤਿ ਸਾਸਤ੍ਰ; ਪੜਹਿ ਪੁਰਾਣਾ ॥ ਵਾਦੁ ਵਖਾਣਹਿ; ਤਤੁ ਨ ਜਾਣਾ ॥

ਵਿਦਵਾਨ ਲੋਕ ਵੀ ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ, ਛੇ ਸ਼ਾਸਤ੍ਰਾਂ ਅਤੇ ਅਠਾਰਾਂ ਪੁਰਾਣਾਂ ਨੂੰ ਪੜਹਿ = ਪੜ੍ਹਦੇ ਹਨ।

ਉਹ ਵੀ ਵਾਦੁ = ਝਗੜਿਆਂ ਦਾ ਵਖਾਣਹਿ = ਕਥਨ ਹੀ ਕਰਦੇ ਹਨ, ਤਤੁ = ਸਾਰ ਵਸਤੂ ਨੂੰ ਨਹੀਂ ਜਾਣਾ = ਜਾਣਦੇ।

## ਵਿਣੁ ਗੁਰ ਪੂਰੇ ਤਤੁ ਨ ਪਾਈਐ; ਸਚ ਸੂਚੇ ਸਚੁ ਰਾਹਾ ਹੇ ॥੪॥

ਪੂਰੇ = ਪੂਰਨ ਗੁਰੂ ਸਾਹਿਬ ਜੀ ਦੀ ਸ਼ਰਨ ਤੋਂ ਵਿਣੁ = ਬਿਨਾਂ ਤਤੁ = ਸਾਰ ਵਸਤੂ, ਤੱਤ ਸਰੂਪ ਨੂੰ ਨਹੀਂ ਪਾਈਐ = ਪਾਈਦਾ, ਜੋ ਸਚੁ = ਸੱਚੇ ਨਾਮ ਕਰਕੇ ਅੰਦਰੋਂ ਸੂਚੇ = ਸੁੱਚੇ ਪਵਿੱਤਰ ਹੋਏ ਹਨ, ਉਹ ਭਗਤੀ ਸਹਿਤ ਗਿਆਨ ਦੇ ਸੱਚੇ ਰਾਹਾ = ਰਸਤੇ ਉਪਰ ਚੱਲਦੇ ਹਨ ॥੪॥

**ਸਭ ਸਾਲਾਹੇ; ਸੁਣਿ ਸੁਣਿ ਆਖੈ ॥ ਆਪੇ ਦਾਨਾ; ਸਚੁ ਪਰਾਖੈ ॥**

ਮੂੰਹੋਂ ਤਾਂ ਸਭ = ਸਾਰੇ ਪ੍ਰਭੂ ਨੂੰ ਸਾਲਾਹੇ = ਸਾਲਾਹੁੰਦੇ ਹਨ ਅਤੇ ਇਕ ਦੂਜੇ ਕੋਲੋਂ ਸੁਣ ਸੁਣ ਕੇ ਸਿਫ਼ਤਾਂ ਵੀ ਆਖੈ = ਕਥਨ ਕਰਦੇ ਹਨ।

ਪਰ ਅੰਤਰਜਾਮੀ ਪ੍ਰਭੂ ਆਪ ਸਭ ਦੇ ਅੰਦਰ ਦੀ ਜਾਨਣ ਵਾਲਾ ਦਾਨਾ = ਗਿਆਤਾ ਹੈ, ਜੋ ਸੱਚ ਨੂੰ ਪਰਾਖੈ = ਪਰਖਦਾ ਹੈ।

**ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ; ਗੁਰਮੁਖਿ ਸਬਦੁ ਸਲਾਹਾ ਹੇ ॥੫॥**

ਜਿਨ = ਜਿਨ੍ਹਾਂ ਕਉ = ਉੱਤੇ ਪ੍ਰਭੁ = ਪਰਮੇਸ਼ਰ ਅਪਨੀ = ਆਪ ਦੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਉਹ ਗੁਰਮੁਖ ਜਨ ਗੁਰਾਂ ਦੀ ਸ਼ਰਨ ਪੈ ਕੇ ਗੁਰਾਂ ਦੇ ਸਬਦੁ = ਉਪਦੇਸ਼, ਨਾਮ ਨੂੰ ਸਲਾਹਾ = ਸੁਲਾਹੁੰਦੇ ਹਨ ॥੫॥

**ਸੁਣਿ ਸੁਣਿ ਆਖੈ; ਕੇਤੀ ਬਾਣੀ ॥ ਸੁਣਿ ਕਹੀਐ; ਕੋ ਅੰਤੁ ਨ ਜਾਣੀ ॥**

ਹੋਰ ਕੇਤੀ = ਕਿਤਨੀ ਹੀ ਸ੍ਰਿਸ਼ਟੀ ਲੋਕਾਂ ਕੋਲੋਂ ਸੁਣ ਸੁਣ ਕੇ ਸਿਫ਼ਤਿ-ਸਾਲਾਹ ਦੀ ਬਾਣੀ ਆਖੈ = ਆਖ ਰਹੀ ਹੈ।

ਫੇਰ ਸੁਣਿ = ਸ੍ਰਵਣ ਕਰਕੇ ਜਸ ਕਹੀਐ = ਕਥਨ ਕਰਨ ਨਾਲ ਵੀ ਕੋ = ਕੋਈ ਉਸ ਪ੍ਰਭੂ ਦਾ ਅੰਤੁ = ਅਖ਼ੀਰ ਨਹੀਂ ਜਾਣੀ = ਜਾਣ ਸਕਦਾ।

**ਜਾ ਕਉ ਅਲਖੁ ਲਖਾਏ ਆਪੇ; ਅਕਥ ਕਥਾ ਬੁਧਿ ਤਾਹਾ ਹੇ ॥੬॥**

ਜਾ = ਜਿਸ ਕਉ = ਨੂੰ ਪ੍ਰਭੂ ਆਪੇ = ਆਪ ਆਪਣਾ ਅਲਖੁ = ਲਖਣ ਤੋਂ ਰਹਿਤ ਸਰੂਪ ਲਖਾਏ = ਲਖਾ, ਜਣਾ ਦੇਂਦਾ ਹੈ, ਤਾਹਾ = ਉਸ ਦੀ ਬੁਧਿ = ਬੁੱਧੀ ਵਿਚ ਅਕਥ = ਕਥਨ ਤੋਂ ਰਹਿਤ ਪ੍ਰਭੂ ਦੀ ਸਰੂਪ, ਤਟਸਥੀ ਲਖਣਾ ਵਾਲੀ ਕਥਾ ਆ ਕੇ ਪ੍ਰਾਪਤ ਹੁੰਦੀ ਹੈ ॥੬॥

**ਜਨਮੇ ਕਉ; ਵਾਜਹਿ ਵਾਧਾਏ ॥ ਸੋਹਿਲੜੇ; ਅਗਿਆਨੀ ਗਾਏ ॥**

ਸੰਸਾਰੀ ਲੋਕ ਜਨਮੇ = ਜੰਮਦੇ ਕਉ = ਦੇ ਤਾਂ ਵਾਜਹਿ = ਵਾਜੇ ਵਜਾਉਂਦੇ ਤੇ ਵਾਧਾਏ = ਵਧਾਈਆਂ ਦੇਂਦੇ ਹਨ।

ਅਗਿਆਨੀ = ਗਿਆਨ ਤੋਂ ਹੀਣੇ ਜੀਵ ਸੋਹਿਲੜੇ = ਖ਼ੁਸ਼ੀ ਦੇ ਗੀਤ ਗਾਏ = ਗਾਇਨ ਕਰਦੇ ਹਨ **ਵਾ:** ਵਿਆਹ ਵੇਲੇ ਖ਼ੁਸ਼ੀ ਦੇ ਗੀਤ ਗਾਉਂਦੇ ਹਨ।

**ਜੋ ਜਨਮੈ ਤਿਸੁ ਸਰਪਰ ਮਰਣਾ; ਕਿਰਤੁ ਪਇਆ ਸਿਰਿ ਸਾਹਾ ਹੇ ॥੭॥**

ਜੋ ਵੀ ਸੰਸਾਰ ਵਿਚ ਜਨਮੈ = ਜਨਮਦਾ ਹੈ, ਤਿਸੁ = ਉਸਨੇ ਸਰਪਰ = ਜ਼ਰੂਰ ਬਰ ਜ਼ਰੂਰ ਮਰਣਾ = ਮਰ ਜਾਣਾ ਹੁੰਦਾ ਹੈ, ਕਿਉਂਕਿ ਇਸ ਜੀਵ ਦੇ ਸਿਰ ਉਪਰ ਸਾਹਾ = ਪਾਤਸ਼ਾਹ ਪਰਮੇਸ਼ਰ ਦਾ ਕਿਰਤ = ਕਰਮ, ਲੇਖ ਪਇਆ = ਪਿਆ ਹੋਇਆ ਹੈ **ਵਾ:** ਸਾਹਾ = ਮੌਤ ਦਾ ਦਿਨ ਲਿਖਿਆ ਹੋਇਆ ਹੈ ॥੭॥

**ਸੰਜੋਗੁ ਵਿਜੋਗੁ; ਮੇਰੈ ਪ੍ਰਭ ਕੀਏ ॥ ਸ੍ਰਿਸਟਿ ਉਪਾਇ; ਦੁਖਾ ਸੁਖ ਦੀਏ ॥**

ਸਰੀਰਾਂ ਦਾ ਸੰਜੋਗੁ = ਮਿਲਾਪ ਤੇ ਵਿਜੋਗੁ = ਵਿਛੋੜਾ **ਵਾ:** ਗੁਰਾਂ ਦੁਆਰਾ ਆਪਣੀ ਪ੍ਰਾਪਤੀ ਦਾ ਸੰਜੋਗ ਤੇ ਕੁਸੰਗਤ ਦੁਆਰਾ ਵਿਛੋੜਾ ਮੇਰੇ ਪ੍ਰਭ = ਪਰਮੇਸ਼ਰ ਨੇ ਹੀ ਬਣਾਉਣਾ ਕੀਏ = ਕੀਤਾ ਹੈ।

ਸਭ ਸ੍ਰਿਸਟਿ = ਦੁਨੀਆਂ ਨੂੰ ਉਪਾਇ = ਪੈਦਾ ਕਰਕੇ ਪੁੰਨ ਵਾਲਿਆਂ ਨੂੰ ਸੁਖ ਤੇ ਪਾਪ ਕਰਮ ਕਰਨ ਵਾਲਿਆਂ ਨੂੰ ਦੁਖ ਦੀਏ = ਦੇਣਾ ਕੀਤੇ ਹਨ।

**ਦੁਖ ਸੁਖ ਹੀ ਤੇ ਭਏ ਨਿਰਾਲੇ; ਗੁਰਮੁਖਿ ਸੀਲੁ ਸਨਾਹਾ ਹੇ ॥੮॥**

ਪਰ ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਸੀਲੁ = ਨਿਮਰਤਾ ਵਾਲਾ ਸੁਭਾਅ ਧਾਰਨ ਰੂਪ ਸਨਾਹਾ = ਸੰਜੋਅ ਪਹਿਨੀ ਹੋਈ ਹੈ, ਉਹ ਗੁਰਮੁਖ ਜਨ ਦੁਖ ਤੇ ਸੁਖ ਤੇ = ਤੋਂ ਹੀ = ਨਿਸਚੇ ਕਰਕੇ ਨਿਰਾਲੇ = ਅਸੰਗ ਭਏ = ਹੋਏ ਹਨ ॥੮॥

**ਨੀਕੇ; ਸਾਚੇ ਕੇ ਵਾਪਾਰੀ ॥ ਸਚੁ ਸਉਦਾ ਲੈ; ਗੁਰ ਵੀਚਾਰੀ ॥**

ਸਾਚੇ = ਸੱਚੇ ਪਰਮੇਸ਼ਰ ਕੇ = ਦੇ ਨਾਮ ਦੇ ਜਪਣ ਜਪਾਉਣ ਰੂਪੀ ਵਾਪਾਰੀ = ਵਣਜ ਕਰਨ ਵਾਲੇ ਗੁਰਮੁਖ ਜਨ ਬਹੁਤ ਨੀਕੇ = ਚੰਗੇ ਜੀਵਨ ਵਾਲੇ ਹੁੰਦੇ ਹਨ।

ਉਹ ਗੁਰਾਂ ਦੇ ਸ਼ਬਦ ਦੀ ਵੀਚਾਰੀ = ਵੀਚਾਰ ਦੁਆਰਾ ਸਚੁ = ਸੱਚੇ ਨਾਮ ਰੂਪ ਸੌਦਾ ਲੈ = ਲੈਂਦੇ ਹਨ।

**ਸਚਾ ਵਖਰੁ ਜਿਸੁ ਧਨੁ ਪਲੈ; ਸਬਦਿ ਸਚੈ ਓਮਾਹਾ ਹੇ ॥੯॥**

ਜਿਸ ਪੁਰਸ਼ ਦੇ ਹਿਰਦੇ ਰੂਪੀ ਪੱਲੇ ਵਿਚ ਸੱਚਾ ਨਾਮ ਰੂਪੀ ਵਖਰੁ = ਸੌਦੇ ਦਾ ਧਨ ਹੈ, ਉਸਨੂੰ ਗੁਰਾਂ ਦੇ ਸੱਚੇ ਸਬਦਿ = ਉਪਦੇਸ਼ ਕਰਕੇ ਆਤਮਿਕ ਓਮਾਹਾ = ਉਤਸ਼ਾਹ ਪ੍ਰਾਪਤ ਹੁੰਦਾ ਹੈ ॥੯॥

**ਕਾਚੀ ਸਉਦੀ; ਤੋਟਾ ਆਵੈ ॥ ਗੁਰਮੁਖਿ ਵਣਜੁ ਕਰੇ; ਪ੍ਰਭ ਭਾਵੈ ॥**

ਕਾਚੀ = ਕੱਚੇ ਵਿਸ਼ਿਆਂ ਦੇ ਸਉਦੀ = ਸੌਦੇ ਵਿਚ ਹਮੇਸ਼ਾਂ ਜੰਮਣ ਮਰਣ ਰੂਪੀ ਤੋਟਾ = ਘਾਟਾ ਹੀ ਆਵੈ = ਆਉਂਦਾ ਹੈ।

ਪਰ ਗੁਰਮੁਖ ਜਨ ਗੁਰਾਂ ਦੁਆਰਾ ਸੱਚੇ ਨਾਮ ਦਾ ਜਪਣ ਜਪਾਉਣ ਰੂਪ ਵਣਜ = ਵਪਾਰ ਕਰੇ = ਕਰਦੇ ਹਨ, ਜਿਸ ਕਰਕੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਉਂਦੇ ਹਨ।

**ਪੂੰਜੀ ਸਾਬਤੁ, ਰਾਸਿ ਸਲਾਮਤਿ; ਚੂਕਾ ਜਮ ਕਾ ਫਾਹਾ ਹੇ ॥੧੦॥**

ਉਨ੍ਹਾਂ ਦੀ ਸਵਾਸਾਂ ਰੂਪੀ ਪੂੰਜੀ ਵੀ ਸਾਬਤੁ = ਪੂਰੀ ਹੈ ਅਤੇ ਸ਼ਰਧਾ ਰੂਪੀ ਰਾਸਿ = ਰਾਸ਼ੀ ਵੀ ਸਲਾਮਤਿ = ਕਾਇਮ ਹੈ **ਵਾ:** ਜਿਨ੍ਹਾਂ ਦੀ ਰਾਸਿ = ਸੱਚੀ ਨਾਮ ਰੂਪੀ ਪੂੰਜੀ ਸਾਬਤ ਹੈ, ਉਹ ਆਪਣੇ ਨਿੱਜ ਸਰੂਪ ਵਿਚ ਸਲਾਮਤਿ = ਇਸਥਿਤ ਹੋਏ ਹਨ, ਉਨ੍ਹਾਂ ਦੇ ਗਲੋਂ ਜਮਾਂ ਕਾ = ਦਾ ਫਾਹਾ ਵੀ ਚੂਕਾ = ਚੁੱਕਿਆ ਜਾਂਦਾ ਹੈ ॥੧੦॥

**[ਅੰਗ ੧੦੩੩]**

**ਸਭੁ ਕੋ ਬੋਲੈ; ਆਪਣ ਭਾਣੈ ॥ ਮਨਮੁਖੁ ਦੂਜੈ; ਬੋਲਿ ਨ ਜਾਣੈ ॥**

ਜੋ ਆਪਣ = ਆਪ ਦੇ ਮਨ ਨੂੰ ਭਾਣੈ = ਭਾਉਂਦਾ ਹੈ, ਸਭ = ਸਾਰੇ ਕੋ = ਕੋਈ ਉਸੇ ਤਰ੍ਹਾਂ ਹੀ ਬੋਲੈ = ਬੋਲਦੇ ਹਨ।

ਮਨਮੁਖ ਪੁਰਖ ਦੂਜੈ = ਦ੍ਵੈਤ ਵਿਚ ਲੱਗੇ ਹੋਏ ਭਾਣਾ ਮੰਨਣ, ਨਾਮ ਰੂਪੀ ਬੋਲਿ = ਬੋਲਾਂ ਨੂੰ ਬੋਲਣਾ ਜਾਣੈ = ਜਾਣਦੇ ਨਹੀਂ ਹਨ।

**ਅੰਧੁਲੇ ਕੀ ਮਤਿ ਅੰਧਲੀ ਬੋਲੀ; ਆਇ ਗਇਆ ਦੁਖੁ ਤਾਹਾ ਹੇ ॥੧੧॥**

ਅੰਧੁਲੇ = ਅਗਿਆਨੀ ਜੀਵ ਕੀ = ਦੀ ਮਤਿ = ਬੁੱਧੀ ਵੈਰਾਗ ਤੇ ਵਿਵੇਕ ਰੂਪੀ ਨੇਤ੍ਰਾਂ ਤੋਂ ਹੀਣੀ

ਅੰਧਲੀ = ਅੰਨ੍ਹੀ ਅਤੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਤੋਂ ਹੀਣੀ ਹੋਣ ਕਰਕੇ ਬੋਲ਼ੀ ਹੁੰਦੀ ਹੈ, ਭਾਵ ਨਾ ਉਸਨੂੰ ਕਿਤੇ ਪ੍ਰਭੂ ਦ੍ਰਿਸ਼ਟੀ ਵਿਚ ਆਉਂਦਾ ਹੈ ਅਤੇ ਨਾ ਹੀ ਪ੍ਰਭੂ ਦਾ ਜਸ ਸੁਣ ਪਾਉਂਦਾ ਹੈ, ਇਸ ਕਰਕੇ ਜਨਮ ਧਾਰ ਕੇ ਆਇ = ਆਉਂਦਾ ਤੇ ਮਰ ਕੇ ਪ੍ਰਲੋਕ ਨੂੰ ਗਇਆ = ਚਲਿਆ ਜਾਂਦਾ ਹੈ, ਇਉਂ ਉਸ ਤਾਹਾ = ਉਸਨੂੰ ਜੰਮਣ ਮਰਣ ਦਾ ਭਾਰੀ ਦੁਖ ਲੱਗਾ ਰਹਿੰਦਾ ਹੈ **ਵਾ**: ਸੰਸਾਰ ਵਿਚ ਆ ਕੇ ਖ਼ਾਲੀ ਚਲਿਆ ਗਿਆ, ਜਿਸ ਕਰਕੇ ਤਾਹਾ = ਉਥੇ ਪ੍ਰਲੋਕ ਵਿਚ ਭਾਰੀ ਦੁਖ ਪ੍ਰਾਪਤ ਹੁੰਦਾ ਹੈ ॥੧੧॥

## ਦੂਖ ਮਹਿ ਜਨਮੈ; ਦੂਖ ਮਹਿ ਮਰਣਾ ॥ ਦੂਖੁ ਨ ਮਿਟੈ; ਬਿਨੁ ਗੁਰ ਕੀ ਸਰਣਾ ॥

ਉਹ ਅਗਿਆਨੀ ਜੀਵ ਦੁਖ ਮਹਿ = ਵਿਚ ਹੀ ਜਨਮੈ = ਜੰਮਦਾ ਤੇ ਦੁਖ ਮਹਿ = ਵਿਚ ਹੀ ਮਰਣਾ ਕਰਦਾ ਹੈ।

ਗੁਰੂ ਸਾਹਿਬ ਕੀ = ਦੀ ਸਰਣਾ = ਓਟ ਵਿਚ ਆਉਣ ਤੋਂ ਬਿਨੁ = ਬ਼ਗ਼ੈਰ ਇਹ ਜੰਮਣ ਮਰਣ ਦਾ ਦੁਖ ਨਹੀਂ ਮਿਟੈ = ਮਿਟ ਸਕਦਾ।

## ਦੂਖੀ ਉਪਜੈ, ਦੂਖੀ ਬਿਨਸੈ; ਕਿਆ ਲੈ ਆਇਆ, ਕਿਆ ਲੈ ਜਾਹਾ ਹੇ ॥੧੨॥

ਇਉਂ ਅਗਿਆਨੀ ਜੀਵ ਦੂਖੀ = ਦੁੱਖਾਂ ਵਿਚ ਜੰਮਦਾ ਤੇ ਦੂਖੀ = ਦੁੱਖਾਂ ਵਿਚ ਬਿਨਸੈ = ਨਾਸ਼ ਹੋ ਜਾਂਦਾ ਹੈ, ਇਸ ਸੰਸਾਰ ਵਿਚ ਉਹ ਕਿਆ = ਕੀ ਲੈ ਕੇ ਆਇਆ ਹੈ ਅਤੇ ਕਿਆ = ਕੀ ਲੈ ਕੇ ਜਾਹਾ = ਜਾਣਾ ਕਰਦਾ ਹੈ, ਭਾਵ ਖ਼ਾਲੀ ਹੱਥੀਂ ਆਇਆ ਸੀ ਤੇ ਖ਼ਾਲੀ ਹੱਥੀਂ ਤੁਰ ਜਾਂਦਾ ਹੈ **ਵਾ**: ਪੁੰਨ ਲੈ ਕੇ ਆਇਆ ਸੀ ਤੇ ਪਾਪ ਲੈ ਕੇ ਪ੍ਰਲੋਕ ਨੂੰ ਚਲਿਆ ਜਾਂਦਾ ਹੈ ॥੧੨॥

## ਸਚੀ ਕਰਣੀ; ਗੁਰ ਕੀ ਸਿਰ ਕਾਰਾ ॥ ਆਵਣੁ ਜਾਣੁ ਨਹੀ; ਜਮ ਧਾਰਾ ॥

ਜੋ ਗੁਰੂ ਕੀ = ਦੀ ਸਿਰ ਮੱਥੇ ਕਾਰਾ = ਆਗਿਆ ਮੰਨਣ ਰੂਪੀ ਸੱਚੀ ਭਗਤੀ ਰੂਪੀ ਕਰਣੀ = ਕਮਾਈ ਕਰਦੇ ਹਨ।

ਉਨ੍ਹਾਂ ਨੂੰ ਸੰਸਾਰ ਵਿਚ ਆਵਣ ਜਾਣ = ਆਉਣਾ ਜਾਣਾ ਨਹੀਂ ਪੈਂਦਾ ਅਤੇ ਨਾ ਹੀ ਜਮਾਂ ਦੀ ਧਾਰ = ਧਾੜ ਆ ਕੇ ਪੈਂਦੀ ਹੈ **ਵਾ**: ਉਨ੍ਹਾਂ ਨੂੰ ਬੈਤਰਨੀ, ਅਵਿੱਦਿਆ ਰੂਪੀ ਨਦੀ ਦੀ ਧਾਰ ਵਿੱਚੋਂ ਲੰਘਣਾ ਨਹੀਂ ਪੈਂਦਾ।

## ਡਾਲ ਛੋਡਿ ਤਤੁ ਮੂਲੁ ਪਰਾਤਾ; ਮਨਿ ਸਾਚਾ ਓਮਾਹਾ ਹੇ ॥੧੩॥

ਉਹ ਦੇਵੀ ਦੇਵਤਿਆਂ ਰੂਪੀ ਡਾਲ = ਟਾਹਣੀਆਂ ਨੂੰ ਛੋਡਿ = ਛੱਡ ਕਰਕੇ ਤੱਤ ਸਰੂਪ ਜੋ ਮੂਲੁ = ਮੁੱਢ ਰੂਪ ਪਰਮੇਸ਼ਰ ਹੈ, ਉਸਨੂੰ ਪਰਾਤਾ = ਪਛਾਨਣਾ ਕਰਦੇ ਹਨ।

ਉਨ੍ਹਾਂ ਦੇ ਮਨਿ = ਹਿਰਦੇ ਵਿਚ ਪ੍ਰਭੂ ਪ੍ਰਾਪਤੀ ਦਾ ਸਾਚਾ = ਸੱਚਾ ਓਮਾਹਾ = ਉਤਸ਼ਾਹ ਬਣਿਆ ਰਹਿੰਦਾ ਹੈ ॥੧੩॥

## ਹਰਿ ਕੇ ਲੋਗ; ਨਹੀ ਜਮੁ ਮਾਰੈ ॥ ਨਾ ਦੁਖੁ ਦੇਖਹਿ; ਪੰਥਿ ਕਰਾਰੈ ॥

ਜੋ ਹਰਿ = ਪਰਮੇਸ਼ਰ ਕੇ = ਦੇ ਲੋਗ = ਲੋਕ ਭਾਵ ਭਗਤ ਜਨ ਹਨ, ਉਨ੍ਹਾਂ ਨੂੰ ਜਮਦੂਤ ਨਹੀਂ ਮਾਰੈ = ਮਾਰ ਸਕਦਾ।

ਉਹ ਜਮਾਂ ਦੇ ਕਰਾਰੈ = ਕਰੜੇ, ਦੁਖਦਾਈ ਪੰਥਿ = ਰਸਤੇ ਦੇ ਦੁਖ ਨਹੀਂ ਦੇਖਹਿ = ਦੇਖਦੇ।

## ਰਾਮ ਨਾਮੁ ਘਟ ਅੰਤਰਿ ਪੂਜਾ; ਅਵਰੁ ਨ ਦੂਜਾ ਕਾਹਾ ਹੇ ॥੧੪॥

ਉਹ ਆਪਣੇ ਘਟ = ਹਿਰਦੇ ਅੰਤਰਿ = ਵਿਚ ਰਾਮ = ਪਰਮੇਸ਼ਰ ਦੇ ਨਾਮ ਦੀ ਪੂਜਾ ਕਰਦੇ ਹਨ ਅਤੇ ਉਨ੍ਹਾਂ ਨੂੰ ਦੂਜਾ = ਦੂਸਰਾ ਅਵਰੁ = ਹੋਰ ਕੋਈ ਕਾਹਾ = ਝਗੜਾ ਵੀ ਨਹੀਂ ਰਹਿੰਦਾ **ਵਾ:** ਕਾਹਾ = ਕਜ਼ੀਆ ਵੀ ਨਹੀਂ ਰਹਿੰਦਾ ॥੧੪॥

## ਓੜੁ ਨ ਕਥਨੈ; ਸਿਫਤਿ ਸਜਾਈ ॥ ਜਿਉ ਤੁਧੁ ਭਾਵਹਿ; ਰਹਹਿ ਰਜਾਈ ॥

ਜੋ ਸਜਾਈ = ਸੱਜੀ, ਸੋਹਣੀ ਸਿਫਤਿ = ਉਸਤਤੀ ਕਰਦੇ ਹਨ, ਉਨ੍ਹਾਂ ਦੇ ਜਸ ਦਾ ਓੜੁ = ਓੜਕ, ਅੰਤ ਕਥਨੈ = ਕਹਿਣ ਵਿਚ ਨਹੀਂ ਆਉਂਦਾ।

ਹੇ ਪ੍ਰਭੂ ! ਜਿਉ = ਜਿਵੇਂ ਤੁਧੁ = ਤੈਨੂੰ ਭਾਵਹਿ = ਭਾਉਂਦਾ ਹੈ, ਉਵੇਂ ਹੀ ਉਹ ਤੇਰੀ ਰਜਾਈ = ਆਗਿਆ ਵਿਚ ਰਹਹਿ = ਰਹਿੰਦੇ ਹਨ।

## ਦਰਗਹ ਪੈਧੇ ਜਾਨਿ ਸੁਹੇਲੇ; ਹੁਕਮਿ ਸਚੇ ਪਾਤਿਸਾਹਾ ਹੇ ॥੧੫॥

ਹੇ ਸੱਚੇ ਪਾਤਸ਼ਾਹ ! ਤੇਰੇ ਹੁਕਮਿ = ਭਾਣੇ ਵਿਚ ਉਹ ਜਸ ਰੂਪੀ ਪੁਸ਼ਾਕੇ ਪੈਧੇ = ਪਹਿਨ ਕੇ ਸੁਹੇਲੇ = ਸੁਖ ਦੇ ਸਹਿਤ ਹੋ ਕੇ ਦਰਗਾਹ ਵਿਚ ਜਾਨਿ = ਜਾਂਦੇ ਹਨ ॥੧੫॥

## ਕਿਆ ਕਹੀਐ; ਗੁਣ ਕਥਹਿ ਘਨੇਰੇ ॥ ਅੰਤੁ ਨ ਪਾਵਹਿ; ਵਡੇ ਵਡੇਰੇ ॥

ਹੇ ਪ੍ਰਭੂ ! ਤੇਰੇ ਘਨੇਰੇ = ਅਨੇਕਾਂ ਜੀਵ ਗੁਣਾਂ ਨੂੰ ਕਥਹਿ = ਕਥਨ ਕਰਦੇ ਹਨ, ਅਸੀਂ ਕਿਆ = ਕੀ ਕਹੀਐ = ਕਥਨ ਕਰ ਸਕਦੇ ਹਾਂ।

ਵਡੇ ਵਡੇਰੇ = ਵੱਡਿਆਂ ਤੋਂ ਵੱਡੇ ਵੀ ਤੇਰੇ ਗੁਣਾਂ ਦਾ ਅੰਤੁ = ਅਖ਼ੀਰ ਨਹੀਂ ਪਾਵਹਿ = ਪਾ ਸਕਦੇ।

## ਨਾਨਕ ਸਾਚੁ ਮਿਲੈ ਪਤਿ ਰਾਖਹੁ; ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਸਾਡੀ ਪਤਿ = ਇੱਜ਼ਤ ਰਾਖਹੁ = ਰੱਖਣੀ ਕਰ, ਸਾਨੂੰ ਤੇਰਾ ਸਾਚੁ = ਸੱਚਾ ਨਾਮ ਮਿਲੈ = ਪ੍ਰਾਪਤ ਹੋਵੇ, ਤੂੰ ਸਾਹਾ = ਪਾਤਿਸ਼ਾਹਾਂ ਦਾ ਵੀ ਸਿਰਿ = ਸ਼ਿਰੋਮਣੀ ਪਾਤਿਸ਼ਾਹ ਹੈਂ ॥੧੬॥੬॥੧੨॥

## ਮਾਰੂ ਮਹਲਾ ੧ ਦਖਣੀ ॥

ਮਾਰੂ ਰਾਗ ਅੰਦਰ ਪਹਿਲੇ ਪਾਤਸ਼ਾਹ ਜੀ ਦੱਖਣੀ ਛੰਦ ਦੀ ਚਾਲ ਅਨੁਸਾਰ ਸ਼ਬਦ ਉਚਾਰਨ ਕਰਦੇ ਹਨ **ਵਾ:** ਕਿਸੇ ਦੱਖਣ ਦੇਸ਼ ਦੀ ਆਈ ਸੰਗਤ ਦੇ ਪਰਥਾਏ ਉਚਾਰਨ ਕਰਦੇ ਹਨ।

## ਕਾਇਆ ਨਗਰੁ; ਨਗਰ ਗੜ ਅੰਦਰਿ ॥ ਸਾਚਾ ਵਾਸਾ; ਪੁਰਿ ਗਗਨੰਦਰਿ ॥

ਚੌਰਾਸੀ ਲੱਖ ਜੂਨਾਂ ਅੰਦਰ ਮਨੁੱਖਾ ਕਾਇਆ = ਦੇਹੀ ਇਕ ਨਗਰੀ ਹੈ, ਇਸ ਨਗਰੀ ਦੇ ਅੰਦਰ ਦਸਮ ਦੁਆਰ, ਅੰਤਹਕਰਣ ਰੂਪੀ ਗੜ = ਕਿਲ੍ਹਾ ਬਨਿਆ ਹੋਇਆ ਹੈ **ਵਾ:** ਕਾਇਆ = ਸਥੂਲ ਦੇਹ ਇਕ ਵੱਡਾ ਨਗਰ ਹੈ, ਇਸਦੇ ਅੰਦਰ ਸੂਖਮ ਦੇਹ ਨਗਰ ਹੈ ਅਤੇ ਇਸਦੇ ਅੰਦਰ ਬੁੱਧ ਰੂਪੀ ਕਿਲ੍ਹਾ ਬਨਿਆ ਹੋਇਆ ਹੈ **ਵਾ:** ਜੋ ਨਗਰਾਂ ਵਿੱਚੋਂ ਸ੍ਰੇਸ਼ਟ ਮਨੁੱਖਾ ਦੇਹ ਰੂਪੀ ਨਗਰ ਗੜ = ਘੜਿਆ ਹੋਇਆ ਹੈ **ਵਾ:** ਇਹ ਸੰਸਾਰ ਈਸ਼ਰ ਦੀ ਕਾਇਆ ਹੈ, ਇਸ ਵਿਚ ਚਾਰੇ ਖਾਣੀਆਂ ਦੇ ਸਰੀਰ ਰੂਪੀ ਨਗਰ ਵਸਾਏ ਹੋਏ ਹਨ, ਇਨ੍ਹਾਂ ਨਗਰਾਂ ਦੇ ਅੰਦਰ ਸਾਧਸੰਗਤ ਰੂਪੀ ਕਿਲ੍ਹਾ ਬਨਿਆ ਹੋਇਆ ਹੈ **ਵਾ:** ਇਹ ਸਤਸੰਗਤ ਪਰਮੇਸ਼ਰ ਦੀ ਕਾਇਆ ਹੈ,

ਇਸ ਦੇ ਅੰਦਰ ਸ਼ੁੱਭ ਗੁਣਾਂ ਰੂਪੀ ਨਗਰ ਵੱਸਦਾ ਹੈ ਅਤੇ ਸ਼ੁੱਭ ਗੁਣਾਂ ਰੂਪੀ ਨਗਰ ਦੇ ਅੰਦਰ ਮਨ ਰੂਪੀ ਕਿਲ੍ਹਾ ਵੱਸਦਾ ਹੈ।

ਉਹ ਸਾਚਾ = ਸੱਚਾ ਪ੍ਰਭੂ ਸਭ ਪੁਰਿ = ਪੁਰੀਆਂ ਤੇ ਗਗਨੰਦਰਿ = ਅਕਾਸ਼ ਵਿਚ ਵੀ ਵਾਸਾ = ਨਿਵਾਸ ਕਰ ਰਿਹਾ ਹੈ **ਵਾ:** ਪੁਰਿ = ਪੂਰਨ (ਗਗਨ + ਅੰਦਰਿ) ਗਗਨ = ਚੇਤਨ, ਚਿਦਾਕਾਸ਼ ਸੱਚੇ ਪ੍ਰਭੂ ਦਾ ਸਭ ਦੇ ਅੰਤਹਕਰਣ ਵਿਚ ਨਿਵਾਸ ਹੈ।

## ਅਸਥਿਰੁ ਥਾਨੁ ਸਦਾ ਨਿਰਮਾਇਲੁ; ਆਪੇ ਆਪੁ ਉਪਾਇਦਾ ॥੧॥

ਉਸ ਪ੍ਰਭੂ ਦਾ ਸਾਧਸੰਗਤ, ਸਰੂਪ ਰੂਪੀ ਥਾਨ = ਥਾਂ ਅਸਥਿਰੁ = ਇਸਥਿਤ ਅਤੇ ਸਦਾ = ਹਮੇਸ਼ਾ ਨਿਰਮਾਇਲੁ = ਉੱਜਲ ਹੈ, ਉਹ ਆਪੇ ਆਪ ਹੀ ਇਨ੍ਹਾਂ ਨਗਰਾਂ ਨੂੰ ਉਪਾਇਦਾ = ਪੈਦਾ ਕਰਦਾ ਹੈ **ਵਾ:** ਜਿਸ ਦਾ ਚਿੱਤ ਸਦਾ ਨਿਰਮਲ ਰਹਿੰਦਾ ਹੈ, ਉਸਨੂੰ ਇਸਥਿਤ ਰੂਪ ਥਾਨ ਦਸਮ ਦੁਆਰ ਵਿਚ ਚੇਤਨ ਦੀ ਲਾਟ ਪ੍ਰਤੀਤ ਹੁੰਦੀ ਹੈ, ਇਸ ਪ੍ਰਕਾਰ ਨੌਂ ਗੋਲਕਾਂ ਤੇ ਦਸਾਂ ਦੁਆਰਿਆਂ ਵਾਲੇ ਸਰੀਰ ਉਹ ਪਰਮੇਸ਼ਰ ਆਪੇ ਆਪ ਹੀ ਪੈਦਾ ਕਰਦਾ ਹੈ **ਅਥਵਾ** ਸਾਧਸੰਗਤ ਰੂਪੀ ਇਸਥਿਤ ਥਾਂ ਹੈ, ਜੋ ਸਦਾ ਹੀ ਮਨ ਨੂੰ ਨਿਰਮਲ ਕਰਨ ਵਾਲਾ ਹੈ, ਜਿਸ ਸਤਸੰਗਤ ਨੂੰ ਪ੍ਰਭੂ ਆਪ ਹੀ ਆਪਣੇ ਵੱਲੋਂ ਪੈਦਾ ਕਰਦਾ ਹੈ **ਵਾ:** ਜਿਸ ਦਾ ਹਿਰਦਾ ਰੂਪੀ ਥਾਂ ਸ਼ੁੱਭ ਗੁਣਾਂ ਕਰਕੇ ਇਸਥਿਤ ਹੋਇਆ ਹੈ, ਉਸਦਾ ਉੱਜਲ ਜੀਵਨ ਹੋ ਜਾਂਦਾ ਹੈ, ਪ੍ਰਭੂ ਆਪ ਹੀ ਉਸਦੇ ਅੰਦਰ ਤਤ ਪਦ ਦੇ ਲੱਖ ਅਰਥ ਤੇ ਆਪ ਹੀ ਤੂੰ ਪਦ ਦੇ ਲਖ ਅਰਥ ਦਾ ਗਿਆਨ ਪੈਦਾ ਕਰ ਦੇਂਦਾ ਹੈ ॥੧॥

## ਅੰਦਰਿ ਕੋਟ; ਛਜੇ ਹਟਨਾਲੇ ॥ ਆਪੇ ਲੇਵੈ; ਵਸਤੁ ਸਮਾਲੇ ॥

ਇਸ ਸਰੀਰ ਰੂਪੀ ਕੋਟ = ਕਿਲ੍ਹੇ ਦੇ ਅੰਦਰਿ = ਵਿਚ ਨੌਂ ਗੋਲਕਾਂ ਰੂਪੀ ਛਜੇ ਅਤੇ ਇੰਦ੍ਰੀਆਂ ਰੂਪੀ ਹਟਨਾਲੇ = ਬਜ਼ਾਰ ਬਣੇ ਹੋਏ ਹਨ।

ਆਯੂ ਪੂਰੀ ਹੋਈ ਤੋਂ ਪ੍ਰਭੂ ਆਪ ਹੀ ਆਪਣੀ ਚੇਤਨ ਸੱਤਾ ਰੂਪੀ ਵਸਤੂ ਲੈ ਕੇ ਸਮਾਲੇ = ਸੰਭਾਲ ਲੈਂਦਾ ਹੈ, ਭਾਵ ਇਸ ਕਾਇਆ ਦੀ ਸਮਾਪਤੀ ਕਰ ਦੇਂਦਾ ਹੈ।

**ਅਥਵਾ** ਸਾਧਸੰਗਤ ਰੂਪੀ ਕਿਲ੍ਹੇ ਦੇ ਅੰਦਰ ਸ਼ੁੱਭ ਗੁਣਾਂ ਰੂਪੀ ਛੱਜੇ ਅਤੇ ਬਿਬੇਕ ਵੈਰਾਗ ਰੂਪੀ ਬਜ਼ਾਰ ਬਣੇ ਹੋਏ ਹਨ।

ਗੁਰਮੁਖ ਜਨ ਸ੍ਰਵਣ ਮੰਨਣ ਨਿਧਿਆਸਣ ਕਰਕੇ ਆਤਮਾਨੰਦ ਰੂਪੀ ਵਸਤੂ ਨੂੰ ਸਮਾਲੇ = ਸੰਭਾਲ ਲੈਂਦਾ ਹੈ ਅਤੇ ਆਪਣੇ ਸਰੂਪ ਰੂਪੀ ਘਰ ਨੂੰ ਪ੍ਰਾਪਤ ਕਰ ਲੈਂਦਾ ਹੈ।

## ਬਜਰ ਕਪਾਟ ਜੜੇ ਜੜਿ ਜਾਣੈ; ਗੁਰ ਸਬਦੀ ਖੋਲਾਇਦਾ ॥੨॥

ਜੋ ਪੰਜਾਂ ਕੋਸ਼ਾਂ, ਛੇ ਚੱਕਰਾਂ ਰੂਪੀ ਬਜਰ = ਕਰੜੇ ਕਪਾਟ = ਤਖ਼ਤੇ ਜੜ੍ਹੇ ਹੋਏ ਹਨ, ਉਨ੍ਹਾਂ ਦੀ ਜੜਿ = ਜੜ੍ਹਤੀ ਨੂੰ ਪ੍ਰਭੂ ਆਪ ਹੀ ਜਾਣੈ = ਜਾਣਦਾ ਹੈ, ਗੁਰਮੁਖ ਜਨਾਂ ਦੇ ਅੰਦਰੋਂ ਗੁਰੂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਵਾ ਕੇ ਆਪ ਹੀ ਖੋਲਾਇਦਾ = ਖੋਲ੍ਹ ਦੇਂਦਾ ਹੈ ॥੨॥

## ਭੀਤਰਿ ਕੋਟ; ਗੁਫਾ ਘਰ ਜਾਈ ॥ ਨਉ ਘਰ ਥਾਪੇ; ਹੁਕਮਿ ਰਜਾਈ ॥

ਇਹ ਸਥੂਲ ਸਰੀਰ ਰੂਪੀ ਕਿਲ੍ਹਾ ਹੈ, ਇਸ ਦੇ ਭੀਤਰਿ = ਵਿਚ ਬੁੱਧ ਰੂਪੀ ਗੁਫ਼ਾ ਹੈ, ਜੋ ਪਰਮੇਸ਼ਰ ਦੇ ਘਰ ਦੀ ਜਾਈ = ਜਗ੍ਹਾ ਹੈ **ਵਾ:** ਉਥੇ ਸਰੂਪ ਰੂਪੀ ਘਰ ਦੀ ਜਗ੍ਹਾ ਹੈ।

ਰਜਾਈ = ਆਗਿਆ ਕਰਨ ਵਾਲੇ ਪਰਮੇਸ਼ਰ ਨੇ ਆਪਣੇ ਹੁਕਮ ਦੁਆਰਾ ਨੌਂ ਗੋਲਕਾਂ ਰੂਪੀ ਘਰ ਥਾਪੇ = ਇਸਥਿਤ ਕੀਤੇ ਹਨ।

**ਅਥਵਾ** ਸਾਧਸੰਗਤ ਰੂਪੀ ਕੋਟ ਹੈ, ਇਸਦੇ ਵਿਚ ਬ੍ਰਹਮ ਵਿੱਦਿਆ, ਭਗਤੀ ਰੂਪੀ ਗੁਫ਼ਾ ਤੇ ਸਰੂਪ ਰੂਪੀ ਘਰ ਦੀ ਜਗ੍ਹਾ ਹੈ।

ਇਸ ਵਿਚ ਮਿਲ ਕਰਕੇ ਗੁਰਮੁਖ ਜਨਾਂ ਨੇ ਰਜ਼ਾ ਦੇ ਮਾਲਕ ਗੁਰੂ ਸਾਹਿਬ ਜੀ ਦੇ ਹੁਕਮ ਨੂੰ ਮੰਨ ਕੇ ਨੌਂ ਗੋਲਕਾਂ ਨੂੰ ਵਿਸ਼ਿਆਂ ਵੱਲੋਂ ਥਾਪ = ਇਸਥਿਤ, ਰੋਕ ਦਿੱਤਾ ਹੈ।

## ਦਸਵੈ ਪੁਰਖੁ ਅਲੇਖੁ ਅਪਾਰੀ; ਆਪੇ ਅਲਖੁ ਲਖਾਇਦਾ ॥੩॥

ਦਸਵੈ = ਦਸਮ ਦੁਆਰ ਵਿਚ **ਵਾ**: ਦਸਵਾ ਜੋ ਚੇਤਨ ਪੁਰਖੁ = ਪੂਰਨ ਅਲੇਖੁ = ਲੇਖੇ ਤੋਂ ਰਹਿਤ ਅਤੇ ਅਪਾਰੀ = ਪਾਰਾਵਾਰ ਤੋਂ ਰਹਿਤ ਪ੍ਰਭੂ ਹੈ, ਉਹ ਆਪੇ = ਆਪ ਹੀ ਗੁਰਮੁਖ ਜਨਾਂ ਨੂੰ ਆਪਣਾ ਅਲਖੁ = ਲਖਣ ਤੋਂ ਰਹਿਤ ਸਰੂਪ ਲਖਾਇਦਾ = ਜਣਾ ਦੇਂਦਾ ਹੈ ॥੩॥

## ਪਉਣ ਪਾਣੀ ਅਗਨੀ; ਇਕ ਵਾਸਾ ॥ ਆਪੇ ਕੀਤੋ; ਖੇਲੁ ਤਮਾਸਾ ॥

ਪਉਣ = ਹਵਾ, ਪਾਣੀ = ਜਲ, ਅਗਨੀ = ਅੱਗ (ਅਕਾਸ਼ ਤੇ ਪ੍ਰਿਥਵੀ) ਆਦਿ ਵਿਰੋਧੀ ਤੱਤਾਂ ਨੂੰ ਇਕ ਥਾਂ ਵਾਸਾ = ਨਿਵਾਸ ਦੇ ਕੇ।

ਪ੍ਰਭੂ ਨੇ ਆਪੇ = ਆਪ ਹੀ ਸੰਸਾਰ ਦਾ ਖੇਲ ਤੇ ਤਮਾਸਾ = ਕੌਤਕ ਕੀਤੋ = ਕੀਤਾ ਹੈ **ਵਾ**: ਸੰਸਾਰ ਦਾ ਖੇਲ ਤਮਾਸ਼ਾ ਰੂਪ ਬਣਾਉਣਾ ਕੀਤਾ ਹੈ।

**ਅਥਵਾ** ਪਉਣ ਦੀ ਨਿਆਈਂ ਰਜੋਗੁਣ, ਪਾਣੀ ਤੋਂ ਸਤੋਗੁਣ ਤੇ ਅਗਨੀ ਤੋਂ ਤਮੋਗੁਣ, ਭਾਵ ਤਿੰਨਾਂ ਗੁਣਾਂ ਦਾ ਇਕ ਅੰਤਹਕਰਣ ਵਿਚ ਵਾਸਾ ਕਰਕੇ ਇਹ ਖੇਲ ਭਾਵ ਖਿੰਡ ਜਾਣ ਵਾਲੇ ਸਰੀਰ ਦਾ ਤਮਾਸਾ = ਕੌਤਕ ਕੀਤਾ ਹੈ।

## ਬਲਦੀ ਜਲਿ ਨਿਵਰੈ ਕਿਰਪਾ ਤੇ; ਆਪੇ ਜਲ ਨਿਧਿ ਪਾਇਦਾ ॥੪॥

ਉਸ ਪੁਰਸ਼ ਦੀ ਤ੍ਰਿਸ਼ਨਾ ਰੂਪੀ ਬਲਦੀ ਹੋਈ ਜਲਿ = ਅੱਗ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਨਿਵਰੈ = ਨਵਿਰਤ ਹੋ ਜਾਂਦੀ ਹੈ, ਜਿਸ ਦੇ ਹਿਰਦੇ ਵਿਚ ਜਲ ਨਿਧਿ = ਸਮੁੰਦ੍ਰ, ਬੱਦਲ ਰੂਪ ਸਤਿਗੁਰੂ ਨਾਮ ਜਲ ਦੀ ਵਰਖਾ ਪਾਇਦਾ = ਪਾਉਂਦਾ, ਵਰਸਾਉਂਦਾ ਹੈ ॥੪॥

## ਧਰਤਿ ਉਪਾਇ; ਧਰੀ ਧਰਮ ਸਾਲਾ ॥
## ਉਤਪਤਿ ਪਰਲਉ; ਆਪਿ ਨਿਰਾਲਾ ॥

ਜਿਸ ਪਰਮੇਸ਼ਰ ਨੇ ਧਰਤਿ = ਧਰਤੀ ਉਪਾਇ = ਪੈਦਾ ਕਰਕੇ ਧਰਮ ਕਮਾਉਣ ਦੀ ਸਾਲਾ = ਥਾਂ ਬਣਾ ਕੇ ਧਰੀ = ਰੱਖਣਾ ਕੀਤੀ ਹੈ **ਵਾ**: ਇਹ ਭਾਰਤ ਵਰਸ਼, ਬੁੱਧ, ਸਤਸੰਗਤ ਰੂਪੀ ਧਰਤੀ ਪੈਦਾ ਕਰਕੇ ਧਰਮ ਦਾ ਅਸਥਾਨ ਬਣਾ ਕੇ ਰੱਖੀ ਹੈ।

ਉਹ ਪ੍ਰਭੂ ਸਭ ਸ੍ਰਿਸ਼ਟੀ ਦੀ ਉਤਪਤਿ = ਪੈਦਾਇਸ਼ ਤੇ ਪਰਲਉ = ਨਾਸ਼ ਕਰਦਾ ਰਹਿੰਦਾ ਹੈ, ਪਰ ਆਪ ਉਤਪਤੀ ਤੇ ਪਰਲੋ ਤੋਂ ਨਿਰਾਲਾ = ਅਸੰਗ ਰਹਿੰਦਾ ਹੈ **ਵਾ**: ਗੁਰਮੁਖਾਂ ਦੇ ਅੰਦਰ ਸ਼ੁੱਭ ਗੁਣਾਂ ਦੀ ਉਤਪਤੀ ਅਤੇ ਅਸ਼ੁੱਭ ਗੁਣਾਂ ਦੀ ਪਰਲੋ ਕਰ ਦੇਂਦਾ ਹੈ ਅਤੇ ਆਪ ਨਿਆਰਾ ਹੋ ਕੇ ਸਭ ਨੂੰ ਪ੍ਰਕਾਸ਼ਦਾ ਹੈ।

## ਪਵਣੈ ਖੇਲੁ ਕੀਆ ਸਭ ਥਾਈ; ਕਲਾ ਖਿੰਚਿ ਢਾਹਾਇਦਾ ॥੫॥

ਪ੍ਰਭੂ ਨੇ ਸਭ = ਸਾਰੀਆਂ ਥਾਈ = ਥਾਵਾਂ ਵਿਚ ਪਵਣੈ = ਹਵਾ ਦਾ ਸ੍ਵਾਸ ਰੂਪ ਵਿਚ ਖੇਲੁ = ਕੌਤਕ

ਕੀਆ = ਕੀਤਾ ਹੋਇਆ ਹੈ, ਜਦੋਂ ਪ੍ਰਭੂ ਆਪਣੀ ਕਲਾ = ਚੇਤਨ ਸੱਤਾ ਖਿੰਚਿ = ਖਿੱਚ ਲੈਂਦਾ ਹੈ, ਉਸ ਵੇਲੇ ਸਰੀਰਾਂ ਦੀ ਖੇਡ ਨੂੰ ਢਾਹਾਇਦਾ = ਢਾਹ ਦੇਂਦਾ ਹੈ ॥੫॥

## ਭਾਰ ਅਠਾਰਹ; ਮਾਲਣਿ ਤੇਰੀ ॥ ਚਉਰੁ ਢੁਲੈ; ਪਵਣੈ ਲੈ ਫੇਰੀ ॥

ਹੇ ਪ੍ਰਭੂ ! ਭਾਰ ਅਠਾਰਹ[1] = ਸਾਰੀ ਬਨਸਪਤੀ ਤੇਰੇ ਅੱਗੇ ਫੁੱਲ ਚੜ੍ਹਾਉਣ ਵਾਲੀ ਤੇਰੀ ਮਾਲਣ ਹੈ।

ਜੋ ਪਵਣੈ = ਹਵਾ ਫੇਰੀ = ਭੁਆਂਟਣੀ ਲੈ = ਲੈਂਦੀ ਹੈ **ਵਾ:** ਜੋ ਹਵਾ ਕਰਕੇ ਬਨਸਪਤੀ ਝੂਲਦੀ ਹੈ, ਇਹ ਮਾਨੋ ਤੇਰੇ ਉਪਰ ਚਵਰ ਢੁਲੈ = ਝੂਲਦਾ ਹੈ।

## ਚੰਦੁ ਸੂਰਜੁ ਦੁਇ ਦੀਪਕ ਰਾਖੇ; ਸਸਿ ਘਰਿ ਸੂਰੁ ਸਮਾਇਦਾ ॥੬॥

ਚੰਦ = ਚੰਦ੍ਰਮਾ ਤੇ ਸੂਰਜ ਦੁਇ = ਦੋਵੇਂ ਦੀਪਕ = ਦੀਵੇ ਜਗਾ ਕੇ ਰੱਖੇ ਹੋਏ ਹਨ, ਜਦੋਂ ਸਸਿ = ਚੰਦਰਮਾ ਦੇ ਘਰ ਵਿਚ ਸੂਰੁ = ਸੂਰਜ ਸਮਾਇਦਾ = ਸਮਾਉਂਦਾ ਹੈ, ਤਦੋਂ ਦਿਨ ਚੜ੍ਹ ਜਾਂਦਾ ਹੈ ਅਤੇ ਜਦੋਂ ਸੂਰਜ ਦੇ ਘਰ ਵਿਚ ਚੰਦਰਮਾ ਸਮਾਉਂਦਾ ਹੈ, ਤਦੋਂ ਰਾਤ ਪੈ ਜਾਂਦੀ ਹੈ।

**ਅਥਵਾ** ਜਿਸ ਗੁਰਮੁਖ ਜਨ ਨੇ ਚੰਦਰਮਾ ਦੀ ਨਿਆਈਂ ਵੈਰਾਗ ਅਤੇ ਸੂਰਜ ਦੀ ਨਿਆਈਂ ਗਿਆਨ ਰੂਪੀ ਦੋ ਦੀਵੇ ਬਾਲ ਰੱਖੇ ਹਨ, ਉਸਦੇ ਸੂਰਜ ਦੀ ਨਿਆਈਂ ਗਿਆਨ ਵਸ਼ਿਸ਼ਟ ਅੰਤਹਕਰਣ ਵਿਚ ਹਰੀ ਰੂਪੀ ਚੰਦਰਮਾ ਸਮਾ ਜਾਂਦਾ ਹੈ **ਵਾ:** ਜਦੋਂ ਸਤੋਗੁਣ ਵਾਲੇ ਹਿਰਦੇ ਅੰਦਰ ਸੂਰਜ ਦੀ ਨਿਆਈਂ ਗਿਆਨ ਸਮਾ ਜਾਂਦਾ ਹੈ, ਤਦੋਂ ਉਸ ਅੰਦਰੋਂ ਅਗਿਆਨ ਦਾ ਹਨੇਰਾ ਚੁੱਕਿਆ ਜਾਂਦਾ ਹੈ ਅਤੇ ਗਿਆਨ ਦਾ ਦਿਨ ਚੜ੍ਹ ਜਾਂਦਾ ਹੈ, ਜਦੋਂ ਚੰਦਰਮਾ ਦੀ ਨਿਆਈਂ ਵੈਰਾਗ ਵਾਲੇ ਹਿਰਦੇ ਵਿਚ ਗਿਆਨ ਪ੍ਰਕਾਸ਼ਦਾ ਹੈ, ਤਦੋਂ ਸ਼ਾਂਤੀ ਰੂਪੀ ਰਾਤ ਪੈ ਜਾਂਦੀ ਹੈ ॥੬॥

## ਪੰਖੀ ਪੰਚ; ਉਡਰਿ ਨਹੀ ਧਾਵਹਿ ॥ ਸਫਲਿਓ ਬਿਰਖੁ; ਅੰਮ੍ਰਿਤ ਫਲੁ ਪਾਵਹਿ ॥

ਬ੍ਰਹਮ ਬੇਤਿਆਂ ਦੇ ਪੰਚ = ਪੰਜ ਪ੍ਰਾਣਾਂ ਰੂਪੀ ਪੰਖੀ = ਪੰਛੀ ਉਡਰਿ = ਉਡਾਰੀ ਮਾਰ ਕੇ ਕਿਸੇ ਦੇਸ਼ ਨੂੰ ਧਾਵਹਿ = ਦੌੜ ਕੇ ਨਹੀਂ ਜਾਂਦੇ, ਭਾਵ ਉਸ ਵਿਚ ਹੀ ਲੀਨ ਹੋ ਜਾਂਦੇ ਹਨ **ਅਥਵਾ** ਪੰਜ ਗਿਆਨ ਇੰਦ੍ਰੇ ਰੂਪੀ ਪੰਛੀ **ਵਾ:** ਸਤ, ਸੰਤੋਖ, ਦਇਆ, ਧਰਮ ਤੇ ਵਿਚਾਰ ਰੂਪੀ ਪੰਜ ਪੰਛੀ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਕੁਸੰਗਤ ਵੱਲ ਉੱਡ ਕੇ ਦੌੜਦੇ ਨਹੀਂ ਹਨ **ਅਥਵਾ** ਪੰਚ = ਸੰਤ ਜਨ ਵਿਵੇਕ ਰੂਪੀ ਪੰਖੀ ਦੀ ਪ੍ਰਾਪਤੀ ਕਰਕੇ ਵਾਸ਼ਨਾ ਵੱਲ ਉਡਾਰੀ ਮਾਰਨ ਰੂਪੀ ਦੌੜਦੇ ਨਹੀਂ ਹਨ, ਭਾਵ ਸੰਤ ਜਨ ਸਿਮਰਨ ਦਾ ਅਭਿਆਸ ਤੇ ਸਿਮਰਨ ਦੀ ਟੇਕ ਰੂਪੀ ਦੋ ਖੰਭਾਂ ਨਾਲ ਸਤਸੰਗਤ ਵੱਲ ਉਡਾਰੀ ਮਾਰਦੇ ਹਨ, ਹੋਰ ਸੰਸਾਰ ਵੱਲ ਨਹੀਂ ਦੌੜਦੇ ਹਨ।

ਉਹ ਗੁਰਮੁਖ, ਸੰਤ ਜਨ ਸਫਲਿਓ = ਸਹਿਤ ਗਿਆਨ ਫਲ ਦੇ ਸਤਿਗੁਰੂ ਰੂਪੀ ਬਿਰਖੁ = ਬ੍ਰਿਛ ਪਾਸੋਂ ਬ੍ਰਹਮਾਨੰਦ, ਮੁਕਤੀ ਰੂਪੀ ਅੰਮ੍ਰਿਤ = ਅਮਰ ਫਲ ਨੂੰ ਪਾਵਹਿ = ਪਾਉਂਦੇ ਹਨ।

## ਗੁਰਮੁਖਿ ਸਹਜਿ ਰਵੈ ਗੁਣ ਗਾਵੈ; ਹਰਿ ਰਸੁ ਚੋਗ ਚੁਗਾਇਦਾ ॥੭॥

ਗੁਰਮੁਖਿ ਜਨ ਸਹਜਿ = ਸ਼ਾਂਤ ਅਵਸਥਾ ਵਿਚ ਟਿਕ ਕੇ ਗੁਰ ਉਪਦੇਸ਼, ਜਸ ਨੂੰ ਰਵੈ = ਉਚਾਰਦੇ ਅਤੇ

---

੧. ਇਹ ਮੰਨਿਆ ਜਾਂਦਾ ਹੈ ਕਿ ਹਰੇਕ ਬ੍ਰਿਛ ਦਾ ਇਕ-ਇਕ ਪੱਤਾ ਕੱਠਾ ਕਰੀਏ ਤਾਂ ਅਠਾਰਾਂ ਭਾਰ ਤੋਲ ਹੋ ਜਾਂਦਾ ਹੈ, ਸਤਿਜੁਗ ਵਿਚ ਭਾਰ ਸੋਲ੍ਹਾਂ ਮਣ, ਤ੍ਰੇਤੇ ਵਿਚ ਬਾਰ੍ਹਾਂ ਮਣ, ਦੁਆਪੁਰ ਵਿਚ ਅੱਠ ਮਣ ਅਤੇ ਕਲਿਜੁਗ ਵਿਚ ਚਾਰ ਮਣ ਕੱਚਾ ਇਕ ਭਾਰ ਮੰਨਿਆ ਜਾਂਦਾ ਹੈ।

ਗੁਣਾਂ ਨੂੰ ਗਾਵੈ = ਗਾਇਨ ਕਰਦੇ ਹਨ, ਗੁਰੂ ਸਾਹਿਬ ਜੀ ਉਨ੍ਹਾਂ ਗੁਰਮੁਖਾਂ ਨੂੰ ਹਰੀ ਨਾਮ ਰਸ ਦਾ ਚੋਗਾ ਚੁਗਾਇਦਾ = ਚੁਗਾਉਣਾ ਕਰਦੇ ਹਨ ॥੭॥

**ਝਿਲਮਿਲਿ ਝਿਲਕੈ; ਚੰਦੁ ਨ ਤਾਰਾ ॥ ਸੂਰਜ ਕਿਰਣਿ; ਨ ਬਿਜੁਲਿ ਗੈਣਾਰਾ ॥**

ਗੁਰਮੁਖਾਂ ਦੇ ਅੰਦਰ ਐਸਾ ਝਿਲਮਿਲਿ = ਮਿਲਵਾਂ, ਬੱਝਵਾਂ ਪ੍ਰਕਾਸ਼ ਝਿਲਕੈ = ਚਮਕਦਾ ਹੈ, ਜਿਸ ਦੇ ਤੁਲ ਚੰਦੁ = ਚੰਦਰਮਾ ਤੇ ਤਾਰਿਆਂ ਆਦਿ ਦਾ ਪ੍ਰਕਾਸ਼ ਵੀ ਨਹੀਂ ਹੁੰਦਾ।

ਸੂਰਜ ਦੀਆਂ ਕਿਰਣਿ = ਕਿਰਨਾਂ ਅਤੇ ਗੈਣਾਰਾ = ਅਕਾਸ਼ ਵਿਚ ਬਿਜੁਲਿ = ਬਿਜਲੀ ਦਾ ਵੀ ਪ੍ਰਕਾਸ਼ ਉਸ ਪ੍ਰਕਾਸ਼ ਵਰਗਾ ਨਹੀਂ ਹੁੰਦਾ।

**ਅਕਥੀ ਕਥਉ ਚਿਹਨੁ ਨਹੀ ਕੋਈ; ਪੂਰਿ ਰਹਿਆ ਮਨਿ ਭਾਇਦਾ ॥੮॥**

ਪਰਮੇਸ਼ਰ ਦੀ ਅਕਥੀ = ਕਥਨ ਤੋਂ ਰਹਿਤ ਕਥਉ = ਕਥਾ ਹੈ, ਉਸਦਾ ਚੰਦ ਸੂਰਜ ਵਰਗਾ ਕੋਈ ਵੀ ਚਿਹਨੁ = ਚਿੰਨ੍ਹ ਨਹੀਂ ਹੈ।

***ਪ੍ਰਸ਼ਨ :*** *ਫੇਰ ਉਹੋ ਕਿਥੇ ਹੈ ?*

***ਗੁਰ-ਉੱਤਰ :***

ਉਹ ਸਭ ਥਾਈਂ ਪੂਰਿ = ਪੂਰਨ ਹੋ ਰਿਹਾ ਹੈ, ਉਹ ਗੁਰਮੁਖ ਜਨਾਂ ਦੇ ਮਨਿ = ਹਿਰਦੇ ਵਿਚ ਭਾਇਦਾ = ਚੰਗਾ ਲੱਗਦਾ ਹੈ **ਵਾ:** ਮਨ ਭੌਂਦਾ ਹਰੀ ਸਭ ਥਾਈਂ ਪੂਰਨ ਹੋ ਰਿਹਾ ਹੈ ॥੮॥

**ਪਸਰੀ ਕਿਰਣਿ; ਜੋਤਿ ਉਜਿਆਲਾ ॥ ਕਰਿ ਕਰਿ ਦੇਖੈ; ਆਪਿ ਦਇਆਲਾ ॥**

ਉਸ ਪ੍ਰਭੂ ਦੀ ਸੱਤਾ ਰੂਪੀ ਕਿਰਨ ਸਾਰੇ ਪਸਰੀ = ਫੈਲੀ ਹੋਈ ਹੈ, ਉਸੇ ਦੀ ਜੋਤਿ = ਜੋਤੀ ਦਾ ਸਾਰੇ ਉਜਿਆਲਾ = ਪ੍ਰਕਾਸ਼ ਹੋ ਰਿਹਾ ਹੈ।

ਦਇਆਲਾ = ਦਿਆਲੂ ਪ੍ਰਭੂ ਆਪ ਹੀ ਉਤਪਤੀ ਕਰਿ = ਕਰਕੇ ਅਤੇ ਆਪ ਹੀ ਪਾਲਣਾ ਕਰਿ = ਕਰਕੇ ਦੇਖੈ = ਦੇਖ ਰਿਹਾ ਹੈ **ਵਾ:** ਜਿਸਨੇ ਸ੍ਰਵਣ ਕਰਿਆ, ਫੇਰ ਮੰਨਣ ਕਰਿਆ ਹੈ, ਉਹ ਆਪਣੇ ਸਰੂਪ ਨੂੰ ਵੇਖ ਲੈਂਦਾ ਹੈ।

**ਅਨਹਦ ਰੁਣ ਝੁਣਕਾਰੁ ਸਦਾ ਧੁਨਿ; ਨਿਰਭਉ ਕੈ ਘਰਿ ਵਾਇਦਾ ॥੯॥**

ਉਥੇ ਉਸ ਸਰੂਪ ਵਿਚ ਅਨਹਦ = ਹੱਦ ਤੋਂ ਰਹਿਤ ਇਕ ਰਸ ਰੁਣ = ਸੁੰਦਰ ਝੁਣਕਾਰ ਦੀ ਸਦਾ = ਹਮੇਸ਼ਾਂ ਧੁਨੀ ਸੁਣਦੀ ਰਹਿੰਦੀ ਹੈ **ਵਾ:** ਸਦਾ ਨਾਮ ਦੀ ਲਿਵ ਲੱਗੀ ਰਹਿੰਦੀ ਹੈ, ਉਹ ਨਿਰਭਉ = ਭੈ ਤੋਂ ਰਹਿਤ ਸਰੂਪ ਕੈ = ਦੇ ਤਾਈਂ ਆਪਣੇ ਹਿਰਦੇ ਰੂਪੀ ਘਰ ਵਿੱਚੋਂ ਵਾਇਦਾ = ਪ੍ਰਗਟ ਕਰ ਲੈਂਦਾ ਹੈ **ਵਾ:** ਜੋ ਨਿਰਭਉ ਸਰੂਪ ਦਾ ਤੁਰੀਆ ਪਦ ਰੂਪੀ ਘਰ ਹੈ, ਉਸ ਵਿਚ ਇਸਥਿਤ ਹੋ ਕੇ ਅਜਪਾ ਜਾਪ ਦਾ ਵਾਜਾ ਵਾਇਦਾ = ਵਜਾਉਂਦਾ ਰਹਿੰਦਾ ਹੈ ॥੯॥

**[ਅੰਗ ੧੦੩੪]**

**ਅਨਹਦੁ ਵਾਜੈ; ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ; ਪ੍ਰਭੁ ਛਾਜੈ ॥**

ਜੋ ਅਨਹਦੁ = ਹੱਦ ਤੋਂ ਰਹਿਤ, ਇਕ ਰਸ ਨਾਮ ਨੂੰ ਵਾਜੈ = ਉਚਾਰਨ ਕਰਦਾ ਹੈ, ਉਸਦਾ ਭ੍ਰਮ ਤੇ ਭਉ = ਡਰ ਆਦਿ ਭਾਜੈ = ਦੌੜ, ਨਵਿਰਤ ਹੋ ਜਾਂਦਾ ਹੈ।

ਉਸ ਨੂੰ ਇਹ ਪ੍ਰਤੀਤ ਹੋ ਜਾਂਦਾ ਹੈ ਕਿ ਉਹ ਪ੍ਰਭੂ ਛਾਜੈ = ਫਬ ਰਿਹਾ ਹੈ ਅਤੇ ਸਗਲ = ਸਭ ਥਾਵਾਂ ਵਿਚ ਬਿਆਪਿ = ਵਿਆਪਕ ਹੋ ਰਿਹਾ ਹੈ।

## ਸਭ ਤੇਰੀ, ਤੂ ਗੁਰਮੁਖਿ ਜਾਤਾ; ਦਰਿ ਸੋਹੈ ਗੁਣ ਗਾਇਦਾ ॥੧੦॥

ਹੇ ਪ੍ਰਭੂ ! ਸਭ = ਸਾਰੀ ਸ੍ਰਿਸ਼ਟੀ ਤੇਰੀ ਹੀ ਸਾਜੀ ਹੋਈ ਹੈ, ਤੂ = ਤੈਨੂੰ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਜਾਤਾ = ਜਾਣਿਆ ਹੈ, ਉਹ ਤੇਰੇ ਗੁਣਾਂ ਨੂੰ ਗਾਇਦਾ = ਗਾਉਣਾ ਕਰਦੇ ਹਨ, ਜਿਸ ਕਰਕੇ ਉਹ ਤੇਰੇ ਸਾਧਸੰਗਤ, ਗਿਆਨ ਰੂਪੀ ਦਰਿ = ਦੁਆਰ ਵਿਚ ਇਸਥਿਤ ਹੋ ਕੇ ਸੋਹੈ = ਸ਼ੋਭਦੇ ਹਨ ॥੧੦॥

## ਆਦਿ ਨਿਰੰਜਨੁ; ਨਿਰਮਲੁ ਸੋਈ ॥ ਅਵਰੁ ਨ ਜਾਣਾ; ਦੂਜਾ ਕੋਈ ॥

ਹੇ ਪ੍ਰਭੂ ! ਤੂੰ ਸਭ ਦਾ ਆਦਿ = ਮੁੱਢ ਰੂਪ, ਨਿਰੰਜਨ = ਮਾਇਆ ਕਾਲਖ ਤੋਂ ਰਹਿਤ, ਨਿਰਮਲ = ਉੱਜਲ ਸਰੂਪ ਅਤੇ ਸੋਈ = ਸ਼ੋਭਾ ਦਾ ਮਾਲਕ ਹੈਂ।

ਗੁਰਮੁਖਾਂ ਨੇ ਤੇਰੇ ਤੋਂ ਬਿਨਾਂ ਦੂਜਾ = ਦੂਸਰਾ ਹੋਰ ਕੋਈ ਵੀ ਨਹੀਂ ਜਾਣਾ = ਜਾਨਣਾ ਕੀਤਾ।

## ਏਕੰਕਾਰੁ ਵਸੈ ਮਨਿ ਭਾਵੈ; ਹਉਮੈ ਗਰਬੁ ਗਵਾਇਦਾ ॥੧੧॥

ਹੇ ਏਕੰਕਾਰੁ = ਇਕ ਅਕਾਲ ਪੁਰਖ ! ਤੂੰ ਉਸ ਦੇ ਮਨ ਵਿਚ ਵਸੈ = ਵੱਸਦਾ ਅਤੇ ਭਾਵੈ = ਭਾਉਂਦਾ, ਚੰਗਾ ਲੱਗਦਾ ਹੈਂ, ਜਿਸ ਦੇ ਅੰਦਰੋਂ ਦੇਹ ਦੀ ਹਉਮੈ = ਹੰਗਤਾ ਮਮਤਾ ਤੇ ਗੁਣਾਂ ਦਾ ਗਰਬੁ = ਹੰਕਾਰ ਗਵਾਇਦਾ = ਗਵਾਉਣਾ ਕਰਦਾ ਹੈਂ ॥੧੧॥

## ਅੰਮ੍ਰਿਤੁ ਪੀਆ; ਸਤਿਗੁਰਿ ਦੀਆ ॥ ਅਵਰੁ ਨ ਜਾਣਾ; ਦੂਆ ਤੀਆ ॥

ਜਿਸ ਨੂੰ ਸਤਿਗੁਰਾਂ ਨੇ ਨਾਮ ਅੰਮ੍ਰਿਤ ਦੀਆ = ਦੇਣਾ ਕੀਤਾ ਹੈ, ਉਸ ਨੇ ਹੀ ਗੁਰਾਂ ਤੋਂ ਪ੍ਰਾਪਤ ਕਰਕੇ ਨਾਮ ਅੰਮ੍ਰਿਤ ਪੀਆ = ਪੀਣਾ ਕੀਤਾ ਹੈ।

ਉਹ ਅਵਰੁ = ਹੋਰ ਕਿਸੇ ਦੂਆ ਤੀਆ = ਦੂਜੇ ਤੀਜੇ ਨੂੰ ਜਾਣਾ = ਜਾਣਦਾ ਨਹੀਂ ਹੈ **ਵਾ:** ਉਹ ਅਵਰ ਅਸਥਾਨ ਵਿਚ ਦੂਆ = ਦ੍ਵੈਤ ਤੇ ਤੀਆ = ਤਿੰਨਾਂ ਗੁਣਾਂ ਦੀ ਉਪਾਸ਼ਨਾ ਕਰਨੀ ਨਹੀਂ ਜਾਣਦਾ **ਵਾ:** ਦੂਆ = ਦੋ ਭਾਵ ਇਸਲਾਮ ਵਿਚ ਖ਼ੁਦਾ ਤੇ ਪੈਗ਼ੰਬਰ ਮੰਨੇ ਹਨ, ਈਸਾਈ ਮਤ ਵਿਚ ਤਿੰਨ ਭਾਵ ਰੂਹ, ਮੁਕੱਦਸ ਤੇ ਈਸਾ ਪੈਗ਼ੰਬਰ ਮੰਨੇ ਹਨ, ਉਹ ਇਸ ਭੇਦ ਭਿੰਨਤਾ ਨੂੰ ਨਹੀਂ ਜਾਣਦਾ **ਵਾ:** ਅਗਿਆਨ ਦੀਆਂ ਦੋ ਅਭਾਨਾਪਾਦ ਤੇ ਅਸੱਤ੍ਵਾਪਾਦ ਸ਼ਕਤੀਆਂ ਹਨ, ਉਹ ਇਹ ਵਿਖੇਪ ਸ਼ਕਤੀ ਤੇ ਅਵਰਨ ਸ਼ਕਤੀਆਂ ਵਾਲੇ ਅਗਿਆਨ ਨੂੰ ਨਹੀਂ ਜਾਣਦਾ ਅਤੇ ਤਿੰਨਾਂ ਗੁਣਾਂ ਦੇ ਸੁਭਾਅ ਨੂੰ ਵੀ ਨਹੀਂ ਜਾਣਦਾ।

## ਏਕੋ ਏਕੁ ਸੁ ਅਪਰ ਪਰੰਪਰੁ; ਪਰਖਿ ਖਜਾਨੈ ਪਾਇਦਾ ॥੧੨॥

ਗੁਰਮੁਖਾਂ ਨੂੰ ਇਹ ਨਿਸਚਾ ਬੱਝ ਜਾਂਦਾ ਹੈ ਕਿ ਸੁ = ਉਹ ਅਪਰ = ਉਰੇ ਰਹਿਣ ਵਾਲੀ ਪ੍ਰਕਿਰਤੀ ਦੇ ਪਰੰਪਰੁ = ਪਾਰਾਵਾਰ ਤੋਂ ਰਹਿਤ ਪ੍ਰਭੂ ਏਕੋ ਏਕੁ = ਇੱਕੋ ਇਕ ਆਪ ਹੀ ਹੈ, ਉਹ ਜੀਵਾਂ ਦੀ ਕਰਨੀ ਪਰਖਿ = ਪਛਾਣ ਕਰਕੇ ਆਪਣੇ ਸਰੂਪ ਰੂਪੀ ਖਜਾਨੈ = ਭੰਡਾਰੇ ਵਿਚ ਪਾਇਦਾ = ਪਾਉਂਦਾ ਹੈ ॥੧੨॥

## ਗਿਆਨੁ ਧਿਆਨੁ; ਸਚੁ ਗਹਿਰ ਗੰਭੀਰਾ ॥ ਕੋਇ ਨ ਜਾਣੈ; ਤੇਰਾ ਚੀਰਾ ॥

ਹੇ ਸਚੁ = ਸੱਚੇ ਪ੍ਰਭੂ ! ਤੇਰੇ ਨਿਰਗੁਣ ਸਰੂਪ ਦਾ ਗਿਆਨ ਵੀ ਗਹਿਰ = ਡੂੰਘਾ, ਨਿਰਹੱਲ ਅਤੇ ਸਰਗੁਣ ਸਰੂਪ ਦਾ ਧਿਆਨ ਵੀ ਗੰਭੀਰਾ = ਡੂੰਘਾ ਹੈ।

ਤੇਰਾ ਹੁਕਮ, ਸੰਸਾਰ, ਮਾਇਆ ਰੂਪੀ ਚੀਰਾ = ਬਸਤ੍ਰ ਕੋਈ ਵੀ ਨਹੀਂ ਜਾਣੈ = ਜਾਣ ਸਕਦਾ।

## ਜੇਤੀ ਹੈ ਤੇਤੀ ਤੁਧੁ ਜਾਚੈ; ਕਰਮਿ ਮਿਲੈ ਸੋ ਪਾਇਦਾ ॥੧੩॥

ਹੇ ਪ੍ਰਭੂ ! ਜੇਤੀ = ਜਿਤਨੀ ਸ੍ਰਿਸ਼ਟੀ ਤੇਰੀ ਪੈਦਾ ਕੀਤੀ ਹੋਈ ਹੈ, ਤੇਤੀ = ਉਤਨੀ ਤੁਧੁ = ਤੇਰੇ ਪਾਸੋਂ ਦਾਤਾਂ ਜਾਚੈ = ਮੰਗਦੀ ਹੈ, ਪਰ ਜਿਸਨੂੰ ਤੇਰੀ ਕਰਮਿ = ਮਿਹਰ ਦੀ ਦ੍ਰਿਸ਼ਟੀ ਮਿਲੈ = ਮਿਲਦੀ ਹੈ, ਸੋ = ਉਹੋ ਹੀ ਦਾਤਾਂ ਨੂੰ ਪਾਇਦਾ = ਪ੍ਰਾਪਤ ਕਰਦਾ ਹੈ ॥੧੩॥

## ਕਰਮੁ ਧਰਮੁ; ਸਚੁ ਹਾਥਿ ਤੁਮਾਰੈ ॥ ਵੇਪਰਵਾਹ; ਅਖੁਟ ਭੰਡਾਰੈ ॥

ਹੇ ਸਚੁ = ਸੱਚੇ ਪ੍ਰਭੂ ਜੀਵਾਂ ਦੇ ਕਰਮ ਧਰਮ ਆਦਿ ਤੁਮਾਰੈ = ਤੇਰੇ ਹੀ ਹਾਥਿ = ਹੱਥ ਵਿਚ ਹਨ।

ਹੇ ਵੇਪਰਵਾਹ = ਬੇ-ਮੁਥਾਜ ਪ੍ਰਭੂ ! ਤੇਰੇ ਬਖ਼ਸ਼ਿਸ਼ਾਂ ਰੂਪੀ ਅਖੁਟ = ਨਾ ਮੁੱਕਣ ਵਾਲੇ ਭੰਡਾਰੈ = ਖ਼ਜ਼ਾਨੇ ਹਨ **ਵਾ:** ਸੰਤਾਂ ਦੇ ਰਿਦੇ ਰੂਪੀ ਅਖੁੱਟ ਭੰਡਾਰੇ ਹਨ।

## ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ; ਆਪੇ ਮੇਲਿ ਮਿਲਾਇਦਾ ॥੧੪॥

ਹੇ ਪ੍ਰਭੁ = ਪਰਮੇਸ਼ਰ ! ਤੂੰ ਸਦਾ = ਹਮੇਸ਼ਾਂ ਦਇਆਲੁ = ਦਇਆ ਦਾ ਘਰ ਤੇ ਕਿਰਪਾਲੁ = ਕ੍ਰਿਪਾਲੂ ਸਰੂਪ ਹੈਂ, ਆਪੇ = ਆਪ ਹੀ ਗੁਰਾਂ ਦੇ ਸਰੂਪ ਵਿਚ ਮੇਲ ਕੇ ਆਪ ਦੇ ਵਿਚ ਮਿਲਾਇਦਾ = ਮਿਲਾ ਲੈਂਦਾ ਹੈ **ਵਾ:** ਆਪ ਹੀ ਤ੍ਵੰ ਪਦ ਦੇ ਲਖ ਅਰਥ ਦੇ ਮੇਲ ਵਿਚ ਮਿਲਾ ਕੇ ਤਤ ਪਦ ਦੇ ਲੱਖ ਅਰਥ ਵਿਚ ਮੇਲ ਲੈਂਦਾ ਹੈ ॥੧੪॥

## ਆਪੇ ਦੇਖਿ; ਦਿਖਾਵੈ ਆਪੇ ॥ ਆਪੇ ਥਾਪਿ; ਉਥਾਪੇ ਆਪੇ ॥

ਹੇ ਪਰਮੇਸ਼ਰ ! ਤੂੰ ਆਪ ਹੀ ਸਭ ਦੇ ਕਰਤੱਵਾਂ, ਪਾਪਾਂ ਪੁੰਨਾਂ ਨੂੰ ਦੇਖਿ = ਵੇਖਣ ਵਾਲਾ ਹੈਂ, ਆਪ ਹੀ ਬ੍ਰਹਮ ਬੇਤਿਆਂ ਨੂੰ ਗੁਰੂ ਰੂਪ ਹੋ ਕੇ ਆਪਣਾ ਸਰੂਪ ਦਿਖਾਵੈ = ਦਿਖਾ ਦੇਂਦਾ ਹੈਂ।

ਤੂੰ ਆਪ ਹੀ ਸੰਸਾਰ ਨੂੰ ਉਤਪਤ ਕਰਕੇ ਥਾਪਿ = ਇਸਥਿਤ ਕਰਨ ਵਾਲਾ ਹੈਂ ਅਤੇ ਆਪ ਹੀ ਉਥਾਪੇ = ਪੁੱਟ, ਨਾਸ਼ ਕਰਨ ਵਾਲਾ ਹੈਂ **ਵਾ:** ਆਪ ਹੀ ਗੁਰਮੁਖਾਂ ਦੇ ਹਿਰਦੇ ਵਿੱਚੋਂ ਸ਼ੁੱਭ ਗੁਣਾਂ ਨੂੰ ਥਾਪ ਕੇ ਆਪ ਹੀ ਅਸ਼ੁੱਭ ਗੁਣਾਂ ਨੂੰ ਨਾਸ਼ ਕਰਨ ਵਾਲਾ ਹੈ।

## ਆਪੇ ਜੋੜਿ ਵਿਛੋੜੇ ਕਰਤਾ; ਆਪੇ ਮਾਰਿ ਜੀਵਾਇਦਾ ॥੧੫॥

ਹੇ ਕਰਤਾ = ਰਚਨਹਾਰ ਪ੍ਰਭੂ ! ਤੂੰ ਆਪ ਹੀ ਪੂਰਬਲੇ ਸੰਜੋਗਾਂ ਕਰਕੇ ਜੀਵਾਂ ਨੂੰ ਜੋੜਿ = ਜੋੜਦਾ, ਮਿਲਾਪ ਕਰਵਾਉਂਦਾ ਹੈਂ, ਆਪ ਹੀ ਵਿਛੋੜੇ = ਵਿਛੋੜਦਾ ਹੈਂ ਅਤੇ ਮਾਰ ਕੇ ਜੀਵਾਇਦਾ = ਜਿਵਾਉਣ ਵਾਲਾ ਹੈਂ।

**ਅਥਵਾ** ਆਪ ਹੀ ਸ਼ਬਦ ਵਿਚ ਸੁਰਤ ਨੂੰ ਜੋੜ ਕੇ ਜੰਮਣ ਮਰਣ ਵੱਲੋਂ ਵਿਛੋੜਾ ਪਾ ਦੇਂਦਾ ਹੈਂ, ਆਪ ਹੀ ਅਧਿਕਾਰੀਆਂ ਨੂੰ ਜੀਵਤ-ਭਾਵ ਵੱਲੋਂ ਮਾਰ ਕੇ ਆਪਦੇ ਸਰੂਪ ਵੱਲ ਜਿਉਂਦਾ ਕਰ ਲੈਂਦਾ ਹੈਂ ॥੧੫॥

## ਜੇਤੀ ਹੈ; ਤੇਤੀ ਤੁਧੁ ਅੰਦਰਿ ॥ ਦੇਖਹਿ ਆਪਿ; ਬੈਸਿ ਬਿਜਮੰਦਰਿ ॥

ਹੇ ਪ੍ਰਭੂ ! ਜੇਤੀ = ਜਿਤਨੀ ਸਾਰੀ ਸ੍ਰਿਸ਼ਟੀ ਹੈ, ਤੇਤੀ = ਉਤਨੀ ਤੁਧੁ = ਤੇਰੇ ਹੁਕਮ ਅੰਦਰਿ = ਵਿਚ ਹੀ ਹੈ, ਭਾਵ ਤੇਰੇ ਹੀ ਸੰਕਲਪ ਵਿਚ ਰੱਖੀ ਹੋਈ ਹੈ।

ਤੂੰ ਆਪਣੇ ਬਿਜਮੰਦਰਿ = ਪੱਕੇ ਮਹੱਲ ਭਾਵ ਸਚਖੰਡ, ਸਭ ਦੇ ਹਿਰਦਿਆਂ ਵਿਚ ਬੈਸਿ = ਬੈਠ ਕੇ ਆਪ ਹੀ ਸਭ ਦੀ ਕਿਰਿਆ ਕਰਤੂਤ ਦੇਖਦਾ ਹੈਂ।

## ਨਾਨਕੁ ਸਾਚੁ ਕਹੈ ਬੇਨੰਤੀ; ਹਰਿ ਦਰਸਨਿ ਸੁਖੁ ਪਾਇਦਾ ॥੧੬॥੧॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਸਾਚੁ = ਨਿਸਚੇ ਕਰਕੇ ਇਕ ਸੱਚੀ ਬੇਨੰਤੀ = ਅਰਜ਼ੋਈ, ਪ੍ਰਾਰਥਨਾ ਕਹੈ = ਕਹਿੰਦਾ ਹਾਂ ਕਿ ਹੇ ਹਰਿ = ਪ੍ਰਭੂ ! ਤੇਰਾ ਦਰਸਨਿ = ਦੀਦਾਰ ਕਰਕੇ ਜਗਿਆਸੂ ਦਾ ਮਨ ਸੁਖ ਪਾਇਦਾ = ਪ੍ਰਾਪਤ ਕਰਦਾ ਹੈ **ਵਾ:** ਜੋ ਤੇਰਾ ਦਰਸ਼ਨ ਕਰਦੇ ਹਨ, ਉਹ ਤੇਰੇ ਸੁਖ ਸਰੂਪ ਨੂੰ ਪਾ ਲੈਂਦੇ ਹਨ ॥੧੬॥੧॥੧੩॥

## ਮਾਰੂ ਮਹਲਾ ੧ ॥

## ਦਰਸਨੁ ਪਾਵਾ; ਜੇ ਤੁਧੁ ਭਾਵਾ ॥ ਭਾਇ ਭਗਤਿ; ਸਾਚੇ ਗੁਣ ਗਾਵਾ ॥

ਹੇ ਪ੍ਰਭੂ ! ਜੇ = ਜੇਕਰ ਤੁਧੁ = ਤੈਨੂੰ ਭਾਵਾ = ਭਾਅ ਜਾਈਏ ਤਾਂ ਤੇਰਾ ਦਰਸਨੁ = ਦੀਦਾਰ ਪਾਵਾ = ਪ੍ਰਾਪਤ ਕਰ ਸਕੀਦਾ ਹੈ।

ਅਤੇ ਤੇਰੀ ਭਾਇ ਭਗਤਿ = ਪ੍ਰੇਮਾ ਭਗਤੀ ਕਰਕੇ ਤੇਰੇ ਸਾਚੇ = ਸੱਚੇ ਗੁਣਾਂ ਨੂੰ ਗਾਵਾ = ਗਾਇਨ ਕਰੀਦਾ ਹੈ।

## ਤੁਧੁ ਭਾਣੇ, ਤੂ ਭਾਵਹਿ ਕਰਤੇ; ਆਪੇ ਰਸਨ ਰਸਾਇਦਾ ॥੧॥

ਹੇ ਕਰਤੇ = ਰਚਨਹਾਰ ਪ੍ਰਭੂ ! ਜਿਨ੍ਹਾਂ ਨੂੰ ਤੂੰ ਭਾਵਹਿ = ਚੰਗਾ ਲੱਗਦਾ ਹੈਂ, ਉਹ ਤੁਧੁ = ਤੈਨੂੰ ਭਾਣੇ = ਭਾਉਂਦੇ, ਚੰਗੇ ਲੱਗਦੇ ਹਨ, ਤੂੰ ਆਪ ਹੀ ਉਨ੍ਹਾਂ ਦੀ ਰਸਨ = ਜੀਭਾ ਨੂੰ ਆਪਣੇ ਪ੍ਰੇਮ ਰਸ ਵਿਚ ਰਸਾਇਦਾ = ਰਸਾ ਦੇਂਦਾ ਹੈਂ ॥੧॥

## ਸੋਹਨਿ ਭਗਤ; ਪ੍ਰਭੂ ਦਰਬਾਰੇ ॥ ਮੁਕਤੁ ਭਏ; ਹਰਿ ਦਾਸ ਤੁਮਾਰੇ ॥

ਹੇ ਪ੍ਰਭੂ = ਪਰਮੇਸ਼ਰ ! ਤੇਰੇ ਸਚਖੰਡ, ਸਤਸੰਗਤ ਰੂਪ ਦਰਬਾਰੇ = ਦੁਆਰ ਵਿਚ ਤੇਰੇ ਭਗਤ = ਸੇਵਕ ਜਨ ਸੋਹਨਿ = ਸ਼ੋਭਦੇ ਹਨ **ਵਾ:** ਤੇਰੇ ਸਰੂਪ, ਗਿਆਨ ਰੂਪੀ ਦਰਬਾਰ ਵਿਚ ਇਸਥਿਤ ਹੋ ਕੇ ਸ਼ੋਭਦੇ ਹਨ।

ਹੇ ਹਰਿ = ਪ੍ਰਭੂ ! ਤੁਮਾਰੇ = ਤੇਰੇ ਦਾਸ = ਸੇਵਕ ਜਨ ਸੰਸਾਰਕ ਬੰਧਨਾਂ ਤੋਂ ਮੁਕਤ ਭਏ = ਹੋਏ ਹਨ।

## ਆਪੁ ਗਵਾਇ ਤੇਰੈ ਰੰਗਿ ਰਾਤੇ; ਅਨਦਿਨੁ ਨਾਮੁ ਧਿਆਇਦਾ ॥੨॥

ਉਹ ਸੇਵਕ ਆਪੁ = ਆਪਾ-ਭਾਵ (ਹੰਕਾਰ) ਗਵਾਇ = ਗੁਆ ਕਰਕੇ ਤੇਰੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਰਹਿੰਦੇ ਹਨ ਅਤੇ ਅਨਦਿਨੁ = ਰਾਤ ਦਿਨ ਉਨ੍ਹਾਂ ਦਾ ਮਨ ਤੇਰੇ ਨਾਮ ਨੂੰ ਧਿਆਇਦਾ = ਧਿਆਉਂਦਾ ਰਹਿੰਦਾ ਹੈ ॥੨॥

## ਈਸਰੁ ਬ੍ਰਹਮਾ; ਦੇਵੀ ਦੇਵਾ ॥ ਇੰਦ੍ਰ ਤਪੇ ਮੁਨਿ; ਤੇਰੀ ਸੇਵਾ ॥

ਹੇ ਸਮਰੱਥ ਪ੍ਰਭੂ ! ਈਸਰ = ਸ਼ਿਵਜੀ, ਬ੍ਰਹਮਾ, ਅਨੰਤ ਦੇਵੀਆਂ ਤੇ ਦੇਵਾ = ਦੇਵਤੇ।

ਇੰਦ੍ਰ, ਤਪੇ = ਤਪੀਸ਼ਰ, ਮੁਨਿ = ਰਿਸ਼ੀ ਮੁਨੀ ਆਦਿ ਸਭ ਤੇਰੀ ਹੀ ਭਗਤੀ ਰੂਪੀ ਸੇਵਾ = ਟਹਿਲ ਕਰਦੇ ਹਨ।

## ਜਤੀ ਸਤੀ ਕੇਤੇ ਬਨਵਾਸੀ; ਅੰਤੁ ਨ ਕੋਈ ਪਾਇਦਾ ॥੩॥

ਜਤੀ = ਜਤਧਾਰੀ, ਸਤੀ = ਸੱਤਵਾਦੀ ਅਤੇ ਕੇਤੇ = ਕਿਤਨੇ ਹੀ ਬਨਵਾਸੀ = ਜੰਗਲਾਂ ਵਿਚ ਨਿਵਾਸ ਰੱਖਣ ਵਾਲੇ ਆਦਿ ਹਨ, ਪਰ ਕੋਈ ਵੀ ਤੇਰਾ ਅੰਤੁ = ਅਖ਼ੀਰ ਨਹੀਂ ਪਾਇਦਾ = ਪਾ ਸਕਦਾ ॥੩॥

## ਵਿਣੁ ਜਾਣਾਏ; ਕੋਇ ਨ ਜਾਣੈ ॥ ਜੋ ਕਿਛੁ ਕਰੇ; ਸੁ ਆਪਣ ਭਾਣੈ ॥

ਹੇ ਪ੍ਰਭੂ ! ਸਤਿਗੁਰਾਂ ਦੁਆਰਾ ਤੇਰਾ ਸਰੂਪ ਜਾਣਾਏ = ਜਣਾਉਣ ਤੋਂ ਵਿਣੁ = ਬਿਨਾਂ, ਆਪੇ ਕੋਇ = ਕੋਈ ਵੀ ਤੇਰੇ ਤਾਈਂ ਜਾਣੈ = ਜਾਣ ਨਹੀਂ ਸਕਦਾ।

ਤੂੰ ਜੋ ਕਿਛੁ = ਕੁਝ ਵੀ ਕਰੇ = ਕਰਦਾ ਹੈਂ, ਸੁ = ਉਹ ਆਪਣ = ਆਪ ਦੇ ਭਾਣੈ = ਹੁਕਮ ਅਨੁਸਾਰ ਹੀ ਕਰਦਾ ਹੈਂ।

## ਲਖ ਚਉਰਾਸੀਹ ਜੀਅ ਉਪਾਏ; ਭਾਣੈ ਸਾਹ ਲਵਾਇਦਾ ॥੪॥

ਤੂੰ ਆਪ ਹੀ ਚਉਰਾਸੀਹ = ਚੌਰਾਸੀ ਲੱਖ ਜੂਨਾਂ ਦੇ ਜੀਅ = ਜੀਵ ਉਪਾਏ = ਪੈਦਾ ਕੀਤੇ ਹਨ, ਤੂੰ ਆਪਣੇ ਭਾਣੈ = ਹੁਕਮ ਅਨੁਸਾਰ ਹੀ ਜੀਵਾਂ ਨੂੰ ਸਾਹ = ਸ੍ਵਾਸ ਲਵਾਇਦਾ = ਲੈਣਾ ਕਰਾਉਂਦਾ ਹੈਂ ॥੪॥

## ਜੋ ਤਿਸੁ ਭਾਵੈ; ਸੋ ਨਿਹਚਉ ਹੋਵੈ ॥ ਮਨਮੁਖੁ; ਆਪੁ ਗਣਾਏ ਰੋਵੈ ॥

ਜੋ ਤਿਸੁ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਸੋ = ਉਹ ਨਿਹਚਉ = ਨਿਸਚੇ ਕਰਕੇ ਜ਼ਰੂਰ ਹੋਵੈ = ਹੁੰਦਾ ਹੈ।

ਪਰ ਮਨਮੁਖ ਪੁਰਖ ਆਪਣਾ ਆਪ ਗਣਾਏ = ਗਣਾਉਂਦਾ, ਜਣਾਉਂਦਾ ਹੈ, ਇਸੇ ਕਰਕੇ ਅੰਤ ਨੂੰ ਰੋਵੈ = ਰੋਂਦਾ ਹੈ।

## ਨਾਵਹੁ ਭੁਲਾ ਠਉਰ ਨ ਪਾਏ; ਆਇ ਜਾਇ ਦੁਖੁ ਪਾਇਦਾ ॥੫॥

ਉਹ ਤੇਰੇ ਨਾਵਹੁ = ਨਾਮ ਤੋਂ ਭੁੱਲਾ ਹੋਇਆ ਲੋਕ-ਪ੍ਰਲੋਕ ਵਿਚ ਠਉਰ = ਇਸਥਿਤੀ, ਥਾਂ ਨਹੀਂ ਪਾਏ = ਪਾਉਂਦਾ, ਇਸ ਲਈ ਜਨਮ ਧਾਰ ਕੇ ਆਇ = ਆਉਂਦਾ ਤੇ ਮਰ ਕੇ ਜਾਇ = ਜਾਂਦਾ ਹੋਇਆ ਦੁਖ ਪਾਇਆ = ਪ੍ਰਾਪਤ ਕਰਦਾ ਹੈ ॥੫॥

## ਨਿਰਮਲ ਕਾਇਆ; ਊਜਲ ਹੰਸਾ ॥ ਤਿਸੁ ਵਿਚਿ ਨਾਮੁ; ਨਿਰੰਜਨ ਅੰਸਾ ॥

ਜਿਸ ਪੁਰਖ ਦੀ ਬੁੱਧੀ ਰੂਪੀ ਕਾਇਆ = ਦੇਹੀ ਵੀ ਨਿਰਮਲ = ਮੈਲ ਤੋਂ ਰਹਿਤ, ਪਵਿੱਤਰ ਅਤੇ ਹੰਸਾ = ਜੀਵਾਤਮਾ ਵੀ ਊਜਲ = ਪਵਿੱਤਰ ਹੈ।

ਤਿਸੁ = ਉਸ ਪੁਰਖ ਦੇ ਹਿਰਦੇ ਵਿਚਿ = ਅੰਦਰ, ਨਿਰੰਜਨ = ਸ਼ੁੱਧ ਸਰੂਪ ਪ੍ਰਭੂ ਦੇ ਨਾਮ ਦੀ ਅੰਸਾ = ਅੰਸ਼ ਹੈ, ਭਾਵ ਉਸਦੇ ਹਿਰਦੇ ਅੰਦਰ ਨਾਮ ਕਰਕੇ ਸਰੂਪ ਦੀ ਸਾਖਿਆਤਤਾ ਹੋ ਗਈ ਹੈ।

## ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ; ਬਾਹੁੜਿ ਦੂਖੁ ਨ ਪਾਇਦਾ ॥੬॥

ਉਹ ਗੁਰਮੁਖ ਸਗਲੇ = ਸਾਰੇ ਦੂਖ = ਕਸ਼ਟਾਂ ਨੂੰ ਅੰਮ੍ਰਿਤ ਸੁਖ ਰੂਪ ਕਰਕੇ ਪੀਵੈ = ਪੀ ਲੈਂਦਾ ਹੈ **ਵਾ:** ਅੰਮ੍ਰਿਤ ਨਾਮ ਕਰਕੇ ਸਾਰੇ ਦੁੱਖਾਂ ਨੂੰ ਪੀ, ਭਾਵ ਨਾਸ਼ ਕਰ ਲੈਂਦਾ ਹੈ, ਬਾਹੁੜਿ = ਫੇਰ ਜੰਮਣ ਮਰਣ ਆਦਿ ਦੂਖੁ = ਦੁੱਖਾਂ ਨੂੰ ਪਾਇਦਾ = ਪਾਉਣਾ ਨਹੀਂ ਕਰਦਾ ॥੬॥

## ਬਹੁ ਸਾਦਹੁ; ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ; ਸੁ ਅੰਤਿ ਵਿਗੋਵੈ ॥

ਬਹੁ = ਬਹੁਤ ਸਾਰੇ ਵਿਸ਼ਿਆਂ ਆਦਿ ਦੇ ਸਾਦਹੁ = ਸਵਾਦਾਂ ਕਰਕੇ ਦੂਖੁ = ਦੁਖ ਹੀ ਪ੍ਰਾਪਤ ਹੋਵੈ = ਹੁੰਦਾ ਹੈ।

ਭੋਗਹੁ = ਭੋਗਾਂ ਕਰਕੇ ਰੋਗ ਚਿੰਬੜਦੇ, ਪ੍ਰਾਪਤ ਹੁੰਦੇ ਹਨ ਅਤੇ ਅੰਤਿ = ਅਖ਼ੀਰ ਨੂੰ ਸੁ = ਉਹ ਭੋਗਾਂ ਦੀ ਇੱਛਾ ਮਨੁੱਖ ਨੂੰ ਵਿਗੋਵੈ = ਖ਼ਰਾਬ ਕਰਦੀ ਹੈ।

## ਹਰਖਹੁ ਸੋਗੁ ਨ ਮਿਟਈ ਕਬਹੂ; ਵਿਣੁ ਭਾਣੇ ਭਰਮਾਇਦਾ ॥੭॥

ਦੁਨੀਆਂ ਦੀਆਂ ਹਰਖਹੁ = ਖ਼ੁਸ਼ੀਆਂ ਤੋਂ ਪ੍ਰਾਪਤ ਹੋਏ ਸੋਗੁ = ਗ਼ਮ **ਵਾ:** ਪਦਾਰਥਾਂ ਦੀ ਪ੍ਰਾਪਤੀ ਤੋਂ ਖ਼ੁਸ਼ੀ ਤੇ ਵਿਛੋੜੇ ਤੋਂ ਗ਼ਮ ਆਦਿ ਕਬਹੂ = ਕਦੇ ਵੀ ਨਹੀਂ ਮਿਟਈ = ਮਿਟਦੇ, ਇਉਂ ਜੀਵ ਪ੍ਰਭੂ ਦੇ ਭਾਣੇ = ਹੁਕਮ ਮੰਨੇ ਤੋਂ ਵਿਣੁ = ਬਗ਼ੈਰ ਅਨੇਕਾਂ ਜੂਨਾਂ ਵਿਚ ਭਰਮਾਇਦਾ = ਭਟਕਾਇਆ ਜਾਂਦਾ ਹੈ ॥੭॥

## ਗਿਆਨ ਵਿਹੂਣੀ; ਭਵੈ ਸਬਾਈ ॥ ਸਾਚਾ ਰਵਿ ਰਹਿਆ; ਲਿਵ ਲਾਈ ॥

ਪ੍ਰਭੂ ਦੇ ਗਿਆਨ ਤੋਂ ਵਿਹੂਣੀ = ਖ਼ਾਲੀ ਸਬਾਈ = ਸਾਰੀ ਸ੍ਰਿਸ਼ਟੀ ਵਿਅਰਥ ਭਵੈ = ਭਟਕ ਰਹੀ ਹੈ।

ਜਿਸ ਨੇ ਪ੍ਰਭੂ ਨਾਮ ਵਿਚ ਆਪਣੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ, ਉਸਨੇ ਸਾਚਾ = ਸੱਚਾ ਪ੍ਰਭੂ ਸਾਰੇ ਰਵਿ = ਵਿਆਪਕ ਹੋ ਰਹਿਆ = ਰਿਹਾ ਨਿਸਚੇ ਕੀਤਾ ਹੈ **ਵਾ:** ਜੋ ਸੱਚਾ ਪ੍ਰਭੂ ਸਾਰੇ ਵਿਆਪਕ ਹੋ ਰਿਹਾ ਹੈ, ਉਸ ਵਿਚ ਗੁਰਮੁਖ ਜਨਾਂ ਨੇ ਆਪਣੀ ਬਿਰਤੀ ਜੋੜਨਾ ਕੀਤੀ ਹੈ।

## ਨਿਰਭਉ ਸਬਦੁ ਗੁਰੂ ਸਚੁ ਜਾਤਾ; ਜੋਤੀ ਜੋਤਿ ਮਿਲਾਇਦਾ ॥੮॥

ਜਿਸ ਨੇ ਗੁਰਾਂ ਦੇ ਸਬਦੁ = ਉਪਦੇਸ਼ ਦੀ ਕਮਾਈ ਕਰਕੇ ਨਿਰਭਉ = ਭੈ ਤੋਂ ਰਹਿਤ ਸਚੁ = ਸੱਚੇ ਪ੍ਰਭੂ ਨੂੰ ਜਾਤਾ = ਜਾਣ ਲਿਆ ਹੈ **ਵਾ:** ਜਿਸ ਨੇ ਗੁਰਾਂ ਦਾ ਸ਼ਬਦ ਜਾਣ ਲਿਆ ਹੈ, ਉਹ ਨਿਰਭਉ = ਨਿਰਭੈ ਸਰੂਪ ਨੂੰ ਪ੍ਰਾਪਤ ਹੋਇਆ ਹੈ, ਉਸਦੀ ਪਰਤਕ ਜੋਤ ਨੂੰ ਅਦ੍ਵੈਤ ਅਨੰਦ ਰੂਪੀ ਜੋਤੀ ਸਰੂਪ ਆਪਣੇ ਵਿਚ ਮਿਲਾਇਦਾ = ਮੇਲ ਲੈਂਦਾ ਹੈ ॥੮॥

## ਅਟਲੁ ਅਡੋਲੁ; ਅਤੋਲੁ ਮੁਰਾਰੇ ॥ ਖਿਨ ਮਹਿ ਢਾਹੇ; ਫੇਰਿ ਉਸਾਰੇ ॥

ਉਹ ਪ੍ਰਭੂ ਅਟਲੁ = ਇਸਥਿਤ, ਟਲਣ ਤੋਂ ਰਹਿਤ, ਅਡੋਲੁ = ਡੋਲਣ ਤੋਂ ਰਹਿਤ, ਅਤੋਲੁ = ਤੋਲਣ ਤੋਂ ਰਹਿਤ, ਭਾਵ ਬੁੱਧ ਰੂਪੀ ਤਰਾਜ਼ੂ ਵਿਚ ਸ਼ਾਸਤ੍ਰ ਪ੍ਰਮਾਣ ਰੂਪ ਵੱਟੇ ਪਾ ਕੇ ਤੋਲਿਆ ਨਹੀਂ ਜਾ ਸਕਦਾ, ਮੁਰਾਰੇ = ਮੁਰ ਆਦਿਕ ਦੈਂਤ ਨੂੰ ਨਾਸ਼ ਕਰਨ ਵਾਲਾ **ਵਾ:** ਮੋਹ, ਹੰਕਾਰ ਰੂਪੀ ਦੈਂਤਾਂ ਦਾ ਨਾਸ਼ ਕਰਨ ਵਾਲਾ ਹੈ।

ਇਕ ਖਿਨ = ਛਿਨ ਮਹਿ = ਵਿਚ ਹੀ ਰਚੇ ਹੋਏ ਸੰਸਾਰ ਨੂੰ ਢਾਹੇ = ਢਾਹ, ਨਾਸ਼ ਕਰ ਦੇਂਦਾ ਹੈ ਅਤੇ ਫੇਰਿ = ਮੁੜ ਉਸਾਰੇ = ਪੈਦਾ ਕਰ ਦੇਂਦਾ ਹੈ **ਵਾ:** ਇਕ ਛਿਨ ਵਿਚ ਹੀ ਰਚੀ ਹੋਈ ਆਸੁਰੀ ਸੰਪਦਾ ਨੂੰ ਢਾਹ ਕੇ ਫੇਰ ਸ਼ੁੱਭ ਗੁਣਾਂ ਨੂੰ ਉਸਾਰੇ = ਉਸਾਰ ਦੇਂਦਾ ਹੈ।

## ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ; ਸਬਦਿ ਭੇਦਿ ਪਤੀਆਇਦਾ ॥੯॥

ਉਸ ਪ੍ਰਭੂ ਦਾ ਕੋਈ ਰੂਪੁ = ਅਕਾਰ, ਮੱਛ ਕੱਛ ਰੂਪੀ ਰੇਖਿਆ = ਲਕੀਰ ਨਹੀਂ ਹੈ, ਸ਼ਾਸਤ੍ਰਾਂ ਕਰਕੇ ਮਿਤਿ = ਮਰਯਾਦਾ ਅਤੇ ਪ੍ਰਾਪਤੀ ਦੀ ਕੀਮਤ ਵੀ ਨਹੀਂ ਪਾਈ ਜਾਂਦੀ। ਜੋ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਮਨ ਨੂੰ ਭੇਦਿ = ਵਿੰਨ੍ਹ ਲੈਂਦਾ ਹੈ, ਉਸ ਉਪਰ ਪ੍ਰਭੂ ਪਤੀਆਇਦਾ = ਪਤੀਜਦਾ ਹੈ ॥੯॥

[ਅੰਗ ੧੦੩੫]

## ਹਮ; ਦਾਸਨ ਕੇ ਦਾਸ ਪਿਆਰੇ ॥ ਸਾਧਿਕ ਸਾਚ; ਭਲੇ ਵੀਚਾਰੇ ॥

ਹਮ = ਅਸੀਂ ਪਿਆਰੇ ਪ੍ਰਭੂ ਦੇ ਉਨ੍ਹਾਂ ਦਾਸਨ = ਸੇਵਕਾਂ ਕੇ = ਦੇ ਦਾਸ = ਸੇਵਕ ਹਾਂ।

ਜੋ ਸਾਧਿਕ = ਸਾਧਨਾ ਕਰਨ ਵਾਲੇ ਸਾਚ = ਸੱਚੇ ਪ੍ਰਭੂ ਨੂੰ ਭਲੇ = ਭਲੀ ਪ੍ਰਕਾਰ ਵੀਚਾਰੇ = ਵੀਚਾਰਦੇ ਹਨ।

## ਮੰਨੇ ਨਾਉ, ਸੋਈ ਜਿਣਿ ਜਾਸੀ; ਆਪੇ ਸਾਚੁ ਦ੍ਰਿੜਾਇਦਾ ॥੧੦॥

ਜੋ ਵੀ ਪ੍ਰਭੂ ਦੇ ਨਾਮ ਦਾ ਮੰਨੇ = ਮੰਨਣ ਕਰਦਾ ਹੈ, ਸੋਈ = ਉਹ ਸੰਸਾਰ ਤੋਂ ਮਨੁੱਖਾ ਜਨਮ ਦੀ ਬਾਜ਼ੀ ਨੂੰ ਜਿਣਿ = ਜਿੱਤ ਕੇ ਜਾਸੀ = ਜਾਂਦਾ ਹੈ, ਉਸਨੂੰ ਪ੍ਰਭੂ ਆਪ ਹੀ ਆਪਣਾ ਸਾਚੁ = ਸੱਚਾ ਨਾਮ ਦ੍ਰਿੜਾਇਦਾ = ਦ੍ਰਿੜ੍ਹ ਕਰਵਾਉਂਦਾ ਹੈ ॥੧੦॥

## ਪਲੈ ਸਾਚੁ; ਸਚੇ ਸਚਿਆਰਾ ॥ ਸਾਚੇ ਭਾਵੈ; ਸਬਦੁ ਪਿਆਰਾ ॥

ਜਿਸ ਦੇ ਹਿਰਦੇ ਰੂਪੀ ਪੱਲੇ ਵਿਚ ਸਾਚੁ = ਸੱਚਾ ਨਾਮ ਹੈ, ਉਹ ਸੱਚੇ ਸਤਿਗੁਰਾਂ ਦੇ ਉਪਦੇਸ਼ ਦੀ ਕਮਾਈ ਕਰਕੇ ਸਚਿਆਰਾ = ਸੱਚ ਸਰੂਪ ਦੀ ਪ੍ਰਾਪਤੀ ਵਾਲਾ ਹੋਇਆ ਹੈ **ਵਾ:** ਉਹ ਇਸ ਲੋਕ ਵਿਚ ਵੀ ਸੱਚਾ ਹੈ ਅਤੇ ਪ੍ਰਲੋਕ ਵਿਚ ਸਚਿਆਈ ਦੇ ਜੀਵਨ ਵਾਲਾ ਹੈ।

ਜੋ ਗੁਰਾਂ ਦੇ ਸਬਦੁ = ਉਪਦੇਸ਼ ਦਾ ਪਿਆਰਾ ਹੈ, ਉਹ ਸਾਚੇ = ਸੱਚੇ ਪ੍ਰਭੂ ਨੂੰ ਭਾਵੈ = ਭਾਅ ਜਾਂਦਾ ਹੈ।

## ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ; ਸਾਚੇ ਹੀ ਪਤੀਆਇਦਾ ॥੧੧॥

ਤ੍ਰਿਭਵਣਿ = ਤਿੰਨੇ ਲੋਕਾਂ ਦੀ ਮਰਯਾਦਾ ਸਾਚੁ = ਸੱਚੇ ਪ੍ਰਭੂ ਨੇ ਆਪਣੀ ਕਲਾ = ਸ਼ਕਤੀ ਧਰਿ = ਰੱਖ ਕਰਕੇ ਥਾਪੀ = ਇਸਥਿਤ ਕੀਤੀ ਹੈ, ਜੋ ਸੱਚੇ ਨਾਮ ਨੂੰ ਜਪਦੇ ਹਨ, ਉਨ੍ਹਾਂ ਉਪਰ ਹੀ ਪ੍ਰਭੂ ਪਤੀਆਇਦਾ = ਪਤੀਜਦਾ ਹੈ ॥੧੧॥

## ਵਡਾ ਵਡਾ; ਆਖੈ ਸਭੁ ਕੋਈ ॥ ਗੁਰ ਬਿਨੁ; ਸੋਝੀ ਕਿਨੈ ਨ ਹੋਈ ॥

ਪ੍ਰਭੂ ਨੂੰ ਵੱਡਾ ਵੱਡਾ ਤਾਂ ਸਭੁ = ਸਾਰੇ ਕੋਈ ਹੀ ਆਖੈ = ਆਖੀ ਜਾਂਦੇ ਹਨ।

ਪਰ ਗੁਰੂ ਤੋਂ ਬਿਨੁ = ਬਗ਼ੈਰ ਉਸ ਦੇ ਸਰੂਪ ਦੀ ਸੋਝੀ = ਗਿਆਤ, ਸਮਝ ਕਿਨੈ = ਕਿਸੇ ਨੂੰ ਵੀ ਨਹੀਂ ਹੁੰਦੀ।

## ਸਾਚਿ ਮਿਲੈ ਸੋ ਸਾਚੇ ਭਾਏ; ਨਾ ਵੀਛੁੜਿ ਦੁਖੁ ਪਾਇਦਾ ॥੧੨॥

ਜੋ ਸਾਚਿ = ਸੱਚ ਨਾਮ, ਗੁਰਾਂ ਨਾਲ ਮਿਲੈ = ਮਿਲਦਾ ਹੈ, ਸੋ = ਉਹ ਸਾਚੇ = ਸੱਚੇ ਪ੍ਰਭੂ ਨੂੰ ਭਾਏ = ਭਾਅ ਜਾਂਦਾ ਹੈ, ਫੇਰ ਦੁਬਾਰਾ ਵੀਛੁੜਿ = ਵਿੱਛੜ ਕੇ ਜੰਮਣ ਮਰਣ ਦਾ ਦੁਖ ਨਹੀਂ ਪਾਇਦਾ = ਪ੍ਰਾਪਤ ਕਰਦਾ ॥੧੨॥

## ਧੁਰਹੁ ਵਿਛੁੰਨੇ; ਧਾਹੀ ਰੁੰਨੇ ॥ ਮਰਿ ਮਰਿ ਜਨਮਹਿ; ਮੁਹਲਤਿ ਪੁੰਨੇ ॥

ਜੋ ਧੁਰਹੁ = ਆਦਿ, ਮੁੱਢ ਤੋਂ ਹੀ ਪ੍ਰਭੂ ਵੱਲੋਂ ਵਿਛੁੰਨੇ = ਵਿੱਛੜੇ ਹੋਏ ਹਨ, ਉਹ ਧਾਹੀ = ਧਾਹਾਂ ਮਾਰ ਕੇ ਰੁੰਨੇ = ਰੋਂਦੇ ਹਨ।

ਜਦੋਂ ਮੁਹਲਤਿ = ਜ਼ਿੰਦਗੀ ਦਾ ਸਮਾਂ ਪੁੰਨੇ = ਪੂਰਾ ਹੋ ਜਾਂਦਾ ਹੈ, ਤਦੋਂ ਮਰਿ = ਮੌਤ ਦੇ ਮਰਿ = ਮਾਰੇ ਹੋਏ ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜਨਮਹਿ = ਜੰਮਦੇ ਰਹਿੰਦੇ ਹਨ।

## ਜਿਸੁ ਬਖਸੇ ਤਿਸੁ ਦੇ ਵਡਿਆਈ; ਮੇਲਿ ਨ ਪਛੋਤਾਇਦਾ ॥੧੩॥

ਜਿਸ ਨੂੰ ਗੁਰੂ ਸਾਹਿਬ ਜੀ ਬਖਸੇ = ਬਖ਼ਸ਼ ਲੈਂਦੇ ਹਨ, ਤਿਸੁ = ਉਸ ਨੂੰ ਬ੍ਰਹਮ ਵਿੱਦਿਆ ਦੀ ਵਡਿਆਈ = ਸ਼ੋਭਾ ਦੇ = ਦੇਂਦੇ ਹਨ, ਉਸ ਨੂੰ ਪ੍ਰਭੂ ਆਪਣੇ ਸਰੂਪ ਵਿਚ ਮੇਲ ਲੈਂਦਾ ਹੈ, ਫੇਰ ਉਹ ਕਿਸੇ ਪ੍ਰਕਾਰ ਦਾ ਪਛੋਤਾਇਦਾ = ਪਸ਼ਚਾਤਾਪ ਨਹੀਂ ਕਰਦਾ ॥੧੩॥

## ਆਪੇ ਕਰਤਾ; ਆਪੇ ਭੁਗਤਾ ॥ ਆਪੇ ਤ੍ਰਿਪਤਾ; ਆਪੇ ਮੁਕਤਾ ॥

ਪ੍ਰਭੂ ਆਪੇ = ਆਪ ਹੀ ਸਾਰੇ ਜਗਤ ਦਾ ਕਰਤਾ = ਰਚਨਹਾਰ ਹੈ, ਆਪੇ = ਆਪ ਹੀ ਸਭ ਵਿਚ ਵਿਆਪਕ ਹੋ ਕੇ ਪਦਾਰਥਾਂ ਨੂੰ ਭੁਗਤਾ = ਭੋਗਣ ਵਾਲਾ ਹੈ।

ਆਪੇ = ਆਪ ਹੀ ਤ੍ਰਿਪਤਾ = ਤ੍ਰਿਪਤ ਰੂਪ ਹੈ ਅਤੇ ਆਪੇ ਹੀ ਮੁਕਤਾ = ਮੁਕਤ, ਕਲਿਆਣ ਸਰੂਪ ਹੈ।

## ਆਪੇ ਮੁਕਤਿ ਦਾਨੁ ਮੁਕਤੀ ਸਰੁ; ਮਮਤਾ ਮੋਹੁ ਚੁਕਾਇਦਾ ॥੧੪॥

ਪ੍ਰਭੂ ਆਪ ਹੀ ਮੁਕਤੀ ਦਾ ਸਰੁ = ਸਰੋਵਰ ਸਤਿਗੁਰੂ ਰੂਪ ਹੈ, ਆਪ ਹੀ ਜਗਿਆਸੂ ਜਨਾਂ ਨੂੰ ਮੁਕਤਿ = ਮੁਕਤੀ ਦਾ ਦਾਨ ਦੇਣਾ ਕਰਦਾ ਹੈ ਅਤੇ ਗੁਰਮੁਖਾਂ ਦੇ ਅੰਦਰੋਂ ਮਮਤਾ = ਪਦਾਰਥਾਂ ਦੀ ਮੇਰ ਤੇ ਮੋਹ ਨੂੰ ਚੁਕਾਇਦਾ = ਚੁਕਾ, ਨਵਿਰਤ ਕਰ ਦੇਂਦਾ ਹੈ ॥੧੪॥

## ਦਾਨਾ ਕੈ ਸਿਰਿ ਦਾਨੁ; ਵੀਚਾਰਾ ॥ ਕਰਣ ਕਾਰਣ; ਸਮਰਥੁ ਅਪਾਰਾ ॥

ਹੇ ਭਾਈ! ਗੁਰਾਂ ਦੁਆਰਾ ਪ੍ਰਭੂ ਦੇ ਸਰੂਪ ਦੀ ਵੀਚਾਰਾ = ਵੀਚਾਰ ਕਰਨੀ ਹੀ ਸਾਰੇ ਦਾਨਾਂ ਦੈ = ਦੇ ਵਿੱਚੋਂ ਸਿਰਿ = ਸ਼੍ਰੋਮਣੀ ਦਾਨ ਪ੍ਰਾਪਤ ਕਰਨਾ ਹੈ **ਵਾ:** ਮੁਕਤੀ ਦਾ ਦਾਨ ਸਭ ਦਾਨਾਂ ਵਿੱਚੋਂ ਸ੍ਰੇਸ਼ਟ ਦਾਨ ਹੈ **ਵਾ:** ਗੁਰਮੁਖਾਂ ਨੇ ਪ੍ਰਭੂ ਨੂੰ ਸਭ ਦਾਨਾ = ਦਾਨੀਆਂ ਵਿੱਚੋਂ ਸ੍ਰੇਸ਼ਟ ਦਾਨੀ ਵੀਚਾਰਨਾ ਕੀਤਾ ਹੈ **ਵਾ:** ਹੰਕਾਰ ਰੂਪੀ ਸਿਰ ਦਾ ਦਾਨ ਦੇਣਾ ਹੀ ਸਭ ਤੋਂ ਸ੍ਰੇਸ਼ਟ ਦਾਨ ਵੀਚਾਰਨਾ ਕੀਤਾ ਹੈ।

ਪ੍ਰਭੂ ਆਪ ਹੀ ਕਰਣ ਕਾਰਣ = ਸਭ ਕਾਰਜਾਂ ਦੇ ਕਰਨ ਵਾਲਾ ਸਮਰਥੁ = ਸਰਬ ਸ਼ਕਤੀਵਾਨ ਤੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

## ਕਰਿ ਕਰਿ ਵੇਖੈ ਕੀਤਾ ਅਪਣਾ; ਕਰਣੀ ਕਾਰ ਕਰਾਇਦਾ ॥੧੫॥

ਪ੍ਰਭੂ ਅਪਣਾ = ਆਪ ਦਾ ਪੈਦਾ ਕੀਤਾ ਹੋਇਆ ਸੰਸਾਰ ਪਾਲਣਾ ਕਰਕੇ ਰੋਜ਼ੀ ਆਦਿ ਦੇ ਕਰਿ = ਕਰਕੇ ਵੇਖੈ = ਵੇਖਣਾ ਕਰਦਾ ਹੈ, ਆਪ ਹੀ ਗੁਰਮੁਖਾਂ ਕੋਲੋਂ ਕਰਣੀ = ਕਰਨ ਜੋਗ ਭਗਤੀ ਦੀ ਕਾਰ ਕਰਾਇਦਾ = ਕਰਵਾਉਣਾ ਕਰਦਾ ਹੈ ॥੧੫॥

## ਸੇ ਗੁਣ ਗਾਵਹਿ; ਸਾਚੇ ਭਾਵਹਿ ॥
## ਤੁਝ ਤੇ ਉਪਜਹਿ; ਤੁਝ ਮਾਹਿ ਸਮਾਵਹਿ ॥

ਹੇ ਸਾਚੇ = ਸੱਚੇ ਪ੍ਰਭੂ! ਜੋ ਤੈਨੂੰ ਭਾਵਹਿ = ਭਾਅ ਜਾਂਦੇ ਹਨ, ਸੇ = ਉਹੋ ਹੀ ਤੇਰੇ ਗੁਣ ਗਾਵਹਿ = ਗਾਉਂਦੇ ਹਨ।

ਹੇ ਪ੍ਰਭੂ! ਉਹ ਤੁਝ = ਤੇਰੇ ਸਰੂਪ ਤੇ = ਤੋਂ ਹੀ ਉਪਜਹਿ = ਪੈਦਾ ਹੋਏ ਹਨ ਅਤੇ ਤੁਝ = ਤੇਰੇ ਸਰੂਪ ਵਿਚ ਹੀ ਸਮਾਵਹਿ = ਸਮਾਅ, ਲੀਨ ਹੋ ਜਾਂਦੇ ਹਨ।

## ਨਾਨਕੁ ਸਾਚੁ ਕਹੈ ਬੇਨੰਤੀ; ਮਿਲਿ ਸਾਚੇ ਸੁਖੁ ਪਾਇਦਾ ॥੧੬॥੨॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਅਸੀਂ ਤੇਰੇ ਅੱਗੇ ਸਾਚੁ = ਸੱਚੀ ਬੇਨੰਤੀ = ਅਰਜ਼ੋਈ ਕਹੈ = ਆਖਦੇ ਹਾਂ ਕਿ ਤੇਰੇ ਸਾਚੇ = ਸੱਚੇ ਨਾਮ ਵਿਚ ਮਿਲ ਕੇ ਹੀ ਤੇਰੇ ਸੁਖ ਸਰੂਪ ਨੂੰ ਪਾਈਦਾ ਹੈ ॥੧੬॥੨॥੧੪॥

# ਮਾਰੂ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਹਿਲਾਂ ਮਹਾਂ ਪਰਲੌ[1] ਦਾ ਜ਼ਿਕਰ ਕਰਦੇ ਹੋਏ, ਫੇਰ ਉਤਪਤੀ ਬਾਰੇ ਕਥਨ ਕਰਨਗੇ।

---

੧. ਪਰਲੋਂ ਪੰਜ ਪ੍ਰਕਾਰ ਦੀ ਹੁੰਦੀ ਹੈ, ਕਈ ਵਿਦਵਾਨਾਂ ਨੇ ਚਾਰ ਪ੍ਰਕਾਰ ਦੀ ਮੰਨੀ ਹੈ, ਪਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਨੇ ਵੀ ਕਥਾ ਵਿਚ ਬਚਨ ਕੀਤੇ ਹਨ ਕਿ ਪਰਲੋਂ ਪੰਜ ਪ੍ਰਕਾਰ ਦੀ ਹੁੰਦੀ ਹੈ :

(੧) ਨਿੱਤ ਪਰਲੋਂ, (੨) ਨਮਿੱਤ ਪਰਲੋਂ, (੩) ਅਵਾਂਤ੍ਰ (ਪ੍ਰਕਿਰਤ) ਪਰਲੋਂ, (੪) ਮਹਾਂ ਪਰਲੋਂ, (੫) ਗਿਆਨ ਪਰਲੋਂ।

(੧) **ਨਿੱਤ ਪਰਲੋਂ** : ਜਦੋਂ ਅਸੀਂ ਸੌਂ ਜਾਂਦੇ ਹਾਂ, ਉਸ ਵੇਲੇ ਸਾਨੂੰ ਕੋਈ ਵੀ ਸੁਰਤ ਨਹੀਂ ਹੁੰਦੀ, ਭਾਵੇਂ ਸਾਡੀ ਕੋਈ ਵਸਤੂ ਚੁੱਕ ਕੇ ਲੈ ਜਾਵੇ, ਉਸ ਨੂੰ ਨਿੱਤ ਪਰਲੋਂ, ਭਾਵ ਨਿੱਤ ਦੀ ਪਰਲੋਂ ਕਹਿੰਦੇ ਹਨ।

(੨) **ਨਮਿੱਤ ਪਰਲੋਂ** : ਜੋ ਉਮਰ ਇਸ ਜੀਵ ਨੂੰ ਕਰਤੇ ਨੇ ਦਿੱਤੀ ਹੈ, ਜਦ ਪ੍ਰਾਲਬਧ ਪੂਰੀ ਹੋ ਜਾਵੇ, ਉਸ ਪ੍ਰਾਲਬਧ ਨੂੰ ਭੋਗ ਕੇ ਜੀਵ ਸਰੀਰ ਛੱਡਦਾ, ਭਾਵ ਮੌਤ ਆ ਜਾਂਦੀ ਹੈ, ਉਸ ਨੂੰ ਨਮਿੱਤ ਪਰਲੋਂ ਕਹਿੰਦੇ ਹਨ।

(੩) **ਅਵਾਂਤ੍ਰ (ਪ੍ਰਕਿਰਤ) ਪਰਲੋਂ** : ਜਦੋਂ ਬ੍ਰਹਮਾ ਜੀ ਦਾ ਦਿਨ ਗੁਜ਼ਰ ਜਾਂਦਾ ਹੈ, ਬ੍ਰਹਮਾ ਰਾਤ ਨੂੰ ਸੌਂ ਜਾਂਦਾ ਹੈ, ਉਸ ਵੇਲੇ ਕਦੇ ਪਾਣੀ ਦੀ ਪਰਲੋਂ, ਕਦੇ ਅਗਨੀ ਦੀ ਪਰਲੋਂ ਆਦਿ ਇਨ੍ਹਾਂ ਤੱਤਾਂ ਦੀ ਪਰਲੋਂ ਹੁੰਦੀ ਹੈ। ਦਿਨ ਚੜ੍ਹੇ ਤੋਂ ਬ੍ਰਹਮਾ ਜਗਤ ਦੀ ਰਚਨਾ ਕਰਨ ਲੱਗ ਜਾਂਦਾ ਹੈ ਅਤੇ ਸੌਣ ਤੋਂ ਬਾਅਦ ਪਰਲੋਂ ਆ ਜਾਂਦੀ ਹੈ, ਇਹ ਪ੍ਰਕਿਰਤ (ਅਵਾਂਤ੍ਰ) ਪਰਲੋਂ ਕਹਾਉਂਦੀ ਹੈ ਅਥਵਾ ਜਿਸ ਸਮੇਂ ਮਾਤ-ਲੋਕ ਦੇ ਸਾਰੇ ਜੀਵ-ਜੰਤ ਖ਼ਤਮ ਹੋ ਜਾਣ ਅਤੇ ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ ਤੇ ਇੰਦਰਪੁਰੀ ਆਦਿ ਲੋਕ ਕਾਇਮ ਰਹਿਣ, ਧਰਤੀ ਉੱਤੇ ਜਲ ਹੀ ਜਲ ਹੋ ਜਾਂਦਾ ਹੈ, ਉਸ ਨੂੰ ਅਵਾਂਤ੍ਰ ਪਰਲੋਂ ਕਹਿੰਦੇ ਹਨ।

ਜਿਸ ਸਮੇਂ ਪ੍ਰਕਿਰਤ ਪਰਲੋਂ ਹੋਈ ਤਾਂ ਸਾਰੇ ਜਲ ਹੋ ਗਿਆ ਸੀ, ਇਕ ਮਾਰਕੰਡਾ ਰਿਖੀ ਜਲ ਉੱਤੇ ਤਰਦਾ ਜਾ ਰਿਹਾ ਸੀ। ਜਦੋਂ ਇਹ ਤੈਰਦਾ ਤੈਰਦਾ ਪ੍ਰਯਾਗ ਰਾਜ ਪਹੁੰਚਿਆ, ਉਥੇ ਇਕ ਬਟ ਹੈ, ਉਸ ਉੱਤੇ 'ਬਾਲਾ ਪ੍ਰੀਤਮ' ਬੈਠਾ ਇਸ ਕੌਤਕ ਨੂੰ ਵੇਖ ਰਿਹਾ ਸੀ, ਉਸੇ ਬਟ ਨਾਲ ਮਾਰਕੰਡਾ ਰਿਖੀ ਵੀ ਜਾ ਲੱਗਾ ਅਤੇ ਨਿੱਕੇ ਬਾਲਕ ਨੂੰ ਬ੍ਰਿਛ ਉੱਤੇ ਬੈਠਾ ਵੇਖ ਕੇ ਮਾਰਕੰਡੇ ਨੇ ਪੁੱਛਿਆ ਕਿ ਤੂੰ ਕੌਣ ਹੈਂ ? ਇਥੇ ਬੈਠਾ ਕੀ ਵੇਖਦਾ ਹੈਂ ਤਾਂ ਉਸ ਬਾਲਕ ਨੇ ਕਿਹਾ ਕਿ ਮੈਂ ਈਸ਼ਵਰ ਹਾਂ, ਹੁਣ ਬਾਲਾ ਪ੍ਰੀਤਮ ਰੂਪ ਧਾਰ ਕੇ ਇਸ ਪ੍ਰਕਿਰਤ ਪਰਲੋਂ ਨੂੰ ਵੇਖ ਰਿਹਾ ਹਾਂ, ਜਦੋਂ ਇਹ ਜਲ ਮੁੱਕੇਗਾ, ਫਿਰ ਮੈਂ ਸ੍ਰਿਸ਼ਟੀ ਨੂੰ ਰਚਾਂਗਾ, ਸੋ ਇਸ ਤਰ੍ਹਾਂ ਪ੍ਰਕਿਰਤ ਪਰਲੋਂ ਕਥਨ ਕੀਤੀ ਹੈ।

(੪) **ਮਹਾਂ ਪਰਲੋਂ** : ਜਦੋਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤਿੰਨਾਂ ਦੀਆਂ ਉਮਰਾਂ ਪੂਰੀਆਂ ਹੋ ਜਾਂਦੀਆਂ ਹਨ, ਸਾਰੇ ਜੀਵਾਂ ਦੇ ਕੀਤੇ ਹੋਏ ਕਰਮ ਫਲ ਦੇਣ ਨੂੰ ਸ਼ਾਂਤ ਹੋ ਜਾਂਦੇ ਹਨ ਅਤੇ ਸਾਰੇ ਜੀਵ ਧਰਤੀ ਉੱਤੇ ਨਾਸ਼ ਹੋ ਜਾਂਦੇ ਹਨ। ਧਰਤੀ ਪਾਣੀ ਵਿਚ ਮਿਲ ਜਾਂਦੀ ਹੈ, ਪਾਣੀ ਅਗਨੀ ਵਿਚ, ਅਗਨੀ ਹਵਾ ਵਿਚ, ਹਵਾ ਅਕਾਸ਼ ਵਿਚ, ਅਕਾਸ਼ ਮਾਇਆ ਵਿਚ ਅਤੇ ਮਾਇਆ ਸੂਖਮ ਰੂਪ ਹੋ ਕੇ ਅੰਤ ਨੂੰ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ। ਜਿਵੇਂ ਕੋਈ ਮਦਾਰੀ ਸਾਰੀਆਂ ਚੀਜ਼ਾਂ ਨੂੰ ਆਪਣੀ ਝੋਲੀ ਵਿਚ ਪਾ ਲਵੇ, ਇਸ ਪ੍ਰਕਾਰ ਅੰਤਰਜਾਮੀ ਸਾਰੀ ਸ੍ਰਿਸ਼ਟੀ ਦੀ ਰਚਨਾ ਰੂਪ ਚੀਜ਼ਾਂ ਨੂੰ ਆਪਣੀ ਇੱਛਾ ਰੂਪੀ ਝੋਲੀ ਵਿਚ ਪਾ ਲਵੇ ਅਤੇ ਕੇਵਲ ਇਕ ਪਰਮਾਤਮਾ ਹੀ ਰਹਿ ਜਾਵੇ, ਉਸ ਤੋਂ ਬਗ਼ੈਰ ਹੋਰ ਕੋਈ ਵੀ ਦੂਸਰਾ ਨਹੀਂ ਹੁੰਦਾ, ਇਸ ਨੂੰ ਮਹਾਂ ਪਰਲੋਂ ਕਹਿੰਦੇ ਹਨ। ਜਿਸ ਪ੍ਰਕਾਰ ਕਰਤੇ ਪੁਰਖ ਨੇ ਮਨੁੱਖਾਂ ਦੀਆਂ ਉਮਰਾਂ ਲਿਖੀਆਂ ਹਨ, ਉਸੇ ਤਰ੍ਹਾਂ ਬ੍ਰਹਮਾ ਆਦਿ ਸਭ ਦੇਵਤਿਆਂ ਦੀਆਂ ਉਮਰਾਂ ਵੀ ਲਿਖੀਆਂ ਹਨ :

**ਬ੍ਰਹਮਾ ਜੂਕੇ ਜਨਮ ਤੇ ਪ੍ਰਗਟ ਹੋਇ ਸੰਸਾਰ।**
**ਮਹਾਂ ਪਰਲੈ ਹ੍ਵੈ ਮਰਨ ਤੇ ਏਹੈ ਬਾਤ ਨਿਰਧਾਰ ॥੪੪॥** *(ਅਧਿਆਤਮ ਪ੍ਰਕਾਸ਼)*

ਬ੍ਰਹਮਾ ਦੇ ਇਕ ਦਿਨ ਨੂੰ ਕਲਪ ਕਹਿੰਦੇ ਹਨ, ਬ੍ਰਹਮਾ ਦੇ ਇਕ ਦਿਨ ਵਿਚ ਚੌਦਾਂ ਇੰਦਰ ਰਾਜ ਕਰਕੇ ਖ਼ਤਮ ਹੋ ਜਾਂਦੇ ਹਨ।

**ਚਉਦਹ ਇੰਦ੍ਰ ਵਿਣਾਸੁਕਾਲਿ, ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ।**
**ਧੰਧੇ ਹੀ ਬ੍ਰਹਮਾ ਮਰੈ, ਲੋਮਸ ਦਾ ਇਕੁ ਰੋਮ ਛਿਜਾਵੈ।** *(ਵਾਰ ੧੨, ਪਉੜੀ ੧੦)*
**ਬ੍ਰਹਮਾ ਹੀ ਕੇ ਦਿਵਸ ਕੋ ਕਲਪ ਕਹੌਂ ਸਭ ਤਾਤ।**
**ਜਾਂ ਮਹਿ ਚੌਦਹਿ ਇੰਦ੍ਰ ਹਵੈ, ਰਾਜ ਕਰਤ ਮਿਟ ਜਾਤ।** *(ਅਧਿਆਤਮ ਪ੍ਰਕਾਸ਼)*

ਜਿਸ ਸਮੇਂ ਨਾ ਪੰਜ ਤੱਤ ਅਤੇ ਨਾ ਹੀ ਸੂਖਮ ਤੱਤ ਅਤੇ ਨਾ ਹੀ ਕੋਈ ਬ੍ਰਹਮਾ ਵਿਸ਼ਨੂੰ ਸ਼ਿਵਜੀ ਆਦਿਕ ਹੁੰਦੇ ਹਨ, ਉਸ ਨੂੰ ਮਹਾਂ ਪਰਲੋਂ ਕਹਿੰਦੇ ਹਨ :

**ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥** *(ਅੰਗ ੧੦੩੫)*
**ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥** *(ਅੰਗ ੧੧੯੬)*

(੫) **ਗਿਆਨ ਪਰਲੋਂ** : ਜਿਸ ਅਵਿੱਦਿਆ ਕਰਕੇ ਸਾਰਾ ਸੰਸਾਰ ਬਣਿਆ ਹੋਇਆ ਹੈ, ਸਾਰੇ ਦੀ ਬ੍ਰਹਮ ਗਿਆਨ ਕਰਕੇ ਪਰਲੋਂ ਹੋ ਜਾਣੀ, ਕੇਵਲ ਇਕ ਅਦ੍ਵੈਤ ਰੂਪ ਨੂੰ ਦੇਖ ਲੈਣਾ, ਉਸ ਨੂੰ ਗਿਆਨ ਪਰਲੋਂ ਕਹਿੰਦੇ ਹਨ।

## ਅਰਬਦ ਨਰਬਦ; ਧੁੰਧੂਕਾਰਾ ॥ ਧਰਣਿ ਨ ਗਗਨਾ; ਹੁਕਮੁ ਅਪਾਰਾ ॥

ਜਗਤ ਰਚਨਾ ਤੋਂ ਪਹਿਲਾਂ ਮਹਾਂ ਪਰਲੋਂ ਦੇ ਸਮੇਂ ਵਿਚ ਅਰਬਦ = ਅਰਬ ਗਿਣਤੀ ਤੇ ਨਰਬਦ = ਅਰਬ ਗਿਣਤੀ ਤੋਂ ਰਹਿਤ ਭਾਵ ਜੋ ਗਿਣਤੀ ਤੋਂ ਅਣਗਿਣਤ ਸਮਾਂ ਗੁਜ਼ਰਿਆ ਸੀ, ਉਸ ਸਮੇਂ ਧੁੰਧੂਕਾਰਾ = ਘੁੱਪ ਹਨੇਰਾ ਸੀ।

ਅਪਾਰਾ = ਬੇਅੰਤ ਪ੍ਰਭੂ ਦਾ ਉਸ ਸਮੇਂ ਇਹੋ ਹੀ ਹੁਕਮ ਸੀ, ਉਸ ਸਮੇਂ ਨਾ ਹੀ ਧਰਣਿ = ਧਰਤੀ ਤੇ ਨਾ ਹੀ ਗਗਨਾ = ਅਕਾਸ਼ ਸੀ।

## ਨਾ ਦਿਨੁ ਰੈਨਿ, ਨ ਚੰਦੁ, ਨ ਸੂਰਜੁ; ਸੁੰਨ ਸਮਾਧਿ ਲਗਾਇਦਾ ॥੧॥

ਉਦੋਂ ਨਾ ਦਿਨ ਰੈਨਿ = ਰਾਤ ਸੀ, ਨਾ ਚੰਦੁ = ਚੰਦ੍ਰਮਾ ਸੀ ਅਤੇ ਨਾ ਹੀ ਸੂਰਜ ਸੀ, ਉਦੋਂ ਸੁੰਨ = ਅਫੁਰ ਸਰੂਪ ਪ੍ਰਭੂ ਸ੍ਵੈ ਮਹਿਮਾ ਦੇ ਵਿਚ ਹੀ ਸਮਾਧਿ = ਸਮਾਧੀ ਲਗਾਇਦਾ = ਲਗਾ ਰਿਹਾ ਸੀ ॥੧॥

## ਖਾਣੀ ਨ ਬਾਣੀ; ਪਉਣ ਨ ਪਾਣੀ ॥ ਓਪਤਿ ਖਪਤਿ; ਨ ਆਵਣ ਜਾਣੀ ॥

ਉਸ ਸਮੇਂ ਨਾ ਹੀ ਚਾਰੇ ਖਾਣੀ = ਖਾਣੀਆਂ ਸਨ, ਨਾ ਹੀ ਚਾਰੇ ਬਾਣੀ = ਬਾਣੀਆਂ ਸਨ, ਨਾ ਹੀ ਪਉਣ = ਹਵਾ ਤੇ ਨਾ ਹੀ ਪਾਣੀ ਸੀ।

ਉਸ ਸਮੇਂ ਨਾ ਹੀ ਕਿਸੇ ਦੀ ਓਪਤਿ = ਉਤਪਤੀ ਸੀ, ਨਾ ਹੀ ਖਪਤਿ = ਪਰਲੋਂ ਸੀ ਅਤੇ ਨਾ ਹੀ ਜੀਵਾਂ ਦਾ ਆਵਣ ਜਾਣੀ = ਆਉਣਾ ਜਾਣਾ ਸੀ।

## ਖੰਡ ਪਤਾਲ ਸਪਤ ਨਹੀ ਸਾਗਰ; ਨਦੀ ਨ ਨੀਰੁ ਵਹਾਇਦਾ ॥੨॥

ਉਸ ਸਮੇਂ ਨੌਂ ਖੰਡ, ਸੱਤ ਪਤਾਲ ਤੇ ਸੱਤ ਸਾਗਰ = ਸਮੁੰਦ੍ਰ ਵੀ ਨਹੀਂ ਸਨ, ਨਾ ਹੀ ਨਦੀਆਂ ਵਿੱਚੋਂ ਕੋਈ ਨੀਰੁ = ਪਾਣੀ ਵਹਾਇਦਾ = ਵਗਾਉਂਦਾ ਸੀ **ਵਾ**: ਨਾ ਹੀ ਨਦੀਆਂ ਸਨ ਤੇ ਨਾ ਹੀ ਕੋਈ ਪਾਣੀ ਵਗਾਉਂਦਾ ਸੀ ॥੨॥

## ਨਾ ਤਦਿ; ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ; ਨਹੀ ਖੈ ਕਾਲਾ ॥

ਤਦਿ = ਤਦੋਂ ਨਾ ਹੀ ਸੁਰਗੁ = ਸਵਰਗ, ਮਛੁ = ਮਾਤ ਲੋਕ ਤੇ ਪਇਆਲਾ = ਪਤਾਲ ਸੀ।

ਅਤੇ ਮੁਸਲਮਾਨਾਂ ਦੀ ਬੋਲੀ ਅਨੁਸਾਰ ਦੋਜਕੁ = ਨਰਕ ਤੇ ਭਿਸਤੁ = ਸਵਰਗ ਆਦਿ ਵੀ ਨਹੀਂ ਸਨ ਅਤੇ ਨਾ ਹੀ ਖੈ = ਨਾਸ਼ ਕਰਨ ਵਾਲਾ ਕਾਲਾ = ਜਮਕਾਲ ਸੀ।

## ਨਰਕੁ ਸੁਰਗੁ ਨਹੀ ਜੰਮਣੁ ਮਰਣਾ; ਨਾ ਕੋ ਆਇ ਨ ਜਾਇਦਾ ॥੩॥

ਨਾ ਉਦੋਂ ਕੋਈ ਨਰਕ ਵਿਚ ਪੈਂਦਾ ਸੀ ਤੇ ਨਾ ਕੋਈ ਸਵਰਗ ਵਿਚ ਜਾਂਦਾ ਸੀ, ਨਾ ਹੀ ਜੰਮਣਾ ਮਰਣਾ ਸੀ, ਇਉਂ ਨਾ ਹੀ ਕੋ = ਕੋਈ ਵਾਸ਼ਨਾ ਕਰਕੇ ਆਇ = ਆਉਂਦਾ ਤੇ ਜਾਇਦਾ = ਜਾਂਦਾ ਸੀ ॥੩॥

## ਬ੍ਰਹਮਾ ਬਿਸਨੁ; ਮਹੇਸੁ ਨ ਕੋਈ ॥ ਅਵਰੁ ਨ ਦੀਸੈ; ਏਕੋ ਸੋਈ ॥

ਬ੍ਰਹਮਾ, ਬਿਸਨੁ = ਵਿਸ਼ਨੂੰ ਤੇ ਮਹੇਸੁ = ਸ਼ਿਵਜੀ ਆਦਿ ਤਿੰਨ ਵੱਡੇ ਦੇਵਤਿਆਂ ਵਿੱਚੋਂ ਵੀ ਕੋਈ ਨਹੀਂ ਸੀ।

ਅਵਰੁ = ਹੋਰ ਕੋਈ ਵੀ ਦੀਸੈ = ਦਿਸਦਾ ਨਹੀਂ ਸੀ, ਸੋਈ = ਉਹ ਏਕੋ = ਇਕ ਪ੍ਰਭੂ ਆਪ ਹੀ ਸੀ **ਵਾ**:

ਸਾਨੂੰ ਹੁਣ ਵੀ ਕੋਈ ਹੋਰ ਨਹੀਂ ਦਿਸਦਾ, ਅਸੀਂ ਸਭ ਥਾਈਂ ਤਿੰਨਾਂ ਕਾਲਾਂ ਵਿਚ ਉਹੋ ਪ੍ਰਭੂ ਹੀ ਨਿਸਚੇ ਕੀਤਾ ਹੋਇਆ ਹੈ।

## ਨਾਰਿ ਪੁਰਖੁ ਨਹੀ ਜਾਤਿ ਨ ਜਨਮਾ; ਨਾ ਕੋ ਦੁਖੁ ਸੁਖੁ ਪਾਇਦਾ ॥੪॥

ਤਦੋਂ ਨਾਰਿ = ਇਸਤ੍ਰੀ ਪੁਰਖੁ = ਮਰਦ ਵੀ ਕੋਈ ਨਹੀਂ ਸੀ **ਵਾ:** ਅਵਿੱਦਿਆ ਰੂਪੀ ਨਾਰੀ ਤੇ ਜੀਵ ਰੂਪੀ ਪੁਰਖ ਵੀ ਕੋਈ ਨਹੀਂ ਸੀ, ਨਾ ਹੀ ਕੋਈ ਜਾਤਿ = ਜਾਤੀ ਸੀ, ਨਾ ਹੀ ਕਿਸੇ ਦਾ ਜਨਮਾ = ਜਨਮ ਸੀ ਅਤੇ ਨਾ ਹੀ ਕੋਈ ਦੁਖ ਸੁਖ ਸੀ, ਨਾ ਹੀ ਕੋਈ ਦੁਖ ਸੁਖ ਨੂੰ ਪਾਉਣ ਵਾਲਾ ਜੀਵ ਸੀ ॥੪॥

## ਨਾ ਤਦਿ; ਜਤੀ ਸਤੀ ਬਨ ਵਾਸੀ ॥ ਨਾ ਤਦਿ; ਸਿਧ ਸਾਧਿਕ ਸੁਖਵਾਸੀ ॥

ਤਦਿ = ਤਦੋਂ ਨਾ ਹੀ ਕੋਈ ਜਤੀ = ਜਤ ਧਾਰੀ, ਸਤੀ = ਸਤਵਾਦੀ, ਬਨਵਾਸੀ = ਜੰਗਲਾਂ ਵਿਚ ਵੱਸਣ ਵਾਲਾ ਸੀ।

ਤਦਿ = ਤਦੋਂ ਨਾ ਹੀ ਕੋਈ ਸਿਧ = ਸਿੱਧੀ ਦੀ ਪ੍ਰਾਪਤੀ ਵਾਲਾ, ਸਾਧਿਕ = ਸਾਧਨਾ ਕਰਨ ਵਾਲਾ ਅਤੇ ਨਾ ਹੀ ਸੁਖਵਾਸੀ = ਸੁੱਖਾਂ ਨਾਲ ਵੱਸਣ ਵਾਲਾ ਸੀ।

## ਜੋਗੀ ਜੰਗਮ ਭੇਖੁ ਨ ਕੋਈ; ਨਾ ਕੋ ਨਾਥੁ ਕਹਾਇਦਾ ॥੫॥

ਜੋਗੀ = ਯੋਗ ਸਾਧਨਾ ਵਾਲੇ, ਜੰਗਮ = ਸ਼ਿਵ ਜੀ ਦੇ ਉਪਾਸ਼ਕ ਅਤੇ ਇਨ੍ਹਾਂ ਦੇ ਭੇਖ ਵੀ ਕੋਈ ਨਹੀਂ ਸਨ, ਨਾ ਹੀ ਕੋ = ਕੋਈ ਨਾਥ = ਗੋਰਖ ਨਾਥ, ਮਛਿੰਦ੍ਰ ਨਾਥ **ਵਾ:** ਨਾਥ = ਮਾਲਕ ਕਹਾਇਦਾ = ਕਹਾਉਂਦਾ ਸੀ ॥੫॥

## ਜਪ ਤਪ ਸੰਜਮ; ਨਾ ਬ੍ਰਤ ਪੂਜਾ ॥ ਨਾ ਕੋ; ਆਖਿ ਵਖਾਣੈ ਦੂਜਾ ॥

ਨਾ ਹੀ ਤਦੋਂ ਜਪ = ਜਾਪ ਤਪ = ਤਪੱਸਿਆ ਤੇ ਸੰਜਮ = ਇੰਦ੍ਰੀਆਂ ਦਾ ਨਿਰੋਧ ਸੀ, ਨਾ ਹੀ ਬ੍ਰਤ = ਵਰਤ ਆਦਿ ਸੀ, ਨਾ ਹੀ ਸੋਲ੍ਹਾਂ ਪ੍ਰਕਾਰ ਦੀ ਪੂਜਾ ਸੀ।

ਨਾ ਹੀ ਕੋ = ਕੋਈ ਦੂਜਾ = ਦੂਸਰਾ ਆਖਿ = ਮੁਖ ਦੁਆਰਾ ਵਖਾਣੈ = ਕਥਨ ਕਰਨ ਵਾਲਾ ਸੀ।

## ਆਪੇ ਆਪਿ ਉਪਾਇ ਵਿਗਸੈ; ਆਪੇ ਕੀਮਤਿ ਪਾਇਦਾ ॥੬॥

ਉਦੋਂ ਪ੍ਰਭੂ ਆਪੇ ਆਪਿ = ਆਪਣੇ ਆਪ ਵਿਚ ਹੀ ਉਪਾਇ = ਪੈਦਾ ਹੋ ਕੇ ਵਿਗਸੈ = ਪ੍ਰਸੰਨ ਹੋ ਰਿਹਾ ਸੀ, ਆਪੇ = ਆਪ ਹੀ ਆਪਣੀ ਕੀਮਤ ਨੂੰ ਪਾਇਦਾ = ਪਾਉਣਾ ਕਰਦਾ ਸੀ ॥੬॥

## ਨਾ ਸੁਚਿ ਸੰਜਮੁ; ਤੁਲਸੀ ਮਾਲਾ ॥ ਗੋਪੀ ਕਾਨੁ; ਨ ਗਊ ਗੋੁਆਲਾ ॥

ਤਦੋਂ ਨਾ ਹੀ ਕੋਈ ਸੁਚਿ = ਸੁੱਚਮ, ਪਵਿੱਤ੍ਰਤਾ ਸੀ, ਨਾ ਹੀ ਸੰਜਮੁ = ਇੰਦ੍ਰੀਆਂ ਦਾ ਦਮਨ ਤੇ ਨਾ ਹੀ ਤੁਲਸੀ ਦੀ ਮਾਲਾ ਸੀ।

ਨਾ ਹੀ ਗੋਪੀ = ਗਵਾਲਣਾ ਤੇ ਕਾਨੁ = ਕ੍ਰਿਸ਼ਨ ਸੀ, ਨਾ ਹੀ ਗਊ = ਗਾਵਾਂ ਤੇ ਨਾ ਹੀ ਗੋੁਆਲਾ = ਗਾਵਾਂ ਦੇ ਪਾਲਕ, ਗੁੱਜਰ ਸਨ।

## ਤੰਤੁ ਮੰਤੁ ਪਾਖੰਡੁ ਨ ਕੋਈ; ਨਾ ਕੋ ਵੰਸੁ ਵਜਾਇਦਾ ॥੭॥

ਤੰਤੁ = ਜਾਦੂ ਟੂਣਾ, ਮੰਤੁ = ਮੰਤਰ ਅਤੇ ਪਖੰਡ ਵੀ ਕੋਈ ਨਹੀਂ ਸੀ ਅਤੇ ਨਾ ਹੀ ਕੋ = ਕੋਈ ਵੰਸੁ = ਬੰਸਰੀ ਵਜਾਇਦਾ = ਵਜਾਉਂਦਾ ਸੀ ॥੭॥

## ਕਰਮ ਧਰਮ ਨਹੀ; ਮਾਇਆ ਮਾਖੀ ॥ ਜਾਤਿ ਜਨਮੁ ਨਹੀ; ਦੀਸੈ ਆਖੀ ॥

ਉਸ ਵੇਲੇ ਕਰਮ ਧਰਮ ਅਤੇ ਮਾਇਆ ਰੂਪੀ ਮਾਖੀ = ਮੱਖੀ ਵੀ ਨਹੀਂ ਸੀ।

ਜਾਤਿ = ਜਾਤੀ ਤੇ ਜਨਮ ਆਦਿ ਵੀ ਨਹੀਂ ਸੀ ਅਤੇ ਨਾ ਹੀ ਕੋਈ ਪਦਾਰਥ ਆਖੀ = ਅੱਖਾਂ ਨਾਲ ਦੀਸੈ = ਦਿਸਦਾ ਸੀ।

## ਮਮਤਾ ਜਾਲੁ ਕਾਲੁ ਨਹੀ ਮਾਥੈ; ਨਾ ਕੋ ਕਿਸੈ ਧਿਆਇਦਾ ॥੮॥

ਉਸ ਸਮੇਂ ਪਦਾਰਥਾਂ ਦੀ ਮਮਤਾ = ਮੇਰ, ਕਾਲੁ = ਮੌਤ ਦੀ ਜਾਲੁ = ਫਾਹੀ ਵੀ ਮਾਥੈ = ਮੱਥੇ ਭਾਵ ਸਿਰ ਉਪਰ ਨਹੀਂ ਸੀ **ਵਾ:** ਮਮਤਾ ਦਾ ਜਾਲ ਵੀ ਨਹੀਂ ਸੀ ਅਤੇ ਕਾਲ ਵੀ ਸਿਰ ਉਪਰ ਨਹੀਂ ਖੜ੍ਹਾ ਸੀ ਅਤੇ ਨਾ ਹੀ ਕੋ = ਕੋਈ ਕਿਸੇ ਨੂੰ ਧਿਆਇਦਾ = ਧਿਆਉਣਾ ਕਰਦਾ ਸੀ ॥੮॥

## ਨਿੰਦੁ ਬਿੰਦੁ ਨਹੀ; ਜੀਉ ਨ ਜਿੰਦੋ ॥ ਨਾ ਤਦਿ ਗੋਰਖੁ; ਨਾ ਮਾਛਿੰਦੋ ॥

ਉਸ ਸਮੇਂ ਨਿੰਦੁ = ਨਿੰਦਿਆ ਤੇ ਬਿੰਦੁ = ਜਾਨਣਾ ਭਾਵ ਉਸਤਤੀ ਆਦਿ ਵੀ ਨਹੀਂ ਸੀ, ਨਾ ਹੀ ਕੋਈ ਜੀਉ = ਜੀਵਾਤਮਾ ਸੀ ਤੇ ਨਾ ਹੀ ਕੋਈ ਜਿੰਦੋ = ਜਿੰਦ ਪਾਉਣ ਵਾਲਾ ਈਸ਼ਰ ਸੀ।

ਤਦਿ = ਤਦੋਂ ਨਾ ਹੀ ਗੋਰਖ ਨਾਥ ਸੀ, ਨਾ ਹੀ ਮਾਛਿੰਦੋ = ਮਛੰਦ੍ਰ ਨਾਥ ਸੀ।

## ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ;
## ਨਾ ਕੋ ਗਣਤ ਗਣਾਇਦਾ ॥੯॥

ਤਦਿ = ਤਦੋਂ ਨਾ ਹੀ ਕੋਈ ਗਿਆਨ ਧਿਆਨ ਸੀ, ਨਾ ਹੀ ਕਿਸੇ ਕੁਲ ਦੀ ਓਪਤਿ = ਉਤਪਤੀ ਸੀ **ਵਾ:** ਤਦੋਂ ਗਿਆਨ ਧਿਆਨ ਦੀ ਦੈਵੀ ਸੰਪਦਾ ਰੂਪੀ ਕੁਲ ਦੀ ਵੀ ਉਤਪਤੀ ਨਹੀਂ ਹੋਈ ਸੀ, ਨਾ ਹੀ ਕੋ = ਕੋਈ ਕਰਮਾਂ ਧਰਮਾਂ ਦੀਆਂ ਗਣਤ = ਗਿਣਤੀ ਗਣਾਇਦਾ = ਗਣਾਉਂਦਾ ਸੀ ॥੯॥

[ਅੰਗ ੧੦੩੬]

## ਵਰਨ ਭੇਖ ਨਹੀ; ਬ੍ਰਹਮਣ ਖਤ੍ਰੀ ॥ ਦੇਉ ਨ ਦੇਹੁਰਾ; ਗਊ ਗਾਇਤ੍ਰੀ ॥

ਤਦੋਂ ਬ੍ਰਾਹਮਣ, ਖੱਤ੍ਰੀ ਆਦਿ ਵਰਨ ਅਤੇ ਜੋਗੀ, ਜੰਗਮ, ਸਰੇਵੜੇ ਆਦਿ ਭੇਖ ਵੀ ਨਹੀਂ ਸਨ।

ਦੇਉ = ਦੇਵਤਾ ਤੇ ਦੇਹੁਰਾ = ਮੰਦਰ ਵੀ ਨਹੀਂ ਸੀ, ਗਊ ਤੇ ਗਾਇਤ੍ਰੀ ਮੰਤ੍ਰ ਵੀ ਨਹੀਂ ਸੀ।

## ਹੋਮ ਜਗ ਨਹੀ ਤੀਰਥਿ ਨਾਵਣੁ; ਨਾ ਕੋ ਪੂਜਾ ਲਾਇਦਾ ॥੧੦॥

ਨਾ ਕੋਈ ਹੋਮ = ਹਵਨ, ਜਗ, ਤੀਰਥ ਤੇ ਨਾਵਣੁ = ਇਸ਼ਨਾਨ ਆਦਿ ਸੀ, ਨਾ ਹੀ ਕੋ = ਕੋਈ ਪੂਜਾ ਲਾਇਦਾ = ਲਾਉਂਦਾ ਸੀ ॥੧੦॥

## ਨਾ ਕੋ ਮੁਲਾ; ਨਾ ਕੋ ਕਾਜੀ ॥ ਨਾ ਕੋ; ਸੇਖੁ ਮਸਾਇਕੁ ਹਾਜੀ ॥

ਨਾ ਹੀ ਮੁਸਲਮਾਨਾਂ ਵਿਚ ਕੋ = ਕੋਈ ਮੁਲਾ = ਮੌਲਣੀ (ਮਦਰੱਸੇ ਵਿਚ ਤਾਲੀਮ ਦੇਣ ਵਾਲਾ) ਸੀ, ਨਾ ਹੀ ਕੋ = ਕੋਈ ਕਾਜੀ = ਸ਼ਰ੍ਹਾ ਅਨੁਸਾਰ ਫ਼ੈਸਲਾ ਕਰਨ ਵਾਲਾ ਸੀ।

ਨਾ ਹੀ ਕੋ = ਕੋਈ ਸੇਖੁ = ਬਿਰਧ ਜਾਤੀ ਵਾਲਾ ਸੀ, ਨਾ ਕੋਈ ਮਸਾਇਕੁ = ਮੁਸ਼ੱਕਤ ਕਰਨ ਵਾਲਾ ਜਗਿਆਸੂ ਸੀ ਅਤੇ ਨਾ ਹੀ ਕੋਈ ਹਾਜੀ = ਹੱਜ ਕਰਨ ਵਾਲਾ ਸੀ।

## ਰਈਅਤਿ ਰਾਉ ਨ ਹਉਮੈ ਦੁਨੀਆ; ਨਾ ਕੋ ਕਹਣੁ ਕਹਾਇਦਾ ॥੧੧॥

ਉਸ ਵੇਲੇ ਰਈਅਤਿ = ਪਰਜਾ ਤੇ ਰਾਉ = ਰਾਜਾ ਵੀ ਨਹੀਂ ਸੀ, ਨਾ ਹੀ ਹਉਮੈ = ਹੰਗਤਾ ਮਮਤਾ ਤੇ ਦੁਨੀਆਂ ਸੀ, ਨਾ ਹੀ ਕੋ = ਕੋਈ ਕਹਣੁ = ਆਖਣ ਵਾਲਾ ਸੀ, ਨਾ ਹੀ ਕਹਾਇਦਾ = ਕਹਾਉਣ ਵਾਲਾ ਸੀ ॥੧੧॥

## ਭਾਉ ਨ ਭਗਤੀ; ਨਾ ਸਿਵ ਸਕਤੀ ॥ ਸਾਜਨੁ ਮੀਤੁ; ਬਿੰਦੁ ਨਹੀ ਰਕਤੀ ॥

ਉਸ ਵੇਲੇ ਭਾਉ = ਪ੍ਰੇਮਾ-ਭਗਤੀ ਵੀ ਨਹੀਂ ਸੀ, ਨਾ ਹੀ ਸਿਵ = ਸ਼ਿਵਜੀ ਤੇ ਸਕਤੀ = ਪਾਰਬਤੀ ਸੀ **ਵਾ**: ਸਿਵ = ਪੁਰਖ ਤੇ ਸਕਤੀ = ਪ੍ਰਕਿਰਤੀ ਵੀ ਨਹੀਂ ਸੀ।

ਨਾ ਹੀ ਕੋਈ ਸਾਜਨੁ = ਸੱਜਣ ਤੇ ਮੀਤੁ = ਮਿੱਤ੍ਰ ਸੀ, ਨਾ ਹੀ ਪਿਤਾ ਦੀ ਅੰਸ਼ ਬਿੰਦੁ = ਮਣੀ ਤੇ ਮਾਤਾ ਦੀ ਅੰਸ਼ ਰਕਤੀ = ਰਕਤ ਵੀ ਨਹੀਂ ਸੀ।

## ਆਪੇ ਸਾਹੁ, ਆਪੇ ਵਣਜਾਰਾ; ਸਾਚੇ ਏਹੋ ਭਾਇਦਾ ॥੧੨॥

ਤਦੋਂ ਪ੍ਰਭੂ ਆਪੇ = ਆਪ ਹੀ ਸਾਹੁ = ਸ਼ਾਹੂਕਾਰ ਸੀ, ਆਪੇ = ਆਪ ਹੀ ਵਣਜਾਰਾ = ਵਣਜ ਕਰਨ ਵਾਲਾ ਸੀ, ਸਾਚੇ = ਸੱਚੇ ਪ੍ਰਭੂ ਨੂੰ ਤਦੋਂ ਏਹੁ ਕੁਝ ਹੀ ਭਾਇਦਾ = ਚੰਗਾ ਲੱਗਦਾ ਸੀ ॥੧੨॥

## ਬੇਦ ਕਤੇਬ; ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ; ਉਦੈ ਨਹੀ ਆਸਤ ॥

ਉਦੋਂ ਚਾਰੇ ਬੇਦ (ਸਿਆਮ, ਯਜੁਰ, ਰਿਗ ਤੇ ਅਥਰਬਣ) ਚਾਰੇ ਕਤੇਬ (ਕੁਰਾਨ, ਅੰਜੀਲ, ਤੌਰੇਤ ਤੇ ਜ਼ੰਬੂਰ) ਵੀ ਨਹੀਂ ਸਨ, ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ ਤੇ ਛੇ ਸਾਸਤ = ਸ਼ਾਸਤ੍ਰ ਵੀ ਨਹੀਂ ਸਨ।

ਤਦੋਂ ਵਿਆਕਰਨਾਂ ਆਦਿ ਦੇ ਪਾਠ, ਅਠਾਰਾਂ ਪੁਰਾਣ **ਵਾ**: ਪੁਰਾਣਾਂ ਦੇ ਪਾਠ ਵੀ ਨਹੀਂ ਸਨ, ਨਾ ਹੀ ਸੂਰਜ ਪੂਰਬ ਵੱਲੋਂ ਉਦੈ = ਪ੍ਰਗਟ ਹੁੰਦਾ ਸੀ, ਨਾ ਹੀ ਪੱਛਮ ਦੀ ਤਰਫ਼ ਆਸਤ = ਅਸਤ, ਡੁੱਬਦਾ ਸੀ।

## ਕਹਤਾ ਬਕਤਾ ਆਪਿ ਅਗੋਚਰੁ; ਆਪੇ ਅਲਖੁ ਲਖਾਇਦਾ ॥੧੩॥

ਉਸ ਵੇਲੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ਆਪ ਹੀ ਕਹਤਾ = ਕਹਿਣ ਵਾਲਾ ਤੇ ਬਕਤਾ = ਬਕਤਬ, ਵਿਆਖਿਆ ਕਰਨ ਵਾਲਾ ਸੀ, ਆਪੇ = ਆਪ ਹੀ ਅਲਖੁ = ਲਖਣ ਤੋਂ ਰਹਿਤ ਸਰੂਪ ਨੂੰ ਲਖਾਇਦਾ = ਜਣਾਉਣ ਵਾਲਾ ਸੀ ॥੧੩॥

ਅੱਗੇ ਸੰਸਾਰ ਦੀ ਉਤਪਤੀ ਬਾਰੇ ਕਥਨ ਕਰਦੇ ਹਨ।

## ਜਾ ਤਿਸੁ ਭਾਣਾ; ਤਾ ਜਗਤੁ ਉਪਾਇਆ ॥ ਬਾਝੁ ਕਲਾ; ਆਡਾਣੁ ਰਹਾਇਆ ॥

ਜਾ = ਜਦੋਂ ਤਿਸੁ = ਉਸ ਪ੍ਰਭੂ ਦਾ ਭਾਣਾ = ਹੁਕਮ ਹੋਇਆ, ਤਾ = ਤਦੋਂ ਉਸਨੇ ਸਾਰਾ ਜਗਤੁ = ਸੰਸਾਰ ਉਪਾਇਆ = ਪੈਦਾ ਕਰ ਦਿੱਤਾ।

ਫੇਰ ਕਿਸੇ ਥੰਭਾਂ ਦੇ ਕਲਾ = ਆਸਰੇ ਤੋਂ ਬਾਝੁ = ਬਿਨਾਂ ਆਡਾਣੁ = ਅਕਾਸ਼, ਪਸਾਰੇ ਨੂੰ ਰਹਾਇਆ = ਰੱਖਣਾ ਕੀਤਾ।

## ਬ੍ਰਹਮਾ ਬਿਸਨੁ ਮਹੇਸੁ ਉਪਾਏ; ਮਾਇਆ ਮੋਹੁ ਵਧਾਇਦਾ ॥੧੪॥

ਫੇਰ ਬ੍ਰਹਮਾ ਵਿਸ਼ਨੂੰ ਮਹੇਸੁ = ਸ਼ਿਵ ਜੀ ਆਦਿ ਵੱਡੇ ਦੇਵਤੇ ਉਪਾਏ = ਪੈਦਾ ਕਰ ਦਿੱਤੇ ਅਤੇ ਸੰਸਾਰ ਵਿੱਚ ਮਾਇਆ ਦਾ ਮੋਹ ਵਧਾਇਦਾ = ਵਧਾ ਦਿੱਤਾ ॥੧੪॥

## ਵਿਰਲੇ ਕਉ ; ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ; ਹੁਕਮੁ ਸਬਾਇਆ ॥

ਕਿਸੇ ਵਿਰਲੇ = ਟਾਵੇਂ-ਟਾਵੇਂ ਕਉ = ਨੂੰ ਹੀ ਗੁਰੂ ਦਾ ਸਬਦੁ = ਉਪਦੇਸ਼ ਸੁਣਾਇਆ = ਸੁਣਾਉਣਾ ਕੀਤਾ ਹੈ।

ਆਪਣੇ ਹੁਕਮ ਅਨੁਸਾਰ ਸਬਾਇਆ = ਸਾਰਾ ਜਗਤ ਰਚ ਕਰਕੇ ਫੇਰ ਪਾਲਣਾ ਕਰਕੇ ਦੇਖੈ = ਦੇਖ ਰਿਹਾ ਹੈ।

## ਖੰਡ ਬ੍ਰਹਮੰਡ ਪਾਤਾਲ ਅਰੰਭੇ; ਗੁਪਤਹੁ ਪਰਗਟੀਆਇਦਾ ॥੧੫॥

ਫੇਰ ਨੌਂ ਖੰਡ, ਸਾਰਾ ਬ੍ਰਹਖੰਡ ਅਤੇ ਪਾਤਾਲ ਆਦਿ ਬਣਾਉਣੇ ਅਰੰਭੇ = ਅਰੰਭ ਕਰ ਦਿੱਤੇ, ਪੁਨਾ ਆਪਣੇ ਗੁਪਤਹੁ = ਲੁਕੇ ਹੋਏ ਨਿਰਗੁਣ ਸਰੂਪ ਤੋਂ ਸਰਗੁਣ ਸਰੂਪ ਵਿਚ ਪਰਗਟੀਆਇਦਾ = ਪ੍ਰਤੱਖ ਹੋ ਆਇਆ ॥੧੫॥

## ਤਾ ਕਾ ਅੰਤੁ; ਨ ਜਾਣੈ ਕੋਈ ॥ ਪੂਰੇ ਗੁਰ ਤੇ; ਸੋਝੀ ਹੋਈ ॥

ਤਾ = ਉਸ ਪ੍ਰਭੂ ਕਾ = ਦਾ ਅੰਤੁ = ਅਖ਼ੀਰ ਕੋਈ ਵੀ ਨਹੀਂ ਜਾਣੈ = ਜਾਣਦਾ।

ਪੂਰੇ = ਪੂਰਨ ਗੁਰੂ ਸਾਹਿਬ ਜੀ ਤੇ = ਤੋਂ ਹੀ ਉਸਦੇ ਸਰੂਪ ਦੀ ਸੋਝੀ = ਗਿਆਤ ਪ੍ਰਾਪਤ ਹੋਈ = ਹੁੰਦੀ ਹੈ।

## ਨਾਨਕ, ਸਾਚਿ ਰਤੇ ਬਿਸਮਾਦੀ; ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਾਚਿ = ਸੱਚੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਉਹ ਬਿਸਮਾਦੀ = ਅਸਚਰਜ ਰੂਪ ਹੀ ਹੋ ਰਹੇ ਹਨ, ਉਨ੍ਹਾਂ ਦਾ ਮਨ ਹੀ ਪ੍ਰਭੂ ਦੇ ਗੁਣਾਂ ਨੂੰ ਗਾਇਦਾ = ਗਾਉਂਦਾ ਹੋਇਆ ਬਿਸਮ = ਅਸਚਰਜ ਭਏ = ਹੋ ਗਿਆ ਹੈ ॥੧੬॥੩॥੧੫॥

## ਮਾਰੂ ਮਹਲਾ ੧ ॥

## ਆਪੇ ਆਪੁ ਉਪਾਇ; ਨਿਰਾਲਾ ॥ ਸਾਚਾ ਥਾਨੁ; ਕੀਓ ਦਇਆਲਾ ॥

ਪਰਮੇਸ਼ਰ ਆਪੇ ਆਪ ਹੀ ਸੰਸਾਰ ਨੂੰ ਉਪਾਇ = ਪੈਦਾ ਕਰਕੇ ਆਪ ਮਾਇਆ ਦੇ ਮੋਹ ਤੋਂ ਨਿਰਾਲਾ = ਅਸੰਗ ਰਹਿੰਦਾ ਹੈ।

ਇਹ ਸੰਸਾਰ ਰੂਪੀ ਸਾਚਾ = ਸੱਚਾ ਥਾਨੁ = ਅਸਥਾਨ **ਵਾ:** ਆਪਣਾ ਸੱਚ ਸਰੂਪ, ਸਚਖੰਡ ਰੂਪੀ ਅਸਥਾਨ ਦਇਆਲਾ = ਦਿਆਲੂ ਪ੍ਰਭੂ ਨੇ ਆਪ ਹੀ ਬਣਾਉਣਾ ਕੀਓ = ਕੀਤਾ ਹੈ।

## ਪਉਣ ਪਾਣੀ ਅਗਨੀ ਕਾ ਬੰਧਨੁ; ਕਾਇਆ ਕੋਟੁ ਰਚਾਇਦਾ ॥੧॥

ਪਉਣ = ਹਵਾ, ਪਾਣੀ ਤੇ ਅਗਨੀ = ਅੱਗ ਆਦਿ ਪੰਜ ਤੱਤਾਂ ਕਾ = ਦਾ ਬੰਧਨੁ = ਮੇਲ, ਨਿਯਮ ਬੰਨ੍ਹ ਕੇ **ਵਾ:** ਪਉਣ ਦੀ ਨਿਆਈਂ ਰਜੋਗੁਣੀ, ਪਾਣੀ ਦੀ ਨਿਆਈਂ ਸਤੋਗੁਣੀ, ਅਗਨੀ ਦੀ ਨਿਆਈਂ ਤਮੋਗੁਣ ਸ੍ਰਿਸ਼ਟੀ ਦਾ ਬੰਧੇਜ ਬੰਨ੍ਹ ਕੇ ਕਾਇਆ = ਦੇਹਾਂ ਰੂਪੀ ਕੋਟੁ = ਕਿਲ੍ਹੇ ਨੂੰ ਰਚਾਇਦਾ = ਰਚਾਉਣਾ ਕਰਦਾ ਹੈ ॥੧॥

## ਨਉ ਘਰ ਥਾਪੇ; ਥਾਪਣਹਾਰੈ ॥ ਦਸਵੈ ਵਾਸਾ; ਅਲਖ ਅਪਾਰੈ ॥

ਥਾਪਣਹਾਰੈ = ਬਣਾਉਣ ਵਾਲੇ ਪਰਮੇਸ਼ਰ ਨੇ ਸਰੀਰ ਦੇ ਨੌਂ ਗੋਲਕਾਂ ਰੂਪੀ ਘਰ ਥਾਪੇ = ਥਾਪਣਾ ਕੀਤੇ ਹਨ।

ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ, ਪ੍ਰਕਿਰਤੀ ਦੇ ਅਪਾਰੈ = ਪਾਰਾਵਾਰ ਤੋਂ ਰਹਿਤ ਦਸਵੇਂ ਦੁਆਰ ਵਿਚ ਵਾਸਾ = ਨਿਵਾਸ ਕੀਤਾ ਹੋਇਆ ਹੈ।

**ਅਥਵਾ** ਜਿਨ੍ਹਾਂ ਨੇ ਥਾਪਣਹਾਰੇ ਸਤਿਗੁਰਾਂ ਦੀ ਕਿਰਪਾ ਸਦਕਾ ਨੌਂ ਗੋਲਕਾਂ ਦੇ ਵਿਸ਼ੇ ਥਾਪੇ = ਇਸਥਿਤ ਭਾਵ ਰੋਕ ਦਿੱਤੇ ਹਨ। ਉਨ੍ਹਾਂ ਦੇ ਹਿਰਦੇ ਅੰਦਰ ਦਸਵਾਂ ਜੋ ਚੇਤਨ ਹੈ, ਉਹ ਅਲਖ ਅਪਾਰ ਪ੍ਰਭੂ ਵਾਸਾ ਕਰਦਾ ਹੈ।

## ਸਾਇਰ ਸਪਤ ਭਰੇ ਜਲਿ ਨਿਰਮਲਿ; ਗੁਰਮੁਖਿ ਮੈਲੁ ਨ ਲਾਇਦਾ ॥੨॥

ਜਿਨ੍ਹਾਂ ਦੇ ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ ਰੂਪੀ ਸਪਤ = ਸੱਤ ਸਾਇਰ = ਸਮੁੰਦ੍ਰ ਨਿਰਮਲਿ = ਉੱਜਲ ਨਾਮ ਰੂਪ ਜਲ ਨਾਲ ਭਰੇ ਹੋਏ ਹਨ, ਉਨ੍ਹਾਂ ਗੁਰਮੁਖ ਜਨਾਂ ਨੂੰ ਪ੍ਰਭੂ ਹੰਗਤਾ, ਪਾਪਾਂ ਰੂਪੀ ਮੈਲੁ = ਮਲੀਨਤਾਈ ਨਹੀਂ ਲਾਇਦਾ = ਲਾਉਂਦਾ **ਅਥਵਾ** ਜਿਨ੍ਹਾਂ ਦੇ ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਰੂਪੀ ਸੱਤ ਸਰੋਵਰ ਗੁਰਾਂ ਦੇ ਉੱਜਲ ਉਪਦੇਸ਼ ਰੂਪੀ ਜਲ ਨਾਲ ਭਰੇ ਹੋਏ ਹਨ, ਉਨ੍ਹਾਂ ਗੁਰਮੁਖਾਂ ਨੂੰ ਅਵਿੱਦਿਆ ਰੂਪੀ ਮੈਲ ਨਹੀਂ ਲਾਉਂਦਾ ॥੨॥

## ਰਵਿ ਸਸਿ ਦੀਪਕ; ਜੋਤਿ ਸਬਾਈ ॥ ਆਪੇ ਕਰਿ ਵੇਖੈ; ਵਡਿਆਈ ॥

ਪਰਮੇਸ਼ਰ ਨੇ ਰਵਿ = ਸੂਰਜ ਤੇ ਸਸਿ = ਚੰਦ੍ਰਮਾ ਰੂਪੀ ਦੋ ਦੀਪਕ = ਦੀਵੇ ਬਣਾਏ ਹਨ **ਵਾ:** ਸੂਰਜ ਦੀ ਨਿਆਈਂ ਵਿਵੇਕ ਅਤੇ ਚੰਦਰਮਾ ਦੀ ਨਿਆਈਂ ਵੈਰਾਗ ਰੂਪੀ ਦੋ ਦੀਵੇ ਬਣਾਏ ਹਨ, ਸਬਾਈ = ਸਾਰਿਆਂ ਵਿਚ ਪ੍ਰਭੂ ਦੀ ਜੋਤ ਆਈ ਹੋਈ ਹੈ।

ਜਿਵੇਂ ਉਸ ਦੀ ਵਡਿਆਈ ਹੈ, ਉਵੇਂ ਆਪੇ = ਆਪ ਹੀ ਸੰਸਾਰ ਨੂੰ ਪੈਦਾ ਕਰਿ = ਕਰਕੇ ਵੇਖੈ = ਵੇਖਦਾ ਹੈ।

## ਜੋਤਿ ਸਰੂਪ ਸਦਾ ਸੁਖਦਾਤਾ; ਸਚੇ ਸੋਭਾ ਪਾਇਦਾ ॥੩॥

ਜੋਤਿ = ਪ੍ਰਕਾਸ਼ ਸਰੂਪ ਪ੍ਰਭੂ ਸਦਾ = ਹਮੇਸ਼ਾ ਸਰਬ ਸੁਖਦਾਤਾ = ਸੁੱਖਾਂ ਦਾ ਦਾਤਾ ਹੈ, ਜੋ ਉਸਦਾ ਸੱਚਾ ਨਾਮ ਜਪਦਾ ਹੈ, ਉਹ ਪ੍ਰਭੂ ਵਿਚ ਅਭੇਦ ਹੋਣ ਰੂਪ ਸੋਭਾ = ਵਡਿਆਈ ਨੂੰ ਪਾਇਦਾ = ਪਾਉਣਾ ਕਰਦਾ ਹੈ ॥੩॥

## ਗੜ ਮਹਿ; ਹਾਟ ਪਟਣ ਵਾਪਾਰਾ ॥ ਪੂਰੈ ਤੋਲਿ; ਤੋਲੈ ਵਣਜਾਰਾ ॥

ਇਸ ਸੰਸਾਰ ਰੂਪੀ ਗੜ = ਕਿਲ੍ਹੇ ਮਹਿ = ਵਿਚ ਪ੍ਰਤੱਖ ਹਾਟ = ਹੱਟਾਂ, ਪਟਣ = ਸ਼ਹਿਰ ਤੇ ਵਾਪਾਰਾ = ਵਪਾਰੀ ਲੋਕ ਵੀ ਵੱਸਦੇ ਹਨ **ਵਾ:** ਇਸ ਸਰੀਰ ਰੂਪੀ ਕਿਲ੍ਹੇ ਵਿਚ ਇੰਦ੍ਰੀਆਂ ਰੂਪੀ ਹੱਟਾਂ ਹਨ, ਸ਼ੁੱਭ ਗੁਣਾਂ ਰੂਪੀ ਸ਼ਹਿਰ ਵੱਸਦਾ ਹੈ ਅਤੇ ਨਾਮ, ਤਨ, ਮਨ, ਧਨ ਅਰਪਨ ਰੂਪ ਜਗਿਆਸੂ ਜਨ ਵਾਪਾਰਾ = ਵਾਪਾਰ ਕਰਦੇ ਹਨ।

ਅਧਿਕਾਰੀ ਰੂਪੀ ਵਣਜਾਰਾ ਪੂਰੈ = ਪੂਰਨ ਸਤਿਗੁਰਾਂ ਦੁਆਰਾ ਆਪਣੇ ਸਰੂਪ ਦੀ ਤੋਲਿ = ਵਿਚਾਰ ਨੂੰ ਤੋਲੈ = ਤੋਲਦਾ, ਵੀਚਾਰਦਾ ਹੈ।

## ਆਪੇ ਰਤਨੁ ਵਿਸਾਹੇ ਲੇਵੈ; ਆਪੇ ਕੀਮਤਿ ਪਾਇਦਾ ॥੪॥

ਪ੍ਰਭੂ ਆਪ ਹੀ ਜਗਿਆਸੂ ਰੂਪ ਹੋ ਕੇ ਗੁਰਾਂ ਤੋਂ ਸ਼ਬਦ ਰੂਪੀ ਰਤਨੁ = ਮਾਨਿਕ ਵਿਸਾਹੇ = ਖ਼ਰੀਦ ਲੇਵੈ = ਲੈਂਦਾ ਹੈ **ਵਾ:** ਵੈਰਾਗ ਵਿਵੇਕ ਰੂਪੀ ਰਤਨ ਖ਼ਰੀਦ ਕੇ ਆਤਮਾਨੰਦ ਨੂੰ ਲੈਣਾ ਕਰਦਾ ਹੈ, ਆਪੇ = ਆਪ ਹੀ ਆਪਣੇ ਸਰੂਪ ਦੀ ਪ੍ਰਾਪਤੀ ਰੂਪੀ ਕੀਮਤ ਨੂੰ ਪਾਇਦਾ = ਪਾਉਣਾ ਕਰਦਾ ਹੈ ॥੪॥

## ਕੀਮਤਿ ਪਾਈ; ਪਾਵਣਹਾਰੈ ॥ ਵੇਪਰਵਾਹ; ਪੂਰੇ ਭੰਡਾਰੈ ॥

ਪਾਵਣਹਾਰੈ = ਪਾਉਣ ਵਾਲੇ ਪ੍ਰਭੂ ਨੇ ਆਪ ਹੀ ਆਪਣੇ ਸਰੂਪ ਦੀ ਕੀਮਤ ਪਾਈ = ਪਾਉਣਾ ਕੀਤੀ ਹੈ **ਵਾ:** ਪਾਉਣ ਵਾਲੇ ਮਹਾਤਮਾ ਜਨਾਂ ਨੇ ਗੁਰ ਸ਼ਬਦ, ਵੈਰਾਗ ਰੂਪੀ ਰਤਨ ਦੀ ਕੀਮਤਿ = ਕਦਰ ਪਾਉਣਾ ਕੀਤੀ ਹੈ।

ਵੇਪਰਵਾਹ = ਬੇ-ਮੁਥਾਜ ਹਰੀ ਦੇ ਨਾਮ ਨਾਲ ਮਹਾਤਮਾ ਦੇ ਹਿਰਦੇ ਰੂਪੀ ਪੂਰੇ = ਪੂਰਨ ਭੰਡਾਰੈ = ਖ਼ਜ਼ਾਨੇ ਭਰੇ ਹੋਏ ਹਨ।

## ਸਰਬ ਕਲਾ ਲੇ ਆਪੇ ਰਹਿਆ; ਗੁਰਮੁਖਿ ਕਿਸੈ ਬੁਝਾਇਦਾ ॥੫॥

ਸਰਬ = ਸਾਰੀਆਂ ਕਲਾ = ਸ਼ਕਤੀਆਂ ਲੈ ਕਰਕੇ ਪ੍ਰਭੂ ਆਪੇ = ਆਪ ਹੀ ਸਭ ਜੀਵਾਂ ਵਿਚ ਇਸਥਿਤ ਹੋ ਰਹਿਆ = ਰਿਹਾ ਹੈ ਅਤੇ ਕਿਸੇ ਵਿਰਲੇ ਵਿਰਲੇ ਗੁਰਮੁਖ ਜਨ ਨੂੰ ਹੀ ਇਹ ਸਿੱਖਿਆ ਬੁਝਾਇਦਾ = ਸਮਝਾਉਂਦਾ ਹੈ ॥੫॥

## ਨਦਰਿ ਕਰੇ; ਪੂਰਾ ਗੁਰੁ ਭੇਟੈ ॥ ਜਮ ਜੰਦਾਰੁ; ਨ ਮਾਰੈ ਫੇਟੈ ॥

ਜਿਸ ਉਪਰ ਪ੍ਰਭੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਉਸ ਨੂੰ ਪੂਰਾ = ਪੂਰਨ ਗੁਰੂ ਭੇਟੈ = ਮਿਲਦਾ ਹੈ।

ਫੇਰ ਉਸ ਨੂੰ ਜੰਦਾਰ = ਜਿੰਦ ਦਾ ਵੈਰੀ ਜਮ = ਜਮਦੂਤ ਕੋਈ ਫੇਟੈ = ਚੋਟ, ਧੱਕਾ ਨਹੀਂ ਮਾਰੈ = ਮਾਰਦਾ **ਵਾ:** ਫੇਟੈ = ਫੇਂਟ ਭਾਵ ਕਮਰਕੱਸਾ ਅਰਥਾਤ ਜਿਵੇਂ ਕਮਰਕੱਸੇ ਵਿੱਚੋਂ ਕਟਾਰ ਕੱਢ ਕੇ ਮਾਰੀਦੀ ਹੈ, ਇਉਂ ਜਮ ਸਜ਼ਾ, ਮੌਤ ਰੂਪੀ ਕਟਾਰ ਨਹੀਂ ਮਾਰਦਾ।

## ਜਿਉ ਜਲ ਅੰਤਰਿ ਕਮਲੁ ਬਿਗਾਸੀ; ਆਪੇ ਬਿਗਸਿ ਧਿਆਇਦਾ ॥੬॥

ਜਿਉ = ਜਿਵੇਂ ਜਲ = ਪਾਣੀ ਦੇ ਅੰਤਰਿ = ਵਿਚ ਕਮਲ ਦਾ ਫੁੱਲ ਪਾਣੀ ਤੋਂ ਨਿਰਲੇਪ ਰਹਿ ਕੇ ਬਿਗਾਸੀ = ਖਿੜਦਾ ਹੈ, ਇਉਂ ਜਗਿਆਸੂ ਰੂਪੀ ਕਮਲ ਪਦਾਰਥਾਂ ਰੂਪੀ ਜਲ ਵਿਚ ਰਹਿੰਦਾ ਹੋਇਆ ਵੀ ਇਨ੍ਹਾਂ ਤੋਂ ਨਿਰਲੇਪ ਰਹਿ ਕੇ ਤੁਰੀਆ ਅਵਸਥਾ ਵਿਚ ਖਿੜਦਾ ਹੈ। ਪ੍ਰਭੂ ਆਪ ਹੀ ਤਤ ਬੇਤਾ ਰੂਪ ਹੋ ਕੇ ਬਿਗਸਿ = ਪ੍ਰਸੰਨ ਚਿੱਤ ਹੋ ਕੇ ਜੀਵਨ ਮੁਕਤੀ ਲਈ ਆਪਣੇ ਸਰੂਪ ਨੂੰ ਧਿਆਇਦਾ = ਧਿਆਉਂਦਾ ਹੈ ॥੬॥

## ਆਪੇ ਵਰਖੈ; ਅੰਮ੍ਰਿਤ ਧਾਰਾ ॥ ਰਤਨ ਜਵੇਹਰ; ਲਾਲ ਅਪਾਰਾ ॥

ਆਪ ਹੀ ਗੁਰੂ ਰੂਪ ਬਦਲ ਹੋ ਕੇ ਨਾਮ ਅੰਮ੍ਰਿਤ ਦੀਆਂ ਧਾਰਾਂ ਦੀ ਵਰਖੈ = ਵਰਖਾ ਕਰਦਾ ਹੈ।

ਜਿਸ ਗੁਰੂ ਵਿਚ ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵੇਹਰ, ਪ੍ਰੇਮ ਰੂਪੀ ਲਾਲ ਅਪਾਰਾ = ਬੇਅੰਤ ਹਨ।

## ਸਤਿਗੁਰੁ ਮਿਲੈ ਤ ਪੂਰਾ ਪਾਈਐ; ਪ੍ਰੇਮ ਪਦਾਰਥੁ ਪਾਇਦਾ ॥੭॥

ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪਵੇ ਤਾਂ ਪੂਰਾ = ਪੂਰਨ ਉਪਦੇਸ਼ ਪਾਈਐ = ਪ੍ਰਾਪਤ ਕਰੀਦਾ ਹੈ, ਉਸ ਉਪਦੇਸ਼ ਕਰਕੇ ਪ੍ਰੇਮ ਰੂਪੀ ਪਦਾਰਥ ਪਾਇਦਾ = ਪਾ ਲਈਦਾ ਹੈ ॥੭॥

## ਪ੍ਰੇਮ ਪਦਾਰਥੁ; ਲਹੈ ਅਮੋਲੋ ॥ ਕਬ ਹੀ ਨ ਘਾਟਸਿ; ਪੂਰਾ ਤੋਲੋ ॥

ਜੋ ਪੁਰਖ ਪ੍ਰੇਮ ਰੂਪੀ ਅਮੋਲੋ = ਅਮੋਲਕ ਪਦਾਰਥ = ਵਸਤੂ ਲਹੈ = ਪ੍ਰਾਪਤ ਕਰ ਲੈਂਦਾ ਹੈ **ਵਾ:** ਪ੍ਰੇਮ ਰੂਪੀ ਪਦਾਰਥ ਦੁਆਰਾ ਅਮੋਲਕ ਧਰਮ, ਅਰਥ, ਕਾਮ, ਮੋਖ ਪ੍ਰਾਪਤ ਕਰ ਲੈਂਦਾ ਹੈ।

ਉਸਦਾ ਵੀਚਾਰ ਰੂਪੀ ਤੋਲੋ = ਤੋਲ ਪੂਰਾ = ਪੂਰਨ ਰਹਿੰਦਾ ਹੈ, ਜੋ ਕਬ ਹੀ = ਕਦਾਚਿਤ ਵੀ ਘਾਟਸਿ = ਘਟਦਾ ਨਹੀਂ ਹੈ।

## ਸਚੇ ਕਾ ਵਾਪਾਰੀ ਹੋਵੈ; ਸਚੋ ਸਉਦਾ ਪਾਇਦਾ ॥੮॥

ਜੋ ਪੁਰਖ ਸੱਚੇ ਨਾਮ ਕਾ = ਦਾ ਵਾਪਾਰੀ = ਵਣਜ ਕਰਨ ਵਾਲਾ ਹੋਵੈ = ਹੁੰਦਾ ਹੈ, ਉਹ ਸਚੋ = ਸੱਚ ਸਰੂਪ ਦੀ ਪ੍ਰਾਪਤੀ ਰੂਪੀ ਸਉਦਾ ਪਾਇਦਾ = ਪ੍ਰਾਪਤ ਕਰ ਲੈਂਦਾ ਹੈ ॥੮॥

## ਸਚਾ ਸਉਦਾ; ਵਿਰਲਾ ਕੋ ਪਾਏ ॥ ਪੂਰਾ ਸਤਿਗੁਰੁ; ਮਿਲੈ ਮਿਲਾਏ ॥

ਸੱਚਾ ਨਾਮ, ਸਰੂਪ ਦੀ ਪ੍ਰਾਪਤੀ ਰੂਪੀ ਸਉਦਾ ਕੋ = ਕੋਈ ਵਿਰਲਾ = ਟਾਵਾਂ-ਟਾਵਾਂ ਤਦੋਂ ਹੀ ਪਾਏ = ਪ੍ਰਾਪਤ ਕਰਦਾ ਹੈ।

ਜਦੋਂ ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਵਾਹਿਗੁਰੂ ਦੇ ਮਿਲਾਏ ਹੋਏ ਮਿਲੈ = ਮਿਲ ਪੈਣ, ਜਿਸਨੂੰ ਪੂਰਨ ਸਤਿਗੁਰੂ ਸਾਹਿਬ ਜੀ ਮਿਲਦੇ ਹਨ, ਉਸਨੂੰ ਜੋਤੀ ਸਰੂਪ ਪ੍ਰਭੂ ਨਾਲ ਮਿਲਾਏ = ਮੇਲ ਦੇਂਦੇ ਹਨ।

[ਅੰਗ ੧੦੩੭]

## ਗੁਰਮੁਖਿ ਹੋਇ ਸੁ ਹੁਕਮੁ ਪਛਾਣੈ; ਮਾਨੈ ਹੁਕਮੁ ਸਮਾਇਦਾ ॥੯॥

ਜੋ ਗੁਰਮੁਖ ਜਨ ਹੋਇ = ਹੁੰਦੇ ਹਨ, ਸੁ = ਉਹ ਸਤਿਗੁਰਾਂ ਦੇ ਹੁਕਮੁ = ਭਾਣੇ, ਰਜ਼ਾ ਨੂੰ ਪਛਾਣੈ = ਪਛਾਣਦੇ ਹਨ, ਫੇਰ ਹੁਕਮ ਨੂੰ ਮਾਨੈ = ਮੰਨ ਕਰਕੇ ਸੱਚ ਸਰੂਪ ਵਿਚ ਸਮਾਇਦਾ = ਅਭੇਦ ਹੋ ਜਾਂਦੇ ਹਨ ॥੯॥

## ਹੁਕਮੇ ਆਇਆ; ਹੁਕਮਿ ਸਮਾਇਆ ॥ ਹੁਕਮੇ ਦੀਸੈ; ਜਗਤੁ ਉਪਾਇਆ ॥

ਜੀਵ ਹੁਕਮੇ = ਹੁਕਮ ਵਿਚ ਹੀ ਜਨਮ ਧਾਰ ਕੇ ਆਇਆ ਹੈ ਅਤੇ ਹੁਕਮ ਵਿਚ ਹੀ ਸਮਾਇਆ = ਲੀਨ, ਸਮਾ ਜਾਂਦਾ ਹੈ।

ਉਸ ਪ੍ਰਭੂ ਦੇ ਹੁਕਮੇ = ਹੁਕਮ ਵਿਚ ਹੀ ਜਗਤੁ = ਸੰਸਾਰ ਉਪਾਇਆ = ਪੈਦਾ ਕੀਤਾ ਹੋਇਆ ਦੀਸੈ = ਦਿਸਦਾ ਹੈ।

**ਅਥਵਾ** ਜੋ ਪਰਮੇਸ਼ਰ ਦੇ ਹੁਕਮ ਵਿਚ ਗੁਰਾਂ ਦੀ ਸ਼ਰਨ ਵਿਚ ਆਇਆ ਹੈ ਅਤੇ ਗੁਰਾਂ ਦੇ ਹੁਕਮ, ਭਾਵ ਉਪਦੇਸ਼ ਵਿਚ ਸਮਾ, ਮਿਲ ਗਿਆ ਹੈ।

ਉਸਨੂੰ ਇਹ ਦਿਸ ਆਉਂਦਾ ਹੈ ਕਿ ਸਾਰਾ ਜਗਤ ਉਸ ਪ੍ਰਭੂ ਦੇ ਹੁਕਮ ਵਿਚ ਪੈਦਾ ਹੋਇਆ ਹੈ।

## ਹੁਕਮੇ ਸੁਰਗੁ ਮਛੁ ਪਇਆਲਾ; ਹੁਕਮੇ ਕਲਾ ਰਹਾਇਦਾ ॥੧੦॥

ਉਸਦੇ ਹੁਕਮੇ = ਹੁਕਮ ਵਿਚ ਹੀ ਸੁਰਗੁ = ਸਵਰਗ ਲੋਕ, ਮਛੁ = ਮਾਤ ਲੋਕ, ਪਇਆਲਾ = ਪਤਾਲ ਲੋਕ ਆਦਿ ਹਨ, ਉਹ ਹੁਕਮੇ = ਹੁਕਮ ਵਿਚ ਹੀ ਸਾਰਿਆਂ ਜੀਵਾਂ ਅੰਦਰ ਆਪਣੀ ਕਲਾ = ਸ਼ਕਤੀ, ਚੇਤਨ ਸੱਤਾ ਰਹਾਇਦਾ = ਰੱਖਦਾ ਹੈ।

**ਅਥਵਾ** ਹੁਕਮ ਵਿਚ ਹੀ ਸਵਰਗ ਭਾਵ ਸਤੋਗੁਣੀ ਪੁਰਖ ਹਨ, ਹੁਕਮ ਵਿਚ ਹੀ ਮਾਤ ਲੋਕ ਭਾਵ ਰਜੋਗੁਣੀ ਪੁਰਖ ਹਨ ਅਤੇ ਹੁਕਮ ਵਿਚ ਹੀ ਪਤਾਲ ਭਾਵ ਤਮੋਗੁਣੀ ਪੁਰਖ ਹਨ, ਆਪਣੇ ਹੁਕਮ ਵਿਚ ਹੀ ਆਪਣੀ ਚੇਤਨ ਸੱਤਾ ਰੂਪੀ ਸ਼ਕਤੀ ਰੱਖਦਾ ਹੈ ॥੧੦॥

## ਹੁਕਮੇ ਧਰਤੀ; ਧਉਲ ਸਿਰਿ ਭਾਰੰ ॥ ਹੁਕਮੇ; ਪਉਣ ਪਾਣੀ ਗੈਣਾਰੰ ॥

ਪਰਮੇਸ਼ਰ ਦੇ ਹੁਕਮੇ = ਹੁਕਮ ਵਿਚ ਹੀ ਧਰਤੀ = ਪ੍ਰਿਥਵੀ ਖੜ੍ਹੀ ਹੈ, ਹੁਕਮ ਵਿਚ ਹੀ ਧਰਮ ਰੂਪ ਧਉਲ = ਚਿੱਟੇ ਬੈਲ ਦੇ ਸਿਰ ਉਪਰ ਧਰਤੀ ਦਾ ਭਾਰੰ = ਭਾਰ ਰੱਖਿਆ ਹੋਇਆ ਹੈ **ਵਾ:** ਹੁਕਮ ਵਿਚ ਹੀ ਬੁੱਧ ਰੂਪੀ ਧਰਤੀ ਰੱਖੀ ਹੈ ਅਤੇ ਨਿਸ਼ਕਾਮ ਕਰਮ ਰੂਪੀ ਉੱਜਲ ਧਉਲੇ ਬੈਲ ਨੇ ਸਿਰ ਉਪਰ ਹੁਕਮ ਮੰਨਣ ਰੂਪ ਭਾਰ ਚੁੱਕਿਆ ਹੋਇਆ ਹੈ।

ਹੁਕਮੇ = ਹੁਕਮ ਵਿਚ ਹੀ ਪਉਣ = ਹਵਾ, ਪਾਣੀ = ਜਲ ਅਤੇ ਗੈਣਾਰੰ = ਅਕਾਸ਼ ਆਦਿ ਤੱਤ ਬਣੇ ਹਨ **ਵਾ:** ਜੋ ਹੁਕਮ ਨੂੰ ਮੰਨਣ ਵਾਲੇ ਹਨ, ਉਹ ਪਉਣ ਦੀ ਨਿਆਈਂ ਪਵਿੱਤਰ ਹੋ ਜਾਂਦੇ ਹਨ, ਪਾਣੀ ਦੀ ਨਿਆਈਂ ਸ਼ੀਤਲ, ਨਿਰਮਲ ਹੋ ਜਾਂਦੇ ਹਨ, ਅਕਾਸ਼ ਦੀ ਨਿਆਈਂ ਅਫੁਰ ਅਵਸਥਾ ਵਿਚ ਪਹੁੰਚ ਜਾਂਦੇ ਹਨ।

## ਹੁਕਮੇ ਸਿਵ ਸਕਤੀ ਘਰਿ ਵਾਸਾ; ਹੁਕਮੇ ਖੇਲ ਖੇਲਾਇਦਾ ॥੧੧॥

ਪ੍ਰਭੂ ਦੇ ਹੁਕਮੇ = ਹੁਕਮ ਵਿਚ ਹੀ ਸਿਵ = ਈਸ਼ਰ ਤੇ ਸਕਤੀ = ਮਾਇਆ ਦੁਆਰਾ ਰਚੇ ਸੰਸਾਰ ਰੂਪੀ ਘਰ ਵਿਚ ਜੀਵਾਂ ਦਾ ਵਾਸਾ ਹੁੰਦਾ ਹੈ, ਹੁਕਮੇ = ਹੁਕਮ ਵਿਚ ਹੀ ਸੰਸਾਰ ਖੇਲ = ਖੇਡ ਨੂੰ ਖੇਲਾਇਦਾ = ਖਿਡਾਉਣਾ ਕਰਦਾ ਹੈ **ਵਾ:** ਸੰਸਾਰ ਰੂਪੀ ਖੇਡ ਨੂੰ ਖੇਲਾਇਦਾ = ਖਿੰਡਾਅ, ਨਾਸ਼ ਕਰ ਦੇਂਦਾ ਹੈ ॥੧੧॥

## ਹੁਕਮੇ; ਆਡਾਣੇ ਆਗਾਸੀ ॥ ਹੁਕਮੇ; ਜਲ ਥਲ ਤ੍ਰਿਭਵਣ ਵਾਸੀ ॥

ਪ੍ਰਭੂ ਦੇ ਹੁਕਮੇ = ਹੁਕਮ ਵਿਚ ਹੀ ਆਗਾਸੀ = ਆਕਾਸ਼ ਆਡਾਣੇ = ਫੈਲਾਇਆ ਗਿਆ ਹੈ **ਵਾ:** (ਆ + ਡਾਣੇ) ਬਿਨਾਂ ਡਾਣੇ = ਡਾਹਣਿਆਂ ਭਾਵ ਬਿਨਾਂ ਕਿਸੇ ਸਹਾਰੇ ਦੇ ਅਕਾਸ਼ ਨੂੰ ਰੱਖਣਾ ਕੀਤਾ ਹੈ।

ਹੁਕਮੇ = ਹੁਕਮ ਵਿਚ ਹੀ ਜਲ = ਪਾਣੀ, ਥਲ = ਧਰਤੀ ਆਦਿ ਤ੍ਰਿਭਵਣ = ਤਿੰਨਾਂ ਭਵਣਾਂ ਦੇ ਜੀਵ ਵਾਸੀ = ਨਿਵਾਸ ਕਰ ਰਹੇ ਹਨ **ਵਾ:** ਜਲ ਦੀ ਨਿਆਈਂ ਪ੍ਰੇਮੀ, ਥਾਲ ਦੀ ਨਿਆਈਂ ਸਕਾਮੀ ਅਤੇ ਤਿੰਨਾਂ ਭਵਣਾਂ ਦੀ ਨਿਆਈਂ ਜਾਗ੍ਰਤ, ਸੁਪਨ ਤੇ ਸੁਖੋਪਤੀ ਵਿਚ ਵੱਸਣ ਵਾਲੇ ਜੀਵ ਸਭ ਹੁਕਮ ਵਿਚ ਹੀ ਹਨ।

## ਹੁਕਮੇ ਸਾਸ ਗਿਰਾਸ ਸਦਾ ਫੁਨਿ; ਹੁਕਮੇ ਦੇਖਿ ਦਿਖਾਇਦਾ ॥੧੨॥

ਪ੍ਰਭੂ ਦੇ ਹੁਕਮੇ = ਹੁਕਮ ਵਿਚ ਹੀ ਜੀਵ ਸਦਾ = ਹਮੇਸ਼ਾ ਸਾਸ = ਸਾਹ ਲੈਂਦਾ ਹੈ, ਗਿਰਾਸ = ਗ੍ਰਾਹੀ ਲੈਂਦਾ ਹੈ **ਵਾ:** ਸਾਸ ਗਿਰਾਸ = ਸਾਹ ਅੰਦਰ ਬਾਹਰ ਨੂੰ ਕੱਢਦਾ ਹੈ, ਫੁਨਿ = ਪੁਨਾ ਹੁਕਮੇ = ਹੁਕਮ ਵਿਚ ਹੀ ਗੁਰੂ ਰੂਪ ਹੋ ਕੇ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਦਾ ਹੈ ਅਤੇ ਹੁਕਮ ਵਿਚ ਹੀ ਤੱਤ ਬੇਤਿਆਂ ਨੂੰ ਆਪਣਾ ਸਰੂਪ ਪ੍ਰਗਟ ਕਰਕੇ ਦਿਖਾਇਦਾ = ਦਿਖਾਉਂਦਾ ਹੈ ॥੧੨॥

## ਹੁਕਮਿ ਉਪਾਏ; ਦਸ ਅਉਤਾਰਾ ॥ ਦੇਵ ਦਾਨਵ; ਅਗਣਤ ਅਪਾਰਾ ॥

ਪਰਮੇਸ਼ਰ ਨੇ ਆਪਦੇ ਹੁਕਮ ਵਿਚ ਹੀ ਵਿਸ਼ਨੂੰ ਦੇ ਦਸ ਅਉਤਾਰਾ = ਅਵਤਾਰ ਉਪਾਏ = ਪੈਦਾ ਕੀਤੇ ਹਨ। ਜੈਸਾ ਕਿ :

> **ਦੁਇ ਬਨਚਰ, ਦੁਇ ਬਾਰ ਚਰ, ਚਾਰ ਬਿਪਰ, ਦੁਇ ਰਾਓ ॥**
> **ਇਨ ਦਸਹਨ ਕੋ ਬੰਦ ਕੈ, ਤੁਲਸੀ ਭਵ ਸਿੰਧ ਤਰ ਜਾਉ ॥** *(ਅਮੀਰ ਭੰਡਾਰ, ਪੋਥੀ ਸੱਤਵੀਂ, ਪੰਨਾ ੫੯੨)*

ਅਰਥਾਤ ਦੋ ਬਨ ਵਿਚ ਵਿਚਰਨ ਵਾਲੇ—ਬਰਾਹ ਤੇ ਨਰਸਿੰਘ ਅਵਤਾਰ।
ਦੋ ਬਾਰ = ਪਾਣੀ ਵਿਚ ਵਿਚਰਨ ਵਾਲੇ—ਮੱਛ ਅਤੇ ਕੱਛ ਅਵਤਾਰ।
ਚਾਰ ਬਿਪਰ = ਬ੍ਰਾਹਮਣ ਜਾਤੀ ਵਿਚ—ਬੋਧਾ, ਬਾਵਨ, ਪਰਸਰਾਮ ਅਤੇ ਨਿਹਕਲੰਕ ਅਵਤਾਰ।

ਦੋ ਰਾਓ = ਰਾਜਾ ਰੂਪ ਹਨ—ਰਾਮ ਚੰਦਰ ਅਤੇ ਕ੍ਰਿਸ਼ਨ ਅਵਤਾਰ।

ਹੁਕਮ ਵਿਚ ਹੀ ਤੇਤੀ ਕਰੋੜ ਦੇਵ = ਦੇਵਤੇ, ਪੰਤਾਲੀ ਪਦਮ ਦਾਨਵ = ਦੈਂਤ ਆਦਿ ਅਣਗਿਣਤ = ਗਿਣਤੀ ਤੋਂ ਰਹਿਤ ਅਪਾਰ = ਬੇਅੰਤ ਹੀ ਪੈਦਾ ਕੀਤੇ ਹਨ।

## ਮਾਨੈ ਹੁਕਮੁ ਸੁ ਦਰਗਹ ਪੈਝੈ; ਸਾਚਿ ਮਿਲਾਇ ਸਮਾਇਦਾ ॥੧੩॥

ਜੋ ਪ੍ਰਭੂ ਦੇ ਹੁਕਮ ਨੂੰ ਮਾਨੈ = ਮੰਨਦੇ ਹਨ, ਸੁ = ਉਨ੍ਹਾਂ ਨੂੰ ਪ੍ਰਭੂ ਦੀ ਦਰਗਾਹ ਵਿਚ ਜਸ ਰੂਪ ਸਿਰੋਪਾਓ ਪੈਝੈ = ਪਹਿਨਾਏ ਜਾਂਦੇ ਹਨ, ਪ੍ਰਭੂ ਉਨ੍ਹਾਂ ਨੂੰ ਆਪਣੇ ਸੱਚੇ ਨਾਮ ਵਿਚ ਮਿਲਾਇ = ਮਿਲਾ ਕੇ ਆਪਣੇ ਸਰੂਪ ਵਿਚ ਸਮਾਇਦਾ = ਅਭੇਦ ਕਰ ਲੈਂਦਾ ਹੈ ॥੧੩॥

## ਹੁਕਮੇ; ਜੁਗ ਛਤੀਹ ਗੁਦਾਰੇ ॥ ਹੁਕਮੇ; ਸਿਧ ਸਾਧਿਕ ਵੀਚਾਰੇ ॥

ਪਰਮੇਸ਼ਰ ਨੇ ਹੁਕਮੇ = ਹੁਕਮ ਵਿਚ ਹੀ ਛਤੀਹ = ਛੱਤੀ ਜੁਗ ਧੁੰਧੂਕਾਰ ਵਿਚ ਗੁਦਾਰੇ = ਬਤੀਤ ਕੀਤੇ ਸਨ।

ਹੁਕਮੇ = ਹੁਕਮ ਵਿਚ ਹੀ ਸਿਧ = ਅਲੌਕਿਕ ਸ਼ਕਤੀਆਂ ਵਾਲੇ ਯੋਗੀ, ਸਾਧਿਕ = ਸਾਧਨਾ ਕਰਨ ਵਾਲੇ ਅਤੇ ਵੀਚਾਰੇ = ਵਿਚਾਰਵਾਨ ਆਦਿਕ ਹਨ।

## ਆਪਿ ਨਾਥੁ, ਨਥੀਂ ਸਭ ਜਾ ਕੀ; ਬਖਸੇ ਮੁਕਤਿ ਕਰਾਇਦਾ ॥੧੪॥

ਪਰਮੇਸ਼ਰ ਆਪ ਹੀ ਸਭ ਦਾ ਨਾਥੁ = ਮਾਲਕ ਹੈ, ਸਭ = ਸਾਰੀ ਸ੍ਰਿਸ਼ਟੀ ਹੀ ਜਾ = ਜਿਸ ਕੀ = ਦੀ ਨਥੀਂ = ਅਧੀਨ ਕੀਤੀ ਹੋਈ ਹੈ, ਜਿਸ ਨੂੰ ਬਖਸੇ = ਬਖ਼ਸ਼ ਲੈਂਦਾ ਹੈ **ਵਾ:** ਜਿਸ ਨੂੰ ਗੁਰਾਂ ਦੁਆਰਾ ਨਾਮ ਦੀ ਦਾਤ ਬਖ਼ਸ਼ ਦੇਂਦਾ ਹੈ, ਉਸ ਨੂੰ ਮੁਕਤ ਕਰਾਇਦਾ = ਕਰਵਾ ਦੇਂਦਾ ਹੈ ॥੧੪॥

## ਕਾਇਆ ਕੋਟੁ; ਗੜੈ ਮਹਿ ਰਾਜਾ ॥ ਨੇਬ ਖਵਾਸ; ਭਲਾ ਦਰਵਾਜਾ ॥

('ਰਾਜਾ' ਦਾ ਉਚਾਰਣ ਪੋਲਾ ਹੈ)

ਇਹ ਕਾਇਆ = ਸਰੀਰ ਕੋਟੁ = ਕਿਲ੍ਹੇ ਦੀ ਨਿਆਈਂ ਹੈ, ਇਸ ਗੜੈ = ਕਿਲ੍ਹੇ ਮਹਿ = ਵਿਚ ਪ੍ਰਭੂ ਆਪ ਹੀ ਰਾਜਾ ਰੂਪ ਹੈ **ਵਾ:** ਇਹ ਸਰੀਰ ਕਿਲ੍ਹਾ ਹੈ, ਇਸ ਵਿਚ ਹਿਰਦਾ, ਦਸਮ ਦੁਆਰ ਰੂਪੀ ਗੜੈ = ਕਿਲ੍ਹੇ ਦਾ ਅਸਥਾਨ ਹੈ, ਉਸ ਵਿਚ ਬ੍ਰਹਮ ਚੇਤਨ ਆਪ ਰਾਜਾ ਰੂਪ ਹੈ **ਵਾ:** ਇਹ ਦੇਹ ਰੂਪੀ ਕਿਲ੍ਹਾ ਹੈ, ਇਸ ਵਿਚ ਸੂਖਮ ਸਰੀਰ ਰੂਪੀ ਕਿਲ੍ਹਾ ਅਸਥਾਨ ਹੈ, ਇਸ ਵਿਚ ਚੇਤਨ ਸੱਤਾ ਦੇਣ ਵਾਲਾ ਚੇਤਨ ਪ੍ਰਭੂ ਆਪ ਹੀ ਰਾਜਾ ਰੂਪ ਹੈ।

ਇੰਦ੍ਰੇ ਨੇਬ = ਚੋਬਦਾਰ ਹਨ, ਇੰਦ੍ਰਿਆਂ ਦੇ ਪ੍ਰੇਰਕ ਦੇਵਤੇ ਖਵਾਸ = ਚੌਰ ਬਰਦਾਰ ਹਨ ਅਤੇ ਮੁੱਖ ਰੂਪੀ ਭਲਾ = ਚੰਗਾ ਸੋਹਣਾ ਦਰਵਾਜਾ = ਦੁਆਰਾ ਹੈ **ਵਾ:** ਵੈਰਾਗ ਰੂਪੀ ਚੋਬਦਾਰ, ਵਿਵੇਕ ਰੂਪੀ ਚੌਰ ਬਰਦਾਰ ਅਤੇ ਗਿਆਨ ਰੂਪੀ ਭਲਾ ਦਰਵਾਜ਼ਾ ਹੈ।

## ਮਿਥਿਆ ਲੋਭੁ, ਨਾਹੀ ਘਰਿ ਵਾਸਾ; ਲਬਿ ਪਾਪਿ ਪਛੁਤਾਇਦਾ ॥੧੫॥

ਜਿਸ ਨੂੰ ਮਿਥਿਆ = ਝੂਠੇ ਪਦਾਰਥਾਂ ਦਾ ਲੋਭੁ = ਲਾਲਚ ਹੈ, ਉਸਦਾ ਆਪਣੇ ਸਰੂਪ, ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ ਨਹੀਂ ਹੁੰਦਾ, ਜੀਵ ਲਬਿ = ਲਾਲਚ ਤੇ ਪਾਪਿ = ਮੰਦ ਕਰਮਾਂ ਕਰਕੇ ਪਛੁਤਾਇਦਾ = ਪਛਤਾਉਂਦਾ ਰਹਿੰਦਾ ਹੈ ॥੧੫॥

## ਸਤੁ ਸੰਤੋਖੁ; ਨਗਰ ਮਹਿ ਕਾਰੀ ॥ ਜਤੁ ਸਤੁ ਸੰਜਮੁ; ਸਰਣਿ ਮੁਰਾਰੀ ॥

ਜਿਸ ਨੇ ਇਸ ਸਰੀਰ ਰੂਪੀ ਨਗਰ = ਸ਼ਹਿਰ ਮਹਿ = ਵਿਚ ਸਤ ਤੇ ਸੰਤੋਖ ਰੂਪੀ ਕਾਰੀ = ਚੰਗੀ ਕਾਰ ਕਰਨ ਵਾਲੇ ਪਹਿਰੇਦਾਰ ਬਣਾਏ ਹੋਏ ਹਨ **ਵਾ:** ਝੂਠ ਦੇ ਰੋਗ ਦੀ ਨਵਿਰਤੀ ਲਈ ਸੱਤ ਤੇ ਲੋਭ ਦੀ ਨਵਿਰਤੀ ਲਈ ਸੰਤੋਖ ਰੂਪੀ ਕਾਰੀ = ਔਸ਼ਧੀ ਬਣਾਈ ਹੈ।

ਅਤੇ ਜਤੁ, ਸਤ ਤੇ ਸੰਜਮੁ = ਇੰਦ੍ਰੀਆਂ ਦਮਨ ਕਰਕੇ ਮੁਰਾਰੀ = ਪ੍ਰਭੂ ਦੀ ਸਰਣਿ = ਓਟ ਲੈਣਾ ਕੀਤੀ ਹੈ।

## ਨਾਨਕ ਸਹਜਿ ਮਿਲੈ ਜਗਜੀਵਨੁ; ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਨੂੰ ਸਹਜਿ = ਸੁਤੇ-ਸਿੱਧ ਹੀ ਜਗਜੀਵਨੁ = ਜਗਤ ਦਾ ਜੀਵਨ ਰੂਪ ਪ੍ਰਭੂ ਮਿਲ ਪੈਂਦਾ ਹੈ, ਉਹ ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਪਤਿ = ਇੱਜ਼ਤ, ਪ੍ਰਤਿਸ਼ਟਾ ਨੂੰ ਪਾਇਦਾ = ਪਾਉਂਦਾ ਹੈ ॥੧੬॥੪॥੧੬॥

## ਮਾਰੂ ਮਹਲਾ ੧ ॥

## ਸੁੰਨ ਕਲਾ; ਅਪਰੰਪਰਿ ਧਾਰੀ ॥ ਆਪਿ ਨਿਰਾਲਮੁ; ਅਪਰ ਅਪਾਰੀ ॥

ਅਪਰੰਪਰਿ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸੁੰਨ = ਅਫੁਰ ਸਰੂਪ ਬ੍ਰਹਮ ਨੇ ਸਭ ਵਿਚ ਆਪਣੀ ਚੇਤਨ ਸੱਤਾ ਰੂਪੀ ਕਲਾ = ਸ਼ਕਤੀ ਧਾਰੀ = ਧਾਰਨ ਕੀਤੀ ਹੋਈ ਹੈ।

ਪ੍ਰੰਤੂ ਉਹ ਪ੍ਰਭੂ ਆਪ ਜੀਵਾਂ ਦੀ ਕਰਨੀ ਕਰਤੂਤ ਤੋਂ ਨਿਰਾਲਮੁ = ਨਿਰਲੇਪ ਰਹਿੰਦਾ ਹੈ, ਪ੍ਰਕਿਰਤੀ ਅਪਰ = ਉਰ੍ਹੇ ਹੈ ਅਤੇ ਉਹ ਅਪਾਰੀ = ਪਾਰਾਵਾਰ ਤੋਂ ਰਹਿਤ ਹੈ **ਵਾ:** ਅਪਰ ਅਪਾਰੀ = ਬੇਅੰਤ ਤੋਂ ਬੇਅੰਤ ਪ੍ਰਭੂ ਆਪ ਕਿਸੇ ਦੇ ਨਿਰਾਲਮੁ = ਆਸਰੇ ਤੋਂ ਬਿਨਾਂ ਹੈ।

## ਆਪੇ ਕੁਦਰਤਿ ਕਰਿ ਕਰਿ ਦੇਖੈ; ਸੁੰਨਹੁ ਸੁੰਨੁ ਉਪਾਇਦਾ ॥੧॥

ਆਪੇ = ਆਪ ਹੀ ਸਾਰੀ ਕੁਦਰਤਿ = ਸ੍ਰਿਸ਼ਟੀ ਨੂੰ ਪੈਦਾ ਕਰਿ = ਕਰਕੇ, ਪਾਲਣਾ ਕਰਿ = ਕਰਕੇ ਦੇਖੈ = ਵੇਖ ਰਿਹਾ ਹੈ, ਉਹ ਸੁੰਨ = ਅਫੁਰ ਰੂਪ ਬ੍ਰਹਮ ਸਾਰਿਆਂ ਦੇ ਪ੍ਰਕਾਸ਼ਕ ਸੁੰਨਹੁ = ਅਫੁਰ ਸਾਖੀ ਸਰੂਪ ਤੋਂ ਸਭ ਸ੍ਰਿਸ਼ਟੀ ਉਪਾਇਦਾ = ਪੈਦਾ ਕਰ ਰਿਹਾ ਹੈ **ਵਾ:** ਸੁੰਨੁ = ਅਫੁਰ ਰੂਪ ਬ੍ਰਹਮ ਨੇ ਆਪਣੇ ਤੋਂ ਸੁੰਨਹੁ = ਅਕਾਸ਼ ਆਦਿ ਤੱਤਾਂ ਨੂੰ ਪੈਦਾ ਕੀਤਾ ਹੈ।

ਅਰਥਾਤ ਜਿਵੇਂ ਚੁੰਬਕ ਪੱਥਰ ਦੀ ਸੰਗਤ ਕਰਕੇ ਲੋਹੇ ਵਿਚ ਹਰਕਤ ਆ ਜਾਂਦੀ ਹੈ, ਇਸ ਪ੍ਰਕਾਰ ਅਫੁਰ ਸਰੂਪ ਬ੍ਰਹਮ ਦੀ ਚੇਤਨ ਸੱਤਾ ਪਾ ਕੇ ਜੜ੍ਹ ਮਾਇਆ ਵਿਚ ਹਰਕਤ ਆਈ ਹੈ, ਜੋ ਅੱਗੇ ਤ੍ਰਿੰਨ ਗੁਣ ਰੂਪ ਹੋ ਗਈ, ਜੋ ਸਤੋਗੁਣ ਵਿਚ ਚੇਤਨ ਦਾ ਪ੍ਰਤਿਬਿੰਬ ਪਿਆ, ਉਹ ਈਸ਼ਰ ਰੂਪ ਹੋ ਗਿਆ, ਜਿਸਨੇ ਮਾਇਆ ਆਪਣੇ ਅਧੀਨ ਕਰ ਲਈ ਤੇ ਜਗਤ ਦੀ ਉਤਪਤੀ ਪਾਲਣਾ ਲੈਤਾ ਦਾ ਕੰਮ ਕਰਨ ਲੱਗ ਪਿਆ, ਜੋ ਰਜੋ ਅਤੇ ਤਮੋ ਗੁਣ ਦੇ ਵਿਚ ਚੇਤਨ ਦਾ ਪ੍ਰਤਿਬਿੰਬ ਪਿਆ, ਉਹ ਅਵਿੱਦਿਆ ਰੂਪ ਹੋ ਕੇ ਅਨੇਕਾਂ ਜੀਵ ਰੂਪ ਹੋ ਗਿਆ, ਪ੍ਰੰਤੂ ਇਨ੍ਹਾਂ ਦੋਹਾਂ ਦੇ ਵਿਚ ਅਫੁਰ ਸਰੂਪ ਬ੍ਰਹਮ ਹੀ ਵਿਆਪਕ ਹੈ, ਜਿਸਨੇ ਮਾਇਆ ਸਬਲ ਹੋ ਕੇ ਬੇਅੰਤ ਰਚਨਾ ਬਣਾਈ ਹੈ ॥੧॥

## ਪਉਣੁ ਪਾਣੀ; ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ; ਕਾਇਆ ਗੜ ਰਾਜੇ ॥

ਪਉਣੁ = ਹਵਾ, ਪਾਣੀ = ਜਲ ਆਦਿ ਤੱਤ ਵੀ ਸੁੰਨੈ = ਅਫੁਰ ਰੂਪ ਬ੍ਰਹਮ ਤੇ = ਤੋਂ ਹੀ ਸਾਜੇ = ਰਚੇ, ਪੈਦਾ ਹੋਏ ਹਨ, ਭਾਵ ਪ੍ਰਭੂ ਨੇ ਆਪ ਹੀ ਸਭ ਕੁਝ ਸਾਜਣਾ ਕੀਤਾ ਹੈ।

ਇਸ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਇ = ਪੈਦਾ ਕਰਕੇ ਇਸ ਬ੍ਰਹਿਮੰਡ ਰੂਪੀ ਕਾਇਆ = ਦੇਹੀ ਦੇ ਗੜ = ਕਿਲ੍ਹੇ **ਵਾ:** ਇਸ ਦੇਹੀ ਰੂਪੀ ਕਿਲ੍ਹੇ ਵਿਚ ਪ੍ਰਭੂ ਰਾਜੇ = ਰਾਜਾ ਰੂਪ ਹੋ ਕੇ ਬਿਰਾਜਮਾਨ ਹੋ ਰਿਹਾ ਹੈ।

## ਅਗਨਿ ਪਾਣੀ ਜੀਉ ਜੋਤਿ ਤੁਮਾਰੀ; ਸੁੰਨੇ ਕਲਾ ਰਹਾਇਦਾ ॥੨॥

ਹੇ ਪ੍ਰਭੂ ! ਅਗਨਿ = ਅੱਗ ਵਿਚ ਪ੍ਰਕਾਸ਼, ਪਾਣੀ = ਜਲ ਵਿਚ ਦ੍ਰਵਤਾ, ਜੀਉ = ਜੀਵਾਂ ਵਿਚ ਚੇਤਨ ਸੱਤਾ ਰੂਪ ਤੁਮਾਰੀ = ਤੇਰੀ ਹੀ ਜੋਤਿ = ਜੋਤੀ ਹੈ, ਤੂੰ ਸੁੰਨੇ = ਅਫੁਰ ਰੂਪ ਹੁੰਦਾ ਹੋਇਆ ਆਪਣੀ ਕਲਾ = ਸ਼ਕਤੀ ਨਾਲ ਸਭ ਵਿਚ ਆਪਣੇ ਆਪ ਨੂੰ ਰਹਾਇਦਾ = ਰੱਖਦਾ, ਇਸਥਿਤ ਕਰਦਾ ਹੈਂ ॥੨॥

## ਸੁੰਨਹੁ; ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ; ਵਰਤੇ ਜੁਗ ਸਬਾਏ ॥

ਸੁੰਨਹੁ = ਅਫੁਰ ਸਰੂਪ ਬ੍ਰਹਮ ਨੇ ਰਜੋ ਗੁਣੀ ਬ੍ਰਹਮਾ, ਸਤੋਗੁਣੀ ਬਿਸਨੁ = ਵਿਸ਼ਨੂੰ, ਤਮੋਗੁਣੀ ਮਹੇਸੁ = ਸ਼ਿਵ ਆਦਿ ਪ੍ਰਧਾਨ ਦੇਵਤੇ ਉਪਾਏ = ਪੈਦਾ ਕੀਤੇ ਹਨ।

ਸੁੰਨੇ = ਅਫੁਰ ਸਰੂਪ ਦੇ ਅੰਦਰ ਹੀ ਸਬਾਏ = ਸਾਰੇ ਜੁਗ ਵਰਤੇ = ਵਰਤ ਰਹੇ ਹਨ **ਵਾ:** ਅਫੁਰ ਸਰੂਪ ਪ੍ਰਭੂ ਸਭ ਜੁਗਾਂ ਵਿਚ ਆਪ ਹੀ ਵਰਤ ਰਿਹਾ ਹੈ।

## ਇਸੁ ਪਦ ਵੀਚਾਰੇ, ਸੋ ਜਨੁ ਪੂਰਾ; ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥

ਜੋ ਇਸ ਸੁੰਨ, ਅਫੁਰ ਸਰੂਪ ਰੂਪੀ ਪਦ = ਪਦਵੀ ਨੂੰ ਵੀਚਾਰੇ = ਵੀਚਾਰਨਾ ਕਰਦਾ ਹੈ, ਸੋ = ਉਹ ਜਨੁ = ਪੁਰਖ ਪੂਰਾ = ਪੂਰਨ ਗੁਣਵਾਨ ਹੈ, ਤਿਸੁ = ਉਸ ਗੁਰਮੁਖ ਨੂੰ ਜੇਕਰ ਮਿਲੀਐ = ਮਿਲਣਾ ਕਰੀਏ ਤਾਂ ਉਹ ਅੰਦਰੋਂ ਭਰਮ ਨੂੰ ਚੁਕਾਇਦਾ = ਚੁਕਾ ਦੇਂਦਾ, ਨਵਿਰਤ ਕਰ ਦੇਂਦਾ ਹੈ ॥੩॥

## ਸੁੰਨਹੁ; ਸਪਤ ਸਰੋਵਰ ਥਾਪੇ ॥ ਜਿਨਿ ਸਾਜੇ; ਵੀਚਾਰੇ ਆਪੇ ॥

ਸੁੰਨਹੁ = ਅਫੁਰ ਸਰੂਪ ਬ੍ਰਹਮ ਤੋਂ ਹੀ ਪ੍ਰਤੱਖ ਸਪਤ = ਸੱਤ ਸਰੋਵਰ = ਸਮੁੰਦ੍ਰ ਥਾਪੇ = ਇਸਥਿਤ ਕੀਤੇ ਹਨ **ਵਾ:** ਪੰਜ ਗਿਆਨ ਇੰਦ੍ਰੇ ਮਨ ਤੇ ਬੁੱਧ ਰੂਪੀ ਸੱਤ ਸਰੋਵਰ ਸਥਾਪਿਤ ਕੀਤੇ ਹਨ **ਵਾ:** (ਸ + ਪਤ) ਸ = ਸਹਿਤ ਪਤ = ਇੱਜ਼ਤ ਦੇ ਸਾਧਸੰਗਤ ਰੂਪ ਸਰੋਵਰ ਸਥਾਪਿਤ ਕੀਤਾ ਹੈ।

ਜਿਨਿ = ਜਿਸ ਪ੍ਰਭੂ ਨੇ ਇਹ ਸਰੋਵਰ ਸਾਜੇ = ਸਾਜਣਾ ਕੀਤੇ ਹਨ, ਉਸ ਨੇ ਆਪੇ = ਆਪ ਹੀ ਵੀਚਾਰਨਾ ਕੀਤੇ ਹਨ।

## ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ; ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥

ਤਿਤੁ = ਉਸ ਸਾਧਸੰਗਤ ਰੂਪੀ ਸਤ = ਸੱਚੇ ਸਰਿ = ਸਰੋਵਰ ਵਿਚ ਜਿਸ ਗੁਰਮੁਖ ਜਨ ਦਾ ਮਨੂਆ = ਮਨ ਨਾਵੈ = ਨਹਾਉਂਦਾ ਹੈ, ਉਹ ਫਿਰਿ = ਪੁਨਾ ਬਾਹੁੜਿ = ਮੁੜ ਕੇ ਜੂਨਾਂ ਵਿਚ ਨਹੀਂ ਪਾਇਦਾ = ਪਾਇਆ ਜਾਂਦਾ ॥੪॥

## ਸੁੰਨਹੁ; ਚੰਦੁ ਸੂਰਜੁ ਗੈਣਾਰੇ ॥ ਤਿਸ ਕੀ ਜੋਤਿ; ਤ੍ਰਿਭਵਣ ਸਾਰੇ ॥

ਸੁੰਨਹੁ = ਅਫੁਰ ਸਰੂਪ ਬ੍ਰਹਮ ਤੋਂ ਹੀ ਗੈਣਾਰੇ = ਅਕਾਸ਼ ਵਿਚ ਚੰਦੁ = ਚੰਦਰਮਾ ਤੇ ਸੂਰਜ ਪੈਦਾ ਹੋ ਕੇ ਪ੍ਰਕਾਸ਼ ਕਰ ਰਹੇ ਹਨ **ਵਾ:** ਅਫੁਰ ਪ੍ਰਭੂ ਨੇ ਜਗਿਆਸੂ ਜਨਾਂ ਦੇ ਰਿਦੈ ਰੂਪੀ ਅਕਾਸ਼ ਵਿਚ ਬੈਰਾਗ ਰੂਪੀ ਚੰਦ ਤੇ ਬਿਬੇਕ ਰੂਪੀ ਸੂਰਜ ਪੈਦਾ ਕੀਤਾ ਹੈ।

ਤਿਸ = ਉਸ ਅਫੁਰ ਸਰੂਪ ਕੀ = ਦੀ ਸੱਤਾ ਰੂਪੀ ਜੋਤਿ = ਜੋਤੀ ਤ੍ਰਿਭਵਣਿ = ਤਿੰਨਾਂ ਭਵਣਾਂ ਦੇ ਸਾਰੇ ਜੀਵਾਂ ਵਿਚ ਪਸਰ ਰਹੀ ਹੈ।

## ਸੁੰਨੇ, ਅਲਖ ਅਪਾਰ ਨਿਰਾਲਮੁ; ਸੁੰਨੇ ਤਾੜੀ ਲਾਇਦਾ ॥੫॥

ਸੁੰਨੇ = ਅਫੁਰ ਰੂਪ ਬ੍ਰਹਮ ਅਲਖ = ਲਖਣ ਤੋਂ ਰਹਿਤ, ਅਪਾਰ = ਪਾਰਾਵਾਰ ਤੋਂ ਰਹਿਤ, ਨਿਰਾਲਮੁ = ਅਸੰਗ ਹੈ, ਉਹ ਸੁੰਨੇ = ਅਫੁਰ ਸਰੂਪ ਹੁੰਦਾ ਹੋਇਆ ਵੀ ਆਪਣੀ ਸ੍ਵੈ ਮਹਿਮਾ ਵਿਚ ਇਸਥਿਤ ਹੋ ਕੇ ਤਾੜੀ = ਸਮਾਧੀ ਲਾਇਦਾ = ਲਾਉਂਦਾ ਹੈ ॥੫॥

## ਸੁੰਨਹੁ; ਧਰਤਿ ਅਕਾਸੁ ਉਪਾਏ ॥ ਬਿਨੁ ਥੰਮਾ ਰਾਖੇ; ਸਚੁ ਕਲ ਪਾਏ ॥

ਸੁੰਨਹੁ = ਅਫੁਰ ਸਰੂਪ ਬ੍ਰਹਮ ਤੋਂ ਹੀ ਧਰਤਿ = ਧਰਤੀ ਅਤੇ ਅਕਾਸ਼ ਆਦਿ ਉਪਾਏ = ਪੈਦਾ ਹੋਏ ਹਨ।

ਸਚੁ = ਸੱਚੇ ਅਫੁਰ ਸਰੂਪ ਪ੍ਰਭੂ ਨੇ ਆਪਣੀ ਕਲ = ਸ਼ਕਤੀ ਪਾਏ = ਪਾ ਕੇ ਬਿਨੁ = ਬਗ਼ੈਰ ਕਿਸੇ ਥੰਮ੍ਹਾਂ ਤੋਂ ਰਾਖੇ = ਰੱਖੇ ਹਨ, ਭਾਵ ਕੋਈ ਬਾਹਰੀ ਆਸਰਾ ਨਹੀਂ ਦਿੱਤਾ।

## ਤ੍ਰਿਭਵਣ ਸਾਜਿ ਮੇਖੁਲੀ ਮਾਇਆ; ਆਪਿ ਉਪਾਇ ਖਪਾਇਦਾ ॥੬॥

ਤ੍ਰਿਭਵਣ = ਤਿੰਨਾਂ ਭਵਣਾਂ ਨੂੰ ਸਾਜਿ = ਰਚ, ਪੈਦਾ ਕਰਕੇ ਪ੍ਰਭੂ ਨੇ ਮਾਇਆ ਦੀ ਮੇਖੁਲੀ = ਤੜਾਗੀ ਵਿਚ ਪਾਇਆ ਹੋਇਆ ਹੈ, ਪੁਨਾ ਆਪ ਹੀ ਸ੍ਰਿਸ਼ਟੀ ਨੂੰ ਉਪਾਇ = ਪੈਦਾ ਕਰਦਾ ਅਤੇ ਖਪਾਇਦਾ = ਖਪਾਉਂਦਾ, ਨਾਸ਼ ਕਰਦਾ ਹੈ ॥੬॥

## ਸੁੰਨਹੁ ਖਾਣੀ; ਸੁੰਨਹੁ ਬਾਣੀ ॥ ਸੁੰਨਹੁ ਉਪਜੀ; ਸੁੰਨਿ ਸਮਾਣੀ ॥

ਸੁੰਨਹੁ = ਅਫੁਰ ਸਰੂਪ ਤੋਂ ਹੀ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਪੈਦਾ ਹੋਈਆਂ ਹਨ, ਸੁੰਨਹੁ = ਅਫੁਰ ਸਰੂਪ ਪ੍ਰਭੂ ਤੋਂ ਹੀ ਚਾਰ ਪ੍ਰਕਾਰ ਦੀਆਂ ਬਾਣੀਆਂ (ਬੈਖਰੀ, ਮੱਧਮ, ਪਸੰਤੀ, ਪਰ੍ਹਾ) ਪੈਦਾ ਹੋਈਆਂ ਹਨ।

ਸੁੰਨਹੁ = ਅਫੁਰ ਸਰੂਪ ਤੋਂ ਹੀ ਇਹ ਖਾਣੀਆਂ ਤੇ ਬਾਣੀਆਂ ਉਪਜੀ = ਪੈਦਾ ਹੋਈਆਂ ਹਨ **ਵਾ:** ਸ੍ਰਿਸ਼ਟੀ ਪੈਦਾ ਹੋਈ ਹੈ, ਜੋ ਅੰਤ ਨੂੰ ਸੁੰਨਿ = ਅਫੁਰ ਸਰੂਪ ਵਿਚ ਹੀ ਸਮਾਣੀ = ਸਮਾਅ ਜਾਵੇਗੀ।

## ਉਤਭੁਜੁ ਚਲਤੁ ਕੀਆ ਸਿਰਿ ਕਰਤੈ; ਬਿਸਮਾਦੁ ਸਬਦਿ ਦੇਖਾਇਦਾ ॥੭॥

ਸਿਰਿ = ਸ਼੍ਰੋਮਣੀ ਕਰਤੈ = ਰਚਨਹਾਰ ਪ੍ਰਭੂ ਨੇ ਉਤਭੁਜੁ = ਬਨਸਪਤੀ ਆਦਿ ਖਾਣੀਆਂ ਦਾ ਚਲਤੁ = ਕੌਤਕ ਕੀਆ = ਕੀਤਾ ਹੈ **ਵਾ:** (ਉਤ + ਭੁਜੁ) ਉਤ ਕ੍ਰਿਸ਼ਟ ਭੁਜਾਂ ਵਾਲੇ ਸ਼੍ਰੋਮਣੀ ਕਰਤਾ ਪੁਰਖ ਨੇ ਸੰਸਾਰ ਰੂਪੀ ਕੌਤਕ ਰਚਨਾ ਕੀਤਾ ਹੈ, ਇਸ ਕੌਤਕ ਵਿਚ ਰਹਿੰਦਾ ਹੋਇਆ ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਦਾ ਹੈ, ਉਸਨੂੰ ਬਿਸਮਾਦੁ = ਅਸਚਰਜ ਰੂਪ ਬ੍ਰਹਮ ਆਪਣਾ ਸਰੂਪ ਦੇਖਾਇਦਾ = ਵਿਖਾ ਦੇਂਦਾ ਹੈ ॥੭॥

## ਸੁੰਨਹੁ; ਰਾਤਿ ਦਿਨਸੁ ਦੁਇ ਕੀਏ ॥ ਓਪਤਿ ਖਪਤਿ; ਸੁਖਾ ਦੁਖ ਦੀਏ ॥

ਸੁੰਨਹੁ = ਅਫੁਰ ਸਰੂਪ ਬ੍ਰਹਮ ਨੇ ਆਪਣੇ ਆਪ ਤੋਂ ਰਾਤ ਦੇ ਦਿਨਸੁ = ਦਿਨ ਦੁਇ = ਦੋਵੇਂ ਬਣਾਉਣਾ ਕੀਏ = ਕੀਤੇ ਹਨ **ਵਾ:** ਰਾਤ ਦੀ ਨਿਆਈਂ ਅਗਿਆਨੀ ਅਤੇ ਦਿਨ ਦੀ ਨਿਆਈਂ ਗਿਆਨਵਾਨ ਦੋਵੇਂ ਬਣਾਉਣਾ ਕੀਤੇ ਹਨ।

ਸ੍ਰਿਸ਼ਟੀ ਦੀ ਓਪਤਿ = ਉਤਪਤੀ ਤੇ ਖਪਤਿ = ਪਰਲੋਂ ਆਪ ਕਰਦਾ ਹੈ ਅਤੇ ਜੀਵਾਂ ਦੀ ਕਰਨੀ ਅਨੁਸਾਰ ਸੁਖ ਦੁਖ ਦੀਏ = ਦੇਣਾ ਕਰਦਾ ਹੈ।

## ਸੁਖ ਦੁਖ ਹੀ ਤੇ ਅਮਰੁ ਅਤੀਤਾ; ਗੁਰਮੁਖਿ ਨਿਜ ਘਰੁ ਪਾਇਦਾ ॥੮॥

ਉਹ ਪ੍ਰਭੂ ਆਪ ਹੀ = ਨਿਸਚੇ ਕਰਕੇ ਸੁੱਖਾਂ ਦੁੱਖਾਂ ਤੇ = ਤੋਂ ਅਤੀਤਾ = ਅਸੰਗ ਅਤੇ ਅਮਰੁ = ਮਰਨ ਤੋਂ ਰਹਿਤ ਹੈ, ਗੁਰਮੁਖਿ = ਮੁਖੀ ਗੁਰਾਂ ਦੁਆਰਾ ਉਸਦਾ ਨਿਜ = ਆਪਣਾ ਸਰੂਪ ਰੂਪੀ ਘਰ ਪਾਇਦਾ = ਪਾਉਣਾ ਕਰੀਦਾ ਹੈ ॥੮॥

[ਅੰਗ ੧੦੩੮]

## ਸਾਮ ਵੇਦੁ ਰੁਗੁ; ਜੁਜਰੁ ਅਥਰਬਣੁ ॥ ਬ੍ਰਹਮੇ ਮੁਖਿ; ਮਾਇਆ ਹੈ ਤ੍ਰੈ ਗੁਣ ॥

ਜੋ ਸਾਮ ਵੇਦੁ, ਰੁਗੁ = ਰਿਗਵੇਦ, ਯਜੁਰ ਵੇਦ ਅਤੇ ਅਥਰਬਣ ਵੇਦ ਹਨ ਅਤੇ ਇਨ੍ਹਾਂ ਬੇਦਾਂ ਨੂੰ ਪਰਵਿਰਤ ਕਰਨ ਵਾਲਾ ਮੁਖਿ = ਮੁਖੀ ਬ੍ਰਹਮਾ ਆਦਿ ਮਾਇਆ ਦੇ ਤ੍ਰੈ ਗੁਣ = ਤਿੰਨਾਂ ਗੁਣਾਂ ਵਿਚ ਹੀ ਪੈਦਾ ਕੀਤੇ ਹੋਏ ਹਨ, ਭਾਵ ਵੇਦਾਂ ਦਾ ਉਪਾਸ਼ਨਾ ਕਾਂਡ ਰਾਜਸੀ ਹੈ, ਕਰਮ ਕਾਂਡ ਤਾਮਸੀ ਹੈ ਅਤੇ ਗਿਆਨ ਕਾਂਡ ਸਾਂਤਕੀ ਹੈ।

## ਤਾ ਕੀ ਕੀਮਤਿ ਕਹਿ ਨ ਸਕੈ ਕੋ; ਤਿਉ ਬੋਲੇ ਜਿਉ ਬੋਲਾਇਦਾ ॥੯॥

ਤਾ = ਉਸ ਪ੍ਰਭੂ ਕੀ = ਦੀ ਕੀਮਤ ਨੂੰ ਕੋ = ਕੋਈ ਵੀ ਨਹੀਂ ਕਹਿ = ਆਖ ਸਕੈ = ਸਕਦਾ, ਜੀਵ ਤਿਉ = ਤਿਵੇਂ ਵੀ ਬੋਲੇ = ਬੋਲਦੇ ਹਨ, ਜਿਉ = ਜਿਵੇਂ ਉਹ ਪ੍ਰਭੂ ਬੋਲਾਇਦਾ = ਬੁਲਾਉਣਾ ਕਰਦਾ ਹੈ ॥੯॥

## ਸੁੰਨਹੁ; ਸਪਤ ਪਾਤਾਲ ਉਪਾਏ ॥ ਸੁੰਨਹੁ; ਭਵਣ ਰਖੇ ਲਿਵ ਲਾਏ ॥

ਸੁੰਨਹੁ = ਅਫੁਰ ਸਰੂਪ ਪ੍ਰਭੂ ਨੇ ਆਪਣੇ ਆਪ ਤੋਂ ਹੀ ਸਪਤ = ਸੱਤ ਪਤਾਲ (ਅਤਲ, ਬਿਤਲ, ਸੁਤਲ, ਤਲਾਤਲ, ਮਹਾਤਲ, ਰਸਾਤਲ, ਪਤਾਲ) ਉਪਾਏ = ਪੈਦਾ ਕੀਤੇ ਹਨ।

ਸੁੰਨਹੁ = ਅਫੁਰ ਸਰੂਪ ਪ੍ਰਭੂ ਨੇ ਚੌਦਾਂ ਭਵਣ = ਲੋਕ ਲਿਵ ਲਾਏ = ਲਗਾ ਕੇ ਰੱਖੇ ਹੋਏ ਹਨ, ਅਰਥਾਤ ਸਾਰੇ ਭਵਨ ਆਪਣੇ ਧਿਆਨ ਵਿਚ ਰੱਖੇ ਹਨ **ਵਾ:** ਜਿਸ ਅਫੁਰ ਸਰੂਪ ਤੋਂ ਚੌਦਾਂ ਭਵਣ ਉਤਪਤ ਹੋਏ ਹਨ, ਉਸ ਵਿਚ ਆਪਣੀ ਲਿਵ = ਬਿਰਤੀ ਲਾਏ = ਲਾ ਕੇ ਰੱਖਣਾ ਕਰੇ।

## ਆਪੇ ਕਾਰਣੁ ਕੀਆ ਅਪਰੰਪਰਿ; ਸਭੁ ਤੇਰੋ ਕੀਆ ਕਮਾਇਦਾ ॥੧੦॥

ਹੇ ਅਪਰੰਪਰਿ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਭੂ ! ਤੂੰ ਆਪੇ = ਆਪਣੇ ਆਪ ਤੋਂ ਹੀ ਸੰਸਾਰ ਦੀ ਰਚਨਾ ਦਾ ਕਾਰਣ ਕੀਆ = ਕੀਤਾ ਹੈ **ਵਾ:** ਤੂੰ ਆਪ ਹੀ ਕਾਰਣ ਰੂਪ ਹੋ ਕੇ ਸੰਸਾਰ ਨੂੰ ਪੈਦਾ ਕੀਤਾ ਹੈ, ਸਭੁ = ਸਾਰਾ ਸੰਸਾਰ ਤੇਰੋ = ਤੇਰਾ ਕੀਆ = ਕੀਤਾ ਹੋਇਆ ਹੁਕਮ ਹੀ ਕਮਾਇਦਾ = ਕਮਾਉਂਦਾ ਹੈ ॥੧੦॥

## ਰਜ ਤਮ ਸਤ ਕਲ; ਤੇਰੀ ਛਾਇਆ ॥ ਜਨਮ ਮਰਣ; ਹਉਮੈ ਦੁਖੁ ਪਾਇਆ ॥

ਹੇ ਪ੍ਰਭੂ ! ਰਜ = ਰਜੋਗੁਣ, ਤਮ = ਤਮੋਗੁਣ, ਸਤ = ਸਤੋਗੁਣ ਤੇਰੀ ਹੀ ਕਲ = ਸ਼ਕਤੀ ਦੇ ਛਾਇਆ = ਆਸਰੇ ਹਨ **ਵਾ:** ਤੇਰੀ ਸ਼ਕਤੀ ਨੇ ਇਨ੍ਹਾਂ ਗੁਣਾਂ ਨੂੰ ਛਾਇਆ = ਬਣਾਇਆ ਹੈ **ਵਾ:** ਇਨ੍ਹਾਂ ਵਿਚ ਤੇਰੀ ਹੀ ਕਲਾ ਛਾਈ ਹੋਈ ਹੈ **ਵਾ:** ਇਨ੍ਹਾਂ ਵਿਚ ਤੇਰਾ ਹੀ ਛਾਇਆ = ਪ੍ਰਤਿਬਿੰਬ ਪੈ ਰਿਹਾ ਹੈ ਭਾਵ ਜੋ ਪ੍ਰਤਿਬਿੰਬ ਸ਼ੁੱਧ ਸਤੋਗੁਣ ਵਿਚ ਪੈਂਦਾ ਹੈ, ਉਹ ਈਸ਼ਰ ਕਹਾਉਂਦਾ ਹੈ, ਜੋ ਤਮੋ ਤੇ ਰਜੋ ਗੁਣ ਵਿਚ ਪੈਂਦਾ ਹੈ, ਉਹ ਜੀਵ ਕਹਾਉਂਦਾ ਹੈ।

ਇਨ੍ਹਾਂ ਗੁਣਾਂ ਵਿਚ ਫਸ ਕੇ ਜੀਵਾਂ ਨੇ ਹਉਮੈ = ਹੰਗਤਾ ਮਮਤਾ ਕਰਕੇ ਜੰਮਣ ਮਰਣ ਦਾ ਦੁਖ ਪਾਇਆ = ਪਾਉਣਾ ਕੀਤਾ ਹੈ।

## ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ; ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥

ਹੇ ਹਰਿ = ਹਰੀ ! ਜਿਸ ਨੋ = ਉੱਤੇ ਤੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਕ੍ਰਿਪਾ = ਮਿਹਰ ਕਰੇ = ਕਰਦਾ ਹੈਂ, ਉਸ ਨੂੰ ਤਿੰਨਾਂ ਗੁਣਾਂ ਤੋਂ ਉਪਰ ਚਉਥੇ ਤੁਰੀਆ ਪਦ ਵਿਚ ਇਸਥਿਤ ਕਰਕੇ ਜੰਮਣ ਮਰਣ ਦੇ ਦੁੱਖਾਂ ਤੋਂ ਮੁਕਤਿ = ਮੁਕਤੀ ਕਰਾਇਦਾ = ਕਰਾਉਂਦਾ ਹੈਂ ॥੧੧॥

## ਸੁੰਨਹੁ; ਉਪਜੇ ਦਸ ਅਵਤਾਰਾ ॥ ਸ੍ਰਿਸਟਿ ਉਪਾਇ; ਕੀਆ ਪਾਸਾਰਾ ॥

ਉਸ ਸੁੰਨਹੁ = ਅਫੁਰ ਸਰੂਪ ਪ੍ਰਭੂ ਤੋਂ ਹੀ ਵਿਸ਼ਨੂੰ ਦੇ ਦਸ ਅਵਤਾਰ ਉਪਜੈ = ਪੈਦਾ ਹੋਏ ਹਨ।

ਜਿਸ ਨੇ ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਇ = ਪੈਦਾ ਕਰਕੇ ਸਾਰਾ ਪਸਾਰਾ ਆਪਣੇ ਅਧੀਨ ਕੀਆ = ਕੀਤਾ ਹੋਇਆ ਹੈ।

## ਦੇਵ ਦਾਨਵ ਗਣ ਗੰਧਰਬ ਸਾਜੇ; ਸਭਿ ਲਿਖਿਆ ਕਰਮ ਕਮਾਇਦਾ ॥੧੨॥

ਅਫੁਰ ਸਰੂਪ ਨੇ ਆਪਣੇ ਆਪ ਤੋਂ ਹੀ ਦੇਵ = ਦੇਵਤੇ, ਦਾਨਵ = ਦੈਂਤ, ਗਣ = ਸ਼ਿਵਜੀ ਦੇ ਸੇਵਕ ਅਤੇ ਗੰਧਰਬ = ਦੇਵਤਿਆਂ ਦੇ ਰਾਗੀ ਸਾਜੇ = ਸਾਜਨਾ ਕੀਤੇ ਹਨ, ਸਭਿ = ਸਾਰੇ ਜੀਵ ਆਪਣੇ ਕੀਤੇ ਕਰਮਾਂ ਦੇ ਲਿਖਿਆ = ਲਿਖੇ ਸੰਸਕਾਰਾਂ ਅਨੁਸਾਰ ਹੀ ਕਰਮ ਕਮਾਇਦਾ = ਕਮਾ ਰਹੇ ਹਨ ॥੧੨॥

## ਗੁਰਮੁਖਿ ਸਮਝੈ; ਰੋਗੁ ਨ ਹੋਈ ॥ ਇਹ ਗੁਰ ਕੀ ਪਉੜੀ; ਜਾਣੈ ਜਨੁ ਕੋਈ ॥

ਜੋ ਗੁਰਮੁਖ ਬਣ ਕੇ ਗੁਰਾਂ ਦੁਆਰਾ ਅਫੁਰ ਸਰੂਪ ਦੀ ਕਲਾ ਨੂੰ ਸਮਝੈ = ਸਮਝ ਲੈਂਦਾ ਹੈ, ਉਸ ਨੂੰ ਜੰਮਣ ਮਰਣ ਆਦਿ ਦਾ ਕੋਈ ਰੋਗੁ = ਦੁਖ ਨਹੀਂ ਹੁੰਦਾ।

ਪਰ ਇਹ ਗੁਰ ਉਪਦੇਸ਼, ਭਗਤੀ, ਭੂਮਿਕਾ ਕੀ = ਦੀ ਪਉੜੀ ਚੜ੍ਹਨਾ ਕੋਈ ਵਿਰਲਾ ਜਨੁ = ਪੁਰਸ਼ ਹੀ ਜਾਣੈ = ਜਾਣਦਾ ਹੈ।

## ਜੁਗਹ ਜੁਗੰਤਰਿ ਮੁਕਤਿ ਪਰਾਇਣ; ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥

ਜੁਗਹ ਜੁਗੰਤਰਿ = ਜੁਗਾਂ ਜੁਗਾਂ ਦੇ ਅੰਦਰ ਜੀਵ ਪਰਮੇਸ਼ਰ ਦੇ ਪਰਾਇਣ = ਆਸਰੇ ਹੀ ਮੁਕਤੀ ਪ੍ਰਾਪਤ ਕਰ ਸਕਦਾ ਹੈ **ਵਾ:** ਜੁਗਾਂ ਜੁਗਾਂ ਦੇ ਵਿਚ ਇਹ ਗੁਰਾਂ ਦੇ ਉਪਦੇਸ਼, ਭਗਤੀ ਰੂਪੀ ਪੌੜੀ ਹੀ ਮੁਕਤੀ ਦੇਣ ਲਈ ਆਸਰਾ ਰੂਪ ਹੈ, ਜੋ ਇਸ ਪਉੜੀ ਦਾ ਆਸਰਾ ਲੈਂਦਾ ਹੈ, ਸੋ = ਉਹ ਮੁਕਤਿ = ਕਲਿਆਣ ਨੂੰ ਪ੍ਰਾਪਤ ਭਇਆ = ਹੋਇਆ ਹੈ ਅਤੇ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਪਾਇਦਾ = ਪਾਉਂਦਾ ਹੈ ॥੧੩॥

## ਪੰਚ ਤਤੁ; ਸੁੰਨਹੁ ਪਰਗਾਸਾ ॥ ਦੇਹ ਸੰਜੋਗੀ; ਕਰਮ ਅਭਿਆਸਾ ॥

ਪੰਚ ਤਤੁ = ਪੰਜਾਂ ਤੱਤਾਂ ਦਾ ਵੀ ਸੁੰਨਹੁ = ਅਫੁਰ ਸਰੂਪ ਪ੍ਰਭੂ ਤੋਂ ਪਰਗਾਸਾ = ਪ੍ਰਕਾਸ਼ ਹੋਇਆ ਹੈ।

ਜੀਵ ਇਨ੍ਹਾਂ ਤੱਤਾਂ ਦੀ ਬਣੀ ਦੇਹ = ਕਾਇਆ ਦਾ ਸੰਜੋਗੀ = ਮਿਲਾਪੀ ਹੋ ਕੇ ਕਰਮਾਂ ਦਾ ਅਭਿਆਸ ਕਰਨ ਲੱਗ ਪਿਆ ਹੈ **ਵਾ:** ਜੀਵਾਂ ਦੇ ਕਰਮਾਂ ਦੇ ਅਭਿਆਸੀ ਹੋਣ ਕਰਕੇ ਇਹ ਤੱਤ ਇਸ ਦੇਹੀ ਦੇ ਸੰਜੋਗੀ ਬਣੇ ਹਨ।

## ਬੁਰਾ ਭਲਾ ਦੁਇ ਮਸਤਕਿ ਲੀਖੇ; ਪਾਪੁ ਪੁੰਨੁ ਬੀਜਾਇਦਾ ॥੧੪॥

ਜੀਵ ਨੇ ਜੋ ਵੀ ਬੁਰਾ = ਮੰਦਾ ਤੇ ਭਲਾ = ਚੰਗਾ ਕਰਮ ਕੀਤਾ ਹੈ, ਇਨ੍ਹਾਂ ਦੁਇ = ਦੋਵੇਂ ਚੰਗੇ ਮੰਦੇ

ਕਰਮਾਂ ਦੇ ਸੰਸਕਾਰ ਜੀਵ ਦੇ ਮਸਤਕਿ = ਮੱਥੇ ਉਪਰ ਲੀਖੇ = ਲਿਖੇ ਜਾਂਦੇ ਹਨ, ਇਸ ਪਾਪ ਪੁੰਨ ਦੇ (ਬੀਜ + ਆਇਦਾ) ਬੀਜ ਕਰਕੇ ਜੀਵ ਆਇਦਾ = ਆਉਂਦਾ ਜਾਂਦਾ ਰਹਿੰਦਾ ਹੈ ॥੧੪॥

## ਊਤਮ ਸਤਿਗੁਰ ਪੁਰਖ; ਨਿਰਾਲੇ ॥ ਸਬਦਿ ਰਤੇ; ਹਰਿ ਰਸਿ ਮਤਵਾਲੇ ॥

ਊਤਮ = ਸ੍ਰੇਸ਼ਟ ਸਤਿਗੁਰੂ ਸਾਹਿਬ ਜੀ ਅਕਾਲ ਪੁਰਖ ਦਾ ਸਰੂਪ ਹਨ ਤੇ ਜਗਤ ਤੋਂ ਨਿਰਲੇਪ ਹਨ **ਵਾ:** ਜੋ ਪੁਰਖ ਅਸੰਗ ਰਹਿਣ ਵਾਲੇ ਸਤਿਗੁਰੂ ਦੀ ਸ਼ਰਨ ਪਏ ਹਨ, ਉਹ ਉੱਤਮ ਜੀਵਨ ਵਾਲੇ ਬਣ ਜਾਂਦੇ ਹਨ।

ਉਹ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਹਰਿ = ਪ੍ਰਭ ਦੇ ਰਸਿ = ਪ੍ਰੇਮ ਵਿਚ ਮਤਵਾਲੇ = ਮਸਤ ਰਹਿੰਦੇ ਹਨ।

## ਰਿਧਿ ਬੁਧਿ ਸਿਧਿ ਗਿਆਨੁ, ਗੁਰੂ ਤੇ ਪਾਈਐ; ਪੂਰੈ ਭਾਗਿ ਮਿਲਾਇਦਾ ॥੧੫॥

ਰਿਧਿ = ਅੰਨ ਦੀ ਅਤੋਟਤਾ, ਆਤਮ ਬੋਧ ਵਾਲੀ ਬੁਧਿ = ਬੁੱਧੀ, ਸਿਧਿ = ਅਲੌਕਿਕ ਸ਼ਕਤੀਆਂ **ਵਾ:** ਸਿਧਿ = ਮੁਕਤੀ ਅਤੇ ਬ੍ਰਹਮ ਗਿਆਨ ਗੁਰੂ ਸਾਹਿਬ ਜੀ ਤੇ = ਤੋਂ ਹੀ ਪਾਈਐ = ਪ੍ਰਾਪਤ ਕਰੀਦਾ ਹੈ, ਪਰ ਪੂਰੈ = ਪੂਰਨ, ਵੱਡੇ ਭਾਗਿ = ਭਾਗਾਂ, ਲੇਖਾਂ ਕਰਕੇ ਐਸੇ ਸਤਿਗੁਰਾਂ ਨਾਲ ਪ੍ਰਭੂ ਮਿਲਾਇਦਾ = ਮਿਲਾਉਂਦਾ ਹੈ ॥੧੫॥

## ਇਸੁ ਮਨ; ਮਾਇਆ ਕਉ, ਨੇਹੁ ਘਨੇਰਾ ॥
## ਕੋਈ ਬੂਝਹੁ ਗਿਆਨੀ; ਕਰਹੁ ਨਿਬੇਰਾ ॥

ਇਸ ਮਨ ਦੇ ਤਾਈਂ ਮਾਇਆ ਕਉ = ਦਾ ਘਨੇਰਾ = ਬਹੁਤ ਨੇਹੁ = ਪ੍ਰੇਮ, ਮੋਹ ਲੱਗਾ ਹੋਇਆ ਹੈ।

ਕੋਈ ਗਿਆਨੀ = ਗਿਆਨਵਾਨ ਹੋ ਕੇ ਗੁਰਾਂ ਦੁਆਰਾ ਇਸ ਮਾਇਆ ਦੇ ਮੋਹ ਤੋਂ ਛੁੱਟਣ ਦਾ ਤਰੀਕਾ ਬੂਝਹੁ = ਸਮਝਣਾ ਕਰੋ ਅਤੇ ਆਪਣੇ ਜੰਮਣ ਮਰਣ ਦਾ ਨਿਬੇੜਾ ਕਰਹੁ = ਕਰਨਾ ਕਰੋ।

## ਆਸਾ ਮਨਸਾ ਹਉਮੈ ਸਹਸਾ; ਨਰੁ ਲੋਭੀ ਕੂੜੁ ਕਮਾਇਦਾ ॥੧੬॥

ਜੀਵ ਨੂੰ ਆਸਾ = ਇੱਛਾ, ਮਨਸਾ = ਵਾਸ਼ਨਾ, ਹਉਮੈ = ਹੰਗਤਾ ਮਮਤਾ ਅਤੇ ਸਹਸਾ = ਸੰਸਾ ਵਿਆਪ ਰਿਹਾ ਹੈ, ਲੋਭੀ = ਲਾਲਚੀ ਨਰੁ = ਪੁਰਖ ਹਮੇਸ਼ਾ ਕੂੜੁ = ਝੂਠ ਨੂੰ ਹੀ ਕਮਾਇਦਾ = ਕਮਾਉਣਾ ਕਰਦਾ ਹੈ ॥੧੬॥

## ਸਤਿਗੁਰ ਤੇ; ਪਾਏ ਵੀਚਾਰਾ ॥ ਸੁੰਨ ਸਮਾਧਿ; ਸਚੇ ਘਰ ਬਾਰਾ ॥

ਜੋ ਸਤਿਗੁਰਾਂ ਤੇ = ਤੋਂ ਆਪਣੇ ਨਿੱਜ ਸਰੂਪ ਦੀ ਵੀਚਾਰਾ = ਵਿਚਾਰ ਨੂੰ ਪਾਏ = ਪ੍ਰਾਪਤ ਕਰਦਾ ਹੈ।

ਉਸ ਦੀ ਸੁੰਨ = ਅਫੁਰ ਸਰੂਪ ਬ੍ਰਹਮ ਵਿਚ ਸਮਾਧਿ = ਸਮਾਧੀ ਲੱਗ ਜਾਂਦੀ ਹੈ ਅਤੇ ਸੱਚੇ ਪ੍ਰਭੂ ਦਾ ਗਿਆਨ ਰੂਪੀ ਬਾਰਾ = ਦਰਵਾਜ਼ਾ ਤੇ ਸਰੂਪ, ਸਚਖੰਡ, ਸਾਧਸੰਗਤ ਰੂਪੀ ਘਰ ਪ੍ਰਾਪਤ ਹੋ ਜਾਂਦਾ ਹੈ।

## ਨਾਨਕ ਨਿਰਮਲ ਨਾਦੁ ਸਬਦ ਧੁਨਿ;
## ਸਚੁ ਰਾਮੈ ਨਾਮਿ ਸਮਾਇਦਾ ॥੧੭॥੫॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਿਰਮਲ = ਉੱਜਲ ਸਰੂਪ ਨਾਦੁ = ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੇ ਸਬਦ = ਗੁਰ ਉਪਦੇਸ਼ ਨੂੰ ਧੁਨਿ = ਉਚਾਰਣਾ ਕਰਦਾ ਹੈ, ਉਹ ਸਚੁ = ਨਿਸਚੇ ਕਰਕੇ ਰਾਮੈ = ਪਰਮੇਸ਼ਰ ਦੇ ਨਾਮ ਵਿੱਚੋਂ **ਵਾ:** ਨਾਮਿ = ਨਾਮੀ ਪ੍ਰਭੂ ਵਿਚ ਸਮਾਇਦਾ = ਸਮਾਅ ਜਾਂਦਾ ਹੈ ॥੧੭॥੫॥੧੭॥

## ਮਾਰੂ ਮਹਲਾ ੧ ॥

## ਜਹ ਦੇਖਾ; ਤਹ ਦੀਨ ਦਇਆਲਾ ॥ ਆਇ ਨ ਜਾਈ; ਪ੍ਰਭੁ ਕਿਰਪਾਲਾ ॥

ਹੇ ਭਾਈ! ਮੈਂ ਜਹ = ਜਿਥੇ ਵੀ ਦੇਖਾ = ਵੇਖਦਾ ਹਾਂ, ਤਹ = ਉਥੇ ਹੀ ਦੀਨ = ਗ਼ਰੀਬਾਂ ਉਪਰ ਦਇਆਲਾ = ਕ੍ਰਿਪਾਲਤਾ ਕਰਨ ਵਾਲਾ ਪਰਮੇਸ਼ਰ ਹੀ ਦਿਸਦਾ ਹੈ।

ਉਹ ਕਿਰਪਾਲਾ = ਕਿਰਪਾ ਦਾ ਘਰ ਪ੍ਰਭੁ = ਪਰਮੇਸ਼ਰ ਆਇ ਨ ਜਾਈ = ਆਉਂਦਾ ਜਾਂਦਾ ਨਹੀਂ ਹੈ, ਭਾਵ ਜੰਮਦਾ ਮਰਦਾ ਨਹੀਂ ਹੈ।

## ਜੀਆ ਅੰਦਰਿ ਜੁਗਤਿ ਸਮਾਈ; ਰਹਿਓ ਨਿਰਾਲਮੁ ਰਾਇਆ ॥੧॥

ਸਭ ਜੀਆ = ਜੀਵਾਂ ਦੇ ਅੰਦਰਿ = ਵਿਚ ਪ੍ਰਭੂ ਦੀ ਹੀ ਵਿਹਾਰਾਂ, ਖਾਣ-ਪੀਣ, ਪਰਮਾਰਥ, ਚੇਤਨ ਸੱਤਾ ਰੂਪੀ ਜੁਗਤਿ = ਜੁਗਤੀ ਸਮਾਈ = ਲੀਨ ਹੋਈ ਹੈ, ਪ੍ਰੰਤੂ ਰਾਇਆ = ਰਾਜਾ, ਪ੍ਰਕਾਸ਼ ਸਰੂਪ ਪ੍ਰਭੂ ਆਪ ਨਿਰਾਲਮੁ = ਅਸੰਗ ਰਹਿੰਦਾ ਹੈ ॥੧॥

## ਜਗੁ ਤਿਸ ਕੀ ਛਾਇਆ; ਜਿਸੁ ਬਾਪੁ ਨ ਮਾਇਆ ॥

ਇਹ ਜਗੁ = ਸੰਸਾਰ ਤਿਸ = ਉਸ ਪ੍ਰਭੂ ਕੀ = ਦੀ ਛਾਇਆ = ਛਾਂ, ਪ੍ਰਤਿਬਿੰਬ ਹੈ **ਵਾ:** ਉਸ ਪ੍ਰਭੂ ਦੇ ਆਸਰੇ ਹੈ, ਜਿਸ ਪ੍ਰਭੂ ਦਾ ਕੋਈ ਬਾਪੁ = ਪਿਤਾ ਤੇ ਮਾਇਆ = ਮਾਤਾ ਨਹੀਂ ਹੈ, ਭਾਵ ਆਪਣੇ ਆਪ ਤੋਂ ਪ੍ਰਕਾਸ਼ਵਾਨ ਹੈ।

## ਨਾ ਤਿਸੁ ਭੈਣ; ਨ ਭਰਾਉ ਕਮਾਇਆ ॥

ਨਾ ਹੀ ਤਿਸੁ = ਉਸ ਪ੍ਰਭੂ ਦੀ ਕੋਈ ਭੈਣ ਹੈ, ਨਾ ਹੀ ਕੋਈ ਭਰਾਉ = ਭਰਾ ਤੇ ਕਮਾਇਆ = ਕਾਮਾਂ, ਸੇਵਕ ਹੈ **ਵਾ:** ਨਾ ਹੀ ਕਮਾਇਆ = ਇਸਤ੍ਰੀ, ਪੁੱਤਰ ਹੈ।

## ਨਾ ਤਿਸੁ ਓਪਤਿ ਖਪਤਿ ਕੁਲ ਜਾਤੀ; ਓਹੁ ਅਜਰਾਵਰੁ ਮਨਿ ਭਾਇਆ ॥੨॥

('ਅਜਰਾ-ਵਰੁ' ਉਚਾਰਣ ਹੈ)

ਨਾ ਹੀ ਤਿਸੁ = ਉਸ ਪ੍ਰਭੂ ਦੀ ਓਪਤਿ = ਉਤਪਤੀ, ਨਾ ਹੀ ਖਪਤਿ = ਨਾਸ਼, ਨਾ ਕੋਈ ਕੁਲ ਤੇ ਨਾ ਕੋਈ ਜਾਤਿ = ਜਾਤੀ ਹੈ, ਉਹ ਅਜਰਾਵਰੁ = ਦੇਵਤਿਆਂ ਤੋਂ ਵੀ ਸ੍ਰੇਸ਼ਟ ਹੈ **ਵਾ:** ਉਹ (ਅ + ਜਰਾ + ਵਰੁ) ਵਰੁ = ਸ੍ਰੇਸ਼ਟ ਪ੍ਰਭੂ ਜਰਾ = ਬੁਢੇਪੇ ਤੋਂ ਅ = ਰਹਿਤ ਹੈ ਅਤੇ ਸਭ ਦੇ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗਦਾ ਹੈ ॥੨॥

## ਤੂ ਅਕਾਲ ਪੁਰਖੁ; ਨਾਹੀ ਸਿਰਿ ਕਾਲਾ ॥
## ਤੂ ਪੁਰਖੁ ਅਲੇਖ; ਅਗੰਮ ਨਿਰਾਲਾ ॥

ਹੇ ਪ੍ਰਭੂ! ਤੂੰ ਅਕਾਲ = ਮੌਤ ਤੋਂ ਰਹਿਤ ਪੁਰਖੁ = ਪੂਰਨ ਵਿਆਪਕ ਹੈਂ, ਤੇਰੇ ਸਿਰ ਉਪਰ ਕਾਲਾ = ਮੌਤ ਨਹੀਂ ਵਿਆਪਦੀ।

ਤੂੰ ਪੁਰਖੁ = ਪੂਰਨ ਵਿਆਪਕ, ਅਲੇਖ = ਲੇਖੇ ਤੋਂ ਰਹਿਤ, ਮਨ ਦੀ ਅਗੰਮ = ਗੰਮਤਾ ਤੋਂ ਰਹਿਤ ਭਾਵ ਮਨ ਦੇ ਸੰਕਲਪ ਵਿਕਲਪ ਦੇ ਵਿਸ਼ੇ ਤੋਂ ਰਹਿਤ ਅਤੇ ਨਿਰਾਲਾ = ਅਸੰਗ, ਨਿਰਲੇਪ ਹੈਂ।

## ਸਤ ਸੰਤੋਖਿ ਸਬਦਿ ਅਤਿ ਸੀਤਲੁ; ਸਹਜ ਭਾਇ ਲਿਵ ਲਾਇਆ ॥੩॥

ਜੋ ਸਤ ਸੰਤੋਖ ਆਦਿ ਗੁਣ ਧਾਰਨ ਕਰਕੇ, ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਦੁਆਰਾ ਅਤਿ = ਅਤਿਅੰਤ ਸੀਤਲੁ = ਸ਼ਾਂਤ, ਠੰਢੇ ਹਿਰਦੇ ਵਾਲੇ ਹੋਏ ਹਨ, ਉਨ੍ਹਾਂ ਨੇ ਸਹਜ ਭਾਇ = ਸੁਤੇ-ਸਿੱਧ ਹੀ **ਵਾ:** ਸਹਜ = ਸ਼ਾਂਤੀ ਭਾਇ = ਸੁਭਾਅ ਧਾਰ ਕੇ ਤੇਰੇ ਸਰੂਪ ਵਿਚ ਆਪਣੀ ਲਿਵ = ਬਿਰਤੀ ਨੂੰ ਲਾਇਆ = ਲਾਉਣਾ ਕੀਤਾ ਹੈ ॥੩॥

## ਤ੍ਰੈ ਵਰਤਾਇ; ਚਉਥੈ ਘਰਿ ਵਾਸਾ ॥ ਕਾਲ ਬਿਕਾਲ; ਕੀਏ ਇਕ ਗ੍ਰਾਸਾ ॥

ਜਿਸ ਨੇ ਤ੍ਰੈ = ਤਿੰਨ ਗੁਣ ਵਰਤਾਇ = ਵਰਤਾ ਭਾਵ ਤਿਆਗ ਦਿੱਤੇ ਹਨ, ਉਸਦਾ ਚਉਥੇ ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ ਹੁੰਦਾ ਹੈ।

ਉਸ ਨੇ ਕਾਲ = ਮੌਤ ਤੇ ਬਿਕਾਲ = ਮੌਤ ਤੋਂ ਉਲਟ ਭਾਵ ਜਨਮ ਨੂੰ ਇਕ ਗ੍ਰਾਸਾ = ਗ੍ਰਾਹੀ ਕੀਏ = ਕੀਤਾ ਹੈ, ਭਾਵ ਉਹ ਜੰਮਣ ਮਰਣ ਤੋਂ ਰਹਿਤ ਹੈ।

## ਨਿਰਮਲ ਜੋਤਿ ਸਰਬ ਜਗਜੀਵਨੁ;
## ਗੁਰਿ ਅਨਹਦ ਸਬਦਿ ਦਿਖਾਇਆ ॥੪॥

ਉਸ ਪ੍ਰਭੂ ਦੀ ਜੋਤਿ = ਜੋਤੀ ਨਿਰਮਲ = ਉੱਜਲ ਹੈ, ਉਹ ਸਰਬ = ਸਾਰੇ ਜਗਜੀਵਨੁ = ਜਗਤ ਦਾ ਜੀਵਨ ਰੂਪ ਹੈ, ਗੁਰੂ ਸਾਹਿਬ ਜੀ ਨੇ ਜਿਸ ਨੂੰ ਅਨਹਦ = ਇਕ ਰਸ ਆਪਣੇ ਸਬਦਿ = ਉਪਦੇਸ਼ ਵਿਚ ਜੋੜਿਆ ਹੈ, ਉਸਨੂੰ ਉਹ ਸਰੂਪ ਪ੍ਰਗਟ ਕਰਕੇ ਦਿਖਾਇਆ = ਵਿਖਾ ਦਿੱਤਾ ਹੈ ॥੪॥

## ਊਤਮ ਜਨ ਸੰਤ ਭਲੇ; ਹਰਿ ਪਿਆਰੇ ॥
## ਹਰਿ ਰਸ ਮਾਤੇ; ਪਾਰਿ ਉਤਾਰੇ ॥

ਹਰਿ = ਪਰਮੇਸ਼ਰ ਦੇ ਪਿਆਰੇ ਸੰਤ = ਸ਼ਾਂਤ-ਚਿੱਤ ਮਹਾਤਮਾ ਜਨ ਭਲੇ = ਚੰਗੇ ਅਤੇ ਊਤਮ = ਉੱਤਮ, ਸ੍ਰੇਸ਼ਟ ਜੀਵਨ ਵਾਲੇ ਹਨ।

ਉਹ ਹਰਿ = ਪਰਮੇਸ਼ਰ ਦੇ ਰਸ = ਪ੍ਰੇਮ ਵਿਚ ਮਾਤੇ = ਮਸਤ ਰਹਿੰਦੇ ਹਨ, ਪਰਮੇਸ਼ਰ ਨੇ ਉਨ੍ਹਾਂ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰੇ = ਉਤਾਰ ਦਿੱਤਾ ਹੈ **ਵਾ:** ਉਹ ਆਪ ਤਾਂ ਪਾਰ ਹੋ ਗਏ ਹਨ, ਹੋਰਨਾਂ ਨੂੰ ਪਾਰ ਉਤਾਰਨ ਵਾਲੇ ਹਨ।

## ਨਾਨਕ ਰੇਣ ਸੰਤ ਜਨ ਸੰਗਤਿ; ਹਰਿ ਗੁਰਪਰਸਾਦੀ ਪਾਇਆ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਮੈਂ ਉਨ੍ਹਾਂ ਸੰਤ = ਸ਼ਾਂਤ-ਚਿੱਤ ਮਹਾਤਮਾ ਜਨਾਂ ਦੀ ਸੰਗਤ ਦੀ ਰੇਣ = ਧੂੜੀ ਹੋਣਾ ਮੰਗਦਾ ਹਾਂ ॥੫॥

## ਤੂ ਅੰਤਰਜਾਮੀ; ਜੀਅ ਸਭਿ ਤੇਰੇ ॥ ਤੂ ਦਾਤਾ; ਹਮ ਸੇਵਕ ਤੇਰੇ ॥

ਹੇ ਪ੍ਰਭੂ ! ਤੂੰ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ, ਸਭ = ਸਾਰੇ ਜੀਅ = ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ।

ਤੂੰ ਦਾਤਾ = ਦਾਤਾਂ ਦੇਣ ਵਾਲਾ ਹੈਂ, ਹਮ = ਅਸੀਂ **ਵਾ:** ਹਮ = ਤਮਾਮ ਜੀਵ ਤੇਰੇ ਸੇਵਕ = ਦਾਸ ਹਨ।

[ਅੰਗ ੧੦੩੯]

## ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ; ਗੁਰਿ ਗਿਆਨ ਰਤਨੁ ਦੀਪਾਇਆ ॥੬॥

ਹੇ ਪ੍ਰਭੂ! ਤੂੰ ਕ੍ਰਿਪਾ = ਮਿਹਰ ਕਰਿ = ਕਰਕੇ ਆਪਣਾ ਅੰਮ੍ਰਿਤ = ਅਮਰ ਕਰਨ ਵਾਲਾ ਨਾਮ ਦੀਜੈ = ਦੇਣਾ ਕਰ, ਜਿਸਨੂੰ ਤੂੰ ਆਪਣਾ ਨਾਮ ਦਿੱਤਾ ਹੈ, ਉਸ ਦੇ ਅੰਦਰ ਗੁਰਾਂ ਨੇ ਤੇਰੇ ਸਰੂਪ ਦਾ ਗਿਆਨ ਰੂਪੀ ਰਤਨ ਦਾ ਦੀਪਾਇਆ = ਪ੍ਰਕਾਸ਼ ਕਰ ਦਿੱਤਾ ਹੈ ॥੬॥

## ਪੰਚ ਤਤੁ ਮਿਲਿ; ਇਹੁ ਤਨੁ ਕੀਆ ॥ ਆਤਮਰਾਮ ਪਾਏ; ਸੁਖੁ ਥੀਆ ॥

ਤੂੰ ਪੰਚ ਤਤੁ = ਪੰਜਾਂ ਤੱਤਾਂ ਨੂੰ ਮਿਲਿ = ਮੇਲ ਕੇ ਇਹੁ ਤਨੁ = ਸਰੀਰ ਨੂੰ ਰਚਨਾ ਕੀਆ = ਕੀਤਾ ਹੈ।

ਇਸ ਵਿਚ ਜਿਸਨੇ ਆਪਣੀ ਆਤਮਾ ਨੂੰ ਰਾਮ ਸਰੂਪ ਨਿਸਚੇ ਕਰਨਾ ਪਾਏ = ਪਾਇਆ ਹੈ, ਉਸ ਨੂੰ ਆਤਮਿਕ ਸੁਖ ਪ੍ਰਾਪਤ ਥੀਆ = ਹੋਇਆ ਹੈ।

## ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ;
## ਹਰਿ ਨਾਮ ਰਤਨੁ ਮਨਿ ਪਾਇਆ ॥੭॥

ਜਿਸ ਨੇ ਨਿਸ਼ਕਾਮ ਕਰਮ ਰੂਪੀ ਕਰਤੂਤਿ = ਕਰਣੀ ਕੀਤੀ ਹੈ, ਉਸਨੂੰ ਅੰਮ੍ਰਿਤ ਨਾਮ ਕਰਕੇ ਬ੍ਰਹਮ ਗਿਆਨ ਰੂਪੀ ਫਲ ਲਾਗਾ = ਲੱਗਾ ਹੈ, ਕਿਉਂਕਿ ਉਸਨੇ ਹਰਿ ਨਾਮ ਰੂਪੀ ਰਤਨ ਆਪਣੇ ਮਨਿ = ਹਿਰਦੇ ਵਿਚ ਪਾਇਆ = ਪਾਉਣਾ ਕੀਤਾ ਹੈ ॥੭॥

## ਨਾ ਤਿਸੁ ਭੂਖ ਪਿਆਸ; ਮਨੁ ਮਾਨਿਆ ॥
## ਸਰਬ ਨਿਰੰਜਨੁ; ਘਟਿ ਘਟਿ ਜਾਨਿਆ ॥

ਜਿਸ ਦਾ ਮਨ ਪ੍ਰਭੂ ਦੇ ਸਰੂਪ ਵਿਚ ਮਾਨਿਆ = ਮੰਨ ਗਿਆ ਹੈ, ਤਿਸੁ = ਉਸ ਨੂੰ ਨਾ ਹੀ ਪਦਾਰਥਾਂ ਦੀ ਆਸਾ ਰੂਪੀ ਭੂਖ = ਭੁੱਖ ਹੈ ਅਤੇ ਨਾ ਹੀ ਰਸਾਂ ਕਸਾਂ ਦੀ ਤ੍ਰਿਸ਼ਨਾ ਰੂਪੀ ਪਿਆਸ = ਤ੍ਰੇਹ ਹੈ।

ਉਸ ਨੇ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ ਨੂੰ ਸਰਬ = ਸਾਰਿਆਂ ਦੇ ਅੰਦਰ ਤੇ ਘਟਾਂ ਘਟਾਂ ਵਿਚ ਵਿਆਪਕ ਜਾਨਿਆ = ਜਾਣ ਲਿਆ ਹੈ।

## ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ; ਗੁਰਮਤਿ ਭਾਇ ਸੁਭਾਇਆ ॥੮॥

ਸੋ ਉਹ ਸੰਸਾਰ ਵੱਲੋਂ ਬੈਰਾਗੀ = ਉਪਰਾਮ ਹੋ ਕੇ ਕੇਵਲ = ਸਿਰਫ਼ ਨਾਮ, ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਵਿਚ ਰਾਤਾ = ਰੰਗਿਆ ਰਹਿੰਦਾ ਹੈ **ਵਾ:** ਜੋ ਅੰਮ੍ਰਿਤ ਨਾਮ ਰਸ ਵਿਚ ਰੰਗਿਆ ਰਹਿੰਦਾ ਹੈ, ਕੇਵਲ ਉਹੀ ਪੂਰਨ ਵੈਰਾਗਵਾਨ ਹੈ, ਉਹ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਭਾਇ = ਪ੍ਰੇਮ ਕਰਕੇ ਪ੍ਰਭੂ ਦੇ ਦਰ ਵਿਚ ਸੁਭਾਇਆ = ਸ਼ੋਭਨੀਕ ਹੋਇਆ ਹੈ ॥੮॥

## ਅਧਿਆਤਮ ਕਰਮ ਕਰੇ; ਦਿਨੁ ਰਾਤੀ ॥ ਨਿਰਮਲ ਜੋਤਿ; ਨਿਰੰਤਰਿ ਜਾਤੀ ॥

ਉਹ ਦਿਨ ਰਾਤ ਅਧਿਆਤਮ = ਆਤਮ ਵਿੱਦਿਆ **ਵਾ:** ਅਧਿਸ਼ਠਾਨ ਸਰੂਪ ਪ੍ਰਭੂ ਦੀ ਪ੍ਰਾਪਤੀ ਲਈ ਨਿਸ਼ਕਾਮ ਕਰਮ ਕਰਦਾ ਹੈ।

ਪਰਮੇਸ਼ਰ ਦੀ ਨਿਰਮਲ = ਉੱਜਲ ਜੋਤਿ = ਜੋਤੀ ਨੂੰ ਨਿਰੰਤਰਿ = ਇਕ ਰਸ ਜਾਤੀ = ਜਾਣ ਲੈਂਦਾ ਹੈ।

**ਸਬਦੁ ਰਸਾਲੁ ਰਸਨ ਰਸਿ ਰਸਨਾ; ਬੇਣੁ ਰਸਾਲੁ ਵਜਾਇਆ ॥੯॥**

ਜੋ ਸਬਦੁ = ਗੁਰ ਉਪਦੇਸ਼ ਰਸਾਲੁ = ਰਸਾਂ ਦਾ ਘਰ ਹੈ, ਜਿਹੜਾ ਉਸਦੇ ਰਸਨ = ਰਸਾਂ ਵਿਚ ਰਸਨਾ = ਜੀਭਾ ਨੂੰ ਰਸਿ = ਪ੍ਰੇਮ ਵਿਚ ਰਸਾਅ ਕੇ ਰੱਖਦਾ ਹੈ, ਉਸਨੂੰ ਸਤਿਨਾਮ ਰੂਪੀ ਰਸਾਲੁ = ਸੁੰਦਰ ਬੇਣੁ = ਬੀਣ ਵਜਾਇਆ = ਵੱਜ, ਪ੍ਰਗਟ ਹੋ ਆਉਂਦੀ ਹੈ ॥੯॥

**ਬੇਣੁ ਰਸਾਲ; ਵਜਾਵੈ ਸੋਈ ॥ ਜਾ ਕੀ; ਤ੍ਰਿਭਵਣ ਸੋਝੀ ਹੋਈ ॥**

ਇਸ ਰਸਾਲ = ਸੁੰਦਰ ਬੇਣੁ = ਬੀਣ ਨੂੰ ਸੋਈ = ਉਹੀ ਪੁਰਖ ਵਜਾਵੈ = ਵਜਾਉਂਦਾ ਜਾ = ਜਿਸ ਕੀ = ਦੀ ਬੁੱਧੀ ਵਿਚ ਤ੍ਰਿਭਵਣ = ਤਿੰਨਾਂ ਭਵਣਾਂ ਦੀ ਸੋਝੀ = ਗਿਆਤ ਹੋਈ = ਹੁੰਦੀ ਹੈ **ਵਾ:** ਤਿੰਨਾਂ ਭਵਣਾਂ ਵਿਚ ਭਟਕਣ ਵਾਲੇ ਮਨ ਨੂੰ ਰੋਕਣ ਦੀ ਸੋਝੀ ਹੁੰਦੀ ਹੈ।

**ਨਾਨਕ ਬੂਝਹੁ ਇਹ ਬਿਧਿ ਗੁਰਮਤਿ; ਹਰਿ ਰਾਮ ਨਾਮਿ ਲਿਵ ਲਾਇਆ ॥੧੦॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਇਹ ਨਾਮ ਜਪਣ ਦੀ ਬਿਧਿ = ਵਿਧੀ, ਜੁਗਤੀ ਨੂੰ ਬੂਝਹੁ = ਬੁੱਝਣਾ, ਪੁੱਛਣਾ ਕਰੋ, ਜਿਸਨੇ ਗੁਰਮਤਿ ਧਾਰਨ ਕੀਤੀ ਹੈ, ਉਸ ਨੇ ਹਰਿ = ਪਰਮੇਸ਼ਰ ਦੇ ਰਾਮ ਨਾਮ ਵਿਚ ਆਪਣੀ ਲਿਵ = ਬਿਰਤੀ ਨੂੰ ਲਾਇਆ = ਲਾਉਣਾ ਕੀਤਾ ਹੈ ॥੧੦॥

**ਐਸੇ ਜਨ; ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ; ਰਹਹਿ ਨਿਰਾਰੇ ॥**

ਐਸੇ = ਅਜਿਹੇ ਜਨ = ਪੁਰਖ ਸੰਸਾਰੇ = ਜਗਤ ਵਿਚ ਵਿਰਲੇ = ਟਾਵੇਂ ਟਾਵੇਂ ਹਨ।

ਜੋ ਗੁਰੂ ਦੇ ਸਬਦੁ = ਉਪਦੇਸ਼ ਨੂੰ ਵੀਚਾਰਹਿ = ਵਿਚਾਰਦੇ ਹਨ ਅਤੇ ਰਾਗ ਦ੍ਵੈਖ ਤੇ ਹਰਖ ਸੋਗ ਤੋਂ ਨਿਰਾਰੇ = ਅਸੰਗ ਰਹਹਿ = ਰਹਿੰਦੇ ਹਨ।

**ਆਪਿ ਤਰਹਿ ਸੰਗਤਿ ਕੁਲ ਤਾਰਹਿ; ਤਿਨ ਸਫਲ ਜਨਮੁ ਜਗਿ ਆਇਆ ॥੧੧॥**

(ਕਈ ਸਰੂਪਾਂ ਵਿਚ 'ਸੰਗਤਿ' ਦੀ ਥਾਂ 'ਸਗਲੇ' ਪਾਠ ਵੀ ਹੈ)

ਉਹ ਆਪ ਤਾਂ ਤਰਹਿ = ਤਰਦੇ ਹੀ ਹਨ, ਆਪਣੀਆਂ ਕੁਲ = ਕੁਲਾਂ ਤੇ ਸੰਗਤ ਕਰਨ ਵਾਲਿਆਂ ਨੂੰ ਵੀ ਤਾਰਹਿ = ਤਾਰ ਦੇਂਦੇ ਹਨ, ਤਿਨ = ਉਨ੍ਹਾਂ ਦਾ ਜਗਿ = ਸੰਸਾਰ ਵਿਚ ਜਨਮਧਾਰ ਕੇ ਆਇਆ = ਆਉਣਾ ਸਫਲਾ ਹੈ ॥੧੧॥

**ਘਰੁ ਦਰੁ ਮੰਦਰੁ; ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ; ਸੋਝੀ ਹੋਈ ॥**

ਸੋਈ = ਉਹ ਪੁਰਖ ਸਰੀਰ ਰੂਪੀ ਘਰ ਤੇ ਇੰਦ੍ਰੀਆਂ ਰੂਪੀ ਦਰ ਦੇ ਵਿਚ ਮੰਦਰੁ = ਅਧਿਸ਼ਠਾਨ ਰੂਪ ਪ੍ਰਭੂ ਨੂੰ ਜਾਣੈ = ਜਾਣਦਾ ਹੈ **ਵਾ:** ਸੰਸਾਰ ਰੂਪੀ ਘਰ, ਸਾਧਸੰਗਤ ਰੂਪੀ ਦਰ ਵਿਚ ਆਸਰਾ ਰੂਪ ਪ੍ਰਭੂ ਨੂੰ ਜਾਣੈ = ਜਾਣਦਾ ਹੈ।

ਜਿਸ ਨੂੰ ਪੂਰੇ = ਪੂਰਨ ਗੁਰੂ ਸਾਹਿਬ ਤੇ = ਤੋਂ, ਪਾਸੋਂ ਸਰੂਪ ਦੀ ਸੋਝੀ = ਗਿਆਤ ਪ੍ਰਾਪਤ ਹੋਈ ਹੈ।

**ਕਾਇਆ ਗੜ ਮਹਲ, ਮਹਲੀ ਪ੍ਰਭੁ ਸਾਚਾ;**
**ਸਚੁ ਸਾਚਾ ਤਖਤੁ ਰਚਾਇਆ ॥੧੨॥**

ਇਸ ਕਾਇਆ = ਸਰੀਰ ਰੂਪੀ ਗੜ = ਕਿਲ੍ਹੇ ਦੇ ਅੰਦਰ ਅੰਤਹਕਰਣ ਰੂਪੀ ਮਹਲ = ਮਹਿਲ ਹੈ, ਜਿਸ

ਵਿਚ ਮਹਲੀ = ਮਹਿਲਾਂ ਦਾ ਮਾਲਕ ਸਾਚਾ = ਸੱਚਾ ਪ੍ਰਭੂ = ਪਰਮੇਸ਼ਰ ਵੱਸਦਾ ਹੈ, ਉਸ ਸਚੁ = ਸੱਚੇ ਪਾਤਸ਼ਾਹ ਨੇ ਦਸਮ ਦੁਆਰ ਰੂਪੀ **ਵਾ:** ਸਾਧਸੰਗਤ ਰੂਪੀ ਸਾਚਾ = ਸੱਚਾ ਤਖਤੁ = ਸਿੰਘਾਸਣ ਰਚਾਇਆ = ਰਚਾਉਣਾ ਕੀਤਾ ਹੈ ॥੧੨॥

## ਚਤੁਰ ਦਸ ਹਾਟ; ਦੀਵੇ ਦੁਇ ਸਾਖੀ ॥ ਸੇਵਕ ਪੰਚ; ਨਾਹੀ ਬਿਖੁ ਚਾਖੀ ॥

ਚਤੁਰ ਦਸ = (੪ + ੧੦ = ੧੪) ਚੌਦਾਂ ਲੋਕ ਰੂਪ ਹਾਟ = ਹੱਟਾਂ ਹਨ, ਸੂਰਜ ਤੇ ਚੰਦਰਮਾ ਰੂਪੀ ਦੁਇ = ਦੋ ਦੀਵੇ = ਦੀਪਕ ਕਰਮਾਂ ਦੇ ਸਾਖੀ = ਗਵਾਹ ਹਨ, ਭਾਵ ਜੀਵ ਦਿਨ ਰਾਤ ਵਿਚ ਜੋ ਵੀ ਕਰਮ ਕਰਦਾ ਹੈ, ਸੂਰਜ ਤੇ ਚੰਦਰਮਾ ਉਸਦੇ ਕਰਮਾਂ ਦੇ ਗਵਾਹ ਹਨ **ਵਾ:** ਸੂਰਜ ਤੇ ਚੰਦ ਇਹ ਗਵਾਹੀ ਦੇਂਦੇ ਹਨ ਕਿ ਸਾਨੂੰ ਵੀ ਜਿਸ ਪ੍ਰਭੂ ਨੇ ਪੈਦਾ ਕੀਤਾ ਹੈ, ਉਸਨੂੰ ਚੇਤੇ ਕਰੋ **ਅਥਵਾ** ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ ਅਤੇ ਚਾਰੇ ਅੰਤਹਕਰਣ ਰੂਪੀ ਚੌਦਾਂ ਹੱਟਾਂ ਹਨ, ਵੈਰਾਗ ਤੇ ਬਿਬੇਕ ਜਾਂ ਪ੍ਰੋਖ ਤੇ ਅਪ੍ਰੋਖ ਗਿਆਨ ਰੂਪੀ ਦੋ ਦੀਵੇ ਗਵਾਹੀ ਦੇਣ ਵਾਸਤੇ ਹਨ।

ਜੋ ਪੰਚ = ਸੰਤ ਜਨਾਂ ਦੇ ਸੇਵਕ = ਦਾਸ ਬਣੇ ਹਨ, ਉਨ੍ਹਾਂ ਨੇ ਵਿਸ਼ਿਆਂ ਰੂਪੀ ਬਿਖੁ = ਵਿਹੁ ਚਾਖੀ = ਚੱਖਣਾ ਨਹੀਂ ਕੀਤੀ **ਵਾ:** ਜਿਨ੍ਹਾਂ ਨੇ ਵਿਸ਼ਿਆਂ ਦੀ ਵਿਹੁ ਨਹੀਂ ਚੱਖਣਾ ਕੀਤੀ, ਉਨ੍ਹਾਂ ਦੇ ਪੰਜ ਕਾਮ ਕ੍ਰੋਧ ਆਦਿ ਵਿਕਾਰ **ਵਾ:** ਗਿਆਨ ਇੰਦ੍ਰੇ ਸੇਵਕ ਬਣ ਜਾਂਦੇ ਹਨ।

## ਅੰਤਰਿ ਵਸਤੁ ਅਨੂਪ ਨਿਰਮੋਲਕ;
## ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥

ਇਹ ਅਨੂਪ = ਉਪਮਾ ਤੋਂ ਰਹਿਤ ਤੇ ਨਿਰਮੋਲਕ = ਅਮੋਲਕ ਚੇਤਨ ਸੱਤਾ ਰੂਪੀ **ਵਾ:** ਨਾਮ ਧਨ ਰੂਪੀ ਵਸਤੁ = ਵਸਤੂ ਸਭ ਦੇ ਅੰਤਰਿ = ਹਿਰਦੇ ਵਿਚ ਹੀ ਹੈ, ਗੁਰਾਂ ਦੇ ਨਾਲ ਮਿਲਿਐ = ਮਿਲ ਕੇ ਹੀ ਇਹ ਹਰਿ = ਪ੍ਰਭੂ ਦਾ ਨਾਮ ਰੂਪੀ ਧਨ ਪਾਇਆ ਜਾਂਦਾ ਹੈ ॥੧੩॥

## ਤਖਤਿ ਬਹੈ; ਤਖਤੈ ਕੀ ਲਾਇਕ ॥ ਪੰਚ ਸਮਾਏ; ਗੁਰਮਤਿ ਪਾਇਕ ॥

ਤਖਤਿ = ਸਿੰਘਾਸਣ ਉਪਰ ਉਹੀ ਬਹੈ = ਬੈਠ ਸਕਦੇ ਹਨ, ਜੋ ਤਖਤੈ = ਸਿੰਘਾਸਣ ਕੀ = ਦੀ ਗੱਦੀ ਉਪਰ ਬੈਠਣ ਦੇ ਲਾਇਕ = ਜੋਗ ਹੁੰਦੇ ਹਨ **ਵਾ:** ਸਰੂਪ ਰੂਪੀ ਤਖ਼ਤ ਉਪਰ ਉਹੀ ਬੈਠਦੇ ਹਨ, ਜੋ ਤੁਰੀਆ ਪਦ ਰੂਪੀ ਤਖ਼ਤ ਦੇ ਲਾਇਕ ਹੁੰਦੇ ਹਨ।

ਜਿਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਪਾਇਕ = ਪਾਉਣਾ ਕੀਤੀ ਹੈ **ਵਾ:** ਜੋ ਗੁਰਮਤਿ ਦੁਆਰਾ ਪਾਇਕ = ਸੇਵਕ ਬਣੇ ਹਨ, ਉਨ੍ਹਾਂ ਦੇ ਅੰਦਰ ਪੰਜਾਂ ਤੱਤਾਂ ਦੇ ਗੁਣ, ਸੁਭਾਅ ਸਮਾਏ = ਸਮਾਅ ਜਾਂਦੇ ਹਨ **ਵਾ:** ਉਨ੍ਹਾਂ ਦੇ ਪੰਜੇ ਕਾਮ ਕ੍ਰੋਧ ਆਦਿ ਸਮਾਏ = ਸਮਾਅ, ਨਾਸ਼ ਹੋ ਜਾਂਦੇ ਹਨ **ਵਾ:** ਉਹ ਪੰਚ = ਸੰਤ ਜਨ ਵਾਹਿਗੁਰੂ ਦੇ ਸਰੂਪ ਵਿਚ ਅਭੇਦ ਹੋ ਜਾਂਦੇ ਹਨ।

## ਆਦਿ ਜੁਗਾਦੀ ਹੈ ਭੀ ਹੋਸੀ; ਸਹਸਾ ਭਰਮੁ ਚੁਕਾਇਆ ॥੧੪॥

ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਦੁਆਰਾ ਆਪਣਾ ਸਹਸਾ = ਸੰਸਾ ਤੇ ਭਰਮ ਚੁਕਾਇਆ = ਚੁਕਾਉਣਾ ਕੀਤਾ ਹੈ, ਉਨ੍ਹਾਂ ਨੇ ਐਸਾ ਨਿਸਚਾ ਕੀਤਾ ਹੈ ਕਿ ਉਹ ਪ੍ਰਭੂ ਜਗਤ ਦੇ ਆਦਿ = ਮੁੱਢ ਵਿਚ, ਜੁਗਾਦੀ = ਜੁਗ ਆਦਿਕਾਂ ਦੇ ਵਿਚ ਭੀ = ਪਿੱਛੇ ਵੀ ਵਿਆਪਕ ਸੀ, ਹੁਣ ਵੀ ਵਿਆਪਕ ਹੈ ਅਤੇ ਹੋਸੀ = ਅਗਾਂਹ ਨੂੰ ਵੀ ਵਿਆਪਕ ਰਹੇਗਾ ॥੧੪॥

## ਤਖਤਿ; ਸਲਾਮੁ ਹੋਵੈ ਦਿਨੁ ਰਾਤੀ ॥
## ਇਹੁ ਸਾਚੁ ਵਡਾਈ; ਗੁਰਮਤਿ ਲਿਵ ਜਾਤੀ ॥

ਜੋ ਤਖਤਿ = ਸਿੰਘਾਸਣ ਉਪਰ ਬੈਠਾ ਹੁੰਦਾ ਹੈ, ਉਸਨੂੰ ਦਿਨ ਰਾਤ ਸਲਾਮੁ = ਨਮਸਕਾਰ ਹੋਵੈ = ਹੁੰਦੀ ਹੈ **ਅਥਵਾ** ਜੋ ਸਰੂਪ ਰੂਪੀ ਤਖ਼ਤ ਉਪਰ ਬਿਰਾਜਮਾਨ ਹੈ, ਉਸ ਨੂੰ ਦਿਨ ਰਾਤ ਸਾਰੀ ਦੁਨੀਆਂ ਸਲਾਮਾਂ ਕਰਦੀ ਹੈ **ਵਾ:** ਉਹ ਦਿਨ ਰਾਤੀਂ ਸਰੂਪ ਰੂਪੀ ਤਖ਼ਤ ਉਪਰ ਸਲਾਮੁ = ਸਲਾਮਤ, ਇਸਥਿਤ ਹੋ ਜਾਂਦੇ ਹਨ।

ਇਹ ਸਰੂਪ ਰੂਪੀ ਤਖ਼ਤ ਦੀ ਸਾਚੁ = ਸੱਚੀ ਵਡਾਈ = ਮਹਿਮਾ ਗੁਰਮਤਿ = ਗੁਰ ਸਿੱਖਿਆ ਦੁਆਰਾ ਲਿਵ = ਬਿਰਤੀ ਲਾ ਕੇ ਗੁਰਮੁਖਾਂ ਨੇ ਜਾਤੀ = ਜਾਣੀ ਹੈ।

## ਨਾਨਕ ਰਾਮੁ ਜਪਹੁ ਤਰੁ ਤਾਰੀ; ਹਰਿ ਅੰਤਿ ਸਖਾਈ ਪਾਇਆ ॥੧੫॥੧॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਰਾਮੁ = ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰੋ, ਇਸ ਨਾਲ ਤੁਸੀਂ ਭਗਤੀ ਰੂਪੀ ਤਾਰੀ = ਬੇੜੀ ਉਪਰ ਚੜ੍ਹ ਕੇ ਰਾਗ, ਦ੍ਵੈਖ ਰੂਪੀ ਨਾਲਿਆਂ, ਆਸਾ ਰੂਪੀ ਨਦੀ, ਸੰਸਾਰ-ਸਮੁੰਦ੍ਰ ਤੋਂ ਤਰ ਜਾਵੋਗੇ, ਜਿਨ੍ਹਾਂ ਨੇ ਜਪਿਆ ਹੈ, ਉਨ੍ਹਾਂ ਨੇ ਅੰਤਿ = ਅਖ਼ੀਰ ਨੂੰ ਸਖਾਈ = ਸਹਾਇਤਾ ਕਰਨ ਵਾਲਾ ਹਰਿ = ਪ੍ਰਭੂ ਪਾਇਆ = ਪਾਉਣਾ ਕੀਤਾ ਹੈ ॥੧੫॥੧॥੧੮॥

## ਮਾਰੂ ਮਹਲਾ ੧ ॥
## ਹਰਿ ਧਨੁ ਸੰਚਹੁ; ਰੇ ਜਨ ਭਾਈ ॥ ਸਤਿਗੁਰ ਸੇਵਿ; ਰਹਹੁ ਸਰਣਾਈ ॥

ਰੇ = ਹੇ ਭਾਈ = ਭ੍ਰਾਤਾ ਜਨੋਂ ! ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਸੰਚਹੁ = ਇਕੱਤ੍ਰ ਕਰੋ।

ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਸਦਾ ਗੁਰਾਂ ਦੀ ਸਰਣਾਈ = ਸ਼ਰਨ ਵਿਚ ਇਸਥਿਤ ਰਹੋ।

## ਤਸਕਰੁ ਚੋਰੁ ਨ ਲਾਗੈ ਤਾ ਕਉ; ਧੁਨਿ ਉਪਜੈ ਸਬਦਿ ਜਗਾਇਆ ॥੧॥

ਤਾ = ਉਨ੍ਹਾਂ ਕਉ = ਨੂੰ ਤਸਕਰੁ = ਚੋਰੀ ਕਰਨ ਵਾਲੇ ਚੋਰ ਨਹੀਂ ਲਾਗੈ = ਲੱਗ ਸਕਦੇ **ਵਾ:** ਬਾਹਰੀ ਚੋਰ ਵੀ ਨਹੀਂ ਲੱਗ ਸਕਦੇ ਅਤੇ ਅੰਦਰਲੇ ਕਾਮ ਕ੍ਰੋਧ ਆਦਿ ਚੋਰ ਵੀ ਨਹੀਂ ਲੱਗ ਸਕਦੇ, ਜਿਨ੍ਹਾਂ ਦੇ ਅੰਦਰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਅਜਪਾ ਜਾਪ ਦੀ ਧੁਨਿ = ਧੁਨੀ ਉਪਜੈ = ਪ੍ਰਗਟ ਹੋ ਗਈ ਹੈ ਅਤੇ ਗੁਰਾਂ ਨੇ ਜਿਨ੍ਹਾਂ ਦੇ ਮਨ ਨੂੰ ਗਿਆਨ ਅਵਸਥਾ ਵਿਚ ਜਗਾਇਆ = ਜਗਾ ਦਿੱਤਾ ਹੈ ॥੧॥

## ਤੂ ਏਕੰਕਾਰੁ; ਨਿਰਾਲਮੁ ਰਾਜਾ ॥ ਤੂ ਆਪਿ ਸਵਾਰਹਿ; ਜਨ ਕੇ ਕਾਜਾ ॥

ਹੇ ਏਕੰਕਾਰੁ = ਅਦ੍ਵੈਤ ਸਰੂਪ ਬ੍ਰਹਮ ! ਤੂੰ ਨਿਰਾਲਮੁ = ਅਸੰਗ, ਕਿਸੇ ਦੇ ਆਸਰੇ ਤੋਂ ਬਿਨਾਂ ਤੇ ਸਭ ਦਾ ਰਾਜਾ = ਰਾਇਆ, ਪ੍ਰਕਾਸ਼ ਰੂਪ ਹੈਂ।

ਤੂੰ ਆਪਣੇ ਜਨ = ਭਗਤਾਂ ਕੇ = ਦੇ ਕਾਜਾ = ਕੰਮਾਂ ਨੂੰ ਆਪ ਹੀ ਸਵਾਰਹਿ = ਸੰਵਾਰਨਾ ਕਰਦਾ ਹੈਂ।

## ਅਮਰੁ ਅਡੋਲੁ ਅਪਾਰੁ ਅਮੋਲਕੁ; ਹਰਿ ਅਸਥਿਰ ਥਾਨਿ ਸੁਹਾਇਆ ॥੨॥

ਹੇ ਪ੍ਰਭੂ ! ਤੂੰ ਅਮਰੁ = ਮੌਤ ਤੋਂ ਰਹਿਤ, ਅਡੋਲੁ = ਡੋਲਣ ਤੋਂ ਰਹਿਤ, ਅਪਾਰੁ = ਪਾਰਾਵਾਰ ਤੋਂ ਰਹਿਤ, ਅਮੋਲਕੁ = ਬੇ-ਕੀਮਤਾ ਹੈਂ, ਹੇ ਹਰਿ = ਹਰੀ ! ਤੇਰਾ ਅਸਥਿਰ = ਇਸਥਿਤ ਰਹਿਣ ਵਾਲਾ ਤੁਰੀਆ ਪਦ, ਸਚਖੰਡ ਰੂਪੀ ਥਾਨਿ = ਅਸਥਾਨ ਸੁਹਾਇਆ = ਸ਼ੋਭਨੀਕ ਹੋ ਰਿਹਾ ਹੈ ॥੨॥

## ਦੇਹੀ ਨਗਰੀ; ਊਤਮ ਥਾਨਾ ॥ ਪੰਚ ਲੋਕ ਵਸਹਿ; ਪਰਧਾਨਾ ॥

ਇਹ ਦੇਹੀ = ਕਾਂਇਆ ਰੂਪੀ ਨਗਰੀ ਵਿਚ ਅੰਤਹਕਰਣ ਰੂਪੀ ਊਤਮ = ਸ੍ਰੇਸ਼ਟ ਥਾਨਾ = ਅਸਥਾਨ ਹੈ।

ਜਿਸ ਵਿਚ ਪੰਚ = ਪੰਜ ਸਤ, ਸੰਤੋਖ, ਦਇਆ, ਧਰਮ, ਵੀਚਾਰ **ਵਾ:** ਪੰਚ ਲੋਕ = ਮਹਾਤਮਾ ਲੋਕ ਪਰਧਾਨਾ = ਮੁਖੀ ਰੂਪ ਹੋ ਕੇ ਵਸਹਿ = ਵੱਸਦੇ ਹਨ **ਵਾ:** ਉਹ ਸੰਤ ਜਨ ਪੰਜ ਲੋਕ ਭਾਵ ਪੰਜਾਂ ਕਾਮਾਦਿਕਾਂ ਨੂੰ ਵੱਸ ਕਰਕੇ ਪਰਧਾਨਾ = ਮੁਖੀ ਹੋ ਗਏ ਹਨ।

## ਊਪਰਿ ਏਕੰਕਾਰੁ ਨਿਰਾਲਮੁ; ਸੁੰਨ ਸਮਾਧਿ ਲਗਾਇਆ ॥੩॥

ਸਭ ਦੇ ਸਿਰਾਂ ਊਪਰਿ = ਉੱਤੇ ਨਿਰਾਲਮੁ = ਅਸੰਗ, ਆਸਰੇ ਤੋਂ ਰਹਿਤ ਏਕੰਕਾਰੁ = ਅਦ੍ਵੈਤ ਸਰੂਪ ਪ੍ਰਭੂ ਵੱਸਦਾ ਹੈ, ਉਨ੍ਹਾਂ ਸੰਤ ਜਨਾਂ ਨੇ ਸੁੰਨ = ਅਫੁਰ ਸਰੂਪ ਵਿਚ ਸਮਾਧਿ = ਸਮਾਧੀ ਨੂੰ ਲਗਾਇਆ = ਲਾਇਆ ਹੋਇਆ ਹੈ ॥੩॥

## ਦੇਹੀ ਨਗਰੀ; ਨਉ ਦਰਵਾਜੇ ॥ ਸਿਰਿ ਸਿਰਿ; ਕਰਣੈਹਾਰੈ ਸਾਜੇ ॥

ਇਸ ਮਨੁੱਖਾ ਦੇਹੀ = ਕਾਂਇਆ ਰੂਪੀ ਨਗਰੀ ਦੇ ਨਉ = ਨੌਂ ਗੋਲਕਾਂ ਰੂਪੀ ਦਰਵਾਜੇ = ਦੁਆਰੇ ਹਨ।

ਜੋ ਸਿਰਿ ਸਿਰਿ = ਸਿਰ-ਬ-ਸਿਰ, ਭਿੰਨ-ਭਿੰਨ ਕਰਣੈਹਾਰੈ = ਰਚਨਹਾਰ ਪ੍ਰਭੂ ਨੇ ਸਾਜੇ = ਸਾਜਨਾ ਕੀਤੇ ਹਨ।

## ਦਸਵੈ ਪੁਰਖੁ ਅਤੀਤੁ ਨਿਰਾਲਾ; ਆਪੇ ਅਲਖੁ ਲਖਾਇਆ ॥੪॥

ਇਨ੍ਹਾਂ ਪ੍ਰਤੱਖ ਨੌਂ ਦਰਵਾਜ਼ਿਆਂ ਤੋਂ ਉਪਰ ਗੁਪਤ ਰੂਪ ਵਿਚ ਦਸਵੈ = ਦਸਮ ਦੁਆਰ ਦੇ ਅੰਦਰ ਪੁਰਖੁ = ਪੂਰਨ, ਅਤੀਤੁ = ਨਿਰਲੇਪ ਤੇ ਨਿਰਾਲਾ = ਨਿਆਰਾ ਪ੍ਰਭੂ ਚੇਤਨ ਦੀ ਲਾਟ ਰੂਪ ਹੋ ਕੇ ਵੱਸਦਾ ਹੈ, ਜਿਸਨੇ ਸੰਤ ਜਨਾਂ ਨੂੰ ਆਪੇ = ਆਪ ਹੀ ਆਪਣਾ ਅਲਖੁ = ਲਖਣ ਤੋਂ ਰਹਿਤ ਸਰੂਪ ਲਖਾਇਆ = ਜਣਾ ਦਿੱਤਾ ਹੈ ॥੪॥

## ਪੁਰਖੁ ਅਲੇਖੁ; ਸਚੇ ਦੀਵਾਨਾ ॥ ਹੁਕਮਿ ਚਲਾਏ; ਸਚੁ ਨੀਸਾਨਾ ॥

ਅਲੇਖੁ = ਲੇਖੇ ਤੋਂ ਰਹਿਤ ਪੁਰਖੁ = ਪੂਰਨ ਪਰਮੇਸ਼ਰ ਦਾ ਸਾਧਸੰਗਤ ਰੂਪੀ ਸਚੇ = ਸੱਚਾ ਦੀਵਾਨਾ = ਦੀਵਾਨ ਹੈ **ਵਾ:** ਸੰਤ ਜਨ ਉਸ ਅਲੇਖ ਪ੍ਰਭੂ ਦੇ ਸੱਚੇ ਦੀਵਾਨਾ = ਦੀਵਾਨ ਭਾਵ ਵਜ਼ੀਰ ਹਨ।

ਉਹ ਪ੍ਰਭੂ ਸਭ ਨੂੰ ਆਪਣੇ ਹੁਕਮ ਵਿਚ ਚਲਾਏ = ਚਲਾਉਂਦਾ ਹੈ, ਉਸਦਾ ਹੁਕਮ, ਨਾਮ ਰੂਪੀ ਨੀਸਾਨਾ = ਪਰਵਾਨਾ ਸਦਾ ਹੀ ਸਚੁ = ਸੱਚਾ ਹੈ **ਵਾ:** ਜੋ ਆਪਣੇ ਆਪ ਨੂੰ ਉਸ ਪ੍ਰਭੂ ਦੇ ਹੁਕਮ ਵਿਚ ਚਲਾਉਂਦੇ ਹਨ, ਉਨ੍ਹਾਂ ਨੂੰ ਲੱਖ ਸਰੂਪ ਸੱਚਾ ਨੀਸ਼ਾਨਾ ਪ੍ਰਾਪਤ ਹੋ ਜਾਂਦਾ ਹੈ, ਭਾਵ ਉਹ ਜੀਵ ਈਸ਼ ਦੇ ਵਾਚ ਅਰਥ ਨੂੰ ਛਡ ਕੇ ਤਤ ਤ੍ਵੰ ਪਦ ਦਾ ਸੰਸ਼ੋਧਨ ਕਰਕੇ ਲਖ਼ਸ਼ ਭਾਗ ਨੂੰ ਪ੍ਰਾਪਤ ਕਰ ਲੈਂਦੇ ਹਨ।

## ਨਾਨਕ ਖੋਜਿ ਲਹਹੁ ਘਰੁ ਅਪਨਾ; ਹਰਿ ਆਤਮ ਰਾਮ ਨਾਮੁ ਪਾਇਆ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨ੍ਹਾਂ ਸੰਤ ਜਨਾਂ ਨੇ ਸਭ ਦਾ ਆਤਮ = ਆਪਣਾ ਆਪ ਰੂਪ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਪਰਮੇਸ਼ਰ ਦਾ ਨਾਮ ਗੁਰਾਂ ਦੁਆਰਾ ਪਾਇਆ = ਪ੍ਰਾਪਤ ਕੀਤਾ ਹੈ, ਉਨ੍ਹਾਂ ਨਾਲ ਮਿਲ ਕੇ ਤੁਸੀਂ ਅਪਨਾ = ਆਪਦਾ ਹਿਰਦਾ ਰੂਪੀ ਘਰ ਖੋਜਿ = ਢੂੰਢ ਕੇ ਪਰਮੇਸ਼ਰ ਨੂੰ ਲਹਹੁ = ਲੱਭ, ਪ੍ਰਾਪਤ ਕਰ ਲਵੋ ॥੫॥

[ਅੰਗ ੧੦੪੦]

**ਸਰਬ ਨਿਰੰਜਨ; ਪੁਰਖੁ ਸੁਜਾਨਾ ॥ ਅਦਲੁ ਕਰੇ; ਗੁਰ ਗਿਆਨ ਸਮਾਨਾ ॥**

ਉਹ ਪੁਰਖੁ = ਪੂਰਨ, ਸੁਜਾਨਾ = ਅੰਤਰਜਾਮੀ ਤੇ ਨਿਰੰਜਨ = ਸ਼ੁੱਧ ਸਰੂਪ ਪ੍ਰਭੂ ਸਰਬ = ਸਾਰਿਆਂ ਵਿਚ ਵਿਆਪਕ ਹੈ।

ਜੋ ਅਦਲੁ = ਨਿਆਂ ਕਰੇ = ਕਰਦਾ ਹੈ, ਗੁਰਾਂ ਦੁਆਰਾ ਗਿਆਨ ਬਖ਼ਸ਼ ਕੇ ਆਪਣੇ ਵਿੱਚੋਂ ਸਮਾਨਾ = ਅਭੇਦ ਕਰ ਲੈਂਦਾ ਹੈ **ਵਾ:** ਜਿਸ ਨੂੰ ਗੁਰਾਂ ਦਾ ਗਿਆਨ ਪ੍ਰਾਪਤ ਹੁੰਦਾ ਹੈ, ਉਹ ਪ੍ਰਭੂ ਦੇ ਸਮਾਨਾ = ਸਮਾਨ, ਸਦਰਸ਼ ਭਾਵ ਉਸਦਾ ਸਰੂਪ ਹੀ ਹੋ ਜਾਂਦਾ ਹੈ।

**ਕਾਮੁ ਕ੍ਰੋਧੁ ਲੈ ਗਰਦਨਿ ਮਾਰੇ; ਹਉਮੈ ਲੋਭੁ ਚੁਕਾਇਆ ॥੬॥**

ਫੇਰ ਉਹ ਗੁਰਮੁਖ ਕਾਮ ਕ੍ਰੋਧ ਨੂੰ ਗਰਦਨਿ = ਧੌਣ ਤੋਂ ਲੈ ਕੇ ਭਾਵ ਫੜ ਕੇ ਮਾਰੇ = ਮਾਰਨਾ ਕਰਦਾ ਹੈ **ਵਾ:** ਗੁਰਾਂ ਕੋਲੋਂ ਗਿਆਨ ਰੂਪੀ ਖੰਡਾ ਲੈ ਕਰਕੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਉਨ੍ਹਾਂ ਦੇ ਸੰਸਕਾਰਾਂ, ਵਾਸ਼ਨਾ ਰੂਪੀ ਧੌਣ ਤੋਂ ਭਾਵ ਮੁੱਢ ਤੋਂ ਹੀ ਮਾਰ ਦੇਂਦਾ ਹੈ ਅਤੇ ਦੇਹ ਦੀ ਹਉਮੈ = ਹੰਗਤਾ ਮਮਤਾ ਤੇ ਪਦਾਰਥਾਂ ਦਾ ਲੋਭੁ = ਲਾਲਚ ਵੀ ਚੁਕਾਇਆ = ਚੁਕਾ ਦੇਂਦਾ ਹੈ ॥੬॥

**ਸਚੈ ਥਾਨਿ; ਵਸੈ ਨਿਰੰਕਾਰਾ ॥ ਆਪਿ ਪਛਾਣੈ; ਸਬਦੁ ਵੀਚਾਰਾ ॥**

ਸਚੈ = ਸੱਚੇ ਸਾਧਸੰਗਤ, ਸਰੂਪ ਰੂਪੀ ਥਾਨਿ = ਅਸਥਾਨ ਵਿਚ ਨਿਰੰਕਾਰਾ = ਆਕਾਰਾਂ ਤੋਂ ਰਹਿਤ ਪ੍ਰਭੂ ਆਪ ਵਸੈ = ਵੱਸਦਾ ਹੈ।

ਜੋ ਸਾਧਸੰਗਤ ਵਿਚ ਮਿਲ ਕੇ ਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰਾ = ਵਿਚਾਰ ਕਰਦਾ ਹੈ, ਉਹ ਆਪਿ = ਆਪਣੇ ਨਿੱਜ ਸਰੂਪ ਨੂੰ ਪਛਾਣੈ = ਪਛਾਣ ਲੈਂਦਾ ਹੈ **ਵਾ:** ਜੋ ਗੁਰਾਂ ਦੁਆਰਾ ਸਬਦੁ = ਬ੍ਰਹਮ ਦੀ ਵਿਚਾਰ ਕਰਦਾ ਹੈ, ਉਹ ਆਪਣੇ ਆਤਮਾ ਨੂੰ ਪਰਮਾਤਮਾ ਰੂਪ ਕਰਕੇ ਪਛਾਣ ਲੈਂਦਾ ਹੈ।

**ਸਚੈ ਮਹਲਿ ਨਿਵਾਸੁ ਨਿਰੰਤਰਿ; ਆਵਣ ਜਾਣੁ ਚੁਕਾਇਆ ॥੭॥**

ਉਸ ਗੁਰਮੁਖ ਦਾ ਸਚੈ = ਸੱਚ ਸਰੂਪ ਰੂਪੀ ਮਹਲਿ = ਮਹੱਲ ਵਿਚ ਨਿਰੰਤਰਿ = ਇਕ ਰਸ ਨਿਵਾਸੁ = ਵਾਸਾ ਹੋ ਜਾਂਦਾ ਹੈ, ਫੇਰ ਉਸਨੇ ਆਪਣਾ ਆਵਣ ਜਾਣੁ = ਆਉਣਾ ਜਾਣਾ, ਭਾਵ ਜੰਮਣਾ ਮਰਣਾ ਚੁਕਾਇਆ = ਚੁਕਾ, ਨਵਿਰਤ ਕਰ ਦਿੱਤਾ ਹੈ ॥੭॥

**ਨਾ ਮਨੁ ਚਲੈ; ਨ ਪਉਣੁ ਉਡਾਵੈ ॥ ਜੋਗੀ; ਸਬਦੁ ਅਨਾਹਦੁ ਵਾਵੈ ॥**

ਉਸ ਗੁਰਮੁਖ ਦਾ ਮਨ ਸੰਕਲਪਾਂ ਵਿਕਲਪਾਂ ਵਿਚ ਚਲੈ = ਤੁਰਦਾ ਨਹੀਂ ਹੈ ਅਤੇ ਵਾਸ਼ਨਾ ਰੂਪੀ ਪਉਣੁ = ਹਵਾ ਉਡਾਵੈ = ਉਡਾ ਨਹੀਂ ਸਕਦੀ।

ਪਰਮੇਸ਼ਰ ਦੇ ਚਰਨਾਂ ਵਿਚ ਜੋਗੀ = ਜੁੜਿਆ ਹੋਇਆ ਗੁਰਮੁਖ ਸਬਦੁ = ਬ੍ਰਹਮ ਨੂੰ ਅਨਾਹਦੁ = ਇਕ ਰਸ ਵਾਵੈ = ਵਜਾਉਂਦਾ, ਭਾਵ ਪ੍ਰਗਟ ਕਰ ਲੈਂਦਾ ਹੈ **ਵਾ:** ਗੁਰਾਂ ਦੇ ਸਬਦੁ = ਉਪਦੇਸ਼ ਨੂੰ ਅਨਹਦੁ = ਇਕ ਰਸ ਵਾਵੈ = ਉਚਾਰਨ ਕਰਦਾ ਹੈ।

**ਪੰਚ ਸਬਦ ਝੁਣਕਾਰੁ ਨਿਰਾਲਮੁ; ਪ੍ਰਭਿ ਆਪੇ ਵਾਇ ਸੁਣਾਇਆ ॥੮॥**

ਉਹ ਪੰਚ ਸਬਦ = ਪੰਜ ਪ੍ਰਕਾਰ ਦੇ ਵਾਜਿਆਂ (ਵੀਣਾ ਜਾਂ ਸਤਾਰ, ਢੋਲ, ਛੈਣੇ, ਨਗਾਰਾ, ਤੂਤੀ) ਦੀ

ਝੁਣਕਾਰੁ = ਛਣਕਾਰ ਤੋਂ ਨਿਰਾਲਮੁ = ਅਸੰਗ ਹੋ ਜਾਂਦਾ ਹੈ **ਵਾ:** ਉਸ ਦੇ ਅੰਦਰ ਬ੍ਰਹਮਾਕਾਰ ਬਿਰਤੀ ਵਿਚ ਪੰਚ = ਚੇਤਨ ਸਬਦ = ਬ੍ਰਹਮ ਦੀ ਝੁਣਕਾਰ ਪੈਣ ਕਰਕੇ ਉਹ ਅਸੰਗ ਹੋ ਜਾਂਦਾ ਹੈ, ਪ੍ਰਭਿ = ਪਰਮੇਸ਼ਰ ਆਪੇ = ਆਪ ਹੀ ਅਨਹਦ ਧੁਨੀ ਨੂੰ ਵਾਇ = ਵਜਾ ਕੇ ਇਸ ਦੀ ਝੁਣਕਾਰ ਸੁਣਾਇਆ = ਸੁਣਾਉਣਾ ਕਰਦਾ ਹੈ ॥੮॥

## ਭਉ ਬੈਰਾਗਾ; ਸਹਜਿ ਸਮਾਤਾ ॥ ਹਉਮੈ ਤਿਆਗੀ; ਅਨਹਦਿ ਰਾਤਾ ॥

ਜਿਸ ਨੇ ਪ੍ਰਭੂ ਦਾ ਭਉ = ਭੈ ਧਾਰਨ ਕੀਤਾ ਹੈ, ਉਸਨੂੰ ਵਿਸ਼ਿਆਂ ਵੱਲੋਂ ਬੈਰਾਗਾ = ਬੈਰਾਗ ਹੋ ਗਿਆ ਹੈ ਅਤੇ ਉਸਦਾ ਮਨ ਸਹਜਿ = ਸ਼ਾਂਤ ਸਰੂਪ ਵਿਚ ਸਮਾਤਾ = ਸਮਾਅ ਜਾਂਦਾ ਹੈ।

ਉਸਨੇ ਹਉਮੈ = ਹੰਗਤਾ ਮਮਤਾ ਤਿਆਗੀ = ਛੱਡ ਦਿੱਤੀ ਹੈ ਅਤੇ ਉਹ ਅਨਹਦਿ = ਹੱਦ ਤੋਂ ਰਹਿਤ ਪ੍ਰਭੂ ਵਿਚ ਰਾਤਾ = ਰੰਗਿਆ ਜਾਂਦਾ ਹੈ।

## ਅੰਜਨੁ ਸਾਰਿ ਨਿਰੰਜਨੁ ਜਾਣੈ; ਸਰਬ ਨਿਰੰਜਨੁ ਰਾਇਆ ॥੯॥

ਜੋ ਗੁਰਾਂ ਦੁਆਰਾ ਗਿਆਨ ਰੂਪੀ ਅੰਜਨੁ = ਸੁਰਮੇ ਨੂੰ ਆਪਣੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਸਾਰਿ = ਪਾ ਕੇ **ਵਾ:** ਮਾਇਆ ਰੂਪੀ ਕਾਲਖ ਵਿਚ ਸਾਰਿ = ਅਸਲੀ ਨਿਰੰਜਨੁ = ਨਿਰਲੇਪ, ਸ਼ੁੱਧ ਸਰੂਪ ਨੂੰ ਜਾਣੈ = ਜਾਣਦਾ ਹੈ, ਉਹ ਸਰਬ = ਸਾਰਿਆਂ ਵਿਚ ਨਿਰੰਜਨੁ = ਸ਼ੁੱਧ ਸਰੂਪ ਤੇ ਰਾਇਆ = ਰਾਜਾ, ਪ੍ਰਕਾਸ਼ ਸਰੂਪ ਪ੍ਰਭੂ ਨੂੰ ਹੀ ਦੇਖਦਾ ਹੈ ॥੯॥

## ਦੂਖ ਭੈ ਭੰਜਨੁ; ਪ੍ਰਭੁ ਅਬਿਨਾਸੀ ॥ ਰੋਗ ਕਟੇ; ਕਾਟੀ ਜਮ ਫਾਸੀ ॥

ਉਹ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੁ = ਪਰਮੇਸ਼ਰ ਜੰਮਣ ਮਰਣ ਦੇ ਦੂਖ = ਕਸ਼ਟ ਅਤੇ ਸੱਤ ਪ੍ਰਕਾਰ ਦੇ ਭੈ = ਡਰ ਨੂੰ ਭੰਜਨ = ਨਾਸ਼ ਕਰਨ ਵਾਲਾ ਹੈ।

ਉਸ ਪ੍ਰਭੂ ਨੇ ਗੁਰਾਂ ਦੇ ਸ਼ਬਦ ਦੁਆਰਾ ਜਿਸ ਦੇ ਹਉਮੈ ਆਦਿ ਦੇ ਰੋਗ ਕਟੇ = ਕੱਟ ਦਿੱਤੇ ਹਨ, ਉਸਦੀ ਜਮ = ਜਮਦੂਤਾਂ, ਜੰਮਣ ਮਰਣ ਦੀ ਫਾਸੀ = ਫਾਹੀ ਵੀ ਕਾਟੀ = ਕੱਟ ਦਿੱਤੀ ਹੈ।

## ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ;
## ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਜੰਮਣ ਮਰਣ ਦੇ ਭਉ = ਡਰ ਨੂੰ ਭੰਜਨੁ = ਨਾਸ਼ ਕਰਨ ਵਾਲਾ ਹੈ, ਗੁਰਾਂ ਨਾਲ ਮਿਲਿਐ = ਮਿਲਣ ਕਰਕੇ ਹੀ ਉਹ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ ॥੧੦॥

## ਕਾਲੈ ਕਵਲੁ; ਨਿਰੰਜਨੁ ਜਾਣੈ ॥ ਬੂਝੈ ਕਰਮੁ; ਸੁ ਸਬਦੁ ਪਛਾਣੈ ॥

ਜੋ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ ਨੂੰ ਜਾਣੈ = ਜਾਣ ਲੈਂਦਾ ਹੈ, ਉਹ ਕਾਲੈ = ਕਾਲ ਰੂਪੀ ਪਾਣੀ ਵਿਚ ਕੰਵਲ ਫੁੱਲ ਵਾਂਗ ਨਿਰਲੇਪ ਰਹਿੰਦਾ ਹੈ **ਵਾ:** ਕਾਲੇ ਅਗਿਆਨ, ਪਾਪਾਂ ਤੋਂ ਕੰਵਲ ਵਾਂਗ ਨਿਰਲੇਪ ਰਹਿੰਦਾ ਹੈ **ਵਾ:** ਉਹ ਕਾਲੈ = ਕਾਲ ਨੂੰ ਕਵਲੁ = ਗ੍ਰਾਸ ਲੈਂਦਾ ਹੈ ਭਾਵ ਆਤਮ ਗਿਆਨੀ ਮੌਤ ਨੂੰ ਜਿੱਤ ਲੈਂਦਾ ਹੈ।

ਜੋ ਗੁਰਾਂ ਦੀ ਕਰਮੁ = ਕਿਰਪਾ ਕਰਕੇ ਨਿਸ਼ਕਾਮ ਕਰਮਾਂ ਨੂੰ ਬੂਝੈ = ਬੁੱਝ ਲੈਂਦਾ ਹੈ, ਸੁ = ਉਹ ਸਬਦੁ = ਬ੍ਰਹਮ ਨੂੰ ਪਛਾਣੈ = ਪਛਾਣ ਲੈਂਦਾ ਹੈ।

## ਆਪੇ ਜਾਣੈ ਆਪਿ ਪਛਾਣੈ; ਸਭੁ ਤਿਸ ਕਾ ਚੋਜੁ ਸਬਾਇਆ ॥੧੧॥

ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਪ੍ਰਭੂ ਆਪ ਹੀ ਗੁਰੂ ਸਰੂਪ ਹੋ ਕੇ ਜੀਵਾਂ ਦੇ ਅੰਦਰ ਦੀ ਜਾਣੈ = ਜਾਨਣ ਵਾਲਾ ਹੈ, ਆਪ ਹੀ ਅਧਿਕਾਰੀ ਰੂਪ ਹੋ ਕੇ ਆਪਣੇ ਸਰੂਪ ਨੂੰ ਪਛਾਣੈ = ਪਛਾਣਨ ਵਾਲਾ ਹੈ **ਵਾ:** ਆਪ ਹੀ ਤੂੰ ਪਦ ਦੇ ਲੱਖ ਅਰਥ ਨੂੰ ਜਾਨਣ ਵਾਲਾ ਹੈ, ਆਪ ਹੀ ਤਤ ਪਦ ਦੇ ਲੱਖ ਅਰਥ ਨੂੰ ਪਛਾਣਨ ਵਾਲਾ ਹੈ, ਜੋ ਸਬਾਇਆ = ਸਾਰਿਆਂ ਵਿਚ ਆਇਆ ਹੋਇਆ ਹੈ, ਸਭੁ = ਸਾਰਾ ਕੁਝ ਤਿਸ = ਉਸ ਪ੍ਰਭੂ ਕਾ = ਦਾ ਹੀ ਚੋਜ = ਕੌਤਕ ਹੈ ॥੧੧॥

## ਆਪੇ ਸਾਹੁ; ਆਪੇ ਵਣਜਾਰਾ ॥ ਆਪੇ ਪਰਖੇ; ਪਰਖਣਹਾਰਾ ॥

ਪ੍ਰਭੂ ਆਪੇ = ਆਪ ਹੀ ਸਾਹੁ = ਸ਼ਾਹੂਕਾਰ ਹੈ, ਆਪੇ = ਆਪ ਹੀ ਵਣਜਾਰਾ = ਵਣਜ ਕਰਨ ਵਾਲਾ ਹੈ **ਵਾ:** ਆਪ ਹੀ ਸਤਿਗੁਰੂ ਰੂਪ ਸ਼ਾਹੂਕਾਰ ਹੈ, ਆਪ ਹੀ ਜਗਿਆਸੂ ਸਿੱਖ ਰੂਪੀ ਵਣਜਾਰਾ ਹੈ।

ਉਹ ਪਰਖਣਹਾਰਾ = ਪਰਖ ਕਰਨ ਵਾਲਾ ਪ੍ਰਭੂ ਆਪ ਹੀ ਜੀਵਾਂ ਦੇ ਚੰਗੇ ਮੰਦੇ ਕਰਮ ਪਰਖੇ = ਪਰਖਦਾ ਹੈ **ਵਾ:** ਤਤ ਬੇਤਾ ਰੂਪ ਹੋ ਕੇ ਆਪਣੇ ਸਤ, ਚਿੱਤ, ਅਨੰਦ ਸਰੂਪ ਨੂੰ ਪਰਖਦਾ ਹੈ।

## ਆਪੇ ਕਸਿ ਕਸਵਟੀ ਲਾਏ; ਆਪੇ ਕੀਮਤਿ ਪਾਇਆ ॥੧੨॥

ਜਿਵੇਂ ਸੁਨਿਆਰਾ ਕਸਵੱਟੀ ਉਪਰ ਸੋਨੇ ਨੂੰ ਘਸਾ ਕੇ ਪਰਖਦਾ ਹੈ, ਇਉਂ ਉਹ ਪ੍ਰਭੂ ਆਪੇ = ਆਪ ਹੀ ਸਾਧਨਾ ਰੂਪੀ ਕਸਿ = ਖਿੱਚ ਪਾ ਕੇ, ਘਸਾ ਕੇ ਪ੍ਰੀਖਿਆ ਰੂਪੀ ਕਸਵੱਟੀ ਤੇ ਲਾਏ = ਲਾਉਣਾ ਕਰਦਾ ਹੈ **ਵਾ:** ਕਸਿ = ਕਿਸੇ ਮਨੁੱਖ ਨੂੰ ਭਾਣਾ = ਮਨਾਉਣ ਕਸਵੱਟੀ 'ਤੇ ਲਾ ਕੇ ਪਰਖਦਾ ਹੈ, ਆਪ ਹੀ ਆਪਣੇ ਸਰੂਪ ਦੀ ਕੀਮਤ ਨੂੰ ਪਾਵਾ = ਪਾਉਣਾ ਕਰਦਾ ਹੈ ॥੧੨॥

## ਆਪਿ ਦਇਆਲਿ; ਦਇਆ ਪ੍ਰਭਿ ਧਾਰੀ ॥
## ਘਟਿ ਘਟਿ; ਰਵਿ ਰਹਿਆ ਬਨਵਾਰੀ ॥

ਦਇਆਲਿ = ਦਇਆ ਦੇ ਘਰ ਪ੍ਰਭੂ ਨੇ ਆਪ ਜਿਸ ਉਪਰ ਦਇਆ = ਕ੍ਰਿਪਾ ਧਾਰੀ = ਧਾਰਨਾ ਕੀਤੀ ਹੈ।

ਉਸ ਨੂੰ ਇਹ ਨਿਸਚਾ ਬੱਝ ਜਾਂਦਾ ਹੈ ਕਿ ਘਟਿ ਘਟਿ = ਘਟਾਂ ਘਟਾਂ, ਸਰੀਰਾਂ ਸਰੀਰਾਂ ਵਿਚ ਬਨਵਾਰੀ = ਸੰਸਾਰ ਬਾਗ਼ ਦਾ ਬਾਲੀ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ।

## ਪੁਰਖੁ ਅਤੀਤੁ ਵਸੈ ਨਿਹਕੇਵਲੁ; ਗੁਰ ਪੁਰਖੈ ਪੁਰਖੁ ਮਿਲਾਇਆ ॥੧੩॥

ਉਹ ਪੁਰਖੁ = ਪੂਰਨ ਪ੍ਰਭੂ ਸਾਰਿਆਂ ਵਿਚ ਵਸੈ = ਵੱਸਦਾ ਹੋਇਆ ਵੀ ਅਤੀਤੁ = ਅਸੰਗ ਅਤੇ ਨਿਹਕੇਵਲੁ = ਸ਼ੁੱਧ ਸਰੂਪ ਰਹਿੰਦਾ ਹੈ, ਪੁਰਖੈ = ਪੂਰਨ ਗੁਰੂ ਨੇ ਹੀ ਉਹ ਪੁਰਖੁ = ਵਿਆਪਕ ਪ੍ਰਭੂ ਮਿਲਾਇਆ = ਮਿਲਾਉਣਾ ਕੀਤਾ ਹੈ ॥੧੩॥

## ਪ੍ਰਭੁ ਦਾਨਾ ਬੀਨਾ; ਗਰਬੁ ਗਵਾਏ ॥ ਦੂਜਾ ਮੇਟੈ; ਏਕੁ ਦਿਖਾਏ ॥

ਉਹ ਪ੍ਰਭੁ = ਪਰਮੇਸ਼ਰ ਸਭ ਦੀਆਂ ਗੁਪਤ ਗੱਲਾਂ ਦਾ ਦਾਨਾ = ਗਿਆਤਾ, ਸਭ ਦੇ ਗੁਪਤ ਕੰਮਾਂ ਨੂੰ ਵੀ ਬੀਨਾ = ਦੇਖਣ ਵਾਲਾ ਹੈ, ਇਹ ਨਿਸਚਾ ਕਰਕੇ ਜੋ ਆਪਣਾ ਗਰਬੁ = ਹੰਕਾਰ ਗਵਾਏ = ਗੁਆ ਲੈਂਦਾ ਹੈ।

ਗੁਰੂ ਸਾਹਿਬ ਜੀ ਉਸ ਦੇ ਅੰਦਰੋਂ ਦੂਜਾ = ਦ੍ਵੈਤ-ਭਾਵ ਮੇਟੈ = ਨਿਵਿਰਤ ਕਰਕੇ ਏਕੁ = ਅਦੁੱਤੀ ਬ੍ਰਹਮ ਦਿਖਾਏ = ਵਿਖਾ ਦੇਂਦੇ ਹਨ।

## ਆਸਾ ਮਾਹਿ ਨਿਰਾਲਮੁ ਜੋਨੀ; ਅਕੁਲ ਨਿਰੰਜਨੁ ਗਾਇਆ ॥੧੪॥

ਆਸਾ ਰੂਪੀ ਸੰਸਾਰ ਮਾਹਿ = ਵਿਚ ਉਹ ਜੋਨੀ = ਕਾਰਨ ਰੂਪ ਬ੍ਰਹਮ ਨਿਰਾਲਮੁ = ਨਿਰਲੇਪ ਰਹਿੰਦਾ ਹੈ, ਫੇਰ ਅਕੁਲ = ਕੁਲਾਂ ਤੋਂ ਰਹਿਤ, ਨਿਰੰਜਨੁ = ਸ਼ੁੱਧ ਸਰੂਪ ਹੈ, ਜਿਸ ਦੇ ਜਸ ਨੂੰ ਬੇਦਾਂ ਸ਼ਾਸਤ੍ਰਾਂ, ਮਹਾਤਮਾ ਨੇ ਗਾਇਆ = ਗਾਉਣਾ ਕੀਤਾ ਹੈ ॥੧੪॥

## ਹਉਮੈ ਮੇਟਿ; ਸਬਦਿ ਸੁਖੁ ਹੋਈ ॥ ਆਪੁ ਵੀਚਾਰੇ; ਗਿਆਨੀ ਸੋਈ ॥

ਜੋ ਹਉਮੈ = ਹੰਗਤਾ ਮਮਤਾ ਨੂੰ ਮੇਟ ਕੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜਦਾ ਹੈ, ਉਸ ਨੂੰ ਸੁਖ ਸਰੂਪ ਦੀ ਪ੍ਰਾਪਤੀ ਹੋਈ = ਹੁੰਦੀ ਹੈ।

ਜੋ ਆਪੁ = ਆਪਣੇ ਆਪ ਨੂੰ ਵੀਚਾਰੇ = ਵਿਚਾਰਦਾ ਹੈ, ਸੋਈ = ਉਹੀ ਗਿਆਨੀ = ਗਿਆਨਵਾਨ ਹੈ।

## ਨਾਨਕ ਹਰਿ ਜਸੁ ਹਰਿ ਗੁਣ ਲਾਹਾ;
## ਸਤਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਅਤੇ ਹਰਿ = ਪ੍ਰਭੂ ਦੇ ਗੁਣ ਗਾਉਣ ਵਿਚ ਹੀ ਲਾਹਾ = ਲਾਭ ਪ੍ਰਾਪਤ ਹੁੰਦਾ ਹੈ, ਇਹ ਸਤਸੰਗਤ ਵਿੱਚੋਂ ਹੀ ਸਚੁ = ਸੱਚੇ ਦੀ ਪ੍ਰਾਪਤੀ ਰੂਪੀ ਫਲ ਪਾਇਆ ਜਾਂਦਾ ਹੈ ॥੧੫॥੨॥੧੯॥

## ਮਾਰੂ ਮਹਲਾ ੧ ॥

## ਸਚੁ ਕਹਹੁ; ਸਚੈ ਘਰਿ ਰਹਣਾ ॥ ਜੀਵਤ ਮਰਹੁ; ਭਵਜਲੁ ਜਗੁ ਤਰਣਾ ॥

ਹੇ ਭਾਈ ! ਸਚੁ = ਸੱਚਾ ਨਾਮ ਕਹਹੁ = ਕਹਿਣਾ ਕਰੋ ਅਤੇ ਸਚੈ = ਸੱਚੇ ਸਾਧਸੰਗਤ ਰੂਪੀ ਘਰ ਵਿਚ ਰਹਿਣਾ ਕਰੋ **ਵਾ:** ਜੇਕਰ ਸੱਚਾ ਨਾਮ ਕਰੋਗੇ ਭਾਵ ਜਪੋਗੇ ਤਾਂ ਸੱਚੇ ਸਰੂਪ ਰੂਪੀ ਘਰ ਵਿਚ ਰਹਿਣਾ ਹੋਵੇਗਾ।

ਜੀਵਤ-ਭਾਵ ਵੱਲੋਂ ਮਰਹੁ = ਮਰਨਾ ਕਰੋ ਤਾਂ ਭਵਜਲੁ = ਭੈਦਾਇਕ ਜਗੁ = ਸੰਸਾਰ-ਸਮੁੰਦ੍ਰ ਤੋਂ ਤਰਣਾ ਹੋਵੇਗਾ।

## ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ; ਮਨ ਹਰਿ ਜਪਿ ਪਾਰਿ ਲੰਘਾਇਆ ॥੧॥

ਸਤਿਗੁਰੂ ਜੀ ਦੇ ਪਾਸ ਸੰਸਾਰ-ਸਮੁੰਦ੍ਰ ਤੋਂ ਪਾਰ ਕਰਨ ਲਈ ਬ੍ਰਹਮ ਗਿਆਨ ਰੂਪੀ ਜਹਾਜ਼ ਹੈ, ਗੁਰੂ ਜੀ ਦੇ ਕੋਲ ਆਸਾ ਰੂਪੀ ਨਦੀ ਤੋਂ ਪਾਰ ਕਰਨ ਲਈ ਭਗਤੀ ਰੂਪ ਬੇੜੀ ਹੈ, ਰਾਗ-ਦ੍ਵੈਖ, ਸੰਕਲਪ ਵਿਕਲਪ ਰੂਪੀ ਨਾਲਿਆਂ ਤੋਂ ਪਾਰ ਕਰਨ ਲਈ ਪ੍ਰੇਮ ਰੂਪੀ ਤੁਲਹਾ ਹੈ, ਇਸ ਲਈ ਜਿਸ ਨੇ ਗੁਰਾਂ ਦੁਆਰਾ ਮਨ ਕਰਕੇ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਿਆ ਹੈ, ਉਸਨੂੰ ਪ੍ਰਭੂ ਨੇ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਇਆ = ਲੰਘਾਉਣਾ ਕੀਤਾ ਹੈ ॥੧॥

## ਹਉਮੈ ਮਮਤਾ; ਲੋਭ ਬਿਨਾਸਨੁ ॥ ਨਉ ਦਰ ਮੁਕਤੇ; ਦਸਵੈ ਆਸਨੁ ॥

ਜਿਨ੍ਹਾਂ ਨੇ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮਮਤਾ = ਮੇਰ ਅਤੇ ਲੋਭ = ਲਾਲਚ ਨੂੰ ਬਿਨਾਸਨੁ = ਨਾਸ਼ ਕੀਤਾ ਹੈ।

ਨੌਂ ਦਰ = ਗੋਲਕਾਂ ਦੇ ਵਿਸ਼ਿਆਂ ਤੋਂ ਮੁਕਤੇ = ਛੁੱਟੇ ਹੋਏ ਹਨ, ਉਨ੍ਹਾਂ ਨੇ ਦਸਵੈ = ਦਸਮ ਦੁਆਰ **ਵਾ:** ਦਸਵੇਂ ਚੇਤਨ ਸਰੂਪ ਵਿਚ ਆਸਨੁ = ਇਸਥਿਤੀ ਪਾਉਣਾ ਕੀਤੀ ਹੈ।

**ਊਪਰਿ ਪਰੈ ਪਰੈ ਅਪਰੰਪਰੁ; ਜਿਨਿ ਆਪੇ ਆਪੁ ਉਪਾਇਆ ॥੨॥**

ਚੌਰਾਸੀ ਲੱਖ ਜੂਨ ਤੋਂ ਊਪਰਿ = ਉੱਤੇ ਮਨੁੱਖਾ ਦੇਹੀ ਹੈ, ਮਨੁੱਖਾ ਦੇਹ ਤੋਂ ਪਰ੍ਹੇ ਦੇਵਤੇ ਹਨ, ਦੇਵਤਿਆਂ ਤੋਂ ਪਰ੍ਹੇ ਬ੍ਰਹਮਾ, ਵਿਸ਼ਨੂੰ ਹੈ, ਜੋ ਸਭ ਪ੍ਰਕਿਰਤੀ ਵਿਚ ਹੀ ਆਉਂਦੇ ਹਨ, ਪਰ ਉਹ ਪ੍ਰਭੂ ਅਪਰੰਪਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਜਿਨਿ = ਜਿਸ ਪ੍ਰਭੂ ਨੇ ਆਪੇ ਆਪੁ = ਆਪਣੇ ਆਪ ਤੋਂ ਹੀ ਸਾਰਾ ਸੰਸਾਰ ਉਪਾਇਆ = ਪੈਦਾ ਕੀਤਾ ਹੈ ॥੨॥

**ਗੁਰਮਤਿ ਲੇਵਹੁ; ਹਰਿ ਲਿਵ ਤਰੀਐ ॥**
**ਅਕਲੁ ਗਾਇ; ਜਮ ਤੇ ਕਿਆ ਡਰੀਐ ॥**

('ਅਕੱਲੁ' ਨਹੀਂ ਉਚਾਰਣਾ)

ਹੇ ਭਾਈ ! ਗੁਰਮਤਿ = ਗੁਰੂ ਦੀ ਸਿੱਖਿਆ ਲੇਵਹੁ = ਲੈਣੀ ਕਰੋ, ਫੇਰ ਗੁਰਮਤਿ ਦੁਆਰਾ ਹਰਿ = ਪ੍ਰਭੂ ਵਿਚ ਲਿਵ = ਬਿਰਤੀ ਜੋੜੋ ਤਾਂ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਦਾ ਹੈ।

ਅਕਲੁ = ਕਲਪਨਾ ਤੋਂ ਰਹਿਤ ਪ੍ਰਭੂ ਦਾ ਜਸ ਗਾਇ = ਗਾਇਨ ਕਰਨ ਨਾਲ ਜਮ = ਜਮਦੂਤਾਂ ਤੇ = ਤੋਂ ਕਿਆ = ਕੀ ਡਰੀਐ = ਡਰਨਾ ਹੈ, ਭਾਵ ਜਮਾਂ ਦਾ ਕੋਈ ਵੀ ਭੈ ਨਹੀਂ ਲੱਗਦਾ। ਇਸ ਲਈ ਇਉਂ ਬੇਨਤੀ ਕਰੀਏ ਕਿ :

**ਜਤ ਜਤ ਦੇਖਉ ਤਤ ਤਤ ਤੁਮ ਹੀ;**
**ਅਵਰੁ ਨ ਦੁਤੀਆ ਗਾਇਆ ॥੩॥**

ਹੇ ਪ੍ਰਭੂ ! ਮੈਂ ਜਤ ਜਤ = ਜਿਥੇ ਜਿਥੇ ਵੀ ਦੇਖਉ = ਵੇਖਦਾ ਹਾਂ, ਤਤ ਤਤ = ਉਥੇ ਉਥੇ ਤੁਮ = ਤੂੰ ਹੀ ਵਿਆਪਕ ਹੈਂ, ਸੰਤਾਂ ਮਹਾਤਮਾਂ ਨੇ ਤੇਰੇ ਤੋਂ ਬਿਨਾਂ ਅਵਰੁ = ਹੋਰ ਦੁਤੀਆ = ਦੂਜਾ ਕੋਈ ਨਹੀਂ ਗਾਇਆ = ਗਾਉਣਾ ਕੀਤਾ ॥੩॥

**ਸਚੁ ਹਰਿ ਨਾਮੁ; ਸਚੁ ਹੈ ਸਰਣਾ ॥ ਸਚੁ ਗੁਰ ਸਬਦੁ; ਜਿਤੈ ਲਗਿ ਤਰਣਾ ॥**

ਹਰਿ = ਪਰਮੇਸ਼ਰ ਦਾ ਨਾਮ ਵੀ ਸਚੁ = ਸੱਚਾ ਹੈ, ਉਸ ਦੀ ਸਰਣਾ = ਓਟ ਵੀ ਸਚੁ = ਸੱਚੀ ਹੈ।

ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਵੀ ਸਚੁ = ਸੱਚਾ ਹੈ, ਜਿਤੈ = ਜਿਸ ਵਿਚ ਲਗਿ = ਲੱਗਣ ਕਰਕੇ ਭਾਵ ਉਪਦੇਸ਼ ਮੰਨਣ ਕਰਕੇ ਸੰਸਾਰ ਤੋਂ ਤਰਣਾ ਹੁੰਦਾ ਹੈ।

**ਅਕਥੁ ਕਥੈ ਦੇਖੈ ਅਪਰੰਪਰੁ; ਫੁਨਿ ਗਰਭਿ ਨ ਜੋਨੀ ਜਾਇਆ ॥੪॥**

ਜੋ ਸ਼ਕਤੀ ਬਿਰਤੀ ਕਰਕੇ ਅਕਥੁ = ਕਥਨ ਤੋਂ ਰਹਿਤ ਪ੍ਰਭੂ ਹੈ, ਉਸਨੂੰ ਗੁਰੂ ਸਾਹਿਬ ਜੀ ਲਖਣਾ ਬਿਰਤੀ ਦੁਆਰਾ ਕਥੈ = ਕਥਨ ਕਰਦੇ ਹਨ ਅਤੇ ਸਿੱਖ ਉਸ ਅਪਰੰਪਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਭੂ ਨੂੰ ਦੇਖੈ = ਦੇਖ ਲੈਂਦਾ ਹੈ।

ਫੁਨਿ = ਪੁਨਾ ਫੇਰ ਉਹ ਸਿੱਖ ਗਰਭ ਜੋਨਿ = ਜੂਨੀਆਂ **ਵਾ:** ਗਰਭ = ਮਾਤਾ ਦੇ ਪੇਟ ਅਤੇ ਚੌਰਾਸੀ ਲੱਖ ਜੂਨੀਆਂ ਵਿਚ ਨਹੀਂ ਜਾਇਆ = ਪੈਦਾ ਹੁੰਦਾ ॥੪॥

**ਸਚ ਬਿਨੁ; ਸਤੁ ਸੰਤੋਖੁ ਨ ਪਾਵੈ ॥ ਬਿਨੁ ਗੁਰ ਮੁਕਤਿ ਨ; ਆਵੈ ਜਾਵੈ ॥**

ਹੇ ਭਾਈ! ਸਚ = ਸੱਚੇ ਨਾਮ ਤੋਂ **ਵਾ:** ਸੱਚੇ ਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਕੋਈ ਸਤ ਸੰਤੋਖ ਆਦਿ ਗੁਣ ਨਹੀਂ ਪਾਵੈ = ਪਾ ਸਕਦਾ।

ਗੁਰਾਂ ਤੋਂ ਬਿਨੁ = ਬਗ਼ੈਰ ਮੁਕਤਿ = ਕਲਿਆਣ ਪ੍ਰਾਪਤ ਨਹੀਂ ਹੁੰਦੀ ਅਤੇ ਜੀਵ ਜੰਮਣ ਮਰਣ ਵਿਚ ਆਵੈ ਜਾਵੈ = ਆਉਂਦਾ ਜਾਂਦਾ ਰਹਿੰਦਾ ਹੈ।

**ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ; ਕਹੁ ਨਾਨਕ ਪੂਰਾ ਪਾਇਆ ॥੫॥**

ਹੇ ਭਾਈ (੧ਓ ਤੋਂ ਨਾਨਕ ਹੋਸੀ ਭੀ ਸਚੁ ਤਕ) ਮੂਲ ਮੰਤ੍ਰ ਹਰਿ = ਪਰਮੇਸ਼ਰ ਦਾ ਨਾਮ ਹੀ ਹੈ, ਜੋ ਸਾਰੇ ਰਸਾਇਣੁ = ਰਸਾਂ ਦਾ ਘਰ ਹੈ **ਵਾ:** ਜੋ ਸਭ ਮੰਤ੍ਰਾਂ ਦੇ ਮੂਲ = ਮੁੱਢ ਤੇ ਰਸਾਂ ਦੇ ਘਰ ਪਰਮੇਸ਼ਰ ਦੇ ਨਾਮ ਨੂੰ ਜਪਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਨੇ ਪੂਰਾ = ਪੂਰਨ ਗਿਆਨ ਪਾਇਆ = ਪ੍ਰਾਪਤ ਕਰ ਲਿਆ ਹੈ ॥੫॥

**[ਅੰਗ ੧੦੪੧]**

**ਸਚ ਬਿਨੁ; ਭਵਜਲੁ ਜਾਇ ਨ ਤਰਿਆ ॥**
**ਏਹੁ ਸਮੁੰਦੁ ਅਥਾਹੁ; ਮਹਾ ਬਿਖੁ ਭਰਿਆ ॥**

ਹੇ ਭਾਈ! ਸਚੁ = ਸੱਚੇ ਨਾਮ **ਵਾ:** ਸੱਚੇ ਗੁਰਾਂ ਤੋਂ ਬਿਨੁ = ਬਗ਼ੈਰ ਭਵਜਲੁ = ਸੰਸਾਰ-ਸਮੁੰਦ੍ਰ ਤਰਿਆ ਨਹੀਂ ਜਾਇ = ਜਾ ਸਕਦਾ।

ਏਹੁ = ਇਹ ਸੰਸਾਰ ਰੂਪੀ ਸਮੁੰਦੁ = ਸਮੁੰਦਰ ਬਹੁਤ ਅਥਾਹੁ = ਡੂੰਘਾ ਹੈ, ਜੋ ਬਿਖੁ = ਵਿਹੁ ਰੂਪੀ ਵਿਸ਼ਿਆਂ ਨਾਲ ਮਹਾ = ਬਹੁਤ ਸਾਰਾ ਭਰਿਆ ਹੋਇਆ ਹੈ।

**ਰਹੈ ਅਤੀਤੁ ਗੁਰਮਤਿ ਲੇ ਊਪਰਿ; ਹਰਿ ਨਿਰਭਉ ਕੈ ਘਰਿ ਪਾਇਆ ॥੬॥**

ਜੋ ਸਭ ਸਾਧਨਾਂ ਤੋਂ ਊਪਰਿ = ਉੱਤੇ ਗੁਰਮਤਿ = ਗੁਰਾਂ ਦੀ ਸਿੱਖਿਆ ਨੂੰ ਲੇ = ਲੈ ਕਰਕੇ ਸੰਸਾਰ ਤੋਂ ਅਤੀਤੁ = ਅਸੰਗ ਰਹੈ = ਰਹਿੰਦਾ ਹੈ, ਉਹ ਨਿਰਭਉ = ਭੈ ਤੋਂ ਰਹਿਤ ਹਰਿ = ਪਰਮੇਸ਼ਰ ਕੈ = ਦੇ ਸਰੂਪ ਰੂਪੀ ਘਰ ਨੂੰ ਪਾਇਆ = ਪਾ ਲੈਂਦਾ ਹੈ ॥੬॥

**ਝੂਠੀ; ਜਗ ਹਿਤ ਕੀ ਚਤੁਰਾਈ ॥ ਬਿਲਮ ਨ ਲਾਗੈ; ਆਵੈ ਜਾਈ ॥**

ਜਗ = ਸੰਸਾਰ ਦੇ ਹਿਤ = ਮੋਹ ਕੀ = ਦੀ ਚਤੁਰਾਈ = ਸਿਆਣਪ ਸਭ ਝੂਠੀ ਹੀ ਹੈ।

ਇਸਦਾ ਸਾਥ ਟੁੱਟਦਿਆਂ ਬਿਲਮ = ਦੇਰ ਨਹੀਂ ਲਾਗੈ = ਲੱਗਦੀ, ਜਿਸ ਵਿਚ ਫਸਣ ਕਰਕੇ ਜੀਵ ਜੰਮਣ ਮਰਣ ਵਿਚ ਆਵੈ ਜਾਈ = ਆਉਂਦਾ ਜਾਂਦਾ ਰਹਿੰਦਾ ਹੈ।

**ਨਾਮੁ ਵਿਸਾਰਿ, ਚਲਹਿ ਅਭਿਮਾਨੀ; ਉਪਜੈ ਬਿਨਸਿ ਖਪਾਇਆ ॥੭॥**

ਅਭਿਮਾਨੀ = ਹੰਕਾਰੀ ਪੁਰਖ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕੇ ਦੁਨੀਆਂ ਤੋਂ ਖ਼ਾਲੀ ਹੀ ਚਲਹਿ = ਤੁਰ ਪੈਂਦੇ ਹਨ, ਦੁਬਾਰਾ ਫੇਰ ਉਪਜੈ = ਪੈਦਾ ਹੋ ਕੇ ਬਿਨਸਿ = ਨਾਸ਼ ਹੋ ਕੇ ਜਾਂਦੇ ਹਨ, ਇਉਂ ਉਨ੍ਹਾਂ ਨੂੰ ਜੂਨਾਂ, ਜੰਮਣ ਮਰਣ ਦੇ ਚੱਕਰ ਵਿਚ ਖਪਾਇਆ = ਖ਼ੁਆਰ ਕੀਤਾ ਜਾਂਦਾ ਹੈ ॥੭॥

## ਉਪਜਹਿ ਬਿਨਸਹਿ; ਬੰਧਨ ਬੰਧੇ ॥ ਹਉਮੈ ਮਾਇਆ ਕੇ; ਗਲਿ ਫੰਧੇ ॥

ਉਹ ਉਪਜਹਿ = ਪੈਦਾ ਹੁੰਦੇ ਤੇ ਬਿਨਸਹਿ = ਨਾਸ਼ ਹੁੰਦੇ ਰਹਿੰਦੇ ਹਨ ਅਤੇ ਕਰਤਾ ਭੋਗਤਾ ਜੰਮਣ ਮਰਣ ਦੇ ਬੰਧਨ = ਜੰਜਾਲਾਂ ਵਿਚ ਬੰਧੇ = ਬੰਨ੍ਹੇ ਰਹਿੰਦੇ ਹਨ **ਅਥਵਾ** ਬੰਧਨਾਂ ਵਿਚ ਬੱਝੇ ਹੋਏ, ਜੰਮਦੇ ਮਰਦੇ ਰਹਿੰਦੇ ਹਨ।

ਉਨ੍ਹਾਂ ਦੇ ਹਾਲ ਵਿਚ ਹਉਮੈ = ਹੰਗਤਾ ਮਮਤਾ ਕਰਕੇ ਮਾਇਆ ਕੇ = ਦੇ ਫੰਧੇ = ਫਾਹੇ ਪਏ ਹੋਏ ਹਨ **ਵਾ:** ਮਾਇਆ ਦੀ ਹਉਮੈ ਦੇ ਫੰਧੇ ਪਏ ਹੋਏ ਹਨ।

## ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ; ਸੋ ਜਮ ਪੁਰਿ ਬੰਧਿ ਚਲਾਇਆ ॥੮॥

ਜਿਸ ਮਨੁੱਖ ਦੀ ਮਤਿ = ਬੁੱਧ ਵਿਚ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਰਾਮ = ਪਰਮੇਸ਼ਰ ਦਾ ਨਾਮ ਪ੍ਰਾਪਤ ਨਹੀਂ ਹੋਇਆ, ਸੋ = ਉਹ ਮਨੁੱਖ ਜਮ = ਜਮਦੂਤਾਂ ਦੀ ਪੁਰਿ = ਪੁਰੀ (ਯਮਪੁਰੀ) ਵੱਲ ਬੰਧਿ = ਬੰਨ੍ਹ ਕੇ ਚਲਾਇਆ = ਤੋਰਿਆ ਜਾਵੇਗਾ ॥੮॥

## ਗੁਰ ਬਿਨੁ; ਮੋਖ ਮੁਕਤਿ ਕਿਉ ਪਾਈਐ ॥
## ਬਿਨੁ ਗੁਰ; ਰਾਮ ਨਾਮੁ ਕਿਉ ਧਿਆਈਐ ॥

ਹੇ ਭਾਈ! ਗੁਰਾਂ ਤੋਂ ਬਿਨੁ = ਬਗ਼ੈਰ ਚਾਰ ਪ੍ਰਕਾਰ ਦੀਆਂ ਮੋਖ = ਮੁਕਤੀਆਂ ਅਤੇ ਕੈਵਲ ਮੁਕਤਿ = ਮੁਕਤੀ ਨੂੰ ਕਿਉ = ਕਿਵੇਂ ਪਾਈਐ = ਪ੍ਰਾਪਤ ਕਰੀਏ, ਭਾਵ ਨਹੀਂ ਪ੍ਰਾਪਤ ਹੋ ਸਕਦੀਆਂ **ਅਥਵਾ** ਗੁਰਾਂ ਤੋਂ ਬਗ਼ੈਰ ਬੰਧਨਾਂ ਤੋਂ ਮੋਖ = ਛੁੱਟ ਕੇ ਮੁਕਤੀ ਨੂੰ ਕਿਵੇਂ ਪ੍ਰਾਪਤ ਕਰ ਸਕੀਏ, ਭਾਵ ਨਹੀਂ ਪ੍ਰਾਪਤ ਕਰ ਸਕੀਦਾ।

ਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਰਾਮ = ਪਰਮੇਸ਼ਰ ਦੇ ਨਾਮ ਨੂੰ ਕਿਉ = ਕਿਵੇਂ ਧਿਆਈਐ = ਧਿਆ ਸਕੀਦਾ ਹੈ, ਭਾਵ ਨਹੀਂ ਧਿਆਇਆ ਜਾ ਸਕਦਾ।

## ਗੁਰਮਤਿ ਲੇਹੁ ਤਰਹੁ ਭਵ ਦੁਤਰੁ; ਮੁਕਤਿ ਭਏ ਸੁਖੁ ਪਾਇਆ ॥੯॥

ਇਸ ਕਰਕੇ ਹੇ ਭਾਈ! ਗੁਰਮਤਿ = ਗੁਰਾਂ ਦੀ ਸਿੱਖਿਆ ਲੇਹੁ = ਲੈਣਾ ਕਰੋ ਅਤੇ ਦੁਤਰੁ = ਕਠਨਤਾਈ ਨਾਲ ਤਰਨ ਵਾਲੇ ਭਵ = ਸੰਸਾਰ-ਸਮੁੰਦ੍ਰ ਤੋਂ ਤਰਹੁ = ਤਰਨਾ ਕਰੋ, ਜੋ ਗੁਰਮਤਿ ਪ੍ਰਾਪਤ ਕਰਕੇ ਸਿਮਰਨ ਭਜਨ ਕਰਦੇ ਹਨ, ਉਹ ਸੰਸਾਰਕ ਬੰਧਨਾਂ ਤੋਂ ਮੁਕਤ ਭਏ = ਹੋਏ ਹਨ ਅਤੇ ਉਨ੍ਹਾਂ ਦੇ ਸੁਖ ਸਰੂਪ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ ॥੯॥

## ਗੁਰਮਤਿ; ਕ੍ਰਿਸਨਿ ਗੋਵਰਧਨ ਧਾਰੇ ॥ ਗੁਰਮਤਿ; ਸਾਇਰਿ ਪਾਹਣ ਤਾਰੇ ॥

('ਗੋ-ਵਰਧਨ' ਉਚਾਰਣ ਹੈ)

ਗੁਰਮਤਿ = ਗੁਰਾਂ ਦੀ ਸਿੱਖਿਆ ਨੂੰ ਧਾਰਨ ਕਰਕੇ ਕ੍ਰਿਸ਼ਨ ਭਗਵਾਨ ਨੇ ਗੋਵਰਧਨ ਪਰਬਤ ਨੂੰ ਆਪਣੀ ਛੋਟੀ ਉਂਗਲ (ਚੀਚੀ) ਉਪਰ ਧਾਰੇ = ਧਾਰਨ ਕੀਤਾ ਸੀ, ਭਾਵ ਕ੍ਰਿਸ਼ਨ ਜੀ ਨੇ ਦੁਰਬਾਸਾ ਜੀ ਤੋਂ ਆਤਮ ਵਿੱਦਿਆ ਪ੍ਰਾਪਤ ਕੀਤੀ ਸੀ ਅਤੇ ਸੰਦੀਪਣ ਜੀ ਤੋਂ ਸ਼ਸਤ੍ਰ ਵਿੱਦਿਆ ਪ੍ਰਾਪਤ ਕੀਤੀ ਸੀ, ਇਉਂ ਗੁਰਮਤਿ ਧਾਰਨ ਕੀਤੀ ਸੀ।

ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕਰਕੇ ਸਾਇਰਿ = ਸਮੁੰਦ੍ਰ ਉਪਰ ਪਾਹਣ = ਪੱਥਰ ਤਾਰੇ = ਤਾਰ ਦਿੱਤੇ ਸਨ।

**ਅਥਵਾ** ਜਿਸ ਕ੍ਰਿਸ਼ਨ ਜੀ ਨੇ ਆਪਣੀ ਉਂਗਲ ਉਪਰ ਪਰਬਤ ਚੁੱਕਿਆ ਸੀ, ਉਸ ਨੇ ਵੀ ਗੁਰਮਤਿ ਧਾਰਨ ਕੀਤੀ ਹੋਈ ਸੀ, ਜਿਸ ਰਾਮਚੰਦਰ ਜੀ ਨੇ ਸਮੁੰਦ੍ਰ ਉਪਰ ਪਾਹਣ = ਪੱਥਰ ਤਾਰੇ ਸਨ, ਉਸ ਨੇ ਵੀ ਗੁਰਮਤਿ ਧਾਰਨ ਕੀਤੀ ਹੋਈ ਸੀ।

**ਗੁਰਮਤਿ ਲੇਹੁ ਪਰਮਪਦੁ ਪਾਈਐ; ਨਾਨਕ ਗੁਰਿ ਭਰਮੁ ਚੁਕਾਇਆ ॥੧੦॥**

ਇਸ ਲਈ ਹੇ ਭਾਈ! ਤੁਸੀਂ ਵੀ ਗੁਰਮਤਿ = ਗੁਰਾਂ ਦੀ ਸਿੱਖਿਆ ਲੇਹੁ = ਲੈਣੀ ਕਰੋ, ਇਸ ਨਾਲ ਪਰਮਪਦੁ = ਕੈਵਲ ਮੋਖ, ਤੁਰੀਆ ਪਦ ਰੂਪੀ ਪਦਵੀ ਪਾਈਐ = ਪ੍ਰਾਪਤ ਕਰ ਲਈਦੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰਮਤਿ ਧਾਰਨ ਕੀਤੀ ਹੈ, ਉਨ੍ਹਾਂ ਦਾ ਗੁਰਾਂ ਨੇ ਸਾਰਾ ਭਰਮ ਚੁਕਾਇਆ = ਚੁਕਾ ਦਿੱਤਾ ਹੈ ॥੧੦॥

**ਗੁਰਮਤਿ ਲੇਹੁ; ਤਰਹੁ ਸਚੁ ਤਾਰੀ ॥ ਆਤਮ ਚੀਨਹੁ; ਰਿਦੈ ਮੁਰਾਰੀ ॥**

ਹੇ ਭਾਈ! ਗੁਰਮਤਿ = ਗੁਰਾਂ ਦੀ ਸਿੱਖਿਆ ਲੇਹੁ = ਲੈਣੀ ਕਰੋ ਅਤੇ ਭਗਤੀ ਰੂਪੀ ਸਚੁ = ਸੱਚੀ ਤਾਰੀ = ਕਿਸ਼ਤੀ ਉਪਰ ਚੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਾਰਹੁ = ਤਰ ਜਾਵੋ।

ਆਤਮ = ਆਪਣੇ ਆਪ ਨੂੰ ਚੀਨਹੁ = ਜਾਨਣਾ ਕਰੋ, ਇਸ ਨਾਲ ਮੁਰਾਰੀ = ਪਰਮੇਸ਼ਰ ਰਿਦੈ = ਹਿਰਦੇ ਵਿੱਚੋਂ ਹੀ ਪ੍ਰਗਟ ਹੋ ਜਾਵੇਗਾ **ਵਾ:** ਮੁਰਾਰੀ ਪ੍ਰਭੂ ਨੂੰ ਹਿਰਦੇ ਵਿਚ ਵੱਸਦਾ ਨਿਸਚੇ ਕਰੋ।

**ਜਮ ਕੇ ਫਾਹੇ ਕਾਟਹਿ ਹਰਿ ਜਪਿ; ਅਕੁਲ ਨਿਰੰਜਨੁ ਪਾਇਆ ॥੧੧॥**

ਜਿਨ੍ਹਾਂ ਨੇ ਗੁਰਮਤਿ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਜਪਿ = ਕਰਕੇ ਜਮਾਂ ਕੇ = ਦੇ ਫਾਹੇ = ਫਾਹਿਆਂ ਨੂੰ ਕਾਟਹਿ = ਕੱਟ ਲਿਆ ਹੈ, ਉਨ੍ਹਾਂ ਨੇ ਅਕੁਲ = ਕੁਲਾਂ ਤੋਂ ਰਹਿਤ ਨਿਰੰਜਨੁ = ਸ਼ੁੱਧ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ॥੧੧॥

**ਗੁਰਮਤਿ; ਪੰਚ ਸਖੇ ਗੁਰਭਾਈ ॥ ਗੁਰਮਤਿ; ਅਗਨਿ ਨਿਵਾਰਿ ਸਮਾਈ ॥**

ਜਿਨ੍ਹਾਂ ਨੂੰ ਗੁਰਾਂ ਦੀ ਗੁਰਮਤਿ = ਗੁਰ ਸਿੱਖਿਆ ਭਾਈ = ਚੰਗੀ ਲੱਗੀ ਹੈ, ਉਨ੍ਹਾਂ ਦੇ ਪੰਚ = ਪੰਜ ਸਤ, ਸੰਤੋਖ, ਦਇਆ, ਧਰਮ ਤੇ ਵੀਚਾਰ ਸਖੇ = ਮਿੱਤਰ ਬਣ ਜਾਂਦੇ ਹਨ।

ਜਿਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕੀਤੀ ਹੈ, ਉਨ੍ਹਾਂ ਨੇ ਆਪਣੀ ਤ੍ਰਿਸ਼ਨਾ ਰੂਪੀ ਅਗਨਿ = ਅੱਗ ਨਿਵਾਰਿ = ਨਵਿਰਤ ਕਰਕੇ ਪਰਮੇਸ਼ਰ ਵਿਚ ਸਮਾਈ = ਲੀਨਤਾ ਪ੍ਰਾਪਤ ਕੀਤੀ ਹੈ।

**ਮਨਿ ਮੁਖਿ ਨਾਮੁ ਜਪਹੁ ਜਗਜੀਵਨ; ਰਿਦ ਅੰਤਰਿ ਅਲਖੁ ਲਖਾਇਆ ॥੧੨॥**

ਹੇ ਭਾਈ! ਆਪਣੇ ਮਨਿ = ਹਿਰਦੇ ਦੇ ਮੁਖਿ = ਮੂੰਹ ਭਾਵ ਰਸਨਾ ਦੁਆਰਾ ਜਗਜੀਵਨ = ਜਗਤ ਦੇ ਜੀਵਨ ਰੂਪ ਪ੍ਰਭੂ ਦਾ ਨਾਮ ਜਪਹੁ = ਜਪਣਾ ਕਰੋ, ਜਿਨ੍ਹਾਂ ਨੇ ਜਪਿਆ ਹੈ, ਉਨ੍ਹਾਂ ਦੇ ਰਿਦ = ਹਿਰਦੇ ਅੰਤਰਿ = ਵਿਚ ਗੁਰਾਂ ਨੇ ਅਲਖੁ = ਲਖਣ ਤੋਂ ਰਹਿਤ ਪ੍ਰਭੂ ਲਖਾਇਆ = ਜਣਾ ਦਿੱਤਾ ਹੈ ॥੧੨॥

**ਗੁਰਮੁਖਿ ਬੂਝੈ; ਸਬਦਿ ਪਤੀਜੈ ॥ ਉਸਤਤਿ ਨਿੰਦਾ; ਕਿਸ ਕੀ ਕੀਜੈ ॥**

ਜੋ ਗੁਰਮੁਖ ਜਨ ਗੁਰਾਂ ਦੁਆਰਾ ਆਪਣਾ ਸਰੂਪ ਬੂਝੈ = ਬੁੱਝ ਲੈਂਦੇ ਹਨ, ਉਨ੍ਹਾਂ ਦਾ ਮਨ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਵਾਹਿਗੁਰੂ ਦੇ ਸਰੂਪ ਉਪਰ ਪਤੀਜੈ = ਪਤੀਜ ਜਾਂਦਾ ਹੈ।

ਫੇਰ ਉਹ ਨਿਸਚਾ ਕਰਦੇ ਹਨ ਕਿ ਉਸਤਤਿ = ਖ਼ੁਸ਼ਾਮਦ ਤੇ ਨਿੰਦਾ = ਅਪਕੀਰਤੀ ਕਿਸ ਕੀ = ਦੀ ਕੀਜੈ = ਕਰਨੀ ਹੈ, ਭਾਵ ਨਿੰਦਾ ਉਸਤਤੀ ਤੋਂ ਰਹਿਤ ਹੋ ਜਾਂਦੇ ਹਨ।

**ਚੀਨਹੁ ਆਪੁ ਜਪਹੁ ਜਗਦੀਸਰੁ; ਹਰਿ ਜਗੰਨਾਥੁ ਮਨਿ ਭਾਇਆ ॥੧੩॥**

ਹੇ ਭਾਈ! ਜਗਦੀਸਰੁ = ਜਗਤ ਦੇ ਈਸ਼ਵਰ ਪਰਮੇਸ਼ਰ ਨੂੰ ਜਪਹੁ = ਜਪਣਾ ਕਰੋ ਅਤੇ ਆਪਣੇ ਆਪ

ਨੂੰ ਚੀਨਹੁ = ਜਾਨਣਾ ਕਰੋ, ਜਿਨ੍ਹਾਂ ਨੇ ਆਪਣਾ ਆਤਮ ਸਰੂਪ ਜਾਣਿਆ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਜਗੰਨਾਥ = ਜਗਤ ਦਾ ਮਾਲਕ ਹਰਿ = ਪ੍ਰਭੂ ਭਾਇਆ = ਚੰਗਾ ਲੱਗਿਆ ਹੈ **ਵਾ:** ਉਹ ਜਗਤ ਦੇ ਮਾਲਕ ਵਾਹਿਗੁਰੂ ਦੇ ਮਨ ਵਿਚ ਭਾਅ ਗਏ ਹਨ ॥੧੩॥

## ਜੋ ਬ੍ਰਹਮੰਡਿ; ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ; ਸਬਦਿ ਪਛਾਣਹੁ ॥

ਹੇ ਭਾਈ ! ਜੋ ਪ੍ਰਭੂ ਸਾਰੇ ਬ੍ਰਹਮੰਡ ਵਿਚ ਵੱਸਦਾ ਹੈ, ਸੋ = ਉਸ ਨੂੰ ਹੀ ਇਸ ਖੰਡਿ = ਟੁੱਕੜੇ ਵਾਲੇ ਸਰੀਰਾਂ ਵਿਚ ਵੱਸਦਾ ਜਾਣਹੁ = ਜਾਨਣਾ ਕਰੋ।

ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰਕੇ **ਵਾ:** ਗੁਰਮੁਖ ਬਣ ਕੇ ਇਸ ਭੇਤ ਨੂੰ ਬੂਝਹੁ = ਸਮਝਣਾ ਕਰੋ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਇਸੇ ਅਸਲੀਅਤ ਨੂੰ ਪਛਾਣਹੁ = ਪਛਾਣਨਾ ਕਰੋ **ਵਾ:** ਮੁਖੀ ਗੁਰਾਂ ਦੇ ਸ਼ਬਦ ਨੂੰ ਪਛਾਣੋ ਅਤੇ ਆਪਣੇ ਸਰੂਪ ਨੂੰ ਬੁੱਝਣਾ ਕਰੋ।

## ਘਟਿ ਘਟਿ ਭੋਗੇ ਭੋਗਣਹਾਰਾ; ਰਹੈ ਅਤੀਤੁ ਸਬਾਇਆ ॥੧੪॥

ਸਭ ਪਦਾਰਥਾਂ ਨੂੰ ਭੋਗਣਹਾਰਾ = ਭੋਗਣ ਵਾਲਾ ਹਰੀ ਘਟਿ ਘਟਿ = ਘਟਾਂ ਘਟਾਂ, ਸਰੀਰਾਂ ਸਰੀਰਾਂ ਵਿਚ ਵਿਆਪਕ ਹੋ ਕੇ ਸਭ ਰਸਾਂ ਨੂੰ ਭੋਗੇ = ਭੋਗ ਰਿਹਾ ਹੈ, ਪਰ ਸਬਾਇਆ = ਸਭ ਤੋਂ ਅਤੀਤੁ = ਨਿਰਲੇਪ ਰਹੈ = ਰਹਿੰਦਾ ਹੈ ॥੧੪॥

## ਗੁਰਮਤਿ; ਬੋਲਹੁ ਹਰਿ ਜਸੁ ਸੂਚਾ ॥ ਗੁਰਮਤਿ ਆਖੀ; ਦੇਖਹੁ ਊਚਾ ॥

ਹੇ ਭਾਈ ! ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਸੂਚਾ = ਪਵਿੱਤਰ ਕਰਨ ਵਾਲਾ ਹਰਿ = ਪ੍ਰਭੂ ਦਾ ਜਸੁ = ਕੀਰਤਨ ਬੋਲਹੁ = ਬੋਲਣਾ ਕਰੋ।

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਮਨ ਬੁੱਧ, ਵਿਵੇਕ ਵੈਰਾਗ, ਪ੍ਰੋਖ-ਅਪ੍ਰੋਖ ਗਿਆਨ ਰੂਪੀ ਆਖੀ = ਅੱਖਾਂ ਪ੍ਰਾਪਤ ਕਰਕੇ ਉਸ ਊਚਾ = ਉੱਚੇ ਪ੍ਰਭੂ ਨੂੰ ਦੇਖਹੁ = ਦੇਖਣਾ ਕਰੋ।

## ਸ੍ਰਵਣੀ ਨਾਮੁ ਸੁਣੈ ਹਰਿ ਬਾਣੀ;<br>ਨਾਨਕ ਹਰਿ ਰੰਗਿ ਰੰਗਾਇਆ ॥੧੫॥੩॥੨੦॥

ਜੋ ਸ੍ਰਵਣੀ = ਕੰਨਾਂ ਦੁਆਰਾ ਹਰਿ = ਪਰਮੇਸ਼ਰ ਦੀ ਬਾਣੀ, ਨਾਮ ਨੂੰ ਸੁਣੈ = ਸੁਣਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਆਪ ਰੰਗਿਆ ਜਾਵੇਗਾ ਤੇ ਹੋਰਨਾਂ ਨੂੰ ਵੀ ਰੰਗਾਇਆ = ਰੰਗ ਦੇਵੇਗਾ ॥੧੫॥੩॥੨੦॥

## ਮਾਰੂ ਮਹਲਾ ੧ ॥

## ਕਾਮੁ ਕ੍ਰੋਧੁ; ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ; ਹੋਹੁ ਨਿਚਿੰਦਾ ॥

ਹੇ ਭਾਈ ! ਕਾਮੁ = ਮੰਦ ਵਾਸ਼ਨਾ ਕ੍ਰੋਧੁ = ਗ਼ੁੱਸਾ ਅਤੇ ਪਰ = ਪਰਾਈ ਨਿੰਦਾ = ਅਪਕੀਰਤੀ ਪਰਹਰੁ = ਛੱਡਣਾ ਕਰ।

ਪਦਾਰਥਾਂ ਦੇ ਖਾਣ ਦਾ ਲਬੁ = ਲਾਲਚ ਅਤੇ ਜੋੜਨ ਦਾ ਲੋਭ ਤਜਿ = ਛੱਡ ਕਰਕੇ ਨਿਚਿੰਦਾ = ਚਿੰਤਾ ਤੋਂ ਰਹਿਤ ਹੋਹੁ = ਹੋਣਾ ਕਰ।

**ਭ੍ਰਮ ਕਾ ਸੰਗਲੁ ਤੋੜਿ ਨਿਰਾਲਾ; ਹਰਿ ਅੰਤਰਿ ਹਰਿ ਰਸੁ ਪਾਇਆ ॥੧॥**

ਜੋ ਭਰਮ ਕਾ = ਦਾ ਸੰਗਲ ਤੋੜ ਕੇ ਨਿਰਾਲਾ = ਨਿਆਰਾ ਹੋਇਆ ਹੈ, ਉਸਨੇ ਹਰਿ = ਹਰੇਕ ਦੇ ਅੰਤਰਿ = ਅੰਦਰ ਵੱਸਣ ਵਾਲੇ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥

**ਨਿਸਿ ਦਾਮਨਿ, ਜਿਉ ਚਮਕਿ; ਚੰਦਾਇਣੁ ਦੇਖੈ ॥**

ਜਿਉ = ਜਿਵੇਂ ਨਿਸਿ = ਰਾਤ ਦੇ ਹਨੇਰੇ ਵਿਚ ਦਾਮਨਿ = ਬਿਜਲੀ ਦੀ ਚਮਕਿ = ਲਿਸ਼ਕ ਨਾਲ ਚੰਦਾਇਣੁ = ਚਾਨਣ ਦੇਖੈ = ਦੇਖੀਦਾ ਹੈ।

**ਅਹਿਨਿਸਿ; ਜੋਤਿ ਨਿਰੰਤਰਿ ਪੇਖੈ ॥**

ਇਉਂ ਉਹ ਗੁਰਮੁਖ ਅਹਿਨਿਸਿ = ਦਿਨ ਰਾਤ ਨਿਰੰਤਰਿ = ਇਕ ਰਸ ਜੋਤਿ = ਜੋਤੀ ਸਰੂਪ ਬ੍ਰਹਮ ਨੂੰ ਪੇਖੈ = ਦੇਖਦਾ ਹੈ।

**ਆਨੰਦ ਰੂਪੁ ਅਨੂਪੁ ਸਰੂਪਾ; ਗੁਰਿ ਪੂਰੈ ਦੇਖਾਇਆ ॥੨॥**

ਜੋ ਆਨੰਦ = ਮੰਗਲ ਰੂਪ ਅਤੇ ਅਨੂਪੁ = ਉਪਮਾ ਤੋਂ ਰਹਿਤ ਸਰੂਪ ਪ੍ਰਭੂ ਹੈ, ਉਹ ਪੂਰੈ = ਪੂਰਨ ਗੁਰਿ = ਗੁਰਾਂ ਨੇ ਪ੍ਰਗਟ ਕਰਕੇ ਦੇਖਾਇਆ = ਦਿਖਾਉਣਾ ਕੀਤਾ ਹੈ ॥੨॥

**ਸਤਿਗੁਰ ਮਿਲਹੁ; ਆਪੇ ਪ੍ਰਭੁ ਤਾਰੇ ॥ ਸਸਿ ਘਰਿ ਸੂਰੁ; ਦੀਪਕੁ ਗੈਣਾਰੇ ॥**

ਹੇ ਭਾਈ! ਸਤਿਗੁਰ = ਗੁਰੂ ਸਾਹਿਬ ਜੀ ਨੂੰ ਮਿਲਹੁ = ਮਿਲਣਾ ਕਰੋ, ਫੇਰ ਪ੍ਰਭੁ = ਪਰਮੇਸ਼ਰ ਆਪੇ = ਆਪ ਹੀ ਤਾਰੇ = ਤਾਰ ਦੇਵੇਗਾ।

ਜਦੋਂ ਸਸਿ = ਚੰਦਰਮਾ ਦੇ ਘਰ ਵਿਚ ਸੂਰਜ ਚੜ੍ਹ ਜਾਂਦਾ ਹੈ, ਤਦੋਂ ਗੈਣਾਰੇ = ਅਕਾਸ਼ ਵਿਚ ਦੀਪਕੁ = ਦੀਵਾ ਭਾਵ ਪ੍ਰਕਾਸ਼ ਹੋ ਜਾਂਦਾ ਹੈ, ਏਸੇ ਪ੍ਰਕਾਰ ਜਦੋਂ ਚੰਦਰਮਾ ਦੀ ਨਿਆਈਂ ਸਤੋਗੁਣ ਵਸ਼ਿਸ਼ਟ ਵੈਰਾਗ ਵਾਲੇ ਹਿਰਦੇ ਵਿਚ ਅਪ੍ਰੋਖ ਗਿਆਨ ਰੂਪੀ ਸੂਰਜ ਚੜ੍ਹ ਜਾਂਦਾ ਹੈ, ਤਦੋਂ ਚਿਦਾਕਾਸ਼ ਸਰੂਪ ਦਾ ਪ੍ਰਕਾਸ਼ ਹੋ ਜਾਂਦਾ ਹੈ।

**ਦੇਖਿ ਅਦਿਸਟੁ ਰਹਹੁ ਲਿਵ ਲਾਗੀ; ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥**

ਉਸ ਅਦਿਸਟੁ = ਦਿਸਣ ਤੋਂ ਰਹਿਤ ਪ੍ਰਭੂ ਨੂੰ ਗੁਰਾਂ ਦੁਆਰਾ ਦੇਖਿ = ਵੇਖ ਕਰਕੇ ਉਸਦੇ ਸਰੂਪ ਵਿਚ ਆਪਣੀ ਲਿਵ = ਬਿਰਤੀ ਲਾਗੀ = ਲਗਾ ਕੇ ਰਹਹੁ = ਰਹਿਣਾ ਕਰੋ, ਕਿਉਂਕਿ ਉਹ ਬ੍ਰਹਮ ਤ੍ਰਿਭਵਣਿ = ਤਿੰਨਾਂ ਭਵਣਾਂ ਵਿਚ ਸਭੁ = ਸਾਰੇ ਵਿਆਪਕ ਹੈ ਅਤੇ ਸਬਾਇਆ = ਸਭ ਦੇ ਵਿਚ ਆਇਆ ਹੋਇਆ ਹੈ ॥੩॥

**ਅੰਮ੍ਰਿਤ ਰਸੁ ਪਾਏ; ਤ੍ਰਿਸਨਾ ਭਉ ਜਾਏ ॥**
**ਅਨਭਉ ਪਦੁ ਪਾਵੈ; ਆਪੁ ਗਵਾਏ ॥**

ਜੋ ਮਨੁੱਖ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਬ੍ਰਹਮਾਨੰਦ ਦੇ ਰਸ ਨੂੰ ਪਾਏ = ਪਾ ਲੈਂਦਾ ਹੈ, ਉਸ ਕੋਲੋਂ ਰਸਾਂ ਕਸਾਂ ਦੀ ਤ੍ਰਿਸ਼ਨਾ ਅਤੇ ਜਮ ਆਦਿਕਾਂ ਦਾ ਭਉ = ਡਰ ਚਲਿਆ ਜਾਏ = ਜਾਂਦਾ ਹੈ।

ਉਹ ਆਪੁ = ਆਪਾ-ਭਾਵ (ਹੰਕਾਰ) ਨੂੰ ਗਵਾਏ = ਗੁਆ ਲੈਂਦਾ ਹੈ, ਉਹ ਅਨਭਉ = ਨਿਰਭੈ, ਆਪਣੇ ਆਪ ਤੋਂ ਪ੍ਰਕਾਸ਼ ਹੋਣ ਵਾਲੇ ਸਰੂਪ ਦੀ ਪਦੁ = ਪਦਵੀ ਨੂੰ ਪਾਵੈ = ਪਾ ਲੈਂਦਾ ਹੈ।

## ਊਚੀ ਪਦਵੀ ਊਚੋ ਊਚਾ; ਨਿਰਮਲ ਸਬਦੁ ਕਮਾਇਆ ॥੪॥

ਜਿਸ ਨੇ ਸਤਿਗੁਰੂ ਸਾਹਿਬ ਜੀ ਦਾ ਨਿਰਮਲ = ਉੱਜਲ ਕਰਨ ਵਾਲਾ ਸਬਦੁ = ਉਪਦੇਸ਼ ਕਮਾਇਆ = ਕਮਾਉਣਾ ਕੀਤਾ ਹੈ, ਉਹ ਊਚੀ = ਉੱਚੀ ਤੁਰੀਆ ਪਦ ਰੂਪੀ ਪਦਵੀ ਪ੍ਰਾਪਤ ਕਰਕੇ ਊਚੋ ਊਚਾ = ਉੱਚਿਆਂ ਤੋਂ ਉੱਚਾ ਹੋ ਜਾਂਦਾ ਹੈ ॥੪॥

## ਅਦ੍ਰਿਸਟ ਅਗੋਚਰੁ; ਨਾਮੁ ਅਪਾਰਾ ॥

ਜੋ ਅਦ੍ਰਿਸਟ = ਦਿਸਣ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ਹੈ, ਉਸਦਾ ਨਾਮ ਵੀ ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

[ਅੰਗ ੧੦੪੨]

## ਅਤਿ ਰਸੁ ਮੀਠਾ; ਨਾਮੁ ਪਿਆਰਾ ॥

ਪ੍ਰਭੂ ਦਾ ਪਿਆਰਾ ਨਾਮ ਅਤਿ = ਅਤਿਅੰਤ ਹੀ ਮੀਠਾ = ਮਿੱਠਾ, ਰਸਦਾਇਕ ਹੈ **ਵਾ:** ਰਸੁ = ਬ੍ਰਹਮਾਨੰਦ ਦੇ ਦੇਣ ਵਾਲਾ ਹੈ।

## ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ; ਹਰਿ ਜਪੀਐ ਅੰਤੁ ਨ ਪਾਇਆ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ! ਮੇਰੇ ਕਉ = ਤਾਈਂ ਜੁਗਿ ਜੁਗਿ = ਸਦਾ ਸਦਾ ਆਪਣੀ ਜਸੁ = ਕੀਰਤੀ ਕਰਨ ਦਾ ਬਲ ਦੀਜੈ = ਦੇਣਾ ਕਰ, ਹੇ ਹਰਿ = ਪ੍ਰਭੂ ! ਤੇਰਾ ਨਾਮ ਜਪੀਐ = ਜਪਣ ਕਰਕੇ ਵੀ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ **ਵਾ:** ਜਿਨ੍ਹਾਂ ਨੇ ਤੇਰਾ ਨਾਮ ਜਪਿਆ ਹੈ, ਉਨ੍ਹਾਂ ਦਾ ਵੀ ਅੰਤ ਨਹੀਂ ਪਾਇਆ ਜਾਂਦਾ **ਅਥਵਾ** ਜੁਗਿ = ਦੋ ਭਾਵ ਬਿਬੇਕ ਤੇ ਵੈਰਾਗ ਅਤੇ ਜੁਗਿ = ਚਾਰ ਭਾਵ ਸ੍ਰਵਣ, ਮੰਨਣ, ਨਿਧਿਆਸਣ ਅਤੇ ਤਤ ਤ੍ਵੰ ਦੇ ਸੰਸ਼ੋਧਨ ਦੀ ਦਾਤ ਬਖ਼ਸ਼ ਕੇ ਆਪਣਾ ਜਸੁ = ਕੀਰਤਨ ਦੇਣਾ ਕਰ **ਵਾ:** ਜੁਗਿ = ਦੋ ਭਾਵ ਭੇਦ ਗਿਆਨ ਨੂੰ ਚੱਕ ਕੇ ਜੀਵ ਈਸ਼ ਦੀ ਏਕਤਾ ਵਿਚ ਜੋੜਨ ਅਤੇ ਜੁਗਿ = ਦੋ ਭਾਵ ਆਤਮਾ ਤੇ ਪਰਮਾਤਮਾ ਦੀ ਏਕਤਾ ਕਰਾਉਣ ਵਾਲਾ ਹਰਿ ਜਸ ਦੇਣਾ ਕਰ, ਫੇਰ ਵੀ ਤੇਰਾ ਹਰ ਜਸ ਜਪਦੇ ਹੋਇਆਂ ਤੇਰਾ ਅੰਤ ਨਹੀਂ ਪਾਇਆ ਜਾਂਦਾ ॥੫॥

## ਅੰਤਰਿ ਨਾਮੁ; ਪਰਾਪਤਿ ਹੀਰਾ ॥ ਹਰਿ ਜਪਤੇ; ਮਨੁ ਮਨ ਤੇ ਧੀਰਾ ॥

ਜਿਸ ਮਨੁੱਖ ਦੇ ਅੰਤਰਿ = ਹਿਰਦੇ ਵਿਚ ਪ੍ਰਭੂ ਦਾ ਅੰਮ੍ਰਿਤ ਨਾਮ ਰੂਪੀ ਹੀਰਾ ਪ੍ਰਾਪਤ ਹੈ।

ਹਰਿ = ਪਰਮੇਸ਼ਰ ਦਾ ਨਾਮ ਜਪਤੇ = ਜਪਦਿਆਂ ਉਸ ਦਾ ਮਨ ਮਨੁ = ਮਨੌਤ ਤੇ = ਤੋਂ ਰਹਿਤ ਹੋ ਕੇ ਧੀਰਾ = ਧੀਰਜਤਾ ਦੇ ਸਹਿਤ ਹੋਇਆ ਹੈ।

## ਦੁਘਟ ਘਟ ਭਉ ਭੰਜਨੁ ਪਾਈਐ; ਬਾਹੁੜਿ ਜਨਮਿ ਨ ਜਾਇਆ ॥੬॥

('ਦੁ-ਘਟ' ਉਚਾਰਣ ਹੈ)

ਕਾਮ ਕ੍ਰੋਧ ਆਦਿ ਦੇ ਦੁਘਟ = ਔਖੇ ਘਾਟਾਂ ਦੀ ਕੁਸੰਗਤ ਛੱਡ ਕੇ ਅਤੇ ਸਤ, ਸੰਤੋਖ ਆਦਿ ਦੈਵੀ ਗੁਣਾਂ ਰੂਪੀ ਸ੍ਰੇਸ਼ਟ ਘਟ = ਰਸਤੇ ਦੀ ਹਉਮੈ ਤਿਆਗ ਕੇ **ਵਾ:** (ਦੁ + ਘਟ) ਦੋ ਭਾਵ ਜੰਮਣ ਤੇ ਮਰਣ ਰੂਪੀ

ਘਾਟ ਨੂੰ ਹਿਰਦੇ ਵਿੱਚੋਂ ਘੱਟ ਕਰਕੇ ਭਉ = ਭੈ ਨੂੰ ਭੰਜਨੁ = ਨਾਸ਼ ਕਰਨ ਵਾਲੇ ਪਰਮੇਸ਼ਰ ਨੂੰ ਪਾਈਐ = ਪਾ ਲਈਦਾ ਹੈ, ਇਸ ਨਾਲ ਬਾਹੁੜਿ = ਮੁੜ ਕੇ ਕਿਸੇ ਜਨਮ ਵਿਚ ਜਾਇਆ = ਪੈਦਾ ਨਹੀਂ ਹੋਣਾ ਪੈਂਦਾ **ਵਾ:** ਜੰਮਣ ਮਰਣ ਵਿਚ ਨਹੀਂ ਜਾਇਆ = ਜਾਂਦਾ ॥੬॥

## ਭਗਤਿ ਹੇਤਿ; ਗੁਰ ਸਬਦਿ ਤਰੰਗਾ ॥ ਹਰਿ ਜਸੁ; ਨਾਮੁ ਪਦਾਰਥੁ ਮੰਗਾ ॥

ਜੋ ਪਰਮੇਸ਼ਰ ਦੀ ਭਗਤਿ = ਭਗਤੀ ਨਾਲ ਹੇਤਿ = ਪ੍ਰੇਮ ਕਰਦੇ ਹਨ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਦੇ ਹਨ, ਉਨ੍ਹਾਂ ਨੂੰ ਗੁਰ ਜੀ ਤਰੰਗਾ = ਤਾਰ ਦੇਂਦੇ ਹਨ।

**ਅਥਵਾ** ਜਿਸ ਦੇ ਹਿਰਦੇ ਅੰਦਰ ਗੁਰਾਂ ਦੇ ਸ਼ਬਦ ਦੀਆਂ ਤਰੰਗਾ = ਲਹਿਰਾਂ ਉੱਠਦੀਆਂ ਹਨ, ਉਸਦਾ ਪਰਮੇਸ਼ਰ ਦੀ ਭਗਤੀ ਨਾਲ ਪ੍ਰੇਮ ਪੈਦਾ ਹੋ ਜਾਂਦਾ ਹੈ।

ਇਸ ਕਰਕੇ ਗੁਰਮੁਖ ਜਨਾਂ ਨੇ ਗੁਰਾਂ ਪਾਸੋਂ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਅਤੇ ਨਾਮ ਰੂਪੀ ਪਦਾਰਥ ਮੰਗਾ = ਮੰਗਣਾ ਕੀਤਾ ਹੈ।

## ਹਰਿ ਭਾਵੈ ਗੁਰ ਮੇਲਿ ਮਿਲਾਏ; ਹਰਿ ਤਾਰੇ ਜਗਤੁ ਸਬਾਇਆ ॥੭॥

ਜੇਕਰ ਹਰਿ = ਪਰਮੇਸ਼ਰ ਨੂੰ ਭਾਵੈ = ਭਾਅ ਜਾਵੇ ਤਾਂ ਜਗਿਆਸੂ ਨੂੰ ਗੁਰਾਂ ਦੇ ਮੇਲ ਵਿਚ ਮਿਲਾਏ = ਮਿਲਾ ਦੇਂਦਾ ਹੈ, ਇਸ ਪ੍ਰਕਾਰ ਹਰਿ = ਪਰਮੇਸ਼ਰ ਨੇ ਸਬਾਇਆ = ਸਾਰੇ ਜਗਿਆਸੂ ਜਗਤੁ = ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰਨਾ ਕੀਤੇ ਹਨ ॥੭॥

## ਜਿਨਿ ਜਪੁ ਜਪਿਓ; ਸਤਿਗੁਰ ਮਤਿ ਵਾਕੇ ॥
## ਜਮਕੰਕਰ ਕਾਲੁ; ਸੇਵਕ ਪਗ ਤਾ ਕੇ ॥

('ਵਾਕੇ' ਦਾ ਉਚਾਰਣ ਇਕੱਠਾ ਤੇ ਕੱਸ ਕੇ ਕਰਨਾ ਹੈ)

ਸਤਿਗੁਰਾਂ ਦੇ ਵਾਕੇ = ਵਾਕ ਭਾਵ ਬਚਨਾਂ ਦੀ ਮਤਿ = ਸਿੱਖਿਆ ਦੁਆਰਾ ਜਿਨਿ = ਜਿਸ ਪੁਰਖ ਨੇ ਪਰਮੇਸ਼ਰ ਦੇ ਨਾਮ ਦਾ ਜਪੁ = ਜਾਪ ਜਪਿਓ = ਜਪਣਾ ਕੀਤਾ ਹੈ **ਅਥਵਾ** ਜਿਸਨੇ ਸਤਿਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਜਪਿਆ ਹੈ (ਵਾ + ਕੇ) ਵਾ = ਉਸ ਕੇ = ਦੇ ਪਾਸ ਹੀ ਸ੍ਰੇਸ਼ਟ ਮਤ ਹੈ **ਵਾ:** ਉਹ ਵਾਕੇ = ਬੰਕੇ ਭਾਵ ਸੁੰਦਰ ਜੀਵਨ ਵਾਲਾ ਹੋ ਗਿਆ ਹੈ।

ਜਮਕੰਕਰੁ = ਜਮਾਂ ਦੇ ਦਾਸ ਤੇ ਕਾਲੁ = ਮੌਤ ਦਾ ਸਮਾਂ ਆਦਿ ਤਾ = ਉਸ ਪੁਰਖ ਦੇ ਪੈਰਾਂ ਕੇ = ਦੇ ਸੇਵਕ = ਦਾਸ ਬਣ ਜਾਂਦੇ ਹਨ।

## ਊਤਮ ਸੰਗਤਿ, ਗਤਿ ਮਿਤਿ ਊਤਮ; ਜਗੁ ਭਉਜਲੁ ਪਾਰਿ ਤਰਾਇਆ ॥੮॥

ਸਤਿਗੁਰਾਂ ਦੀ ਸੰਗਤ ਵੀ ਊਤਮ = ਸ੍ਰੇਸ਼ਟ ਹੈ ਅਤੇ ਗੁਰਾਂ ਦੁਆਰਾ ਵਾਹਿਗੁਰੂ ਦੀ ਗਤਿ = ਪ੍ਰਾਪਤੀ ਰੂਪੀ ਮਿਤਿ = ਮਰਯਾਦਾ ਵੀ ਊਤਮ = ਸ੍ਰੇਸ਼ਟ ਹੈ, ਤਿਸ ਮਰਯਾਦਾ ਨੇ ਜੀਵ ਨੂੰ ਭਉਜਲੁ = ਭੈਦਾਇਕ ਜਗੁ = ਸੰਸਾਰ-ਸਮੁੰਦ੍ਰ ਤੋਂ ਪਾਰ ਤਰਾਇਆ = ਤਾਰ ਦਿੱਤਾ ਹੈ **ਵਾ:** ਜਿਸ ਨੂੰ ਉੱਤਮ ਮਰਯਾਦਾ ਪ੍ਰਾਪਤ ਹੁੰਦੀ ਹੈ, ਉਹ ਆਪ ਤਾਂ ਸੰਸਾਰ ਤੋਂ ਤਰਦਾ ਹੀ ਹੈ, ਹੋਰਨਾਂ ਨੂੰ ਵੀ ਜਹਾਜ਼ ਵਾਂਗ ਤਰਾਉਣਾ ਕਰਦਾ ਹੈ ॥੮॥

## ਇਹੁ ਭਵਜਲੁ ਜਗਤੁ; ਸਬਦਿ ਗੁਰ ਤਰੀਐ ॥

ਇਹ ਭਵਜਲੁ = ਭੈਦਾਇਕ ਜਲ ਵਾਲਾ ਜਗਤੁ = ਸੰਸਾਰ-ਸਮੁੰਦ੍ਰ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਭਾਵ ਸ਼ਬਦ ਦੀ ਕਮਾਈ ਕਰਕੇ ਤਰੀਐ = ਤਰੀਦਾ ਹੈ।

## ਅੰਤਰ ਕੀ ਦੁਬਿਧਾ; ਅੰਤਰਿ ਜਰੀਐ ॥

ਜੇ ਮਨ ਦੇ ਅੰਤਰ = ਅੰਦਰ ਕੀ = ਦੀ ਅੰਤਰਾ ਪਾਉਣ ਵਾਲੀ ਦੁਬਿਧਾ = ਦੁਚਿੱਤੀ, ਦ੍ਵੈਤ-ਭਾਵ ਨੂੰ ਮਨ ਦੇ ਅੰਤਰਿ = ਵਿਚ ਜਰੀਐ = ਸਾੜਨਾ ਕਰੀਏ। ਅਤੇ :

## ਪੰਚ ਬਾਣ ਲੇ ਜਮ ਕਉ ਮਾਰੈ; ਗਗਨੰਤਰਿ ਧਣਖੁ ਚੜਾਇਆ ॥੯॥

ਸਤਿਗੁਰਾਂ ਕੋਲੋਂ ਪੰਚ = ਪੰਜ (ਸਤ, ਸੰਤੋਖ, ਦਇਆ, ਧਰਮ ਤੇ ਵਿਚਾਰ ਰੂਪੀ) ਬਾਣ = ਤੀਰ ਲੇ = ਲੈ ਕਰਕੇ ਜਮ = ਜਮਦੂਤਾਂ ਦੇ ਭੈ ਕਉ = ਨੂੰ ਮਾਰੈ = ਮਾਰਨਾ ਕਰੀਏ **ਵਾ:** ਪੰਚ = ਚੇਤਨ ਪ੍ਰਭੂ ਦਾ ਪ੍ਰੇਮ ਰੂਪੀ ਤੀਰ ਲੈ ਕਰਕੇ ਜੰਮਣ ਮਰਣ ਦੇ ਭੈ **ਵਾ:** ਅਵਿੱਦਿਆ ਦੀ ਪੀੜਾ ਨੂੰ ਜਮ = ਜਮ੍ਹਾ ਭਾਵ ਉੱਕਾ ਹੀ ਮਾਰਨਾ ਕਰੀਏ ਤਾਂ ਫੇਰ ਗਗਨੰਤਰਿ = ਹਿਰਦੇ ਰੂਪੀ ਅਕਾਸ਼ ਦੇ ਅੰਦਰ ਧਰਮ ਰੂਪੀ, ਅਦ੍ਵੈਤ ਨਿਸਚੇ ਰੂਪੀ ਧਣਖੁ = ਕਮਾਨ ਨੂੰ ਚੜਾਇਆ = ਚੜ੍ਹਾਉਣਾ ਕਰੀਦਾ ਹੈ **ਵਾ:** ਮਨ ਰੂਪੀ ਧਨੁੱਖ ਨੂੰ ਤੁਰੀਆ ਪਦ ਦੁਆਰਾ ਚਿਦਾਕਾਸ਼ ਦੇ ਅੰਦਰ ਚੜ੍ਹਾਅ ਲੈਣਾ ਕਰੀਦਾ ਹੈ ॥੯॥

## ਸਾਕਤ ਨਰਿ; ਸਬਦ ਸੁਰਤਿ ਕਿਉ ਪਾਈਐ ॥

ਸਾਕਤ = ਕਠੋਰ ਚਿੱਤ ਵਾਲੇ ਪਤਿਤ ਨਰਿ = ਪੁਰਖ ਦੇ ਵਿਚ ਗੁਰਾਂ ਦੇ ਸਬਦ = ਉਪਦੇਸ਼ ਦੀ ਸੁਰਤਿ = ਸ੍ਰੇਸ਼ਟ ਪ੍ਰੀਤੀ ਕਿਉ = ਕਿਵੇਂ ਪਾਈਐ = ਪਾ ਸਕੀਦੀ ਹੈ **ਵਾ:** ਉਹ ਸ਼ਬਦ ਵਿਚ ਸੁਰਤਿ = ਬਿਰਤੀ ਜੋੜਨੀ ਕਿਵੇਂ ਪਾ ਸਕਦੇ ਹਨ, ਭਾਵ ਉਹ ਸ਼ਬਦ ਵਿਚ ਜੁੜਨਾ ਨਹੀਂ ਪਾ ਸਕਦੇ।

## ਸਬਦੁ ਸੁਰਤਿ ਬਿਨੁ; ਆਈਐ ਜਾਈਐ ॥

ਗੁਰਾਂ ਦੇ ਸਬਦੁ = ਉਪਦੇਸ਼ ਵਿਚ ਸੁਰਤਿ = ਬਿਰਤੀ ਜੋੜੀ ਤੋਂ ਬਿਨੁ = ਬਗ਼ੈਰ **ਵਾ:** ਸੁਰਤਿ = ਸ੍ਰੇਸ਼ਟ ਪ੍ਰੀਤੀ ਧਾਰੇ ਤੋਂ ਬਗ਼ੈਰ ਸੰਸਾਰ ਵਿਚ ਆਈਐ ਜਾਈਐ = ਆਉਂਦੇ ਜਾਂਦੇ, ਭਾਵ ਜੰਮਦੇ ਮਰਦੇ ਰਹੀਦਾ ਹੈ।

## ਨਾਨਕ ਗੁਰਮੁਖਿ ਮੁਕਤਿ ਪਰਾਇਣੁ; ਹਰਿ ਪੂਰੈ ਭਾਗਿ ਮਿਲਾਇਆ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਮੁਕਤਿ = ਕਲਿਆਣ ਸਰੂਪ ਬ੍ਰਹਮ ਦੇ ਪਰਾਇਣੁ = ਆਸਰੇ ਰਹਿੰਦੇ ਹਨ **ਵਾ:** ਆਪ ਮੁਕਤ ਹਨ ਤੇ ਹੋਰਨਾਂ ਨੂੰ ਮੁਕਤੀ ਦੇ ਆਸਰੇ ਕਰ ਦੇਂਦੇ ਹਨ, ਉਨ੍ਹਾਂ ਪੂਰੈ = ਪੂਰਨ ਭਾਗਿ = ਕਰਮਾਂ ਵਾਲਿਆਂ ਨੂੰ ਹਰਿ = ਪਰਮੇਸ਼ਰ ਨੇ ਆਪਣੇ ਸਰੂਪ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ ॥੧੦॥

## ਨਿਰਭਉ ਸਤਿਗੁਰੁ; ਹੈ ਰਖਵਾਲਾ ॥ ਭਗਤਿ ਪਰਾਪਤਿ; ਗੁਰ ਗੋਪਾਲਾ ॥

ਸਤਿਗੁਰੂ ਸਾਹਿਬ ਜੀ ਨਿਰਭਉ = ਭੈ ਤੋਂ ਰਹਿਤ ਹਨ **ਵਾ:** ਭੈ ਤੋਂ ਰਹਿਤ ਹਰੀ ਦਾ ਸਰੂਪ ਹੈ = ਹਨ ਅਤੇ ਸਿੱਖਾਂ ਦੇ ਲੋਕ-ਪ੍ਰਲੋਕ ਵਿਚ ਰਖਵਾਲਾ = ਰਾਖੇ ਹੈ = ਹਨ।

ਗੋਪਾਲਾ = ਪਰਮੇਸ਼ਰ ਦੇ ਸਰੂਪ ਸਤਿਗੁਰਾਂ ਦੁਆਰਾ ਹੀ ਹਰੀ ਦੀ ਭਗਤਿ = ਭਗਤੀ ਪਰਾਪਤਿ = ਮਿਲਦੀ ਹੈ।

## ਧੁਨਿ ਅਨੰਦ ਅਨਾਹਦੁ ਵਾਜੈ; ਗੁਰ ਸਬਦਿ ਨਿਰੰਜਨੁ ਪਾਇਆ ॥੧੧॥

ਜਿਸ ਪੁਰਖ ਦੇ ਅੰਦਰ ਅਨੰਦ ਸਰੂਪ ਦੀ ਧੁਨਿ = ਧੁਨੀ ਅਨਾਹਦੁ = ਇਕ ਰਸ ਵਾਜੈ = ਵੱਜਦੀ ਹੈ, ਉਸਨੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ ॥੧੧॥

**ਨਿਰਭਉ ਸੋ; ਸਿਰਿ ਨਾਹੀ ਲੇਖਾ ॥ ਆਪਿ ਅਲੇਖੁ; ਕੁਦਰਤਿ ਹੈ ਦੇਖਾ ॥**

ਸੋ = ਉਹ ਪ੍ਰਭੂ ਨਿਰਭਉ = ਭੈ ਤੋਂ ਰਹਿਤ ਹੈ, ਉਸਦੇ ਸਿਰ ਉਪਰ ਕੋਈ ਲੇਖਾ = ਹਿਸਾਬ-ਕਿਤਾਬ ਨਾਹੀ = ਨਹੀਂ ਹੈ।

ਉਹ ਪ੍ਰਭੂ ਆਪ ਅਲੇਖੁ = ਲੇਖੇ, ਹਿਸਾਬ-ਕਿਤਾਬ ਤੋਂ ਰਹਿਤ ਹੈ ਅਤੇ ਆਪਣੀ ਕੁਦਰਤਿ = ਸ਼ਕਤੀ ਦੁਆਰਾ ਸਭ ਦੇ ਮੱਥੇ ਦੇ ਲੇਖ ਦੇਖਾ = ਦੇਖਣ ਵਾਲਾ ਹੈ **ਵਾ**: ਸਾਰੀ ਕੁਦਰਤ ਨੂੰ ਦੇਖ ਰਿਹਾ ਹੈ।

**ਆਪਿ ਅਤੀਤੁ ਅਜੋਨੀ ਸੰਭਉ; ਨਾਨਕ ਗੁਰਮਤਿ ਸੋ ਪਾਇਆ ॥੧੨॥**

ਉਹ ਪ੍ਰਭੂ ਆਪ ਮਾਇਆ ਦੇ ਮੋਹ ਤੋਂ ਅਤੀਤੁ = ਅਸੰਗ, ਨਿਰਲੇਪ, ਅਜੋਨੀ = ਜੂਨਾਂ ਤੋਂ ਰਹਿਤ ਤੇ ਸੰਭਉ = ਸੁਤੇ ਹੀ, ਆਪਣੇ ਆਪ ਤੋਂ ਹੀ ਪ੍ਰਗਟ ਹੋਣ ਵਾਲਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਪ੍ਰਭੂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਪਾਇਆ ਜਾਂਦਾ ਹੈ ॥੧੨॥

**ਅੰਤਰ ਕੀ ਗਤਿ; ਸਤਿਗੁਰੁ ਜਾਣੈ ॥ ਸੋ ਨਿਰਭਉ; ਗੁਰ ਸਬਦਿ ਪਛਾਣੈ ॥**

ਸਭ ਜੀਵਾਂ ਦੇ ਅੰਤਰ = ਅੰਦਰ ਕੀ = ਦੀ ਗਤਿ = ਹਾਲਤ ਨੂੰ ਸਤਿਗੁਰੂ ਸਾਹਿਬ ਜੀ ਹੀ ਜਾਣੈ = ਜਾਣਦੇ ਹਨ।

ਜੋ ਗੁਰਾਂ ਦੁਆਰਾ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਪਛਾਣੈ = ਪਛਾਨਣਾ ਕਰਦਾ ਹੈ, ਸੋ = ਉਹ ਨਿਰਭਉ = ਭੈ ਤੋਂ ਰਹਿਤ ਹੋ ਜਾਂਦਾ ਹੈ।

**ਅੰਤਰੁ ਦੇਖਿ ਨਿਰੰਤਰਿ ਬੂਝੈ; ਅਨਤ ਨ ਮਨੁ ਡੋਲਾਇਆ ॥੧੩॥**

ਜੋ ਆਪਣੇ ਹਿਰਦੇ ਦੇ ਅੰਤਰੁ = ਅੰਦਰ ਆਤਮਾ ਨੂੰ ਦੇਖਿ = ਵੇਖ ਕੇ ਪਰਮਾਤਮਾ ਨੂੰ ਨਿਰੰਤਰਿ = ਇਕ ਰਸ ਬੂਝੈ = ਸਮਝਣਾ ਕਰਦਾ ਹੈ, ਉਸ ਨੇ ਆਪਣੇ ਮਨ ਨੂੰ ਅਨਤ = ਹੋਰ ਪਾਸੇ ਵੱਲ ਡੋਲਾਇਆ = ਡੁਲਾਉਣਾ ਨਹੀਂ ਕੀਤਾ ॥੧੩॥

**ਨਿਰਭਉ ਸੋ; ਅਭ ਅੰਤਰਿ ਵਸਿਆ ॥**
**ਅਹਿਨਿਸਿ; ਨਾਮਿ ਨਿਰੰਜਨ ਰਸਿਆ ॥**

ਸੋ = ਉਹ ਪ੍ਰਭੂ ਨਿਰਭਉ = ਭੈ ਤੋਂ ਰਹਿਤ ਹੈ, ਜਿਸ ਦੇ ਅਭ = ਹਿਰਦੇ ਅੰਤਰਿ = ਵਿਚ ਵਸਿਆ = ਵੱਸ ਗਿਆ ਹੈ।

ਉਹ ਅਹਿਨਿਸਿ = ਦਿਨ ਰਾਤ ਨਿਰੰਜਨ = ਸ਼ੁੱਧ ਸਰੂਪ ਪ੍ਰਭੂ ਦੇ ਨਾਮ ਵਿਚ ਰਸਿਆ ਰਹਿੰਦਾ ਹੈ।

**ਨਾਨਕ ਹਰਿ ਜਸੁ ਸੰਗਤਿ ਪਾਈਐ;**
**ਹਰਿ ਸਹਜੇ ਸਹਜਿ ਮਿਲਾਇਆ ॥੧੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਰਨਾ ਸਤਸੰਗਤ ਵਿੱਚੋਂ ਪਾਈਐ = ਪ੍ਰਾਪਤ ਕਰੀਦਾ ਹੈ, ਜਿਸ ਨੇ ਇਹ ਜਸ ਪ੍ਰਾਪਤ ਕੀਤਾ ਹੈ, ਉਸਨੂੰ ਹਰਿ = ਪਰਮੇਸ਼ਰ ਨੇ ਸਹਜੇ = ਸੁਤੇ-ਸਿੱਧ ਹੀ ਆਪਣੇ ਸਹਜਿ = ਸ਼ਾਂਤ, ਗਿਆਨ ਸਰੂਪ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ ॥੧੪॥

## ਅੰਤਰਿ ਬਾਹਰਿ; ਸੋ ਪ੍ਰਭੁ ਜਾਣੈ ॥ ਰਹੈ ਅਲਿਪਤੁ; ਚਲਤੇ ਘਰਿ ਆਣੈ ॥

ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਉਹੀ ਪੁਰਖ ਸਰੀਰ ਦੇ ਅੰਤਰਿ = ਅੰਦਰ ਭਾਵ ਹਿਰਦੇ ਵਿਚ ਅਤੇ ਬਾਹਰ ਸੰਸਾਰ ਵਿਚ ਵਿਆਪਕ ਜਾਣੈ = ਜਾਣਦਾ ਹੈ।

ਜੋ ਵਿਸ਼ਿਆਂ ਤੋਂ ਅਲਿਪਤੁ = ਨਿਰਲੇਪ ਰਹੈ = ਰਹਿੰਦਾ ਹੈ ਅਤੇ ਚਲਤੇ = ਚੱਲਦੇ ਹੋਏ ਮਨ ਨੂੰ ਰੋਕ ਕੇ ਹਿਰਦੇ ਰੂਪੀ ਘਰ ਵਿਚ ਅੰਤਰ ਮੁੱਖ ਬਿਰਤੀ ਕਰਕੇ ਆਣੈ = ਲਿਆਉਣਾ ਕਰਦਾ ਹੈ।

## ਊਪਰਿ ਆਦਿ ਸਰਬ ਤਿਹੁ ਲੋਈ;
## ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥੧੫॥੪॥੨੧॥

ਉਹ ਪ੍ਰਭੂ ਸਾਰਿਆਂ ਦੇ ਸਿਰ ਊਪਰਿ = ਉੱਤੇ, ਸਾਰਿਆਂ ਦਾ ਆਦਿ = ਮੁੱਢ ਅਤੇ ਤਿਹੁ = ਤਿੰਨਾਂ ਲੋਈ = ਲੋਕਾਂ ਵਿਚ ਪ੍ਰਕਾਸ਼ ਕਰਨ ਵਾਲਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਅੰਮ੍ਰਿਤ ਨਾਮ ਰਸ ਪਾਇਆ = ਪ੍ਰਾਪਤ ਕੀਤਾ ਹੈ, ਉਹ ਸੱਚ ਸਰੂਪ ਵਿਚ ਅਭੇਦ ਹੋਇਆ ਹੈ ॥੧੫॥੪॥੨੧॥

## ਮਾਰੂ ਮਹਲਾ ੧ ॥
## ਕੁਦਰਤਿ ਕਰਨੈਹਾਰ; ਅਪਾਰਾ ॥ ਕੀਤੇ ਕਾ; ਨਾਹੀ ਕਿਹੁ ਚਾਰਾ ॥

ਅਪਾਰਾ = ਪਾਰਾਵਾਰ ਤੋਂ ਰਹਿਤ ਬੇਅੰਤ ਪ੍ਰਭੂ ਆਪਣੀ ਕੁਦਰਤਿ = ਸ਼ਕਤੀ (ਮਾਇਆ) ਦੁਆਰਾ ਜਗਤ ਨੂੰ ਕਰਨੈਹਾਰ = ਰਚਨ ਵਾਲਾ ਹੈ।

ਉਸਦੇ ਪੈਦਾ ਕੀਤੇ ਹੋਏ ਜੀਵਾਂ ਕਾ = ਦਾ ਕਿਹੁ = ਕੁਝ ਵੀ ਚਾਰਾ = ਜ਼ੋਰ ਨਹੀਂ ਚੱਲ ਸਕਦਾ।

## ਜੀਅ ਉਪਾਇ ਰਿਜਕੁ ਦੇ ਆਪੇ; ਸਿਰਿ ਸਿਰਿ ਹੁਕਮੁ ਚਲਾਇਆ ॥੧॥

ਸਭ ਜੀਅ = ਜੀਵਾਂ ਨੂੰ ਉਪਾਇ = ਪੈਦਾ ਕਰਕੇ ਆਪ ਹੀ ਰਿਜਕੁ = ਰੋਜ਼ੀ, ਉਪਜੀਵਕਾ ਦੇ = ਦੇਣਾ ਕਰਦਾ ਹੈ, ਫੇਰ ਸਾਰਿਆਂ ਦੇ ਸਿਰਿ ਸਿਰਿ = ਸਿਰ-ਬ-ਸਿਰ ਆਪਣਾ ਹੁਕਮ ਚਲਾਇਆ = ਚਲਾਉਣਾ ਕੀਤਾ ਹੈ ॥੧॥

## ਹੁਕਮੁ ਚਲਾਇ; ਰਹਿਆ ਭਰਪੂਰੇ ॥ ਕਿਸੁ ਨੇੜੈ; ਕਿਸੁ ਆਖਾਂ ਦੂਰੇ ॥

ਪਰਮੇਸ਼ਰ ਆਪਣਾ ਹੁਕਮ ਚਲਾਇ = ਚਲਾ ਕਰਕੇ ਸਭ ਥਾਈਂ ਭਰਪੂਰੇ = ਵਿਆਪਕ ਹੋ ਰਹਿਆ = ਰਿਹਾ ਹੈ।

ਫੇਰ ਉਸਨੂੰ ਕਿਸ ਗਿਆਨਵਾਨ ਦੇ ਨੇੜੈ = ਨਜ਼ਦੀਕ ਅਤੇ ਕਿਸ ਅਗਿਆਨੀ ਦੇ ਦੂਰੇ = ਦੂਰ ਆਖਣਾ ਕਰੀਏ, ਭਾਵ ਪਰਮੇਸ਼ਰ ਸਭ ਦਾ ਆਤਮਾ ਰੂਪ ਹੈ, ਕਿਸੇ ਹੋਰ ਚੀਜ਼ ਨੂੰ ਨੇੜੇ ਤੇ ਦੂਰ ਕਿਹਾ ਜਾਂਦਾ ਹੈ।

## ਗੁਪਤ ਪ੍ਰਗਟ, ਹਰਿ ਘਟਿ ਘਟਿ ਦੇਖਹੁ; ਵਰਤੈ ਤਾਕੁ ਸਬਾਇਆ ॥੨॥

ਹੇ ਭਾਈ ! ਨਿਰਗੁਣ ਸਰੂਪ ਵਿਚ ਗੁਪਤ = ਲੁਕਿਆ ਹੋਇਆ ਤੇ ਸਰਗੁਣ ਸਰੂਪ ਵਿਚ ਪ੍ਰਗਟ = ਪ੍ਰਤੱਖ ਸਰੂਪ ਹਰਿ = ਪਰਮੇਸ਼ਰ ਨੂੰ **ਵਾ:** ਅਗਿਆਨੀਆਂ ਦੇ ਹਿਰਦੇ ਵਿਚ ਗੁਪਤ ਤੇ ਗਿਆਨੀਆਂ ਦੇ ਹਿਰਦੇ ਵਿਚ ਪ੍ਰਗਟ ਹਰੀ ਨੂੰ ਘਟਿ ਘਟਿ = ਘਟਾਂ ਘਟਾਂ, ਸਰੀਰਾਂ ਸਰੀਰਾਂ ਵਿਚ ਵਿਆਪਕ ਦੇਖਹੁ = ਵੇਖਣਾ ਕਰੋ, ਉਹ ਤਾਕੁ = ਅਦੁੱਤੀ ਬ੍ਰਹਮ ਸਬਾਇਆ = ਸਾਰਿਆਂ ਵਿਚ ਵਰਤੈ = ਵਰਤ ਰਿਹਾ ਹੈ **ਵਾ:** ਉਸਨੂੰ ਤਾਕੁ = ਤੱਕਣਾ ਕਰੋ, ਜੋ ਸਾਰਿਆਂ ਵਿਚ ਵਰਤ ਰਿਹਾ ਹੈ ॥੨॥

**ਜਿਸ ਕਉ ਮੇਲੇ; ਸੁਰਤਿ ਸਮਾਏ ॥ ਗੁਰ ਸਬਦੀ; ਹਰਿ ਨਾਮੁ ਧਿਆਏ ॥**

ਜਿਸ ਪੁਰਖ ਕਉ = ਨੂੰ ਪ੍ਰਭੂ ਗੁਰਾਂ ਨਾਲ ਮੇਲੇ = ਮੇਲ ਦੇਂਦਾ ਹੈ, ਉਸ ਦੀ ਸੁਰਤਿ = ਸੁਰਤੀ ਨਾਨਾ ਪਦਾਰਥਾਂ ਦੀ ਮੇਰ ਵੱਲੋਂ ਸਮਾਏ = ਸਮਾਅ ਜਾਂਦੀ ਹੈ **ਵਾ**: ਉਸ ਦੇ ਹਿਰਦੇ ਵਿਚ ਸੁਰਤਿ = ਸ੍ਰੇਸ਼ਟ ਪ੍ਰੀਤੀ ਸਮਾਉਂਦੀ ਹੈ।

ਉਹ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦਾ ਹੈ।

**ਆਨਦ ਰੂਪ ਅਨੂਪ ਅਗੋਚਰ; ਗੁਰ ਮਿਲਿਐ ਭਰਮੁ ਜਾਇਆ ॥੩॥**

ਉਹ ਪ੍ਰਭੂ ਆਨਦ ਰੂਪ = ਅਨੰਦ ਸਰੂਪ, ਅਨੂਪ = ਉਪਮਾ ਤੋਂ ਰਹਿਤ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਹੈ, ਉਸ ਦੇ ਸਰੂਪ ਗੁਰਾਂ ਨਾਲ ਮਿਲਿਐ = ਮਿਲਣ ਕਰਕੇ ਭਰਮ ਜਾਇਆ = ਚਲਿਆ ਜਾਂਦਾ ਹੈ ॥੩॥

**ਮਨ ਤਨ ਧਨ ਤੇ; ਨਾਮੁ ਪਿਆਰਾ ॥ ਅੰਤਿ ਸਖਾਈ; ਚਲਣਵਾਰਾ ॥**

ਗੁਰਮੁਖਾਂ ਨੂੰ ਮਨ = ਹਿਰਦੇ, ਤਨ = ਸਰੀਰ, ਧਨ = ਦੌਲਤ ਤੇ = ਤੋਂ ਪਰਮੇਸ਼ਰ ਦਾ ਨਾਮ ਹੀ ਪਿਆਰਾ ਲੱਗਦਾ ਹੈ।

ਜੋ ਅੰਤਿ = ਅਖ਼ੀਰ ਦੇ ਸਮੇਂ ਸਖਾਈ = ਸਹਾਇਕ ਹੋ ਕੇ ਪ੍ਰਲੋਕ ਵਿਚ ਵੀ ਚੱਲਣ ਵਾਲਾ ਹੈ।

**[ਅੰਗ ੧੦੪੩]**

**ਮੋਹ ਪਸਾਰ ਨਹੀ ਸੰਗਿ ਬੇਲੀ; ਬਿਨੁ ਹਰਿ ਗੁਰ, ਕਿਨਿ ਸੁਖੁ ਪਾਇਆ ॥੪॥**

ਮੋਹ ਦਾ ਪਸਾਰ = ਫੈਲਾਅ ਅੰਤ ਨੂੰ ਸੰਗਿ = ਨਾਲ ਬੇਲੀ = ਮਿੱਤਰ ਵਾਂਗ ਸਹਾਇਕ ਨਹੀਂ ਹੁੰਦਾ, ਹਰਿ = ਹਰੀ ਸਰੂਪ ਗੁਰੂ ਨੂੰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ, ਕਿਨਿ = ਕਿਸਨੇ ਸੁਖ ਪਾਇਆ = ਪਾਉਣਾ ਕੀਤਾ ਹੈ, ਭਾਵ ਕਿਸੇ ਨੂੰ ਵੀ ਸੁਖ ਪ੍ਰਾਪਤ ਨਹੀਂ ਹੋਇਆ ॥੪॥

**ਜਿਸ ਕਉ ਨਦਰਿ ਕਰੇ; ਗੁਰੁ ਪੂਰਾ ॥ ਸਬਦਿ ਮਿਲਾਏ; ਗੁਰਮਤਿ ਸੂਰਾ ॥**

ਪੂਰਾ = ਪੂਰਨ ਗੁਰੂ ਜਿਸ ਕਉ = ਉੱਤੇ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇ = ਕਰਦਾ ਹੈ।

ਉਸਨੂੰ ਸੂਰਾ = ਸੂਰਮਾ ਗੁਰੂ ਗੁਰਮਤਿ = ਗੁਰ ਸਿੱਖਿਆ ਦੇ ਕੇ ਅਤੇ ਸਬਦਿ = ਉਪਦੇਸ਼ ਦੀ ਕਮਾਈ ਕਰਵਾ ਕੇ ਵਾਹਿਗੁਰੂ ਨਾਲ ਮਿਲਾਏ = ਮਿਲਾ ਦਿੰਦਾ ਹੈ।

**ਨਾਨਕ ਗੁਰ ਕੇ ਚਰਨ ਸਰੇਵਹੁ; ਜਿਨਿ ਭੂਲਾ ਮਾਰਗਿ ਪਾਇਆ ॥੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਸ ਗੁਰੂ ਕੇ = ਦੇ ਚਰਨ ਕਮਲ ਸਰੇਵਹੁ = ਸੇਵਨਾ ਕਰੋ, ਜਿਨਿ = ਜਿਸਨੇ ਭੁੱਲਾ ਹੋਇਆ ਮਨ ਭਾਉ-ਭਗਤੀ ਦੇ ਮਾਰਗਿ = ਰਸਤੇ ਉਪਰ ਪਾਇਆ = ਪਾਉਣਾ ਕੀਤਾ ਹੈ ॥੫॥

**ਸੰਤ ਜਨਾਂ; ਹਰਿ ਧਨੁ ਜਸੁ ਪਿਆਰਾ ॥ ਗੁਰਮਤਿ ਪਾਇਆ; ਨਾਮੁ ਤੁਮਾਰਾ ॥**

ਹੇ ਹਰਿ = ਪ੍ਰਭੂ! ਸੰਤ ਜਨਾਂ ਨੂੰ ਨਾਮ ਰੂਪੀ ਧਨ ਤੇ ਜਸ = ਕੀਰਤਨ ਕਰਨਾ ਹੀ ਪਿਆਰਾ ਲੱਗਦਾ ਹੈ।

ਹੇ ਹਰੀ! ਉਨ੍ਹਾਂ ਸੰਤ ਜਨਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਤੇਰਾ ਨਾਮ ਪਾਇਆ = ਪਾਉਣਾ ਕੀਤਾ ਹੈ।

## ਜਾਚਿਕੁ ਸੇਵ ਕਰੇ ਦਰਿ ਹਰਿ ਕੈ; ਹਰਿ ਦਰਗਹ ਜਸੁ ਗਾਇਆ ॥੬॥

ਹੇ ਹਰੀ ! ਆਪ ਜੀ ਕੈ = ਦੇ ਦਰਿ = ਦੁਆਰੇ ਉਪਰ ਜਗਿਆਸੂ ਰੂਪੀ ਜਾਚਿਕੁ = ਮੰਗਤੇ ਸੇਵ = ਟਹਿਲ ਕਰੇ = ਕਰਦੇ ਹਨ, ਹੇ ਹਰੀ ! ਤੇਰੀ ਦਰਗਾਹ ਵਿਚ ਵੀ ਉਨ੍ਹਾਂ ਜਗਿਆਸੂਆਂ ਦਾ ਜਸ ਗਾਇਆ ਜਾਂਦਾ ਹੈ ॥੬॥

## ਸਤਿਗੁਰੁ ਮਿਲੈ; ਤ ਮਹਲਿ ਬੁਲਾਏ ॥ ਸਾਚੀ ਦਰਗਹ; ਗਤਿ ਪਤਿ ਪਾਏ ॥

ਜੇਕਰ ਜਗਿਆਸੂ ਨੂੰ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪਵੇ ਤ = ਤਾਂ ਪਰਮੇਸ਼ਰ ਆਪਣੇ ਸਰੂਪ ਰੂਪੀ ਮਹਿਲ ਵਿਚ ਬੁਲਾਏ = ਬੁਲਾ ਲੈਂਦਾ ਹੈ।

ਫਿਰ ਉਹ ਜਗਿਆਸੂ ਸਚਖੰਡ ਰੂਪੀ ਸੱਚੀ ਦਰਗਾਹ ਵਿਚ ਗਤਿ = ਕਲਿਆਣ ਤੇ ਪਤਿ = ਪ੍ਰਤਿਸ਼ਠਾ ਪਾਏ = ਪਾਉਂਦਾ ਹੈ **ਵਾ:** ਪਤਿ = ਪਤੀ ਪ੍ਰਭੂ ਦੀ ਗਤਿ = ਪ੍ਰਾਪਤੀ ਪਾਉਂਦਾ ਹੈ।

## ਸਾਕਤ ਠਉਰ ਨਾਹੀ ਹਰਿ ਮੰਦਰ; ਜਨਮ ਮਰੈ ਦੁਖੁ ਪਾਇਆ ॥੭॥

ਸਾਕਤ = ਕਠੋਰ ਚਿੱਤ ਵਾਲੇ ਪੁਰਖ ਨੂੰ ਹਰਿ = ਹਰੀ ਦੇ ਸਾਧਸੰਗਤ, ਮਨੁੱਖਾ ਸਰੀਰ ਰੂਪੀ ਮੰਦਰ ਵਿਚ ਵੀ ਠਉਰ = ਥਾਂ ਨਹੀਂ ਮਿਲਦੀ **ਵਾ:** ਮੰਦਰ = ਅਧਿਸ਼ਠਾਨ ਸਰੂਪ ਹਰੀ ਵਿਚ ਠਹਿਰਨਾ ਨਹੀਂ ਮਿਲਦਾ, ਉਸ ਸਾਕਤ ਪੁਰਖ ਨੇ ਜਨਮ ਮਰੈ = ਜੰਮਦੇ ਮਰਦੇ ਹੋਏ ਨੇ ਅਤਿਅੰਤ ਦੁਖੁ = ਕਸ਼ਟ ਪਾਇਆ = ਪਾਉਣਾ ਕੀਤਾ ਹੈ ॥੭॥

## ਸੇਵਹੁ ਸਤਿਗੁਰ; ਸਮੁੰਦੁ ਅਥਾਹਾ ॥ ਪਾਵਹੁ ਨਾਮੁ ਰਤਨੁ; ਧਨੁ ਲਾਹਾ ॥

ਇਸ ਕਰਕੇ ਗੁਣਾਂ ਦੇ ਅਥਾਹਾ = ਬੇਅੰਤ ਸਮੁੰਦੁ = ਸਮੁੰਦ੍ਰ ਰੂਪ ਸਤਿਗੁਰੂ ਨੂੰ ਸੇਵਹੁ = ਸੇਵਨਾ ਕਰੋ **ਵਾ:** ਅਥਾਹ ਡੂੰਘੇ ਸੰਸਾਰ-ਸਮੁੰਦ੍ਰ ਤੋਂ ਪਾਰ ਹੋਣ ਲਈ ਸਤਿਗੁਰੂ ਨੂੰ ਸੇਵਨਾ ਕਰੋ।

ਅਤੇ ਸਤਿਗੁਰਾਂ ਪਾਸੋਂ ਨਾਮ ਰੂਪੀ ਰਤਨੁ = ਮਾਣਿਕ ਤੇ ਆਤਮਿਕ ਧਨ ਦਾ ਲਾਹਾ = ਲਾਭ ਪਾਵਹੁ = ਪਾਉਣਾ ਕਰੋ।

## ਬਿਖਿਆ ਮਲੁ ਜਾਇ, ਅੰਮ੍ਰਿਤ ਸਰਿ ਨਾਵਹੁ;
## ਗੁਰ ਸਰ ਸੰਤੋਖੁ ਪਾਇਆ ॥੮॥

ਹੇ ਭਾਈ ! ਅੰਮ੍ਰਿਤ ਦੇ ਸਰਿ = ਸਰੋਵਰ ਭਾਵ ਸਾਧਸੰਗਤ, ਗੁਰੂ, ਪਰਮੇਸ਼ਰ ਦੇ ਨਾਮ ਵਿਚ ਨਾਵਹੁ = ਨਹਾਉਣਾ ਕਰੋ, ਇਸ ਨਾਲ ਬਿਖਿਆ = ਵਿਸ਼ਿਆਂ, ਮਾਇਆ ਦੀ ਇੱਛਾ ਰੂਪੀ, ਅਵਿੱਦਿਆ ਰੂਪੀ ਮਲੁ = ਮੈਲ ਚਲੀ ਜਾਇ = ਜਾਵੇਗੀ, ਇਸ ਲਈ ਸਤ ਸੰਤੋਖ ਆਦਿ ਗੁਣਾਂ ਦੇ ਸਰ = ਸਰੋਵਰ ਗੁਰੂ ਸਾਹਿਬ ਜੀ ਨੂੰ ਪਾਇਆ = ਪਾਉਣਾ ਕਰੋ **ਵਾ:** ਇਸ ਪ੍ਰਕਾਰ ਗੁਣਾਂ ਦਾ ਸਰੋਵਰ ਸਤਿਗੁਰੂ ਪ੍ਰਾਪਤ ਹੋ ਜਾਵੇਗਾ ॥੮॥

## ਸਤਿਗੁਰ ਸੇਵਹੁ; ਸੰਕ ਨ ਕੀਜੈ ॥ ਆਸਾ ਮਾਹਿ; ਨਿਰਾਸੁ ਰਹੀਜੈ ॥

ਹੇ ਭਾਈ ! ਉਨ੍ਹਾਂ ਸਤਿਗੁਰਾਂ ਨੂੰ ਸੇਵਹੁ = ਸੇਵਨਾ ਕਰੋ, ਗੁਰੂ ਦੇ ਹੁਕਮ, ਕਰਨੀ ਵਿਚ ਸੰਕ = ਸੰਸਾ ਨਾ ਕੀਜੈ = ਕਰੋ।

ਇਸ ਆਸਾ = ਇੱਛਾ ਰੂਪ ਸੰਸਾਰ ਮਾਹਿ = ਵਿਚ ਨਿਰਾਸੁ = ਨਿਰਾਸੇ, ਆਸਾ ਤੋਂ ਰਹਿਤ ਹੋ ਕੇ ਰਹੀਜੈ = ਰਹਿਣਾ ਕਰੋ।

## ਸੰਸਾ ਦੂਖ ਬਿਨਾਸਨੁ ਸੇਵਹੁ; ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥

ਹੇ ਭਾਈ ! ਪ੍ਰਮਾਣ ਗਤ, ਪ੍ਰਮੇਯ ਗਤ ਸੰਸਾ = ਸੰਸਿਆਂ ਤੇ ਜੰਮਣ ਮਰਣ ਆਦਿ ਦੂਖ = ਦੁੱਖਾਂ ਨੂੰ ਬਿਨਾਸਨੁ = ਨਾਸ਼ ਕਰਨ ਵਾਲੇ ਸਤਿਗੁਰੂ ਨੂੰ ਸੇਵਹੁ = ਸੇਵਨਾ ਕਰੋ, ਫਿਰਿ = ਫੇਰ ਬਾਹੁੜਿ = ਮੁੜ ਕੇ ਤੁਹਾਨੂੰ ਹਉਮੈ, ਅਗਿਆਨ ਆਦਿ ਦਾ ਰੋਗ ਨਹੀਂ ਲਾਇਆ ਜਾਵੇਗਾ ॥੯॥

## ਸਾਚੇ ਭਾਵੈ; ਤਿਸੁ ਵਡੀਆਏ ॥ ਕਉਨੁ ਸੁ ਦੂਜਾ; ਤਿਸੁ ਸਮਝਾਏ ॥

ਜੋ ਸਾਚੇ = ਸੱਚੇ ਪ੍ਰਭੂ ਨੂੰ ਭਾਵੈ = ਭਾਅ ਜਾਂਦਾ ਹੈ, ਤਿਸੁ = ਉਸ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਰੂਪੀ ਵਡੀਆਏ = ਵਡਿਆਈ ਬਖ਼ਸ਼ਦਾ ਹੈ।

ਸੁ = ਉਹ ਦੂਜਾ = ਦੂਸਰਾ ਕਉਨੁ = ਕਿਹੜਾ ਹੈ, ਜੋ ਤਿਸੁ = ਉਸ ਪ੍ਰਭੂ ਨੂੰ ਸਮਝਾਏ = ਸਮਝਾਉਣਾ ਕਰੇ।

## ਹਰਿ ਗੁਰ ਮੂਰਤਿ ਏਕਾ ਵਰਤੈ; ਨਾਨਕ ਹਰਿ ਗੁਰ ਭਾਇਆ ॥੧੦॥

ਹਰਿ = ਪਰਮੇਸ਼ਰ ਤੇ ਗੁਰੂ ਇਕ ਮੂਰਤਿ = ਸਰੂਪ ਹੋ ਕੇ ਹੀ ਵਰਤੈ = ਵਰਤ ਰਹੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਨੂੰ ਗੁਰੂ ਤੇ ਗੁਰੂ ਨੂੰ ਹਰੀ ਭਾਇਆ = ਭਾਉਂਦਾ ਹੈ ॥੧੦॥

## ਵਾਚਹਿ ਪੁਸਤਕ; ਵੇਦ ਪੁਰਾਨਾਂ ॥ ਇਕ ਬਹਿ ਸੁਨਹਿ; ਸੁਨਾਵਹਿ ਕਾਨਾਂ ॥

ਇਕ ਪੰਡਿਤ ਲੋਕ ਵੇਦਾਂ ਪੁਰਾਣਾਂ ਤੇ ਹੋਰਨਾਂ ਪੁਸਤਕਾਂ ਨੂੰ ਵਾਚਹਿ = ਵਾਚਦੇ, ਪੜ੍ਹਦੇ ਰਹਿੰਦੇ ਹਨ। ਇਕ ਸ੍ਰੋਤੇ ਬਹਿ = ਬੈਠ ਕੇ ਸੁਨਹਿ = ਸੁਣਦੇ ਹਨ ਅਤੇ ਇਕ ਬਕਤੇ ਹੋ ਕਰਕੇ ਉਨ੍ਹਾਂ ਦੇ ਕਾਨਾਂ = ਕੰਨਾਂ ਵਿਚ ਸੁਨਾਵਹਿ = ਸੁਣਾਉਂਦੇ ਹਨ।

## ਅਜਗਰ ਕਪਟੁ ਕਹਹੁ ਕਿਉ ਖੁਲੈ; ਬਿਨੁ ਸਤਿਗੁਰ ਤਤੁ ਨ ਪਾਇਆ ॥੧੧॥

ਹੇ ਭਾਈ ! ਕਹਹੁ = ਦੱਸੋ ਖ਼ਾਂ ਕਿ ਅਜਗਰ = ਅਸਹਿ ਭਾਰ ਵਾਲੇ ਪੰਜਾਂ ਕੋਸ਼ਾਂ ਰੂਪੀ ਕਪਟੁ = ਕਿਵਾੜ (ਦਰਵਾਜ਼ੇ) ਕਿਉ = ਕਿਵੇਂ ਖੁਲੈ = ਖੁੱਲ੍ਹ ਸਕਦੇ ਹਨ, ਭਾਵ ਨਹੀਂ ਖੁੱਲ੍ਹ ਸਕਦੇ, ਸਤਿਗੁਰਾਂ ਤੋਂ ਬਿਨੁ = ਬਗ਼ੈਰ ਕਿਸੇ ਪੜ੍ਹਨ ਪੜ੍ਹਾਉਣ, ਸੁਣਨ ਸੁਣਾਉਣ ਵਾਲੇ ਨੇ ਤਤੁ = ਸਾਰ, ਸਿਧਾਂਤ ਸਰੂਪ ਪ੍ਰਭੂ ਨੂੰ ਨਹੀਂ ਪਾਇਆ = ਪਾਉਣਾ ਕੀਤਾ ॥੧੧॥

## ਕਰਹਿ ਬਿਭੂਤਿ; ਲਗਾਵਹਿ ਭਸਮੈ ॥ ਅੰਤਰਿ ਕ੍ਰੋਧੁ ਚੰਡਾਲੁ; ਸੁ ਹਉਮੈ ॥

ਕਈ ਲੋਕ ਅੰਦਰੋਂ ਬਿਭੂਤਿ = ਮਾਇਆ ਇਕੱਤ੍ਰ ਕਰਹਿ = ਕਰਦੇ ਹਨ ਅਤੇ ਬਾਹਰੋਂ ਸਰੀਰ ਉਪਰ ਭਸਮੈ = ਸੁਆਹ ਲਗਾਵਹਿ = ਲਗਾਉਂਦੇ ਹਨ **ਵਾ:** ਬਿਭੂਤਿ = ਸੁਆਹ ਦਾ ਗੋਲਾ ਬਣਾ ਕੇ ਉਸਨੂੰ ਕੱਪੜ ਛਾਨ ਕਰਕੇ ਸਰੀਰ ਉਪਰ ਸੁਆਹ ਲਗਾਉਣਾ ਕਰਦੇ ਹਨ।

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਕ੍ਰੋਧ ਰੂਪੀ ਚੰਡਾਲ ਵੱਸਦਾ ਹੈ ਅਤੇ ਉਨ੍ਹਾਂ ਨੂੰ ਸੁ = ਭਲੀ ਪ੍ਰਕਾਰ ਹਉਮੈ = ਹੰਗਤਾ ਮਮਤਾ ਚਿੰਬੜੀ ਰਹਿੰਦੀ ਹੈ।

## ਪਾਖੰਡ ਕੀਨੇ ਜੋਗੁ ਨ ਪਾਈਐ; ਬਿਨੁ ਸਤਿਗੁਰ ਅਲਖੁ ਨ ਪਾਇਆ ॥੧੨॥

ਸੋ ਇਸ ਪ੍ਰਕਾਰ ਤਿਆਗ ਦੇ ਪਾਖੰਡ = ਦਿਖਾਵਾ, ਦੰਭ ਕੀਨੇ = ਕੀਤਿਆਂ ਪ੍ਰਭੂ ਵਿਚ ਜੋਗੁ = ਜੁੜਨਾ ਨਹੀਂ ਪਾਈਐ = ਪਾਈਦਾ, ਸਤਿਗੁਰਾਂ ਤੋਂ ਬਿਨੁ = ਬਗ਼ੈਰ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨਹੀਂ ਪਾਇਆ ਜਾਂਦਾ ॥੧੨॥

## ਤੀਰਥ ਵਰਤ ਨੇਮ ਕਰਹਿ; ਉਦਿਆਨਾ ॥
## ਜਤੁ ਸਤੁ ਸੰਜਮੁ; ਕਥਹਿ ਗਿਆਨਾ ॥

ਕਈ ਲੋਕ ਤੀਰਥਾਂ ਉਪਰ ਜਾ ਕੇ ਇਸ਼ਨਾਨ ਕਰਦੇ ਹਨ, ਕਈ ਇਕਾਦਸੀਆਂ ਆਦਿ ਦੇ ਵਰਤ ਤੇ ਨੇਮ ਆਦਿ ਕਰਹਿ = ਕਰਦੇ ਹਨ, ਕਈ ਉਦਿਆਨਾ = ਉਜਾੜਾ ਵਿਚ ਵਿਚਰਦੇ ਰਹਿੰਦੇ ਹਨ।

ਕਈ ਜਤ, ਸਤ ਸੰਜਮੁ = ਇੰਦ੍ਰੀਆਂ ਦਾ ਦਮਨ ਧਾਰਦੇ ਹਨ ਅਤੇ ਗਿਆਨ ਦੀਆਂ ਗੱਲਾਂ ਕਥਹਿ = ਕਥਨ ਕਰਦੇ ਹਨ।

## ਰਾਮ ਨਾਮ ਬਿਨੁ, ਕਿਉ ਸੁਖੁ ਪਾਈਐ;
## ਬਿਨੁ ਸਤਿਗੁਰ ਭਰਮੁ ਨ ਜਾਇਆ ॥੧੩॥

ਪਰ ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਸੁਖੁ = ਅਨੰਦ ਪਾਈਐ = ਪਾ ਸਕੀਦਾ ਹੈ, ਭਾਵ ਨਹੀਂ ਪਾ ਸਕੀਦਾ ਅਤੇ ਸਤਿਗੁਰਾਂ ਨੂੰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਕਿਸੇ ਪ੍ਰਕਾਰ ਵੀ ਭਰਮ ਨਹੀਂ ਜਾਇਆ = ਜਾਂਦਾ ॥੧੩॥

## ਨਿਉਲੀ ਕਰਮ; ਭੁਇਅੰਗਮ ਭਾਠੀ ॥ ਰੇਚਕ ਕੁੰਭਕ ਪੂਰਕ; ਮਨ ਹਾਠੀ ॥

ਕਈ ਨਿਉਲੀ = ਨੇਤੀ ਧੋਤੀ ਆਦਿ ਕਰਮਾਂ ਨੂੰ ਕਰਦੇ ਹਨ ਅਤੇ ਕਈ ਭੁਇਅੰਗਮ = ਭੁਜੰਗਮਾਂ ਨਾੜੀ ਦੁਆਰਾ ਪ੍ਰਾਣਾਂ ਨੂੰ ਭਾਠੀ = ਦਸਮ ਦੁਆਰ ਵਿਚ ਚੜ੍ਹਾਉਂਦੇ ਹਨ।

ਕਈ ਮਨ ਦੀ ਹਾਠੀ = ਜ਼ਿਦ ਨਾਲ ਰੇਚਕ = ਸੁਆਸਾਂ ਨੂੰ ਉਤਾਰਨਾ, ਪੂਰਕ = ਸੁਆਸਾਂ ਨੂੰ ਚੜ੍ਹਾਉਣਾ ਅਤੇ ਕੁੰਭਕ = ਸੁਆਸਾਂ ਨੂੰ ਠਹਿਰਾਉਣਾ ਕਰਦੇ ਹਨ।

## ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ; ਗੁਰ ਸਬਦ ਮਹਾ ਰਸੁ ਪਾਇਆ ॥੧੪॥

ਪਾਖੰਡ = ਲੋਕ ਦਿਖਾਵੇ ਵਾਲਾ ਧਰਮ ਧਾਰਨ ਨਾਲ ਹਰਿ = ਪਰਮੇਸ਼ਰ ਦੇ ਸਉ = ਨਾਲ ਪ੍ਰੀਤਿ = ਪ੍ਰੀਤੀ ਪੈਦਾ ਨਹੀਂ ਹੁੰਦੀ, ਜਿਸ ਨੇ ਗੁਰੂ ਦਾ ਸਬਦ = ਉਪਦੇਸ਼ ਕਮਾਉਣਾ ਕੀਤਾ ਹੈ, ਉਸ ਨੇ ਮਹਾ = ਵੱਡੇ ਬ੍ਰਹਮਾਨੰਦ ਰੂਪੀ ਰਸ ਨੂੰ ਪਾਇਆ = ਪਾਉਣਾ ਕੀਤਾ ਹੈ ॥੧੪॥

## ਕੁਦਰਤਿ ਦੇਖਿ ਰਹੇ; ਮਨੁ ਮਾਨਿਆ ॥ ਗੁਰ ਸਬਦੀ; ਸਭੁ ਬ੍ਰਹਮੁ ਪਛਾਨਿਆ ॥

ਜਿਨ੍ਹਾਂ ਦਾ ਮਨ ਪਰਮੇਸ਼ਰ ਦੇ ਸਰੂਪ, ਗੁਰਾਂ ਦੇ ਉਪਦੇਸ਼ ਵਿਚ ਮਾਨਿਆ = ਮੰਨ ਗਿਆ ਹੈ, ਉਹ ਕੁਦਰਤਿ = ਕੁਦਰਤੀ ਪਰਮੇਸ਼ਰ ਨੂੰ **ਵਾ:** ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨੂੰ ਸਭ ਥਾਈਂ ਵਿਆਪਕ ਦੇਖ ਰਹੇ ਹਨ।

ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਉਨ੍ਹਾਂ ਨੇ ਸਭ = ਸਾਰਿਆਂ ਵਿਚ ਬ੍ਰਹਮ = ਵਿਆਪਕ ਪ੍ਰਭੂ ਨੂੰ ਹੀ ਪਛਾਨਿਆ = ਪਛਾਨਣਾ ਕੀਤਾ ਹੈ।

## ਨਾਨਕ ਆਤਮ ਰਾਮੁ ਸਬਾਇਆ;
## ਗੁਰ ਸਤਿਗੁਰ ਅਲਖੁ ਲਖਾਇਆ ॥੧੫॥੫॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਬਾਇਆ = ਸਾਰਿਆਂ ਵਿਚ ਰਾਮੁ = ਪਰਮੇਸ਼ਰ

ਆਤਮ = ਆਪਣਾ ਆਪ ਰੂਪ ਹੋ ਕੇ ਵੱਸ ਰਿਹਾ ਹੈ, ਗੁਰ = ਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਹੀ ਉਹ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਾਇਆ = ਜਨਾਉਣਾ ਕੀਤਾ ਹੈ ॥੧੫॥੫॥੨੨॥

## ਮਾਰੂ ਸੋਲਹੇ ਮਹਲਾ ੩ ੧ੴ ਸਤਿਗੁਰ ਪ੍ਰਸਾਦਿ ॥

ਤੀਸਰੇ ਪਾਤਸ਼ਾਹ ਮਾਰੂ ਰਾਗ ਦੇ ਅੰਦਰ ਸੋਲਹੇ = ਸੋਲਾਂ ਸੋਲਾਂ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹੁਕਮੀ; ਸਹਜੇ ਸ੍ਰਿਸਟਿ ਉਪਾਈ ॥ ਕਰਿ ਕਰਿ ਵੇਖੈ; ਅਪਣੀ ਵਡਿਆਈ ॥

ਹੁਕਮੀ = ਹੁਕਮ ਕਰਨ ਵਾਲੇ ਪਰਮੇਸ਼ਰ ਨੇ ਸਹਜੇ = ਸੁਭਾਵਿਕ ਹੀ ਆਪਣੇ ਆਪ ਤੋਂ ਸਾਰੀ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ।

ਫੇਰ ਆਪਣੀ = ਆਪ ਦੀ ਵਡਿਆਈ = ਇੱਛਾ ਅਨੁਸਾਰ ਉਤਪਤੀ ਕਰਿ = ਕਰਕੇ, ਪਾਲਣਾ ਕਰਿ = ਕਰਕੇ ਸਭ ਨੂੰ ਵੇਖੈ = ਵੇਖ ਰਿਹਾ ਹੈ।

## ਆਪੇ ਕਰੇ ਕਰਾਏ ਆਪੇ; ਹੁਕਮੇ ਰਹਿਆ ਸਮਾਈ ਹੇ ॥੧॥

ਪ੍ਰਭੂ ਆਪ ਹੀ ਸਭ ਸ੍ਰਿਸ਼ਟੀ ਦੀ ਉਤਪਤੀ ਕਰੇ = ਕਰਦਾ ਹੈ, ਆਪ ਹੀ ਬ੍ਰਹਮਾਦਿਕਾਂ ਨੂੰ ਪ੍ਰੇਰ ਕੇ ਹੋਰਨਾਂ ਸਰੀਰਾਂ ਨੂੰ ਪੈਦਾ ਕਰਾਏ = ਕਰਵਾ ਰਿਹਾ ਹੈ, ਆਪਣੇ ਹੁਕਮੇ = ਹੁਕਮ ਵਿਚ ਹੀ ਸਭ ਥਾਈਂ ਸਮਾਈ = ਸਮਾਅ ਰਹਿਆ = ਰਿਹਾ ਹੇ = ਹੈ ॥੧॥

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਫੇਰ ਹੁਕਮੀ ਪ੍ਰਭੂ ਪ੍ਰਾਪਤ ਕਿਉਂ ਨਹੀਂ ਹੁੰਦਾ?*

***ਗੁਰ ਉੱਤਰ :***

## ਮਾਇਆ ਮੋਹੁ; ਜਗਤੁ ਗੁਬਾਰਾ ॥ ਗੁਰਮੁਖਿ ਬੂਝੈ ਕੋ; ਵੀਚਾਰਾ ॥

ਹੇ ਭਾਈ! ਮਾਇਆ ਦੇ ਮੋਹ ਕਰਕੇ ਜਗਤੁ = ਸੰਸਾਰ ਵਿਚ ਗੁਬਾਰਾ = ਘੁੱਪ ਹਨੇਰਾ ਹੋ ਰਿਹਾ ਹੈ, ਜਿਸ ਹਨੇਰੇ ਕਰਕੇ ਉਹ ਪ੍ਰਾਪਤ ਨਹੀਂ ਹੁੰਦਾ।

ਇਸ ਵੀਚਾਰਾ = ਵਿਚਾਰ ਨੂੰ ਕੋ = ਕੋਈ ਵਿਰਲਾ ਗੁਰਮੁਖ ਹੀ ਗੁਰਾਂ ਦੁਆਰਾ ਬੂਝੈ = ਬੁੱਝਣਾ ਕਰਦਾ ਹੈ।

**[ਅੰਗ ੧੦੪੪]**

## ਆਪੇ ਨਦਰਿ ਕਰੇ ਸੋ ਪਾਏ; ਆਪੇ ਮੇਲਿ ਮਿਲਾਈ ਹੇ ॥੨॥

ਜਿਸ ਉਪਰ ਉਹ ਪ੍ਰਭੂ ਆਪੇ = ਆਪ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਹੀ ਸ੍ਰੇਸ਼ਟ ਵਿਚਾਰ, ਪ੍ਰਭੂ ਨੂੰ ਪਾਏ = ਪਾਉਂਦਾ ਹੈ, ਫੇਰ ਆਪੇ = ਆਪ ਹੀ ਆਪਣੇ ਮੇਲ ਵਿਚ ਮਿਲਾਈ = ਮਿਲਾਉਣਾ ਕਰਦਾ ਹੈ **ਵਾ:** ਆਪ ਹੀ ਗੁਰਾਂ ਦੇ ਮੇਲ ਵਿਚ ਮਿਲਾ ਕੇ ਆਪਣੇ ਸਰੂਪ ਵਿਚ ਮਿਲਾਉਣਾ ਕਰਦਾ ਹੈ ॥੨॥

## ਆਪੇ ਮੇਲੇ; ਦੇ ਵਡਿਆਈ ॥ ਗੁਰਪਰਸਾਦੀ; ਕੀਮਤਿ ਪਾਈ ॥

ਪ੍ਰਭੂ ਨੇ ਆਪੇ = ਆਪ ਹੀ ਜੋ ਗੁਰਾਂ ਨਾਲ ਮੇਲੇ = ਮੇਲ ਦਿੱਤੇ ਹਨ, ਉਨ੍ਹਾਂ ਨੂੰ ਆਪਣੇ ਨਾਮ ਦੀ ਵਡਿਆਈ ਦੇ = ਦੇਂਦਾ ਹੈ।

ਫੇਰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਉਨ੍ਹਾਂ ਨੇ ਪ੍ਰਾਪਤੀ, ਅਭੇਦਤਾ ਰੂਪੀ ਕੀਮਤ ਪਾਈ = ਪਾਉਣਾ ਕੀਤੀ ਹੈ।

## ਮਨਮੁਖਿ ਬਹੁਤੁ ਫਿਰੈ ਬਿਲਲਾਦੀ; ਦੂਜੈ ਭਾਇ ਖੁਆਈ ਹੇ ॥੩॥

ਮਨਮੁਖਾਂ ਦੀ ਬਹੁਤੁ = ਬੇਅੰਤ ਸ੍ਰਿਸ਼ਟੀ ਬਿਲਲਾਦੀ = ਵਿਰਲਾਪ ਕਰਦੀ ਫਿਰੈ = ਫਿਰਦੀ ਰਹਿੰਦੀ ਹੈ, ਕਿਉਂਕਿ ਦੂਜੈ ਭਾਇ = ਦ੍ਵੈਤ-ਭਾਵ ਨੇ ਸਾਰੀ ਸ੍ਰਿਸ਼ਟੀ ਖੁਆਈ = ਭੁਲਾਈ ਹੋਈ ਹੇ = ਹੈ ॥੩॥

## ਹਉਮੈ ਮਾਇਆ; ਵਿਚੇ ਪਾਈ ॥ ਮਨਮੁਖ ਭੂਲੇ; ਪਤਿ ਗਵਾਈ ॥

ਪ੍ਰਭੂ ਨੇ ਮਾਇਆ ਦੀ ਹਉਮੈ = ਹੰਗਤਾ ਮਮਤਾ ਜੀਵਾਂ ਦੇ ਵਿਚੇ = ਅੰਦਰ ਪਾਈ = ਪਾਉਣਾ ਕੀਤੀ ਹੈ **ਵਾ:** ਮਾਇਆ ਨੇ ਦੇਹ ਦੀ ਹੰਗਤਾ ਜੀਵਾਂ ਦੇ ਵਿਚ ਪਾਈ ਹੋਈ ਹੈ।

ਮਨਮੁਖ ਪੁਰਖ ਪਰਮਾਰਥ ਦੇ ਰਸਤੇ ਵੱਲੋਂ ਭੂਲੇ = ਭੁੱਲੇ ਹੋਏ ਹਨ, ਉਨ੍ਹਾਂ ਨੇ ਮਾਇਆ ਦੇ ਮੋਹ ਕਰਕੇ ਆਪਣੀ ਪਤਿ = ਇੱਜ਼ਤ ਗਵਾਈ = ਗੁਆ ਲਈ ਹੈ।

## ਗੁਰਮੁਖਿ ਹੋਵੈ, ਸੋ ਨਾਇ ਰਾਚੈ; ਸਾਚੈ ਰਹਿਆ ਸਮਾਈ ਹੇ ॥੪॥

ਜੋ ਗੁਰਮੁਖ ਹੋਵੈ = ਹੁੰਦਾ ਹੈ, ਸੋ = ਉਹ ਪ੍ਰਭੂ ਦੇ ਨਾਇ = ਨਾਮ ਵਿਚ ਰਾਚੈ = ਰਚਿਆ, ਮਿਲਿਆ ਰਹਿੰਦਾ ਹੈ ਅਤੇ ਸਾਚੈ = ਸੱਚੇ ਪ੍ਰਭੂ ਵਿਚ ਹੀ ਸਮਾਈ = ਸਮਾਇਆ ਰਹਿੰਦਾ ਹੇ = ਹੈ ॥੪॥

## ਗੁਰ ਤੇ; ਗਿਆਨੁ ਨਾਮ ਰਤਨੁ ਪਾਇਆ ॥
## ਮਨਸਾ ਮਾਰਿ; ਮਨ ਮਾਹਿ ਸਮਾਇਆ ॥

ਜਿਸ ਨੇ ਗੁਰਾਂ ਤੇ = ਤੋਂ ਸਰੂਪ ਦਾ ਗਿਆਨ ਤੇ ਨਾਮ ਰੂਪੀ ਰਤਨ ਪਾਇਆ = ਪ੍ਰਾਪਤ ਕੀਤਾ ਹੈ।

ਉਹ ਮਨਸਾ = ਵਾਸ਼ਨਾਵਾਂ ਨੂੰ ਮਾਰ ਕੇ ਮਨ = ਹਿਰਦੇ ਮਾਹਿ = ਵਿਚ, ਭਾਵ ਅੰਤਰ ਆਤਮੇ ਸਮਾਇਆ = ਲੀਨ ਹੋਇਆ ਰਹਿੰਦਾ ਹੈ।

ਉਸਨੂੰ ਐਸਾ ਨਿਸਚਾ ਹੋ ਜਾਂਦਾ ਹੈ ਕਿ :

## ਆਪੇ ਖੇਲ ਕਰੇ ਸਭਿ ਕਰਤਾ; ਆਪੇ ਦੇਇ ਬੁਝਾਈ ਹੇ ॥੫॥

ਕਰਤਾ = ਰਚਨਹਾਰ ਪ੍ਰਭੂ ਆਪ ਹੀ ਸਭਿ = ਸਾਰੇ ਸੰਸਾਰ ਆਦਿ ਦੇ ਖੇਲ = ਖੇਡਾਂ ਨੂੰ ਕਰੇ = ਕਰਦਾ ਹੈ, ਆਪੇ = ਆਪ ਹੀ ਗੁਰਾਂ ਦੁਆਰਾ ਆਪਣੀ ਪ੍ਰਾਪਤੀ ਦੀ ਸਿੱਖਿਆ ਬੁਝਾਈ = ਸਮਝਾ ਦੇਇ = ਦੇਂਦਾ ਹੇ = ਹੈ ॥੫॥

## ਸਤਿਗੁਰੁ ਸੇਵੇ; ਆਪੁ ਗਵਾਏ ॥ ਮਿਲਿ ਪ੍ਰੀਤਮ; ਸਬਦਿ ਸੁਖੁ ਪਾਏ ॥

ਜੋ ਪੁਰਖ ਆਪਣੇ ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗੁਆ ਕੇ ਸਤਿਗੁਰੂ ਸਾਹਿਬ ਜੀ ਨੂੰ ਸੇਵੇ = ਸੇਵਨਾ ਕਰਦਾ ਹੈ।

ਉਹ ਪ੍ਰੀਤਮ = ਪਿਆਰੇ ਪ੍ਰਭੂ ਨੂੰ ਮਿਲ ਕੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸੁਖੁ = ਅਨੰਦ ਸਰੂਪ ਨੂੰ ਪਾਏ = ਪਾ ਲੈਂਦਾ ਹੈ।

## ਅੰਤਰਿ ਪਿਆਰੁ ਭਗਤੀ ਰਾਤਾ; ਸਹਜਿ ਮਤੇ ਬਣਿ ਆਈ ਹੇ ॥੬॥

ਜਿਸ ਦੇ ਹਿਰਦੇ ਅੰਤਰਿ = ਵਿਚ ਪ੍ਰਭੂ ਦਾ ਪਿਆਰੁ = ਪ੍ਰੇਮ ਹੈ, ਉਹ ਪ੍ਰਭ ਦੀ ਭਗਤੀ ਵਿਚ

ਰਾਤਾ = ਰੰਗਿਆ ਰਹਿੰਦਾ ਹੈ ਅਤੇ ਉਸਦੀ ਸਹਜਿ = ਸ਼ਾਂਤ ਅਵਸਥਾ ਵਿਚ ਮਤੇ = ਮਸਤ ਹੋਏ ਦੀ ਪ੍ਰਭੂ ਨਾਲ ਪ੍ਰੀਤੀ, ਪ੍ਰਤੀਤ ਬਣ ਆਈ = ਆਉਂਦੀ ਹੇ = ਹੈ ॥੬॥

**ਦੂਖ ਨਿਵਾਰਣੁ; ਗੁਰ ਤੇ ਜਾਤਾ ॥ ਆਪਿ ਮਿਲਿਆ; ਜਗਜੀਵਨੁ ਦਾਤਾ ॥**

ਜਿਸ ਨੇ ਦੂਖ = ਦੁੱਖਾਂ ਦੇ ਨਿਵਾਰਣੁ = ਖ਼ਤਮ ਕਰਨ ਵਾਲਾ ਪ੍ਰਭੂ ਦਾ ਨਾਮ ਗੁਰਾਂ ਤੇ = ਤੋਂ ਜਾਤਾ = ਜਾਣ ਲਿਆ ਹੈ।

ਉਸ ਨੂੰ ਜਗਜੀਵਨੁ = ਜਗਤ ਦਾ ਜੀਵਨ ਰੂਪ ਦਾਤਾ = ਦਾਤਾਰ ਪ੍ਰਭੂ ਆਪ ਸਾਖਸ਼ਾਤ ਹੋ ਕੇ ਮਿਲਿਆ ਹੈ।

**ਜਿਸ ਨੋ ਲਾਏ ਸੋਈ ਬੂਝੈ; ਭਉ ਭਰਮੁ ਸਰੀਰਹੁ ਜਾਈ ਹੇ ॥੭॥**

ਜਿਸ ਪੁਰਖ ਨੋ = ਨੂੰ ਪ੍ਰਭੂ ਗੁਰਾਂ ਦੁਆਰਾ ਆਪਣਾ ਪ੍ਰੇਮ ਲਾਏ = ਲਾ ਦੇਂਦਾ ਹੈ, ਸੋਈ = ਉਹੋ ਹੀ ਆਪਣੇ ਸਰੂਪ ਨੂੰ ਬੂਝੈ = ਬੁੱਝਦਾ ਹੈ, ਉਸਦੇ ਸਰੀਰਹੁ = ਸਰੀਰ ਵਿੱਚੋਂ ਸੱਤ ਪ੍ਰਕਾਰ ਦਾ ਭਉ = ਡਰ ਅਤੇ ਪੰਜ ਪ੍ਰਕਾਰ ਦਾ ਭਰਮ ਚਲਿਆ ਜਾਈ = ਜਾਂਦਾ ਹੈ ॥੭॥

**ਆਪੇ ਗੁਰਮੁਖਿ; ਆਪੇ ਦੇਵੈ ॥ ਸਚੈ ਸਬਦਿ; ਸਤਿਗੁਰੁ ਸੇਵੈ ॥**

ਪ੍ਰਭੂ ਆਪ ਹੀ ਗੁਰਮੁਖਿ = ਮੁਖੀ ਗੁਰੂ ਸਰੂਪ ਹੈ, ਆਪ ਹੀ ਆਪਣੇ ਸਰੂਪ ਦਾ ਗਿਆਨ ਦੇਵੈ = ਦੇਣਾ ਕਰਦਾ ਹੈ।

ਫੇਰ ਉਹ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਤਿਗੁਰਾਂ ਨੂੰ ਸੇਵੈ = ਸੇਵਨਾ ਕਰਦਾ ਹੈ।

**ਜਰਾ ਜਮੁ, ਤਿਸੁ ਜੋਹਿ ਨ ਸਾਕੈ; ਸਾਚੇ ਸਿਉ ਬਣਿ ਆਈ ਹੇ ॥੮॥**

ਤਿਸੁ = ਉਸ ਪੁਰਖ ਨੂੰ ਜਰਾ = ਬੁਢੇਪੇ ਦਾ ਦੁਖ ਅਤੇ ਜਮੁ = ਜਮਦੂਤ ਜੋਹਿ = ਤੱਕ ਨਹੀਂ ਸਾਕੈ = ਸਕਦਾ, ਕਿਉਂਕਿ ਉਸਦੀ ਸਾਚੇ = ਸੱਚੇ ਪ੍ਰਭੂ ਦੇ ਸਿਉ = ਨਾਲ ਪ੍ਰੀਤੀ ਬਣ ਆਈ ਹੈ ॥੮॥

**ਤ੍ਰਿਸਨਾ ਅਗਨਿ; ਜਲੈ ਸੰਸਾਰਾ ॥ ਜਲਿ ਜਲਿ ਖਪੈ; ਬਹੁਤੁ ਵਿਕਾਰਾ ॥**

ਤ੍ਰਿਸਨਾ ਰੂਪੀ ਅਗਨਿ = ਅੱਗ ਵਿਚ ਸਾਰਾ ਸੰਸਾਰ = ਜਗਤ ਜਲੈ = ਸੜ ਰਿਹਾ ਹੈ।

ਮੁੜ-ਮੁੜ ਬਹੁਤੁ = ਬੇਅੰਤ ਵਿਕਾਰਾਂ ਵਿਚ ਜਲਿ ਜਲਿ = ਸੜ ਸੜ ਕੇ ਖਪੈ = ਖਪਦਾ ਰਹਿੰਦਾ ਹੈ।

**ਮਨਮੁਖੁ ਠਉਰ ਨ ਪਾਏ ਕਬਹੂ; ਸਤਿਗੁਰ ਬੂਝ ਬੁਝਾਈ ਹੇ ॥੯॥**

ਮਨਮੁਖ ਪੁਰਖ ਕਬਹੂ = ਕਦੇ ਵੀ ਠਉਰ = ਇਸਥਿਤ ਹੋਣਾ ਨਹੀਂ ਪਾਏ = ਪਾਉਂਦਾ, ਇਹ ਸਤਿਗੁਰਾਂ ਨੇ ਹੀ ਬੂਝ = ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੇ = ਹੈ ॥੯॥

**ਸਤਿਗੁਰੁ ਸੇਵਨਿ; ਸੇ ਵਡਭਾਗੀ ॥ ਸਾਚੈ ਨਾਮਿ; ਸਦਾ ਲਿਵ ਲਾਗੀ ॥**

ਜੋ ਸਤਿਗੁਰਾਂ ਨੂੰ ਸੇਵਨਿ = ਸੇਵਨਾ ਕਰਦੇ ਹਨ, ਸੇ = ਉਹ ਵਡਭਾਗੀ = ਵੱਡੇ ਭਾਗਾਂ ਵਾਲੇ ਪੁਰਖ ਹਨ।

ਉਨ੍ਹਾਂ ਪੁਰਖਾਂ ਦੀ ਪਰਮੇਸ਼ਰ ਦੇ ਸਾਚੈ = ਸੱਚੇ ਨਾਮ ਵਿਚ ਸਦਾ = ਹਮੇਸ਼ਾਂ ਹੀ ਲਿਵ = ਬਿਰਤੀ ਲਾਗੀ = ਲੱਗੀ ਰਹਿੰਦੀ ਹੈ।

## ਅੰਤਰਿ ਨਾਮੁ ਰਵਿਆ ਨਿਹਕੇਵਲੁ; ਤ੍ਰਿਸਨਾ ਸਬਦਿ ਬੁਝਾਈ ਹੇ ॥੧੦॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਨਿਹਕੇਵਲੁ = ਸ਼ੁੱਧ ਸਰੂਪ ਪ੍ਰਭੂ ਦਾ ਨਾਮ ਰਵਿਆ = ਰਮਿਆ, ਵਸਿਆ ਰਹਿੰਦਾ ਹੈ **ਵਾ:** ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਪ੍ਰਭੂ ਦਾ ਨਾਮ ਰਵਿਆ = ਉਚਾਰਨ ਕੀਤਾ ਹੈ, ਉਹ ਨਿਹਕੇਵਲੁ = ਸ਼ੁੱਧ ਸਰੂਪ ਦੀ ਪ੍ਰਾਪਤੀ ਵਾਲੇ ਹੋਏ ਹਨ **ਵਾ:** (ਨਿਹ + ਕੇਵਲੁ) ਨਿਹ = ਵਿਸ਼ੇਸ਼ ਕਰਕੇ ਕੈਵਲ ਮੋਖ ਦੀ ਪ੍ਰਾਪਤੀ ਵਾਲੇ ਹੋਏ ਹਨ, ਉਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਰਸਾਂ ਕਸਾਂ ਆਦਿ ਦੀ ਤ੍ਰਿਸ਼ਨਾ ਬੁਝਾਈ = ਬੁਝਾ, ਮੇਟ ਦਿੱਤੀ ਹੇ = ਹੈ ॥੧੦॥

## ਸਚਾ ਸਬਦੁ; ਸਚੀ ਹੈ ਬਾਣੀ ॥ ਗੁਰਮੁਖਿ; ਵਿਰਲੈ ਕਿਨੈ ਪਛਾਣੀ ॥

ਗੁਰਾਂ ਦਾ ਸਬਦੁ = ਉਪਦੇਸ਼ ਵੀ ਸੱਚਾ ਹੈ ਅਤੇ ਬਾਣੀ ਵੀ ਸੱਚੀ ਹੈ **ਵਾ:** ਜੋ ਸੱਚਾ ਸਬਦੁ = ਬ੍ਰਹਮ ਹੈ, ਉਸਨੂੰ ਲਖਣਾ ਬਿਰਤੀ ਦੇ ਨਾਲ ਲਖਾਉਣ ਵਾਲੀ ਧੁਰ ਕੀ ਬਾਣੀ ਸੱਚੀ ਹੈ।

ਕਿਨੈ = ਕਿਸੇ ਵਿਰਲੈ = ਟਾਵੇਂ ਟਾਵੇਂ ਗੁਰਮੁਖ ਨੇ ਹੀ ਉਹ ਬਾਣੀ ਪਛਾਣੀ = ਪਛਾਨਣਾ ਕੀਤੀ ਹੈ।

## ਸਚੈ ਸਬਦਿ ਰਤੇ ਬੈਰਾਗੀ; ਆਵਣੁ ਜਾਣੁ ਰਹਾਈ ਹੇ ॥੧੧॥

ਜੋ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਹਨ, ਉਹੀ ਪੂਰਨ ਬੈਰਾਗੀ = ਵੈਰਾਗਵਾਨ ਪੁਰਖ ਹਨ, ਉਨ੍ਹਾਂ ਦਾ ਆਵਣੁ ਜਾਣੁ = ਆਉਣਾ ਜਾਣਾ, ਜੰਮਣਾ ਮਰਣਾ ਵੀ ਰਹਾਈ = ਰਹਿ ਗਿਆ ਹੈ ॥੧੧॥

## ਸਬਦੁ ਬੁਝੈ; ਸੋ ਮੈਲੁ ਚੁਕਾਏ ॥ ਨਿਰਮਲ ਨਾਮੁ; ਵਸੈ ਮਨਿ ਆਏ ॥

ਜੋ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਬੁਝੈ = ਬੁੱਝਦਾ ਹੈ, ਸੋ = ਉਹ ਆਪਣੇ ਅੰਦਰੋਂ ਹਉਮੈ, ਅਵਿੱਦਿਆ, ਪਾਪਾਂ ਆਦਿ ਦੀ ਮੈਲੁ = ਮਲੀਨਤਾਈ ਚੁਕਾਏ = ਚੁਕਾ ਦੇਂਦਾ ਹੈ।

ਪਰਮੇਸ਼ਰ ਦਾ ਨਿਰਮਲ = ਉੱਜਲ ਨਾਮ ਉਸਦੇ ਮਨਿ = ਹਿਰਦੇ ਵਿਚ ਆਏ = ਆ ਕੇ ਵਸੈ = ਵੱਸ ਜਾਂਦਾ ਹੈ।

## ਸਤਿਗੁਰੁ ਅਪਣਾ ਸਦ ਹੀ ਸੇਵਹਿ; ਹਉਮੈ ਵਿਚਹੁ ਜਾਈ ਹੇ ॥੧੨॥

ਉਹ ਆਪਣਾ = ਆਪ ਦਾ ਆਸਰਾ ਜਾਣ ਕੇ ਸਤਿਗੁਰਾਂ ਨੂੰ ਸਦ = ਹਮੇਸ਼ਾਂ ਹੀ ਸੇਵਹਿ = ਸੇਵਨਾ ਕਰਦਾ ਹੈ, ਉਸਦੇ ਹਿਰਦੇ ਵਿਚਹੁ = ਅੰਦਰੋਂ ਦੇਹ ਆਦਿ ਦੀ ਹਉਮੈ = ਹੰਗਤਾ ਮਮਤਾ ਚਲੀ ਜਾਈ = ਜਾਂਦੀ ਹੈ ॥੧੨॥

## ਗੁਰ ਤੇ ਬੂਝੈ; ਤਾ ਦਰੁ ਸੂਝੈ ॥ ਨਾਮ ਵਿਹੂਣਾ; ਕਥਿ ਕਥਿ ਲੂਝੈ ॥

ਜਦੋਂ ਕੋਈ ਗੁਰਾਂ ਤੇ = ਤੋਂ ਆਤਮਿਕ ਵਿਚਾਰ ਬੂਝੈ = ਪੁੱਛਦਾ ਹੈ, ਤਾ = ਤਦੋਂ ਹੀ ਉਸਨੂੰ ਗਿਆਨ ਰੂਪੀ ਦਰੁ = ਦਰਵਾਜ਼ਾ ਸੂਝੈ = ਸੁੱਝ, ਦਿਸ ਆਉਂਦਾ ਹੈ **ਵਾ:** ਜਦੋਂ ਗੁਰਾਂ ਤੋਂ ਉਪਦੇਸ਼ ਬੁੱਝਦਾ ਹੈ, ਤਦੋਂ ਉਸਨੂੰ ਸਾਧਸੰਗਤ ਰੂਪੀ ਦਰ ਵਿੱਚੋਂ ਪ੍ਰਭੂ ਦਿਸ ਆਉਂਦਾ ਹੈ।

ਪਰਮੇਸ਼ਰ ਦੇ ਨਾਮ ਤੋਂ ਵਿਹੂਣਾ = ਖ਼ਾਲੀ ਪੁਰਖ ਹੋਰਨਾਂ ਹੀ ਕਥਿ = ਕਥਾਵਾਂ ਨੂੰ ਕਥਿ = ਕਥਨ ਕਰ ਕਰ ਕੇ ਵਿਅਰਥ ਹੀ ਲੂਝੈ = ਝਗੜਦਾ ਰਹਿੰਦਾ ਹੈ।

## ਸਤਿਗੁਰ ਸੇਵੇ ਕੀ ਵਡਿਆਈ; ਤ੍ਰਿਸਨਾ ਭੂਖ ਗਵਾਈ ਹੇ ॥੧੩॥

ਸਤਿਗੁਰਾਂ ਦੇ ਸੇਵੇ = ਸੇਵਨੇ ਕੀ = ਦੀ ਇਹੋ ਵਡਿਆਈ ਹੈ, ਜਿਸ ਦੀ ਬਰਕਤ ਨਾਲ ਜਗਿਆਸੂ ਪੁਰਖ

ਨੇ ਆਪਣੇ ਅੰਦਰੋਂ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੀ ਆਸਾ ਰੂਪ ਭੁੱਖ ਗਵਾਈ = ਗੁਆ ਲਈ ਹੇ = ਹੈ ॥੧੩॥

## ਆਪੇ ਆਪਿ ਮਿਲੈ; ਤਾ ਬੂਝੈ ॥ ਗਿਆਨ ਵਿਹੂਣਾ; ਕਿਛੂ ਨ ਸੂਝੈ ॥

ਜੇਕਰ ਇਹ ਜੀਵ ਆਪਣੇ ਅੰਤਹਕਰਣ, ਆਪਣੇ ਸਰੂਪ ਦੇ ਗਿਆਨ ਵਿਚ ਮਿਲੈ = ਮਿਲਣਾ ਕਰੇ, ਤਾ = ਤਦੋਂ ਹੀ ਇਹ ਕੁਝ ਬੂਝੈ = ਸਮਝ ਸਕਦਾ ਹੈ।

ਆਤਮਿਕ ਗਿਆਨ ਤੋਂ ਵਿਹੂਣਾ = ਹੀਣੇ ਪੁਰਖ ਨੂੰ ਕਿਛੂ = ਕੁਝ ਵੀ ਸੂਝੈ = ਸੁੱਝਦਾ ਨਹੀਂ ਹੈ।

## ਗੁਰ ਕੀ ਦਾਤਿ ਸਦਾ ਮਨ ਅੰਤਰਿ; ਬਾਣੀ ਸਬਦਿ ਵਜਾਈ ਹੇ ॥੧੪॥

ਜਿਸ ਪੁਰਖ ਦੇ ਮਨ = ਹਿਰਦੇ ਅੰਤਰਿ = ਵਿਚ ਸਦਾ = ਹਮੇਸ਼ਾਂ ਆਤਮਿਕ ਜੀਵਨ ਦੀ ਸੂਝ ਵਾਲੀ ਗੁਰੂ ਕੀ = ਦੀ ਦਾਤਿ = ਬਖ਼ਸ਼ਿਸ਼ ਵੱਸਦੀ ਹੈ, ਉਹੋ ਹੀ ਗੁਰਾਂ ਦੇ ਸਬਦਿ = ਉਪਦੇਸ਼ ਰੂਪੀ ਬਾਣੀ ਵਜਾਈ = ਵਜਾਉਂਦਾ, ਉਚਾਰਨ ਕਰਦਾ ਹੈ **ਵਾ:** ਉਸਦੇ ਅੰਦਰ ਬਾਣੀ ਦੁਆਰਾ ਸਬਦਿ = ਬ੍ਰਹਮ ਵਜਾਈ = ਪ੍ਰਗਟ ਹੋ ਆਉਂਦਾ ਹੈ ॥੧੪॥

## ਜੋ ਧੁਰਿ ਲਿਖਿਆ; ਸੁ ਕਰਮ ਕਮਾਇਆ ॥ ਕੋਇ ਨ ਮੇਟੈ; ਧੁਰਿ ਫੁਰਮਾਇਆ ॥

ਜੀਵਾਂ ਦੀ ਕਰਨੀ ਅਨੁਸਾਰ ਜੋ = ਜਿਹੜਾ ਵੀ ਧੁਰਿ = ਧੁਰੋਂ ਪ੍ਰਭੂ ਨੇ ਲੇਖ ਲਿਖਿਆ = ਲਿਖ ਦਿੱਤਾ ਹੈ, ਜੀਵਾਂ ਨੇ ਸੁ = ਉਹੋ ਹੀ ਕਰਮ ਕਮਾਇਆ = ਕਮਾਉਣਾ ਕੀਤਾ ਹੈ, ਭਾਵ ਜੀਵਾਂ ਦੇ ਜੋ ਸੰਚਤ ਕਰਮ ਸਨ, ਉਹ ਪ੍ਰਾਲਬਧ ਰੂਪ ਬਣ ਕੇ ਮੱਥੇ 'ਤੇ ਲਿਖ ਦਿੱਤੇ ਹਨ, ਉਨ੍ਹਾਂ ਦੇ ਸੰਸਕਾਰਾਂ ਅਨੁਸਾਰ ਜੀਵ ਉਹੋ ਜਿਹੇ ਹੀ ਕਰਮ ਕਮਾਉਂਦੇ ਹਨ।

ਜੋ ਕੁਝ ਪ੍ਰਾਪਤ ਹੋਣਾ ਹੈ, ਉਹੋ ਹੀ ਪ੍ਰਭੂ ਨੇ ਧੁਰਿ = ਧੁਰ ਦਰਗਾਹੋਂ ਫੁਰਮਾਇਆ = ਫ਼ੁਰਮਾਨ ਕੀਤਾ ਹੈ, ਉਸਨੂੰ ਕੋਇ = ਕੋਈ ਵੀ ਮੇਟੈ = ਮੇਟ ਨਹੀਂ ਸਕਦਾ।

**ਸਾਖੀ—ਭਾਈ ਸਮੀਰ ਜੀ ਦੀ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸ ਵਾਰ ਕੇ ਮਾਲਵੇ ਵਿਚ ਵਿਚਰਦੇ ਹੋਏ ਦੀਨੇ ਪਿੰਡ ਪਹੁੰਚੇ, ਜੋ ਕਾਂਗੜੇ ਵਿੱਚੋਂ ਨਿਕਲ ਕੇ ਵੱਸਿਆ ਸੀ। ਤਾਂ ਉਥੋਂ ਦੇ ਚੌਧਰੀ ਲਖਮੀਰ, ਸਮੀਰ ਤੇ ਤਖਤਮੱਲ ਤਿੰਨੇ ਭਰਾ ਜੋ ਰਾਏ ਜੋਧ ਦੇ ਪੋਤੇ ਸਨ, ਜਿਸ ਰਾਏ ਜੋਧ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ ਤੇ ਵਰ ਪਾਏ ਸਨ। ਸਤਿਗੁਰੂ ਜੀ ਨੂੰ ਨੇੜੇ ਆਏ ਜਾਣ ਕੇ ਗੁੜ ਦੀ ਭੇਲੀ ਤੇ ਰੁਪਇਆ ਲੈ ਕੇ ਮਿਲੇ। ਸਤਿਗੁਰੂ ਜੀ ਨੇ ਭੇਟਾ ਸਵੀਕਾਰ ਕੀਤੀ, ਪਰਸਪਰ ਮਿਲ ਕੇ ਬਹੁਤ ਖ਼ੁਸ਼ ਹੋਏ। ਉਨ੍ਹਾਂ ਨੇ ਕਿਹਾ ਕਿ ਜਿਸ ਤਰ੍ਹਾਂ ਤੁਹਾਡੇ ਦਾਦਾ ਗੁਰੂ ਨੇ ਸਾਡੇ ਦਾਦੇ 'ਤੇ ਬਖ਼ਸ਼ਿਸ਼ਾਂ ਕੀਤੀਆਂ ਸਨ, ਉਸੇ ਤਰ੍ਹਾਂ ਸਾਨੂੰ ਆਪਣੇ ਜਾਣ ਕੇ ਕਿਰਪਾ ਬਣਾਈ ਰੱਖਣੀ ਅਤੇ ਸਤਿਗੁਰੂ ਜੀ ਨੂੰ ਆਪਣੇ ਨਾਲ ਚੱਲਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਇਕ ਭਾਈ ਦੇਸ ਨਾਮੇ ਤਰਖਾਣ ਦੇ ਚੁਬਾਰੇ ਜੋ ਪਹਿਲਾਂ ਹੀ ਲਿਪ ਪੋਚ ਕੇ ਰੱਖਿਆ ਸੀ, ਵਿਚ ਉਤਾਰਾ ਕੀਤਾ। ਚੌਧਰੀ ਸਮੀਰ ਨੂੰ ਸੇਵਾ ਕਰਦਿਆਂ ਬਹੁਤ ਦਿਨ ਬੀਤ ਗਏ ਤਾਂ ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਕਿਹਾ ਕਿ ਭਾਈ ਸਮੀਰ! ਜੋ ਤੇਰੇ ਮਨ ਵਿਚ ਇੱਛਾ ਹੈ, ਉਹ ਮੰਗ ਲੈ। ਗੁਰੂ ਨਾਨਕ ਸਾਹਿਬ ਜੀ ਦੇ ਦਰ ਤੋਂ ਤੈਨੂੰ ਓਹੀ ਕੁਝ ਪ੍ਰਾਪਤ ਹੋਵੇਗਾ ਤਾਂ ਚੌਧਰੀ ਸਮੀਰ ਨੇ ਕਿਹਾ ਕਿ ਮਹਾਰਾਜ ਮੇਰਾ ਚੌਰਾਸੀ ਦਾ ਝਗੜਾ ਮੁਕਾ ਦਿਓ, ਪਤਾ ਨਹੀਂ ਕਿਤਨੇ ਜੁਗਾਂ ਦਾ ਇਸ ਝਗੜੇ ਵਿਚ ਪੈ ਕੇ ਖੱਜਲ-ਖ਼ਰਾਬ ਹੋ ਰਿਹਾ ਹਾਂ। ਮਹਾਰਾਜ ਹੱਸ ਕੇ ਬੋਲੇ ਕਿ ਤੂੰ ਕੁਝ ਹੋਰ ਮੰਗ ਲੈ, ਕਿਉਂਕਿ ਤੇਰੇ ਅਜੇ ਬਹੁਤ ਜਨਮ ਬਾਕੀ ਹਨ ਤਾਂ ਚੌਧਰੀ ਨੇ ਕਿਹਾ ਕਿ ਜਿਵੇਂ ਸੂਰਜ ਅੱਗੇ ਹਨੇਰਾ ਨਹੀਂ ਠਹਿਰਦਾ, ਇਸੇ ਤਰ੍ਹਾਂ

ਆਪਦੇ ਹੁਕਮ ਅੱਗੇ ਕੋਈ ਪਾਪ ਕਰਮ ਜਾਂ ਜਨਮ-ਮਰਨ ਦਾ ਚੱਕਰ ਨਹੀਂ ਠਹਿਰ ਸਕਦਾ। ਆਪ ਇਹੀ ਬਖ਼ਸ਼ਿਸ਼ ਕਰੋ। ਯਥਾ :

**ਸੁਨਿ ਕੈ ਕਹੈ ਸ਼ਮੀਰ ਪੁਨ 'ਗਤਿ ਕਰਹੁ ਕ੍ਰਿਪਾਲਾ ॥੨੨॥**
**ਨਿਕਟ ਸਥਲ ਨਿਜ ਦੀਜੀਏ ਜਾਚਾ ਇਹ ਮੇਰੀ।**
**ਅਪਰ ਨਹੀਂ ਮਨ ਕਾਮਨਾ ਕਾਟਹੁ ਮਮ ਬੇਰੀ'।...॥੨੩॥** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੬, ਅੰਸੂ ੫੬)*

ਸਤਿਗੁਰਾਂ ਨੇ ਤਿੰਨ ਚਾਰ ਵਾਰੀ ਕੁਝ ਹੋਰ ਮੰਗਣ ਵਾਸਤੇ ਕਿਹਾ, ਪਰ ਸਮੀਰ ਨੇ ਚੌਰਾਸੀ ਕੱਟਣ ਦੀ ਹੀ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਚੰਗਾ, ਕੱਲ੍ਹ ਨੂੰ ਆਈਂ। ਸਮੀਰ ਨਮਸ਼ਕਾਰ ਕਰਕੇ ਘਰ ਨੂੰ ਚਲਾ ਗਿਆ। ਘਰ ਜਾ ਕੇ ਜਦੋਂ ਪਲੰਘ 'ਤੇ ਸੁੱਤਾ ਤਾਂ ਸੁਪਨੇ ਵਿਚ ਕੂਕਰ, ਸੂਕਰ, ਗਧਾ, ਬਿੱਲਾ, ਸਰਪ, ਠੂਹਾਂ, ਬੈਲ, ਘੋੜੇ, ਮ੍ਰਿਗ, ਟਿੱਡੀਆਂ, ਕੀੜੇ-ਮਕੌੜੇ ਆਦਿ ਅਨੇਕਾਂ ਜਨਮ ਪਾਏ ਤੇ ਅਖ਼ੀਰ ਵਿਚ ਚੰਡਾਲਾਂ ਦੇ ਘਰੇ ਪੈਦਾ ਹੋਇਆ ਘਰ ਵਿਚ ਗ਼ਰੀਬੀ ਬਹੁਤ ਹੈ। ਧੀਆਂ ਪੁੱਤਰ ਬਹੁਤ ਹਨ। ਫਿਰ ਦੇਸ਼ ਵਿਚ ਕਾਲ ਪੈ ਗਿਆ। ਅੰਨ ਕਿਤੋਂ ਵੀ ਨਾ ਮਿਲਿਆ। ਸਾਰਾ ਪਰਿਵਾਰ ਜੰਗਲ ਵਿਚ ਪੀਲੂ ਖਾਣ ਗਿਆ। ਬਹੁਤ ਪੀਲੂ ਖਾਧੇ। ਪੀਲੂ ਤੋੜਨ ਦੇ ਲਾਲਚ ਨਾਲ ਇਕ ਪਤਲੀ ਟਾਹਣੀ ਉੱਤੇ ਪੈਰ ਰੱਖਿਆ, ਜਿਸ ਨਾਲ ਟਾਹਣੀ ਟੁੱਟ ਗਈ ਤੇ ਹੇਠਾਂ ਡਿੱਗ ਪਿਆ। ਜਿਉਂ ਹੀ ਡਿੱਗਿਆ ਇੱਧਰੋਂ ਅੱਖ ਖੁੱਲ੍ਹ ਗਈ, ਸੋਚਣ ਲੱਗਾ ਕਿ ਇਹ ਸੈਂਕੜੇ ਜਨਮ ਇੱਕੋ ਸੁਪਨੇ ਵਿਚ ਪ੍ਰਾਪਤ ਹੋਏ ਹਨ, ਇਹ ਕਿਸ ਪ੍ਰਕਾਰ ਦਾ ਸੁਪਨਾ ਸੀ। ਜਦੋਂ ਜੰਗਲ ਦਿਸ਼ਾ ਗਿਆ ਤਾਂ ਕੁਝ ਪੀਲੂ ਪਾਖਾਨੇ ਵਿਚ ਵੇਖੇ। ਜਦੋਂ ਦਾਤਣ ਕਰਨ ਲੱਗਾ ਤਾਂ ਦੰਦਾਂ ਵਿਚ ਫਸੇ ਹੋਏ ਪੀਲੂਆਂ ਦੇ ਛਿੱਲੜ ਨਿਕਲੇ। ਨਿੰਮੋਝੂਣਾ ਹੋ ਕੇ ਗੁਰੂ ਜੀ ਦੇ ਚਰਨਾਂ ਵਿਚ ਜਾ ਕੇ ਨਮਸ਼ਕਾਰ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਚੌਧਰੀ ਸਮੀਰ ! ਕਿਸ ਤਰ੍ਹਾਂ ਦਿਲਗੀਰ ਜਿਹਾ ਹੋ ਰਿਹਾ ਹੈਂ ? ਸਮੀਰ ਕਹਿਣ ਲੱਗਾ ਕਿ ਸਤਿਗੁਰੂ ਤੁਹਾਡੀਆਂ ਖੇਡਾਂ ਤੁਸੀਂ ਹੀ ਜਾਣੋ, ਪਰ ਇਹ ਦੱਸੋ ਕਿ ਜੋ ਮੈਂ ਰਾਤ ਦੇਖਿਆ ਉਹ ਪ੍ਰਤੱਖ ਸੀ ਜਾਂ ਸੁਪਨਾ, ਜੇ ਸੁਪਨਾ ਸੀ ਤਾਂ ਫਿਰ ਉਸਦੇ ਚਿੰਨ੍ਹ ਜਾਗ੍ਰਤ ਵਿਚ ਪ੍ਰਗਟ ਨਹੀਂ ਹੋ ਸਕਦੇ ਤੇ ਜਾਗ੍ਰਤ ਵਿਚ ਇਤਨੇ ਜਨਮ ਨਹੀਂ ਹੋ ਸਕਦੇ। ਸਤਿਗੁਰੂ ਜੀ ਨੇ ਕਿਹਾ ਕਿ ਚੌਧਰੀ ਜੀ ! ਇਸ ਦਾ ਨਾਮ ਅਕਾਲ ਪੁਰਖ ਦੀ ਮਾਇਆ ਹੈ, ਜੋ ਨਾ ਬਣਦੀ ਗੱਲ ਨੂੰ ਬਣਾ ਕੇ ਦਿਖਾ ਦਿੰਦੀ ਹੈ। ਜਿਤਨੇ ਜਨਮ ਤੂੰ ਰਾਤ ਨੂੰ ਸੁਪਨੇ ਵਿਚ ਦੇਖੇ ਹਨ, ਇਹ ਸਾਰੇ ਜਨਮ ਤੂੰ ਜਾਗ੍ਰਤ ਵਿਚ ਭੋਗਣੇ ਸਨ। ਪਰ ਗੁਰੂ ਨਾਨਕ ਦੀ ਮਿਹਰ ਕਰਕੇ ਤੇਰੇ ਉਹ ਸਾਰੇ ਜਨਮ ਸੁਪਨੇ ਵਿਚ ਹੀ ਭੁਗਤਾ ਦਿੱਤੇ ਹਨ। ਸੋ ਇਹ ਕਰਮਾਂ ਦਾ ਚੱਕਰ ਐਸਾ ਹੈ ਜੋ ਕੋਈ ਵੀ ਮੇਟ ਨਹੀਂ ਸਕਦਾ, ਚੰਗੇ ਮੰਦੇ ਕਰਮ ਭੋਗਣੇ ਹੀ ਪੈਂਦੇ ਹਨ ਪਰ ਪੂਰਾ ਗੁਰੂ ਸੂਲੀ ਨੂੰ ਸੂਲ ਰੂਪ ਵਿਚ ਕਰ ਦਿੰਦਾ ਹੈ। ਉਹ ਤੇਰੇ ਅਨੇਕਾਂ ਜਨਮਾਂ ਦਾ ਦੁੱਖ ਸੁਪਨੇ ਵਿਚ ਹੀ ਭੁਗਤਾ ਕੇ ਮੇਟ ਦਿੰਦਾ ਹੈ। ਇਹ ਸੁਣ ਕੇ ਭਾਈ ਸਮੀਰ ਨੇ ਸਤਿਗੁਰਾਂ ਦੇ ਚਰਨਾਂ ਉੱਪਰ ਨਮਸਕਾਰ ਕੀਤੀ ਅਤੇ ਨਿਹਾਲ ਹੋਇਆ।

## ਸਤਸੰਗਤਿ ਮਹਿ ਤਿਨ ਹੀ ਵਾਸਾ; ਜਿਨ ਕਉ ਧੁਰਿ ਲਿਖਿ ਪਾਈ ਹੇ ॥੧੫॥

ਸਤਿਸੰਗਤ ਦੇ ਮਹਿ = ਵਿਚ ਤਿਨ = ਉਨ੍ਹਾਂ ਮਨੁੱਖਾਂ ਦਾ ਹੀ ਵਾਸਾ = ਨਿਵਾਸ ਹੁੰਦਾ ਹੈ, ਜਿਨ = ਜਿਨ੍ਹਾਂ ਕਉ = ਨੂੰ ਪ੍ਰਭੂ ਨੇ ਧੁਰਿ = ਧੁਰ ਦਰਗਾਹੋਂ ਹੀ ਸਤਸੰਗਤ ਦੀ ਪ੍ਰਾਪਤੀ ਦੀ ਲਿਖ = ਲਿਖਤ ਪਾਈ ਹੋਈ ਹੈ ॥੧੫॥

## ਅਪਣੀ ਨਦਰਿ ਕਰੇ; ਸੋ ਪਾਏ ॥ ਸਚੈ ਸਬਦਿ; ਤਾੜੀ ਚਿਤੁ ਲਾਏ ॥

ਜਿਸ ਉੱਤੇ ਪ੍ਰਭੂ ਅਪਣੀ = ਆਪ ਦੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਹੀ ਸਤਸੰਗਤ, ਨਾਮ ਦੀ ਦਾਤ ਪਾਏ = ਪਾਉਂਦਾ ਹੈ।

ਉਹੋ ਹੀ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਚਿਤੁ = ਮਨ ਦੀ ਤਾੜੀ = ਬਿਰਤੀ ਲਾਏ = ਲਾਉਂਦਾ ਹੈ **ਵਾ:** ਉਹ ਚਿਤੁ = ਚੇਤਨ ਸਰੂਪ ਵਿਚ ਤਾੜੀ = ਸਮਾਧੀ ਲਾਉਣਾ ਕਰਦਾ ਹੈ।

## ਨਾਨਕ ਦਾਸੁ ਕਹੈ ਬੇਨੰਤੀ; ਭੀਖਿਆ ਨਾਮੁ ਦਰਿ ਪਾਈ ਹੇ ॥੧੬॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਦਾਸੁ = ਦਾਸਾ-ਭਾਵ ਧਾਰਨ ਕਰਕੇ ਇਕ ਬਿਨੰਤੀ = ਬੇਨਤੀ ਕਹੈ = ਕਹਿੰਦਾ ਹਾਂ ਕਿ ਉਹ ਪੁਰਖ ਫੇਰ ਪਰਮੇਸ਼ਰ ਦੇ ਸਾਧਸੰਗਤ ਰੂਪੀ ਦਰਿ = ਦੁਆਰ ਵਿੱਚੋਂ ਨਾਮ ਰੂਪੀ ਭੀਖਿਆ = ਭਿੱਛਿਆ ਪਾਈ = ਪਾ ਲੈਂਦਾ ਹੈ ॥੧੬॥੧॥

## ਮਾਰੂ ਮਹਲਾ ੩ ॥

## ਏਕੋ ਏਕੁ; ਵਰਤੈ ਸਭੁ ਸੋਈ ॥ ਗੁਰਮੁਖਿ ਵਿਰਲਾ; ਬੂਝੈ ਕੋਈ ॥

ਉਹ ਹਰੀ ਏਕੋ = ਇੱਕੋ ਨਿਰਗੁਣ ਸਰੂਪ ਤੇ ਏਕੁ = ਇੱਕੋ ਸਰਗੁਣ ਸਰੂਪ ਹੈ, ਸੋਈ = ਉਹੀ ਸਭੁ = ਸਾਰਿਆਂ ਦੇ ਅੰਦਰ ਵਰਤੈ = ਵਰਤ ਰਿਹਾ ਹੈ।

ਇਸ ਗੱਲ ਨੂੰ ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਹੀ ਗੁਰਾਂ ਦੁਆਰਾ ਬੂਝੈ = ਬੁੱਝਣਾ ਕਰਦਾ ਹੈ।

## ਏਕੋ ਰਵਿ ਰਹਿਆ ਸਭ ਅੰਤਰਿ; ਤਿਸੁ ਬਿਨੁ ਅਵਰੁ ਨ ਕੋਈ ਹੇ ॥੧॥

ਏਕੋ = ਅਦੁੱਤੀ ਬ੍ਰਹਮ ਸਭ = ਸਾਰਿਆਂ ਦੇ ਅੰਤਰਿ = ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ, ਤਿਸੁ = ਉਸ ਪ੍ਰਭੂ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਵੀ ਸਮਰੱਥ ਨਹੀਂ ਹੈ ॥੧॥

## ਲਖ ਚਉਰਾਸੀਹ; ਜੀਅ ਉਪਾਏ ॥
## ਗਿਆਨੀ ਧਿਆਨੀ; ਆਖਿ ਸੁਣਾਏ ॥

ਉਸ ਪਰਮੇਸ਼ਰ ਨੇ ਚਉਰਾਸੀਹ = ਚੌਰਾਸੀ ਲੱਖ ਜੂਨਾਂ ਦੇ ਜੀਅ = ਜੀਵ ਉਪਾਏ = ਪੈਦਾ ਕੀਤੇ ਹਨ।

ਗਿਆਨੀ = ਗਿਆਨ ਕਥਨ ਕਰਨ ਵਾਲੇ ਅਤੇ ਧਿਆਨੀ = ਧਿਆਨ ਲਾਉਣ ਵਾਲੇ ਸਭ ਇਹੋ ਹੀ ਆਖਿ = ਕਥਨ ਕਰਕੇ ਸੁਣਾਏ = ਸੁਣਾਉਂਦੇ ਹਨ।

[ਅੰਗ ੧੦੪੫]

## ਸਭਨਾ ਰਿਜਕੁ ਸਮਾਹੇ ਆਪੇ; ਕੀਮਤਿ ਹੋਰ ਨ ਹੋਈ ਹੇ ॥੨॥

ਉਹ ਪ੍ਰਭੂ ਆਪੇ = ਆਪ ਹੀ ਸਭਨਾ = ਸਾਰਿਆਂ ਜੀਵਾਂ ਨੂੰ ਰਿਜਕੁ = ਰੋਜ਼ੀ ਸਮਾਹੇ = ਪਹੁੰਚਾਉਂਦਾ ਹੈ, ਹੋਰ ਕਿਸੇ ਪਾਸੋਂ ਉਸਦੀ ਬਰਾਬਰੀ ਕਰਨ ਰੂਪੀ ਕੀਮਤ ਨਹੀਂ ਹੋਈ = ਹੋ ਸਕਦੀ ਹੈ ॥੨॥

## ਮਾਇਆ ਮੋਹੁ; ਅੰਧੁ ਅੰਧਾਰਾ ॥ ਹਉਮੈ ਮੇਰਾ; ਪਸਰਿਆ ਪਾਸਾਰਾ ॥

ਮਾਇਆ ਦੇ ਮੋਹ ਦਾ ਅੰਧੁ = ਅਗਿਆਨੀ ਜੀਵਾਂ ਨੂੰ ਅੰਧਾਰਾ = ਹਨੇਰਾ ਪਿਆ ਹੋਇਆ ਹੈ **ਵਾ:** ਮਾਇਆ ਦੇ ਮੋਹ ਕਰਕੇ ਅਗਿਆਨ ਦਾ ਹਨੇਰਾ ਪਿਆ ਹੋਇਆ ਹੈ।

ਹਉਮੈ = ਹੰਗਤਾ ਮੇਰਾ = ਮੇਰ-ਤੇਰ ਦਾ ਪਸਾਰਾ ਪਸਰਿਆ = ਫੈਲਿਆ ਹੋਇਆ ਹੈ।

## ਅਨਦਿਨੁ ਜਲਤ ਰਹੈ ਦਿਨੁ ਰਾਤੀ; ਗੁਰ ਬਿਨੁ ਸਾਂਤਿ ਨ ਹੋਈ ਹੇ ॥੩॥

ਜੀਵ ਦਿਨ ਰਾਤ ਅਨਦਿਨੁ = ਨਿਰੰਤਰ ਤ੍ਰਿਸ਼ਨਾ ਦੀ ਅੱਗ ਵਿਚ ਜਲਤ = ਸੜਦੇ ਰਹੈ = ਰਹਿੰਦੇ ਹਨ, ਉਨ੍ਹਾਂ ਨੂੰ ਗੁਰਾਂ ਤੋਂ ਬਿਨੁ = ਬਗ਼ੈਰ ਸਾਂਤਿ = ਸ਼ਾਂਤੀ ਪ੍ਰਾਪਤ ਨਹੀਂ ਹੋਈ = ਹੁੰਦੀ ਹੇ = ਹੈ ॥੩॥

## ਆਪੇ ਜੋੜਿ; ਵਿਛੋੜੇ ਆਪੇ ॥ ਆਪੇ ਥਾਪਿ; ਉਥਾਪੇ ਆਪੇ ॥

ਪ੍ਰਭੂ ਆਪੇ = ਆਪ ਹੀ ਪ੍ਰਾਲਬਧ ਅਨੁਸਾਰ ਸੰਬੰਧੀਆਂ ਨਾਲ ਜੋੜਿ = ਮਿਲਾਪ ਕਰਵਾ ਕੇ ਆਪੇ = ਆਪ ਹੀ ਪ੍ਰਾਲਬਧ ਦੀ ਸਮਾਪਤੀ ਕਰਕੇ ਵਿਛੋੜੇ = ਵਿਛੋੜ ਦੇਂਦਾ ਹੈ **ਵਾ:** ਆਪ ਹੀ ਸੂਖਮ ਅਸਥੂਲ ਤੱਤਾਂ ਤੋਂ ਸੂਖਮ ਅਸਥੂਲ ਸਰੀਰ ਜੋੜ ਕੇ ਆਪ ਹੀ ਵਿਛੋੜ ਭਾਵ ਨਾਸ਼ ਕਰ ਦੇਂਦਾ ਹੈ।

ਆਪ ਹੀ ਸੰਸਾਰ ਨੂੰ ਥਾਪਿ = ਇਸਥਿਤ ਕਰਦਾ ਹੈ ਅਤੇ ਆਪ ਹੀ ਉਥਾਪੇ = ਪੁੱਟ ਭਾਵ ਨਾਸ਼ ਕਰ ਦੇਂਦਾ ਹੈ **ਅਥਵਾ** ਆਪ ਹੀ ਸ਼ੁੱਭ ਗੁਣਾਂ ਨੂੰ ਥਾਪ ਕੇ ਆਪ ਹੀ ਅਸੁਰੀ ਸੰਪਦਾ ਨੂੰ ਪੁੱਟ ਦੇਂਦਾ ਹੈ **ਵਾ:** ਆਪ ਹੀ ਬ੍ਰਹਮ ਗਿਆਨ ਵਿਚ ਇਸਥਿਤ ਕਰਦਾ ਹੈ ਅਤੇ ਆਪ ਹੀ ਅਗਿਆਨ ਨੂੰ ਪੁੱਟ ਦੇਂਦਾ ਹੈ।

## ਸਚਾ ਹੁਕਮੁ ਸਚਾ ਪਾਸਾਰਾ; ਹੋਰਨਿ ਹੁਕਮੁ ਨ ਹੋਈ ਹੇ ॥੪॥

ਉਸ ਵਾਹਿਗੁਰੂ ਦਾ ਹੁਕਮ ਵੀ ਸਚਾ = ਸਦਾ ਅਟੱਲ ਹੈ ਅਤੇ ਹੁਕਮ ਵਿਚ ਪੈਦਾ ਹੋਇਆ ਪਸਾਰਾ ਵੀ ਸੱਚਾ ਹੈ, ਹੋਰਨਿ = ਹੋਰ ਕਿਸੇ ਦਾ ਪਰਮੇਸ਼ਰ ਉਪਰ ਹੁਕਮ ਨਹੀਂ ਹੋਈ = ਹੁੰਦਾ ਹੈ ॥੪॥

## ਆਪੇ ਲਾਇ ਲਏ; ਸੋ ਲਾਗੈ ॥ ਗੁਰਪਰਸਾਦੀ; ਜਮ ਕਾ ਭਉ ਭਾਗੈ ॥

ਪ੍ਰਭੂ ਆਪ ਹੀ ਜਿਸਨੂੰ ਗੁਰਾਂ ਦੁਆਰਾ ਅੰਮ੍ਰਿਤ ਨਾਮ ਜਪਣ ਵਿਚ ਲਾਇ = ਲਾ ਲਏ = ਲੈਂਦਾ ਹੈ, ਸੋ = ਉਹੋ ਹੀ ਨਾਮ ਜਪਣ ਵਿਚ ਲਾਗੈ = ਲੱਗਦਾ ਹੈ।

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਉਸ ਦੇ ਅੰਦਰੋਂ ਜਮ = ਜਮਦੂਤਾਂ ਕਾ = ਦਾ ਭਉ = ਡਰ ਭਾਗੈ = ਭੱਜ ਜਾਂਦਾ ਹੈ।

## ਅੰਤਰਿ ਸਬਦੁ ਸਦਾ ਸੁਖਦਾਤਾ; ਗੁਰਮੁਖਿ ਬੂਝੈ ਕੋਈ ਹੇ ॥੫॥

ਉਸ ਦੇ ਅੰਤਰਿ = ਹਿਰਦੇ ਵਿਚ ਸਦਾ = ਸਦੀਵੀ ਸੁਖਦਾਤਾ = ਸੁਖ ਦੇਣ ਵਾਲਾ ਗੁਰਾਂ ਦਾ ਸਬਦੁ = ਉਪਦੇਸ਼ ਵੱਸਿਆ ਰਹਿੰਦਾ ਹੈ, ਪਰ ਇਸ ਭੇਤ ਨੂੰ ਕੋਈ ਗੁਰਮੁਖ ਹੀ ਗੁਰਾਂ ਦੁਆਰਾ ਬੂਝੈ = ਬੁੱਝਦਾ ਹੇ = ਹੈ ॥੫॥

## ਆਪੇ ਮੇਲੇ; ਮੇਲਿ ਮਿਲਾਏ ॥ ਪੂਰਬਿ ਲਿਖਿਆ; ਸੋ ਮੇਟਣਾ ਨ ਜਾਏ ॥

ਪ੍ਰਭੂ ਆਪ ਹੀ ਜਿਸ ਨੂੰ ਸਤਿਗੁਰਾਂ ਨਾਲ ਮੇਲੇ = ਮੇਲਦਾ ਹੈ, ਫੇਰ ਉਸਨੂੰ ਸਤਿਗੁਰਾਂ ਦੁਆਰਾ ਆਪਣੇ ਸਰੂਪ ਦੇ ਮੇਲ ਵਿਚ ਮਿਲਾਏ = ਮਿਲਾ ਲੈਂਦਾ ਹੈ।

ਜੋ ਪੂਰਬਿ = ਪੂਰਬਲਾ ਲੇਖ ਲਿਖਿਆ ਹੁੰਦਾ ਹੈ, ਸੁ = ਉਹ ਮੇਟਣਾ = ਮੇਟਿਆ ਨਹੀਂ ਜਾਏ = ਜਾ ਸਕਦਾ **ਵਾ:** ਜੋ ਪ੍ਰਭੂ ਨੇ ਆਪ ਦੀ ਪ੍ਰਾਪਤੀ ਦਾ ਲੇਖ ਲਿਖ ਦਿੱਤਾ ਹੈ, ਉਸ ਨੂੰ ਕੋਈ ਵੀ ਮੇਟ ਨਹੀਂ ਸਕਦਾ।

## ਅਨਦਿਨੁ ਭਗਤਿ ਕਰੇ ਦਿਨੁ ਰਾਤੀ; ਗੁਰਮੁਖਿ ਸੇਵਾ ਹੋਈ ਹੇ ॥੬॥

ਉਹ ਦਿਨ ਰਾਤ ਅਨਦਿਨੁ = ਇਕ ਰਸ ਪਰਮੇਸ਼ਰ ਦੀ ਭਗਤਿ = ਭਗਤੀ ਕਰਦਾ ਹੈ, ਜਿਸ ਕਰਕੇ ਉਸਨੂੰ ਅਵਿੱਦਿਆ ਦੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਚੜ੍ਹ ਜਾਂਦਾ ਹੈ, ਇਸ ਪ੍ਰਕਾਰ ਗੁਰਮੁਖਾਂ ਦੁਆਰਾ ਸ੍ਰਿਸ਼ਟੀ ਦੇ ਉਧਾਰਨ ਦੀ ਸੇਵਾ = ਟਹਿਲ ਹੋਈ = ਹੋ ਰਹੀ ਹੇ = ਹੈ ॥੬॥

## ਸਤਿਗੁਰੁ ਸੇਵਿ; ਸਦਾ ਸੁਖੁ ਜਾਤਾ ॥ ਆਪੇ ਆਇ ਮਿਲਿਆ; ਸਭਨਾ ਕਾ ਦਾਤਾ ॥

ਜਿਸ ਨੇ ਸਤਿਗੁਰੂ ਨੂੰ ਸੇਵਿ = ਸੇਵਨਾ ਕੀਤਾ ਹੈ, ਉਸਨੇ ਸਦਾ = ਸਦੀਵੀ ਰਹਿਣ ਵਾਲਾ ਆਤਮਿਕ ਸੁਖ ਜਾਤਾ = ਜਾਨਣਾ ਕੀਤਾ ਹੈ।

ਉਸ ਪੁਰਖ ਨੂੰ ਸਭਨਾ = ਸਾਰਿਆਂ ਕਾ = ਦਾ ਦਾਤਾ ਪ੍ਰਭੂ ਆਪੇ = ਆਪ ਹੀ ਆਇ = ਆ ਕੇ ਮਿਲਿਆ = ਮਿਲ ਜਾਂਦਾ ਹੈ।

**ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ; ਸਬਦੁ ਚੀਨਿ ਸੁਖੁ ਹੋਈ ਹੇ ॥੭॥**

ਜਿਸ ਨੇ ਦੇਹ ਦੀ ਹਉਮੈ = ਹੰਗਤਾ ਮਮਤਾ ਮਾਰ ਕੇ ਤ੍ਰਿਸ਼ਨਾ ਦੀ ਅਗਨਿ = ਅੱਗ ਨਿਵਾਰੀ = ਨਵਿਰਤ ਕੀਤੀ ਹੈ, ਉਸਨੂੰ ਗੁਰਾਂ ਦੇ ਸਬਦੁ = ਉਪਦੇਸ਼ ਦੀ ਚੀਨਿ = ਪਛਾਣ ਕਰਕੇ ਆਤਮਿਕ ਸੁਖ ਦੀ ਪ੍ਰਾਪਤੀ ਹੋਈ ਹੇ = ਹੈ ॥੭॥

**ਕਾਇਆ ਕੁਟੰਬੁ ਮੋਹੁ; ਨ ਬੂਝੈ ॥ ਗੁਰਮੁਖਿ ਹੋਵੈ; ਤ ਆਖੀ ਸੂਝੈ ॥**

ਕਾਇਆ = ਦੇਹੀ ਤੇ ਕੁਟੰਬੁ = ਪਰਿਵਾਰ ਦੇ ਮੋਹ ਵਿਚ ਫਸਿਆ ਜੀਵ ਵਾਹਿਗੁਰੂ ਦੇ ਸਰੂਪ ਨੂੰ ਨਹੀਂ ਬੂਝੈ = ਬੁੱਝਦਾ।

ਜੋ ਗੁਰਮੁਖ ਹੋਵੈ = ਹੁੰਦਾ ਹੈ, ਤਾ = ਉਸਨੂੰ ਗੁਰਾਂ ਦੁਆਰਾ ਆਖੀ = ਕਹੀ ਹੋਈ ਸਿੱਖਿਆ ਦੀ ਸੂਝੈ = ਸੂਝ, ਸਮਝ ਪੈ ਜਾਂਦੀ ਹੈ **ਵਾ:** ਉਸ ਨੂੰ ਮਨ ਬੁੱਧ, ਬਿਬੇਕ ਵੈਰਾਗ ਰੂਪੀ ਆਖੀ = ਨੇਤ੍ਰਾਂ ਨਾਲ ਵਾਹਿਗੁਰੂ ਦਾ ਸਰੂਪ ਸੂਝੈ = ਦਿਸ ਆਉਂਦਾ ਹੈ।

**ਅਨਦਿਨੁ ਨਾਮੁ ਰਵੈ ਦਿਨੁ ਰਾਤੀ; ਮਿਲਿ ਪ੍ਰੀਤਮ ਸੁਖੁ ਹੋਈ ਹੇ ॥੮॥**

ਉਹ ਗੁਰਮੁਖ ਦਿਨ ਰਾਤ ਅਨਦਿਨੁ = ਇਕ ਰਸ ਪ੍ਰਭੂ ਦਾ ਨਾਮ ਰਵੈ = ਉਚਾਰਦਾ ਰਹਿੰਦਾ ਹੈ, ਪ੍ਰੀਤਮ = ਪਿਆਰੇ ਪ੍ਰਭੂ ਨਾਲ ਮਿਲ ਕਰਕੇ ਉਸਨੂੰ ਸੁਖ ਸਰੂਪ ਦੀ ਪ੍ਰਾਪਤੀ ਹੋਈ = ਹੁੰਦੀ ਹੈ ॥੮॥

**ਮਨਮੁਖ; ਧਾਤੁ ਦੂਜੈ ਹੈ ਲਾਗਾ ॥ ਜਨਮਤ ਕੀ ਨ ਮੂਓ; ਆਭਾਗਾ ॥**

ਮਨਮੁਖ ਪੁਰਖ ਧਾਤੁ = ਮਾਇਆ ਦੀ ਇੱਛਾ ਕਰਕੇ ਦੂਜੈ = ਦ੍ਵੈਤ-ਭਾਵ ਵਿਚ ਲਾਗਾ = ਲੱਗਿਆ ਹੋਇਆ ਹੈ।

ਉਹ ਆਭਾਗਾ = ਭਾਗਾਂ ਤੋਂ ਹੀਣਾ ਬਦ-ਨਸੀਬ ਜਨਮਤ = ਜੰਮਦਾ ਹੀ ਕੀ = ਕਿਉਂ ਨ = ਨਹੀਂ ਮੂਓ = ਮਰ ਗਿਆ, ਭਾਵ ਜੰਮਦਾ ਹੀ ਮਰ ਜਾਂਦਾ ਤਾਂ ਚੰਗਾ ਸੀ।

**ਆਵਤ ਜਾਤ ਬਿਰਥਾ ਜਨਮੁ ਗਵਾਇਆ; ਬਿਨੁ ਗੁਰ ਮੁਕਤਿ ਨ ਹੋਈ ਹੇ ॥੯॥**

ਉਸ ਮਨਮੁਖ ਨੇ ਦੁਨੀਆਂ ਵਿਚ ਆਵਤ ਜਾਤ = ਆਉਂਦਿਆਂ ਜਾਂਦਿਆਂ ਆਪਣਾ ਅਮੋਲਕ ਮਨੁੱਖਾ ਜਨਮ ਬਿਰਥਾ = ਵਿਅਰਥ ਹੀ ਗਵਾਇਆ = ਗੁਆ ਲਿਆ ਹੈ, ਗੁਰਾਂ ਤੋਂ ਬਿਨੁ = ਬਗ਼ੈਰ ਉਸਦੀ ਮੁਕਤਿ = ਮੁਕਤੀ ਨਹੀਂ ਹੋਈ = ਹੁੰਦੀ ਹੇ = ਹੈ ॥੯॥

**ਕਾਇਆ ਕੁਸੁਧ; ਹਉਮੈ ਮਲੁ ਲਾਈ ॥ ਜੇ ਸਉ ਧੋਵਹਿ; ਤਾ ਮੈਲੁ ਨ ਜਾਈ ॥**

ਮਨਮੁਖ ਦੀ ਕਾਇਆ = ਦੇਹੀ **ਵਾ:** ਬੁੱਧ ਰੂਪੀ ਕਾਇਆ ਕੁਸੁਧ = ਅਪਵਿੱਤਰ ਹੈ, ਉਸਨੇ ਹਉਮੈ = ਹੰਗਤਾ ਮਮਤਾ ਦੀ ਮਲੁ = ਮੈਲ ਲਾਈ ਹੋਈ ਹੈ।

ਜੇ = ਜੇਕਰ ਸਉ = ਸੈਂਕੜੇ ਵਾਰ ਤੀਰਥਾਂ, ਸਾਧਨਾਂ ਆਦਿ ਦੇ ਜਲ ਨਾਲ ਧੋਵਹਿ = ਧੋਣਾ ਵੀ ਕਰੇ, ਤਾ = ਤਦ ਵੀ ਇਹ ਮੈਲੁ = ਮਲੀਨਤਾਈ ਨਹੀਂ ਜਾਈ = ਜਾਂਦੀ।

## ਸਬਦਿ ਧੋਪੈ, ਤਾ ਹਛੀ ਹੋਵੈ; ਫਿਰਿ, ਮੈਲੀ ਮੂਲਿ ਨ ਹੋਈ ਹੇ ॥੧੦॥

ਜੇਕਰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਨ ਰੂਪ ਜਲ ਨਾਲ ਧੋਪੈ = ਧੋਣਾ ਕਰੇ, ਤਾ = ਤਦ ਹਛੀ = ਚੰਗੀ, ਸ਼ੁੱਧ ਹੋਵੈ = ਹੋ ਸਕਦੀ ਹੈ, ਫਿਰਿ = ਮੁੜ ਕੇ ਮੂਲ = ਉੱਕਾ ਹੀ ਮੈਲੀ = ਮਲੀਨਤਾਈ ਨਹੀਂ ਹੋਈ = ਹੁੰਦੀ ਹੇ = ਹੈ ॥੧੦॥

## ਪੰਚ ਦੂਤ; ਕਾਇਆ ਸੰਘਾਰਹਿ ॥ ਮਰਿ ਮਰਿ ਜੰਮਹਿ; ਸਬਦੁ ਨ ਵੀਚਾਰਹਿ ॥

ਪੰਚ ਦੂਤ = ਪੰਜ ਵੈਰੀ ਕਾਮ ਕ੍ਰੋਧ ਆਦਿ ਵਿਕਾਰ ਕਾਇਆ = ਸਰੀਰ, ਬੁੱਧੀ ਨੂੰ ਸੰਘਾਰਹਿ = ਨਾਸ਼ ਕਰਦੇ ਰਹਿੰਦੇ ਹਨ।

ਇਨ੍ਹਾਂ ਵਿਚ ਲੱਗ ਕਰਕੇ ਜੀਵ ਮੌਤ ਦੇ ਮਾਰੇ ਹੋਏ ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜੰਮਹਿ = ਜੰਮਦੇ ਰਹਿੰਦੇ ਹਨ, ਪਰ ਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰਹਿ = ਵਿਚਾਰ ਨਹੀਂ ਕਰਦੇ।

## ਅੰਤਰਿ ਮਾਇਆ ਮੋਹ ਗੁਬਾਰਾ; ਜਿਉ ਸੁਪਨੈ ਸੁਧਿ ਨ ਹੋਈ ਹੇ ॥੧੧॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਮਾਇਆ ਦੇ ਮੋਹ ਦਾ ਗੁਬਾਰਾ = ਘੁੱਪ ਹਨੇਰਾ ਪਿਆ ਹੋਇਆ ਹੈ, ਜਿਉ = ਜਿਵੇਂ ਸੁਪਨੇ ਵਿਚ ਜਾਗ੍ਰਤ ਦੇ ਪਦਾਰਥਾਂ ਦੀ ਕੋਈ ਵੀ ਸੁਧਿ = ਸੋਝੀ ਨਹੀਂ ਹੋਈ = ਹੁੰਦੀ ਹੈ, ਇਵੇਂ ਉਨ੍ਹਾਂ ਨੂੰ ਸੰਸਾਰ ਰੂਪੀ ਸੁਪਨੇ ਵਿਚ ਪਰਮੇਸ਼ਰ ਦੀ ਕੋਈ ਗਿਆਤ ਨਹੀਂ ਹੁੰਦੀ ॥੧੧॥

## ਇਕਿ ਪੰਚਾ ਮਾਰਿ; ਸਬਦਿ ਹੈ ਲਾਗੇ ॥ ਸਤਿਗੁਰੁ ਆਇ ਮਿਲਿਆ; ਵਡਭਾਗੇ ॥

ਇਕ ਗੁਰਮੁਖ ਜਨ ਪੰਚਾ = ਪੰਜ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਮਾਰਿ = ਨਵਿਰਤ ਕਰਕੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਲਾਗੇ = ਲੱਗੇ ਹੋਏ ਹਨ।

ਉਨ੍ਹਾਂ ਵਡਭਾਗੇ = ਵੱਡੇ ਭਾਗਾਂ ਵਾਲਿਆਂ ਨੂੰ ਸਤਿਗੁਰੂ ਆਇ = ਆ ਕੇ ਮਿਲਿਆ ਹੈ।

## ਅੰਤਰਿ ਸਾਚੁ ਰਵਹਿ ਰੰਗਿ ਰਾਤੇ; ਸਹਜਿ ਸਮਾਵੈ ਸੋਈ ਹੇ ॥੧੨॥

ਉਨ੍ਹਾਂ ਦੇ ਅੰਤਰਿ = ਹਿਰਦੇ ਵਿਚ ਸਾਚੁ = ਸੱਚਾ ਨਾਮ ਵੱਸਿਆ ਹੋਇਆ ਹੈ, ਉਹ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੱਤੇ ਹੋਏ ਪ੍ਰਭੂ ਦਾ ਜਸ ਰਵਹਿ = ਉਚਾਰਦੇ ਰਹਿੰਦੇ ਹਨ, ਸੋਈ = ਉਹੀ ਗੁਰਮੁਖ ਸਹਜਿ = ਸ਼ਾਂਤ, ਗਿਆਨ ਸਰੂਪ ਵਿਚ ਸਮਾਵੈ = ਸਮਾਅ, ਅਭੇਦ ਹੋ ਜਾਂਦੇ ਹਨ ॥੧੨॥

## ਗੁਰ ਕੀ ਚਾਲ; ਗੁਰੂ ਤੇ ਜਾਪੈ ॥ ਪੂਰਾ ਸੇਵਕੁ; ਸਬਦਿ ਸਿਞਾਪੈ ॥

ਹੇ ਭਾਈ ! ਗੁਰੂ ਸਾਹਿਬ ਜੀ ਕੀ = ਦੀ ਚਾਲ = ਮਰਯਾਦਾ ਗੁਰੂ ਤੇ = ਤੋਂ ਹੀ ਜਾਪੈ = ਜਾਣੀ ਜਾਂਦੀ ਹੈ।

ਜੋ ਗੁਰਾਂ ਦਾ ਪੂਰਾ = ਪੂਰਨ ਸੇਵਕੁ = ਦਾਸ ਹੈ, ਉਹ ਗੁਰਾਂ ਦੇ ਸਬਦਿ = ਉਪਦੇਸ਼ ਨੂੰ **ਵਾ:** ਉਪਦੇਸ਼ ਦੁਆਰਾ ਬ੍ਰਹਮ ਨੂੰ ਸਿਞਾਪੈ = ਸਿਆਣਦਾ ਹੈ।

## ਸਦਾ ਸਬਦੁ ਰਵੈ ਘਟ ਅੰਤਰਿ; ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥

ਉਹ ਸਦਾ = ਹਮੇਸ਼ਾਂ ਆਪਣੇ ਘਟ = ਹਿਰਦੇ ਅੰਤਰਿ = ਵਿਚ ਗੁਰਾਂ ਦਾ ਸਬਦੁ = ਉਪਦੇਸ਼ ਰਵੈ = ਉਚਾਰਦਾ ਰਹਿੰਦਾ ਹੈ ਅਤੇ ਰਸਨਾ = ਜੀਭ ਦੁਆਰਾ ਵੀ ਸੋਈ = ਉਹ ਸਚੁ = ਸੱਚੇ ਨਾਮ ਰਸ ਨੂੰ ਚਾਖੈ = ਚੱਖਦਾ ਹੈ ॥੧੩॥

## ਹਉਮੈ ਮਾਰੇ; ਸਬਦਿ ਨਿਵਾਰੇ ॥ ਹਰਿ ਕਾ ਨਾਮੁ; ਰਖੈ ਉਰਿ ਧਾਰੇ ॥

ਜੋ ਹਉਮੈ = ਹੰਗਤਾ ਮਮਤਾ ਜੀਵਾਂ ਨੂੰ ਮਾਰੇ = ਮਾਰਨ ਵਾਲੀ ਹੈ, ਉਸ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਨਿਵਾਰੇ = ਨਵਿਰਤ ਕਰੇ **ਵਾ:** ਗੁਰਾਂ ਦੇ ਸ਼ਬਦ ਦੁਆਰਾ ਹਉਮੈ ਨੂੰ ਮਾਰ ਕੇ ਇਸ ਦੇ ਮਾਰਨ ਦੀ ਹੰਗਤਾ ਨੂੰ ਵੀ ਨਵਿਰਤ ਕਰੇ।

ਹਰਿ = ਪਰਮੇਸ਼ਰ ਕਾ = ਦਾ ਨਾਮ ਆਪਣੇ ਉਰਿ = ਹਿਰਦੇ ਵਿਚ ਧਾਰੇ = ਧਾਰਨ ਕਰਕੇ ਰਖੈ = ਰੱਖਣਾ ਕਰੇ।

## ਏਕਸੁ ਬਿਨੁ ਹਉ ਹੋਰੁ ਨ ਜਾਣਾ; ਸਹਜੇ ਹੋਇ ਸੁ ਹੋਈ ਹੇ ॥੧੪॥

ਹਉ = ਮੈਂ ਤਾਂ ਏਕਸੁ = ਇਕ ਪ੍ਰਭੂ ਤੋਂ ਬਿਨੁ = ਬਗ਼ੈਰ ਹੋਰ ਕਿਸੇ ਨੂੰ ਉਸ ਵਰਗਾ ਨਹੀਂ ਜਾਣਾ = ਜਾਣਦਾ ਹਾਂ, ਜੋ ਕੁਝ ਵੀ ਸਹਜੇ = ਸੁਤੇ-ਸਿੱਧ ਉਸਦੀ ਰਜ਼ਾ ਵਿਚ ਹੋਇ = ਹੋ ਰਿਹਾ ਹੈ, ਸੁ = ਉਹੀ ਠੀਕ ਹੋ ਰਿਹਾ ਹੇ = ਹੈ ॥੧੪॥

## ਬਿਨੁ ਸਤਿਗੁਰ; ਸਹਜੁ ਕਿਨੈ ਨਹੀ ਪਾਇਆ ॥
## ਗੁਰਮੁਖਿ ਬੂਝੈ; ਸਚਿ ਸਮਾਇਆ ॥

ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਸਹਜੁ = ਗਿਆਨ, ਸ਼ਾਂਤੀ ਨੂੰ ਨਹੀਂ ਪਾਇਆ = ਪਾਉਣਾ ਕੀਤਾ।

ਜੋ ਗੁਰਮੁਖ ਬਣ ਕੇ ਗੁਰਾਂ ਦੁਆਰਾ ਆਪਣੇ ਸਰੂਪ ਨੂੰ ਬੂਝੈ = ਬੁੱਝਦਾ ਹੈ, ਉਹ ਸੱਚ ਸਰੂਪ ਵਿਚ ਸਮਾਇਆ = ਅਭੇਦ ਹੋ ਜਾਂਦਾ ਹੈ।

## ਸਚਾ ਸੇਵਿ ਸਬਦਿ ਸਚ ਰਾਤੇ; ਹਉਮੈ ਸਬਦੇ ਖੋਈ ਹੇ ॥੧੫॥

ਜਿਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਆਪਣੀ ਦੇਹ ਆਦਿ ਦੀ ਹਉਮੈ = ਹੰਗਤਾ ਮਮਤਾ ਖੋਈ = ਗੁਆ ਲਈ ਹੇ = ਹੈ, ਉਹ ਸੱਚਾ ਨਾਮ ਸੇਵਿ = ਸਿਮਰ ਕੇ **ਵਾ:** ਸੱਚੇ ਗੁਰਾਂ ਦੀ ਸੇਵਿ = ਟਹਿਲ ਕਰਕੇ ਗੁਰਾਂ ਦੇ ਸਚ = ਸੱਚੇ ਸਬਦਿ = ਉਪਦੇਸ਼, ਬ੍ਰਹਮ ਵਿਚ ਰਾਤੇ = ਰੰਗੇ ਰਹਿੰਦੇ ਹਨ ॥੧੫॥

## ਆਪੇ; ਗੁਣਦਾਤਾ ਬੀਚਾਰੀ ॥ ਗੁਰਮੁਖਿ ਦੇਵਹਿ; ਪਕੀ ਸਾਰੀ ॥

ਪ੍ਰਭੂ ਆਪੇ = ਆਪ ਹੀ ਸਤਿਗੁਰੂ ਰੂਪ ਹੋ ਕੇ ਗੁਣਦਾਤਾ = ਸ਼ੁੱਭ ਗੁਣਾਂ ਦੇ ਦੇਣ ਵਾਲਾ ਅਤੇ ਬੀਚਾਰੀ = ਵਿਚਾਰਵਾਨ ਹੈ।

ਉਹ ਗੁਰਮੁਖ ਜਨਾਂ ਦੀ ਬੁੱਧ, ਬਿਰਤੀਆਂ ਰੂਪੀ ਸਾਰੀ = ਨਰਦ ਨੂੰ ਪੱਕੀ ਕਰ ਦੇਵਹਿ = ਦੇਂਦਾ ਹੈ, ਭਾਵ ਬਿਰਤੀਆਂ ਨੂੰ ਬ੍ਰਹਮਾਕਾਰ ਕਰਕੇ ਆਤਮ ਵਿਸ਼ੈਣੀ ਬੁੱਧ ਕਰ ਦੇਂਦਾ ਹੈ, ਅਰਥਾਤ ਪੱਕੀ ਸਾਰੀ ਭਾਵ ਚੌਪੜ ਦੀ ਉਹ ਨਰਦ ਜੋ ਪੱਕ ਗਈ ਹੈ, ਭਾਵ ਵਿਚਕਾਰੋਂ ਚੱਲ ਕੇ ਬਿਆਲੀ ਘਰ ਟੱਪ ਕੇ ਨਰਦ ਪੱਕੀ ਹੋਣੀ ਸ਼ੁਰੂ ਹੁੰਦੀ ਹੈ, ਜਦੋਂ ਬਾਹਰਲੇ ਨਾਕੇ ਉਪਰ ਆਉਂਦੀ ਹੈ ਤਾਂ ਪੱਕੀ ਕਹੀ ਜਾਂਦੀ ਹੈ, ਜੇਕਰ ਇਥੋਂ ਤਕ ਨਰਦ ਨਾ ਮਰੇ ਤਾਂ ਅੰਦਰ ਜਾ ਵੜਦੀ ਹੈ, ਭਾਵ ਪੁੱਗ ਜਾਂਦੀ ਹੈ, ਏਸੇ ਪ੍ਰਕਾਰ ਕੱਚੀ ਨਰਦ ਤੋਂ ਭਾਵ ਚੌਰਾਸੀ ਵਿਚ ਭ੍ਰਮਣ ਵਾਲੇ ਜੀਵ ਤੋਂ ਹੈ, ਪੱਕੀ ਤੋਂ ਭਾਵ ਗੁਰੂ ਦੀ ਸ਼ਰਨ ਵਿਚ ਆ ਕੇ ਗਿਆਨ ਨੂੰ ਪ੍ਰਾਪਤ ਹੋਇਆ ਆਤਮ ਗਿਆਨੀ ਹੈ, ਜਿਸ ਦਾ ਆਵਾ ਗਵਣ ਮਿਟ ਜਾਂਦਾ ਹੈ **ਵਾ:** ਜਿਵੇਂ ਪੌਂ ਬਾਰ੍ਹਾਂ ਪੈ ਜਾਣ 'ਤੇ ਨਰਦ ਪੁੱਗ ਜਾਂਦੀ ਹੈ, ਇਉਂ ਪੰਜ ਗਿਆਨ ਇੰਦ੍ਰੇ ਪੰਜ ਕਰਮ ਇੰਦ੍ਰੇ, ਮਨ ਤੇ ਬੁੱਧ ਵਿਸ਼ਿਆਂ ਵੱਲੋਂ ਜਿੱਤਣ ਰੂਪੀ ਪੱਕੀ ਨਰਦ ਕਰ ਦਿੱਤੀ ਹੈ।

**ਨਾਨਕ ਨਾਮਿ ਸਮਾਵਹਿ ਸਾਚੈ; ਸਾਚੇ ਤੇ ਪਤਿ ਹੋਈ ਹੇ ॥੧੬॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਸਾਚੈ = ਸੱਚੇ ਅਕਾਲ ਪੁਰਖ ਦੇ ਨਾਮ ਵਿਚ ਸਮਾਵਹਿ = ਲੀਨ ਹੋ ਜਾਂਦੇ ਹਨ, ਸਾਚੇ = ਸੱਚੇ ਪ੍ਰਭੂ ਤੇ = ਤੋਂ ਹੀ ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਹੋਈ = ਹੁੰਦੀ ਹੇ = ਹੈ ॥੧੬॥੨॥

## ਮਾਰੂ ਮਹਲਾ ੩ ॥

**ਜਗਜੀਵਨੁ ਸਾਚਾ; ਏਕੋ ਦਾਤਾ ॥ ਗੁਰ ਸੇਵਾ ਤੇ; ਸਬਦਿ ਪਛਾਤਾ ॥**

ਹੇ ਭਾਈ! ਸਾਰੇ ਜਗਜੀਵਨੁ = ਜਗਤ ਦਾ ਜੀਵਨ ਰੂਪ ਸਾਚਾ = ਸੱਚਾ ਪ੍ਰਭੂ ਹੀ ਏਕੋ = ਇਕ ਦਾਤਾ = ਦਾਤਾਂ ਦੇਣ ਵਾਲਾ ਹੈ।

ਜੋ ਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਅਤੇ ਸਬਦਿ = ਉਪਦੇਸ਼ ਦੀ ਕਮਾਈ ਕਰਨ ਨਾਲ ਹੀ ਪਛਾਤਾ = ਪਛਾਣਿਆ ਜਾਂਦਾ ਹੈ।

[ਅੰਗ ੧੦੪੬]

**ਏਕੋ ਅਮਰੁ ਏਕਾ ਪਤਿਸਾਹੀ; ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥੧॥**

ਏਕੋ = ਇਕ ਪ੍ਰਭੂ ਦਾ ਹੀ ਸਭ ਸੰਸਾਰ ਵਿਚ ਅਮਰੁ = ਹੁਕਮ ਹੈ, ਏਕਾ = ਇਕ ਉਸੇ ਦੀ ਹੀ ਪਤਿਸਾਹੀ = ਪਾਤਸ਼ਾਹੀ, ਮਲਕੀਅਤ ਹੈ, ਉਸਨੇ ਜੁਗਾਂ ਜੁਗਾਂ ਵਿਚ ਸਭ ਜੀਵਾਂ ਦੇ ਸਿਰ ਉਪਰ ਆਪਣੀ ਹੁਕਮ ਰੂਪੀ ਕਾਰ ਬਣਾਈ ਹੋਈ ਹੈ ॥੧॥

**ਸੋ ਜਨੁ ਨਿਰਮਲੁ; ਜਿਨਿ ਆਪੁ ਪਛਾਤਾ ॥ ਆਪੇ ਆਇ ਮਿਲਿਆ; ਸੁਖਦਾਤਾ ॥**

ਹੇ ਭਾਈ! ਸੋ = ਉਹ ਜਨੁ = ਪੁਰਖ ਸੰਸਾਰ ਅੰਦਰ ਨਿਰਮਲੁ = ਉੱਜਲ ਜੀਵਨ ਵਾਲਾ ਹੈ, ਜਿਨਿ = ਜਿਸ ਨੇ ਆਪੁ = ਆਪਣੇ ਸਰੂਪ ਨੂੰ ਪਛਾਤਾ = ਪਛਾਣਨਾ ਕੀਤਾ ਹੈ।

ਉਸ ਨੂੰ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਪ੍ਰਭੂ ਆਪੇ = ਆਪ ਹੀ ਆਇ = ਆ ਕੇ ਮਿਲਿਆ = ਮਿਲ ਗਿਆ ਹੈ।

**ਰਸਨਾ ਸਬਦਿ ਰਤੀ ਗੁਣ ਗਾਵੈ; ਦਰਿ ਸਾਚੈ ਪਤਿ ਪਾਈ ਹੇ ॥੨॥**

ਉਸ ਪੁਰਖ ਦੀ ਰਸਨਾ = ਜੀਭਾ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੀ = ਰੰਗੀ ਹੋਈ ਗੁਣ ਗਾਵੈ = ਗਾਉਂਦੀ ਰਹਿੰਦੀ ਹੈ, ਉਸ ਨੇ ਸਾਚੈ = ਸੱਚੇ ਦੇ ਸਚਖੰਡ, ਸਾਧਸੰਗਤ ਰੂਪੀ ਦਰਿ = ਦੁਆਰ ਉੱਤੇ ਪਤਿ = ਪ੍ਰਤਿਸ਼ਠਾ, ਇੱਜ਼ਤ ਪਾਈ = ਪਾਉਣਾ ਕੀਤੀ ਹੇ = ਹੈ ॥੨॥

**ਗੁਰਮੁਖਿ; ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ; ਪਤਿ ਗਵਾਈ ॥**

ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਨਾਮਿ = ਨਾਮੀ ਪਰਮੇਸ਼ਰ ਦਾ ਨਾਮ ਅਤੇ ਉਸ ਵਿਚ ਅਭੇਦ ਹੋਣ ਰੂਪ ਵਡਿਆਈ = ਸ਼ੋਭਾ ਮਿਲਦੀ ਹੈ।

ਮਨਮੁਖਿ = ਮਨ ਦੇ ਪਿੱਛੇ ਤੁਰਨ ਵਾਲੇ ਨਿੰਦਕਿ = ਨਿੰਦਿਆ ਕਰਨ ਵਾਲਿਆਂ ਨੇ ਆਪਣੀ ਪਤਿ = ਇੱਜ਼ਤ ਗਵਾਈ = ਗੁਆ ਲਈ ਹੈ।

**ਨਾਮਿ ਰਤੇ ਪਰਮ ਹੰਸ ਬੈਰਾਗੀ; ਨਿਜ ਘਰਿ ਤਾੜੀ ਲਾਈ ਹੇ ॥੩॥**

ਜੋ ਗੁਰਮੁਖ ਜਨ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਪਰਮ ਹੰਸ = ਤੱਤ ਬੇਤੇ ਤੇ ਪੂਰਨ ਬੈਰਾਗੀ = ਵੈਰਾਗਵਾਨ ਹਨ, ਉਨ੍ਹਾਂ ਨੇ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਤਾੜੀ = ਸਮਾਧੀ ਲਾਈ = ਲਾਉਣਾ ਕੀਤੀ ਹੇ = ਹੈ ॥੩॥

**ਸਬਦਿ ਮਰੈ; ਸੋਈ ਜਨੁ ਪੂਰਾ ॥ ਸਤਿਗੁਰੁ; ਆਖਿ ਸੁਣਾਏ ਸੂਰਾ ॥**

ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਤੋਂ ਮਰੈ = ਮਰਦਾ ਹੈ, ਸੋਈ = ਉਹੀ ਪੂਰਾ = ਪੂਰਨ ਜਨੁ = ਪੁਰਖ ਹੈ।

ਇਹ ਸਿੱਖਿਆ ਸਤਿਗੁਰੂ ਰੂਪੀ ਸੂਰਾ = ਸੂਰਮੇ ਨੇ ਆਪਣੇ ਮੁੱਖ ਦੁਆਰਾ ਆਖਿ = ਕਹਿ ਕਰਕੇ ਸੁਣਾਏ = ਸੁਣਾਉਣਾ ਕੀਤੀ ਹੈ।

**ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ; ਮਨੁ ਪੀਵੈ ਭਾਇ ਸੁਭਾਈ ਹੇ ॥੪॥**

ਇਸ ਕਾਇਆ = ਦੇਹੀ ਦੇ ਅੰਦਰਿ = ਵਿਚ ਸਾਚਾ = ਸੱਚਾ ਨਾਮ ਰੂਪੀ ਅੰਮ੍ਰਿਤ ਦਾ ਸਰੁ = ਸਰੋਵਰ ਹੈ, ਜਿਸ ਦਾ ਮਨ ਭਾਇ = ਪ੍ਰੇਮ ਵਾਲਾ ਹੈ, ਉਹ ਸੁਭਾਈ = ਸੁਭਾਵਿਕ ਹੀ ਮਨੁ = ਹਿਰਦੇ ਕਰਕੇ ਨਾਮ ਅੰਮ੍ਰਿਤ ਨੂੰ ਪੀਵੈ = ਪੀਣਾ ਕਰਦਾ ਹੈ ॥੪॥

**ਪੜਿ ਪੰਡਿਤੁ; ਅਵਰਾ ਸਮਝਾਏ ॥ ਘਰ ਜਲਤੇ ਕੀ; ਖਬਰਿ ਨ ਪਾਏ ॥**

ਪੰਡਿਤੁ = ਵਿਦਵਾਨ ਲੋਕ ਸ਼ਾਸਤ੍ਰਾਂ ਆਦਿ ਪੁਸਤਕਾਂ ਨੂੰ ਪੜ੍ਹ ਕੇ ਅਵਰਾ = ਹੋਰਨਾਂ ਨੂੰ ਸਮਝਾਏ = ਸਮਝਾਉਂਦੇ ਹਨ।

ਪ੍ਰੰਤੂ ਆਪਣੇ ਹਿਰਦੇ ਰੂਪੀ ਘਰ ਦੇ ਤ੍ਰਿਸ਼ਨਾ, ਵਿਕਾਰਾਂ ਆਦਿ ਦੀ ਅੱਗ ਵਿਚ ਜਲਤੇ = ਸੜਦੇ ਹੋਏ ਕੀ = ਦੀ ਖਬਰਿ = ਸੂਝ, ਸਾਰ ਨਹੀਂ ਪਾਏ = ਪਾਉਂਦੇ।

**ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ; ਪੜਿ ਥਾਕੇ ਸਾਂਤਿ ਨ ਆਈ ਹੇ ॥੫॥**

ਹੇ ਭਾਈ! ਸਤਿਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਪਰਮੇਸ਼ਰ ਦਾ ਨਾਮ ਰੂਪੀ ਜਲ ਨਹੀਂ ਪਾਈਐ = ਪਾਈਦਾ, ਪੰਡਤ ਲੋਕ ਅਨੇਕਾਂ ਪੁਸਤਕਾਂ ਪੜ੍ਹ ਕਰਕੇ ਥਾਕੇ = ਥੱਕ ਗਏ ਹਨ, ਪਰ ਉਨ੍ਹਾਂ ਨੂੰ ਸਾਂਤਿ = ਸ਼ਾਂਤੀ ਨਹੀਂ ਆਈ = ਆਉਂਦੀ ਹੈ ॥੫॥

**ਇਕਿ ਭਸਮ ਲਗਾਇ; ਫਿਰਹਿ ਭੇਖਧਾਰੀ ॥ ਬਿਨੁ ਸਬਦੈ; ਹਉਮੈ ਕਿਨਿ ਮਾਰੀ ॥**

ਇਕਿ = ਕਈ ਭੇਖਧਾਰੀ = ਵੇਸ ਧਾਰਨ ਵਾਲੇ ਸਰੀਰ ਉਪਰ ਭਸਮ = ਸੁਆਹ ਲਗਾਇ = ਲਗਾ ਕਰਕੇ ਤੁਰੇ ਫਿਰਹਿ = ਫਿਰਦੇ ਹਨ।

ਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਦੇਹ ਦੀ ਹਉਮੈ = ਹੰਗਤਾ ਮਮਤਾ ਕਿਨਿ = ਕਿਸ ਨੇ ਮਾਰੀ = ਮਰਨਾ ਕੀਤੀ ਹੈ, ਭਾਵ ਕਿਸੇ ਨੇ ਵੀ ਨਹੀਂ ਮਾਰੀ।

**ਅਨਦਿਨੁ ਜਲਤ ਰਹਹਿ ਦਿਨੁ ਰਾਤੀ; ਭਰਮਿ ਭੇਖਿ ਭਰਮਾਈ ਹੇ ॥੬॥**

ਉਹ ਭੇਖਧਾਰੀ ਲੋਕ ਦਿਨ ਰਾਤ ਅਨਦਿਨੁ = ਇਕ ਰਸ ਤ੍ਰਿਸ਼ਨਾ, ਈਰਖਾ ਆਦਿ ਦੀ ਅੱਗ ਵਿਚ

ਜਲਤ = ਸੜਦੇ ਰਹਹਿ = ਰਹਿੰਦੇ ਹਨ, ਉਨ੍ਹਾਂ ਦੀ ਬਿਰਤੀ ਦਿਨ ਰਾਤ ਭੇਖਾਂ ਦੇ ਭਰਮ ਵਿਚ ਹੀ ਭਰਮਾਈ = ਭਰਮਦੀ ਰਹਿੰਦੀ ਹੇ = ਹੈ ॥੬॥

## ਇਕਿ ਗ੍ਰਿਹ ਕੁਟੰਬ ਮਹਿ; ਸਦਾ ਉਦਾਸੀ ॥
## ਸਬਦਿ ਮੁਏ; ਹਰਿ ਨਾਮਿ ਨਿਵਾਸੀ ॥

ਇਕ ਗੁਰਮੁਖ ਜਨ ਗ੍ਰਿਹ = ਘਰ ਅਤੇ ਕੁਟੰਬ = ਪਰਿਵਾਰ ਮਹਿ = ਵਿਚ ਰਹਿੰਦੇ ਹੋਏ ਵੀ ਇਸ ਦੇ ਮੋਹ ਤੋਂ ਸਦਾ = ਹਮੇਸ਼ਾਂ ਉਦਾਸੀ = ਉਪਰਾਮ ਰਹਿੰਦੇ ਹਨ।

ਉਹ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਤੋਂ ਮੁਏ = ਮਰ ਗਏ ਹਨ ਅਤੇ ਉਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਨਾਮ ਦਾ ਨਿਵਾਸੀ = ਵਾਸਾ ਰਹਿੰਦਾ ਹੈ।

## ਅਨਦਿਨੁ ਸਦਾ ਰਹਹਿ ਰੰਗਿ ਰਾਤੇ;
## ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥

ਉਹ ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾਂ ਰੰਗਿ = ਪ੍ਰੇਮ, ਅਨੰਦ ਵਿਚ ਰਾਤੇ = ਰੱਤੇ ਰਹਹਿ = ਰਹਿੰਦੇ ਹਨ ਅਤੇ ਉਨ੍ਹਾਂ ਨੇ ਭੈ = ਡਰ ਤੇ ਭਾਇ = ਪ੍ਰੇਮ ਧਾਰਨ ਕਰਕੇ ਭਗਤੀ ਵਿਚ ਚਿਤੁ = ਮਨ ਦੀ ਬਿਰਤੀ ਲਾਈ = ਲਾਉਣਾ ਕੀਤੀ ਹੈ ॥੭॥

## ਮਨਮੁਖੁ; ਨਿੰਦਾ ਕਰਿ ਕਰਿ ਵਿਗੁਤਾ ॥ ਅੰਤਰਿ; ਲੋਭੁ ਭਉਕੈ ਜਿਸੁ ਕੁਤਾ ॥

ਮਨਮੁਖ ਪੁਰਖ ਨਿੰਦਾ = ਅਪਜਸ ਕਰ ਕਰਕੇ ਵਿਗੁਤਾ = ਖ਼ਰਾਬ ਹੁੰਦਾ ਰਹਿੰਦਾ ਹੈ।

ਜਿਸਦੇ ਅੰਤਰਿ = ਹਿਰਦੇ ਵਿਚ ਪਦਾਰਥਾਂ ਦਾ ਲੋਭੁ = ਲਾਲਚ ਰੂਪੀ ਕੁੱਤਾ ਭਉਕੈ = ਭੌਂਕਦਾ ਰਹਿੰਦਾ ਹੈ।

## ਜਮਕਾਲੁ ਤਿਸੁ ਕਦੇ ਨ ਛੋਡੈ; ਅੰਤਿ ਗਇਆ ਪਛੁਤਾਈ ਹੇ ॥੮॥

ਤਿਸੁ = ਉਸ ਪੁਰਖ ਨੂੰ ਜਮਕਾਲੁ = ਜਮਦੂਤ ਕਦੇ = ਕਦਾਚਿਤ ਵੀ ਛੋਡੈ = ਛੱਡਦਾ ਨਹੀਂ ਹੈ ਅਤੇ ਅੰਤਿ = ਅਖ਼ੀਰ ਨੂੰ ਪਛੁਤਾਈ = ਪਸ਼ਚਾਤਾਪ ਕਰਦਾ ਹੋਇਆ ਸੰਸਾਰ ਤੋਂ ਕੂਚ ਕਰਕੇ ਪ੍ਰਲੋਕ ਨੂੰ ਗਇਆ = ਗਿਆ ਹੈ ॥੮॥

## ਸਚੈ ਸਬਦਿ; ਸਚੀ ਪਤਿ ਹੋਈ ॥ ਬਿਨੁ ਨਾਵੈ; ਮੁਕਤਿ ਨ ਪਾਵੈ ਕੋਈ ॥

ਜੋ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਕਮਾਉਂਦਾ ਹੈ, ਉਸਦੀ ਲੋਕ-ਪ੍ਰਲੋਕ ਵਿਚ ਸੱਚੀ ਪਤਿ = ਇੱਜ਼ਤ ਹੋਈ = ਹੁੰਦੀ ਹੈ।

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ, ਕੋਈ ਵੀ ਪ੍ਰਾਣੀ ਮੁਕਤਿ = ਮੁਕਤੀ ਨਹੀਂ ਪਾਵੈ = ਪਾ ਸਕਦਾ।

## ਬਿਨੁ ਸਤਿਗੁਰ ਕੋ ਨਾਉ ਨ ਪਾਏ; ਪ੍ਰਭਿ ਐਸੀ ਬਣਤ ਬਣਾਈ ਹੇ ॥੯॥

ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਪ੍ਰਭੂ ਦਾ ਨਾਉ = ਨਾਮ ਨਹੀਂ ਪਾਏ = ਪਾ ਸਕਦਾ, ਪ੍ਰਭਿ = ਪਰਮੇਸ਼ਰ ਨੇ ਐਸੀ = ਅਜਿਹੀ ਹੀ ਬਣਤ = ਬਣਤਰ (ਮਰਯਾਦਾ) ਬਣਾਈ = ਬਨਾਉਣਾ ਕੀਤੀ ਹੇ = ਹੈ ॥੯॥

## ਇਕਿ ਸਿਧ ਸਾਧਿਕ; ਬਹੁਤੁ ਵੀਚਾਰੀ ॥
## ਇਕਿ ਅਹਿਨਿਸਿ ਨਾਮਿ ਰਤੇ; ਨਿਰੰਕਾਰੀ ॥

ਇਕਿ = ਕਈ ਸਿਧ = ਸਿੱਧੀ ਵਾਲੇ, ਸਾਧਿਕ = ਸਾਧਨਾ ਕਰਨ ਵਾਲੇ ਹਨ ਅਤੇ ਕਈ ਬਹੁਤੁ = ਬੇਅੰਤ ਵੀਚਾਰੀ = ਵਿਚਾਰ ਕਰਨ ਵਾਲੇ ਹਨ।

ਇਕਿ = ਕਈ ਗੁਰਮੁਖ ਜਨ ਅਹਿਨਿਸਿ = ਦਿਨ ਰਾਤ ਨਿਰੰਕਾਰੀ = ਆਕਾਰਾਂ ਤੋਂ ਰਹਿਤ ਪ੍ਰਭੂ ਦੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ।

## ਜਿਸ ਨੋ ਆਪਿ ਮਿਲਾਏ ਸੋ ਬੂਝੈ; ਭਗਤਿ ਭਾਇ ਭਉ ਜਾਈ ਹੇ ॥੧੦॥

ਜਿਸ ਪੁਰਖ ਨੋ = ਨੂੰ ਪ੍ਰਭੂ ਆਪ ਗੁਰਾਂ ਨਾਲ ਮਿਲਾਏ = ਮਿਲਾਉਂਦਾ ਹੈ, ਸੋ = ਉਹ ਆਪਣੇ ਸਰੂਪ ਨੂੰ ਬੂਝੈ = ਬੁੱਝਦਾ ਹੈ, ਫੇਰ ਭਗਤਿ ਭਾਇ = ਪ੍ਰੇਮਾ ਭਗਤੀ ਕਰਕੇ ਉਸਦਾ ਸਾਰਾ ਭਉ = ਡਰ ਚਲਿਆ ਜਾਈ = ਜਾਂਦਾ ਹੇ = ਹੈ ॥੧੦॥

## ਇਸਨਾਨੁ ਦਾਨੁ ਕਰਹਿ; ਨਹੀ ਬੂਝਹਿ ॥
## ਇਕਿ ਮਨੂਆ ਮਾਰਿ; ਮਨੈ ਸਿਉ ਲੂਝਹਿ ॥

ਕਈ ਤੀਰਥਾਂ ਆਦਿ ਤੇ ਇਸਨਾਨੁ = ਨਹਾਉਣਾ ਤੇ ਦਾਨੁ = ਖੈਰਾਤ ਦੇਣਾ ਕਰਹਿ = ਕਰਦੇ ਹਨ, ਪਰ ਆਪਣੇ ਸਰੂਪ ਨੂੰ ਬੂਝਹਿ = ਬੁੱਝਦੇ ਨਹੀਂ ਹਨ **ਵਾ:** ਗੁਰਾਂ ਤੋਂ ਅੰਮ੍ਰਿਤ ਨਾਮ ਨੂੰ ਜਪਣ ਬਾਬਤ ਨਹੀਂ ਪੁੱਛਦੇ।

ਇਕਿ = ਕਈ ਗੁਰਮੁਖ ਜਨ ਆਪਣੇ ਮਨੂਆ = ਮਨ ਦੇ ਸੰਕਲਪਾਂ-ਵਿਕਲਪਾਂ ਨੂੰ ਮਾਰਿ = ਖ਼ਤਮ ਕਰਕੇ ਸਦਾ ਮਨੈ = ਮਨ ਦੇ ਸਿਉ = ਨਾਲ ਹੀ ਲੂਝਹਿ = ਝਗੜਦੇ ਰਹਿੰਦੇ ਹਨ **ਵਾ:** ਮਨ ਨੂੰ ਚੰਗਾ ਬਣਾਉਣਾ ਚਾਹੁੰਦੇ ਰਹਿੰਦੇ ਹਨ।

## ਸਾਚੈ ਸਬਦਿ ਰਤੇ ਇਕ ਰੰਗੀ; ਸਾਚੈ ਸਬਦਿ ਮਿਲਾਈ ਹੇ ॥੧੧॥

ਉਹ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਇਕ ਰੰਗੀ = ਇਕ ਵਾਹਿਗੁਰੂ ਦੇ ਰੰਗ ਵਾਲੇ, ਭਾਵ ਇੱਕੋ ਸਰੂਪ ਹੋ ਜਾਂਦੇ ਹਨ, ਪਰਮੇਸ਼ਰ ਨੇ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਹੀ ਉਨ੍ਹਾਂ ਦੀ ਬਿਰਤੀ ਮਿਲਾਈ = ਮਿਲਾਉਣਾ ਕੀਤੀ ਹੇ = ਹੈ ॥੧੧॥

## ਆਪੇ ਸਿਰਜੇ; ਦੇ ਵਡਿਆਈ ॥ ਆਪੇ ਭਾਣੈ; ਦੇਇ ਮਿਲਾਈ ॥

ਪਰਮੇਸ਼ਰ ਆਪ ਹੀ ਸਭ ਸੰਸਾਰ ਨੂੰ ਸਿਰਜੇ = ਸਿਰਜਦਾ, ਰਚਦਾ ਹੈ ਅਤੇ ਆਪ ਹੀ ਵਡਿਆਈ = ਸ਼ੋਭਾ ਦੇ = ਦੇਂਦਾ ਹੈ **ਵਾ:** ਆਪ ਹੀ ਜਗਿਆਸੂਆਂ ਦੇ ਹਿਰਦੇ ਅੰਦਰ ਸ਼ੁੱਭ ਗੁਣ ਸਿਰਜਦਾ ਹੈ ਅਤੇ ਆਪ ਹੀ ਨਾਮ, ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਦੇਂਦਾ ਹੈ।

ਆਪੇ = ਆਪ ਹੀ ਆਪਣੇ ਭਾਣੈ = ਹੁਕਮ ਅਨੁਸਾਰ ਸ਼ਰਧਾ ਦੇਇ = ਦੇ ਕੇ ਗੁਰਾਂ ਨਾਲ ਮਿਲਾਈ = ਮੇਲ ਦੇਂਦਾ ਹੈ **ਵਾ:** ਨਿਸਚਾ ਦੇ ਕੇ ਆਪਣੇ ਸਰੂਪ ਵਿਚ ਮੇਲ ਲੈਂਦਾ ਹੈ।

## ਆਪੇ ਨਦਰਿ ਕਰੇ ਮਨਿ ਵਸਿਆ; ਮੇਰੈ ਪ੍ਰਭਿ ਇਉ ਫੁਰਮਾਈ ਹੇ ॥੧੨॥

ਪ੍ਰਭੂ ਆਪੇ = ਆਪ ਹੀ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇ = ਕਰਦਾ ਹੈ ਅਤੇ ਗੁਰਮੁਖਾਂ ਦੇ

ਮਨਿ = ਹਿਰਦੇ ਵਿਚ ਵਸਿਆ = ਵੱਸ ਜਾਂਦਾ ਹੈ, ਮੇਰੈ = ਸਾਡੇ ਪ੍ਰਭਿ = ਸਮਰੱਥ ਪ੍ਰਭੂ ਨੇ ਇਉ = ਇਵੇਂ ਹੀ ਮੇਰੇ ਤਾਈਂ ਸਿੱਖਿਆ ਫੁਰਮਾਈ = ਫ਼ਰਮਾਉਣਾ ਕੀਤੀ ਹੇ = ਹੈ ॥੧੨॥

## ਸਤਿਗੁਰੁ ਸੇਵਹਿ; ਸੇ ਜਨ ਸਾਚੇ ॥ ਮਨਮੁਖ; ਸੇਵਿ ਨ ਜਾਣਨਿ ਕਾਚੇ ॥

ਜੋ ਸਤਿਗੁਰਾਂ ਦੀ ਸੇਵਹਿ = ਸੇਵਾ ਕਰਦੇ ਹਨ, ਸੇ = ਉਹ ਜਨ = ਪੁਰਖ ਸਾਚੇ = ਸੱਚੇ ਜੀਵਨ ਵਾਲੇ ਹਨ।

ਮਨਮੁਖ ਪੁਰਖ ਕਾਚੇ = ਕੱਚੇ ਵਿਸ਼ਿਆਂ ਵਿਚ ਲੱਗੇ ਹੋਏ ਹਨ, ਜਿਸ ਕਰਕੇ ਉਹ ਸਤਿਗੁਰਾਂ ਦੀ ਸੇਵਾ ਕਰਨੀ ਨਹੀਂ ਜਾਣਨਿ = ਜਾਣਦੇ।

## ਆਪੇ ਕਰਤਾ ਕਰਿ ਕਰਿ ਵੇਖੈ; ਜਿਉ ਭਾਵੈ ਤਿਉ ਲਾਈ ਹੇ ॥੧੩॥

ਕਰਤਾ = ਰਚਨਹਾਰ ਪ੍ਰਭੂ ਆਪੇ = ਆਪ ਹੀ ਜਗਤ ਨੂੰ ਪੈਦਾ ਕਰਿ = ਕਰਕੇ ਫੇਰ ਪਾਲਣਾ ਕਰਿ = ਕਰਕੇ ਵੇਖੈ = ਵੇਖ ਰਿਹਾ ਹੈ, ਉਸਨੂੰ ਜਿਉ = ਜਿਵੇਂ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਹੀ ਜੀਵਾਂ ਦੀ ਵਾਸ਼ਨਾ ਅਨੁਸਾਰ ਕਰਮਾਂ ਵਿਚ ਲਾਈ = ਲਾ ਦੇਂਦਾ ਹੇ = ਹੈ ॥੧੩॥

## ਜੁਗਿ ਜੁਗਿ ਸਾਚਾ; ਏਕੋ ਦਾਤਾ ॥ ਪੂਰੈ ਭਾਗਿ; ਗੁਰ ਸਬਦੁ ਪਛਾਤਾ ॥

ਹੇ ਭਾਈ! ਜੁਗਾਂ ਜੁਗਾਂ ਵਿਚ ਸਾਚਾ = ਸੱਚਾ ਪ੍ਰਭੂ ਹੀ ਏਕੋ = ਇਕ ਦਾਤਾ = ਦਾਤਾਂ ਦੇਣ ਵਾਲਾ ਹੈ।

ਜਿਨ੍ਹਾਂ ਦੇ ਪੂਰੈ = ਪੂਰਨ ਭਾਗ ਹਨ, ਉਨ੍ਹਾਂ ਨੇ ਗੁਰਾਂ ਦੇ ਸਬਦ = ਉਪਦੇਸ਼ ਦੁਆਰਾ ਉਸ ਪਰਮੇਸ਼ਰ ਦੇ ਸਰੂਪ ਨੂੰ ਪਛਾਤਾ = ਪਛਾਨਣਾ ਕੀਤਾ ਹੈ।

## ਸਬਦਿ ਮਿਲੇ ਸੇ ਵਿਛੁੜੇ ਨਾਹੀ; ਨਦਰੀ ਸਹਜਿ ਮਿਲਾਈ ਹੇ ॥੧੪॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਿਲੇ ਹਨ, ਸੇ = ਉਹ ਕਦੇ ਵੀ ਵਿਛੁੜੇ = ਵਿੱਛੜਦੇ ਨਹੀਂ ਹਨ, ਪਰਮੇਸ਼ਰ ਨੇ ਆਪਣੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਸਹਜਿ = ਸੁਭਾਵਿਕ ਹੀ ਆਪਣੇ ਸਰੂਪ ਵਿਚ ਮਿਲਾਈ = ਮਿਲਾ ਲਏ ਹਨ ॥੧੪॥

## ਹਉਮੈ ਮਾਇਆ; ਮੈਲੁ ਕਮਾਇਆ ॥ ਮਰਿ ਮਰਿ ਜੰਮਹਿ; ਦੂਜਾ ਭਾਇਆ ॥

ਜੋ ਮਨੁੱਖ ਮਾਇਆ ਦੀ ਹਉਮੈ = ਹੰਗਤਾ ਕਰਕੇ ਮੈਲੁ = ਮਲੀਨ, ਪਾਪਾਂ ਵਾਲੇ ਕਰਮਾਂ ਨੂੰ ਕਮਾਇਆ = ਕਮਾਉਣਾ ਕਰਦੇ ਹਨ।

ਉਹ ਦੂਜਾ ਭਾਇਆ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਮਰ ਮਰ ਕੇ ਜੰਮਹਿ = ਜੰਮਦੇ ਰਹਿੰਦੇ ਹਨ **ਵਾ:** ਮਰਿ = ਮੌਤ ਦੇ ਮਾਰੇ ਹੋਏ ਮਰਦੇ ਤੇ ਵਾਸ਼ਨਾ ਦੇ ਬੱਝੇ ਹੋਏ ਜੰਮਦੇ ਰਹਿੰਦੇ ਹਨ।

## ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ; ਮਨਿ ਦੇਖਹੁ ਲਿਵ ਲਾਈ ਹੇ ॥੧੫॥

ਸਤਿਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਮੁਕਤਿ = ਮੁਕਤੀ ਨਹੀਂ ਹੋਈ, ਜੇਕਰ ਕੋਈ ਸੰਸਾ ਹੈ ਤਾਂ ਮਨਿ = ਹਿਰਦੇ ਵਿਚ ਲਿਵ = ਬਿਰਤੀ ਲਾਈ = ਲਗਾ ਕੇ ਦੇਖਹੁ = ਦੇਖ ਲਵੋ, ਕਿਸੇ ਦੀ ਵੀ ਮੁਕਤੀ ਨਹੀਂ ਹੋਈ ਹੈ **ਵਾ:** ਮਨ ਦੀ ਬਿਰਤੀ ਲਗਾ ਕੇ ਦੇਖੋ, ਜਿਸ ਨੇ ਗੁਰਾਂ ਦੁਆਰਾ ਆਪਣੀ ਬਿਰਤੀ ਲਾਈ ਹੈ, ਉਸੇ ਦੀ ਮੁਕਤੀ ਹੋਈ ਹੈ ॥੧੫॥

[ਅੰਗ ੧੦੪੭]

## ਜੋ ਤਿਸੁ ਭਾਵੈ; ਸੋਈ ਕਰਸੀ ॥ ਆਪਹੁ ਹੋਆ; ਨਾ ਕਿਛੁ ਹੋਸੀ ॥

ਹੇ ਭਾਈ ! ਜੋ = ਜਿਹੜਾ ਕੁਝ ਵੀ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋਈ = ਉਹੀ ਤਿੰਨਾਂ ਕਾਲਾਂ ਵਿਚ ਕਰਸੀ = ਕਰਦਾ ਹੈ।

ਆਪਹੁ = ਆਪ ਦੇ ਹੰਕਾਰ ਨਾਲ ਨਾ ਕੁਝ ਪਿੱਛੇ ਹੋਆ = ਹੋਇਆ ਸੀ ਅਤੇ ਨਾ ਹੀ ਕਿਛੁ = ਕੁਝ ਅੱਗੇ ਨੂੰ ਹੋਸੀ = ਹੋਵੇਗਾ।

## ਨਾਨਕ ਨਾਮੁ ਮਿਲੈ ਵਡਿਆਈ; ਦਰਿ ਸਾਚੈ ਪਤਿ ਪਾਈ ਹੇ ॥੧੬॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਗੁਰਾਂ ਦੀ ਕਿਰਪਾ ਦੁਆਰਾ ਨਾਮ ਦੀ ਵਡਿਆਈ = ਸ਼ੋਭਾ ਮਿਲੀ ਹੈ, ਉਨ੍ਹਾਂ ਨੇ ਸਾਚੈ = ਸੱਚੇ ਸਾਧਸੰਗਤ, ਸਚਖੰਡ ਰੂਪੀ ਦਰਿ = ਦੁਆਰੇ ਵਿਚ ਪਤਿ = ਇੱਜ਼ਤ ਪਾਈ = ਪਾਉਣਾ ਕੀਤੀ ਹੇ = ਹੈ ॥੧੬॥੩॥

## ਮਾਰੂ ਮਹਲਾ ੩ ॥

## ਜੋ ਆਇਆ; ਸੋ ਸਭੁ ਕੋ ਜਾਸੀ ॥ ਦੂਜੈ ਭਾਇ; ਬਾਧਾ ਜਮ ਫਾਸੀ ॥

ਹੇ ਭਾਈ ! ਜੋ = ਜਿਹੜਾ ਵੀ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੈ, ਸੋ = ਉਹ ਸਭ ਕੋ = ਕੋਈ ਸਰੀਰ ਕਰਕੇ ਚਲਿਆ ਜਾਸੀ = ਜਾਵੇਗਾ।

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਾ ਹੋਇਆ ਜੀਵ ਜਮ = ਜਮਦੂਤਾਂ ਦੀ ਫਾਸੀ = ਫਾਹੀ ਵਿਚ ਬਾਧਾ = ਬੱਝ ਜਾਂਦਾ ਹੈ।

## ਸਤਿਗੁਰਿ ਰਾਖੇ ਸੇ ਜਨ ਉਬਰੇ; ਸਾਚੇ ਸਾਚਿ ਸਮਾਈ ਹੇ ॥੧॥

ਜਿਹੜੇ ਪੁਰਖ ਸਤਿਗੁਰਾਂ ਨੇ ਕਿਰਪਾ ਕਰਕੇ ਦ੍ਵੈਤ-ਭਾਵ ਤੋਂ ਰਾਖੇ = ਰੱਖ ਲਏ ਹਨ, ਸੇ = ਉਹ ਜਨ = ਪੁਰਖ ਮਾਇਆ, ਜਮਾਂ ਦੇ ਬੰਧਨਾਂ ਤੋਂ ਉਬਰੇ = ਬਚੇ ਹਨ, ਉਹ ਸਾਚੇ = ਸੱਚਾ ਨਾਮ ਜਪਣ ਵਾਲਿਆਂ ਦੀ ਸਾਚਿ = ਸੱਚ ਸਰੂਪ ਵਿਚ ਸਮਾਈ = ਲੀਨਤਾ ਹੋਈ ਹੇ = ਹੈ ॥੧॥

## ਆਪੇ ਕਰਤਾ; ਕਰਿ ਕਰਿ ਵੇਖੈ ॥ ਜਿਸ ਨੋ ਨਦਰਿ ਕਰੇ; ਸੋਈ ਜਨੁ ਲੇਖੈ ॥

ਪ੍ਰਭੂ ਆਪ ਹੀ ਸਭ ਸੰਸਾਰ ਦਾ ਕਰਤਾ = ਰਚਨਹਾਰ ਹੈ, ਪ੍ਰਭੂ ਆਪ ਹੀ ਸੰਸਾਰ ਨੂੰ ਉਤਪਤ ਕਰਿ = ਕਰਕੇ ਫੇਰ ਪਾਲਣਾ ਕਰਿ = ਕਰਕੇ ਵੇਖੈ = ਦੇਖ ਰਿਹਾ ਹੈ।

ਜਿਸ ਨੋ = ਜਿਸ ਉਪਰ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਸੋਈ = ਉਹੀ ਜਨੁ = ਪੁਰਖ ਲੇਖੈ = ਪਰਵਾਨਗੀ ਵਿਚ ਪੈਂਦਾ ਹੈ।

## ਗੁਰਮੁਖਿ ਗਿਆਨੁ, ਤਿਸੁ ਸਭੁ ਕਿਛੁ ਸੂਝੈ; ਅਗਿਆਨੀ ਅੰਧੁ ਕਮਾਈ ਹੇ ॥੨॥

ਜਿਸ ਮਨੁੱਖ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਗਿਆਨ ਪ੍ਰਾਪਤ ਹੋਇਆ ਹੈ, ਤਿਸੁ = ਉਸ ਨੂੰ ਭਲਾ ਬੁਰਾ ਸਭੁ = ਸਾਰਾ ਕਿਛੁ = ਕੁਝ ਸੂਝੈ = ਸੁੱਝ, ਦਿਸ ਆਉਂਦਾ ਹੈ **ਵਾ:** ਸਭ ਕੁਝ ਬ੍ਰਹਮ ਰੂਪ ਹੀ ਦਿਸ ਆਉਂਦਾ ਹੈ ਅਤੇ ਅਗਿਆਨੀ = ਗਿਆਨ ਤੋਂ ਰਹਿਤ ਪੁਰਖ ਅੰਧੁ = ਅਗਿਆਨਤਾਈ ਵਾਲੇ ਕਰਮਾਂ ਦੀ ਕਮਾਈ ਕਰਦਾ ਰਹਿੰਦਾ ਹੈ ॥੨॥

## ਮਨਮੁਖ ਸਹਸਾ; ਬੂਝ ਨ ਪਾਈ ॥ ਮਰਿ ਮਰਿ ਜੰਮੈ; ਜਨਮੁ ਗਵਾਈ ॥

ਮਨਮੁਖ ਪੁਰਖ ਨੂੰ ਹਰ ਵੇਲੇ ਪ੍ਰਮਾਣ, ਪ੍ਰਮੇਯ ਆਦਿ ਸਹਸਾ = ਸੰਸਾ ਬਨਿਆ ਰਹਿੰਦਾ ਹੈ, ਜਿਸ ਕਰਕੇ ਉਸ ਨੇ ਆਪਣੇ ਸਰੂਪ ਦੀ ਬੂਝ = ਸੋਝੀ ਨਹੀਂ ਪਾਈ = ਪਾਉਣਾ ਕੀਤੀ।

ਉਹ ਮਰਿ = ਮੌਤ ਦਾ ਮਾਰਿਆ ਹੋਇਆ ਮਰ ਮਰ ਕੇ ਜੰਮੈ = ਜੰਮਦਾ ਰਹਿੰਦਾ ਹੈ, ਉਹ ਆਪਣਾ ਅਮੋਲਕ ਮਨੁੱਖਾ ਜਨਮ ਵੀ ਵਿਅਰਥ ਗਵਾਈ = ਗੁਆ ਜਾਂਦਾ ਹੈ।

## ਗੁਰਮੁਖਿ ਨਾਮਿ ਰਤੇ, ਸੁਖੁ ਪਾਇਆ; ਸਹਜੇ ਸਾਚਿ ਸਮਾਈ ਹੇ ॥੩॥

ਜੋ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੇ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ, ਸਹਜੇ = ਸੁਤੇ-ਸਿੱਧ ਹੀ ਉਨ੍ਹਾਂ ਦੀ ਬਿਰਤੀ ਸਾਚਿ = ਸੱਚ ਸਰੂਪ ਵਿਚ ਸਮਾਈ = ਲੀਨ ਹੋਈ ਹੈ ॥੩॥

## ਧੰਧੈ ਧਾਵਤ; ਮਨੁ ਭਇਆ ਮਨੂਰਾ ॥ ਫਿਰਿ ਹੋਵੈ ਕੰਚਨੁ; ਭੇਟੈ ਗੁਰੁ ਪੂਰਾ ॥

ਦੁਨੀਆਂ, ਮਾਇਆ ਦੇ ਧੰਧੈ = ਧੰਦਿਆਂ ਵਿਚ ਮਨਮੁਖਾਂ ਦਾ ਮਨ ਪਾਪਾਂ ਰੂਪੀ ਮਨੂਰਾ = ਨਿਕੰਮਾ ਲੋਹਾ ਭਇਆ = ਹੋਇਆ ਪਿਆ ਹੈ।

ਜੇਕਰ ਪੂਰਾ = ਪੂਰਨ ਗੁਰੂ ਭੇਟੈ = ਮਿਲ ਪਵੇ ਤਾਂ ਫਿਰਿ = ਫੇਰ ਕੰਚਨੁ = ਸੋਨੇ ਦੀ ਨਿਆਈਂ ਸ਼ੁੱਧ ਚਿੱਤ ਵਾਲਾ ਹੋਵੈ = ਹੋ ਜਾਂਦਾ ਹੈ **ਵਾ:** ਸੋਨੇ ਦੀ ਨਿਆਈਂ ਸ਼ੁੱਧ ਸਰੂਪ ਬ੍ਰਹਮ ਦਾ ਰੂਪ ਹੋ ਜਾਂਦਾ ਹੈ।

## ਆਪੇ ਬਖਸਿ ਲਏ ਸੁਖੁ ਪਾਏ; ਪੂਰੈ ਸਬਦਿ ਮਿਲਾਈ ਹੇ ॥੪॥

ਜਿਸ ਨੂੰ ਪ੍ਰਭੂ ਆਪੇ = ਆਪ ਬਖਸਿ = ਬਖ਼ਸ਼ ਲੈਂਦਾ ਹੈ, ਉਹ ਆਤਮਿਕ ਸੁਖੁ = ਅਨੰਦ ਪਾਏ = ਪਾ ਲੈਂਦਾ ਹੈ, ਫੇਰ ਉਸ ਕੋਲੋਂ ਪੂਰੈ = ਪੂਰਨ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਵਾ ਕੇ ਆਪਣੇ ਸਰੂਪ ਵਿਚ ਮਿਲਾਈ = ਮੇਲ ਲੈਂਦਾ ਹੈ ॥੪॥

## ਦੁਰਮਤਿ ਝੂਠੀ; ਬੁਰੀ ਬੁਰਿਆਰਿ ॥ ਅਉਗਣਿਆਰੀ; ਅਉਗਣਿਆਰਿ ॥

ਦੁਰਮਤਿ = ਖੋਟੀ ਮਤ ਵਾਲੀ ਜੀਵ ਰੂਪੀ ਇਸਤ੍ਰੀ ਝੂਠੀ ਅਤੇ ਬੁਰੀ ਬੁਰਿਆਰਿ = ਬੁਰਿਆਂ ਤੋਂ ਵੀ ਬੁਰੀ ਹੈ **ਵਾ:** ਬੁਰੀ ਸੰਗਤ ਕਰਕੇ ਬੁਰੀ ਹੋ ਰਹੀ ਹੈ **ਵਾ:** ਇਸ ਲੋਕ ਵਿਚ ਵੀ ਬੁਰੀ ਹੈ ਅਤੇ ਪ੍ਰਲੋਕ ਵਿਚ ਵੀ ਬੁਰੀ ਹੈ।

ਉਸਦੀ ਅਉਗਣਿਆਰੀ = ਗੁਨਾਹਾਂ ਨੂੰ ਕਰਨ ਵਾਲੀ ਬਿਰਤੀ ਨੇ ਉਸਨੂੰ ਅਉਗਣਿਆਰਿ = ਗੁਨਾਹਾਂ ਦੇ ਕਰਨ ਵਾਲੀ ਬਣਾ ਦਿੱਤਾ ਹੈ।

## ਕਚੀ ਮਤਿ ਫੀਕਾ ਮੁਖਿ ਬੋਲੈ; ਦੁਰਮਤਿ ਨਾਮੁ ਨ ਪਾਈ ਹੇ ॥੫॥

ਉਸਦੀ ਮਤਿ = ਬੁੱਧੀ ਕਚੀ = ਕੱਚੇ ਵਿਸ਼ਿਆਂ ਵਾਲੀ ਹੈ, ਉਹ ਮੁਖਿ = ਮੂੰਹੋਂ ਵੀ ਫੀਕਾ = ਬੇ-ਰਸੀ ਦੇ ਬਚਨ ਬੋਲੈ = ਬੋਲਦੀ ਹੈ, ਦੁਰਮਤਿ = ਖੋਟੀ ਮੱਤ ਕਰਕੇ ਉਹ ਪਰਮੇਸ਼ਰ ਦੇ ਨਾਮ ਨੂੰ ਨਹੀਂ ਪਾ ਸਕਦੀ ਹੇ = ਹੈ ॥੫॥

## ਅਉਗਣਿਆਰੀ; ਕੰਤ ਨ ਭਾਵੈ ॥ ਮਨ ਕੀ ਜੂਠੀ; ਜੂਠੁ ਕਮਾਵੈ ॥

ਅਉਗਣਿਆਰੀ = ਗੁਨਾਹਾਂ ਨਾਲ ਭਰੀ ਹੋਈ ਜੀਵ ਰੂਪ ਇਸਤ੍ਰੀ ਕੰਤ = ਪਤੀ ਪਰਮੇਸ਼ਰ ਨੂੰ ਭਾਵੈ = ਚੰਗੀ ਨਹੀਂ ਲੱਗਦੀ।

ਉਹ ਮਨ ਕੀ = ਦੀ ਵੀ ਜੂਠੀ = ਅਪਵਿੱਤਰ ਹੈ ਅਤੇ ਸਰੀਰ ਕਰਕੇ ਵੀ ਜੂਠੁ = ਅਪਵਿੱਤ੍ਰਤਾ ਵਾਲੇ ਕਰਮ ਕਮਾਵੈ = ਕਮਾਉਂਦੀ ਹੈ।

## ਪਿਰ ਕਾ ਸਾਉ ਨ ਜਾਣੈ ਮੂਰਖਿ; ਬਿਨੁ ਗੁਰ ਬੂਝ ਨ ਪਾਈ ਹੇ ॥੬॥

ਉਹ ਮੂਰਖਿ = ਬੇ-ਸਮਝ ਜੀਵ ਰੂਪੀ ਇਸਤ੍ਰੀ ਪਿਰ = ਪਤੀ ਅਕਾਲ ਪੁਰਖ ਕਾ = ਦਾ ਸਾਉ = ਅਨੰਦ ਨ = ਨਹੀਂ ਜਾਣੈ = ਜਾਣਦੀ, ਗੁਰਾਂ ਤੋਂ ਬਿਨੁ = ਬਗ਼ੈਰ ਕਿਸੇ ਨੇ ਵੀ ਆਤਮਿਕ ਜੀਵਨ ਦੀ ਬੂਝ = ਸਿੱਖਿਆ ਨਹੀਂ ਪਾਈ = ਪ੍ਰਾਪਤ ਕੀਤੀ ਹੇ = ਹੈ ॥੬॥

## ਦੁਰਮਤਿ ਖੋਟੀ; ਖੋਟੁ ਕਮਾਵੈ ॥ ਸੀਗਾਰੁ ਕਰੇ; ਪਿਰ ਖਸਮ ਨ ਭਾਵੈ ॥

ਦੁਰਮਤਿ = ਮੂਰਖਤਾ ਵਾਲੀ ਜੀਵ ਰੂਪੀ ਇਸਤ੍ਰੀ ਖੋਟੀ = ਬੁਰੇ ਆਚਰਣ ਵਾਲੀ ਹੈ, ਉਹ ਖੋਟੁ = ਦੋਸ਼, ਖੋਟਤਾਈ ਵਾਲੇ ਕੰਮਾਂ ਨੂੰ ਹੀ ਕਮਾਵੈ = ਕਮਾਉਂਦੀ ਹੈ।

ਬਾਹਰੋਂ ਸਾਧਨਾ ਰੂਪੀ ਸੀਗਾਰੁ = ਸ਼ਿੰਗਾਰ ਵੀ ਕਰੇ = ਕਰਦੀ ਹੈ, ਪਰ ਪਿਰ = ਪਤੀ ਖਸਮ = ਅਕਾਲ ਪੁਰਖ ਨੂੰ ਨਹੀਂ ਭਾਵੈ = ਭਾਉਂਦੀ।

## ਗੁਣਵੰਤੀ ਸਦਾ ਪਿਰੁ ਰਾਵੈ; ਸਤਿਗੁਰਿ ਮੇਲਿ ਮਿਲਾਈ ਹੇ ॥੭॥

ਗੁਣਵੰਤੀ = ਗੁਣਾਂ ਵਾਲੀ ਗੁਰਮੁਖ ਜੀਵ ਰੂਪੀ ਇਸਤ੍ਰੀ ਸਦਾ = ਹਮੇਸ਼ਾ ਪਿਰੁ = ਪਤੀ ਅਕਾਲ ਪੁਰਖ ਦੇ ਅਨੰਦ ਨੂੰ ਰਾਵੈ = ਮਾਣਦੀ ਹੈ, ਸਤਿਗੁਰਾਂ ਨੇ ਉਸਦੀ ਬਿਰਤੀ, ਬੁੱਧੀ ਆਪਦੇ ਮੇਲ ਵਿਚ ਮਿਲਾਈ = ਮਿਲਾ ਲਈ ਹੈ ॥੭॥

## ਆਪੇ ਹੁਕਮੁ ਕਰੇ; ਸਭੁ ਵੇਖੈ ॥ ਇਕਨਾ ਬਖਸਿ ਲਏ; ਧੁਰਿ ਲੇਖੈ ॥

ਪਰਮੇਸ਼ਰ ਆਪ ਹੀ ਆਪਣੇ ਹੁਕਮ ਵਿਚ ਸਾਰੇ ਜਗਤ ਨੂੰ ਰਚਨਾ ਕਰੇ = ਕਰਦਾ ਹੈ ਅਤੇ ਆਪ ਹੀ ਸਭੁ = ਸਾਰੇ ਜੀਵਾਂ ਦੇ ਕਰਮਾਂ ਨੂੰ ਵੇਖੈ = ਦੇਖਣਾ ਕਰਦਾ ਹੈ।

ਧੁਰਿ = ਧੁਰ ਦਰਗਾਹੋਂ ਲੇਖੈ = ਲਿਖੇ ਹੋਏ ਲੇਖਾਂ ਅਨੁਸਾਰ ਇਕਨਾਂ ਗੁਰਮੁਖ ਜਨਾਂ ਨੂੰ ਬਖਸਿ = ਬਖ਼ਸ਼ ਲਏ = ਲੈਂਦਾ ਹੈ।

## ਅਨਦਿਨੁ ਨਾਮਿ ਰਤੇ, ਸਚੁ ਪਾਇਆ; ਆਪੇ ਮੇਲਿ ਮਿਲਾਈ ਹੇ ॥੮॥

ਜੋ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ, ਉਨ੍ਹਾਂ ਨੇ ਸੱਚ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਪਰਮੇਸ਼ਰ ਨੇ ਆਪ ਹੀ ਉਨ੍ਹਾਂ ਨੂੰ ਗੁਰਾਂ ਦੇ ਮੇਲ ਵਿਚ ਮਿਲਾ ਕੇ ਆਪਣੇ ਸਰੂਪ ਨਾਲ ਮਿਲਾਉਣਾ ਕੀਤਾ ਹੇ = ਹੈ ॥੮॥

## ਹਉਮੈ ਧਾਤੁ; ਮੋਹ ਰਸਿ ਲਾਈ ॥ ਗੁਰਮੁਖਿ ਲਿਵ ਸਾਚੀ; ਸਹਜਿ ਸਮਾਈ ॥

ਧਾਤੁ = ਮਾਇਆ ਜੀਵਾਂ ਨੂੰ ਦੇਹ ਦੀ ਹਉਮੈ = ਹੰਗਤਾ, ਸੰਬੰਧੀਆਂ ਆਦਿ ਦੇ ਮੋਹ ਅਤੇ ਸ਼ਬਦ ਸਪਰਸ਼ ਆਦਿ ਰਸਿ = ਰਸਾਂ ਕਸਾਂ ਵਿਚ ਲਾਈ ਰੱਖਦੀ ਹੈ **ਅਥਵਾ** ਹਉਮੈ ਵਾਲੇ ਪੁਰਸ਼ ਜੂਨਾਂ ਵਿਚ ਧਾਤੁ = ਧਾਉਂਦੇ ਰਹਿੰਦੇ ਹਨ, ਸਰੀਰਾਂ ਨਾਲ ਮੋਹ ਹੋਣ ਕਰਕੇ ਉਨ੍ਹਾਂ ਦੀ ਬਿਰਤੀ ਰਸਾਂ ਕਸਾਂ ਵਿਚ ਲੱਗੀ ਰਹਿੰਦੀ ਹੈ।

ਗੁਰਮੁਖ ਜਨਾਂ ਦੀ ਸਾਚੀ = ਸੱਚੀ ਲਿਵ = ਬਿਰਤੀ ਹੈ, ਕਿਉਂਕਿ ਉਹ ਸਹਜਿ = ਸੁਤੇ-ਸਿੱਧ ਹੀ **ਵਾ:** ਸਹਿਜ ਸਰੂਪ ਵਿਚ, ਵਾਹਿਗੁਰੂ ਦੇ ਸਰੂਪ ਵਿਚ ਸਮਾਈ = ਮਿਲੀ ਰਹਿੰਦੀ ਹੈ।

**ਆਪੇ ਮੇਲੈ ਆਪੇ ਕਰਿ ਵੇਖੈ; ਬਿਨੁ ਸਤਿਗੁਰ ਬੂਝ ਨ ਪਾਈ ਹੇ ॥੯॥**

ਹਰੀ ਆਪੇ = ਆਪ ਹੀ ਗੁਰਾਂ ਨਾਲ ਮੇਲੈ = ਮੇਲਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਸਾਧਨਾ ਨੂੰ ਕਰਿ = ਕਰਕੇ ਆਪਣੇ ਸਰੂਪ ਨੂੰ ਵੇਖੈ = ਦੇਖਦਾ ਹੈ, ਪਰ ਇਹ ਬੂਝ = ਸਮਝ ਸਤਿਗੁਰਾਂ ਤੋਂ ਬਿਨੁ = ਬਗ਼ੈਰ ਨਹੀਂ ਪਾਈ ਜਾਂਦੀ ਹੇ = ਹੈ ॥੯॥

**ਇਕਿ ਸਬਦੁ ਵੀਚਾਰਿ; ਸਦਾ ਜਨ ਜਾਗੇ ॥**
**ਇਕਿ ਮਾਇਆ ਮੋਹਿ; ਸੋਇ ਰਹੇ ਅਭਾਗੇ ॥**

ਇਕ ਗੁਰਮੁਖ ਜਨ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਵਿਚਾਰ ਕੇ ਸਦਾ = ਹਮੇਸ਼ਾ ਗਿਆਨ ਅਵਸਥਾ ਵਿਚ ਜਾਗੇ = ਜਾਗਦੇ ਹਨ।

ਇਕ ਅਭਾਗੇ = ਭਾਗਾਂ ਤੋਂ ਹੀਣੇ ਮਨਮੁਖ ਪੁਰਖ ਮਾਇਆ ਦੇ ਮੋਹ ਵਿਚ ਸੋਇ = ਸੁੱਤੇ ਰਹੇ = ਰਹਿੰਦੇ ਹਨ।

**ਆਪੇ ਕਰੇ ਕਰਾਏ ਆਪੇ; ਹੋਰੁ ਕਰਣਾ ਕਿਛੂ ਨ ਜਾਈ ਹੇ ॥੧੦॥**

ਪਰਮੇਸ਼ਰ ਆਪ ਹੀ ਜਗਿਆਸੂ ਰੂਪ ਹੋ ਕੇ ਨਾਮ ਸਿਮਰਨ ਦਾ ਅਭਿਆਸ ਕਰੇ = ਕਰਦਾ ਹੈ, ਆਪ ਹੀ ਗੁਰੂ ਰੂਪ ਹੋ ਕੇ ਨਾਮ ਸਿਮਰਨ ਕਰਾਏ = ਕਰਾਉਂਦਾ ਹੈ **ਵਾ:** ਆਪ ਹੀ ਜਗਤ ਨੂੰ ਪੈਦਾ ਕਰਦਾ ਹੈ, ਆਪ ਹੀ ਜੀਵਾਂ ਦੀ ਵਾਸ਼ਨਾ ਅਨੁਸਾਰ ਉਨ੍ਹਾਂ ਕੋਲੋਂ ਕਰਮ ਕਰਾਉਂਦਾ ਹੈ, ਹੋਰ ਕਿਸੇ ਪਾਸੋਂ ਕਿਛੂ = ਕੁਝ ਵੀ ਕਰਣਾ = ਕੀਤਾ ਨਹੀਂ ਜਾ ਸਕਦਾ ਹੇ = ਹੈ ॥੧੦॥

**ਕਾਲੁ ਮਾਰਿ; ਗੁਰ ਸਬਦਿ ਨਿਵਾਰੇ ॥ ਹਰਿ ਕਾ ਨਾਮੁ; ਰਖੈ ਉਰ ਧਾਰੇ ॥**

ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਮਾਰਿ = ਮਾਰਨ ਵਾਲੇ ਕਾਲ ਦੇ ਭੈ ਨੂੰ ਨਿਵਾਰੇ = ਨਵਿਰਤ ਕਰ ਦੇਂਦੇ ਹਨ।

ਉਹ ਹਰਿ = ਪਰਮੇਸ਼ਰ ਕਾ = ਦਾ ਨਾਮ ਸਦਾ ਆਪਣੇ ਉਰਿ = ਹਿਰਦੇ ਵਿਚ ਧਾਰੇ = ਧਾਰਨ ਕਰਕੇ ਰਖੈ = ਰੱਖਦੇ ਹਨ।

**ਸਤਿਗੁਰ ਸੇਵਾ ਤੇ ਸੁਖੁ ਪਾਇਆ; ਹਰਿ ਕੈ ਨਾਮਿ ਸਮਾਈ ਹੇ ॥੧੧॥**

ਉਨ੍ਹਾਂ ਨੇ ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦੇ ਚਿੱਤ ਦੀ ਬਿਰਤੀ ਹਰਿ = ਪਰਮੇਸ਼ਰ ਕੈ = ਦੇ ਨਾਮ ਵਿਚ ਸਮਾਈ = ਲੀਨ ਹੋਈ ਰਹਿੰਦੀ ਹੈ ॥੧੧॥

**ਦੂਜੈ ਭਾਇ; ਫਿਰੈ ਦੇਵਾਨੀ ॥ ਮਾਇਆ ਮੋਹਿ; ਦੁਖ ਮਾਹਿ ਸਮਾਨੀ ॥**

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗੀ ਹੋਈ ਸ੍ਰਿਸ਼ਟੀ ਦੇਵਾਨੀ = ਕਮਲੀ ਹੋਈ ਫਿਰੈ = ਫਿਰਦੀ ਹੈ।

ਮਾਇਆ ਦੇ ਮੋਹ ਕਰਕੇ ਦੁਖ = ਕਸ਼ਟ ਮਾਹਿ = ਵਿਚ ਹੀ ਸਮਾਨੀ = ਸਮਾਈ ਰਹਿੰਦੀ ਹੈ।

**ਬਹੁਤੇ ਭੇਖ ਕਰੈ ਨਹ ਪਾਏ; ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥੧੨॥**

ਜੋ ਬਹੁਤੇ ਭੇਖ ਕਰੈ = ਕਰਦੇ ਹਨ, ਉਹ ਪਰਮੇਸ਼ਰ ਦੇ ਸਰੂਪ ਨੂੰ ਨਹ = ਨਹੀਂ ਪਾਏ = ਪਾ ਸਕਦੇ, ਇਉਂ ਸਤਿਗੁਰਾਂ ਨੂੰ ਧਾਰਨ ਕੀਤੇ ਤੋਂ ਬਗ਼ੈਰ ਸ੍ਰਿਸ਼ਟੀ ਸੁਖ ਦੀ ਪਾਈ = ਪ੍ਰਾਪਤੀ ਨਹੀਂ ਕਰ ਸਕਦੀ ਹੈ ॥੧੨॥

## ਕਿਸ ਨੋ ਕਹੀਐ; ਜਾ ਆਪਿ ਕਰਾਏ ॥
## ਜਿਤੁ ਭਾਵੈ; ਤਿਤੁ ਰਾਹਿ ਚਲਾਏ ॥

ਹੇ ਭਾਈ ! ਕਿਸੇ ਨੋ = ਨੂੰ ਕੀ ਕਹੀਐ = ਕਹਿਣਾ ਕਰੀਏ, ਜਾ = ਜਦੋਂ ਪ੍ਰਭੂ ਆਪ ਹੀ ਉਨ੍ਹਾਂ ਦੀ ਵਾਸ਼ਨਾ ਅਨੁਸਾਰ ਕਰਮ ਕਰਾਏ = ਕਰਾਉਂਦਾ ਹੈ।

ਜਿਤੁ = ਜਿਸ ਪਾਸੇ ਵੱਲ ਭਾਵੈ = ਭਾਉਂਦਾ ਹੈ, ਤਿਤੁ = ਉਸੇ ਰਾਹਿ = ਰਸਤੇ ਉਪਰ ਹੀ ਜੀਵ ਚਲਾਏ = ਚੱਲਦੇ ਹਨ।

## ਆਪੇ ਮਿਹਰਵਾਨੁ ਸੁਖਦਾਤਾ; ਜਿਉ ਭਾਵੈ ਤਿਵੈ ਚਲਾਈ ਹੇ ॥੧੩॥

ਪ੍ਰਭੂ ਆਪ ਹੀ ਮਿਹਰਵਾਨੁ = ਮਿਹਰਬਾਨੀ ਕਰਨ ਵਾਲਾ ਅਤੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ, ਜਿਉ = ਜਿਵੇਂ ਉਸਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਹੀ ਸਾਰੀ ਸ੍ਰਿਸ਼ਟੀ ਚਲਾਈ = ਤੋਰਨਾ ਕਰਦਾ ਹੈ ॥੧੩॥

## ਆਪੇ ਕਰਤਾ; ਆਪੇ ਭੁਗਤਾ ॥ ਆਪੇ ਸੰਜਮੁ; ਆਪੇ ਜੁਗਤਾ ॥

ਪ੍ਰਭੂ ਆਪੇ = ਆਪ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ = ਰਚਨਹਾਰ ਹੈ, ਆਪ ਹੀ ਜੀਵਾਂ ਵਿਚ ਬੈਠ ਕੇ ਪਦਾਰਥਾਂ ਦੇ ਭੁਗਤਾ = ਭੋਗਣ ਵਾਲਾ ਹੈ **ਅਥਵਾ** ਆਪ ਹੀ ਕਰਤਾ ਈਸ਼ਰ ਰੂਪ ਹੈ, ਆਪ ਹੀ ਭੁਗਤਾ ਭਾਵ ਜੀਵ ਰੂਪ ਹੈ।

ਆਪੇ = ਆਪ ਹੀ ਸੰਜਮੁ = ਇੰਦ੍ਰੀਆਂ ਦਾ ਦਮਨ ਕਰਕੇ ਨਿਰਲੇਪ ਰਹਿਣ ਵਾਲਾ ਹੈ, ਆਪੇ = ਆਪ ਹੀ ਸਭ ਵਿਚ ਜੁਗਤਾ = ਜੁੜਿਆ, ਮਿਲਿਆ ਹੋਇਆ ਹੈ **ਵਾ:** ਆਪ ਹੀ ਸੰਤ ਰੂਪ ਹੋ ਕੇ ਆਪਣੇ ਸਰੂਪ ਵਿਚ ਜੁੜਿਆ ਹੋਇਆ ਹੈ।

## ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ;
## ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ ॥੧੪॥

ਪ੍ਰਭੂ ਆਪੇ = ਆਪ ਹੀ ਮਾਇਆ ਦੀ ਮੈਲ ਤੋਂ ਰਹਿਤ ਨਿਰਮਲੁ = ਉੱਜਲ ਸਰੂਪ, ਮਿਹਰਵਾਨੁ = ਕਿਰਪਾ ਕਰਨ ਵਾਲਾ, (ਮਧੁ + ਸੂਦਨੁ) ਹੰਕਾਰ ਰੂਪੀ ਮਧੁ = ਮਧੂ ਦੈਂਤ ਨੂੰ ਸੂਦਨੁ = ਕੱਟਣ ਵਾਲਾ ਹੈ, ਜਿਸ ਪ੍ਰਭੂ ਦਾ ਹੁਕਮ ਕਦੇ ਵੀ ਮੇਟਿਆ ਨਹੀਂ ਜਾਈ = ਜਾਂਦਾ ਹੇ = ਹੈ ॥੧੪॥

## ਸੇ ਵਡਭਾਗੀ; ਜਿਨੀ ਏਕੋ ਜਾਤਾ ॥

ਹੇ ਭਾਈ ! ਸੇ = ਉਹ ਪੁਰਖ ਵਡਭਾਗੀ = ਵੱਡੇ ਭਾਗਾਂ ਵਾਲੇ ਹਨ, ਜਿਨੀ = ਜਿਨ੍ਹਾਂ ਨੇ ਏਕੋ = ਅਦ੍ਵੈਤ ਸਰੂਪ ਪ੍ਰਭੂ ਨੂੰ ਸਾਰਿਆਂ ਦੇ ਅੰਦਰ ਵਿਆਪਕ ਜਾਤਾ = ਜਾਣ ਲਿਆ ਹੈ ਅਤੇ ਇਹ ਵੀ ਨਿਸਚੇ ਕੀਤਾ ਹੈ ਕਿ :

**[ਅੰਗ ੧੦੪੮]**

## ਘਟਿ ਘਟਿ ਵਸਿ ਰਹਿਆ; ਜਗਜੀਵਨੁ ਦਾਤਾ ॥

ਉਹ ਸਾਰੇ ਜਗਜੀਵਨੁ = ਜਗਤ ਦਾ ਜੀਵਨ ਰੂਪ ਅਤੇ ਦਾਤਾ = ਦਾਤਾਰ ਪ੍ਰਭੂ ਚੌਹਾਂ ਖਾਣੀਆਂ ਦੇ ਘਟਾਂ ਘਟਾਂ ਵਿਚ ਵੱਸ ਰਹਿਆ = ਰਿਹਾ ਹੈ।

## ਇਕ ਥੈ ਗੁਪਤੁ, ਪਰਗਟੁ ਹੈ ਆਪੇ; ਗੁਰਮੁਖਿ ਭ੍ਰਮੁ ਭਉ ਜਾਈ ਹੇ ॥੧੫॥

ਇਕ = ਇਕ ਮਨਮੁਖਾਂ ਦੇ ਹਿਰਦੇ ਰੂਪੀ ਥੈ = ਥਾਂ ਅੰਦਰ ਆਪ ਹੀ ਗੁਪਤੁ = ਲੁਕਿਆ ਹੋਇਆ ਹੈ ਅਤੇ ਇਕ ਗੁਰਮੁਖਾਂ ਦੇ ਅੰਦਰ ਪਰਗਟੁ = ਪ੍ਰਤੱਖ ਰੂਪ ਵਿਚ ਵੱਸ ਰਿਹਾ ਹੈ **ਵਾ:** ਨਿਰਗੁਣ ਸਰੂਪ ਵਿਚ ਗੁਪਤ ਅਤੇ ਸਰਗੁਣ ਸਰੂਪ ਵਿਚ ਆਪ ਹੀ ਪ੍ਰਗਟ ਰੂਪ ਹੋ ਰਿਹਾ ਹੈ, ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਇਹ ਜਾਣ ਲਿਆ ਹੈ, ਜਿਸ ਕਰਕੇ ਉਨ੍ਹਾਂ ਦੇ ਅੰਦਰੋਂ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਚਲਿਆ ਜਾਈ = ਜਾਂਦਾ ਹੈ ॥੧੫॥

## ਗੁਰਮੁਖਿ; ਹਰਿ ਜੀਉ ਏਕੋ ਜਾਤਾ ॥ ਅੰਤਰਿ ਨਾਮੁ; ਸਬਦਿ ਪਛਾਤਾ ॥

ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਜੀਉ = ਜੀ ਨੂੰ ਸਾਰਿਆਂ ਵਿਚ ਏਕੋ = ਇਕ ਰੂਪ ਕਰਕੇ ਹੀ ਜਾਤਾ = ਜਾਣਿਆ ਹੈ **ਵਾ:** ਗੁਰਮੁਖਾਂ ਨੇ ਹਰੀ ਅਤੇ ਜੀਉ = ਜੀਵ ਨੂੰ ਇਕ ਸਰੂਪ ਕਰਕੇ ਜਾਣਿਆ ਹੈ।

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦਾ ਨਾਮ ਵੱਸਿਆ ਹੋਇਆ ਹੈ, ਜਿਸ ਕਰਕੇ ਉਨ੍ਹਾਂ ਨੇ ਸਬਦਿ = ਬ੍ਰਹਮ **ਵਾ:** ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਸਰੂਪ ਨੂੰ ਪਛਾਤਾ = ਪਛਾਣਨਾ ਕੀਤਾ ਹੈ।

## ਜਿਸੁ ਤੂ ਦੇਹਿ ਸੋਈ ਜਨੁ ਪਾਏ; ਨਾਨਕ ਨਾਮਿ ਵਡਾਈ ਹੇ ॥੧੬॥੪॥

ਹੇ ਪ੍ਰਭੂ ! ਜਿਸ ਨੂੰ ਤੂੰ ਆਪਣਾ ਅੰਮ੍ਰਿਤ ਨਾਮ ਦੇਹਿ = ਦੇਂਦਾ ਹੈਂ, ਸੋਈ = ਉਹੋ ਪੁਰਖ ਤੇਰੇ ਸਰੂਪ ਨੂੰ ਪਾਏ = ਪਾਉਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰੇ ਨਾਮ ਵਿਚ ਜੁੜ ਕੇ ਹੀ ਲੋਕ-ਪ੍ਰਲੋਕ ਵਿਚ ਵਡਾਈ = ਸ਼ੋਭਾ ਪ੍ਰਾਪਤ ਹੁੰਦੀ ਹੈ ॥੧੬॥੪॥

## ਮਾਰੂ ਮਹਲਾ ੩ ॥

## ਸਚੁ ਸਾਲਾਹੀ; ਗਹਿਰ ਗੰਭੀਰੈ ॥ ਸਭੁ ਜਗੁ ਹੈ; ਤਿਸ ਹੀ ਕੈ ਚੀਰੈ ॥

ਹੇ ਭਾਈ ! ਜੋ ਪ੍ਰਭੂ ਗਹਿਰ = ਨਿਰਹੱਲ ਗੰਭੀਰੈ = ਡੂੰਘਾ **ਵਾ:** ਡੂੰਘੇ ਤੋਂ ਡੂੰਘਾ ਹੈ, ਉਸਦੇ ਸਚੁ = ਸੱਚੇ ਨਾਮ ਨੂੰ ਸਾਲਾਹੀ = ਸਾਲਾਹੁਣਾ ਕਰੀਏ।

ਇਹ ਸਭੁ = ਸਾਰਾ ਜਗੁ = ਸੰਸਾਰ, ਤਿਸ ਹੀ = ਉਸੇ ਕੈ = ਦੇ ਹੀ ਚੀਰੈ = ਹੁਕਮ, ਹੱਦ ਵਿਚ ਹੈ **ਵਾ:** ਉਸਦੇ ਮਾਇਆ ਰੂਪੀ ਚੀਰੈ = ਬਸਤ੍ਰ ਵਿਚ ਹੀ ਹੈ।

## ਸਭਿ ਘਟ ਭੋਗਵੈ ਸਦਾ ਦਿਨੁ ਰਾਤੀ; ਆਪੇ ਸੂਖ ਨਿਵਾਸੀ ਹੇ ॥੧॥

ਉਹ ਪ੍ਰਭੂ ਸਭਿ = ਸਾਰੇ ਘਟਾਂ ਵਿਚ ਦਿਨ ਰਾਤ ਸਦਾ = ਹਮੇਸ਼ਾਂ ਪਦਾਰਥਾਂ ਨੂੰ ਭੋਗਵੈ = ਭੋਗ ਰਿਹਾ ਹੈ, ਆਪ ਹੀ ਸੂਖ = ਸੁੱਖਾਂ ਵਿਚ ਨਿਵਾਸੀ = ਨਿਵਾਸ ਕਰਨ ਵਾਲਾ ਹੈ ॥੧॥

## ਸਚਾ ਸਾਹਿਬੁ; ਸਚੀ ਨਾਈ ॥ ਗੁਰਪਰਸਾਦੀ; ਮੰਨਿ ਵਸਾਈ ॥

ਉਹ ਪ੍ਰਭੂ ਸਚਾ ਸਾਹਿਬੁ = ਮਾਲਕ ਹੈ, ਉਸਦੀ ਸੱਚੀ ਹੀ ਨਾਈ = ਮਹਿਮਾ, ਅਵਾਜ਼, ਵਡਿਆਈ ਹੈ। ਉਸ ਨੂੰ ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਹੀ ਮੰਨਿ = ਹਿਰਦੇ ਵਿਚ ਵਸਾਈਦਾ ਹੈ।

## ਆਪੇ ਆਇ ਵਸਿਆ ਘਟ ਅੰਤਰਿ; ਤੂਟੀ ਜਮ ਕੀ ਫਾਸੀ ਹੇ ॥੨॥

ਉਹ ਪ੍ਰਭੂ ਆਪੇ = ਆਪ ਹੀ ਆਇ = ਆ ਕੇ ਜਿਸ ਦੇ ਘਟ = ਹਿਰਦੇ ਅੰਤਰਿ = ਵਿਚ ਵਸਿਆ = ਵੱਸ ਗਿਆ ਹੈ, ਉਸ ਦੀ ਜਮ = ਜਮਦੂਤਾਂ ਕੀ = ਦੀ ਫਾਸੀ = ਫਾਹੀ ਤੂਟੀ = ਟੁੱਟ ਗਈ ਹੈ ॥੨॥

## ਕਿਸੁ ਸੇਵੀ; ਤੈ ਕਿਸੁ ਸਾਲਾਹੀ ॥ ਸਤਿਗੁਰੁ ਸੇਵੀ; ਸਬਦਿ ਸਾਲਾਹੀ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਕਿਸ ਨੂੰ ਸੇਵੀਐ = ਸੇਵਨਾ ਕਰੀਏ ਤੈ = ਅਤੇ ਕਿਸ ਨੂੰ ਸਾਲਾਹੀ = ਸਾਲਾਹੁਣਾ ਕਰੀਏ ?*

***ਗੁਰ ਉੱਤਰ :***

ਹੇ ਭਾਈ ! ਸੱਚੇ ਸਤਿਗੁਰਾਂ ਨੂੰ ਸੇਵੀ = ਸੇਵਨਾ ਕਰੋ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਪ੍ਰਭੂ ਨੂੰ ਸਾਲਾਹੀ = ਸਾਲਾਹੁਣਾ ਕਰੋ।

## ਸਚੈ ਸਬਦਿ ਸਦਾ ਮਤਿ ਊਤਮ; ਅੰਤਰਿ ਕਮਲੁ ਪ੍ਰਗਾਸੀ ਹੇ ॥੩॥

ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਦਾ = ਹਮੇਸ਼ਾਂ ਮਤਿ = ਬੁੱਧੀ ਊਤਮ = ਸ੍ਰੇਸ਼ਟ ਹੋ ਜਾਂਦੀ ਹੈ ਅਤੇ ਹਿਰਦਾ ਰੂਪੀ ਕਮਲ ਅੰਤਰਿ = ਅੰਦਰੋਂ ਪ੍ਰਗਾਸੀ = ਖਿੜ ਆਉਂਦਾ ਹੇ = ਹੈ ॥੩॥

## ਦੇਹੀ ਕਾਚੀ; ਕਾਗਦ ਮਿਕਦਾਰਾ ॥ ਬੂੰਦ ਪਵੈ ਬਿਨਸੈ; ਢਹਤ ਨ ਲਾਗੈ ਬਾਰਾ ॥

ਇਹ ਦੇਹੀ = ਕਾਂਇਆਂ ਕਾਚੀ = ਕੱਚੀ ਹੈ ਅਤੇ ਕਾਗਦ = ਕਾਗ਼ਜ਼ ਮਿਕਦਾਰਾ = ਵਾਂਗ ਗਲ਼ ਜਾਣ ਵਾਲੀ ਹੈ।

ਇਹ ਕਾਂਇਆਂ ਰੋਗ ਰੂਪੀ ਬੂੰਦ ਪਵੈ = ਪੈਣ ਨਾਲ ਹੀ ਬਿਨਸੈ = ਨਾਸ਼ ਹੋ ਜਾਂਦੀ ਹੈ, ਇਸਨੂੰ ਢਹਤ = ਢਹਿੰਦਿਆਂ ਬਾਰਾ = ਦੇਰੀ ਨਹੀਂ ਲਾਗੈ = ਲੱਗਦੀ।

## ਕੰਚਨ ਕਾਇਆ ਗੁਰਮੁਖਿ ਬੂਝੈ; ਜਿਸੁ ਅੰਤਰਿ ਨਾਮੁ ਨਿਵਾਸੀ ਹੇ ॥੪॥

ਜਿਸ ਦੇ ਅੰਤਰਿ = ਹਿਰਦੇ ਵਿਚ ਪਰਮੇਸ਼ਰ ਦੇ ਨਾਮ ਦੀ ਪ੍ਰੀਤੀ ਨਿਵਾਸੀ = ਵੱਸੀ ਹੈ ਅਤੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਆਪਣੇ ਸਰੂਪ ਨੂੰ ਬੂਝੈ = ਬੁੱਝ ਲੈਂਦਾ ਹੈ, ਉਸ ਦੀ ਕਾਇਆ = ਦੇਹੀ ਕੰਚਨ = ਸੋਨੇ ਵਰਗੀ ਸ਼ੁੱਧ ਹੋ ਜਾਂਦੀ ਹੈ ॥੪॥

## ਸਚਾ ਚਉਕਾ; ਸੁਰਤਿ ਕੀ ਕਾਰਾ ॥ ਹਰਿ ਨਾਮੁ ਭੋਜਨੁ; ਸਚੁ ਆਧਾਰਾ ॥

ਉਸਦਾ ਮਨ ਰੂਪੀ ਚਉਂਕਾ ਸੱਚਾ ਹੈ, ਜਿਸ ਵਿਚ ਉਸਨੇ ਸੁਰਤਿ = ਗਿਆਤ ਕੀ = ਦੀ ਕਾਰਾ = ਕਾਰ (ਲਕੀਰ) ਕੱਢੀ ਹੋਈ ਹੈ **ਵਾ:** ਵਾਹਿਗੁਰੂ ਵਿਚ ਸੁਰਤੀ ਲਾਉਣ ਦੀ ਕਾਰ ਕੱਢੀ ਹੋਈ ਹੈ।

ਹਰਿ = ਪਰਮੇਸ਼ਰ ਦੇ ਨਾਮ ਰੂਪੀ ਭੋਜਨ ਦਾ ਹੀ ਸੱਚਾ ਆਧਾਰਾ = ਆਸਰਾ ਗ੍ਰਹਿਣ ਕੀਤਾ ਹੈ।

## ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ; ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥੫॥

ਉਹ ਪੁਰਖ ਸਦਾ = ਹਮੇਸ਼ਾਂ ਤ੍ਰਿਪਤਿ = ਰੱਜਿਆ ਹੋਇਆ ਹੈ ਅਤੇ ਪਵਿਤ੍ਰੁ ਪਾਵਨੁ = ਪਵਿੱਤਰ ਤੋਂ ਪਵਿੱਤਰ ਹੈ, ਜਿਤੁ = ਜਿਸ ਦੇ ਘਟਿ = ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਨਾਮ ਦਾ ਨਿਵਾਸੀ = ਵਾਸਾ ਹੈ ॥੫॥

## ਹਉ ਤਿਨੁ ਬਲਿਹਾਰੀ; ਜੋ ਸਾਚੈ ਲਾਗੇ ॥
## ਹਰਿ ਗੁਣ ਗਾਵਹਿ; ਅਨਦਿਨੁ ਜਾਗੇ ॥

ਹਉ = ਮੈਂ ਤਿਨੁ = ਉਨ੍ਹਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜੋ ਸਾਚੈ = ਸੱਚੇ ਨਾਮ ਵਿਚ ਲਾਗੈ = ਲੱਗੇ ਹੋਏ ਹਨ।

ਅਤੇ ਜੋ ਹਰਿ = ਪਰਮੇਸ਼ਰ ਦੇ ਗੁਣ ਗਾਵਹਿ = ਗਾਉਂਦੇ ਹਨ, ਉਹ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗੇ = ਜਾਗ ਪੈਂਦੇ ਹਨ।

## ਸਾਚਾ ਸੂਖੁ ਸਦਾ ਤਿਨ ਅੰਤਰਿ; ਰਸਨਾ ਹਰਿ ਰਸਿ ਰਾਸੀ ਹੇ ॥੬॥

ਤਿਨ = ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਦਾ = ਹਮੇਸ਼ਾਂ ਸੱਚਾ ਸੂਖੁ = ਸੁੱਖ ਵੱਸਿਆ ਰਹਿੰਦਾ ਹੈ ਅਤੇ ਉਨ੍ਹਾਂ ਦੀ ਰਸਨਾ = ਜੀਭਾ ਹਰਿ = ਪਰਮੇਸ਼ਰ ਦੇ ਰਸਿ = ਪ੍ਰੇਮ ਵਿਚ ਰਾਸੀ = ਰਸੀ ਰਹਿੰਦੀ ਹੈ ॥੬॥

## ਹਰਿ ਨਾਮੁ ਚੇਤਾ; ਅਵਰੁ ਨ ਪੂਜਾ ॥ ਏਕੋ ਸੇਵੀ; ਅਵਰੁ ਨ ਦੂਜਾ ॥

ਮੈਂ ਤਾਂ ਹਰਿ = ਪਰਮੇਸ਼ਰ ਦਾ ਨਾਮ ਹੀ ਚੇਤਾ = ਯਾਦ ਕਰਦਾ ਹਾਂ, ਅਵਰੁ = ਹੋਰ ਕਿਸੇ ਦੇਵੀ ਦੇਵਤੇ ਨੂੰ ਪੂਜਾ = ਪੂਜਣਾ ਨਹੀਂ ਕਰਦਾ।

ਏਕੋ = ਅਦ੍ਵੈਤ ਸਰੂਪ ਨੂੰ ਸੇਵੀ = ਸੇਵਨਾ ਕਰਦਾ ਹਾਂ, ਉਸ ਤੋਂ ਬਿਨਾਂ ਅਵਰੁ = ਹੋਰ ਕੋਈ ਦੂਜਾ = ਦੂਸਰਾ ਨਹੀਂ ਜਾਣਦਾ।

## ਪੂਰੈ ਗੁਰਿ ਸਭੁ ਸਚੁ ਦਿਖਾਇਆ; ਸਚੈ ਨਾਮਿ ਨਿਵਾਸੀ ਹੇ ॥੭॥

ਪੂਰੈ = ਪੂਰਨ ਗੁਰਾਂ ਨੇ ਸਾਨੂੰ ਸਭੁ = ਸਾਰਿਆਂ ਵਿਚ ਸਚੁ = ਸੱਚਾ ਪ੍ਰਭੂ ਵੱਸਦਾ ਹੋਇਆ ਦਿਖਾਇਆ = ਵਿਖਾਉਣਾ ਕੀਤਾ ਹੈ ਅਤੇ ਸਚੈ = ਸੱਚੇ ਪ੍ਰਭੂ ਦੇ ਨਾਮ ਵਿਚ ਸਾਡੀ ਬਿਰਤੀ ਨਿਵਾਸੀ = ਵਸਾਉਣਾ ਕੀਤੀ ਹੈ ॥੭॥

## ਭ੍ਰਮਿ ਭ੍ਰਮਿ ਜੋਨੀ; ਫਿਰਿ ਫਿਰਿ ਆਇਆ ॥
## ਆਪਿ ਭੂਲਾ; ਜਾ ਖਸਮਿ ਭੁਲਾਇਆ ॥

ਇਹ ਜੀਵ ਭ੍ਰਮਿ = ਭਰਮ ਦਾ ਭ੍ਰਮਿ = ਭਰਮਾਇਆ ਹੋਇਆ ਫਿਰਿ ਫਿਰਿ = ਮੁੜ ਮੁੜ ਜੋਨੀ = ਜੂਨਾਂ ਵਿਚ ਆਇਆ = ਆਉਂਦਾ ਰਹਿੰਦਾ ਹੈ।

***ਪ੍ਰਸ਼ਨ*** *: ਇਹ ਜੀਵ ਆਪ ਭੂਲਾ = ਭੁੱਲਾ ਹੋਇਆ ਹੈ ਜਾਂ ਖਸਮਿ = ਮਾਲਕ ਪ੍ਰਭੂ ਨੇ ਆਪ ਭੁਲਾਇਆ = ਭੁਲਾਉਣਾ ਕੀਤਾ ਹੈ ?*

***ਉੱਤਰ*** : ਜੇਕਰ ਇਹ ਜੀਵ ਆਪ ਭੁੱਲਿਆ ਹੈ ਤਾਂ ਵੀ ਆਪਣੇ ਮੰਦ ਕਰਮਾਂ ਕਰਕੇ ਅਤੇ ਜੇਕਰ ਪ੍ਰਭੂ ਨੇ ਭੁਲਾਇਆ ਹੈ ਤਾਂ ਵੀ ਇਸ ਦੀ ਕਰਨੀ, ਕਰਮਾਂ ਦਾ ਫਲ ਦੇਣ ਲਈ ਭੁਲਾਇਆ ਹੋਇਆ ਹੈ।

## ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ; ਚੀਨੈ ਸਬਦੁ ਅਬਿਨਾਸੀ ਹੇ ॥੮॥

ਜਦੋਂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਕੋਈ ਗੁਰ-ਉਪਦੇਸ਼ ਨੂੰ ਬੂਝੈ = ਬੁੱਝਦਾ ਹੈ, ਤਾ = ਤਦੋਂ ਉਸ ਨੂੰ ਹਰਿ = ਪ੍ਰਭੂ ਜੀਉ = ਜੀ ਮਿਲੈ = ਮਿਲ ਪੈਂਦੇ ਹਨ ਅਤੇ ਉਹ ਅਬਿਨਾਸੀ = ਨਾਸ਼ ਤੋਂ ਰਹਿਤ ਸਬਦੁ = ਬ੍ਰਹਮ ਨੂੰ ਚੀਨੈ = ਜਾਣ ਲੈਂਦਾ ਹੈ ॥੮॥

## ਕਾਮਿ ਕ੍ਰੋਧਿ ਭਰੇ; ਹਮ ਅਪਰਾਧੀ ॥

ਇਉਂ ਬੇਨਤੀ ਕਰੀਏ ਕਿ ਹੇ ਪ੍ਰਭੂ ! ਹਮ = ਅਸੀਂ ਅਪਰਾਧੀ = ਗੁਨਾਹਗਾਰ ਕਾਮ ਕ੍ਰੋਧ ਆਦਿ ਵਿਕਾਰਾਂ ਨਾਲ ਭਰੇ ਪਏ ਹਾਂ।

## ਕਿਆ ਮੁਹੁ ਲੈ ਬੋਲਹ; ਨਾ ਹਮ ਗੁਣ, ਨ ਸੇਵਾ ਸਾਧੀ ॥

ਹੇ ਮਹਾਰਾਜ! ਅਸੀਂ ਕਿਆ = ਕਿਹੜਾ ਮੁਹੁ = ਮੂੰਹ ਲੈ ਕਰਕੇ ਤੇਰੇ ਅੱਗੇ ਕੁਝ ਬੋਲਹੁ = ਬੋਲਣਾ ਕਰੀਏ, ਨਾ ਹੀ ਹਮ = ਸਾਡੇ ਵਿਚ ਕੋਈ ਗੁਣ ਹੈ ਅਤੇ ਨਾ ਹੀ ਅਸੀਂ ਕੋਈ ਸੇਵਾ = ਟਹਿਲ, ਭਗਤੀ ਸਾਧੀ = ਸਾਧਨਾ ਕੀਤੀ ਹੈ।

## ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ; ਸਾਚੁ ਨਾਮੁ ਅਬਿਨਾਸੀ ਹੇ ॥੯॥

ਹੇ ਪ੍ਰਭੂ! ਅਸੀਂ ਪੱਥਰ ਦੀ ਨਿਆਈਂ ਪਾਪਾਂ ਨਾਲ ਭਾਰੇ ਹੋਣ ਕਰਕੇ ਸੰਸਾਰ ਰੂਪੀ ਸਮੁੰਦ੍ਰ ਅੰਦਰ ਵਿਸ਼ਿਆਂ ਰੂਪੀ ਜਲ ਵਿਚ ਡੁਬਦੇ = ਡੁੱਬ ਰਹੇ ਹਾਂ, ਤੁਮ = ਤੂੰ ਆਪੇ = ਆਪ ਹੀ ਆਪਣੇ ਨਾਲ ਮੇਲ ਲੇਹੁ = ਲੈਣਾ ਕਰ, ਤੇਰਾ ਅਬਿਨਾਸੀ = ਨਾਸ਼ ਤੋਂ ਰਹਿਤ ਸਾਚੁ = ਸੱਚਾ ਨਾਮ ਸਾਨੂੰ ਪ੍ਰਾਪਤ ਹੋਵੇ **ਵਾ:** ਤੇਰਾ ਸੱਚਾ ਨਾਮ ਨਾਸ਼ ਤੋਂ ਰਹਿਤ ਕਰਨ ਵਾਲਾ ਹੈ॥੯॥

## ਨਾ ਕੋਈ ਕਰੇ; ਨ ਕਰਣੈ ਜੋਗਾ ॥ ਆਪੇ ਕਰਹਿ ਕਰਾਵਹਿ; ਸੁ ਹੋਇਗਾ ॥

ਹੇ ਹਰੀ! ਤੇਰੇ ਤੋਂ ਬਿਨਾਂ ਆਪਣੇ ਆਪ ਨਾ ਹੁਣ ਕੋਈ ਕਰੇ = ਕਰ ਸਕਦਾ ਹੈ ਅਤੇ ਨਾ ਹੀ ਅੱਗੇ ਨੂੰ ਕੋਈ ਕਰਣੈ = ਕਰਨ ਦੇ ਜੋਗਾ = ਲਾਇਕ ਹੈ।

ਤੂੰ ਆਪ ਹੀ ਜੋ ਕੁਝ ਕਰਹਿ = ਕਰਦਾ ਤੇ ਜੀਵਾਂ ਤੋਂ ਕਰਾਵਹਿ = ਕਰਵਾਉਂਦਾ ਹੈਂ, ਸੁ = ਉਹੋ ਕੁਝ ਹੀ ਤਿੰਨਾਂ ਕਾਲਾਂ ਵਿਚ ਹੋਇਗਾ = ਹੁੰਦਾ ਹੈ।

## ਆਪੇ ਬਖਸਿ ਲੈਹਿ ਸੁਖੁ ਪਾਏ; ਸਦ ਹੀ ਨਾਮਿ ਨਿਵਾਸੀ ਹੇ ॥੧੦॥

ਤੂੰ ਆਪੇ = ਆਪ ਹੀ ਜਿਸਨੂੰ ਬਖ਼ਸ਼ ਲੈਹਿ = ਲੈਂਦਾ ਹੈਂ, ਉਹ ਆਤਮਿਕ ਸੁਖ ਨੂੰ ਪਾਏ = ਪਾਉਂਦਾ ਹੈ ਅਤੇ ਸਦ = ਹਮੇਸ਼ਾ ਹੀ ਉਸਦਾ ਮਨ ਤੇਰੇ ਨਾਮ ਵਿਚ ਨਿਵਾਸੀ = ਵਾਸਾ ਰੱਖਦਾ ਹੈ॥੧੦॥

## ਇਹੁ ਤਨੁ ਧਰਤੀ; ਸਬਦੁ ਬੀਜਿ ਅਪਾਰਾ ॥ ਹਰਿ ਸਾਚੇ ਸੇਤੀ; ਵਣਜੁ ਵਾਪਾਰਾ ॥

ਹੇ ਭਾਈ! ਇਹ ਤਨੁ = ਸਰੀਰ ਧਰਤੀ ਦੀ ਨਿਆਈਂ ਹੈ, ਇਸ ਵਿਚ ਜਿਨ੍ਹਾਂ ਨੇ ਅਪਾਰਾ = ਬੇਅੰਤ ਪ੍ਰਭੂ ਦੀ ਪ੍ਰਾਪਤੀ ਵਾਲਾ ਸਬਦੁ = ਗੁਰ-ਉਪਦੇਸ਼ ਰੂਪੀ ਬੀਜ ਬੀਜਣਾ ਕੀਤਾ ਹੈ।

ਉਨ੍ਹਾਂ ਨੇ ਸਾਚੇ = ਸੱਚੇ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਨਾਮ ਜਪਣ ਰੂਪ ਵਣਜੁ = ਸੌਦਾ ਖ਼ਰੀਦ ਕੇ ਨਾਮ ਦਾ ਜਪਾਉਣ ਰੂਪ ਵਾਪਾਰਾ = ਵਪਾਰ ਕੀਤਾ ਹੈ।

## ਸਚੁ ਧਨੁ ਜੰਮਿਆ ਤੋਟਿ ਨ ਆਵੈ; ਅੰਤਰਿ ਨਾਮੁ ਨਿਵਾਸੀ ਹੇ ॥੧੧॥

ਉਨ੍ਹਾਂ ਦੇ ਹਿਰਦੇ ਅੰਦਰ ਸਚੁ = ਸੱਚਾ ਨਾਮ ਰੂਪੀ ਧਨ ਮੰਨਣ ਰੂਪ ਜੰਮਿਆ = ਉਤਪਤ ਹੋਇਆ ਹੈ, ਭਾਵ ਅਭਿਆਸ ਅਧਿਕ ਹੋ ਗਿਆ ਹੈ, ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਤੋਟਿ = ਘਾਟਾ ਨਹੀਂ ਆਉਂਦਾ, ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦੇ ਨਾਮ ਦਾ ਨਿਵਾਸੀ = ਵਾਸਾ ਹੋ ਜਾਂਦਾ ਹੈ॥੧੧॥

ਇਉਂ ਬੇਨਤੀ ਕਰੀਏ ਕਿ :

## ਹਰਿ ਜੀਉ; ਅਵਗਣਿਆਰੇ ਨੋ ਗੁਣੁ ਕੀਜੈ ॥ ਆਪੇ ਬਖਸਿ ਲੈਹਿ; ਨਾਮੁ ਦੀਜੈ ॥

ਹੇ ਹਰਿ = ਪਰਮੇਸ਼ਰ ਜੀਉ = ਜੀ! ਮੈਂ ਅਵਗਣਿਆਰੇ = ਔਗੁਣਾਂ ਵਾਲੇ ਨੋ = ਨੂੰ ਗੁਣ ਦੇਣਾ ਕੀਜੈ = ਕਰੋ **ਵਾ:** ਗੁਣੁ = ਉਪਕਾਰ ਕਰੋ।

ਆਪ ਹੀ ਮੇਰੇ ਗੁਨਾਹ ਬਖ਼ਸ਼ ਲੈਹਿ = ਲੈਣਾ ਕਰੋ ਅਤੇ ਆਪਣਾ ਨਾਮ ਦੀਜੈ = ਦੇਣਾ ਕਰੋ।

## ਗੁਰਮੁਖਿ ਹੋਵੈ ਸੋ ਪਤਿ ਪਾਏ; ਇਕਤੁ ਨਾਮਿ ਨਿਵਾਸੀ ਹੇ ॥੧੨॥

ਹੇ ਪ੍ਰਭੂ ! ਜੋ ਗੁਰਮੁਖ ਹੋਵੈ = ਹੁੰਦਾ ਹੈ, ਸੋ = ਉਹ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਪਾਏ = ਪਾਉਂਦਾ ਹੈ, ਉਸਦਾ ਇਕਤੁ = ਇਕ ਤੇਰੇ ਨਾਮ ਵਿਚ ਨਿਵਾਸੀ = ਵਾਸਾ ਹੁੰਦਾ ਹੈ ॥੧੨॥

## ਅੰਤਰਿ ਹਰਿ ਧਨੁ; ਸਮਝ ਨ ਹੋਈ ॥ ਗੁਰਪਰਸਾਦੀ; ਬੂਝੈ ਕੋਈ ॥

ਸਾਰਿਆਂ ਦੇ ਹਿਰਦੇ ਵਿਚ ਹੀ ਹਰਿ = ਪਰਮੇਸ਼ਰ ਦਾ ਨਾਮ, ਸਰੂਪ ਰੂਪੀ ਧਨ ਮੌਜੂਦ ਹੈ, ਪਰ ਕਿਸੇ ਨੂੰ ਵੀ ਸਮਝ = ਸੂਝ ਨਹੀਂ ਹੋਈ = ਹੁੰਦੀ।

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਕੋਈ ਵਿਰਲਾ ਹੀ ਇਸ ਭੇਤ ਨੂੰ ਬੂਝੈ = ਸਮਝਦਾ ਹੈ।

## ਗੁਰਮੁਖਿ ਹੋਵੈ ਸੋ ਧਨੁ ਪਾਏ; ਸਦ ਹੀ ਨਾਮਿ ਨਿਵਾਸੀ ਹੇ ॥੧੩॥

ਜੋ ਗੁਰਮੁਖ ਹੋਵੈ = ਹੁੰਦਾ ਹੈ, ਸੋ = ਉਹ ਗੁਰਾਂ ਦੁਆਰਾ ਨਾਮ ਰੂਪੀ ਧਨ ਪਾਏ = ਪ੍ਰਾਪਤ ਕਰ ਲੈਂਦਾ ਹੈ, ਫੇਰ ਸਦ = ਹਮੇਸ਼ਾਂ ਹੀ ਉਸਦਾ ਨਾਮਿ = ਨਾਮੀ ਪ੍ਰਭੂ ਵਿਚ ਨਿਵਾਸੀ = ਨਿਵਾਸ ਹੋ ਜਾਂਦਾ ਹੈ ॥੧੩॥

## ਅਨਲ ਵਾਉ; ਭਰਮਿ ਭੁਲਾਈ ॥ ਮਾਇਆ ਮੋਹਿ; ਸੁਧਿ ਨ ਕਾਈ ॥

ਤ੍ਰਿਸ਼ਨਾ ਰੂਪੀ ਅਨਲ = ਅੱਗ ਤੇ ਵਾਸ਼ਨਾ ਰੂਪੀ ਵਾਉ = ਪੌਣ ਨੇ ਸਾਰੀ ਸ੍ਰਿਸ਼ਟੀ ਭਰਮ ਵਿਚ ਭੁਲਾਈ ਹੋਈ ਹੈ।

ਮਾਇਆ ਦੇ ਮੋਹਿ = ਮੋਹ ਵਿਚ ਲੱਗਣ ਕਰਕੇ ਜੀਵਾਂ ਨੂੰ ਲੋਕ-ਪ੍ਰਲੋਕ ਦੀ ਕਾਈ = ਕੋਈ ਵੀ ਸੁਧਿ = ਖ਼ਬਰ, ਸੂਝ ਨਹੀਂ ਹੈ।

[ਅੰਗ ੧੦੪੯]

## ਮਨਮੁਖ ਅੰਧੇ ਕਿਛੂ ਨ ਸੂਝੈ; ਗੁਰਮਤਿ ਨਾਮੁ ਪ੍ਰਗਾਸੀ ਹੇ ॥੧੪॥

ਅੰਧੇ = ਅਗਿਆਨੀ ਮਨਮੁਖਾਂ ਨੂੰ ਲੋਕ-ਪ੍ਰਲੋਕ ਦਾ ਗਿਆਨ ਆਦਿ ਕਿਛੂ = ਕੁਝ ਵੀ ਸੂਝੈ = ਸੁੱਝਦਾ ਨਹੀਂ ਹੈ, ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਗੁਰਮੁਖਾਂ ਦੇ ਹਿਰਦੇ ਅੰਦਰ ਪਰਮੇਸ਼ਰ ਦੇ ਨਾਮ ਦਾ ਪ੍ਰਗਾਸੀ = ਪ੍ਰਕਾਸ਼ ਹੋਇਆ ਹੈ ॥੧੪॥

## ਮਨਮੁਖ; ਹਉਮੈ ਮਾਇਆ ਸੂਤੇ ॥
## ਅਪਣਾ ਘਰੁ ਨ ਸਮਾਲਹਿ; ਅੰਤਿ ਵਿਗੂਤੇ ॥

ਮਨਮੁਖ ਪੁਰਸ਼ ਹਉਮੈ = ਹੰਗਤਾ ਮਮਤਾ ਕਰਕੇ ਮਾਇਆ ਦੇ ਮੋਹ ਵਿਚ ਸੂਤੇ = ਸੁੱਤੇ ਹੋਏ ਹਨ।

ਉਹ ਅਪਣਾ = ਆਪ ਦਾ ਸਰੂਪ, ਸਚਖੰਡ ਰੂਪੀ ਘਰ ਸਮਾਲਹਿ = ਸੰਭਾਲਦੇ ਨਹੀਂ ਹਨ, ਉਹ ਅੰਤਿ = ਅਖ਼ੀਰ ਨੂੰ ਵਿਗੂਤੇ = ਖ਼ੁਆਰ ਹੀ ਹੁੰਦੇ ਹਨ।

## ਪਰ ਨਿੰਦਾ ਕਰਹਿ, ਬਹੁ ਚਿੰਤਾ ਜਾਲੈ; ਦੁਖੇ ਦੁਖਿ ਨਿਵਾਸੀ ਹੇ ॥੧੫॥

ਉਹ ਪਰ = ਪਰਾਈ ਨਿੰਦਾ = ਅਪਕੀਰਤੀ ਕਰਹਿ = ਕਰਦੇ ਹਨ, ਬਹੁ = ਬੇਅੰਤ ਚਿੰਤਾ ਵਿਚ ਜਾਲੈ = ਸੜਦੇ ਰਹਿੰਦੇ ਹਨ, ਇਸ ਕਰਕੇ ਦੁਖ ਹੀ ਦੁਖ ਵਿਚ ਉਨ੍ਹਾਂ ਦਾ ਨਿਵਾਸੀ = ਵਾਸਾ ਹੁੰਦਾ ਹੈ ॥੧੫॥

## ਆਪੇ ਕਰਤੈ; ਕਾਰ ਕਰਾਈ ॥ ਆਪੇ; ਗੁਰਮੁਖਿ ਦੇਇ ਬੁਝਾਈ ॥

ਕਰਤੈ = ਰਚਨਹਾਰ ਪ੍ਰਭੂ ਨੇ ਆਪੇ = ਆਪ ਹੀ ਗੁਰਮੁਖਾਂ ਪਾਸੋਂ ਭਗਤੀ ਰੂਪੀ ਕਾਰ ਕਰਾਈ = ਕਰਵਾਉਣਾ ਕੀਤੀ ਹੈ।

ਆਪੇ = ਆਪ ਹੀ ਗੁਰਮੁਖ ਜਨਾਂ ਨੂੰ ਆਤਮਿਕ ਜੀਵਨ ਦੀ ਸਿੱਖਿਆ ਬੁਝਾਈ = ਸਮਝਾ ਦੇਇ = ਦੇਣਾ ਕੀਤੀ ਹੈ।

## ਨਾਨਕ ਨਾਮਿ ਰਤੇ ਮਨੁ ਨਿਰਮਲੁ; ਨਾਮੇ ਨਾਮਿ ਨਿਵਾਸੀ ਹੇ ॥੧੬॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਗਏ ਹਨ, ਉਨ੍ਹਾਂ ਦਾ ਮਨੁ = ਹਿਰਦਾ ਨਿਰਮਲੁ = ਉੱਜਲ ਰਹਿੰਦਾ ਹੈ, ਨਾਮੇ = ਨਾਮ ਦੇ ਜਪਣ ਕਰਕੇ ਉਨ੍ਹਾਂ ਦਾ ਨਾਮਿ = ਨਾਮੀ ਪਰਮੇਸ਼ਰ ਦੇ ਵਿਚ ਨਿਵਾਸੀ = ਨਿਵਾਸ ਹੋ ਜਾਂਦਾ ਹੈ ॥੧੬॥੫॥

## ਮਾਰੂ ਮਹਲਾ ੩ ॥

## ਏਕੋ ਸੇਵੀ; ਸਦਾ ਥਿਰੁ ਸਾਚਾ ॥ ਦੂਜੈ ਲਾਗਾ; ਸਭੁ ਜਗੁ ਕਾਚਾ ॥

ਹੇ ਭਾਈ ! ਜੋ ਸਦਾ = ਹਮੇਸ਼ਾ ਥਿਰੁ = ਇਸਥਿਤ ਰਹਿਣ ਵਾਲਾ ਸਾਚਾ = ਸੱਚਾ ਪ੍ਰਭੂ ਹੈ, ਉਸ ਏਕੋ = ਅਦ੍ਵੈਤ ਸਰੂਪ ਨੂੰ ਸੇਵੀ = ਸੇਵਨਾ ਕਰੋ।

ਦੂਜੈ = ਦ੍ਵੈਤ-ਭਾਵ ਵਿਚ ਲਾਗਾ = ਲੱਗਿਆ ਹੋਇਆ ਸਭੁ = ਸਾਰਾ ਜਗੁ = ਸੰਸਾਰ ਕਾਚਾ = ਕੱਚਾ, ਝੂਠੇ ਜੀਵਨ ਵਾਲਾ ਹੈ।

## ਗੁਰਮਤੀ ਸਦਾ ਸਚੁ ਸਾਲਾਹੀ; ਸਾਚੇ ਹੀ ਸਾਚਿ ਪਤੀਜੈ ਹੇ ॥੧॥

ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਸਦਾ = ਹਮੇਸ਼ਾ ਸਚੁ = ਸੱਚੇ ਪ੍ਰਭੂ ਨੂੰ ਸਾਲਾਹੀ = ਸਾਲਾਹੁਣਾ ਕਰੋ, ਸਾਚੇ = ਸੱਚੇ ਪ੍ਰਭੂ ਨੂੰ ਸਾਲਾਹ ਕਰਕੇ ਹੀ ਸਾਚਿ = ਸੱਚੇ ਪ੍ਰਭੂ ਵਿਚ ਪਤੀਜੈ = ਪਤੀਜ ਜਾਈਦਾ ਹੈ ॥੧॥

ਇਸ ਲਈ ਇਉਂ ਬੇਨਤੀ ਕਰੀਏ :

## ਤੇਰੇ ਗੁਣ ਬਹੁਤੇ; ਮੈ ਏਕੁ ਨ ਜਾਤਾ ॥ ਆਪੇ ਲਾਇ ਲਏ; ਜਗਜੀਵਨੁ ਦਾਤਾ ॥

ਹੇ ਪ੍ਰਭੂ ! ਤੇਰੇ ਬਹੁਤੇ = ਬੇਅੰਤ ਗੁਣ ਹਨ, ਪਰ ਮੈਂ ਏਕੁ = ਇਕ ਵੀ ਨਹੀਂ ਜਾਤਾ = ਜਾਨਣਾ ਕੀਤਾ।

ਹੇ ਜਗਜੀਵਨੁ = ਜਗਤ ਦੇ ਜੀਵਨ ਤੇ ਦਾਤਾ = ਦਾਤਾਰ ਪ੍ਰਭੂ ! ਮੈਨੂੰ ਆਪ ਹੀ ਆਪਣੀ ਸ਼ਰਨ ਵਿਚ ਲਾਇ = ਲਾ ਲਏ = ਲੈਣਾ ਕਰ।

## ਆਪੇ ਬਖਸੇ ਦੇ ਵਡਿਆਈ; ਗੁਰਮਤਿ ਇਹੁ ਮਨੁ ਭੀਜੈ ਹੇ ॥੨॥

ਜਿਸ ਨੂੰ ਤੂੰ ਆਪ ਬਖਸੇ = ਬਖ਼ਸ਼ ਲੈਂਦਾ ਹੈਂ, ਉਸ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਦੇ = ਦੇਣਾ ਕਰਦਾ ਹੈਂ, ਇਉਂ ਗੁਰਮਤਿ = ਗੁਰਾਂ ਦੀ ਸਿੱਖਿਆ ਕਰਕੇ ਇਹ ਮਨ ਤੇਰੇ ਸਰੂਪ ਵਿਚ ਭੀਜੈ = ਭਿੱਜ ਜਾਂਦਾ ਹੈ ॥੨॥

## ਮਾਇਆ ਲਹਰਿ; ਸਬਦਿ ਨਿਵਾਰੀ ॥ ਇਹੁ ਮਨੁ ਨਿਰਮਲੁ; ਹਉਮੈ ਮਾਰੀ ॥

ਜਿਸ ਮਨੁੱਖ ਨੇ ਆਪਣੇ ਅੰਦਰੋਂ ਮਾਇਆ ਦੀ ਇੱਛਾ ਰੂਪੀ ਲਹਰਿ = ਤਰੰਗ ਗੁਰਾਂ ਦੀ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਨਿਵਾਰੀ = ਨਵਿਰਤ ਕਰ ਦਿੱਤੀ ਹੈ।

ਫੇਰ ਹਉਮੈ = ਹੰਗਤਾ ਮਮਤਾ ਨੂੰ ਮਾਰੀ = ਮਾਰ ਕੇ ਆਪਣਾ ਇਹ ਮਨੁ = ਹਿਰਦਾ ਨਿਰਮਲੁ = ਉੱਜਲ, ਸ਼ੁੱਧ ਕੀਤਾ ਹੈ।

**ਸਹਜੇ ਗੁਣ ਗਾਵੈ ਰੰਗਿ ਰਾਤਾ; ਰਸਨਾ ਰਾਮੁ ਰਵੀਜੈ ਹੇ ॥੩॥**

ਉਹ ਸਹਜੇ = ਸੁਤੇ-ਸਿੱਧ ਹੀ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਪ੍ਰਭੂ ਦੇ ਗੁਣਾਂ ਨੂੰ ਗਾਵੈ = ਗਾਉਂਦਾ ਰਹਿੰਦਾ ਹੈ ਅਤੇ ਆਪਣੀ ਰਸਨਾ = ਜੀਭਾ ਦੁਆਰਾ ਰਾਮੁ = ਪਰਮੇਸ਼ਰ ਦੇ ਨਾਮ ਨੂੰ ਰਵੀਜੈ = ਉਚਾਰਦਾ ਰਹਿੰਦਾ ਹੈ ॥੩॥

**ਮੇਰੀ ਮੇਰੀ ਕਰਤ; ਵਿਹਾਣੀ ॥ ਮਨਮੁਖਿ ਨ ਬੂਝੈ; ਫਿਰੈ ਇਆਣੀ ॥**

ਮਨਮੁਖਾਂ ਦੀ ਮੇਰੀ ਜਰ, ਮੇਰੀ ਜੋਰੂ, ਮੇਰੀ ਜ਼ਮੀਨ ਕਰਤ = ਕਰਦਿਆਂ ਹੀ ਸਾਰੀ ਉਮਰ ਵਿਅਰਥ ਵਿਹਾਣੀ = ਬਤੀਤ ਹੁੰਦੀ ਜਾਂਦੀ ਹੈ।

ਮਨਮੁਖਾਂ ਦੀ ਸ੍ਰਿਸ਼ਟੀ ਆਪਣੇ ਸਰੂਪ ਨੂੰ ਬੂਝੈ = ਬੁੱਝਦੀ ਨ = ਨਹੀਂ ਹੈ, ਉਹ ਇਆਣੀ = ਅਗਿਆਤ ਹੀ ਜੂਨਾਂ ਵਿਚ ਤੁਰੀ ਫਿਰੈ = ਫਿਰਦੀ ਹੈ।

**ਜਮਕਾਲੁ ਘੜੀ ਮੁਹਤੁ ਨਿਹਾਲੇ; ਅਨਦਿਨੁ ਆਰਜਾ ਛੀਜੈ ਹੇ ॥੪॥**

ਜਮਕਾਲੁ = ਕਾਲ ਕਰਨ ਵਾਲਾ ਜਮ ਇਕ ਘੜੀ ਤੇ ਮੁਹਤੁ = ਅੱਧੀ ਘੜੀ ਨੂੰ ਨਿਹਾਲੇ = ਦੇਖਦਾ ਰਹਿੰਦਾ ਹੈ, ਭਾਵ ਜ਼ਿੰਦਗੀ ਦੇ ਹਰੇਕ ਪਲ ਪਲ ਨੂੰ ਗਹੁ ਨਾਲ ਤੱਕਦਾ ਰਹਿੰਦਾ ਹੈ ਅਤੇ ਅਨਦਿਨੁ = ਰਾਤ ਦਿਨ ਕਰਕੇ ਆਰਜਾ = ਉਮਰ ਛੀਜੈ = ਨਾਸ਼ ਹੁੰਦੀ ਜਾਂਦੀ ਹੈ ॥੪॥

**ਅੰਤਰਿ ਲੋਭੁ ਕਰੈ; ਨਹੀ ਬੂਝੈ ॥ ਸਿਰ ਊਪਰਿ; ਜਮਕਾਲੁ ਨ ਸੂਝੈ ॥**

ਮਨਮੁਖ ਜੀਵ ਆਪਣੇ ਹਿਰਦੇ ਅੰਤਰਿ = ਵਿਚ ਪਦਾਰਥਾਂ ਦਾ ਲੋਭੁ = ਲਾਲਚ ਕਰੈ = ਕਰਦਾ ਹੈ, ਪਰ ਆਪਣੇ ਸਰੂਪ ਨੂੰ ਬੂਝੈ = ਬੁੱਝਦਾ ਨਹੀਂ ਹੈ।

ਸਿਰ ਦੇ ਊਪਰਿ = ਉੱਤੇ ਜਮਕਾਲੁ = ਕਾਲ ਕਰਨ ਵਾਲਾ ਜਮ ਖੜ੍ਹਾ ਸੂਝੈ = ਦਿਸਦਾ ਨਹੀਂ ਹੈ।

**ਐਥੈ ਕਮਾਣਾ, ਸੁ ਅਗੈ ਆਇਆ; ਅੰਤਕਾਲਿ ਕਿਆ ਕੀਜੈ ਹੇ ॥੫॥**

ਜੀਵ ਨੇ ਜੋ ਕੁਝ ਐਥੈ = ਇਸ ਲੋਕ ਵਿਚ ਕਰਮ ਕਮਾਣਾ = ਕਮਾਉਣਾ ਕੀਤਾ ਹੈ, ਸੋ = ਉਹੋ ਹੀ ਅਗੈ = ਪ੍ਰਲੋਕ ਵਿਚ ਕੰਮ ਆਇਆ = ਆਉਂਦਾ ਹੈ, ਸਾਰੀ ਉਮਰ ਵਿਅਰਥ ਗਵਾਇਆ ਅੰਤ = ਅਖ਼ੀਰ ਦੇ ਕਾਲਿ = ਸਮੇਂ ਵਿਚ ਜੀਵ ਕਿਆ = ਕੀ ਕੀਜੈ = ਕਰ ਸਕਦਾ ਹੈ, ਭਾਵ ਅੰਤ ਦੇ ਸਮੇਂ ਕੋਈ ਜਤਨ ਨਹੀਂ ਹੋਣਾ, ਇਸ ਲਈ ਹੁਣ ਹੀ ਸ਼ੁੱਭ ਕਰਣੀ ਕਰਨੀ ਚਾਹੀਦੀ ਹੈ ॥੫॥

**ਜੋ ਸਚਿ ਲਾਗੇ; ਤਿਨ ਸਾਚੀ ਸੋਇ ॥ ਦੂਜੈ ਲਾਗੇ; ਮਨਮੁਖਿ ਰੋਇ ॥**

ਜੋ = ਜਿਹੜੇ ਪੁਰਸ਼ ਸਚਿ = ਸੱਚੇ ਨਾਮ ਵਿਚ ਲਾਗੇ = ਲੱਗੇ ਹੋਏ ਹਨ, ਤਿਨ = ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਸਾਚੀ = ਸੱਚੀ ਸੋਇ = ਸ਼ੋਭਾ ਹੁੰਦੀ ਹੈ।

ਜੋ ਦੂਜੈ = ਦ੍ਵੈਤ-ਭਾਵ ਵਿਚ ਲਾਗੇ = ਲੱਗੇ ਹਨ, ਉਹ ਮਨਮੁਖ ਪੁਰਖ ਹਮੇਸ਼ਾ ਰੋਇ = ਰੋਂਦੇ ਰਹਿੰਦੇ ਹਨ।

## ਦੁਹਾ ਸਿਰਿਆ ਕਾ ਖਸਮੁ ਹੈ ਆਪੇ; ਆਪੇ ਗੁਣ ਮਹਿ ਭੀਜੈ ਹੇ ॥੬॥

ਉਹ ਪ੍ਰਭੂ ਆਪੇ = ਆਪ ਹੀ ਗੁਰਮੁਖ ਤੇ ਮਨਮੁਖ **ਵਾ:** ਲੋਕ ਤੇ ਪ੍ਰਲੋਕ ਰੂਪੀ ਦੁਹਾ = ਦੋਵੇਂ ਸਿਰਿਆਂ ਕਾ = ਦਾ ਖਸਮੁ = ਮਾਲਕ ਹੈ, ਆਪੇ = ਆਪ ਹੀ ਆਪਣੇ ਗੁਣਾਂ ਮਹਿ = ਵਿਚ ਭੀਜੈ = ਪਤੀਜਦਾ ਹੈ ॥੬॥

## ਗੁਰ ਕੈ ਸਬਦਿ; ਸਦਾ ਜਨੁ ਸੋਹੈ ॥ ਨਾਮ ਰਸਾਇਣਿ; ਇਹੁ ਮਨੁ ਮੋਹੈ ॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਜੁੜਨ ਵਾਲੇ ਜਨੁ = ਪੁਰਸ਼ ਸਦਾ = ਹਮੇਸ਼ਾ ਸੋਹੈ = ਸ਼ੋਭਦੇ ਹਨ।

ਰਸਾਇਣਿ = ਰਸਾਂ ਦੇ ਘਰ ਪ੍ਰਭੂ ਦੇ ਨਾਮ ਵਿਚ ਉਨ੍ਹਾਂ ਦਾ ਇਹ ਮਨੁ = ਹਿਰਦਾ ਮੋਹੈ = ਮੋਹਿਤ ਹੋ ਜਾਂਦਾ ਹੈ।

## ਮਾਇਆ ਮੋਹ ਮੈਲੁ ਪਤੰਗੁ ਨ ਲਾਗੈ; ਗੁਰਮਤੀ ਹਰਿ ਨਾਮਿ ਭੀਜੈ ਹੇ ॥੭॥

ਉਨ੍ਹਾਂ ਨੂੰ ਮਾਇਆ ਦੇ ਮੋਹ ਦੀ ਮੈਲੁ = ਮਲੀਨਤਾਈ ਪਤੰਗੁ = ਰਤਾ ਭਰ ਵੀ ਨਹੀਂ ਲਾਗੈ = ਲੱਗਦੀ **ਵਾ:** ਉਨ੍ਹਾਂ ਦੇ ਪਤੰਗੁ = ਅੰਤਹਕਰਣ ਨੂੰ ਪਾਪਾਂ ਦੀ ਮਲੀਨਤਾਈ ਅਤੇ ਮਾਇਆ ਦਾ ਮੋਹ ਨਹੀਂ ਲੱਗਦਾ, ਜਿਨ੍ਹਾਂ ਦਾ ਮਨ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਵਿਚ ਭੀਜੈ = ਭਿੱਜ ਗਿਆ ਹੈ ॥੭॥

## ਸਭਨਾ ਵਿਚਿ; ਵਰਤੈ ਇਕੁ ਸੋਈ ॥ ਗੁਰਪਰਸਾਦੀ; ਪਰਗਟੁ ਹੋਈ ॥

ਹੇ ਭਾਈ! ਸਭਨਾ = ਸਾਰਿਆਂ ਵਿਚਿ = ਅੰਦਰ ਇਕ ਸੋਈ = ਉਹੀ ਪ੍ਰਭੂ ਵਰਤੈ = ਵਰਤ ਰਿਹਾ ਹੈ।

ਪਰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਹੀ ਹਿਰਦੇ ਅੰਦਰੋਂ ਪਰਗਟੁ = ਪ੍ਰਤੱਖ ਹੋਈ = ਹੁੰਦਾ ਹੈ।

## ਹਉਮੈ ਮਾਰਿ ਸਦਾ ਸੁਖੁ ਪਾਇਆ; ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥੮॥

ਗੁਰਮੁਖ ਜਨਾਂ ਨੇ ਹਉਮੈ = ਹੰਗਤਾ ਮਮਤਾ ਮਾਰਿ = ਨਵਿਰਤ ਕਰਕੇ ਸਦਾ = ਸਦੀਵੀ ਰਹਿਣ ਵਾਲਾ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ, ਕਿਉਂਕਿ ਉਹ ਸਾਚੈ = ਸੱਚੇ ਨਾਇ = ਨਾਮ ਦੁਆਰਾ ਬ੍ਰਹਮਾਨੰਦ ਰੂਪੀ ਅੰਮ੍ਰਿਤ ਪੀਜੈ = ਪੀਣਾ ਕਰਦੇ ਹੇ = ਹਨ ॥੮॥

## ਕਿਲਬਿਖ ਦੂਖ; ਨਿਵਾਰਣਹਾਰਾ ॥
## ਗੁਰਮੁਖਿ ਸੇਵਿਆ; ਸਬਦਿ ਵੀਚਾਰਾ ॥

ਜੋ ਪ੍ਰਭੂ ਕਿਲਬਿਖ = ਪਾਪਾਂ ਅਤੇ ਜੰਮਣ ਮਰਣ ਦੇ ਦੂਖ = ਕਸ਼ਟਾਂ ਨੂੰ ਨਿਵਾਰਣਹਾਰਾ = ਨਵਿਰਤ ਕਰਨ ਵਾਲਾ ਹੈ।

ਉਸਨੂੰ ਸਬਦਿ = ਗੁਰ-ਉਪਦੇਸ਼ ਦੀ ਵੀਚਾਰਾ = ਵਿਚਾਰ ਕਰਕੇ ਗੁਰਮੁਖ ਜਨਾਂ ਨੇ ਸੇਵਿਆ = ਸੇਵਨਾ ਕੀਤਾ ਹੈ।

## ਸਭੁ ਕਿਛੁ ਆਪੇ ਆਪਿ ਵਰਤੈ; ਗੁਰਮੁਖਿ ਤਨੁ ਮਨੁ ਭੀਜੈ ਹੇ ॥੯॥

ਉਨ੍ਹਾਂ ਦਾ ਤਨੁ = ਸਰੀਰ ਤੇ ਮਨੁ = ਹਿਰਦਾ ਪ੍ਰਭੂ ਦੇ ਪ੍ਰੇਮ ਰੂਪੀ ਜਲ ਨਾਲ ਭੀਜੈ = ਭਿੱਜਿਆ ਰਹਿੰਦਾ ਹੈ ਅਤੇ ਉਨ੍ਹਾਂ ਨੂੰ ਐਸਾ ਨਿਸਚਾ ਬੱਝ ਜਾਂਦਾ ਹੈ ਕਿ ਪ੍ਰਭੂ ਸਭੁ = ਸਾਰਾ ਕਿਛੁ = ਕੁਝ ਆਪੇ ਆਪ ਰੂਪ ਹੋ ਕੇ ਵਰਤੈ = ਵਰਤ ਰਿਹਾ ਹੈ ॥੯॥

## ਮਾਇਆ ਅਗਨਿ; ਜਲੈ ਸੰਸਾਰੇ ॥ ਗੁਰਮੁਖਿ ਨਿਵਾਰੈ; ਸਬਦਿ ਵੀਚਾਰੇ ॥

ਮਾਇਆ ਦੀ ਤ੍ਰਿਸ਼ਨਾ ਰੂਪੀ ਅਗਨਿ = ਅੱਗ ਕਰਕੇ ਜੀਵ ਸੰਸਾਰੇ = ਜਗਤ ਵਿਚ ਜਲੈ = ਸੜ ਰਹੇ ਹਨ।

ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰੇ = ਵਿਚਾਰ ਕਰਕੇ ਗੁਰਮੁਖ ਜਨਾਂ ਨੇ ਇਹ ਅੱਗ ਨਿਵਾਰੈ = ਨਵਿਰਤ ਕਰ ਲਈ ਹੈ।

## ਅੰਤਰਿ ਸਾਂਤਿ ਸਦਾ ਸੁਖੁ ਪਾਇਆ; ਗੁਰਮਤੀ ਨਾਮੁ ਲੀਜੈ ਹੇ ॥੧੦॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਾਂਤਿ = ਸ਼ਾਂਤੀ ਪ੍ਰਾਪਤ ਹੁੰਦੀ ਹੈ ਅਤੇ ਉਨ੍ਹਾਂ ਨੇ ਸਦਾ = ਸਦੀਵੀ ਰਹਿਣ ਵਾਲਾ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਗੁਰਮਤੀ = ਗੁਰਾਂ ਦੀ ਸਿੱਖਿਆ ਪਰਮੇਸ਼ਰ ਦੇ ਨਾਮ ਨੂੰ ਲੀਜੈ = ਲੈਣਾ, ਸਿਮਰਨਾ ਕੀਤਾ ਹੈ ॥੧੦॥

## ਇੰਦ੍ਰ ਇੰਦ੍ਰਾਸਣਿ ਬੈਠੇ; ਜਮ ਕਾ ਭਉ ਪਾਵਹਿ ॥

ਇੰਦਰ ਵਰਗੇ ਰਾਜੇ ਇੰਦ੍ਰਾਸਣਿ = ਇੰਦਰ ਦੇ ਆਸਣ ਉਪਰ ਬੈਠੇ ਹੋਏ ਵੀ ਜਮ = ਧਰਮ ਰਾਜੇ ਕਾ = ਦਾ ਭਉ = ਡਰ ਪਾਵਹਿ = ਪਾਉਂਦੇ ਰਹਿੰਦੇ ਹਨ।

## ਜਮੁ ਨ ਛੋਡੈ; ਬਹੁ ਕਰਮ ਕਮਾਵਹਿ ॥

ਜੋ ਬਹੁ = ਬਹੁਤੇ ਕਰਮ ਕਾਂਡਾਂ ਨੂੰ ਕਮਾਵਹਿ = ਕਮਾਉਂਦੇ ਹਨ, ਉਨ੍ਹਾਂ ਨੂੰ ਜਮੁ = ਧਰਮਰਾਜ ਛੋਡੈ = ਛੱਡਦਾ ਨਹੀਂ ਹੈ।

## ਸਤਿਗੁਰੁ ਭੇਟੈ ਤਾ ਮੁਕਤਿ ਪਾਈਐ; ਹਰਿ ਹਰਿ ਰਸਨਾ ਪੀਜੈ ਹੇ ॥੧੧॥

ਜੇਕਰ ਜੀਵ ਸਤਿਗੁਰਾਂ ਦੇ ਨਾਲ ਭੇਟੈ = ਮਿਲ ਪਵੇ ਤਾ = ਤਦੋਂ ਹੀ ਮੁਕਤਿ = ਕਲਿਆਣ ਪਾਈਐ = ਪਾ ਸਕੀਦੀ ਹੈ, ਇਸ ਲਈ ਗੁਰਮੁਖ ਜਨ ਰਸਨਾ = ਜੀਭਾ ਨਾਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪੀਜੈ = ਪੀਣਾ ਕਰਦੇ ਹੇ = ਹਨ ॥੧੧॥

## ਮਨਮੁਖਿ; ਅੰਤਰਿ ਭਗਤਿ ਨ ਹੋਈ ॥
## ਗੁਰਮੁਖਿ ਭਗਤਿ; ਸਾਂਤਿ ਸੁਖੁ ਹੋਈ ॥

ਮਨਮੁਖਿ = ਮਨ ਦੇ ਮਗਰ ਤੁਰਨ ਵਾਲੇ ਪੁਰਖਾਂ ਕੋਲੋਂ ਹਿਰਦੇ ਅੰਤਰਿ = ਵਿਚ ਭਗਤਿ = ਭਗਤੀ ਨਹੀਂ ਹੋਈ = ਹੋ ਸਕਦੀ।

ਗੁਰਮੁਖ ਜਨ ਹਿਰਦੇ ਨਾਲ ਭਗਤਿ = ਭਗਤੀ ਕਰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਆਤਮਿਕ ਸਾਂਤਿ = ਸ਼ਾਂਤੀ ਅਤੇ ਸਦੀਵੀ ਸੁਖ ਦੀ ਪ੍ਰਾਪਤੀ ਹੋਈ = ਹੁੰਦੀ ਹੈ।

## ਪਵਿਤ੍ਰ ਪਾਵਨ ਸਦਾ ਹੈ ਬਾਣੀ; ਗੁਰਮਤਿ ਅੰਤਰੁ ਭੀਜੈ ਹੇ ॥੧੨॥

ਜਿਨ੍ਹਾਂ ਦਾ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਅੰਤਰੁ = ਹਿਰਦਾ ਭੀਜੈ = ਭਿੱਜ ਜਾਂਦਾ ਹੈ, ਉਨ੍ਹਾਂ ਦਾ ਹਿਰਦਾ ਵੀ ਪਵਿੱਤ੍ਰ ਹੈ ਅਤੇ ਬਾਣੀ ਵੀ ਸਦਾ = ਹਮੇਸ਼ਾ ਪਾਵਨ = ਪਵਿੱਤ੍ਰ ਹੈ, ਸਤਿਗੁਰਾਂ ਦੀ ਬਾਣੀ ਆਪ ਪਵਿੱਤ੍ਰ ਹੈ ਤੇ ਹੋਰਨਾਂ ਦੇ ਹਿਰਦਿਆਂ ਨੂੰ ਵੀ ਪਵਿੱਤ੍ਰ ਕਰਨ ਵਾਲੀ ਹੈ, ਪਰ ਗੁਰਾਂ ਦੀ ਸਿੱਖਿਆ ਦੁਆਰਾ ਹੀ ਹਿਰਦੇ ਅੰਦਰ ਭੀਜੈ = ਭਿੱਜਦੀ, ਵੱਸਦੀ ਹੈ ॥੧੨॥

## ਬ੍ਰਹਮਾ ਬਿਸਨੁ; ਮਹੇਸੁ ਵੀਚਾਰੀ ॥ ਤ੍ਰੈ ਗੁਣ ਬਧਕ; ਮੁਕਤਿ ਨਿਰਾਰੀ ॥

ਬ੍ਰਹਮਾ, ਬਿਸਨੁ = ਵਿਸ਼ਨੂੰ ਤੇ ਮਹੇਸੁ = ਸ਼ਿਵਜੀ ਦੀ ਅਵਸਥਾ ਨੂੰ ਵੀਚਾਰੀ = ਵਿਚਾਰਨਾ ਕਰੋ।

ਇਹ ਤ੍ਰੈ = ਤਿੰਨਾਂ ਗੁਣਾਂ ਵਿਚ ਹੀ ਬਧਕ = ਬੱਧੇ ਹੋਏ ਹਨ, ਤਿੰਨਾਂ ਗੁਣਾਂ ਵਾਲਿਆਂ ਤੋਂ ਮੁਕਤਿ = ਮੁਕਤੀ ਨਿਰਾਰੀ = ਨਿਆਰੀ ਰਹਿੰਦੀ ਹੈ।

[ਅੰਗ ੧੦੫੦]

## ਗੁਰਮੁਖਿ ਗਿਆਨੁ ਏਕੋ ਹੈ ਜਾਤਾ; ਅਨਦਿਨੁ ਨਾਮੁ ਰਵੀਜੈ ਹੇ ॥੧੩॥

ਗੁਰਮੁਖ ਜਨਾਂ ਦੇ ਹਿਰਦੇ ਵਿਚ ਸਰੂਪ ਦਾ ਗਿਆਨ ਹੈ, ਉਨ੍ਹਾਂ ਨੇ ਏਕੋ = ਅਦ੍ਵੈਤ ਸਰੂਪ ਨੂੰ ਜਾਤਾ = ਜਾਨਣਾ ਕੀਤਾ ਹੈ, ਉਹ ਅਨਦਿਨੁ = ਰਾਤ ਦਿਨ ਪਰਮੇਸ਼ਰ ਦਾ ਨਾਮ ਰਵੀਜੈ = ਉਚਾਰਣ ਕਰਦੇ ਰਹਿੰਦੇ ਹਨ ॥੧੩॥

## ਬੇਦ ਪੜਹਿ; ਹਰਿ ਨਾਮੁ ਨ ਬੂਝਹਿ ॥ ਮਾਇਆ ਕਾਰਣਿ; ਪੜਿ ਪੜਿ ਲੂਝਹਿ ॥

ਜੋ ਪੰਡਿਤ ਲੋਕ ਬੇਦਾਂ ਨੂੰ ਪੜਹਿ = ਪੜ੍ਹਦੇ ਹਨ, ਪਰ ਹਰਿ = ਪਰਮੇਸ਼ਰ ਦੇ ਨਾਮ ਨੂੰ ਬੂਝਹਿ = ਬੁੱਝਦੇ ਨਹੀਂ ਹਨ।

ਮਾਇਆ ਦੇ ਕਾਰਣਿ = ਵਾਸਤੇ ਪੜ੍ਹ-ਪੜ੍ਹ ਕੇ ਲੂਝਹਿ = ਝਗੜਦੇ ਰਹਿੰਦੇ ਹਨ।

## ਅੰਤਰਿ ਮੈਲੁ ਅਗਿਆਨੀ ਅੰਧਾ; ਕਿਉ ਕਰਿ ਦੂਤਰੁ ਤਰੀਜੈ ਹੇ ॥੧੪॥

ਜਿਸਦੇ ਅੰਦਰਿ = ਹਿਰਦੇ ਵਿਚ ਵਿਕਾਰਾਂ ਦੀ ਮੈਲੁ = ਮਲੀਨਤਾਈ ਹੈ, ਉਹ ਅਗਿਆਨੀ ਗਿਆਨ ਤੋਂ ਹੀਨਾ ਬਿਬੇਕ ਬੈਰਾਗ ਨੇਤ੍ਰਾਂ ਤੋਂ ਰਹਿਤ ਅੰਧਾ = ਅੰਨ੍ਹਾ ਹੋ ਰਿਹਾ ਹੈ, ਸੋ ਉਹ ਕਿਉ = ਕਿਵੇਂ ਕਰਿ = ਕਰਕੇ ਦੂਤਰੁ = ਕਠਨਤਾਈ ਨਾਲ ਤਰਨ ਵਾਲਾ ਸੰਸਾਰ-ਸਮੁੰਦ੍ਰ ਤਰੀਜੈ = ਤਰ ਸਕਦਾ ਹੈ, ਭਾਵ ਨਹੀਂ ਤਰ ਸਕਦਾ ॥੧੪॥

## ਬੇਦ ਬਾਦ ਸਭਿ; ਆਖਿ ਵਖਾਣਹਿ ॥ ਨ ਅੰਤਰੁ ਭੀਜੈ; ਨ ਸਬਦੁ ਪਛਾਣਹਿ ॥

ਸਭਿ = ਸਾਰੇ ਪੰਡਿਤ ਲੋਕ ਬੇਦਾਂ ਦਾ ਬਾਦ = ਝਗੜਾ ਹੀ ਆਖਿ = ਕਹਿ ਕਰਕੇ ਵਖਾਣਹਿ = ਕਥਨ ਕਰਦੇ ਰਹਿੰਦੇ ਹਨ।

ਉਨ੍ਹਾਂ ਦਾ ਨਾ ਹੀ ਅੰਤਰੁ = ਹਿਰਦਾ ਭੀਜੈ = ਭਿੱਜਦਾ ਹੈ ਅਤੇ ਨਾ ਹੀ ਉਹ ਸਬਦੁ = ਬ੍ਰਹਮ, ਗੁਰ ਉਪਦੇਸ਼ ਨੂੰ ਪਛਾਣਹਿ = ਪਛਾਣਦੇ ਹਨ।

## ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ; ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥

ਬੇਦਿ = ਬੇਦਾਂ ਨੇ ਤਾਂ ਸਭੁ = ਸਾਰਾ ਪੁੰਨ ਪਾਪ ਹੀ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਭਾਵ ਪੱਕਾ ਕਰਵਾਇਆ ਹੈ, ਪ੍ਰੰਤੂ ਗੁਰਮੁਖ ਜਨ ਬੇਦਾਂ ਦੇ ਕਰਮ ਕਾਂਡਾਂ ਤੋਂ ਬਾਹਰ ਹੋ ਕੇ ਨਾਮ ਅੰਮ੍ਰਿਤ ਨੂੰ ਪੀਜੈ = ਪੀਣਾ ਕਰਦੇ ਹੇ = ਹਨ ॥੧੫॥

## ਆਪੇ ਸਾਚਾ; ਏਕੋ ਸੋਈ ॥ ਤਿਸੁ ਬਿਨੁ ਦੂਜਾ; ਅਵਰੁ ਨ ਕੋਈ ॥

ਸੋਈ = ਉਹ ਏਕੋ = ਅਦ੍ਵੈਤ ਸਰੂਪ ਸਾਚਾ = ਸੱਚਾ ਪ੍ਰਭੂ ਆਪੇ = ਆਪ ਹੀ ਵਿਆਪਕ ਹੈ।

ਤਿਸੁ = ਉਸ ਤੋਂ ਬਿਨੁ = ਬ਼ਗ਼ੈਰ ਉਸ ਵਰਗਾ ਦੂਜਾ = ਦੂਸਰਾ ਅਵਰੁ = ਹੋਰ ਕੋਈ ਨਹੀਂ ਹੈ।

## ਨਾਨਕ ਨਾਮਿ ਰਤੇ ਮਨੁ ਸਾਚਾ; ਸਚੋ ਸਚੁ ਰਵੀਜੈ ਹੇ ॥੧੬॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ, ਉਨ੍ਹਾਂ ਦਾ ਮਨੁ = ਹਿਰਦਾ ਸਾਚਾ = ਸੱਚਾ ਹੈ **ਵਾ:** ਉਨ੍ਹਾਂ ਦੇ ਮਨ ਵਿਚ ਸੱਚਾ ਪ੍ਰਭੂ ਪ੍ਰਗਟ ਹੋ ਜਾਂਦਾ ਹੈ, ਉਹ ਸਚੁ = ਨਿਸਚੇ ਕਰਕੇ ਸਚੋ = ਸੱਚੇ ਪ੍ਰਭੂ ਦੇ ਜਸ ਨੂੰ ਰਵੀਜੈ = ਉਚਾਰਦੇ ਰਹਿੰਦੇ ਹੇ = ਹਨ ॥੧੬॥੬॥

## ਮਾਰੂ ਮਹਲਾ ੩ ॥

## ਸਚੈ; ਸਚਾ ਤਖਤੁ ਰਚਾਇਆ ॥ ਨਿਜ ਘਰਿ ਵਸਿਆ; ਤਿਥੈ ਮੋਹੁ ਨ ਮਾਇਆ ॥

ਸਚੈ = ਸੱਚ ਸਰੂਪ ਪਰਮੇਸ਼ਰ ਨੇ ਸੰਸਾਰ, ਸਤਸੰਗਤ, ਤੁਰੀਆ ਪਦ, ਸਰੂਪ ਰੂਪੀ ਸੱਚਾ ਤਖ਼ਤ ਰਚਾਇਆ = ਰਚਾਉਣਾ ਕੀਤਾ ਹੈ।

ਉਹ ਪ੍ਰਭੂ **ਵਾ:** ਗੁਰਮੁਖ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਸਿਆ = ਵੱਸ ਰਿਹਾ ਹੈ, ਤਿਥੈ = ਉਥੇ ਮਾਇਆ ਦਾ ਮੋਹ ਨਹੀਂ ਹੈ।

## ਸਦ ਹੀ ਸਾਚੁ ਵਸਿਆ ਘਟ ਅੰਤਰਿ; ਗੁਰਮੁਖਿ ਕਰਣੀ ਸਾਰੀ ਹੇ ॥੧॥

ਜਿਨ੍ਹਾਂ ਗੁਰਮੁਖਾਂ ਦੀ ਭਗਤੀ ਰੂਪੀ ਸਾਰੀ = ਸ੍ਰੇਸ਼ਟ ਕਰਣੀ ਹੇ = ਹੈ, ਉਨ੍ਹਾਂ ਦੇ ਘਟ = ਹਿਰਦੇ ਅੰਤਰਿ = ਵਿਚ ਸਦ = ਹਮੇਸ਼ਾ ਹੀ ਸਚੁ = ਸੱਚਾ ਪ੍ਰਭੂ ਵਸਿਆ = ਵੱਸਦਾ ਰਹਿੰਦਾ ਹੈ ॥੧॥

## ਸਚਾ ਸਉਦਾ; ਸਚੁ ਵਾਪਾਰਾ ॥ ਨ ਤਿਥੈ ਭਰਮੁ; ਨ ਦੂਜਾ ਪਸਾਰਾ ॥

ਗੁਰਮੁਖ ਜਨ ਸੱਚਾ ਨਾਮ ਰੂਪੀ ਸਉਦਾ ਖ਼ਰੀਦਦੇ ਹਨ ਅਤੇ ਸਚੁ = ਸੱਚੇ ਨਾਮ ਦਾ ਜਪਣ ਜਪਾਉਣ ਰੂਪੀ ਵਾਪਾਰਾ = ਵਪਾਰ, ਵਣਜ ਕਰਦੇ ਹਨ।

ਤਿਥੈ = ਉਥੇ ਨਿੱਜ ਸਰੂਪ ਵਿਚ **ਵਾ:** ਉਨ੍ਹਾਂ ਦੇ ਹਿਰਦੇ ਵਿਚ ਨਾ ਭਰਮ ਹੈ ਅਤੇ ਨਾ ਹੀ ਦੂਜਾ = ਦ੍ਵੈਤ ਦਾ ਪਸਾਰਾ ਹੈ **ਵਾ:** ਦੂਜੀ ਮਾਇਆ ਕਰਕੇ ਪ੍ਰਤੀਤ ਹੋਣ ਵਾਲਾ ਸੰਸਾਰ ਦਾ ਪਸਾਰਾ ਵੀ ਨਹੀਂ ਹੈ।

## ਸਚਾ ਧਨੁ ਖਟਿਆ, ਕਦੇ ਤੋਟਿ ਨ ਆਵੈ; ਬੂਝੈ ਕੋ ਵੀਚਾਰੀ ਹੇ ॥੨॥

ਗੁਰਮੁਖਾਂ ਨੇ ਸੱਚਾ ਨਾਮ ਰੂਪੀ ਧਨ ਖਟਿਆ = ਖੱਟਣਾ, ਕਮਾਉਣਾ ਕੀਤਾ ਹੈ, ਜਿਸ ਧਨ ਦਾ ਕਦੇ = ਕਦਾਚਿਤ ਵੀ ਤੋਟਿ = ਘਾਟਾ ਨਹੀਂ ਆਵੈ = ਆਉਂਦਾ, ਕੋ = ਕੋਈ ਵੀਚਾਰੀ = ਵਿਚਾਰਵਾਨ ਹੀ ਇਸ ਗੱਲ ਨੂੰ ਬੂਝੈ = ਬੁੱਝਦਾ ਹੈ ॥੨॥

## ਸਚੈ ਲਾਏ; ਸੇ ਜਨ ਲਾਗੇ ॥ ਅੰਤਰਿ ਸਬਦੁ; ਮਸਤਕਿ ਵਡਭਾਗੇ ॥

ਜੋ ਸਚੈ = ਸੱਚ ਸਰੂਪ ਪਰਮੇਸ਼ਰ ਨੇ ਨਾਮ ਅੰਮ੍ਰਿਤ ਵਿਚ ਲਾਏ = ਲਾਉਣਾ ਕੀਤੇ ਹਨ, ਸੇ = ਉਹ ਜਨ = ਪੁਰਖ ਹੀ ਲਾਗੇ = ਲੱਗਦੇ ਹਨ।

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਬਦੁ = ਗੁਰਾਂ ਦਾ ਉਪਦੇਸ਼ ਵੱਸਦਾ ਹੈ ਅਤੇ ਉਨ੍ਹਾਂ ਦੇ ਮਸਤਕਿ = ਮੱਥੇ ਉਪਰ ਵਡਭਾਗੇ = ਵੱਡੇ ਭਾਗ ਲਿਖੇ ਹੋਏ ਹਨ।

## ਸਚੈ ਸਬਦਿ, ਸਦਾ ਗੁਣ ਗਾਵਹਿ; ਸਬਦਿ ਰਤੇ ਵੀਚਾਰੀ ਹੇ ॥੩॥

ਉਹ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਦਾ = ਹਮੇਸ਼ਾ ਪਰਮੇਸ਼ਰ ਦੇ ਗੁਣ ਗਾਵਹਿ =

ਗਾਉਂਦੇ ਰਹਿੰਦੇ ਹਨ ਅਤੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹੀ ਵਾਹਿਗੁਰੂ ਦੇ ਸਰੂਪ ਦੀ ਵੀਚਾਰੀ = ਵਿਚਾਰ ਵਿਚ ਰਤੇ = ਰੰਗੇ ਰਹਿੰਦੇ ਹਨ ॥੩॥

## ਸਚੋ ਸਚਾ; ਸਚੁ ਸਾਲਾਹੀ ॥ ਏਕੋ ਵੇਖਾ; ਦੂਜਾ ਨਾਹੀ ॥

ਗੁਰਮੁਖ ਜਨ ਸਚੋ = ਸੱਚੇ ਪ੍ਰਭੂ ਦੇ ਸੱਚਾ ਜਸ ਸਚੁ = ਨਿਸਚੇ ਕਰਕੇ ਸਾਲਾਹੀ = ਸਲਾਹੁੰਦੇ ਹਨ **ਵਾ:** ਮਨ, ਬਾਣੀ, ਸਰੀਰ ਕਰਕੇ **ਵਾ:** ਤਿੰਨਾਂ ਕਾਲਾਂ ਵਿਚ ਸੱਚ ਸਰੂਪ ਜਾਣ ਕੇ ਸੱਚੇ ਨੂੰ ਸਾਲਾਹੁੰਦੇ ਹਨ।

ਉਹ ਏਕੋ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਹੀ ਵੇਖਾ = ਵੇਖਦੇ ਹਨ, ਉਸ ਤੋਂ ਬਿਨਾਂ ਦੂਜਾ = ਦੂਸਰਾ ਹੋਰ ਕੋਈ ਨਹੀਂ ਉਸ ਵਰਗਾ ਜਾਣਦੇ।

## ਗੁਰਮਤਿ ਊਚੋ ਊਚੀ ਪਉੜੀ; ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥

ਗੁਰਮਤਿ = ਗੁਰ ਸਿੱਖਿਆ ਰੂਪੀ ਪਉੜੀ ਊਚੋ = ਉੱਚੇ ਸਾਧਨਾਂ ਆਦਿ ਨਾਲੋਂ ਵੀ ਊਚੀ = ਉੱਚੀ ਹੈ, ਤਿਸ ਉਪਰ ਚੜ੍ਹ ਕੇ ਜਿਸ ਨੇ ਹਉਮੈ = ਹੰਗਤਾ ਮਮਤਾ ਮਾਰੀ = ਮਾਰ, ਨਵਿਰਤ ਕਰ ਲਈ ਹੈ, ਉਸਨੂੰ ਗਿਆਨ ਰੂਪੀ ਰਤਨਿ = ਮਾਨਿਕ ਦੀ ਪ੍ਰਾਪਤੀ ਹੋਈ ਹੈ **ਵਾ:** ਗਿਆਨ ਦੁਆਰਾ ਸਰੂਪ ਰੂਪੀ ਰਤਨ ਦੀ ਪ੍ਰਾਪਤੀ ਹੋਈ ਹੈ ॥੪॥

## ਮਾਇਆ ਮੋਹੁ; ਸਬਦਿ ਜਲਾਇਆ ॥ ਸਚੁ ਮਨਿ ਵਸਿਆ; ਜਾ ਤੁਧੁ ਭਾਇਆ ॥

ਹੇ ਪ੍ਰਭੂ! ਜਿਸ ਨੇ ਮਾਇਆ ਦੇ ਮੋਹ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜਲਾਇਆ = ਸਾੜ ਦਿੱਤਾ ਹੈ।

ਜਾ = ਜਦੋਂ ਉਹ ਤੁਧੁ = ਤੈਨੂੰ ਭਾਇਆ = ਭਾਅ ਗਿਆ, ਤਦੋਂ ਤੇਰਾ ਸੱਚਾ ਨਾਮ ਉਸਦੇ ਮਨਿ = ਹਿਰਦੇ ਵਿਚ ਵਸਿਆ = ਵੱਸ ਜਾਂਦਾ ਹੈ।

## ਸਚੇ ਕੀ ਸਭ ਸਚੀ ਕਰਣੀ; ਹਉਮੈ ਤਿਖਾ ਨਿਵਾਰੀ ਹੇ ॥੫॥

ਉਸ ਸੱਚੇ ਮਨੁੱਖ ਕੀ = ਦੀ ਭਾਉ ਭਗਤੀ ਦੀ ਕਰਣੀ ਵੀ ਸਭ = ਸਾਰੀ ਸੱਚੀ ਹੈ, ਜਿਸ ਨੇ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਅਤੇ ਤਿਖਾ = ਤ੍ਰਿਸ਼ਨਾ ਨਿਵਾਰੀ = ਨਵਿਰਤ ਕਰ ਲਈ ਹੇ = ਹੈ ॥੫॥

## ਮਾਇਆ ਮੋਹੁ; ਸਭੁ ਆਪੇ ਕੀਨਾ ॥ ਗੁਰਮੁਖਿ; ਵਿਰਲੈ ਕਿਨ ਹੀ ਚੀਨਾ ॥

ਮਾਇਆ ਦਾ ਮੋਹ ਆਦਿ ਸਭੁ = ਸਾਰਾ ਕੁਝ ਪ੍ਰਭੂ ਨੇ ਆਪੇ = ਆਪ ਹੀ ਪੈਦਾ ਕੀਨੇ = ਕੀਤਾ ਹੈ।

ਕਿਨ ਹੀ = ਕਿਸੇ ਵਿਰਲੈ = ਟਾਵੇਂ ਟਾਵੇਂ ਗੁਰਮੁਖ ਨੇ ਹੀ ਇਸ ਭੇਦ ਨੂੰ ਚੀਨਾ = ਜਾਨਣਾ ਕੀਤਾ ਹੈ।

## ਗੁਰਮੁਖਿ ਹੋਵੈ, ਸੁ ਸਚੁ ਕਮਾਵੈ; ਸਾਚੀ ਕਰਣੀ ਸਾਰੀ ਹੇ ॥੬॥

ਜੋ ਗੁਰਮੁਖ ਹੋਵੈ = ਹੁੰਦੇ ਹਨ, ਸੁ = ਉਹ ਸਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਣਾ ਕਰਦੇ ਹਨ, ਉਨ੍ਹਾਂ ਦੀ ਸਾਚੀ = ਸੱਚੀ ਭਗਤੀ ਰੂਪੀ ਕਰਣੀ ਸਾਰੀ = ਸ੍ਰੇਸ਼ਟ ਹੈ ॥੬॥

## ਕਾਰ ਕਮਾਈ; ਜੋ ਮੇਰੇ ਪ੍ਰਭ ਭਾਈ ॥ ਹਉਮੈ ਤ੍ਰਿਸਨਾ; ਸਬਦਿ ਬੁਝਾਈ ॥

ਗੁਰਮੁਖਾਂ ਨੇ ਉਹੋ ਹੀ ਕਾਰ ਕਮਾਈ = ਕਮਾਉਣਾ ਕੀਤੀ ਹੈ, ਜੋ = ਜਿਹੜੀ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਈ = ਭਾਉਂਦੀ ਹੈ।

ਉਨ੍ਹਾਂ ਨੇ ਹਉਮੈ = ਹੰਗਤਾ ਮਮਤਾ ਤੇ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਅਗਨੀ ਗੁਰਾਂ ਦੇ ਸਬਦਿ = ਉਪਦੇਸ਼ ਰੂਪੀ ਜਲ ਨਾਲ ਬੁਝਾਈ = ਬੁਝਾ ਲਈ ਹੈ।

## ਗੁਰਮਤਿ ਸਦ ਹੀ ਅੰਤਰੁ ਸੀਤਲੁ; ਹਉਮੈ ਮਾਰਿ ਨਿਵਾਰੀ ਹੇ ॥੭॥

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਗੁਰਮੁਖਾਂ ਦਾ ਸਦ = ਹਮੇਸ਼ਾ ਹੀ ਅੰਤਰੁ = ਹਿਰਦਾ ਸੀਤਲੁ = ਠੰਢਾ ਹੋ ਜਾਂਦਾ ਹੈ, ਕਿਉਂਕਿ ਉਨ੍ਹਾਂ ਨੇ ਹਉਮੈ = ਹੰਗਤਾ ਮਮਤਾ ਮਾਰ ਕੇ ਨਿਵਾਰੀ = ਨਵਿਰਤ ਕਰ ਲਈ ਹੈ ॥੭॥

## ਸਚਿ ਲਗੇ; ਤਿਨ ਸਭੁ ਕਿਛੁ ਭਾਵੈ ॥ ਸਚੈ ਸਬਦੇ; ਸਚਿ ਸੁਹਾਵੈ ॥

ਜੋ ਸੱਚੇ ਨਾਮ ਦੇ ਜਪਣ ਜਪਾਉਣ ਵਿਚ ਲੱਗੇ ਹੋਏ ਹਨ, ਤਿਨ = ਉਨ੍ਹਾਂ ਨੂੰ ਵਾਹਿਗੁਰੂ ਦਾ ਕੀਤਾ ਹੋਇਆ ਸਭੁ = ਸਾਰਾ ਕਿਛੁ = ਕੁਝ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ।

ਉਹ ਸੱਚੇ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਸਚਿ = ਸੱਚੇ ਪਰਮੇਸ਼ਰ ਦੇ ਸਰੂਪ, ਦਰ ਵਿਚ ਸੁਹਾਵੈ = ਸ਼ੋਭਨੀਕ ਹੁੰਦੇ ਹਨ।

## ਐਥੈ ਸਾਚੇ ਸੇ ਦਰਿ ਸਾਚੇ; ਨਦਰੀ ਨਦਰਿ ਸਵਾਰੀ ਹੇ ॥੮॥

ਜੋ ਐਥੈ = ਇਸ ਲੋਕ ਵਿਚ ਸਾਚੇ = ਸੱਚੇ ਨਾਮ ਵਿਚ ਜੁੜੇ ਹਨ **ਵਾ:** ਸੱਚੇ ਜੀਵਨ ਵਾਲੇ ਹਨ, ਸੇ = ਉਹ ਪਰਮੇਸ਼ਰ ਦੇ ਸਚਖੰਡ ਰੂਪੀ ਦਰਿ = ਦੁਆਰ ਵਿਚ ਸਾਚੇ = ਸੱਚੇ ਹੁੰਦੇ ਹਨ, ਨਦਰੀ = ਕਿਰਪਾ ਦ੍ਰਿਸ਼ਟੀ ਕਰਨ ਵਾਲੇ ਪ੍ਰਭੂ ਨੇ ਆਪਣੀ ਨਦਰਿ = ਮਿਹਰ ਕਰਕੇ ਉਨ੍ਹਾਂ ਦੀ ਬਿਰਤੀ ਸ਼ੁੱਭ ਗੁਣਾਂ ਦੇ ਨਾਲ ਸਵਾਰੀ = ਸੰਵਾਰ ਦਿੱਤੀ ਹੈ ॥੮॥

## ਬਿਨੁ ਸਾਚੇ; ਜੋ ਦੂਜੈ ਲਾਇਆ ॥ ਮਾਇਆ ਮੋਹ; ਦੁਖ ਸਬਾਇਆ ॥

ਸਾਚੇ = ਸੱਚੇ ਨਾਮ ਤੋਂ ਬਿਨੁ = ਬਗ਼ੈਰ ਜੋ = ਜਿਹੜਾ ਦੂਜੈ = ਦ੍ਵੈਤ-ਭਾਵ ਵਿਚ ਲਾਇਆ = ਲਾਉਣਾ ਕੀਤਾ ਹੈ **ਵਾ:** ਜੋ ਲੱਗਿਆ ਹੋਇਆ ਹੈ।

ਮਾਇਆ ਦੇ ਮੋਹ ਕਰਕੇ ਉਸਨੇ ਬਹੁਤ ਸਬਾਇਆ = ਸਾਰਾ ਦੁਖ = ਕਸ਼ਟ ਪਾਉਣਾ ਕੀਤਾ ਹੈ।

## ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ; ਮਾਇਆ ਮੋਹ ਦੁਖੁ ਭਾਰੀ ਹੇ ॥੯॥

ਗੁਰੂ ਸਾਹਿਬ ਜੀ ਤੋਂ ਬਗ਼ੈਰ ਦੁਖੁ ਸੁਖੁ ਦਾ ਗਿਆਨ ਜਾਪੈ = ਜਾਣਿਆ ਨਾਹੀ = ਨਹੀਂ ਜਾਂਦਾ **ਵਾ:** ਗੁਰਾਂ ਤੋਂ ਬਿਨਾਂ ਦੁਖ ਦੀ ਨਵਿਰਤੀ ਤੇ ਸੁਖ ਦੀ ਪ੍ਰਾਪਤੀ ਬਾਰੇ ਜਾਣਿਆ ਨਹੀਂ ਜਾਂਦਾ, ਸਗੋਂ ਮਾਇਆ ਦੇ ਮੋਹ ਕਰਕੇ ਅਗਿਆਨ, ਜੰਮਣ ਮਰਣ ਦਾ ਬਹੁਤ ਭਾਰੀ = ਵੱਡਾ ਦੁਖ ਪ੍ਰਾਪਤ ਹੁੰਦਾ ਰਹਿੰਦਾ ਹੈ ॥੯॥

## ਸਾਚਾ ਸਬਦੁ; ਜਿਨਾ ਮਨਿ ਭਾਇਆ ॥
## ਪੂਰਬਿ ਲਿਖਿਆ; ਤਿਨੀ ਕਮਾਇਆ ॥

ਗੁਰਾਂ ਦਾ ਸਾਚਾ = ਸੱਚਾ ਸਬਦੁ = ਉਪਦੇਸ਼ ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗਿਆ ਹੈ।

ਤਿਨੀ = ਉਨ੍ਹਾਂ ਨੇ ਪੂਰਬ = ਪੂਰਬਲੇ ਜਨਮਾਂ ਦੇ ਲਿਖਿਆ = ਲਿਖੇ ਹੋਏ ਸੰਸਕਾਰਾਂ ਦੇ ਅਨੁਸਾਰ ਗੁਰ ਉਪਦੇਸ਼ ਨੂੰ ਕਮਾਇਆ = ਕਮਾਉਣਾ ਕੀਤਾ ਹੈ।

**ਸਚੋ ਸੇਵਹਿ ਸਚੁ ਧਿਆਵਹਿ; ਸਚਿ ਰਤੇ ਵੀਚਾਰੀ ਹੇ ॥੧੦॥**

ਉਹ ਬਾਨੀ ਕਰਕੇ ਸਚੋ = ਸੱਚੇ ਨੂੰ ਹੀ ਸੇਵਹਿ = ਸੇਂਵਦੇ ਹਨ, ਮਨ ਕਰਕੇ ਸਚੁ = ਸੱਚੇ ਨਾਮ ਨੂੰ ਧਿਆਵਹਿ = ਆਰਾਧਦੇ ਹਨ ਅਤੇ ਸਰੀਰ ਕਰਕੇ ਵੀ ਸਚਿ = ਸੱਚੇ ਪ੍ਰਭੂ ਵਿਚ ਰਤੇ = ਰੰਗੇ ਹੋਏ ਸੱਚ ਸਰੂਪ ਦੀ ਵੀਚਾਰੀ = ਵਿਚਾਰ ਕਰਦੇ ਰਹਿੰਦੇ ਹਨ ॥੧੦॥

**ਗੁਰ ਕੀ ਸੇਵਾ; ਮੀਠੀ ਲਾਗੀ ॥ ਅਨਦਿਨੁ ਸੂਖ; ਸਹਜ ਸਮਾਧੀ ॥**

ਜਿਨ੍ਹਾਂ ਨੂੰ ਗੁਰਾਂ ਕੀ = ਦੀ ਸੇਵਾ = ਟਹਿਲ, ਭਗਤੀ ਕਰਨੀ ਮੀਠੀ = ਪਿਆਰੀ ਲਾਗੀ = ਲੱਗਦੀ ਹੈ।

ਉਨ੍ਹਾਂ ਦੀ ਅਨਦਿਨੁ = ਰਾਤ ਦਿਨ ਸੂਖ = ਸੁਖ ਸਰੂਪ ਵਿਚ ਸਹਜ = ਸੁਭਾਵਿਕ ਹੀ ਸਮਾਧੀ ਲੱਗੀ ਰਹਿੰਦੀ ਹੈ, ਭਾਵ ਮਨ ਦਾ ਟਿਕਾਉ ਬਣਿਆ ਰਹਿੰਦਾ ਹੈ।

**ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ; ਗੁਰ ਕੀ ਸੇਵ ਪਿਆਰੀ ਹੇ ॥੧੧॥**

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਸਿਮਰਨ ਕਰਤਿਆ = ਕਰਦਿਆਂ ਉਨ੍ਹਾਂ ਦਾ ਮਨੁ = ਹਿਰਦਾ ਨਿਰਮਲੁ = ਉੱਜਲ ਹੋਆ = ਹੋ ਜਾਂਦਾ ਹੈ, ਇਸ ਕਰਕੇ ਉਨ੍ਹਾਂ ਨੂੰ ਗੁਰਾਂ ਕੀ = ਦੀ ਸੇਵ = ਸੇਵਾ, ਟਹਿਲ ਪਿਆਰੀ ਲੱਗਦੀ ਹੈ ॥੧੧॥

**ਸੇ ਜਨ ਸੁਖੀਏ; ਸਤਿਗੁਰਿ ਸਚੇ ਲਾਏ ॥ ਆਪੇ ਭਾਣੇ; ਆਪਿ ਮਿਲਾਏ ॥**

ਸੇ = ਉਹ ਜਨ = ਪੁਰਖ ਸਦਾ ਸੁਖੀਏ = ਸੁਖੀ ਹਨ, ਜੋ ਸਤਿਗੁਰਾਂ ਨੇ ਸੱਚੇ ਨਾਮ ਜਪਣ ਵਿਚ ਲਾਏ = ਲਾ ਦਿੱਤੇ ਹਨ।

ਫੇਰ ਆਪੇ = ਆਪ ਹੀ ਆਪਣੇ ਭਾਣੇ = ਹੁਕਮ ਵਿਚ ਚੱਲਦੇ ਹੋਏ ਜਾਣ ਕੇ ਆਪਿ = ਆਪਣੇ ਸਰੂਪ ਵਿਚ ਮਿਲਾਏ = ਮਿਲਾ ਲਏ ਹਨ।

**ਸਤਿਗੁਰਿ ਰਾਖੇ ਸੇ ਜਨ ਉਬਰੇ; ਹੋਰ ਮਾਇਆ ਮੋਹ ਖੁਆਰੀ ਹੇ ॥੧੨॥**

ਜੋ ਪੁਰਖ ਸਤਿਗੁਰਾਂ ਨੇ ਆਪਣੀ ਸ਼ਰਨ ਵਿਚ ਰਾਖੇ = ਰੱਖ ਲਏ ਹਨ, ਸੇ = ਉਹ ਜਨ = ਪੁਰਖ ਮਾਇਆ ਦੇ ਮੋਹ ਤੋਂ ਉਬਰੇ = ਬਚੇ ਹਨ, ਹੋਰ ਬਾਕੀ ਸ੍ਰਿਸ਼ਟੀ ਮਾਇਆ ਦੇ ਮੋਹ ਵਿਚ ਲੱਗ ਕੇ ਖੁਆਰੀ = ਖ਼ਰਾਬ, ਖ਼ੁਆਰ ਹੋ ਰਹੀ ਹੈ ॥੧੨॥

[ਅੰਗ ੧੦੫੧]

**ਗੁਰਮੁਖਿ; ਸਾਚਾ ਸਬਦਿ ਪਛਾਤਾ ॥ ਨਾ ਤਿਸੁ ਕੁਟੰਬੁ; ਨਾ ਤਿਸੁ ਮਾਤਾ ॥**

ਗੁਰਮੁਖ ਜਨਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਾਚਾ = ਸੱਚਾ ਪ੍ਰਭੂ ਪਛਾਤਾ = ਪਛਾਨਣਾ ਕੀਤਾ ਹੈ।

ਤਿਸੁ = ਉਸ ਪ੍ਰਭੂ ਦਾ ਨਾ ਕੋਈ ਕੁਟੰਬੁ = ਪਰਿਵਾਰ ਹੈ ਅਤੇ ਨਾ ਹੀ ਤਿਸੁ = ਉਸ ਦੀ ਕੋਈ ਮਾਤਾ = ਮਾਂ ਹੈ।

**ਏਕੋ ਏਕੁ ਰਵਿਆ ਸਭ ਅੰਤਰਿ; ਸਭਨਾ ਜੀਆ ਕਾ ਆਧਾਰੀ ਹੇ ॥੧੩॥**

ਏਕੋ ਏਕੁ = ਇੱਕੋ ਇਕ ਅਦ੍ਵੈਤ ਸਰੂਪ ਪ੍ਰਭੂ ਸਭ = ਸਾਰਿਆਂ ਦੇ ਹਿਰਦੇ ਅੰਤਰਿ = ਵਿਚ ਰਵਿਆ =

ਵਿਆਪਕ ਹੋ ਰਿਹਾ ਹੈ, ਉਹੋ ਹੀ ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਆਧਾਰੀ = ਆਸਰਾ ਰੂਪ ਹੇ = ਹੈ ॥੧੩॥

## ਹਉਮੈ ਮੇਰਾ; ਦੂਜਾ ਭਾਇਆ ॥ ਕਿਛੁ ਨ ਚਲੈ; ਧੁਰਿ ਖਸਮਿ ਲਿਖਿ ਪਾਇਆ ॥

ਜਿਸ ਨੂੰ ਹਉਮੈ = ਹੰਗਤਾ ਮਮਤਾ, ਮੇਰਾ = ਮੇਰ-ਤੇਰ ਅਤੇ ਦੂਜਾ = ਦ੍ਵੈਤ ਭਾਇਆ = ਭਾਵ ਚੰਗਾ ਲੱਗਦਾ ਹੈ।

ਉਸ ਦਾ ਕਿਛੁ = ਕੁਝ ਵੀ ਜ਼ੋਰ ਨਹੀਂ ਚਲੈ = ਚੱਲਦਾ, ਧੁਰਿ = ਧੁਰ ਦਰਗਾਹੋਂ ਹੀ ਉਨ੍ਹਾਂ ਦੀ ਕਰਨੀ ਅਨੁਸਾਰ ਖਸਮਿ = ਮਾਲਕ ਪਰਮੇਸ਼ਰ ਨੇ ਲੇਖ ਲਿਖ ਕੇ ਪਾਇਆ = ਪਾਉਣਾ ਕੀਤਾ ਹੈ।

## ਗੁਰ ਸਾਚੇ ਤੇ ਸਾਚੁ ਕਮਾਵਹਿ; ਸਾਚੈ ਦੂਖ ਨਿਵਾਰੀ ਹੇ ॥੧੪॥

ਜੋ ਸਾਚੇ = ਸੱਚੇ ਗੁਰਾਂ ਤੇ = ਤੋਂ ਸਾਚੁ = ਸੱਚਾ ਨਾਮ ਪ੍ਰਾਪਤ ਕਰਕੇ ਕਮਾਵਹਿ = ਕਮਾਉਣਾ ਕਰਦਾ, ਭਾਵ ਅਭਿਆਸ ਕਰਦਾ ਹੈ, ਉਸ ਦੇ ਜੰਮਣ ਮਰਣ ਆਦਿ ਦੂਖ = ਕਸ਼ਟ ਦੀ ਪੀੜਾ ਸਾਚੈ = ਸੱਚੇ ਗੁਰਾਂ ਨੇ ਨਿਵਾਰੀ = ਮੇਟ ਦਿੱਤੀ ਹੈ ॥੧੪॥

## ਜਾ ਤੂ ਦੇਹਿ; ਸਦਾ ਸੁਖੁ ਪਾਏ ॥ ਸਾਚੈ ਸਬਦੇ; ਸਾਚੁ ਕਮਾਏ ॥

ਹੇ ਪ੍ਰਭੂ ! ਜਾ = ਜਦੋਂ ਤੂੰ ਆਪ ਕਿਸੇ ਨੂੰ ਐਸੇ ਗੁਰਾਂ ਦੀ ਸੰਗਤ, ਸ਼ਰਨ ਦੇਹਿ = ਦੇਣਾ ਕਰੇ ਤਾਂ ਉਹ ਸਦਾ = ਸਦੀਵੀ ਰਹਿਣ ਵਾਲੇ ਆਤਮਿਕ ਸੁਖ ਨੂੰ ਪਾਏ = ਪਾਉਣਾ ਕਰਦਾ ਹੈ।

ਉਹ ਸਾਚੈ = ਸੱਚੇ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਸਾਚੁ = ਸੱਚੇ ਨਾਮ ਨੂੰ ਕਮਾਏ = ਕਮਾਉਣਾ ਕਰਦਾ ਹੈ।

## ਅੰਦਰੁ ਸਾਚਾ ਮਨੁ ਤਨੁ ਸਾਚਾ; ਭਗਤਿ ਭਰੇ ਭੰਡਾਰੀ ਹੇ ॥੧੫॥

ਜਿਸ ਦੇ ਅੰਦਰੁ = ਹਿਰਦੇ ਵਿਚ ਸਾਚਾ = ਸੱਚਾ ਨਾਮ ਵੱਸਿਆ ਹੈ, ਉਸਦਾ ਮਨੁ = ਅੰਤਹਕਰਣ ਤੇ ਤਨੁ = ਸਰੀਰ ਵੀ ਸਾਚਾ = ਸੱਚਾ ਭਾਵ ਸਫਲਾ ਹੈ **ਵਾ:** ਉਸਦੇ ਮਨ ਤੇ ਤਨ ਵਿਚ ਸੱਚਾ ਪ੍ਰਭੂ ਪ੍ਰਗਟ ਹੋ ਗਿਆ ਹੈ, ਕਿਉਂਕਿ ਉਸਦੇ ਅੰਦਰ ਭਗਤਿ = ਭਗਤੀ ਦੇ ਭੰਡਾਰੀ = ਖ਼ਜ਼ਾਨੇ ਭਰੇ ਹੋਏ ਹਨ **ਵਾ:** ਉਹ ਭਗਤੀ ਨਾਲ ਭਰਿਆ ਹੋਇਆ ਪਰਮੇਸ਼ਰ ਦੇ ਦਰ ਦਾ ਭੰਡਾਰੀ = ਖ਼ਜ਼ਾਨਚੀ ਹੈ ॥੧੫॥

## ਆਪੇ ਵੇਖੈ; ਹੁਕਮਿ ਚਲਾਏ ॥ ਅਪਣਾ ਭਾਣਾ; ਆਪਿ ਕਰਾਏ ॥

ਪ੍ਰਭੂ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਵੇਖੈ = ਵੇਖਦਾ ਹੈ, ਆਪ ਹੀ ਸਭ ਨੂੰ ਆਪਣੇ ਹੁਕਮ ਵਿਚ ਚਲਾਏ = ਚਲਾਉਣਾ ਕਰਦਾ ਹੈ।

ਆਪਣਾ = ਆਪ ਦਾ ਭਾਣਾ = ਹੁਕਮ ਆਪ ਹੀ ਜੀਵਾਂ ਪਾਸੋਂ ਮਨਾਉਣਾ ਕਰਾਏ = ਕਰਾਉਂਦਾ ਹੈ।

## ਨਾਨਕ ਨਾਮਿ ਰਤੇ ਬੈਰਾਗੀ; ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥੧੬॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਪੂਰਨ ਬੈਰਾਗੀ = ਵੈਰਾਗਵਾਨ ਹਨ, ਉਨ੍ਹਾਂ ਨੇ ਆਪਣੇ ਮਨੁ = ਹਿਰਦੇ ਤਨੁ = ਸਰੀਰ ਨੂੰ ਨਾਮ ਕਰਕੇ ਸੰਵਾਰਿਆ ਹੈ ਅਤੇ ਰਸਨਾ = ਜੀਭਾ ਵੀ ਨਾਮ ਵਿਚ ਸਵਾਰੀ = ਸੰਵਾਰਨਾ ਕੀਤੀ ਹੈ ॥੧੬॥੭॥

## ਮਾਰੂ ਮਹਲਾ ੩ ॥

## ਆਪੇ ਆਪੁ ਉਪਾਇ; ਉਪੰਨਾ ॥ ਸਭ ਮਹਿ ਵਰਤੈ; ਏਕੁ ਪਰਛੰਨਾ ॥

ਉਪੰਨਾ = ਉਤਪਤੀ ਕਰਨ ਵਾਲੇ ਪਰਮੇਸ਼ਰ ਨੇ ਆਪੇ = ਆਪ ਹੀ ਆਪੁ = ਆਪਣੇ ਆਪ ਤੋਂ ਸਭ ਸ੍ਰਿਸ਼ਟੀ ਨੂੰ ਉਪਾਇ = ਪੈਦਾ ਕੀਤਾ ਹੈ।

ਏਕੁ = ਇਕ ਪ੍ਰਭੂ ਹੀ ਪਰਛੰਨਾ = ਗੁਪਤ ਰੂਪ ਹੋ ਕੇ ਸਭ = ਸਾਰਿਆਂ ਮਹਿ = ਵਿਚ ਵਰਤੈ = ਵਰਤ ਰਿਹਾ ਹੈ।

## ਸਭਨਾ ਸਾਰ ਕਰੇ ਜਗਜੀਵਨੁ; ਜਿਨਿ ਅਪਣਾ ਆਪੁ ਪਛਾਤਾ ਹੇ ॥੧॥

ਜਗਜੀਵਨੁ = ਜਗਤ ਦਾ ਜੀਵਨ ਰੂਪ ਪ੍ਰਭੂ ਸਭਨਾ = ਸਾਰਿਆਂ ਜੀਵਾਂ ਦੀ ਸਾਰ = ਸੰਭਾਲ ਕਰੇ = ਕਰਦਾ ਹੈ, ਇਹ ਗਿਆਨ ਉਨ੍ਹਾਂ ਨੂੰ ਹੋਇਆ ਹੈ, ਜਿਨਿ = ਜਿਨ੍ਹਾਂ ਨੇ ਪ੍ਰਭੂ ਨੂੰ ਆਪਣਾ ਆਪ ਰੂਪ ਕਰਕੇ ਪਛਾਤਾ = ਪਛਾਨਣਾ ਕੀਤਾ ਹੈ ॥੧॥

## ਜਿਨਿ; ਬ੍ਰਹਮਾ ਬਿਸਨੁ ਮਹੇਸੁ ਉਪਾਏ ॥
## ਸਿਰਿ ਸਿਰਿ ਧੰਧੈ; ਆਪੇ ਲਾਏ ॥

ਜਿਨਿ = ਜਿਸ ਪਰਮੇਸ਼ਰ ਨੇ ਬ੍ਰਹਮਾ, ਬਿਸਨੁ = ਵਿਸ਼ਨੂੰ, ਮਹੇਸੁ = ਸ਼ਿਵਜੀ ਆਦਿ ਦੇਵਤੇ ਉਪਾਏ = ਪੈਦਾ ਕੀਤੇ ਹਨ।

ਫੇਰ ਸਿਰਿ ਸਿਰਿ = ਸਿਰ-ਬ-ਸਿਰ ਧੰਧੈ = ਧੰਦਿਆਂ ਵਿਚ ਵੀ ਉਸ ਪ੍ਰਭੂ ਨੇ ਆਪ ਹੀ ਲਾਏ = ਲਾਉਣਾ ਕੀਤੇ ਹਨ, ਭਾਵ ਬ੍ਰਹਮਾ ਨੂੰ ਉਤਪਤੀ, ਵਿਸ਼ਨੂੰ ਨੂੰ ਪਾਲਨਾ ਅਤੇ ਸ਼ਿਵਜੀ ਨੂੰ ਸੰਘਾਰ ਕਰਨ ਵਾਸਤੇ ਲਾਇਆ ਹੋਇਆ ਹੈ।

## ਜਿਸੁ ਭਾਵੈ ਤਿਸੁ ਆਪੇ ਮੇਲੇ; ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥

ਜਿਸ ਦੀ ਸ਼ਰਧਾ ਪ੍ਰਭੂ ਨੂੰ ਭਾਵੈ = ਭਾਅ ਜਾਂਦੀ ਹੈ, ਤਿਸੁ = ਉਸ ਨੂੰ ਆਪ ਹੀ ਆਪਣੇ ਸਰੂਪ ਨਾਲ ਮੇਲੇ = ਮੇਲ ਲੈਂਦਾ ਹੈ, ਜਿਨਿ = ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਏਕੋ = ਅਦ੍ਵੈਤ ਸਰੂਪ ਨੂੰ ਜਾਤਾ = ਜਾਣਿਆ ਹੈ, ਉਹ ਵੀ ਤਰ ਗਏ ਹਨ ॥੨॥

## ਆਵਾ ਗਉਣੁ ਹੈ; ਸੰਸਾਰਾ ॥ ਮਾਇਆ ਮੋਹੁ; ਬਹੁ ਚਿਤੈ ਬਿਕਾਰਾ ॥

ਇਹ ਸਭ ਸੰਸਾਰਾ = ਜਗਤ ਆਵਾ ਗਉਣੁ = ਆਉਣ ਜਾਣ ਵਾਲਾ ਹੈ।

ਮਾਇਆ ਦੇ ਮੋਹ ਵਿਚ ਪਏ ਹੋਏ ਜੀਵ ਬਹੁ = ਬਹੁਤੇ ਬਿਕਾਰਾਂ ਨੂੰ ਹੀ ਚਿਤੈ = ਚਿਤਵਦੇ ਰਹਿੰਦੇ ਹਨ।

## ਥਿਰੁ ਸਾਚਾ ਸਾਲਾਹੀ ਸਦ ਹੀ;
## ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥

ਉਹ ਸਦ = ਹਮੇਸ਼ਾ ਹੀ ਥਿਰੁ = ਇਸਥਿਤ ਰਹਿਣ ਵਾਲੇ ਸਾਚਾ = ਸੱਚੇ ਪ੍ਰਭੂ ਨੂੰ ਸਾਲਾਹੀ = ਸਾਲਾਹੁੰਦੇ ਰਹਿੰਦੇ ਹਨ, ਜਿਨਿ = ਜਿਸ ਨੇ ਗੁਰਾਂ ਕਾ = ਦਾ ਸਬਦੁ = ਉਪਦੇਸ਼ ਪਛਾਤਾ = ਪਛਾਨਣਾ ਕੀਤਾ ਹੈ ॥੩॥

**ਇਕਿ ਮੂਲਿ ਲਗੇ; ਓਨੀ ਸੁਖੁ ਪਾਇਆ ॥**
**ਡਾਲੀ ਲਾਗੇ; ਤਿਨੀ ਜਨਮੁ ਗਵਾਇਆ ॥**

ਇਕ ਜੋ ਮੂਲਿ = ਮੁੱਢ ਰੂਪ ਪਰਮਾਤਮਾ ਦੇ ਸਿਮਰਨ ਭਜਨ ਵਿਚ ਲਗੇ = ਲੱਗੇ ਹੋਏ ਹਨ, ਓਨੀ = ਉਨ੍ਹਾਂ ਨੇ ਆਤਮਿਕ ਸੁਖ ਨੂੰ ਪਾਇਆ = ਪਾਉਣਾ ਕੀਤਾ ਹੈ।

ਜੋ ਡਾਲੀ = ਟਾਹਣੀਆਂ ਦੀ ਨਿਆਈਂ ਦੇਵ-ਦੇਵਤਿਆਂ ਦੀ ਉਪਾਸ਼ਨਾ, ਪਦਾਰਥਾਂ ਦੀ ਇੱਛਾ ਵਿਚ ਲਾਗੇ = ਲੱਗੇ ਹੋਏ ਹਨ, ਤਿਨੀ = ਉਨ੍ਹਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਹੀ ਗਵਾਇਆ = ਗੁਆ ਲਿਆ ਹੈ।

**ਅੰਮ੍ਰਿਤ ਫਲ ਤਿਨ ਜਨ ਕਉ ਲਾਗੇ; ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥**

ਤਿਨ = ਉਨ੍ਹਾਂ ਗੁਰਮੁਖ ਜਨਾਂ ਕਉ = ਨੂੰ ਹੀ ਗਿਆਨ, ਵੈਰਾਗ, ਬ੍ਰਹਮਾਨੰਦ ਰੂਪ ਫਲ ਲਾਗੇ = ਲੱਗਦੇ ਹਨ, ਭਾਵ ਪ੍ਰਾਪਤ ਹੁੰਦੇ ਹਨ, ਜੋ = ਜਿਹੜੇ ਅੰਮ੍ਰਿਤ ਨਾਮ ਦੀਆਂ ਬਾਤਾ = ਗੱਲਾਂ ਨੂੰ ਬੋਲਹਿ = ਬੋਲਦੇ ਹਨ ॥੪॥

**ਹਮ ਗੁਣ ਨਾਹੀ; ਕਿਆ ਬੋਲਹ ਬੋਲ ॥ ਤੂ ਸਭਨਾ ਦੇਖਹਿ; ਤੋਲਹਿ ਤੋਲ ॥**

ਹੇ ਪ੍ਰਭੂ ! ਹਮ = ਮੇਰੇ ਵਿਚ ਤਾਂ ਕੋਈ ਵੀ ਗੁਣ ਨਾਹੀ = ਨਹੀਂ ਹੈ, ਮੈਂ ਤੇਰੇ ਸਨਮੁਖ ਕਿਆ = ਕਿਹੜੇ ਬੋਲ = ਬਚਨ ਬੋਲਹ = ਬੋਲਣਾ ਕਰਾਂ।

ਤੂੰ ਸਭਨਾ = ਸਾਰਿਆਂ ਦੀ ਕਰਨੀ ਨੂੰ ਦੇਖਹਿ = ਵੇਖਦਾ ਹੈਂ ਅਤੇ ਉਨ੍ਹਾਂ ਦੇ ਕਰਮਾਂ ਦੀ ਤੋਲ = ਵਿਚਾਰ ਨੂੰ ਤੋਲਹਿ = ਤੋਲਦਾ, ਵਿਚਾਰਦਾ ਹੈਂ **ਵਾ:** ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਵਿਚਾਰ ਰੂਪੀ ਤੋਲ = ਤਰਾਜੂ ਨਾਲ ਉਨ੍ਹਾਂ ਦੇ ਕਰਮਾਂ ਨੂੰ ਤੋਲਦਾ ਹੈਂ।

**ਜਿਉ ਭਾਵੈ ਤਿਉ ਰਾਖਹਿ ਰਹਣਾ; ਗੁਰਮੁਖਿ ਏਕੋ ਜਾਤਾ ਹੇ ॥੫॥**

ਹੇ ਪ੍ਰਭੂ ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਉਵੇਂ ਹੀ ਰਾਖਹਿ = ਰੱਖਦਾ ਹੈਂ ਅਤੇ ਸਾਡਾ ਵੀ ਤੇਰੇ ਹੁਕਮ ਵਿਚ ਹੀ ਰਹਿਣਾ ਹੁੰਦਾ ਹੈ, ਗੁਰਮੁਖ ਜਨਾਂ ਨੇ ਏਕੋ = ਇਕ ਤੈਨੂੰ ਹੀ ਆਪਣਾ ਆਸਰਾ ਜਾਤਾ = ਜਾਨਣਾ ਕੀਤਾ ਹੈ ॥੫॥

**ਜਾ ਤੁਧੁ ਭਾਣਾ; ਤਾ ਸਚੀ ਕਾਰੈ ਲਾਏ ॥**
**ਅਵਗਣ ਛੋਡਿ; ਗੁਣ ਮਾਹਿ ਸਮਾਏ ॥**

ਜਾ = ਜਦੋਂ ਤੁਧੁ = ਤੇਰਾ ਭਾਣਾ = ਹੁਕਮ ਹੋਇਆ **ਵਾ:** ਜਦੋਂ ਤੈਨੂੰ ਭਾਣਾ = ਚੰਗਾ ਲੱਗਦਾ ਹੈ, ਤਾ = ਤਦੋਂ ਤੂੰ ਜੀਵਾਂ ਨੂੰ ਆਪ ਦੀ ਭਗਤੀ ਰੂਪੀ ਸੱਚੀ ਕਾਰੈ = ਕਾਰ ਵਿਚ ਲਾਏ = ਲਾਉਣਾ ਕਰਦਾ ਹੈਂ।

ਫੇਰ ਉਹ ਅਵਗਣ = ਗੁਨਾਹ ਛੋਡਿ = ਛੱਡ ਕਰਕੇ ਤੇਰੇ ਗੁਣਾਂ ਮਾਹਿ = ਵਿਚ ਸਮਾਏ = ਅਭੇਦ ਹੋ ਜਾਂਦੇ ਹਨ **ਵਾ:** ਉਨ੍ਹਾਂ ਨੂੰ ਔਗੁਣ ਛੱਡ ਗਏ ਹਨ ਅਤੇ ਉਨ੍ਹਾਂ ਦੇ ਹਿਰਦੇ ਵਿਚ ਸ਼ੁੱਭ ਗੁਣ ਸਮਾਂ ਗਏ ਹਨ।

**ਗੁਣ ਮਹਿ ਏਕੋ ਨਿਰਮਲੁ ਸਾਚਾ; ਗੁਰ ਕੈ ਸਬਦਿ ਪਛਾਤਾ ਹੇ ॥੬॥**

ਗੁਣਾਂ ਮਹਿ = ਵਿਚ ਚਿੱਤ ਜੋੜਨ ਨਾਲ ਜੋ ਏਕੋ = ਅਦ੍ਵੈਤ ਸਰੂਪ, ਸਾਚਾ = ਸੱਚਾ ਤੇ ਨਿਰਮਲੁ = ਉੱਜਲ ਪ੍ਰਭੂ ਹੈ, ਉਸ ਨੂੰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਪਛਾਤਾ = ਪਛਾਣ ਲਈਦਾ ਹੈ ॥੬॥

## ਜਹ ਦੇਖਾ; ਤਹ ਏਕੋ ਸੋਈ ॥ ਦੂਜੀ ਦੁਰਮਤਿ; ਸਬਦੇ ਖੋਈ ॥

ਮੈਂ ਜਹ = ਜਿਥੇ ਦੇਖਾ = ਦੇਖਦਾ ਹਾਂ, ਤਹ = ਉਥੇ ਏਕੋ = ਇਕ ਸੋਈ = ਉਹੀ ਪ੍ਰਭੂ ਵਿਆਪਕ ਹੈ। ਦੂਜੀ = ਦ੍ਵੈਤ ਪਾਉਣ ਵਾਲੀ ਦੁਰਮਤਿ = ਖੋਟੀ ਮੱਤ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਖੋਈ = ਨਾਸ਼ ਕਰ ਲਈ ਹੈ।

## ਏਕਸੁ ਮਹਿ ਪ੍ਰਭੁ ਏਕੁ ਸਮਾਣਾ; ਅਪਣੈ ਰੰਗਿ ਸਦ ਰਾਤਾ ਹੇ ॥੭॥

ਏਕਸੁ = ਇਕ ਸੰਸਾਰ ਮਹਿ = ਵਿਚ ਏਕੁ = ਅਦ੍ਵੈਤ ਸਰੂਪ ਪ੍ਰਭੂ ਸਮਾਣਾ = ਸਮਾਇਆ ਹੋਇਆ, ਵਿਆਪਕ ਹੈ **ਵਾ:** ਅਧਿਅਸਤ ਰੂਪ ਕਲਪਿਤ ਸੰਸਾਰ ਇਕ ਪ੍ਰਭੂ ਵਿੱਚੋਂ ਹੀ ਪੈਦਾ ਹੋਇਆ ਹੈ ਅਤੇ ਉਹ ਅਧਿਸ਼ਠਾਨ ਰੂਪ ਇਕ ਪ੍ਰਭੂ ਇਸ ਵਿਚ ਮਿਲ ਰਿਹਾ ਹੈ, ਉਹ ਅਪਣੈ = ਆਪ ਦੇ ਰੰਗਿ = ਅਨੰਦ ਵਿਚ ਹੀ ਸਦ = ਹਮੇਸ਼ਾ ਰਾਤਾ = ਰੰਗਿਆ ਰਹਿੰਦਾ ਹੈ ॥੭॥

## ਕਾਇਆ ਕਮਲੁ; ਹੈ ਕੁਮਲਾਣਾ ॥ ਮਨਮੁਖੁ ਸਬਦੁ ਨ ਬੁਝੈ; ਇਆਣਾ ॥

ਇਹ ਕਾਇਆ = ਸਰੀਰ ਰੂਪੀ ਕਮਲ ਜੋ ਜੁਵਾ ਅਵਸਥਾ ਰੂਪੀ ਪੰਖੜੀਆਂ ਸਹਿਤ ਪ੍ਰਾਲਬਧ ਰੂਪੀ ਸੂਰਜ ਦੇ ਕਾਰਨ ਖਿੜ ਰਿਹਾ ਹੈ, ਉਹ ਬਿਰਧ ਅਵਸਥਾ ਰੂਪੀ ਰਾਤ ਹੋਣ ਰੂਪ ਕੁਮਲਾਣਾ = ਮੁਰਝਾਉਂਦਾ ਜਾਂਦਾ ਹੈ। ਪਰ ਇਆਣਾ = ਅਗਿਆਨੀ ਮਨਮੁਖ ਪੁਰਖ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਬੁਝੈ = ਸਮਝਦਾ ਨ = ਨਹੀਂ ਹੈ।

## ਗੁਰਪਰਸਾਦੀ ਕਾਇਆ ਖੋਜੇ; ਪਾਏ ਜਗਜੀਵਨੁ ਦਾਤਾ ਹੇ ॥੮॥

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਜੋ ਆਪਣੀ ਕਾਇਆ = ਦੇਹੀ ਨੂੰ ਖੋਜੇ = ਖੋਜਣਾ ਕਰਦਾ ਹੈ, ਉਹ ਜਗਜੀਵਨੁ = ਜਗਤ ਦੇ ਜੀਵਨ ਤੇ ਦਾਤਾ = ਦਾਤਾਰ ਪ੍ਰਭੂ ਨੂੰ ਪਾਏ = ਪਾ ਲੈਂਦਾ ਹੇ = ਹੈ ॥੮॥

## ਕੋਟ ਗਹੀ ਕੇ; ਪਾਪ ਨਿਵਾਰੇ ॥ ਸਦਾ ਹਰਿ ਜੀਉ; ਰਾਖੈ ਉਰ ਧਾਰੇ ॥

ਪ੍ਰਭੂ ਨੇ ਉਨ੍ਹਾਂ ਗੁਰਮੁਖਾਂ ਦੇ ਕੋਟ = ਕ੍ਰੋੜਾਂ ਗਹੀ = ਗ੍ਰਿਹਿ ਭਾਵ ਸਰੀਰ ਅਰਥਾਤ ਜਨਮਾਂ-ਜਨਮਾਂਤਰਾਂ ਕੇ = ਦੇ ਪਾਪ ਨਿਵਾਰੇ = ਨਵਿਰਤ ਕਰ ਦਿੱਤੇ ਹਨ **ਵਾ:** ਕ੍ਰੋੜਾਂ ਗਹੀ = ਦਿਨਾਂ ਦੇ ਪਾਪ ਨਵਿਰਤ ਕਰ ਦਿੱਤੇ ਹਨ **ਵਾ:** ਸਰੀਰ ਰੂਪੀ ਕੋਟ = ਕਿਲ੍ਹੇ ਨੂੰ ਗਹੀ = ਗ੍ਰਸਣ ਵਾਲੇ ਪਾਪ ਨਾਸ਼ ਕਰ ਦਿੱਤੇ ਹਨ।

ਜਿਹੜੇ ਹਰਿ = ਪਰਮੇਸ਼ਰ ਜੀਉ = ਜੀ ਨੂੰ ਸਦਾ = ਹਮੇਸ਼ਾ ਆਪਣੇ ਉਰ = ਹਿਰਦੇ ਵਿਚ ਧਾਰੈ = ਧਾਰਨ ਕਰਕੇ ਰੱਖਦੇ ਹਨ।

## ਜੋ ਇਛੇ ਸੋਈ ਫਲੁ ਪਾਏ; ਜਿਉ ਰੰਗੁ ਮਜੀਠੈ ਰਾਤਾ ਹੇ ॥੯॥

ਉਹ ਜੋ = ਜਿਹੜੀ ਵੀ ਇਛੇ = ਇੱਛਾ ਕਰਦੇ ਹਨ, ਸੋਈ = ਉਹੀ ਧਰਮ, ਅਰਥ, ਕਾਮ, ਮੋਖ ਰੂਪੀ ਫਲ ਪਾਏ = ਪਾ ਲੈਂਦੇ ਹਨ, ਉਨ੍ਹਾਂ ਦਾ ਮਨ ਭਗਤੀ ਰੰਗ ਵਿਚ ਇਉਂ ਰੰਗਿਆ ਜਾਂਦਾ ਹੈ, ਜਿਉ = ਜਿਵੇਂ ਮਜੀਠ ਰੰਗ ਦਾ ਰੰਗਿਆ ਹੋਇਆ ਬਸਤ੍ਰ ਹੁੰਦਾ ਹੈ ॥੯॥

## ਮਨਮੁਖੁ ਗਿਆਨੁ ਕਥੇ; ਨ ਹੋਈ ॥ ਫਿਰਿ ਫਿਰਿ ਆਵੈ; ਠਉਰ ਨ ਕੋਈ ॥

ਮਨਮੁਖ ਪੁਰਖ ਮੁਖੋਂ ਗਿਆਨ ਦੀਆਂ ਗੱਲਾਂ ਤਾਂ ਕਥੇ = ਕਥਨ ਕਰਦੇ ਹਨ, ਪਰ ਆਪਣੇ ਆਪ ਨੂੰ ਗਿਆਨ ਦੀ ਧਾਰਨਾ ਨਹੀਂ ਹੋਈ = ਹੁੰਦੀ **ਵਾ:** ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

ਉਹ ਫਿਰਿ ਫਿਰਿ = ਮੁੜ ਮੁੜ ਜੂਨਾਂ ਵਿਚ ਆਵੈ = ਆਉਂਦੇ ਰਹਿੰਦੇ ਹਨ, ਉਨ੍ਹਾਂ ਨੂੰ ਠਹਿਰਣ ਲਈ ਕੋਈ ਵੀ ਠਉਰ = ਥਾਂ ਨਹੀਂ ਮਿਲਦੀ **ਵਾ:** ਤੁਰੀਆ ਪਦ ਰੂਪੀ ਥਾਂ ਦੀ ਪ੍ਰਾਪਤੀ ਨਹੀਂ ਹੁੰਦੀ।

## ਗੁਰਮੁਖਿ ਗਿਆਨੁ ਸਦਾ ਸਾਲਾਹੇ; ਜੁਗਿ ਜੁਗਿ ਏਕੋ ਜਾਤਾ ਹੇ ॥੧੦॥

ਗੁਰਮੁਖਾਂ ਕੋਲ ਆਤਮ ਸਰੂਪ ਦਾ ਗਿਆਨ ਵੀ ਹੈ, ਤਾਂ ਵੀ ਉਹ ਸਦਾ = ਹਮੇਸ਼ਾ ਪ੍ਰਭੂ ਨੂੰ ਸਾਲਾਹੇ = ਸਾਲਾਹੁੰਦੇ ਰਹਿੰਦੇ ਹਨ, ਉਨ੍ਹਾਂ ਨੇ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਏਕੋ = ਅਦ੍ਵੈਤ ਸਰੂਪ ਪ੍ਰਭੂ ਨੂੰ ਹੀ ਜਾਤਾ = ਜਾਨਣਾ ਕੀਤਾ ਹੇ = ਹੈ ॥੧੦॥

## ਮਨਮੁਖੁ ਕਾਰ ਕਰੇ; ਸਭਿ ਦੂਖ ਸਬਾਏ ॥

ਮਨਮੁਖ ਪੁਰਖ ਬਿਧ ਨਿਖੇਧ, ਸਕਾਮ ਕਰਮਾਂ ਰੂਪੀ ਕਾਰ ਨੂੰ ਕਰੇ = ਕਰਦੇ ਹਨ, ਜੋ ਸਭਿ = ਸਾਰੀ ਦੁਖ ਰੂਪ ਹੈ, ਇਸ ਵਿਚ ਲੱਗਣ ਕਰਕੇ ਸਬਾਏ = ਸਾਰੇ ਦੁਖ ਹੀ ਆ ਚਿੰਬੜਦੇ ਹਨ।

## ਅੰਤਰਿ ਸਬਦੁ ਨਾਹੀ; ਕਿਉ ਦਰਿ ਜਾਏ ॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਗੁਰਾਂ ਦਾ ਸਬਦੁ = ਉਪਦੇਸ਼ ਨਹੀਂ ਵੱਸਦਾ, ਫੇਰ ਉਹ ਕਿਉ = ਕਿਵੇਂ ਪ੍ਰਭੂ ਦੇ ਦਰਿ = ਦੁਆਰੇ ਉਪਰ ਜਾਏ = ਜਾਣਗੇ, ਭਾਵ ਨਹੀਂ ਜਾ ਸਕਦੇ।

## ਗੁਰਮੁਖਿ ਸਬਦੁ ਵਸੈ ਮਨਿ ਸਾਚਾ; ਸਦ ਸੇਵੇ ਸੁਖਦਾਤਾ ਹੇ ॥੧੧॥

ਗੁਰਮੁਖ ਜਨਾਂ ਦੇ ਮਨਿ = ਹਿਰਦੇ ਵਿਚ ਗੁਰਾਂ ਦਾ ਸਾਚਾ = ਸੱਚਾ ਸਬਦੁ = ਉਪਦੇਸ਼ ਵਸੈ = ਵੱਸਦਾ ਹੈ, ਇਸ ਕਰਕੇ ਉਹ ਸਦ = ਹਮੇਸ਼ਾ ਸੁਖਦਾਤਾ = ਸੁੱਖਾਂ ਦੇ ਦੇਣ ਵਾਲੇ ਪ੍ਰਭੂ ਨੂੰ ਸੇਵੇ = ਸੇਂਵਦੇ ਰਹਿੰਦੇ ਹਨ ॥੧੧॥

[ਅੰਗ ੧੦੫੨]

## ਜਹ ਦੇਖਾ; ਤੂ ਸਭਨੀ ਥਾਈ ॥ ਪੂਰੈ ਗੁਰਿ; ਸਭ ਸੋਝੀ ਪਾਈ ॥

ਹੇ ਪ੍ਰਭੂ ! ਮੈਂ ਜਹ = ਜਿਥੇ ਵੀ ਦੇਖਾ = ਵੇਖਦਾ ਹਾਂ, ਤੂੰ ਉਥੇ-ਉਥੇ ਸਭਨੀ = ਸਾਰੀਆਂ ਹੀ ਥਾਈ = ਥਾਵਾਂ ਵਿਚ ਵਿਆਪਕ ਹੈਂ।

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਇਹ ਸਭ = ਸਾਰੀ ਸੋਝੀ = ਗਿਆਤ ਪਾਈ = ਪਾਉਣਾ ਕੀਤੀ ਹੈ।

## ਨਾਮੋ ਨਾਮੁ ਧਿਆਈਐ ਸਦਾ ਸਦ; ਇਹੁ ਮਨੁ ਨਾਮੇ ਰਾਤਾ ਹੇ ॥੧੨॥

ਹੇ ਪ੍ਰਭੂ ! ਸਦਾ ਸਦ = ਹਮੇਸ਼ਾ ਹਮੇਸ਼ਾ ਤੇਰਾ ਨਾਮੋ ਨਾਮੁ = ਨਾਮ ਹੀ ਨਾਮ ਧਿਆਈਐ = ਧਿਆਉਂਦੇ ਰਹੀਏ, ਸਾਡਾ ਇਹ ਮਨੁ = ਹਿਰਦਾ ਤੇਰੇ ਨਾਮੇ = ਨਾਮ ਵਿਚ ਰਾਤਾ = ਰੰਗਿਆ ਹੋਇਆ ਹੈ ॥੧੨॥

## ਨਾਮੇ ਰਾਤਾ; ਪਵਿਤੁ ਸਰੀਰਾ ॥ ਬਿਨੁ ਨਾਵੈ; ਡੂਬਿ ਮੁਏ ਬਿਨੁ ਨੀਰਾ ॥

ਜੋ ਪ੍ਰਭੂ ਦੇ ਨਾਮੇ = ਨਾਮ ਵਿਚ ਰਾਤਾ = ਰੰਗਿਆ ਹੋਇਆ ਹੈ, ਉਸਦਾ ਸਰੀਰਾ = ਤਨ ਵੀ ਪਵਿਤੁ = ਪਵਿੱਤ੍ਰ ਹੋ ਜਾਂਦਾ ਹੈ।

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ, ਪ੍ਰਤੱਖ ਨੀਰਾ = ਪਾਣੀ ਤੋਂ ਬਿਨੁ = ਬਿਨਾਂ ਹੀ ਪਦਾਰਥਾਂ, ਵਿਸ਼ਿਆਂ ਰੂਪੀ ਪਾਣੀ ਵਿਚ ਡੂਬਿ = ਡੁੱਬ ਕੇ ਮੁਏ = ਮਰ ਗਏ ਹਨ।

**ਆਵਹਿ ਜਾਵਹਿ, ਨਾਮੁ ਨਹੀ ਬੂਝਹਿ; ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥**

ਉਹ ਸੰਸਾਰ ਵਿਚ ਆਵਹਿ ਜਾਵਹਿ = ਆਉਂਦੇ ਜਾਂਦੇ, ਭਾਵ ਜੰਮਦੇ ਮਰਦੇ ਰਹਿੰਦੇ ਹਨ, ਪਰ ਪ੍ਰਭੂ ਦਾ ਨਾਮ ਨਹੀਂ ਬੂਝਹਿ = ਬੁੱਝਦੇ **ਵਾ:** ਗੁਰਾਂ ਪਾਸੋਂ ਪ੍ਰਭੂ ਦਾ ਨਾਮ ਨਹੀਂ ਬੂਝਹਿ = ਪੁੱਛਦੇ ਪੁਨਾ ਇਕਨਾਂ ਗੁਰਮੁਖ ਜਨਾਂ ਨੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਪਛਾਤਾ = ਪਛਾਨਣਾ ਕੀਤਾ ਹੈ, ਉਹ ਪ੍ਰਭੂ ਨਾਮ ਨੂੰ ਪ੍ਰਾਪਤ ਕਰਕੇ ਜੰਮਣ ਮਰਣ ਤੋਂ ਰਹਿਤ ਹੋਏ ਹਨ ॥੧੩॥

**ਪੂਰੈ ਸਤਿਗੁਰਿ; ਬੂਝ ਬੁਝਾਈ ॥ ਵਿਣੁ ਨਾਵੈ; ਮੁਕਤਿ ਕਿਨੈ ਨ ਪਾਈ ॥**

ਪੂਰੈ = ਪੂਰਨ ਸਤਿਗੁਰਾਂ ਨੇ ਇਹ ਬੂਝ = ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ ਕਿ

ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਗ਼ੈਰ ਕਿਨੈ = ਕਿਸੇ ਨੇ ਵੀ ਮੁਕਤਿ = ਮੁਕਤੀ ਨਹੀਂ ਪਾਈ = ਪਾਉਣਾ ਕੀਤੀ।

**ਨਾਮੇ ਨਾਮਿ ਮਿਲੈ ਵਡਿਆਈ; ਸਹਜਿ ਰਹੈ ਰੰਗਿ ਰਾਤਾ ਹੇ ॥੧੪॥**

ਜਿਸ ਪੁਰਖ ਨੂੰ ਨਾਮੀ ਪ੍ਰਭੂ ਦੇ ਨਾਮ ਦੀ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ, ਉਹ ਸਹਜਿ = ਸੁਭਾਵਿਕ ਹੀ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਰਹੈ = ਰਹਿੰਦਾ ਹੈ ॥੧੪॥

**ਕਾਇਆ ਨਗਰੁ; ਢਹੈ ਢਹਿ ਢੇਰੀ ॥ ਬਿਨੁ ਸਬਦੈ; ਚੂਕੈ ਨਹੀ ਫੇਰੀ ॥**

ਇਹ ਕਾਇਆ = ਸਰੀਰ ਰੂਪੀ ਨਗਰ ਪਿੱਛੇ ਢਹੈ = ਢਹਿੰਦਾ ਆਇਆ ਸੀ, ਹੁਣ ਵੀ ਢਹਿ = ਡਿੱਗ ਕੇ ਸੁਆਹ ਦੀ ਢੇਰੀ ਹੀ ਹੋ ਜਾਣਾ ਹੈ **ਅਥਵਾ** ਜੋ ਪੰਜਾਂ ਤੱਤਾਂ ਦੀ ਦੇਹੀ ਰੂਪੀ ਨਗਰੀ ਦੇ ਅਭਿਮਾਨ ਵਿਚ ਢਹੈ = ਡਿੱਗ ਪੈਂਦੇ ਹਨ, ਉਹ ਵਿਕਾਰਾਂ ਵਿਚ ਢਹਿ ਕੇ ਖ਼ਾਕ ਦੀ ਢੇਰੀ ਹੋ ਜਾਂਦੇ ਹਨ।

ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਚੌਰਾਸੀ ਦੀ ਫੇਰੀ = ਘੁੰਮਣ ਘੇਰੀ ਚੂਕੈ = ਮੁੱਕਦੀ ਨਹੀਂ ਹੈ।

**ਸਾਚੁ ਸਲਾਹੇ ਸਾਚਿ ਸਮਾਵੈ; ਜਿਨਿ ਗੁਰਮੁਖਿ ਏਕੋ ਜਾਤਾ ਹੇ ॥੧੫॥**

ਇਸ ਕਰਕੇ ਜਿਨਿ = ਜਿਸ ਗੁਰਮੁਖ ਜਨ ਨੇ ਗੁਰਾਂ ਦੁਆਰਾ ਏਕੋ = ਅਦ੍ਵੈਤ ਸਰੂਪ ਪ੍ਰਭੂ ਨੂੰ ਜਾਤਾ = ਜਾਣ ਲਿਆ ਹੇ = ਹੈ, ਉਹ ਸਾਚੁ = ਸੱਚੇ ਨਾਮ ਨੂੰ ਸਲਾਹੇ = ਸਾਲਾਹੁੰਦਾ ਹੈ ਅਤੇ ਸਾਚਿ = ਸੱਚੇ ਨਾਮ, ਪਰਮੇਸ਼ਰ ਵਿਚ ਹੀ ਸਮਾਵੈ = ਸਮਾ ਜਾਂਦਾ ਹੈ ॥੧੫॥

**ਜਿਸ ਨੋ ਨਦਰਿ ਕਰੇ; ਸੋ ਪਾਏ ॥ ਸਾਚਾ ਸਬਦੁ; ਵਸੈ ਮਨਿ ਆਏ ॥**

ਜਿਸ ਨੋ = ਉੱਤੇ ਪ੍ਰਭੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਹੀ ਗੁਰਾਂ ਦੁਆਰਾ ਅੰਮ੍ਰਿਤ ਨਾਮ ਨੂੰ ਪਾਏ = ਪਾਉਂਦਾ ਹੈ।

ਫੇਰ ਸਾਚਾ = ਸੱਚੇ ਗੁਰਾਂ ਦਾ ਸੱਚਾ ਸਬਦੁ = ਉਪਦੇਸ਼ ਉਸਦੇ ਮਨਿ = ਹਿਰਦੇ ਵਿਚ ਆਏ = ਆ ਕੇ ਵਸੈ = ਵੱਸ ਜਾਂਦਾ ਹੈ।

**ਨਾਨਕ ਨਾਮਿ ਰਤੇ ਨਿਰੰਕਾਰੀ; ਦਰਿ ਸਾਚੈ ਸਾਚੁ ਪਛਾਤਾ ਹੇ ॥੧੬॥੮॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ

ਨਿਰੰਕਾਰੀ = ਪਰਮੇਸ਼ਰ ਦਾ ਸਰੂਪ **ਵਾ:** ਪਰਮੇਸ਼ਰ ਦੇ ਸੇਵਕ ਬਣੇ ਹਨ, ਉਨ੍ਹਾਂ ਨੇ ਸਾਚੈ = ਸੱਚੇ ਸਾਧਸੰਗਤ ਰੂਪੀ ਦਰਿ = ਦੁਆਰੇ ਰਾਹੀਂ ਸਾਚੁ = ਸੱਚ ਸਰੂਪ ਪਛਾਤਾ = ਪਛਾਣ ਲਿਆ ਹੇ = ਹੈ ॥੧੬॥੮॥

## ਮਾਰੂ ਸੋਲਹੇ ੩ ॥

(੩ ਅੰਕ ਨੂੰ 'ਤੀਜਾ' ਬੋਲੋ ਜੀ)

### ਆਪੇ ਕਰਤਾ; ਸਭੁ ਜਿਸੁ ਕਰਣਾ ॥ ਜੀਅ ਜੰਤ; ਸਭਿ ਤੇਰੀ ਸਰਣਾ ॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਕਰਤਾ ਪੁਰਖ ਹੈਂ, ਜਿਸਨੇ ਸਭੁ = ਸਾਰਾ ਸੰਸਾਰ ਪੈਦਾ ਕਰਣਾ = ਕੀਤਾ ਹੋਇਆ ਹੈ।

ਜੀਅ = ਸਥੂਲ ਤੇ ਜੰਤ = ਸੂਖਮ ਜੀਵ ਆਦਿ ਸਭਿ = ਸਾਰੇ ਤੇਰੀ ਹੀ ਸਰਣਾ = ਓਟ ਵਿਚ ਹਨ।

### ਆਪੇ ਗੁਪਤੁ ਵਰਤੈ ਸਭ ਅੰਤਰਿ; ਗੁਰ ਕੈ ਸਬਦਿ ਪਛਾਤਾ ਹੇ ॥੧॥

ਤੂੰ ਆਪੇ = ਆਪ ਹੀ ਸਭ = ਸਾਰਿਆਂ ਦੇ ਅੰਤਰਿ = ਹਿਰਦੇ ਵਿਚ ਗੁਪਤੁ = ਲੁਕਿਆ ਹੋਇਆ ਵਰਤੈ = ਵਰਤ ਰਿਹਾ ਹੈਂ, ਗੁਰਮੁਖ ਜਨਾਂ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਤੇਰੇ ਸਰੂਪ ਨੂੰ ਪਛਾਤਾ = ਪਛਾਣਿਆ ਹੈ ॥੧॥

### ਹਰਿ ਕੇ; ਭਗਤਿ ਭਰੇ ਭੰਡਾਰਾ ॥ ਆਪੇ ਬਖਸੇ; ਸਬਦਿ ਵੀਚਾਰਾ ॥

ਹੇ ਹਰਿ = ਪ੍ਰਭੂ ! ਗੁਰਮੁਖ ਜਨਾਂ ਕੇ = ਦੇ ਹਿਰਦੇ ਰੂਪੀ ਭੰਡਾਰਾ = ਖ਼ਜ਼ਾਨੇ ਤੇਰੀ ਭਗਤਿ = ਭਗਤੀ ਨਾਲ ਭਰੇ ਹੋਏ ਹਨ।

ਆਪੇ = ਆਪ ਹੀ ਗੁਰਮੁਖਾਂ ਨੂੰ ਨਾਮ ਭਗਤੀ ਬਖ਼ਸ਼ ਕੇ ਸਬਦਿ = ਗੁਰ-ਉਪਦੇਸ਼ ਦੀ ਵੀਚਾਰਾ = ਵਿਚਾਰ ਕਰਾਉਂਦਾ ਹੈਂ।

### ਜੋ ਤੁਧੁ ਭਾਵੈ ਸੋਈ ਕਰਸਹਿ; ਸਚੇ ਸਿਉ ਮਨੁ ਰਾਤਾ ਹੇ ॥੨॥

ਹੇ ਪ੍ਰਭੂ ! ਜੋ = ਜਿਹੜਾ ਕੁਝ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਸੋਈ = ਉਹੀ ਤਿੰਨਾਂ ਕਾਲਾਂ ਵਿਚ ਕਰਸਹਿ = ਕਰਦਾ ਹੈਂ, ਗੁਰਮੁਖਾਂ ਦਾ ਮਨੁ = ਹਿਰਦਾ ਤੇਰੇ ਸੱਚੇ ਨਾਮ ਸਿਉ = ਨਾਲ ਰਾਤਾ = ਰੰਗਿਆ ਰਹਿੰਦਾ ਹੇ = ਹੈ ॥੨॥

### ਆਪੇ ਹੀਰਾ; ਰਤਨੁ ਅਮੋਲੋ ॥ ਆਪੇ ਨਦਰੀ; ਤੋਲੇ ਤੋਲੋ ॥

ਹੇ ਪ੍ਰਭੂ ! ਤੂੰ ਆਪ ਹੀ ਨਾਮ ਰੂਪੀ ਹੀਰਾ ਹੈਂ, ਆਪ ਹੀ ਗੁਰ ਸ਼ਬਦ, ਵੈਰਾਗ ਰੂਪੀ ਅਮੋਲੋ = ਅਮੋਲਕ ਰਤਨ = ਮਾਣਿਕ ਦੀ ਨਿਆਈਂ ਹੈਂ।

ਹੇ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰਨ ਵਾਲੇ ਪਰਮੇਸ਼ਰ ! ਤੂੰ ਆਪ ਹੀ ਇਨ੍ਹਾਂ ਦੀ ਤੋਲੋ = ਵਿਚਾਰ ਨੂੰ ਤੋਲੇ = ਤੋਲਦਾ, ਵਿਚਾਰਦਾ ਹੈਂ।

### ਜੀਅ ਜੰਤ ਸਭਿ ਸਰਣਿ ਤੁਮਾਰੀ; ਕਰਿ ਕਿਰਪਾ ਆਪਿ ਪਛਾਤਾ ਹੇ ॥੩॥

ਹੇ ਪ੍ਰਭੂ ! ਸਭਿ = ਸਾਰੇ ਜੀਅ = ਅਸਥੂਲ ਤੇ ਜੰਤ = ਸੂਖਮ ਜੀਵ ਤੁਮਾਰੀ = ਤੇਰੀ ਹੀ ਸਰਣਿ = ਓਟ ਵਿਚ ਹਨ, ਪਰ ਜਿਨ੍ਹਾਂ ਉਪਰ ਤੂੰ ਆਪ ਦੀ ਕਿਰਪਾ = ਮਿਹਰ ਕਰਦਾ ਹੈਂ, ਉਨ੍ਹਾਂ ਨੇ ਤੈਨੂੰ ਆਪਣਾ ਸਰੂਪ ਕਰਕੇ ਪਛਾਤਾ = ਪਛਾਣਿਆ ਹੇ = ਹੈ ॥੩॥

## ਜਿਸ ਨੋ; ਨਦਰਿ ਹੋਵੈ ਧੁਰਿ ਤੇਰੀ ॥ ਮਰੈ ਨ ਜੰਮੈ; ਚੂਕੈ ਫੇਰੀ ॥

ਹੇ ਪ੍ਰਭੂ ! ਜਿਸ ਨੋ = ਉੱਤੇ ਧੁਰਿ = ਧੁਰੋਂ ਹੀ ਤੇਰੀ ਨਦਰਿ = ਕ੍ਰਿਪਾ ਦ੍ਰਿਸ਼ਟੀ ਹੋਵੈ = ਹੁੰਦੀ ਹੈ।

ਉਹ ਨਾ ਮੌਤ ਕਰਕੇ ਮਰੈ = ਮਰਦਾ ਤੇ ਨਾ ਵਾਸ਼ਨਾ ਕਰਕੇ ਜੰਮੈ = ਜੰਮਦਾ ਹੈ, ਉਸਦੀ ਚੌਰਾਸੀ ਦੀ ਫੇਰੀ = ਘੁੰਮਣ ਘੇਰੀ ਚੂਕੈ = ਚੁੱਕੀ ਗਈ ਹੈ।

## ਸਾਚੇ ਗੁਣ ਗਾਵੈ ਦਿਨੁ ਰਾਤੀ; ਜੁਗਿ ਜੁਗਿ ਏਕੋ ਜਾਤਾ ਹੇ ॥੪॥

ਹੇ ਸਾਚੇ = ਸੱਚੇ ਪ੍ਰਭੂ ! ਉਹ ਦਿਨ ਰਾਤ ਤੇਰੇ ਗੁਣ ਗਾਵੈ = ਗਾਉਂਦਾ ਰਹਿੰਦਾ ਹੈ, ਉਸ ਨੇ ਜੁਗਾਂ-ਜੁਗਾਂ ਵਿਚ ਏਕੋ = ਇਕ ਤੇਰੇ ਸਰੂਪ ਨੂੰ ਹੀ ਵਿਆਪਕ ਜਾਤਾ = ਜਾਣਿਆ ਹੇ = ਹੈ ॥੪॥

## ਮਾਇਆ ਮੋਹਿ; ਸਭੁ ਜਗਤੁ ਉਪਾਇਆ ॥
## ਬ੍ਰਹਮਾ ਬਿਸਨੁ; ਦੇਵ ਸਬਾਇਆ ॥

ਹੇ ਪ੍ਰਭੂ ! ਤੂੰ ਮਾਇਆ ਦੇ ਮੋਹਿ = ਮੋਹ ਵਿਚ ਹੀ ਸਭੁ = ਸਾਰਾ ਜਗਤੁ = ਸੰਸਾਰ ਉਪਾਇਆ = ਪੈਦਾ ਕੀਤਾ ਹੈ।

ਬ੍ਰਹਮਾ, ਬਿਸਨੁ = ਵਿਸ਼ਨੂੰ ਆਦਿ ਸਬਾਇਆ = ਸਾਰੇ ਦੇਵ = ਦੇਵਤਿਆਂ ਵਿਚ ਵੀ ਮਾਇਆ ਦਾ ਮੋਹ ਆਇਆ ਹੋਇਆ ਹੈ।

## ਜੋ ਤੁਧੁ ਭਾਣੇ ਸੇ ਨਾਮਿ ਲਾਗੇ; ਗਿਆਨ ਮਤੀ ਪਛਾਤਾ ਹੇ ॥੫॥

ਹੇ ਪ੍ਰਭੂ ! ਜੋ = ਜਿਹੜੇ ਤੁਧੁ = ਤੈਨੂੰ ਭਾਣੇ = ਭਾਅ ਜਾਂਦੇ ਹਨ, ਸੇ = ਉਹ ਤੇਰੇ ਨਾਮ ਜਪਣ ਵਿਚ ਲਾਗੇ = ਲੱਗੇ ਹਨ, ਉਨ੍ਹਾਂ ਨੇ ਗਿਆਨ ਵਾਲੀ ਮਤੀ = ਬੁੱਧੀ ਦੁਆਰਾ ਤੈਨੂੰ ਆਪਣਾ ਰੂਪ ਕਰਕੇ ਪਛਾਤਾ = ਪਛਾਨਣਾ ਕੀਤਾ ਹੇ = ਹੈ ॥੫॥

## ਪਾਪ ਪੁੰਨ; ਵਰਤੈ ਸੰਸਾਰਾ ॥ ਹਰਖੁ ਸੋਗੁ; ਸਭੁ ਦੁਖੁ ਹੈ ਭਾਰਾ ॥

ਪਾਪ ਅਤੇ ਪੁੰਨ ਦੇ ਵਰਤਾਰੇ ਵਿਚ ਹੀ ਸਾਰਾ ਸੰਸਾਰਾ = ਜਗਤ ਵਰਤੈ = ਵਰਤ ਰਿਹਾ ਹੈ।

ਇਸੇ ਕਰਕੇ ਹਰਖ = ਖ਼ੁਸ਼ੀ ਤੇ ਸੋਗੁ = ਗ਼ਮ ਵਿਚ ਪਏ ਹੋਏ ਸਭੁ = ਸਾਰੇ ਜੀਵਾਂ ਨੂੰ ਜੰਮਣ ਮਰਣ ਰੂਪੀ ਬਹੁਤ ਭਾਰਾ = ਵੱਡਾ ਦੁਖ ਹੋ ਰਿਹਾ ਹੈ।

## ਗੁਰਮੁਖਿ ਹੋਵੈ, ਸੋ ਸੁਖੁ ਪਾਏ; ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥

ਜੋ ਗੁਰਮੁਖਿ ਹੋਵੈ = ਹੁੰਦਾ ਹੈ, ਸੋ = ਉਹ ਆਪਣੇ ਸੁਖ ਸਰੂਪ ਨੂੰ ਪਾਏ = ਪਾਉਣਾ ਕਰਦਾ ਹੈ।

***ਪ੍ਰਸ਼ਨ :*** *ਗੁਰਮੁਖ ਕੌਣ ਹੁੰਦਾ ਹੈ ?*

***ਗੁਰ-ਉੱਤਰ :*** ਗੁਰਮੁਖ ਉਹ ਹੁੰਦਾ ਹੈ, ਜਿਨਿ = ਜਿਸਨੇ ਗੁਰਾਂ ਦੁਆਰਾ ਅੰਮ੍ਰਿਤ ਨਾਮ ਪਛਾਤਾ = ਪਛਾਨਣਾ ਕੀਤਾ ਹੇ = ਹੈ ॥੬॥

## ਕਿਰਤੁ; ਨ ਕੋਈ ਮੇਟਣਹਾਰਾ ॥ ਗੁਰ ਕੈ ਸਬਦੇ; ਮੋਖ ਦੁਆਰਾ ॥

ਜੀਵਾਂ ਦੇ ਕਿਰਤੁ = ਕੀਤੇ ਹੋਏ ਕਰਮਾਂ ਦੀ ਲਿਖਤ ਨੂੰ ਕੋਈ ਵੀ ਮੇਟਣਹਾਰਾ = ਮਿਟਾਉਣ ਵਾਲਾ ਨਹੀਂ ਹੈ।

ਗੁਰਾਂ ਕੈ = ਦੇ ਸਬਦੇ = ਉਪਦੇਸ਼ ਕਰਕੇ ਮੋਖ = ਮੁਕਤੀ ਦਾ ਗਿਆਨ ਰੂਪੀ ਦੁਆਰਾ = ਦਰਵਾਜ਼ਾ ਪ੍ਰਾਪਤ ਹੁੰਦਾ ਹੈ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੁਕਤ ਹੋ ਸਕੀਦਾ ਹੈ।

## ਪੂਰਬਿ ਲਿਖਿਆ ਸੋ ਫਲੁ ਪਾਇਆ; ਜਿਨਿ ਆਪੁ ਮਾਰਿ ਪਛਾਤਾ ਹੇ ॥੭॥

ਜਿਸ ਦੇ ਮੱਥੇ ਉਪਰ ਪੂਰਬ = ਪੂਰਬਲੇ ਨਿਸ਼ਕਾਮ ਕਰਮਾਂ ਦੀ ਲਿਖਿਆ = ਲਿਖਤ ਪਈ ਹੋਈ ਹੈ, ਉਸ ਨੇ ਬ੍ਰਹਮ ਗਿਆਨ ਰੂਪੀ ਫਲ ਪਾਇਆ = ਪਾਉਣਾ ਕੀਤਾ ਹੈ, ਜਿਸਨੇ ਆਪੁ = ਆਪਾ-ਭਾਵ ਮਾਰਨਾ ਕੀਤਾ ਹੈ, ਉਸਨੇ ਆਪਦੇ ਨਿੱਜ ਸਰੂਪ ਨੂੰ ਪਛਾਤਾ = ਪਛਾਣ ਲਿਆ ਹੈ ॥੭॥

## ਮਾਇਆ ਮੋਹਿ; ਹਰਿ ਸਿਉ ਚਿਤੁ ਨ ਲਾਗੈ ॥ ਦੂਜੈ ਭਾਇ; ਘਣਾ ਦੁਖੁ ਆਗੈ ॥

ਮਾਇਆ ਦੇ ਮੋਹਿ = ਮੋਹ ਵਿਚ ਲੱਗਣ ਕਰਕੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਚਿਤੁ = ਮਨ ਨਹੀਂ ਲਾਗੈ = ਲੱਗਦਾ।

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਆਗੈ = ਪ੍ਰਲੋਕ ਵਿਚ ਘਣਾ = ਬਹੁਤ ਦੁਖ ਪ੍ਰਾਪਤ ਹੁੰਦਾ ਹੈ।

## ਮਨਮੁਖ ਭਰਮਿ ਭੁਲੇ ਭੇਖਧਾਰੀ; ਅੰਤ ਕਾਲਿ ਪਛੁਤਾਤਾ ਹੇ ॥੮॥

ਮਨਮੁਖ = ਮਨ ਦੇ ਮਗਰ ਲੱਗਣ ਵਾਲੇ ਪੁਰਖ ਭੇਖਧਾਰੀ = ਭੇਖਾਂ ਨੂੰ ਧਾਰਨ ਕਰਕੇ ਭਰਮ ਵਿਚ ਹੀ ਭੁੱਲੇ ਹੋਏ ਹਨ, ਉਹ ਅੰਤ = ਅਖ਼ੀਰ ਦੇ ਕਾਲਿ = ਸਮੇਂ ਵਿਚ ਪਛੁਤਾਤਾ = ਪਛਤਾਉਂਦੇ ਰਹਿੰਦੇ ਹਨ ॥੮॥

## ਹਰਿ ਕੈ ਭਾਣੈ; ਹਰਿ ਗੁਣ ਗਾਏ ॥ ਸਭਿ ਕਿਲਬਿਖ ਕਾਟੇ; ਦੂਖ ਸਬਾਏ ॥

ਜੋ ਪੁਰਖ ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ ਵਿਚ ਰਹਿ ਕੇ ਹਰਿ = ਪਰਮੇਸ਼ਰ ਦੇ ਗੁਣ ਗਾਏ = ਗਾਉਂਦੇ ਹਨ।

ਉਨ੍ਹਾਂ ਦੇ ਸਬਾਏ = ਸਾਰੇ ਦੂਖ = ਦੁੱਖ ਅਤੇ ਸਭਿ = ਸਾਰੇ ਕਿਲਬਿਖ = ਪਾਪ ਪ੍ਰਭੂ ਨੇ ਕਾਟੇ = ਕੱਟ ਦਿੱਤੇ ਹਨ।

## ਹਰਿ ਨਿਰਮਲੁ ਨਿਰਮਲ ਹੈ ਬਾਣੀ; ਹਰਿ ਸੇਤੀ ਮਨੁ ਰਾਤਾ ਹੇ ॥੯॥

ਹਰਿ = ਪਰਮੇਸ਼ਰ ਨਿਰਮਲੁ = ਉੱਜਲ ਸਰੂਪ ਹੈ, ਉਸ ਦੀ ਸਤਿਨਾਮ ਰੂਪੀ ਬਾਣੀ ਵੀ ਨਿਰਮਲ = ਉੱਜਲ ਹੈ, ਉਸ ਹਰਿ = ਪਰਮੇਸ਼ਰ ਸੇਤੀ = ਨਾਲ ਗੁਰਮੁਖਾਂ ਦਾ ਮਨੁ = ਹਿਰਦਾ ਰਾਤਾ = ਰੰਗਿਆ ਹੋਇਆ ਹੇ = ਹੈ ॥੯॥

## ਜਿਸ ਨੋ ਨਦਰਿ ਕਰੇ; ਸੋ ਗੁਣ ਨਿਧਿ ਪਾਏ ॥ ਹਉਮੈ ਮੇਰਾ; ਠਾਕਿ ਰਹਾਏ ॥

ਜਿਸ ਨੋ = ਉੱਤੇ ਪ੍ਰਭੂ ਆਪ ਦੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹ ਗੁਣਾਂ ਦੇ ਨਿਧਿ = ਖ਼ਜ਼ਾਨੇ, ਸਮੁੰਦ੍ਰ ਪ੍ਰਭੂ ਨੂੰ ਪਾਏ = ਪਾ ਲੈਂਦਾ ਹੈ।

ਉਹ ਹਉਮੈ = ਹੰਗਤਾ ਮਮਤਾ ਤੇ ਮੇਰਾ = ਮੇਰ-ਤੇਰ ਵਾਲੇ ਸੁਭਾਅ ਨੂੰ ਠਾਕਿ = ਰੋਕ ਕੇ ਰਹਾਏ = ਰੱਖ ਲੈਂਦਾ ਹੈ।

## ਗੁਣ ਅਵਗਣ ਕਾ ਏਕੋ ਦਾਤਾ; ਗੁਰਮੁਖਿ ਵਿਰਲੀ ਜਾਤਾ ਹੇ ॥੧੦॥

ਗੁਣਾਂ ਦੀ ਪ੍ਰਾਪਤੀ ਤੇ ਅਵਗਣ = ਗੁਨਾਹਾਂ ਦੀ ਨਵਿਰਤੀ ਕਰਨ ਕਾ = ਦਾ ਏਕੋ = ਇਕ ਵਾਹਿਗੁਰੂ

ਹੀ ਦਾਤਾ ਹੈ, ਪਰ ਇਹ ਕਿਸੇ ਵਿਰਲੀ ਆਤਮ ਵਿਸ਼ੈਣੀ ਬੁੱਧ ਵਾਲੇ ਗੁਰਮੁਖ ਨੇ ਜਾਤਾ = ਜਾਨਣਾ ਕੀਤਾ ਹੇ = ਹੈ ॥੧੦॥

**ਮੇਰਾ ਪ੍ਰਭੁ ਨਿਰਮਲੁ; ਅਤਿ ਅਪਾਰਾ ॥ ਆਪੇ ਮੇਲੈ; ਗੁਰ ਸਬਦਿ ਵੀਚਾਰਾ ॥**

ਮੇਰਾ ਪ੍ਰਭੁ = ਪਰਮੇਸ਼ਰ ਨਿਰਮਲੁ = ਸ਼ੁੱਧ ਸਰੂਪ ਹੈ ਅਤੇ ਅਤਿ = ਅਤਿਅੰਤ ਹੀ ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

ਉਹ ਆਪ ਹੀ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰਾ = ਵਿਚਾਰ ਵਿਚ ਮੇਲੈ = ਮੇਲਦਾ ਹੈ **ਵਾ:** ਆਪ ਦੇ ਨਾਲ ਮੇਲ ਲੈਂਦਾ ਹੈ।

[ਅੰਗ ੧੦੫੩]

**ਆਪੇ ਬਖਸੇ ਸਚੁ ਦ੍ਰਿੜਾਏ; ਮਨੁ ਤਨੁ ਸਾਚੈ ਰਾਤਾ ਹੇ ॥੧੧॥**

ਜਿਨ੍ਹਾਂ ਦਾ ਮਨ = ਹਿਰਦਾ ਤੇ ਤਨੁ = ਸਰੀਰ ਸਾਚੈ = ਸੱਚੇ ਪ੍ਰਭੂ ਦੇ ਪ੍ਰੇਮ ਵਿਚ ਰਾਤਾ = ਰੰਗਿਆ ਜਾਂਦਾ ਹੈ, ਉਨ੍ਹਾਂ ਨੂੰ ਪ੍ਰਭੂ ਆਪਦਾ ਸਚੁ = ਸੱਚਾ ਨਾਮ ਦ੍ਰਿੜਾਏ = ਦ੍ਰਿੜ੍ਹ, ਪ੍ਰਪੱਕ ਕਰਵਾ ਕੇ ਆਪੇ = ਆਪ ਹੀ ਬਖਸੇ = ਬਖ਼ਸ਼ ਲੈਂਦਾ ਹੈ ॥੧੧॥

**ਮਨੁ ਤਨੁ ਮੈਲਾ; ਵਿਚਿ ਜੋਤਿ ਅਪਾਰਾ ॥ ਗੁਰਮਤਿ ਬੂਝੈ; ਕਰਿ ਵੀਚਾਰਾ ॥**

ਇਹ ਮਨੁ = ਅੰਤਹਕਰਣ ਸੰਕਲਪਾਂ ਤੇ ਤਨੁ = ਸਰੀਰ ਔਗੁਣਾਂ ਕਰਕੇ ਮੈਲਾ = ਮਲੀਨ ਹੈ, ਇਸ ਦੇ ਵਿਚਿ = ਅੰਦਰ ਅਪਾਰਾ = ਬੇਅੰਤ ਪ੍ਰਭੂ ਦੀ ਜੋਤ ਵੱਸ ਰਹੀ ਹੈ।

ਉਹ ਜੋਤ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਆਪਣੇ ਸਰੂਪ ਦੀ ਵੀਚਾਰ ਕਰਿ = ਕਰਕੇ ਹੀ ਬੂਝੈ = ਜਾਣੀ ਜਾਂਦੀ ਹੈ।

**ਹਉਮੈ ਮਾਰਿ ਸਦਾ ਮਨੁ ਨਿਰਮਲੁ; ਰਸਨਾ ਸੇਵਿ ਸੁਖਦਾਤਾ ਹੇ ॥੧੨॥**

ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਮਨੁ = ਹਿਰਦਾ ਸਦਾ = ਹਮੇਸ਼ਾ ਲਈ ਨਿਰਮਲੁ = ਉੱਜਲ ਹੋ ਜਾਂਦਾ ਹੈ ਅਤੇ ਰਸਨਾ = ਜੀਭਾ ਦੁਆਰਾ ਸਿਮਰਨ ਕਰਕੇ ਤੇ ਸਰੀਰ ਦੁਆਰਾ ਗੁਰਾਂ ਦੀ ਸੇਵਿ = ਸੇਵਾ ਕਰਕੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ ॥੧੨॥

**ਗੜ ਕਾਇਆ ਅੰਦਰਿ; ਬਹੁ ਹਟ ਬਾਜਾਰਾ ॥**
**ਤਿਸੁ ਵਿਚਿ; ਨਾਮੁ ਹੈ ਅਤਿ ਅਪਾਰਾ ॥**

ਇਸ ਕਾਇਆ = ਸਰੀਰ ਰੂਪੀ ਗੜ = ਕਿਲ੍ਹੇ ਅੰਤਰਿ = ਵਿਚ ਅੰਤਹਕਰਣ ਰੂਪੀ ਹੱਟ ਤੇ ਇੰਦ੍ਰੀਆਂ ਰੂਪੀ ਬਹੁ = ਬਹੁਤ ਬਾਜਾਰਾ = ਬਜ਼ਾਰ ਹਨ।

ਤਿਸੁ = ਉਸ ਸਰੀਰ ਰੂਪੀ ਕਿਲ੍ਹੇ **ਵਾ:** ਅੰਤਹਕਰਣ ਵਿਚ ਅਤਿ = ਅਤਿਅੰਤ ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ਦਾ ਨਾਮ ਵੱਸਦਾ ਹੈ।

**ਗੁਰ ਕੈ ਸਬਦਿ, ਸਦਾ ਦਰਿ ਸੋਹੈ; ਹਉਮੈ ਮਾਰਿ ਪਛਾਤਾ ਹੇ ॥੧੩॥**

ਜੋ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ = ਉਸ ਨਾਮ ਰੂਪੀ ਸੌਦੇ ਨੂੰ ਖ਼ਰੀਦਦਾ ਹੈ, ਉਹ ਪਰਮੇਸ਼ਰ

ਦੇ ਸੱਚਖੰਡ ਰੂਪੀ ਦਰਿ = ਦੁਆਰੇ ਵਿਚ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਸਦਾ = ਹਮੇਸ਼ਾ ਸੋਹੈ = ਸ਼ੋਭਦਾ ਹੈ, ਉਸਨੇ ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਵਾਹਿਗੁਰੂ ਦੇ ਸਰੂਪ ਨੂੰ ਪਛਾਤਾ = ਪਛਾਨਣਾ ਕੀਤਾ ਹੇ = ਹੈ ॥੧੩॥

## ਰਤਨੁ ਅਮੋਲਕੁ; ਅਗਮ ਅਪਾਰਾ ॥ ਕੀਮਤਿ; ਕਵਣੁ ਕਰੇ ਵੇਚਾਰਾ ॥

ਗੁਰੂ ਸਾਹਿਬ ਜੀ ਦਾ ਸ਼ਬਦ, ਨਾਮ ਰੂਪੀ ਰਤਨੁ = ਮਾਨਿਕ ਅਮੋਲਕੁ = ਬੇ-ਕੀਮਤਾ ਹੈ, ਜੋ ਅਗਮ = ਗੰਮਤਾ ਤੋਂ ਰਹਿਤ ਤੇ ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ਦੀ ਪ੍ਰਾਪਤੀ ਕਰਵਾਉਣ ਵਾਲਾ ਹੈ।

ਉਸ ਸ਼ਬਦ, ਨਾਮ ਰੂਪੀ ਰਤਨ ਦੀ ਕੀਮਤ ਨੂੰ ਕਵਣੁ = ਕੌਣ ਵੇਚਾਰਾ = ਵਿਚਾਰਾ ਤੁਛ ਜੀਵ ਪਾਉਣਾ ਕਰੇ = ਕਰ ਸਕਦਾ ਹੈ, ਭਾਵ ਕੋਈ ਨਹੀਂ ਪਾ ਸਕਦਾ।

## ਗੁਰ ਕੈ ਸਬਦੇ ਤੋਲਿ ਤੋਲਾਏ; ਅੰਤਰਿ ਸਬਦਿ ਪਛਾਤਾ ਹੇ ॥੧੪॥

ਜੋ ਪੁਰਖ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੁਆਰਾ ਆਪਣੇ ਸਰੂਪ ਦੀ ਤੋਲਿ = ਵਿਚਾਰ ਨੂੰ ਬੁੱਧ ਰੂਪੀ ਤਰਾਜ਼ੂ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੋਲਾਏ = ਤੁਲਾਉਂਦਾ, ਵਿਚਾਰਦਾ ਹੈ, ਉਹ ਆਪਣੇ ਹਿਰਦੇ ਅੰਤਰਿ = ਵਿਚ ਸਬਦਿ = ਬ੍ਰਹਮ ਨੂੰ ਪਛਾਤਾ = ਪਛਾਣ ਲੈਂਦਾ ਹੈ ॥੧੪॥

## ਸਿਮ੍ਰਿਤਿ ਸਾਸਤ੍ਰ; ਬਹੁਤੁ ਬਿਸਥਾਰਾ ॥
## ਮਾਇਆ ਮੋਹੁ; ਪਸਰਿਆ ਪਾਸਾਰਾ ॥

ਸਿਮ੍ਰਿਤਿ = ਸਿੰਮ੍ਰਿਤੀਆਂ ਸ਼ਾਸਤ੍ਰਾਂ ਦਾ ਬਹੁਤੁ = ਬੇਅੰਤ ਬਿਸਥਾਰਾ = ਖਿਲਾਰਾ ਹੈ **ਵਾ:** ਪੰਡਿਤ ਲੋਕ ਸਿੰਮ੍ਰਿਤੀਆਂ ਸ਼ਾਸਤ੍ਰਾਂ ਆਦਿ ਦਾ ਬਹੁਤ ਵਿਸਥਾਰ ਕਰਦੇ ਹਨ।

ਪਰ ਇਹ ਮਾਇਆ ਦੇ ਮੋਹ ਦਾ ਹੀ ਪਸਾਰਾ ਪਸਰਿਆ = ਫੈਲਿਆ ਹੋਇਆ ਹੈ।

## ਮੂਰਖ ਪੜਹਿ ਸਬਦੁ ਨ ਬੂਝਹਿ; ਗੁਰਮੁਖਿ ਵਿਰਲੈ ਜਾਤਾ ਹੇ ॥੧੫॥

ਮੂਰਖ = ਬੇ-ਸਮਝ ਲੋਕ ਸਿੰਮ੍ਰਿਤੀਆਂ ਸ਼ਾਸਤ੍ਰਾਂ ਨੂੰ ਪੜਹਿ = ਪੜ੍ਹਦੇ ਹਨ, ਪਰ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਬੂਝਹਿ = ਬੁੱਝਦੇ ਨਹੀਂ ਹਨ, ਕਿਸੇ ਵਿਰਲੇ = ਟਾਵੇਂ ਟਾਵੇਂ ਗੁਰਮੁਖ ਨੇ ਹੀ ਗੁਰਾਂ ਦੁਆਰਾ ਬ੍ਰਹਮ ਨੂੰ ਜਾਤਾ = ਜਾਨਣਾ ਕੀਤਾ ਹੇ = ਹੈ ॥੧੫॥

## ਆਪੇ ਕਰਤਾ; ਕਰੇ ਕਰਾਏ ॥ ਸਚੀ ਬਾਣੀ; ਸਚੁ ਦ੍ਰਿੜਾਏ ॥

ਕਰਤਾ = ਰਚਨਹਾਰ ਪ੍ਰਭੂ ਆਪੇ = ਆਪ ਹੀ ਸੰਸਾਰ ਨੂੰ ਪੈਦਾ ਕਰੇ = ਕਰਦਾ ਹੈ, ਆਪ ਹੀ ਜੀਵਾਂ ਪਾਸੋਂ ਕਿਰਿਆ ਕਰਾਏ = ਕਰਵਾਉਂਦਾ ਹੈ।

ਜਿਸ ਉਪਰ ਆਪਣੀ ਕਿਰਪਾ ਕਰਦਾ ਹੈ, ਉਸ ਨੂੰ ਗੁਰਾਂ ਦੀ ਸੱਚੀ ਬਾਣੀ ਦੁਆਰਾ ਆਪਦਾ ਸਚੁ = ਸੱਚਾ ਨਾਮ ਦ੍ਰਿੜਾਏ = ਦ੍ਰਿੜ੍ਹ ਕਰਵਾਉਂਦਾ ਹੈ।

## ਨਾਨਕ ਨਾਮੁ ਮਿਲੈ ਵਡਿਆਈ; ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਪ੍ਰਭੂ ਦੇ ਨਾਮ ਜਪਣ ਕਰਕੇ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ, ਉਸਨੇ ਜੁਗਾਂ-ਜੁਗਾਂ ਵਿਚ ਇੱਕੋ ਅਦ੍ਵੈਤ ਸਰੂਪ ਪ੍ਰਭੂ ਨੂੰ ਹੀ ਸਭ ਥਾਈਂ ਵਿਆਪਕ ਜਾਤਾ = ਜਾਨਣਾ ਕੀਤਾ ਹੇ = ਹੈ ॥੧੬॥੯॥

## ਮਾਰੂ ਮਹਲਾ ੩ ॥

## ਸੋ ਸਚੁ ਸੇਵਿਹੁ; ਸਿਰਜਣਹਾਰਾ ॥ ਸਬਦੇ; ਦੂਖ ਨਿਵਾਰਣਹਾਰਾ ॥

ਹੇ ਭਾਈ! ਸੋ = ਉਸ ਸਚੁ = ਸੱਚੇ ਪਰਮੇਸ਼ਰ ਨੂੰ ਸੇਵਿਹੁ = ਸੇਵਨਾ ਕਰੋ, ਜੋ ਸਾਰੇ ਜਗਤ ਨੂੰ ਸਿਰਜਣਹਾਰਾ = ਰਚਨ ਵਾਲਾ ਹੈ।

ਫੇਰ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਜੰਮਣ-ਮਰਣ ਦੇ ਦੁੱਖਾਂ ਨੂੰ ਨਿਵਾਰਣਹਾਰਾ = ਮੇਟਣ ਵਾਲਾ ਹੈ।

## ਅਗਮੁ ਅਗੋਚਰੁ ਕੀਮਤਿ ਨਹੀ ਪਾਈ; ਆਪੇ ਅਗਮ ਅਥਾਹਾ ਹੇ ॥੧॥

ਉਹ ਪ੍ਰਭੂ ਮਨ ਕਰਕੇ ਅਗਮੁ = ਅਪਹੁੰਚ ਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ, ਜਿਸ ਦੀ ਸਮੱਗਰ ਮਹਿਮਾ ਕਰਨ ਰੂਪ ਕੀਮਤ ਨਹੀਂ ਪਾਈ ਜਾ ਸਕਦੀ, ਉਹ ਆਪ ਹੀ ਅਗਮ = ਗੰਮਤਾ ਤੋਂ ਰਹਿਤ ਤੇ ਅਥਾਹਾ = ਗੰਭੀਰਤਾ ਵਾਲਾ ਹੈ ॥੧॥

## ਆਪੇ ਸਚਾ; ਸਚੁ ਵਰਤਾਏ ॥ ਇਕਿ ਜਨ ਸਾਚੈ; ਆਪੇ ਲਾਏ ॥

ਸੱਚਾ ਪ੍ਰਭੂ ਆਪ ਹੀ ਗੁਰੂ ਸਰੂਪ ਧਾਰਨ ਕਰਕੇ ਆਪਣਾ ਸੱਚਾ ਨਾਮ ਵਰਤਾਏ = ਵਰਤਾ ਰਿਹਾ ਹੈ।

ਇਕਿ = ਕਈ ਜਨ = ਦਾਸ ਸਾਚੈ = ਸੱਚੇ ਪ੍ਰਭੂ ਨੇ ਆਪੇ = ਆਪ ਦੇ ਸਰੂਪ ਦੇ ਵਿਚ ਲਾਏ = ਲਾ ਲਏ ਹਨ।

## ਸਾਚੋ ਸੇਵਹਿ, ਸਾਚੁ ਕਮਾਵਹਿ; ਨਾਮੇ ਸਚਿ ਸਮਾਹਾ ਹੇ ॥੨॥

ਉਹ ਪ੍ਰਭੂ ਦੇ ਸਾਚੋ = ਸੱਚੇ ਨਾਮ ਨੂੰ ਸੇਵਹਿ = ਸੇਂਵਦੇ ਹਨ, ਸਾਚੁ = ਸੱਚੇ ਨਾਮ, ਕਰਮਾਂ ਨੂੰ ਕਮਾਵਹਿ = ਕਮਾਉਂਦੇ ਹਨ, ਨਾਮੇ = ਨਾਮ ਕਰਕੇ ਹੀ ਉਨ੍ਹਾਂ ਨੂੰ ਸਾਚਿ = ਸੱਚਾ ਸਮਾਹਾ = ਸਮਾਹੜਾ, ਭਾਵ ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਉਹ ਸੱਚੇ ਨਾਮ ਵਿਚ ਸਮਾਹਾ = ਲੀਨ ਹੋ ਜਾਂਦੇ ਹਨ ॥੨॥

## ਧੁਰਿ ਭਗਤਾ ਮੇਲੇ; ਆਪਿ ਮਿਲਾਏ ॥ ਸਚੀ ਭਗਤੀ; ਆਪੇ ਲਾਏ ॥

ਜੋ ਧੁਰਿ = ਧੁਰੋਂ ਦਰਗਾਹ ਤੋਂ ਆਪਦੇ ਭਗਤਾ = ਸੇਵਕਾਂ ਨਾਲ ਮੇਲੇ ਹਨ **ਵਾ:** ਜਿਹੜੇ ਭਗਤਾਂ ਨੂੰ ਧੁਰੋਂ ਆਪਦੇ ਨਾਲ ਮੇਲਣ ਦਾ ਲੇਖ ਪਾਇਆ ਹੈ, ਉਹ ਹੀ ਆਪਦੇ ਸਰੂਪ ਨਾਲ ਮਿਲਾਏ ਹਨ।

ਉਹ ਆਪ ਹੀ ਆਪ ਦੀ ਸੱਚੀ ਭਗਤੀ ਵਿਚ ਲਾਏ = ਲਾਉਣਾ ਕੀਤੇ ਹਨ।

## ਸਾਚੀ ਬਾਣੀ ਸਦਾ ਗੁਣ ਗਾਵੈ; ਇਸੁ ਜਨਮੈ ਕਾ ਲਾਹਾ ਹੇ ॥੩॥

ਉਹ ਪ੍ਰਭੂ ਦੀ ਸਾਚੀ = ਸੱਚੀ ਨਾਮ ਬਾਣੀ ਕਰਕੇ ਸਦਾ = ਹਮੇਸ਼ਾ ਪ੍ਰਭੂ ਦੇ ਗੁਣ ਗਾਵੈ = ਗਾਉਂਦੇ ਰਹਿੰਦੇ ਹਨ, ਇਹੋ ਹੀ ਇਸ ਮਨੁੱਖਾ ਜਨਮੈ = ਜਨਮ ਕਾ = ਦਾ ਲਾਹਾ = ਲਾਭ ਹੈ ॥੩॥

## ਗੁਰਮੁਖਿ ਵਣਜੁ ਕਰਹਿ; ਪਰੁ ਆਪੁ ਪਛਾਣਹਿ ॥

ਗੁਰਮੁਖ ਜਨ ਨਾਮ ਜਪਣ ਜਪਾਉਣ ਰੂਪ ਵਣਜੁ = ਵਪਾਰ ਕਰਹਿ = ਕਰਦੇ ਹਨ ਅਤੇ ਪਰੁ = ਭਲੀ ਪ੍ਰਕਾਰ ਆਪੁ = ਆਪਦੇ ਸਰੂਪ ਨੂੰ ਪਛਾਣਹਿ = ਪਛਾਣਦੇ ਹਨ।

## ਏਕਸ ਬਿਨੁ; ਕੋ ਅਵਰੁ ਨ ਜਾਣਹਿ ॥

ਉਹ ਏਕਸ = ਇਕ, ਅਦ੍ਵੈਤ ਸਰੂਪ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਕੋ = ਕੋਈ ਹੋਰ ਉਸ ਵਰਗਾ ਨਹੀਂ ਜਾਣਹਿ = ਜਾਣਦੇ।

## ਸਚਾ ਸਾਹੁ, ਸਚੇ ਵਣਜਾਰੇ; ਪੂੰਜੀ ਨਾਮੁ ਵਿਸਾਹਾ ਹੇ ॥੪॥

ਪ੍ਰਭੂ ਆਪ ਹੀ ਗੁਰੂ ਰੂਪ ਸਚਾ ਸਾਹੁ = ਸ਼ਾਹੂਕਾਰ ਹੈ ਅਤੇ ਗੁਰਸਿੱਖ ਰੂਪ ਸੱਚੇ ਵਣਜਾਰੇ = ਵਣਜ ਕਰਨ ਵਾਲੇ ਵਪਾਰੀ ਹਨ, ਜੋ ਸ਼ਰਧਾ ਰੂਪੀ ਪੂੰਜੀ = ਰਾਸ਼ੀ ਦੁਆਰਾ ਨਾਮ ਨੂੰ ਵਿਸਾਹਾ = ਖ਼ਰੀਦਣਾ ਕਰਦੇ ਹਨ **ਵਾ:** ਨਾਮ ਰੂਪੀ ਪੂੰਜੀ ਨੂੰ ਖ਼ਰੀਦਣਾ ਕਰਦੇ ਹਨ ॥੪॥

## ਆਪੇ ਸਾਜੇ; ਸ੍ਰਿਸਟਿ ਉਪਾਏ ॥ ਵਿਰਲੇ ਕਉ; ਗੁਰ ਸਬਦੁ ਬੁਝਾਏ ॥

ਪ੍ਰਭੂ ਨੇ ਆਪੇ = ਆਪ ਹੀ ਸੂਖਮ ਅਸਥੂਲ ਤੱਤ ਸਾਜੇ = ਰਚਨਾ ਕੀਤੇ ਹਨ ਅਤੇ ਆਪ ਹੀ ਸੂਖਮ ਸਥੂਲ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਏ = ਪੈਦਾ ਕਰਦਾ ਹੈ।

ਉਸ ਸ੍ਰਿਸ਼ਟੀ ਵਿੱਚੋਂ ਕਿਸੇ ਵਿਰਲੇ = ਟਾਵੇਂ ਕਉ = ਨੂੰ ਹੀ ਗੁਰਾਂ ਦਾ ਸਬਦੁ = ਉਪਦੇਸ਼ ਬੁਝਾਏ = ਸਮਝਾਉਂਦਾ ਹੈ **ਵਾ:** ਗੁਰ ਸ਼ਬਦ ਦੁਆਰਾ ਆਪਣਾ ਸਰੂਪ ਬੁਝਾ ਦਿੰਦਾ ਹੈ।

## ਸਤਿਗੁਰੁ ਸੇਵਹਿ ਸੇ ਜਨ ਸਾਚੇ; ਕਾਟੇ ਜਮ ਕਾ ਫਾਹਾ ਹੇ ॥੫॥

ਜੋ ਪੁਰਖ ਸਤਿਗੁਰਾਂ ਨੂੰ ਸੇਵਹਿ = ਸੇਂਵਨਾ ਕਰਦੇ ਹਨ, ਸੇ = ਉਹ ਜਨ = ਪੁਰਖ ਲੋਕ-ਪ੍ਲੋਕ ਵਿਚ ਸਾਚੇ = ਸੱਚੇ ਜੀਵਨ ਵਾਲੇ ਹਨ, ਪ੍ਰਭੂ ਆਪ ਹੀ ਉਨ੍ਹਾਂ ਦੇ ਗਲੋਂ ਜਮ ਕਾ = ਦਾ ਫਾਹਾ ਕਾਟੇ = ਕੱਟ ਦਿੰਦਾ ਹੈ ॥੫॥

## ਭੰਨੈ ਘੜੇ; ਸਵਾਰੇ ਸਾਜੇ ॥ ਮਾਇਆ ਮੋਹਿ; ਦੂਜੈ ਜੰਤ ਪਾਜੇ ॥

ਪ੍ਰਭੂ ਆਪ ਹੀ ਪਰਲੋਂ ਕਾਲ ਸਮੇਂ ਸਭ ਸ੍ਰਿਸ਼ਟੀ ਨੂੰ ਭੰਨੈ = ਭੰਨ, ਤੋੜ ਦੇਂਦਾ ਹੈ, ਫੇਰ ਜਦੋਂ ਜੀਵਾਂ ਦੇ ਕਰਮ ਫਲ ਦੇਣ ਨੂੰ ਅਭਿਮੁਖ (ਸਨਮੁਖ) ਹੁੰਦੇ ਹਨ ਤਾਂ ਉਨ੍ਹਾਂ ਨੂੰ ਘੜੇ = ਘੜ, ਰਚ ਦੇਂਦਾ ਹੈ, ਇਉਂ ਆਪ ਹੀ ਸਭ ਜਗਤ ਨੂੰ ਸਾਜੇ = ਸਿਰਜ ਕੇ ਪਾਲਣਾ ਪੋਸ਼ਣਾ ਰੂਪ ਸਵਾਰੇ = ਸੰਵਾਰਨਾ ਕਰਦਾ ਹੈ **ਅਥਵਾ** ਭੰਨਣ ਤੇ ਘੜਨ ਵਾਲਾ ਹਰੀ ਪੰਜਾਂ ਤੱਤਾਂ ਨੂੰ ਸਾਜ ਕੇ ਸਰੀਰਾਂ ਨੂੰ ਸੰਵਾਰਦਾ ਹੈ।

**ਅਥਵਾ** ਜਿਹੜੇ ਸ਼ੁੱਭ ਗੁਣ ਭੰਨੇ ਹੋਏ ਸਨ, ਉਨ੍ਹਾਂ ਦੀ ਘਾੜਤ ਨੂੰ ਜਗਿਆਸੂਆਂ ਦੇ ਅੰਦਰ ਘੜ ਕੇ, ਸ੍ਰਵਣ, ਮੰਨਣ ਨਿਧਿਆਸਣ ਤੇ ਤੱਤ ਤ੍ਵੰ ਦੇ ਸੰਸ਼ੋਧਨ ਨੂੰ ਸੰਵਾਰ ਕੇ ਅਪ੍ਰੋਖ ਗਿਆਨ ਨੂੰ ਸਜਾਅ ਦੇਂਦਾ ਹੈ।

ਜੋ ਮਾਇਆ ਦੇ ਮੋਹਿ = ਮੋਹ ਵਿਚ ਲੱਗੇ ਹਨ, ਉਹ ਜੰਤ = ਜੀਵ ਦੂਜੈ = ਦ੍ਵੈਤ-ਭਾਵ ਕਰਕੇ ਪਾਜੇ = ਪਖੰਡ ਹੀ ਕਰਦੇ ਰਹਿੰਦੇ ਹਨ।

## ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ; ਜਮ ਕਾ ਜੇਵੜਾ ਗਲਿ ਫਾਹਾ ਹੇ ॥੬॥

ਮਨਮੁਖ = ਮਨ ਦੇ ਪਿੱਛੇ ਲੱਗਣ ਵਾਲੇ ਪੁਰਖ ਜੂਨਾਂ ਵਿਚ ਹੀ ਫਿਰਹਿ = ਫਿਰਦੇ ਰਹਿੰਦੇ ਹਨ ਅਤੇ ਸਦਾ = ਹਮੇਸ਼ਾ ਅੰਧੁ = ਅਗਿਆਨਤਾਈ ਵਾਲੇ ਕਰਮ ਹੀ ਕਮਾਵਹਿ = ਕਮਾਉਂਦੇ ਹਨ, ਇਸ ਕਰਕੇ ਅੰਤ ਦੇ ਸਮੇਂ ਉਨ੍ਹਾਂ ਦੇ ਗਲ ਵਿਚ ਜਮ = ਜਮਦੂਤਾਂ ਕਾ = ਦਾ ਜੇਵੜਾ = ਰੱਸਾ ਫਾਹਾ ਰੂਪ ਹੋ ਕੇ ਪੈਂਦਾ ਹੈ **ਵਾ:** ਐਥੇ ਸਦਾ ਮੋਹ ਦਾ ਜੇਵੜਾ ਪਿਆ ਰਹਿੰਦਾ ਹੈ ਅਤੇ ਅੱਗੇ ਜਮਾਂ ਦਾ ਫਾਹਾ ਪੈ ਜਾਂਦਾ ਹੈ ॥੬॥

## ਆਪੇ ਬਖਸੇ; ਗੁਰ ਸੇਵਾ ਲਾਏ ॥ ਗੁਰਮਤੀ; ਨਾਮੁ ਮੰਨਿ ਵਸਾਏ ॥

ਪ੍ਰਭੂ ਆਪੇ = ਆਪ ਹੀ ਗੁਰਮੁਖਾਂ ਨੂੰ ਬਖਸੇ = ਬਖ਼ਸ਼ ਕੇ ਗੁਰਾਂ ਦੀ ਸੇਵਾ = ਟਹਿਲ ਵਿਚ ਲਾਏ = ਲਾ ਦਿੰਦਾ ਹੈ **ਵਾ:** ਗੁਰਾਂ ਦੀ ਸੇਵਾ ਵਿਚ ਲਾ ਕੇ ਗੁਰਮੁਖਾਂ ਨੂੰ ਬਖ਼ਸ਼ ਲੈਂਦਾ ਹੈ।

ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਉਨ੍ਹਾਂ ਦੇ ਮੰਨਿ = ਹਿਰਦੇ ਵਿਚ ਆਪਣਾ ਨਾਮ ਵਸਾਏ = ਵਸਾ ਦੇਂਦਾ ਹੈ।

## ਅਨਦਿਨੁ ਨਾਮੁ ਧਿਆਏ ਸਾਚਾ; ਇਸੁ ਜਗ ਮਹਿ ਨਾਮੋ ਲਾਹਾ ਹੇ ॥੭॥

ਉਹ ਅਨਦਿਨੁ = ਰਾਤ ਦਿਨ ਸਾਚਾ = ਸੱਚਾ ਨਾਮ ਧਿਆਏ = ਧਿਆਉਂਦੇ ਰਹਿੰਦੇ ਹਨ, ਕਿਉਂਕਿ ਇਸ ਜਗ = ਸੰਸਾਰ ਮਹਿ = ਵਿਚ ਨਾਮੋ = ਨਾਮ ਦਾ ਹੀ ਅਸਲੀ ਲਾਹਾ = ਲਾਭ ਹੇ = ਹੈ ॥੭॥

## ਆਪੇ ਸਚਾ; ਸਚੀ ਨਾਈ ॥ ਗੁਰਮੁਖਿ ਦੇਵੈ; ਮੰਨਿ ਵਸਾਈ ॥

ਉਹ ਪ੍ਰਭੂ ਆਪ ਸਚਾ = ਸੱਚ ਸਰੂਪ ਹੈ, ਉਸਦੀ ਸਚੀ ਨਾਈ = ਮਹਿਮਾ ਹੈ।

ਉਹ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਨਾਮ ਦੇਵੈ = ਦੇ ਕੇ ਉਨ੍ਹਾਂ ਦੇ ਮੰਨਿ = ਹਿਰਦੇ ਵਿਚ ਵਸਾਈ = ਵਸਾ ਦੇਂਦਾ ਹੈ।

## ਜਿਨ ਮਨਿ ਵਸਿਆ ਸੇ ਜਨ ਸੋਹਹਿ; ਤਿਨ ਸਿਰਿ ਚੂਕਾ ਕਾਹਾ ਹੇ ॥੮॥

ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਨਾਮ ਵਸਿਆ = ਵੱਸ ਜਾਂਦਾ ਹੈ, ਸੇ = ਉਹ ਜਨ = ਪੁਰਖ ਲੋਕ-ਪ੍ਰਲੋਕ ਵਿਚ ਸੋਹਹਿ = ਸ਼ੋਭਾ ਪਾਉਂਦੇ ਹਨ, ਤਿਨ = ਉਨ੍ਹਾਂ ਦੇ ਸਿਰਿ = ਸਿਰੋਂ ਜੰਮਣ ਮਰਣ ਦਾ ਕਾਹਾ = ਕਜ਼ੀਆ (ਮੁਕੱਦਮਾ, ਝਗੜਾ) ਚੂਕਾ = ਚੁੱਕਿਆ ਗਿਆ ਹੈ ॥੮॥

## ਅਗਮ ਅਗੋਚਰੁ; ਕੀਮਤਿ ਨਹੀ ਪਾਈ ॥ ਗੁਰਪਰਸਾਦੀ; ਮੰਨਿ ਵਸਾਈ ॥

ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ਦੀ ਸਮੱਗਰ ਮਹਿਮਾ ਰੂਪੀ ਕੀਮਤ ਨਹੀਂ ਪਾਈ ਜਾ ਸਕਦੀ।

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਉਹ ਪ੍ਰਭੂ ਮੰਨਿ = ਹਿਰਦੇ ਵਿਚ ਵਸਾਈਦਾ ਹੈ।

## ਸਦਾ ਸਬਦਿ ਸਾਲਾਹੀ ਗੁਣਦਾਤਾ; ਲੇਖਾ ਕੋਇ ਨ ਮੰਗੈ ਤਾਹਾ ਹੇ ॥੯॥

ਜੋ ਗੁਣਦਾਤਾ = ਗੁਣ ਦੇਣ ਵਾਲੇ ਪ੍ਰਭੂ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਦਾ = ਹਮੇਸ਼ਾ ਸਾਲਾਹੀ = ਸਾਲਾਹੁੰਦੇ ਹਨ, ਤਾਹਾ = ਉਨ੍ਹਾਂ ਕੋਲੋਂ ਜਮ ਕਰਮਾਂ ਦਾ ਲੇਖਾ = ਹਿਸਾਬ-ਕਿਤਾਬ ਨਹੀਂ ਮੰਗੈ = ਮੰਗਦਾ ਹੇ = ਹੈ ॥੯॥

## ਬ੍ਰਹਮਾ ਬਿਸਨੁ ਰੁਦ੍ਰੁ; ਤਿਸ ਕੀ ਸੇਵਾ ॥
## ਅੰਤੁ ਨ ਪਾਵਹਿ; ਅਲਖ ਅਭੇਵਾ ॥

ਬ੍ਰਹਮਾ ਬਿਸਨੁ = ਵਿਸ਼ਨੂੰ ਤੇ ਰੁਦ੍ਰੁ = ਸ਼ਿਵਜੀ ਵੀ ਤਿਸ = ਉਸ ਪ੍ਰਭੂ ਕੀ = ਦੀ ਸੇਵਾ = ਟਹਿਲ ਕਰਦੇ ਹਨ।

ਪ੍ਰੰਤੂ ਇਹ ਵੱਡੇ ਦੇਵਤੇ ਵੀ ਉਸ ਅਲਖ = ਲਖਣ ਤੋਂ ਰਹਿਤ ਤੇ ਅਭੇਵਾ = ਭੇਦ ਤੋਂ ਰਹਿਤ ਪ੍ਰਭੂ ਦਾ ਅੰਤ ਨਹੀਂ ਪਾਵਹਿ = ਪਾ ਸਕਦੇ।

**ਜਿਨ ਕਉ ਨਦਰਿ ਕਰਹਿ ਤੂ ਅਪਣੀ; ਗੁਰਮੁਖਿ ਅਲਖੁ ਲਖਾਹਾ ਹੇ ॥੧੦॥**

ਹੇ ਪ੍ਰਭੂ ! ਜਿਨ = ਜਿਨ੍ਹਾਂ ਕਉ = ਉੱਤੇ ਤੂੰ ਅਪਣੀ = ਆਪ ਦੀ ਨਦਰਿ = ਕਿਰਪਾ ਦ੍ਰਿਸ਼ਟੀ ਕਰਹਿ = ਕਰਦਾ ਹੈਂ, ਉਨ੍ਹਾਂ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਆਪ ਦਾ ਅਲਖੁ = ਲਖਣ ਤੋਂ ਰਹਿਤ ਸਰੂਪ ਲਖਾਹਾ = ਲਖਾ, ਜਣਾ ਦੇਂਦਾ ਹੈਂ ॥੧੦॥

**[ਅੰਗ ੧੦੫੪]**

**ਪੂਰੈ ਸਤਿਗੁਰਿ; ਸੋਝੀ ਪਾਈ ॥ ਏਕੋ ਨਾਮੁ; ਮੰਨਿ ਵਸਾਈ ॥**

ਜਿਨ੍ਹਾਂ ਨੇ ਪੂਰੈ = ਪੂਰਨ ਸਤਿਗੁਰਾਂ ਦੁਆਰਾ ਆਤਮਿਕ ਜੀਵਨ ਦੀ ਸੋਝੀ = ਗਿਆਤ ਪਾਈ = ਪ੍ਰਾਪਤ ਕੀਤੀ ਹੈ।

ਉਨ੍ਹਾਂ ਨੇ ਏਕੋ = ਅਦ੍ਵੈਤ ਸਰੂਪ ਪ੍ਰਭੂ ਦੇ ਨਾਮ ਨੂੰ ਆਪ ਦੇ ਮੰਨਿ = ਹਿਰਦੇ ਵਿਚ ਸ੍ਰਵਣ, ਮੰਨਣ ਕਰਕੇ ਵਸਾਈ = ਵਸਾ ਲਿਆ ਹੈ।

**ਨਾਮੁ ਜਪੀ ਤੈ ਨਾਮੁ ਧਿਆਈ; ਮਹਲੁ ਪਾਇ ਗੁਣ ਗਾਹਾ ਹੇ ॥੧੧॥**

ਉਹ ਰਸਨਾ ਕਰਕੇ ਵੀ ਨਾਮ ਜਪੀ = ਜਪਦੇ ਹਨ, ਤੈ = ਅਤੇ ਹਿਰਦੇ ਕਰਕੇ ਵੀ ਨਾਮ ਨੂੰ ਹੀ ਧਿਆਈ = ਧਿਆਉਂਦੇ ਹਨ, ਉਹ ਸਾਧਸੰਗਤ ਰੂਪੀ ਮਹੱਲ ਨੂੰ ਪਾਇ = ਪਾ ਕੇ ਪ੍ਰਭੂ ਦੇ ਗੁਣਾਂ ਨੂੰ ਗਾਹਾ = ਗਾਉਂਦੇ ਰਹਿੰਦੇ ਹਨ **ਵਾ:** ਸਰੂਪ ਰੂਪੀ ਮਹੱਲ ਨੂੰ ਪਾ ਲੈਂਦੇ ਹਨ ਅਤੇ ਗੁਣ = ਵਿਸ਼ਿਆਂ ਨੂੰ ਗਾਹ ਲੈਂਦੇ ਹਨ **ਵਾ:** ਗੁਣਾਂ ਦੇ ਗਾਹਾ = ਅਸਥਾਨ ਬਣ ਜਾਂਦੇ ਹਨ ॥੧੧॥

**ਸੇਵਕ ਸੇਵਹਿ; ਮੰਨਿ ਹੁਕਮੁ ਅਪਾਰਾ ॥**
**ਮਨਮੁਖ; ਹੁਕਮੁ ਨ ਜਾਣਹਿ ਸਾਰਾ ॥**

ਗੁਰਮੁਖ ਜਨ ਸੇਵਕ = ਦਾਸ ਹੋ ਕਰਕੇ ਗੁਰਾਂ ਨੂੰ ਸੇਵਹਿ = ਸੇਂਵਦੇ ਹਨ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ਦਾ ਹੁਕਮ ਮੰਨਿ = ਮੰਨਦੇ ਹਨ **ਵਾ:** ਅਪਾਰ ਪ੍ਰਭੂ ਦਾ ਹੁਕਮ ਮੰਨ ਕੇ ਸੇਵਾ ਕਰਦੇ ਹਨ।

ਪ੍ਰੰਤੂ ਮਨਮੁਖ ਪੁਰਖ ਪ੍ਰਭੂ ਦੇ ਹੁਕਮ ਦੀ ਸਾਰਾ = ਸਾਰ ਖ਼ਬਰ ਵੀ ਨਹੀਂ ਜਾਣਹਿ = ਜਾਣਦੇ।

**ਹੁਕਮੇ ਮੰਨੇ, ਹੁਕਮੇ ਵਡਿਆਈ; ਹੁਕਮੇ ਵੇਪਰਵਾਹਾ ਹੇ ॥੧੨॥**

ਜੋ ਪ੍ਰਭੂ ਦੇ ਹੁਕਮੇ = ਹੁਕਮ ਨੂੰ ਮੰਨੇ = ਮੰਨਦਾ ਹੈ, ਉਸਨੂੰ ਪ੍ਰਭੂ ਦੇ ਹੁਕਮੇ = ਹੁਕਮ ਦੁਆਰਾ ਲੋਕ-ਪ੍ਰਲੋਕ ਵਿਚ ਵਡਿਆਈ = ਸ਼ੋਭਾ ਮਿਲਦੀ ਹੈ, ਹੁਕਮੇ = ਹੁਕਮ ਦੇ ਮੰਨਣ ਕਰਕੇ ਵੇਪਰਵਾਹਾ = ਬੇ-ਮੁਥਾਜ ਹੋ ਜਾਈਦਾ ਹੈ ॥੧੨॥

**ਗੁਰਪਰਸਾਦੀ; ਹੁਕਮੁ ਪਛਾਣੈ ॥ ਧਾਵਤੁ ਰਾਖੈ; ਇਕਤੁ ਘਰਿ ਆਣੈ ॥**

ਜੋ ਪੁਰਖ ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਭੂ ਦੇ ਹੁਕਮ ਨੂੰ ਪਛਾਣੈ = ਪਛਾਣਦਾ ਹੈ।

ਉਹ ਵਿਸ਼ਿਆਂ ਵਿਚ ਧਾਵਤੁ = ਦੌੜਦੇ ਇੰਦ੍ਰੀਆਂ, ਮਨ ਨੂੰ ਰੋਕ ਕੇ ਰਾਖੈ = ਰੱਖ ਲੈਂਦਾ ਹੈ ਅਤੇ

ਇਕਤੁ = ਏਕਤਾ ਦੇ ਘਰ ਵਿਚ ਆਣੈ = ਲੈ ਆਉਂਦਾ ਹੈ **ਵਾ:** ਇਕ ਤੁਰੀਆ ਪਦ ਰੂਪੀ ਘਰ ਵਿਚ ਲੈ ਆਉਂਦਾ ਹੈ।

**ਨਾਮੇ ਰਾਤਾ ਸਦਾ ਬੈਰਾਗੀ; ਨਾਮੁ ਰਤਨੁ ਮਨਿ ਤਾਹਾ ਹੇ ॥੧੩॥**

ਜੋ ਪੁਰਖ ਪ੍ਰਭੂ ਦੇ ਨਾਮੇ = ਨਾਮ ਰੰਗ ਵਿਚ ਰਾਤਾ = ਰੰਗਿਆ ਜਾਂਦਾ ਹੈ, ਉਹ ਸਦਾ = ਹਮੇਸ਼ਾ ਹੀ ਬੈਰਾਗੀ = ਵੈਰਾਗਵਾਨ ਹੁੰਦਾ ਹੈ, ਕਿਉਂਕਿ ਨਾਮ ਰੂਪੀ ਅਮੋਲਕ ਰਤਨੁ = ਮਾਣਿਕ ਤਾਹਾ = ਉਸ ਦੇ ਮਨਿ = ਹਿਰਦੇ ਵਿਚ ਟਿਕਿਆ ਹੋਇਆ ਹੈ॥੧੩॥

**ਸਭ ਜਗ ਮਹਿ ਵਰਤੈ; ਏਕੋ ਸੋਈ ॥ ਗੁਰਪਰਸਾਦੀ; ਪਰਗਟੁ ਹੋਈ ॥**

ਸਭ = ਸਾਰੇ ਜਗ = ਸੰਸਾਰ ਮਹਿ = ਵਿਚ ਸੋਈ = ਉਹੀ ਪ੍ਰਭੂ ਤਤ ਪਦ ਦਾ ਲੱਖ ਅਰਥ ਰੂਪ ਵਰਤੈ = ਵਰਤ ਰਿਹਾ ਹੈ।

ਪਰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਹੀ ਪਰਗਟੁ = ਪ੍ਰਤੱਖ ਹੋਈ = ਹੁੰਦਾ ਹੈ।

**ਸਬਦੁ ਸਲਾਹਹਿ, ਸੇ ਜਨ ਨਿਰਮਲ; ਨਿਜ ਘਰਿ ਵਾਸਾ ਤਾਹਾ ਹੇ ॥੧੪॥**

ਜੋ ਪੁਰਖ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਸਲਾਹਹਿ = ਸੁਲਾਹੁੰਦੇ ਹਨ, ਸੇ = ਉਹ ਜਨ = ਪੁਰਖ ਨਿਰਮਲ = ਸ਼ੁੱਧ, ਉੱਜਲ ਜੀਵਨ ਵਾਲੇ ਹਨ, ਤਾਹਾ = ਉਨ੍ਹਾਂ ਦਾ ਹੀ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਹੁੰਦਾ ਹੈ॥੧੪॥

**ਸਦਾ ਭਗਤ; ਤੇਰੀ ਸਰਣਾਈ ॥ ਅਗਮ ਅਗੋਚਰ; ਕੀਮਤਿ ਨਹੀ ਪਾਈ ॥**

ਹੇ ਪ੍ਰਭੂ ! ਭਗਤ = ਭਗਤੀ ਕਰਨ ਵਾਲੇ ਪੁਰਖ ਸਦਾ = ਹਮੇਸ਼ਾ ਤੇਰੀ ਹੀ ਸਰਣਾਈ = ਸ਼ਰਨ ਵਿਚ ਪਏ ਰਹਿੰਦੇ ਹਨ।

ਹੇ ਅਗਮ = ਗੰਮਤਾ ਤੋਂ ਰਹਿਤ ਅਤੇ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ! ਤੇਰੀ ਸਮੱਗਰ ਮਹਿਮਾ ਰੂਪ ਕੀਮਤ ਕਿਸੇ ਕੋਲੋਂ ਵੀ ਪਾਈ ਨਹੀਂ ਜਾਂਦੀ।

**ਜਿਉ ਤੁਧੁ ਭਾਵੈ, ਤਿਉ ਤੂ ਰਾਖਹਿ; ਗੁਰਮੁਖਿ ਨਾਮੁ ਧਿਆਹਾ ਹੇ ॥੧੫॥**

ਹੇ ਪ੍ਰਭੂ ! ਜਿਉ = ਜਿਵੇਂ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਹੀ ਤੂੰ ਜੀਵਾਂ ਨੂੰ ਰਾਖਹਿ = ਰੱਖਦਾ ਹੈਂ, ਗੁਰਮੁਖ ਜਨਾਂ ਨੇ ਇਹ ਨਿਸਚੇ ਕਰਕੇ ਤੇਰਾ ਨਾਮ ਧਿਆਹਾ = ਧਿਆਉਣਾ ਕੀਤਾ ਹੈ॥੧੫॥

**ਸਦਾ ਸਦਾ; ਤੇਰੇ ਗੁਣ ਗਾਵਾ ॥ ਸਚੇ ਸਾਹਿਬ; ਤੇਰੈ ਮਨਿ ਭਾਵਾ ॥**

ਹੇ ਪ੍ਰਭੂ ! ਮੈਂ ਸਦਾ ਸਦਾ = ਹਮੇਸ਼ਾ-ਹਮੇਸ਼ਾ ਤੇਰੇ ਹੀ ਗੁਣਾਂ ਨੂੰ ਗਾਵਾ = ਗਾਉਂਦਾ ਰਹਾਂ।

ਹੇ ਸਚੇ = ਸੱਤ ਸਰੂਪ ਸਾਹਿਬ = ਮਾਲਕ ਪ੍ਰਭੂ ! ਤਾਂ ਹੀ ਮੈਂ ਤੇਰੇ ਮਨਿ = ਹਿਰਦੇ ਵਿਚ ਭਾਵਾ = ਚੰਗਾ ਲੱਗਾਂਗਾ।

**ਨਾਨਕੁ ਸਾਚੁ ਕਹੈ ਬੇਨੰਤੀ; ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥੧॥੧੦॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਤੇਰੇ ਅੱਗੇ ਸਾਚੁ = ਸੱਚੀ ਬੇਨੰਤੀ = ਅਰਜ਼ੋਈ ਕਹੈ = ਕਹਿੰਦਾ ਹਾਂ, ਤੂੰ ਮੈਨੂੰ ਆਪ ਦਾ ਸਚੁ = ਸੱਚਾ ਨਾਮ ਦੇਵਹੁ = ਦੇਣਾ ਕਰ ਤਾਂ ਜੋ ਤੇਰੇ ਸੱਚ ਸਰੂਪ

ਵਿਚ ਸਮਾਹਾ = ਸਮਾਅ ਜਾਵਾਂ **ਵਾ:** ਤੇਰੇ ਸੱਚ ਸਰੂਪ ਦਾ ਸਮਾਹਾ = ਸਮਾਹੜਾ ਭਾਵ ਅਨੰਦ ਪ੍ਰਾਪਤ ਹੋਏ ॥੧੬॥੧॥੧੦॥

## ਮਾਰੂ ਮਹਲਾ ੩ ॥

## ਸਤਿਗੁਰੁ ਸੇਵਨਿ; ਸੇ ਵਡਭਾਗੀ ॥ ਅਨਦਿਨੁ; ਸਾਚਿ ਨਾਮਿ ਲਿਵ ਲਾਗੀ ॥

ਹੇ ਭਾਈ ! ਜੋ ਸਤਿਗੁਰਾਂ ਨੂੰ ਸੇਵਨਿ = ਸੇਵਨਾ ਕਰਦੇ ਹਨ, ਸੇ = ਉਹ ਵਡਭਾਗੀ = ਵੱਡੇ ਭਾਗਾਂ ਵਾਲੇ ਹਨ।

ਉਨ੍ਹਾਂ ਦੀ ਅਨਦਿਨੁ = ਰਾਤ ਦਿਨ ਸਾਚਿ = ਸੱਚੇ ਨਾਮ ਵਿਚ ਲਿਵ = ਬਿਰਤੀ ਲਾਗੀ = ਲੱਗੀ ਰਹਿੰਦੀ ਹੈ।

## ਸਦਾ ਸੁਖਦਾਤਾ ਰਵਿਆ ਘਟ ਅੰਤਰਿ; ਸਬਦਿ ਸਚੈ ਓਮਾਹਾ ਹੇ ॥੧॥

ਉਨ੍ਹਾਂ ਨੇ ਆਪਣੇ ਘਟ = ਹਿਰਦੇ ਅੰਤਰਿ = ਵਿਚ ਸਦਾ = ਸਦੀਵੀ ਸੁਖਦਾਤਾ = ਸੁੱਖ ਦੇਣ ਵਾਲੇ ਪ੍ਰਭੂ ਦੇ ਜਸ ਨੂੰ ਰਵਿਆ = ਉਚਾਰਣਾ ਕੀਤਾ ਹੈ ਅਤੇ ਗੁਰਾਂ ਦੇ ਸਚੇ ਸਬਦਿ = ਉਪਦੇਸ਼ ਕਰਕੇ ਉਨ੍ਹਾਂ ਦੇ ਅੰਦਰ ਵਾਹਿਗੁਰੂ ਦੀ ਪ੍ਰਾਪਤੀ ਦਾ ਓਮਾਹਾ = ਉਤਸ਼ਾਹ ਬਣਿਆ ਰਹਿੰਦਾ ਹੈ ॥੧॥

## ਨਦਰਿ ਕਰੇ; ਤਾ ਗੁਰੂ ਮਿਲਾਏ ॥ ਹਰਿ ਕਾ ਨਾਮੁ; ਮੰਨਿ ਵਸਾਏ ॥

ਜੇ ਪ੍ਰਭੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰ ਦੇਵੇ ਤਾ = ਤਦੋਂ ਗੁਰੂ ਨਾਲ ਮਿਲਾਏ = ਮਿਲਾ ਦਿੰਦਾ ਹੈ।

ਫੇਰ ਗੁਰਾਂ ਦੁਆਰਾ ਹਰਿ = ਪਰਮੇਸ਼ਰ ਕਾ = ਦਾ ਨਾਮ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾ ਲਈਦਾ ਹੈ।

## ਹਰਿ ਮਨਿ ਵਸਿਆ ਸਦਾ ਸੁਖਦਾਤਾ; ਸਬਦੇ ਮਨਿ ਓਮਾਹਾ ਹੇ ॥੨॥

ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹਰਿ = ਪਰਮੇਸ਼ਰ ਜਿਸ ਪੁਰਸ਼ ਦੇ ਸਦਾ = ਹਮੇਸ਼ਾਂ ਮਨਿ = ਹਿਰਦੇ ਵਿਚ ਵੱਸਿਆ = ਵੱਸ ਜਾਂਦਾ ਹੈ, ਉਸਦੇ ਮਨਿ = ਹਿਰਦੇ ਵਿਚ ਗੁਰਾਂ ਦੇ ਸਬਦੇ = ਉਪਦੇਸ਼ ਕਰਕੇ ਓਮਾਹਾ = ਉਤਸ਼ਾਹ ਬਣਿਆ ਰਹਿੰਦਾ ਹੈ ॥੨॥

## ਕ੍ਰਿਪਾ ਕਰੇ; ਤਾ ਮੇਲਿ ਮਿਲਾਏ ॥ ਹਉਮੈ ਮਮਤਾ; ਸਬਦਿ ਜਲਾਏ ॥

ਜੇਕਰ ਪ੍ਰਭੂ ਆਪ ਦੀ ਕ੍ਰਿਪਾ = ਮਿਹਰ ਕਰੇ = ਕਰ ਦੇਵੇ, ਤਾ = ਤਦੋਂ ਸਤਸੰਗਤ ਦੇ ਮੇਲਿ = ਮਿਲਾਪ ਵਿਚ ਮਿਲਾਏ = ਮਿਲਾਉਣਾ ਕਰਦਾ ਹੈ।

ਫੇਰ ਸਰੀਰ ਦੀ ਹਉਮੈ = ਹੰਗਤਾ ਤੇ ਪਦਾਰਥਾਂ ਦੀ ਮਮਤਾ = ਮੇਰ ਨੂੰ ਗੁਰਾਂ ਦੇ ਸਬਦਿ ਉਪਦੇਸ਼ ਦੁਆਰਾ ਜਲਾਏ = ਸਾੜ ਦਿੰਦਾ ਹੈ।

## ਸਦਾ ਮੁਕਤੁ ਰਹੈ ਇਕ ਰੰਗੀ; ਨਾਹੀ ਕਿਸੈ ਨਾਲਿ ਕਾਹਾ ਹੇ ॥੩॥

ਗੁਰਮੁਖ ਸਦਾ = ਹਮੇਸ਼ਾਂ ਸੰਸਾਰਕ ਧੰਦਿਆਂ ਤੋਂ ਮੁਕਤੁ = ਛੁੱਟ ਕਰਕੇ ਇਕ ਵਾਹਿਗੁਰੂ ਦੇ ਰੰਗੀ = ਅਨੰਦ ਵਿਚ ਰਹੈ = ਰਹਿੰਦਾ ਹੈ, ਉਸ ਨੂੰ ਕਿਸੇ ਨਾਲ ਵੀ ਕਾਹਾ = ਕਜ਼ੀਆ, ਝਗੜਾ ਨਹੀਂ ਰਹਿੰਦਾ ਹੈ ॥੩॥

## ਬਿਨੁ ਸਤਿਗੁਰ ਸੇਵੇ; ਘੋਰ ਅੰਧਾਰਾ ॥
## ਬਿਨੁ ਸਬਦੈ; ਕੋਇ ਨ ਪਾਵੈ ਪਾਰਾ ॥

ਸਤਿਗੁਰਾਂ ਦੀ ਸੇਵੇ = ਟਹਿਲ ਕਰਨ ਤੋਂ ਬਿਨੁ = ਬਗ਼ੈਰ ਘੋਰ = ਭਿਆਨਕ ਅੰਧਾਰਾ = ਹਨੇਰਾ ਬਣਿਆ ਰਹਿੰਦਾ ਹੈ।

ਸਤਿਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ, ਕੋਇ = ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਪਾਰਾ = ਪਾਰ ਨਹੀਂ ਪਾਵੈ = ਪਾ ਸਕਦਾ।

## ਜੋ ਸਬਦਿ ਰਾਤੇ ਮਹਾ ਬੈਰਾਗੀ; ਸੋ ਸਚੁ ਸਬਦੇ ਲਾਹਾ ਹੇ ॥੪॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਾਤੇ = ਰੰਗੇ ਰਹਿੰਦੇ ਹਨ, ਉਹ ਮਹਾ = ਬਹੁਤ ਵੱਡੇ ਬੈਰਾਗੀ = ਵੈਰਾਗਵਾਨ ਹਨ, ਸੋ = ਉਨ੍ਹਾਂ ਨੂੰ ਸਚੁ = ਸੱਚੇ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਲਾਹਾ = ਲਾਭ ਪ੍ਰਾਪਤ ਹੁੰਦਾ ਹੈ ॥੪॥

## ਦੂਖੁ ਸੁਖੁ ਕਰਤੈ; ਧੁਰਿ ਲਿਖਿ ਪਾਇਆ ॥
## ਦੂਜਾ ਭਾਉ; ਆਪਿ ਵਰਤਾਇਆ ॥

ਕਰਤੈ = ਰਚਨਹਾਰ ਪ੍ਰਭੂ ਨੇ ਜੀਵਾਂ ਦੀ ਪੂਰਬਲੀ ਕਰਣੀ ਅਨੁਸਾਰ ਮੰਦ ਕਰਮਾਂ ਦਾ ਫਲ ਦੁੱਖ ਅਤੇ ਚੰਗੇ ਕਰਮਾਂ ਦਾ ਫਲ ਸੁੱਖ ਧੁਰਿ = ਆਦਿ ਤੋਂ ਹੀ ਮਸਤਕ ਉੱਪਰ ਲਿਖ ਕੇ ਪਾਇਆ = ਪਾਉਣਾ ਕੀਤਾ ਹੈ।

**ਅਥਵਾ** ਦੁਖ ਦੀ ਨਵਿਰਤੀ ਤੇ ਸੁੱਖ ਦੀ ਪ੍ਰਾਪਤੀ ਹੋਣੀ ਵੀ ਕਰਤੇ ਪੁਰਖ ਨੇ ਆਦਿ ਤੋਂ ਲਿਖ ਕੇ ਪਾਈ ਹੈ।

ਜੀਵਾਂ ਨੂੰ ਪਰਖਣ ਲਈ ਦੂਜਾ ਭਾਉ = ਦ੍ਵੈਤ-ਭਾਵ ਵੀ ਆਪ ਹੀ ਵਰਤਾਇਆ = ਵਰਤਾਉਣਾ ਕੀਤਾ ਹੈ।

## ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ; ਮਨਮੁਖ ਕਾ ਕਿਆ ਵੇਸਾਹਾ ਹੇ ॥੫॥

ਜੋ ਗੁਰਮੁਖ ਹੋਵੈ = ਹੁੰਦਾ ਹੈ, ਸੁ = ਉਹ ਦ੍ਵੈਤ-ਭਾਵ, ਦੁੱਖ ਸੁੱਖ ਤੋਂ ਅਲਿਪਤੋ = ਨਿਰਲੇਪ ਹੀ ਵਰਤੈ = ਵਰਤਦਾ ਹੈ, ਮਨਮੁਖ ਕਾ = ਦਾ ਕਿਆ = ਕੀ ਵੇਸਾਹਾ = ਭਰੋਸਾ ਹੈ , ਭਾਵ ਕੋਈ ਭਰੋਸਾ ਨਹੀਂ ਹੈ ॥੫॥

## ਸੇ ਮਨਮੁਖ; ਜੋ ਸਬਦੁ ਨ ਪਛਾਣਹਿ ॥ ਗੁਰ ਕੇ ਭੈ ਕੀ; ਸਾਰ ਨ ਜਾਣਹਿ ॥

ਸੇ = ਉਹ ਪੁਰਖ ਮਨਮੁਖ ਹਨ, ਜੋ = ਜਿਹੜੇ ਗੁਰਾਂ ਦਾ ਸਬਦੁ = ਉਪਦੇਸ਼ ਨਹੀਂ ਪਛਾਣਹਿ = ਪਛਾਣਦੇ ਹਨ।

ਫੇਰ ਗੁਰ ਕੇ = ਦੇ ਭੈ ਕੀ = ਦੀ ਸਾਰ = ਖ਼ਬਰ ਹੀ ਨਹੀਂ ਜਾਣਹਿ = ਜਾਣਦੇ ਹਨ।

## ਭੈ ਬਿਨੁ ਕਿਉ ਨਿਰਭਉ ਸਚੁ ਪਾਈਐ; ਜਮੁ ਕਾਢਿ ਲਏਗਾ ਸਾਹਾ ਹੇ ॥੬॥

ਗੁਰਾਂ ਦਾ ਭੈ = ਡਰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਨਿਰਭਉ = ਭੈ ਤੋਂ ਰਹਿਤ ਸੱਚ ਸਰੂਪ ਨੂੰ ਕਿਉ = ਕਿਵੇਂ ਪਾਈਐ = ਪਾ ਸਕਦਾ ਹੈ ਭਾਵ ਨਹੀਂ ਪਾ ਸਕਦਾ, ਮਨਮੁਖਾਂ ਦਾ ਤਾਂ ਜਮੁ = ਜਮਦੂਤ ਆਪ ਸਾਹਾ = ਸ੍ਵਾਸ ਕਾਢਿ = ਕੱਢ ਲਏਗਾ = ਲੈਂਦਾ ਹੈ ॥੬॥

**ਅਫਰਿਓ ਜਮੁ; ਮਾਰਿਆ ਨ ਜਾਈ ॥ ਗੁਰ ਕੈ ਸਬਦੇ; ਨੇੜਿ ਨ ਆਈ ॥**

ਅਫਰਿਓ = ਆਫਰਿਆ ਹੋਇਆ ਜਮ ਕਿਸੇ ਕੋਲੋਂ ਮਾਰਿਆ ਨਹੀਂ ਜਾਈ = ਜਾਂਦਾ।

ਪਰ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੀ ਕਮਾਈ ਕਰਨ ਵਾਲਿਆਂ ਦੇ ਨੇੜਿ = ਕੋਲ ਵੀ ਨਹੀਂ ਆਈ = ਆਉਂਦਾ।

**ਸਬਦੁ ਸੁਣੇ ਤਾ ਦੂਰਹੁ ਭਾਗੈ; ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥**

ਜਦੋਂ ਕਿਸੇ ਗੁਰਮੁਖ ਦੇ ਕੋਲੋਂ ਗੁਰਾਂ ਦਾ ਸਬਦੁ = ਉਪਦੇਸ਼ ਸੁਣੇ = ਸੁਣਦਾ ਹੈ, ਤਾ = ਤਦੋਂ ਉਹ ਦੂਰਹੁ = ਦੂਰ ਤੋਂ ਹੀ ਭਾਗੈ = ਭੱਜ ਜਾਂਦਾ ਹੈ ਅਤੇ ਇਹ ਵਿਚਾਰ ਕਰਦਾ ਹੈ ਕਿ ਉਹ ਹਰਿ = ਪ੍ਰਭ ਜੀਉ = ਜੀ ਵੇਪਰਵਾਹਾ = ਬੇਮੁਥਾਜ ਹੈ, ਮੈਨੂੰ ਮਤੁ = ਮਤਾਂ ਮਾਰੇ = ਮਾਰਨਾ ਕਰੇ ॥੭॥

**ਹਰਿ ਜੀਉ ਕੀ ਹੈ; ਸਭ ਸਿਰ ਕਾਰਾ ॥ ਏਹੁ ਜਮੁ; ਕਿਆ ਕਰੇ ਵਿਚਾਰਾ ॥**

ਹਰਿ = ਪਰਮੇਸ਼ਰ ਜੀਉ = ਜੀ ਕੀ = ਦੀ ਸਭ = ਸਾਰਿਆਂ ਦੇ ਸਿਰ ਉੱਪਰ ਹੁਕਮ ਰੂਪੀ ਕਾਰਾ = ਕਾਰ ਹੈ **ਵਾ:** ਸਾਰੀ ਸ੍ਰਿਸ਼ਟੀ ਪ੍ਰਭੂ ਜੀ ਦੀ ਹੀ ਸਿਰਕਾਰਾ = ਰਈਅਤ ਹੈ।

ਫੇਰ ਉਸ ਪ੍ਰਭੂ ਦੇ ਹੁਕਮ ਤੋਂ ਬਿਨਾਂ ਏਹੁ = ਇਹ ਵਿਚਾਰਾ = ਤੁੱਛ ਜਮ ਕਿਆ = ਕੀ ਕਰੇ = ਕਰ ਸਕਦਾ ਹੈ, ਭਾਵ ਕੁਝ ਨਹੀਂ ਕਰ ਸਕਦਾ।

**ਹੁਕਮੀ ਬੰਦਾ ਹੁਕਮੁ ਕਮਾਵੈ; ਹੁਕਮੇ ਕਢਦਾ ਸਾਹਾ ਹੇ ॥੮॥**

ਇਹ ਜਮ ਤਾਂ ਪਹਿਲਾਂ ਹੀ ਹੁਕਮੀ ਬੰਦਾ = ਹੁਕਮ ਵਿਚ ਚੱਲਣ ਵਾਲਾ ਦਾਸ ਹੈ, ਉਹ ਪ੍ਰਭੂ ਦਾ ਹੁਕਮ ਹੀ ਕਮਾਵੈ = ਕਮਾਉਂਦਾ ਹੈ ਅਤੇ ਹੁਕਮੇ = ਹੁਕਮ ਅਨੁਸਾਰ ਹੀ ਜੀਵਾਂ ਦੇ ਸਾਹਾ = ਸੁਆਸ, ਪ੍ਰਾਣ ਕੱਢਦਾ ਹੈ ॥੮॥

**ਗੁਰਮੁਖਿ; ਸਾਚੈ ਕੀਆ ਅਕਾਰਾ ॥ ਗੁਰਮੁਖਿ; ਪਸਰਿਆ ਸਭੁ ਪਾਸਾਰਾ ॥**

ਗੁਰਮੁਖ ਜਨ ਜਾਣਦੇ ਹਨ ਕਿ ਸਾਚੈ = ਸੱਚੇ ਅਕਾਲ ਪੁਰਖ ਨੇ ਹੀ ਸੰਸਾਰ ਦਾ ਅਕਾਰਾ = ਅਕਾਰ ਰਚਨਾ ਕੀਆ = ਕੀਤਾ ਹੈ।

ਗੁਰਮੁਖ ਜਨ ਇਹ ਵੀ ਜਾਣਦੇ ਹਨ ਕਿ ਸਭੁ = ਸਾਰੇ ਪਸਾਰੇ ਵਿਚ ਹਰੀ ਆਪ ਹੀ ਪਸਰਿਆ = ਫੈਲਿਆ ਹੋਇਆ ਹੈ।

**ਗੁਰਮੁਖਿ ਹੋਵੈ ਸੋ ਸਚੁ ਬੂਝੈ; ਸਬਦਿ ਸਚੈ ਸੁਖੁ ਤਾਹਾ ਹੇ ॥੯॥**

ਜੋ ਗੁਰਮੁਖ ਹੋਵੈ = ਹੁੰਦਾ ਹੈ. ਸੋ = ਉਹ ਸਚ ਸਰੂਪ ਨੂੰ ਬੂਝੈ = ਬੁਝਦਾ ਹੈ, ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਕਮਾਉਣਾ ਕਰਕੇ ਤਾਹਾ = ਉਸ ਗੁਰਮੁਖ ਨੂੰ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ ॥੯॥

**ਗੁਰਮੁਖਿ ਜਾਤਾ; ਕਰਮਿ ਬਿਧਾਤਾ ॥ ਜੁਗ ਚਾਰੇ; ਗੁਰ ਸਬਦਿ ਪਛਾਤਾ ॥**

ਗੁਰਮੁਖਾਂ ਨੇ ਇਹ ਜਾਤਾ = ਜਾਣ ਲਿਆ ਹੈ ਕਿ ਪ੍ਰਭੂ ਕਰਮਾਂ ਅਨੁਸਾਰ ਬਿਧਾਤਾ = ਫਲ ਪ੍ਰਦਾਤਾ ਹੈ **ਵਾ:** ਗੁਰਮੁਖਾਂ ਨੇ ਕਰਮਾਂ ਅਨੁਸਾਰ ਫਲ ਪ੍ਰਦਾਤੇ ਪ੍ਰਭੂ ਨੂੰ ਆਪ ਦਾ ਆਸਰਾ ਜਾਣਿਆ ਹੈ।

ਚਾਰੇ ਜੁਗਾਂ ਵਿਚ ਜਿਸ ਕਿਸੇ ਨੇ ਵੀ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਪ੍ਰਭੂ ਨੂੰ ਪਛਾਤਾ = ਪਛਾਣਨਾ ਕੀਤਾ ਹੈ।

[ਅੰਗ ੧੦੫੫]

## ਗੁਰਮੁਖਿ ਮਰੈ ਨ ਜਨਮੈ ਗੁਰਮੁਖਿ; ਗੁਰਮੁਖਿ ਸਬਦਿ ਸਮਾਹਾ ਹੇ ॥੧੦॥

ਗੁਰਮੁਖ ਨਾ ਮਰੈ = ਮਰਦਾ ਹੈ ਅਤੇ ਨਾ ਹੀ ਗੁਰਮੁਖ ਜਨਮੈ = ਜੰਮਦਾ ਹੈ ਭਾਵ ਜੰਮਦਾ ਮਰਦਾ ਨਹੀਂ ਹੈ, ਉਸ ਗੁਰਮੁਖ ਨੂੰ ਤਾਂ ਗੁਰਾਂ ਦੇ ਸਬਦਿ = ਉਪਦੇਸ਼ ਦਾ ਸਮਾਹਾ = ਸਮਾਹੜਾ, ਅਨੰਦ ਪ੍ਰਾਪਤ ਹੋਇਆ ਹੈ **ਵਾ:** ਗੁਰਾਂ ਦੇ ਸ਼ਬਦ ਵਿਚ ਸਮਾਹਾ = ਸਮਾਇਆ, ਲੀਨ ਰਹਿੰਦਾ ਹੈ ॥੧੦॥

## ਗੁਰਮੁਖਿ; ਨਾਮਿ ਸਬਦਿ ਸਾਲਾਹੇ ॥ ਅਗਮ ਅਗੋਚਰ; ਵੇਪਰਵਾਹੇ ॥

ਗੁਰਮੁਖ ਜਨ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਉਸ ਪ੍ਰਭੂ ਦੇ ਨਾਮ ਨੂੰ ਸਾਲਾਹੇ = ਸਾਲਾਹੁੰਦੇ ਰਹਿੰਦੇ ਹਨ।

ਜੋ ਪ੍ਰਭੂ ਅਸ਼ੁੱਧ ਮਨ ਕਰਕੇ ਅਗਮ = ਗੰਮਤਾ ਤੋਂ ਰਹਿਤ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਅਤੇ ਵੇਪਰਵਾਹੇ = ਬੇ-ਮੁਥਾਜ ਹੈ।

## ਏਕ ਨਾਮਿ ਜੁਗ ਚਾਰਿ ਉਧਾਰੇ; ਸਬਦੇ ਨਾਮ ਵਿਸਾਹਾ ਹੇ ॥੧੧॥

ਪਰਮੇਸ਼ਰ ਦੇ ਇਕ ਨਾਮ ਨੇ ਚਾਰੇ ਜੁਗਾਂ ਦੇ ਜੀਵ ਉਧਾਰੇ = ਤਾਰ ਦਿੱਤੇ ਹਨ, ਇਹ ਨਾਮ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਹੀ ਵਿਸਾਹਾ = ਖ਼ਰੀਦਿਆ ਜਾ ਸਕਦਾ ਹੈ ॥੧੧॥

## ਗੁਰਮੁਖਿ; ਸਾਂਤਿ ਸਦਾ ਸੁਖੁ ਪਾਏ ॥ ਗੁਰਮੁਖਿ; ਹਿਰਦੈ ਨਾਮੁ ਵਸਾਏ ॥

ਗੁਰਮੁਖ ਜਨ ਸਭ ਵਾਸ਼ਨਾਵਾਂ ਦਾ ਲੈ ਹੋਣ ਰੂਪ ਸ਼ਾਂਤਿ = ਸ਼ਾਤੀ ਅਤੇ ਸਦਾ = ਸਦੀਵੀ ਰਹਿਣ ਵਾਲਾ ਆਤਮਿਕ ਸੁੱਖ ਪਾਏ = ਪਾਉਂਦੇ ਹਨ।

ਗੁਰਮੁਖ ਜਨ ਆਪਣੇ ਹਿਰਦੈ = ਮਨ ਵਿਚ ਪ੍ਰਭੂ ਦੇ ਨਾਮ ਨੂੰ ਵਸਾਏ = ਵਸਾਉਂਦੇ ਹਨ।

## ਗੁਰਮੁਖਿ ਹੋਵੈ ਸੋ ਨਾਮੁ ਬੂਝੈ; ਕਾਟੇ ਦੁਰਮਤਿ ਫਾਹਾ ਹੇ ॥੧੨॥

ਜੋ ਵੀ ਗੁਰਮੁਖ ਹੋਵੈ = ਹੁੰਦਾ ਹੈ, ਸੋ = ਉਹ ਪ੍ਰਭੂ ਦੇ ਨਾਮ ਨੂੰ ਬੂਝੈ = ਬੁੱਝਦਾ ਹੈ ਅਤੇ ਦੁਰਮਤਿ = ਖੋਟੀ ਮਤ ਦਾ ਫਾਹਾ ਕਾਟੇ = ਕੱਟ ਲੈਂਦਾ ਹੈ **ਵਾ:** ਦੁਰਮਤ ਕਰਕੇ ਗਲੇ ਵਿਚ ਪੈਣ ਵਾਲਾ ਜਮਾਂ ਦਾ ਫਾਹਾ ਕੱਟ ਲੈਂਦਾ ਹੈ ॥੧੨॥

## ਗੁਰਮੁਖਿ ਉਪਜੈ; ਸਾਚਿ ਸਮਾਵੈ ॥ ਨਾ ਮਰਿ ਜੰਮੈ; ਨ ਜੂਨੀ ਪਾਵੈ ॥

ਗੁਰਮੁਖ ਜਨ ਸਾਚਿ = ਸੱਚ ਸਰੂਪ ਵਿਚ ਸਮਾਵੈ = ਸਮਾਅ ਕੇ ਜੰਮਣ ਮਰਣ ਤੋਂ ਉਪਜੈ = ਉੱਭਰ ਜਾਂਦੇ ਹਨ **ਵਾ:** ਗੁਰਮੁਖ ਜਿਸ ਪ੍ਰਭੂ ਤੋਂ ਉਤਪੰਨ ਹੁੰਦੇ ਹਨ, ਉਸੇ ਸੱਚ ਸਰੂਪ ਵਿਚ ਸਮਾਅ ਜਾਂਦੇ ਹਨ।

ਉਹ ਨਾ ਹੀ ਮੌਤ ਕਰਕੇ ਮਰਦੇ, ਨਾ ਵਾਸ਼ਨਾ ਕਰਕੇ ਜੰਮੈ = ਜੰਮਦੇ ਹਨ ਅਤੇ ਨਾ ਹੀ ਜੂਨੀ = ਜੂਨਾਂ ਪਾਵੈ = ਪ੍ਰਾਪਤ ਕਰਦੇ ਹਨ।

## ਗੁਰਮੁਖਿ ਸਦਾ ਰਹਹਿ ਰੰਗਿ ਰਾਤੇ; ਅਨਦਿਨੁ ਲੈਦੇ ਲਾਹਾ ਹੇ ॥੧੩॥

ਗੁਰਮੁਖ ਜਨ ਸਦਾ = ਹਮੇਸ਼ਾਂ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਰਹਹਿ = ਰਹਿੰਦੇ ਹਨ ਅਤੇ ਅਨਦਿਨੁ = ਰਾਤ ਦਿਨ ਨਾਮ ਦਾ ਲਾਹਾ = ਲਾਭ ਲੈਦੇ = ਲੈਣਾ ਕਰਦੇ ਹਨ ॥੧੩॥

**ਗੁਰਮੁਖਿ ਭਗਤ; ਸੋਹਹਿ ਦਰਬਾਰੇ ॥ ਸਚੀ ਬਾਣੀ; ਸਬਦਿ ਸਵਾਰੇ ॥**

ਗੁਰਮੁਖ ਜਨ ਭਾਉ ਭਗਤੀ ਕਰਨ ਵਾਲੇ ਭਗਤ = ਸੇਵਕ ਹਨ, ਉਹ ਪ੍ਰਭੂ ਦੇ ਸਤਸੰਗਤ, ਸਚਖੰਡ ਰੂਪੀ ਦਰਬਾਰੇ = ਦਰਬਾਰ ਵਿਚ ਸੋਹਹਿ = ਸੋਭਦੇ ਹਨ।

ਗੁਰਾਂ ਦੀ ਸੱਚੀ ਬਾਣੀ ਦੇ ਸਬਦਿ = ਉਪਦੇਸ਼ ਦੁਆਰਾ ਆਪ ਦੇ ਜੀਵਨ ਨੂੰ ਸਵਾਰੇ = ਸੰਵਾਰ ਲੈਂਦੇ ਹਨ।

**ਅਨਦਿਨੁ ਗੁਣ ਗਾਵੈ ਦਿਨੁ ਰਾਤੀ; ਸਹਜ ਸੇਤੀ ਘਰਿ ਜਾਹਾ ਹੇ ॥੧੪॥**

ਉਹ ਦਿਨ ਰਾਤ ਅਨਦਿਨੁ = ਇਕ ਰਸ ਪ੍ਰਭੂ ਦੇ ਗੁਣ ਗਾਵੈ = ਗਾਉਂਦੇ ਰਹਿੰਦੇ ਹਨ ਅਤੇ ਸਹਜ = ਸ਼ਾਂਤੀ ਦੇ ਸੇਤੀ = ਨਾਲ ਆਪਣੇ ਸਰੂਪ ਰੂਪੀ ਘਰ ਵਿਚ ਜਾਹਾ = ਜਾਣਾ ਕਰਦੇ ਹਨ ॥੧੪॥

**ਸਤਿਗੁਰੁ ਪੂਰਾ; ਸਬਦੁ ਸੁਣਾਏ ॥ ਅਨਦਿਨੁ ਭਗਤਿ ਕਰਹੁ; ਲਿਵ ਲਾਏ ॥**

ਪੂਰਾ = ਪੂਰਨ ਸਤਿਗੁਰੂ ਅਜਿਹਾ ਸਬਦੁ = ਉਪਦੇਸ਼ ਸੁਣਾਏ = ਸੁਣਾਉਂਦਾ ਹੈ ਕਿ :

ਲਿਵ = ਬਿਰਤੀ ਲਾਏ = ਲਗਾ ਕੇ ਅਨਦਿਨੁ = ਰਾਤ ਦਿਨ ਪ੍ਰਭੂ ਦੀ ਭਗਤਿ = ਭਗਤੀ ਕਰਹੁ = ਕਰੋ।

**ਹਰਿ ਗੁਣ ਗਾਵਹਿ ਸਦ ਹੀ ਨਿਰਮਲ; ਨਿਰਮਲ ਗੁਣ ਪਾਤਿਸਾਹਾ ਹੇ ॥੧੫॥**

ਜੋ ਹਰਿ = ਪ੍ਰਭੂ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਉਹ ਸਦ = ਹਮੇਸ਼ਾਂ ਹੀ ਨਿਰਮਲ = ਉੱਜਲ ਜੀਵਨ ਵਾਲੇ ਹਨ ਅਤੇ ਨਿਰਮਲ = ਉੱਜਲ ਗੁਣਾਂ ਵਾਲੇ ਪਾਤਿਸਾਹਾ = ਮਾਲਕ ਪ੍ਰਭੂ ਦਾ ਰੂਪ ਹੀ ਹੋ ਜਾਂਦੇ ਹਨ ॥੧੫॥

**ਗੁਣ ਕਾ ਦਾਤਾ; ਸਚਾ ਸੋਈ ॥ ਗੁਰਮੁਖਿ; ਵਿਰਲਾ ਬੂਝੈ ਕੋਈ ॥**

ਸੋਈ = ਉਹ ਸੱਚਾ ਪ੍ਰਭੂ ਆਪ ਹੀ ਗੁਣਾਂ ਕਾ = ਦਾ ਦਾਤਾ ਹੈ।

ਗੁਰਮੁਖਿ = ਗੁਰਾਂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ = ਟਾਂਵਾਂ ਟਾਂਵਾਂ ਹੀ ਇਸ ਗੱਲ ਨੂੰ ਬੂਝੈ = ਸਮਝਦਾ ਹੈ।

**ਨਾਨਕ ਜਨੁ, ਨਾਮੁ ਸਲਾਹੇ ਬਿਗਸੈ; ਸੋ ਨਾਮੁ ਬੇਪਰਵਾਹਾ ਹੇ ॥੧੬॥੨॥੧੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਕਿ ਜੋ ਗੁਰਮੁਖ ਜਨ ਪ੍ਰਭੂ ਦੇ ਨਾਮ ਨੂੰ ਸਲਾਹੇ = ਸਲਾਹ ਕੇ ਬਿਗਸੈ = ਪ੍ਰਸੰਨ ਰਹਿੰਦੇ ਹਨ, ਸੋ = ਉਹ ਨਾਮ ਬੇਪਰਵਾਹਾ = ਬੇ-ਮੁਥਾਜ ਕਰਨ ਵਾਲਾ ਹੈ, ਭਾਵ ਕਿਸੇ ਦੇ ਅਧੀਨ ਨਹੀਂ ਰਹਿਣ ਦਿੰਦਾ ॥੧੬॥੨॥੧੧॥

## ਮਾਰੂ ਮਹਲਾ ੩ ॥

**ਹਰਿ ਜੀਉ ਸੇਵਿਹੁ; ਅਗਮ ਅਪਾਰਾ ॥**

**ਤਿਸਦਾ ਅੰਤੁ ਨ ਪਾਈਐ; ਪਾਰਾਵਾਰਾ ॥**

ਹੇ ਭਾਈ! ਅਗਮ = ਗੰਮਤਾ ਤੋਂ ਰਹਿਤ ਤੇ ਅਪਾਰਾ = ਬੇਅੰਤ ਸਰੂਪ ਹਰਿ = ਪ੍ਰਭੂ ਜੀਉ = ਜੀ ਨੂੰ ਸੇਵਿਹੁ = ਸੇਵਨਾ ਕਰੋ।

ਤਿਸਦਾ = ਉਸ ਦਾ ਪਾਰਾਵਾਰਾ = ਪਾਰ ਉਰਾਰ ਭਾਵ ਲੋਕ-ਪ੍ਰਲੋਕ ਕਰਕੇ ਅੰਤੁ = ਅਖ਼ੀਰ, ਓੜਕ ਨਹੀਂ ਪਾਈਐ = ਪਾ ਸਕੀਦਾ।

**ਗੁਰਪਰਸਾਦਿ ਰਵਿਆ ਘਟ ਅੰਤਰਿ; ਤਿਤੁ ਘਟਿ ਮਤਿ ਅਗਾਹਾ ਹੇ ॥੧॥**

ਗੁਰਪਰਸਾਦਿ = ਸਤਿਗੁਰਾਂ ਦੀ ਕਿਰਪਾ ਦੁਆਰਾ ਜਿਸ ਨੇ ਆਪਣੇ ਘਟ = ਹਿਰਦੇ ਅੰਤਰਿ = ਵਿਚ ਉਸਦਾ ਜਸ ਰਵਿਆ = ਉਚਾਰਣਾ ਕੀਤਾ ਹੈ, ਤਿਤੁ = ਉਸ ਦੇ ਘਟਿ = ਹਿਰਦੇ ਵਿਚ ਬਹੁਤ ਅਗਾਹਾ = ਅਥਾਹ, ਡੂੰਘੀ ਆਤਮ ਵਿਸ਼ੈਣੀ ਮਤਿ = ਬੁੱਧੀ ਹੈ ॥੧॥

**ਸਭ ਮਹਿ ਵਰਤੈ; ਏਕੋ ਸੋਈ ॥ ਗੁਰਪਰਸਾਦੀ; ਪਰਗਟੁ ਹੋਈ ॥**

ਸੋਈ = ਉਹ ਏਕੋ = ਅਦ੍ਵੈਤ ਸਰੂਪ ਪ੍ਰਭੂ ਸਭ = ਸਾਰਿਆਂ ਮਹਿ = ਵਿਚ ਵਰਤੈ = ਵਰਤ ਰਿਹਾ ਹੈ। ਪਰੰਤੂ ਗੁਰਾਂ ਦੀ ਕਿਰਪਾ ਕਰਕੇ ਕਿਸੇ ਵਿਰਲੇ ਦੇ ਹਿਰਦੇ ਅੰਦਰ ਹੀ ਪਰਗਟ ਹੋਈ = ਹੁੰਦਾ ਹੈ।

**ਸਭਨਾ ਪ੍ਰਤਿਪਾਲ ਕਰੇ ਜਗਜੀਵਨੁ; ਦੇਦਾ ਰਿਜਕੁ ਸੰਬਾਹਾ ਹੇ ॥੨॥**

ਜਗਜੀਵਨੁ = ਜਗਤ ਦਾ ਜੀਵਨ ਰੂਪ ਪ੍ਰਭੂ ਸਭਨਾ = ਸਾਰਿਆਂ ਦੀ ਪ੍ਰਤਿਪਾਲ = ਪਾਲਣਾ ਕਰੇ = ਕਰਦਾ ਹੈ ਅਤੇ ਸਾਰਿਆਂ ਦੇ ਤਾਈਂ ਰਿਜ਼ਕ ਸੰਬਾਹਾ = ਪਹੁੰਚਾ ਦਿੰਦਾ ਹੈ ॥੨॥

**ਪੂਰੈ ਸਤਿਗੁਰਿ; ਬੂਝਿ ਬੁਝਾਇਆ ॥ ਹੁਕਮੇ ਹੀ; ਸਭੁ ਜਗਤੁ ਉਪਾਇਆ ॥**

ਪੂਰੈ = ਪੂਰਨ ਸਤਿਗੁਰਾਂ ਨੇ ਇਹ ਬੂਝਿ = ਸਿੱਖਿਆ, ਗਿਆਨ, ਬੁਝਾਇਆ = ਸਮਝਾਉਣਾ ਕੀਤਾ ਹੈ ਕਿ :

ਪਰਮੇਸ਼ਰ ਨੇ ਆਪਣੇ ਹੁਕਮੇ = ਹੁਕਮ ਵਿਚ ਹੀ ਸਭੁ = ਸਾਰਾ ਜਗਤੁ = ਸੰਸਾਰ ਉਪਾਇਆ = ਪੈਦਾ ਕੀਤਾ ਹੈ।

**ਹੁਕਮੁ ਮੰਨੇ; ਸੋਈ ਸੁਖੁ ਪਾਏ; ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥੩॥**

ਜੋ ਵੀ ਪ੍ਰਭੂ ਦਾ ਹੁਕਮ ਮੰਨੇ = ਮੰਨਣਾ ਕਰੇਗਾ, ਸੋਈ = ਉਹੀ ਆਤਮਿਕ ਸੁੱਖ ਨੂੰ ਪਾਏ = ਪਾਉਣਾ ਕਰੇਗਾ, ਸਾਹਾ = ਸ਼ਾਹੂਕਾਰਾ ਅਤੇ ਪਾਤਿਸਾਹਾ = ਰਾਜੇ ਮਹਾਰਾਜਿਆਂ ਦੇ ਸਿਰ ਉੱਪਰ ਵੀ ਵਾਹਿਗੁਰੂ ਦਾ ਹੁਕਮ ਚੱਲਦਾ ਹੈ ॥੩॥

**ਸਚਾ ਸਤਿਗੁਰੁ; ਸਬਦੁ ਅਪਾਰਾ ॥ ਤਿਸ ਦੈ ਸਬਦਿ; ਨਿਸਤਰੈ ਸੰਸਾਰਾ ॥**

ਸਤਿਗੁਰੂ ਸੱਚਾ ਹੈ, ਉਸ ਦਾ ਸਬਦੁ = ਉਪਦੇਸ਼ ਅਪਾਰਾ = ਬਹੁਤ ਗੰਭੀਰਤਾ ਵਾਲਾ ਹੈ **ਵਾ:** ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ਦੀ ਪ੍ਰਾਪਤੀ ਕਰਵਾਉਣ ਵਾਲਾ ਹੈ।

ਤਿਸ = ਉਸ ਪ੍ਰਭੂ ਦੇ ਸਬਦਿ = ਉਪਦੇਸ਼ ਕਰਕੇ ਹੀ ਸੰਸਾਰਾ = ਜਗਤ ਤੋਂ ਨਿਸਤਰੈ = ਤਰਨਾ ਹੁੰਦਾ ਹੈ **ਵਾ:** ਨਿਸ = ਪਰਪੰਚ ਤੋਂ ਤਰੈ = ਤਰਨਾ ਹੁੰਦਾ ਹੈ।

**ਆਪੇ ਕਰਤਾ ਕਰਿ ਕਰਿ ਵੇਖੈ; ਦੇਦਾ ਸਾਸ ਗਿਰਾਹਾ ਹੇ ॥੪॥**

ਗੁਰੂ ਦੁਆਰਾ ਇਹ ਸਮਝ ਪੈਂਦੀ ਹੈ ਕਿ ਕਰਤਾ = ਰਚਨਹਾਰ ਪ੍ਰਭੂ ਆਪੇ = ਆਪ ਹੀ ਸੰਸਾਰ ਨੂੰ ਉਤਪਤ

ਕਰਿ = ਕਰਕੇ ਫੇਰ ਪਾਲਣਾ ਕਰਿ = ਕਰਕੇ ਜੀਵਾਂ ਦੇ ਕਰਮਾਂ ਨੂੰ ਵੇਖੈ = ਦੇਖ ਰਿਹਾ ਹੈ, ਫੇਰ ਹਰੇਕ ਨੂੰ ਸਾਸ = ਸਾਹ ਤੇ ਗਿਰਾਹਾ = ਗਰਾਹੀ, ਭੋਜਨ ਦਿੰਦਾ = ਦੇਣਾ ਕਰਦਾ ਹੈ ॥੪॥

**ਕੋਟਿ ਮਧੇ; ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ; ਰੰਗੁ ਲਾਏ ॥**

ਕੋਟਿ = ਕ੍ਰੋੜਾਂ ਮਧੇ = ਵਿਚੋਂ ਕਿਸਹਿ = ਕਿਸੇ ਇਕ ਅੱਧੇ ਨੂੰ ਹੀ ਬੁਝਾਏ = ਸਮਝਾਉਣਾ ਕਰਦਾ ਹੈ, ਜੋ ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਆਪ ਰਤੇ = ਰੰਗੇ ਜਾਂਦੇ ਹਨ, ਉਹ ਹੋਰਨਾਂ ਨੂੰ ਵੀ ਪ੍ਰਭੂ ਦਾ ਰੰਗੁ = ਪ੍ਰੇਮ ਲਾਏ = ਲਾ ਦਿੰਦੇ ਹਨ।

**ਹਰਿ ਸਾਲਾਹਹਿ ਸਦਾ ਸੁਖਦਾਤਾ; ਹਰਿ ਬਖਸੇ ਭਗਤਿ ਸਲਾਹਾ ਹੇ ॥੫॥**

ਜੋ ਸਦਾ = ਸਦੀਵੀ ਸੁਖਦਾਤਾ = ਸੁੱਖਾਂ ਦੇ ਦੇਣ ਵਾਲੇ ਹਰਿ = ਪ੍ਰਭ ਨੂੰ ਸਾਲਾਹਹਿ = ਸਾਲਾਹੁਣਾ ਕਰਦੇ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਆਪਣੀ ਭਗਤਿ = ਭਗਤੀ ਦੀ ਸਲਾਹਾ = ਸ਼ਲਾਂਘਾ ਦੇ ਕਰਕੇ ਜੰਮਣ ਮਰਣ ਤੋਂ ਬਖਸੇ = ਬਖ਼ਸ਼ ਲੈਂਦਾ ਹੈ ॥੫॥

**ਸਤਿਗੁਰੁ ਸੇਵਹਿ; ਸੇ ਜਨ ਸਾਚੇ ॥ ਜੋ ਮਰਿ ਜੰਮਹਿ; ਕਾਚਨਿ ਕਾਚੇ ॥**

ਜੋ ਪੁਰਖ ਸਤਿਗੁਰਾਂ ਨੂੰ ਸੇਵਹਿ = ਸੇਂਵਦੇ ਹਨ, ਸੇ = ਉਹ ਜਨ = ਪੁਰਖ ਸਾਚੇ = ਸੱਚੇ ਜੀਵਨ ਵਾਲੇ ਹਨ।

ਜੋ ਪੁਰਖ ਮਰਦੇ ਤੇ ਜੰਮਹਿ = ਜੰਮਦੇ ਰਹਿਣ ਵਾਲੇ ਗੁਰੂਆਂ ਨੂੰ ਸੇਂਵਦੇ ਹਨ, ਉਹ ਕਾਚਨਿ = ਕੱਚਿਆਂ ਤੋਂ ਵੀ ਕਾਚੇ = ਕੱਚੇ ਹਨ **ਵਾ:** ਜੋ ਕੱਚੇ ਪਦਾਰਥਾਂ ਲਈ ਸੇਂਵਦੇ ਹਨ, ਉਨ੍ਹਾਂ ਦੇ ਜੀਵਨ ਵੀ ਕੱਚੇ ਹਨ।

**ਅਗਮ ਅਗੋਚਰੁ ਵੇਪਰਵਾਹਾ; ਭਗਤਿ ਵਛਲੁ ਅਥਾਹਾ ਹੇ ॥੬॥**

ਅਗਮ = ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ, ਵੇਪਰਵਾਹਾ = ਬੇ-ਮੁਥਾਜ ਭਗਤਿ = ਭਗਤੀ ਕਰਨ ਵਾਲਿਆਂ ਦਾ ਵਛਲੁ = ਪਿਆਰਾ ਅਤੇ ਅਥਾਹਾ = ਡੂੰਘਾ ਗੰਭੀਰਤਾ ਵਾਲੇ ਪ੍ਰਭੂ ਦੀ ਇਹੋ ਹੀ ਮਰਯਾਦਾ ਹੈ ॥੬॥

**ਸਤਿਗੁਰੁ ਪੂਰਾ; ਸਾਚੁ ਦ੍ਰਿੜਾਏ ॥ ਸਚੈ ਸਬਦਿ; ਸਦਾ ਗੁਣ ਗਾਏ ॥**

ਪੂਰਾ = ਪੂਰਨ ਸਤਿਗੁਰੂ ਜਿਸ ਨੂੰ ਸਾਚੁ = ਸੱਚਾ ਨਾਮ ਦ੍ਰਿੜਾਏ = ਦ੍ਰਿੜ੍ਹ ਕਰਵਾ ਦਿੰਦਾ ਹੈ।

ਉਹ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਦਾ = ਹਮੇਸ਼ਾਂ ਪ੍ਰਭੂ ਦੇ ਗੁਣ ਗਾਏ = ਗਾਇਨ ਕਰਦਾ ਹੈ।

**ਗੁਣਦਾਤਾ ਵਰਤੈ ਸਭ ਅੰਤਰਿ; ਸਿਰਿ ਸਿਰਿ ਲਿਖਦਾ ਸਾਹਾ ਹੇ ॥੭॥**

ਉਹ ਇਹ ਸਮਝਦਾ ਹੈ ਕਿ ਗੁਣਦਾਤਾ = ਗੁਣ ਦੇਣ ਵਾਲਾ ਪ੍ਰਭੂ ਸਭ = ਸਾਰਿਆਂ ਜੀਵਾਂ ਦੇ ਹਿਰਦੇ ਅੰਤਰਿ = ਵਿਚ ਵਰਤੈ = ਵਰਤ ਰਿਹਾ ਹੈ ਅਤੇ ਸਾਰਿਆਂ ਦੇ ਸਿਰਿ ਸਿਰਿ = ਸਿਰ-ਬ-ਸਿਰ ਸਾਹਾ = ਸੁਆਸਾਂ ਨੂੰ ਲਿਖਦਾ ਹੈ **ਵਾ:** ਸਾਰਿਆਂ ਦੇ ਸਿਰ ਅੰਤ ਦੇ ਸਮੇਂ ਦਾ ਸਾਹਾ = ਦਿਨ ਲਿਖਦਾ ਹੈ ॥੭॥

**ਸਦਾ ਹਦੂਰਿ; ਗੁਰਮੁਖਿ ਜਾਪੈ ॥ ਸਬਦੇ ਸੇਵੈ; ਸੋ ਜਨੁ ਧ੍ਰਾਪੈ ॥**

ਗੁਰਮੁਖ ਜਨ ਇਹ ਜਾਪੈ = ਜਾਣਦੇ ਹਨ ਕਿ ਪ੍ਰਭੂ ਸਦਾ ਹਮੇਸ਼ਾਂ ਹਦੂਰਿ ਨੇੜੇ ਤੋਂ ਨੇੜੇ ਹੈ।

ਜੋ ਗੁਰਾਂ ਦੇ ਸਬਦੇ = ਉਪਦੇਸ਼ ਨੂੰ ਸੇਵੈ = ਸੇਂਵਦਾ ਹੈ, ਸੋ = ਉਹ ਜਨੁ = ਪੁਰਖ ਅੰਮ੍ਰਿਤ ਨਾਮ ਕਰਕੇ ਧ੍ਰਾਪੈ = ਤ੍ਰਿਪਤ ਹੋ ਜਾਂਦਾ ਹੈ।

**ਅਨਦਿਨੁ ਸੇਵਹਿ ਸਚੀ ਬਾਣੀ; ਸਬਦਿ ਸਚੈ ਓਮਾਹਾ ਹੇ ॥੮॥**

ਉਹ ਅਨਦਿਨੁ = ਰਾਤ ਦਿਨ ਗੁਰਾਂ ਦੀ ਸੱਚੀ ਬਾਣੀ ਸੇਵਹਿ = ਸੇਂਵਦਾ ਰਹਿੰਦਾ ਹੈ, ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸਦਾ ਹੀ ਓਮਾਹਾ = ਉਤਸ਼ਾਹ ਬਣਿਆ ਰਹਿੰਦਾ ਹੈ ॥੮॥

**ਅਗਿਆਨੀ ਅੰਧਾ; ਬਹੁ ਕਰਮ ਦ੍ਰਿੜਾਏ ॥**
**ਮਨ ਹਠਿ ਕਰਮ; ਫਿਰਿ ਜੋਨੀ ਪਾਏ ॥**

ਅਗਿਆਨੀ = ਗਿਆਨ ਤੋਂ ਹੀਣਾ ਬਿਬੇਕ ਵੈਰਾਗ ਰੂਪ ਨੇਤ੍ਰਾਂ ਤੋਂ ਰਹਿਤ ਅੰਧਾ = ਅੰਨ੍ਹਾ ਪੁਰਖ ਬਹੁ = ਬਹੁਤ ਸਾਰੇ ਪਖੰਡ ਰੂਪ ਕਰਮ ਕਾਂਡਾਂ ਨੂੰ ਦ੍ਰਿੜਾਏ = ਦ੍ਰਿੜ੍ਹ ਕਰਦਾ ਰਹਿੰਦਾ ਹੈ।

ਮਨ ਦੀ ਹਠਿ = ਜ਼ਿਦ ਕਰਕੇ ਕਰਮਾਂ ਨੂੰ ਕਰਨ ਕਰਕੇ ਫਿਰਿ = ਮੁੜ ਮੁੜ ਜੋਨੀ = ਜੂਨਾਂ ਵਿਚ ਪਾਇਆ ਜਾਂਦਾ ਹੈ।

**[ਅੰਗ ੧੦੫੬]**

**ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ; ਦੁਰਮਤਿ ਕਾ ਦੋਰਾਹਾ ਹੇ ॥੯॥**

('ਦੋ-ਰਾਹਾ' ਉਚਾਰਣ ਹੈ)

ਜੋ ਬਿਖਿਆ = ਮਾਇਆ ਦੇ ਕਾਰਣਿ = ਵਾਸਤੇ ਖਾਣ ਦਾ ਲਬ ਤੇ ਜੋੜਨ ਦਾ ਲੋਭੁ = ਲਾਲਚ ਕਮਾਵਹਿ = ਕਮਾਉਂਦਾ ਹੈ, ਉਸ ਨੂੰ ਦੁਰਮਤਿ = ਖੋਟੀ ਮੱਤ ਕਾ = ਦਾ ਦੋਰਾਹਾ = ਖੋਟਾ ਰਸਤਾ ਚਿੰਬੜਿਆ ਹੋਇਆ ਹੈ **ਵਾ:** (ਦੋ + ਰਾਹਾ) ਦੋ ਭਾਵ ਜੰਮਣ ਮਰਣ ਦੇ ਰਾਹਾ = ਰਸਤਿਆਂ ਵਿਚ ਪਿਆ ਰਹਿੰਦਾ ਹੈ **ਵਾ:** ਦ੍ਵੈਤ ਦੇ ਰਾਹ ਵਿਚ ਪਿਆ ਰਹਿੰਦਾ ਹੈ ॥੯॥

**ਪੂਰਾ ਸਤਿਗੁਰੁ; ਭਗਤਿ ਦ੍ਰਿੜਾਏ ॥**
**ਗੁਰ ਕੈ ਸਬਦਿ; ਹਰਿ ਨਾਮਿ ਚਿਤ ਲਾਏ ॥**

ਜਿਸ ਪੁਰਖ ਨੂੰ ਪੂਰਾ = ਪੂਰਨ ਸਤਿਗੁਰੂ ਪ੍ਰਭੂ ਦੀ ਪ੍ਰੇਮਾ ਭਗਤਿ = ਭਗਤੀ ਦ੍ਰਿੜਾਏ = ਦ੍ਰਿੜ੍ਹ ਕਰਵਾ ਦਿੰਦਾ ਹੈ।

ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਹਰਿ = ਪਰਮੇਸ਼ਰ ਦੇ ਨਾਮ ਵਿਚ ਚਿਤੁ = ਮਨ ਨੂੰ ਲਾਏ = ਲਾਉਂਦਾ ਹੈ।

**ਮਨਿ ਤਨਿ ਹਰਿ ਰਵਿਆ ਘਟ ਅੰਤਰਿ;**
**ਮਨਿ ਭੀਨੈ ਭਗਤਿ ਸਲਾਹਾ ਹੇ ॥੧੦॥**

ਉਸ ਨੇ ਹੀ ਮਨਿ = ਹਿਰਦੇ ਤੇ ਤਨਿ = ਸਰੀਰ ਕਰਕੇ ਆਪਣੇ ਘਟ = ਅੰਤਹਕਰਣ ਅੰਤਰਿ = ਵਿਚ ਹਰਿ = ਪ੍ਰਭੂ ਦੇ ਜਸ ਨੂੰ ਰਵਿਆ = ਉਚਾਰਣ ਕੀਤਾ ਹੈ, ਉਸਦਾ ਮਨਿ = ਹਿਰਦਾ ਪ੍ਰਭੂ ਦੇ ਪ੍ਰੇਮ ਵਿਚ ਭੀਨੈ = ਭਿੱਜ ਜਾਂਦਾ ਹੈ ਅਤੇ ਉਹ ਪ੍ਰਭੂ ਦੀ ਭਗਤਿ = ਭਗਤੀ ਦੁਆਰਾ ਪ੍ਰਭੂ ਨੂੰ ਸਲਾਹਾ = ਸਾਲਾਹੁੰਦਾ ਰਹਿੰਦਾ ਹੈ ॥੧੦॥

**ਮੇਰਾ ਪ੍ਰਭੁ ਸਾਚਾ; ਅਸੁਰ ਸੰਘਾਰਣੁ ॥ ਗੁਰ ਕੈ ਸਬਦਿ; ਭਗਤਿ ਨਿਸਤਾਰਣੁ ॥**

ਮੇਰਾ ਸਾਚਾ = ਸੱਚਾ ਪ੍ਰਭੁ = ਪਰਮੇਸ਼ਰ ਪ੍ਰਤੱਖ ਅਸੁਰ = ਦੈਂਤਾਂ **ਵਾ:** ਕਾਮ ਕ੍ਰੋਧ ਆਦਿਕ ਨੂੰ ਸੰਘਾਰਣੁ = ਮਾਰਨ ਵਾਲਾ ਹੈ।

ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਅਤੇ ਆਪਣੀ ਭਗਤਿ = ਭਗਤੀ ਕਰਵਾ ਕੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰਣੁ = ਪਾਰ ਕਰਨ ਵਾਲਾ ਹੈ।

**ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ; ਸਿਰਿ ਸਾਹਾ ਪਾਤਿਸਾਹਾ ਹੇ ॥੧੧॥**

ਮੇਰਾ ਪ੍ਰਭੁ = ਪ੍ਰਭੂ ਸਾਚਾ = ਸੱਚਾ ਹੈ, ਉਹ ਸਦ = ਹਮੇਸ਼ਾਂ ਹੀ ਸਾਚਾ = ਸੱਚ ਸਰੂਪ ਹੈ, ਉਹ ਸਾਹਾ = ਸ਼ਾਹੂਕਾਰਾਂ ਤੇ ਪਾਤਿਸਾਹਾ = ਰਾਜੇ ਮਹਾਰਾਜਿਆਂ ਦੇ ਸਿਰ ਉੱਪਰ ਵੀ ਹੁਕਮ ਕਰਨ ਵਾਲਾ ਹੈ ॥੧੧॥

**ਸੇ ਭਗਤ ਸਚੇ; ਤੇਰੈ ਮਨਿ ਭਾਏ ॥**
**ਦਰਿ ਕੀਰਤਨੁ ਕਰਹਿ; ਗੁਰ ਸਬਦਿ ਸੁਹਾਏ ॥**

ਹੇ ਪ੍ਰਭੂ ! ਸੇ = ਉਹ ਭਗਤ ਸੱਚੇ ਜੀਵਨ ਵਾਲੇ ਹਨ, ਜੋ ਤੇਰੇ ਮਨਿ = ਹਿਰਦੇ ਵਿਚ ਭਾਏ = ਚੰਗੇ ਲੱਗੇ ਹਨ, ਉਹ ਤੇਰੇ ਸਾਧਸੰਗਤ ਰੂਪੀ ਦਰਿ = ਦੁਆਰੇ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਤੇਰਾ ਕੀਰਤਨੁ = ਜਸ ਕਰਹਿ = ਕਰਦੇ ਹਨ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਲੋਕ-ਪ੍ਰਲੋਕ ਵਿਚ ਸੁਹਾਏ = ਸ਼ੋਭਨੀਕ ਹੋਏ ਹਨ।

**ਸਾਚੀ ਬਾਣੀ ਅਨਦਿਨੁ ਗਾਵਹਿ; ਨਿਰਧਨ ਕਾ ਨਾਮੁ ਵੇਸਾਹਾ ਹੇ ॥੧੨॥**

ਉਹ ਸੱਚੇ ਗੁਰਾਂ ਦੀ ਸੱਚੀ ਬਾਣੀ ਨੂੰ ਅਨਦਿਨੁ = ਰਾਤ ਦਿਨ ਗਾਵਹਿ = ਗਾਉਂਦੇ ਰਹਿੰਦੇ ਹਨ, ਨਿਰਧਨ = ਧਨ ਤੋਂ ਹੀਣਿਆਂ ਨੇ ਪ੍ਰਭੂ ਦਾ ਨਾਮ ਹੀ ਵੇਸਾਹਾ = ਖ਼ਰੀਦਣਾ ਕੀਤਾ ਹੈ **ਵਾ:** ਧਨ ਤੋਂ ਹੀਣਿਆਂ ਦਾ ਪ੍ਰਭੂ ਦੇ ਨਾਮ ਉੱਪਰ ਹੀ ਵੇਸਾਹਾ = ਭਰੋਸਾ ਹੈ ॥੧੨॥

**ਜਿਨ ਆਪੇ ਮੇਲਿ; ਵਿਛੋੜਹਿ ਨਾਹੀ ॥ ਗੁਰ ਕੈ ਸਬਦਿ; ਸਦਾ ਸਾਲਾਹੀ ॥**

ਹੇ ਪ੍ਰਭੂ ! ਜਿਨ = ਜਿਨ੍ਹਾਂ ਨੂੰ ਤੂੰ ਆਪ ਹੀ ਆਪਣੇ ਸਰੂਪ ਨਾਲ ਮੇਲ ਲੈਂਦਾ ਹੈਂ, ਫੇਰ ਉਨ੍ਹਾਂ ਨੂੰ ਕਦੇ ਵਿਛੋੜਹਿ = ਵਿਛੋੜਦਾ ਨਹੀਂ ਹੈਂ।

ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਸਦਾ = ਹਮੇਸ਼ਾਂ ਹੀ ਤੇਰੀ ਸਾਲਾਹੀ = ਸਿਫ਼ਤਿ-ਸਾਲਾਹ ਕਰਦੇ ਰਹਿੰਦੇ ਹਨ।

**ਸਭਨਾ ਸਿਰਿ ਤੂ ਏਕੋ ਸਾਹਿਬੁ; ਸਬਦੇ ਨਾਮੁ ਸਲਾਹਾ ਹੇ ॥੧੩॥**

ਹੇ ਪ੍ਰਭੂ ! ਸਭਨਾ = ਸਾਰਿਆਂ ਦੇ ਸਿਰ ਉੱਪਰ ਤੂੰ ਏਕੋ = ਇਕ ਹੀ ਸਾਹਿਬੁ = ਮਾਲਕ ਹੈਂ, ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਉਹ ਗੁਰਮੁਖ ਤੇਰਾ ਨਾਮ ਸਲਾਹਾ = ਸਾਲਾਹੁੰਦੇ ਰਹਿੰਦੇ ਹਨ ॥੧੩॥

**ਬਿਨੁ ਸਬਦੈ; ਤੁਧੁਨੋ ਕੋਈ ਨ ਜਾਣੀ ॥ ਤੁਧੁ ਆਪੇ ਕਥੀ; ਅਕਥ ਕਹਾਣੀ ॥**

ਹੇ ਪ੍ਰਭੂ ! ਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਤੁਧੁਨੋ = ਤੈਨੂੰ ਕੋਈ ਵੀ ਨਹੀਂ ਜਾਣੀ = ਜਾਣ ਸਕਦਾ।

ਤੁਧੁ = ਤੂੰ ਆਪ ਹੀ ਗੁਰੂ ਸਰੂਪ ਧਾਰਨ ਕਰਕੇ ਇਹ ਆਪਦੇ ਅਕਥ = ਕਥਨ ਤੋਂ ਰਹਿਤ ਸਰੂਪ ਦੀ ਕਹਾਣੀ ਕਥੀ = ਕਥਨ ਕੀਤੀ ਹੈ।

## ਆਪੇ ਸਬਦੁ ਸਦਾ ਗੁਰੁ ਦਾਤਾ; ਹਰਿ ਨਾਮੁ ਜਪਿ ਸੰਬਾਹਾ ਹੇ ॥੧੪॥

ਤੂੰ ਆਪੇ ਆਪ ਹੀ ਗੁਰੂ ਸਰੂਪ ਹੋ ਕੇ ਸਦਾ = ਹਮੇਸ਼ਾਂ ਸਬਦੁ = ਉਪਦੇਸ਼ ਦਾ ਦਾਤਾ ਹੈਂ, ਹੇ ਹਰੀ = ਪ੍ਰਭੂ! ਗੁਰਮੁਖ ਜਨ ਤੇਰਾ ਨਾਮ ਜਪ ਕੇ ਤੇਰੇ ਸਰੂਪ ਵਿਚ ਸੰਬਾਹਾ = ਪਹੁੰਚ ਜਾਂਦੇ ਹਨ॥੧੪॥

## ਤੂ ਆਪੇ ਕਰਤਾ; ਸਿਰਜਣਹਾਰਾ ॥ ਤੇਰਾ ਲਿਖਿਆ; ਕੋਇ ਨ ਮੇਟਣਹਾਰਾ ॥

ਹੇ ਸਿਰਜਣਹਾਰਾ = ਰਚਨਹਾਰ ਪ੍ਰਭੂ! ਤੂੰ ਆਪੇ = ਆਪ ਹੀ ਕਰਤਾ ਪੁਰਖ ਹੈਂ **ਵਾ:** ਜਗਤ ਨੂੰ ਰਚਣ ਵਾਲਾ ਹੈਂ। ਤੇਰਾ ਲਿਖਿਆ ਹੋਇਆ ਲੇਖ ਕੋਇ = ਕੋਈ ਵੀ ਮੇਟਣਹਾਰਾ = ਮਿਟਾਉਣ ਵਾਲਾ ਨਹੀਂ ਹੈ।

## ਗੁਰਮੁਖਿ ਨਾਮੁ ਦੇਵਹਿ ਤੂ ਆਪੇ; ਸਹਸਾ ਗਣਤ ਨ ਤਾਹਾ ਹੇ ॥੧੫॥

ਤੂੰ ਆਪੇ = ਆਪ ਹੀ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਆਪਣਾ ਨਾਮ ਦੇਵਹਿ = ਦੇਣਾ ਕਰਦਾ ਹੈਂ, ਫੇਰ ਤਾਹਾ = ਉਨ੍ਹਾਂ ਨੂੰ ਕੋਈ ਸਹਸਾ = ਸੰਸਾ ਨਹੀਂ ਰਹਿੰਦਾ ਅਤੇ ਨਾ ਹੀ ਉਨ੍ਹਾਂ ਦੇ ਕਰਮਾਂ ਦੀ ਗਣਤ = ਗਿਣਤੀ ਹੁੰਦੀ ਹੈ॥੧੫॥

## ਭਗਤ ਸਚੇ; ਤੇਰੈ ਦਰਵਾਰੇ ॥ ਸਬਦੇ ਸੇਵਨਿ; ਭਾਇ ਪਿਆਰੇ ॥

ਹੇ ਪ੍ਰਭੂ! ਤੇਰੇ ਸਚਖੰਡ ਰੂਪੀ ਦਰਵਾਰੇ = ਦਰਬਾਰ ਵਿਚ ਭਗਤ ਜਨ ਸੱਚੇ ਜੀਵਨ ਵਾਲੇ ਹਨ।

**ਅਥਵਾ** ਸੱਚੇ ਭਗਤ ਤੇਰੇ ਦਰਵਾਰੇ = ਦਰਬਾਰ ਵਿਚ ਪਹੁੰਚ ਜਾਂਦੇ ਹਨ।

ਉਹ ਪਿਆਰੇ ਭਗਤ ਭਾਇ = ਪ੍ਰੇਮ ਨਾਲ ਗੁਰਾਂ ਦੇ ਸਬਦੇ = ਉਪਦੇਸ਼ ਨੂੰ ਸੇਵਨਿ = ਸੇਂਵਦੇ ਹਨ **ਵਾ:** ਸ਼ਬਦ ਦੁਆਰਾ ਪ੍ਰਭੂ ਨੂੰ ਸੇਵਨਾ ਕਰਦੇ ਹਨ।

## ਨਾਨਕ ਨਾਮਿ ਰਤੇ ਬੈਰਾਗੀ; ਨਾਮੇ ਕਾਰਜੁ ਸੋਹਾ ਹੇ ॥੧੬॥੩॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਜੋ ਤੇਰੇ ਨਾਮ ਵਿਚ ਰਤੇ = ਰੰਗੇ ਗਏ ਹਨ, ਉਹ ਪੂਰਨ ਬੈਰਾਗੀ = ਵੈਰਾਗਵਾਨ ਹਨ, ਨਾਮੇ = ਨਾਮ ਦੇ ਜਪਣ ਕਰਕੇ ਸ੍ਰਵਣ, ਮੰਨਣ, ਨਿਧਿਆਸਣ ਤਤ ਤ੍ਵੰ ਦੇ ਸੰਸ਼ੋਧਨ ਤੇ ਸਰੂਪ ਦੀ ਸਿਖਿਆਤਤਾ ਦਾ ਗਿਆਨ ਰੂਪੀ ਕਾਰਜੁ = ਕੰਮ ਸੋਹਾ = ਸ਼ੋਭਦਾ ਹੈ॥੧੬॥੩॥੧੨॥

## ਮਾਰੂ ਮਹਲਾ ੩ ॥
## ਮੇਰੈ ਪ੍ਰਭਿ ਸਾਚੈ; ਇਕੁ ਖੇਲੁ ਰਚਾਇਆ ॥
## ਕੋਇ ਨ; ਕਿਸ ਹੀ ਜੇਹਾ ਉਪਾਇਆ ॥

ਮੇਰੇ ਸਾਚੇ = ਸੱਚੇ ਪ੍ਰਭੂ ਨੇ ਸੰਸਾਰ ਰੂਪੀ ਇਕ ਖੇਲੁ = ਤਮਾਸ਼ਾ ਰਚਾਇਆ = ਰਚਾਉਣਾ ਕੀਤਾ ਹੈ।

ਇਸ ਤਮਾਸ਼ੇ ਵਿਚ ਕੋਇ = ਕੋਈ ਵੀ ਜੀਵ ਕਿਸ ਹੀ = ਕਿਸੇ ਜੇਹਾ = ਵਰਗ ਉਪਾਇਆ = ਪੈਦਾ ਨਹੀਂ ਕੀਤਾ, ਭਾਵ ਸਭ ਦੀ ਰਫ਼ਤਾਰ, ਗੁਫ਼ਤਾਰ ਤੇ ਦਸਤਾਰ ਭਿੰਨ-ਭਿੰਨ ਹੈ।

ਇਸ ਤੁਕ ਉੱਪਰ ਕਈ ਲੋਕ ਸ਼ੰਕਾ ਕਰਦੇ ਹਨ ਕਿ ਜਿਹੜੇ ਜੁੜਵਾਂ ਭਰਾ ਹੁੰਦੇ ਹਨ, ਉਹ ਆਪਸ ਵਿਚ ਮਿਲਦੇ-ਜੁਲਦੇ ਹੁੰਦੇ ਹਨ, ਇਹੋ ਹੀ ਸਵਾਲ ਜਥੇਦਾਰ ਗੁਰਦਿਆਲ ਸਿੰਘ ਜੀ ਨੇ ਸੰਤ ਬਾਬਾ ਸੁੰਦਰ

ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਵੀ ਕੀਤਾ ਸੀ। ਇਕ ਦਿਨ ਸੰਤ ਬਾਬਾ ਸੁੰਦਰ ਸਿੰਘ ਜੀ ਜਥੇ ਦੇ ਸਿੰਘਾਂ ਸਮੇਤ ਅੰਬਾਲੇ ਸ਼ਹਿਰ ਵਿਚ ਇਕ ਤਲਾਅ ਦੇ ਕੰਢੇ ਉਪਰ ਖੜ੍ਹੇ ਸਨ, ਉਥੇ ਗਰਮੀ ਦੀ ਰੁੱਤ ਵਿਚ ਦੋ ਜੁੜਵਾਂ ਭਰਾ ਨਹਾਉਣ ਲਈ ਆਏ ਤਾਂ ਜਥੇਦਾਰ ਗੁਰਦਿਆਲ ਸਿੰਘ ਜੀ ਨੇ ਬੇਨਤੀ ਕਰਕੇ ਕਿਹਾ ਕਿ ਮਹਾਂਪੁਰਖੋ ! ਤੁਸੀਂ ਕਥਾ ਵਿਚ ਪੜ੍ਹਾਇਆ ਸੀ ਕਿ ਵਾਹਿਗੁਰੂ ਨੇ ਇਸ ਸੰਸਾਰ ਵਿਚ ਕੋਈ ਵੀ ਕਿਸੇ ਵਰਗਾ ਪੈਦਾ ਨਹੀਂ ਕੀਤਾ, ਫੇਰ ਇਹ ਦੋਵੇਂ ਭਰਾ ਤਾਂ ਇੱਕੋ ਜਿਹੇ ਸ਼ਕਲਾਂ ਵਾਲੇ ਹਨ, ਮਹਾਂਪੁਰਖ ਚੁੱਪ ਕੀਤੇ ਰਹੇ। ਇਤਨੇ ਨੂੰ ਉਨ੍ਹਾਂ ਦੋਵੇਂ ਭਰਾਵਾਂ ਨੇ ਤਲਾਅ ਵਿਚ ਇਸ਼ਨਾਨ ਕਰਨ ਲਈ ਜਦੋਂ ਆਪਣੇ ਆਪਣੇ ਕੱਪੜੇ ਉਤਾਰਨਾ ਕੀਤੇ ਤਾਂ ਉਨ੍ਹਾਂ ਵਿੱਚੋਂ ਇਕ ਦੇ ਲੱਕ ਵਿਚ ਚਿੱਟੇ-ਚਿੱਟੇ ਨਿਸ਼ਾਨ ਸਨ। ਇਹ ਦੇਖ ਕੇ ਮਹਾਂਪੁਰਖ ਹੱਸ ਪਏ ਅਤੇ ਜਥੇਦਾਰ ਗੁਰਦਿਆਲ ਸਿੰਘ ਜੀ ਨੂੰ ਕਿਹਾ ਕਿ ਗੁਰੂ ਦੀ ਕਰਨੀ ਉੱਪਰ ਸਿੱਖ ਨੂੰ ਸ਼ੰਕਾ ਨਹੀਂ ਕਰਨਾ ਚਾਹੀਦਾ, ਉਸ ਪ੍ਰਭੂ ਨੇ ਸਭ ਰਚਨਾ ਵਿਚ ਕੁਝ ਨਾ ਕੁਝ ਭੇਦ ਭਿੰਨਤਾ ਰੱਖੀ ਹੋਈ ਹੈ। ਜੇਕਰ ਸ਼ਕਲਾਂ ਇਕ ਹਨ ਤਾਂ ਕਿਸੇ ਨਾ ਕਿਸੇ ਅੰਗ ਵਿਚ ਫ਼ਰਕ ਹੋਵੇਗਾ, ਜੇਕਰ ਅੰਗ ਇੱਕੋ ਜਿਹੇ ਹਨ ਤਾਂ ਉਨ੍ਹਾਂ ਦੇ ਸੁਭਾਵਾਂ ਵਿਚ ਫ਼ਰਕ ਹੋਵੇਗਾ, ਕੋਈ ਰਾਜਸੀ, ਕੋਈ ਤਾਮਸੀ ਤੇ ਕੋਈ ਸਾਂਤਕੀ ਪੈਦਾ ਕੀਤਾ ਹੋਇਆ ਹੈ।

ਇਸ ਭਾਵ ਅਨੁਸਾਰ ਇਕ ਅੱਖੀਂ ਡਿੱਠੀ ਘਟਨਾ ਹੈ ਜੋ ਸਾਡੇ ਜਥੇ ਗੁਰਮਤਿ ਵਿਦਿਆਲਾ ਜਥਾ ਰੰਧਾਵਾ ਵਿਚ ਦੋ ਵਿਦਿਆਰਥੀ ਇੱਕੋ ਸ਼ਕਲਾਂ ਵਾਲੇ ਦੋ ਭਰਾ ਵਿੱਦਿਆ ਪੜ੍ਹਨ ਲਈ ਆਏ ਸਨ। ਉਨ੍ਹਾਂ ਦੋਨਾਂ ਦਾ ਰੰਗ ਰੂਪ ਤੇ ਕੱਦ ਇਕੋ ਜਿਹੇ ਸਨ। ਜਥੇ ਦੇ ਸਿੰਘਾਂ ਨੇ ਕਿਹਾ ਕਿ ਇਨ੍ਹਾਂ ਦਾ ਤਾਂ ਪਤਾ ਨਹੀਂ ਚੱਲਣਾ ਕਿ ਕਿਹੜੇ ਨੂੰ ਕੰਮ ਕਿਹਾ ਹੈ ਜਾਂ ਕਿਹੜੇ ਨੇ ਕੋਈ ਗ਼ਲਤੀ ਕੀਤੀ ਹੈ। ਕਿਤੇ ਅਜਿਹਾ ਨਾ ਹੋਵੇ ਕਿ ਗ਼ਲਤੀ ਕੋਈ ਕਰੇ ਤੇ ਮਾਰ ਦੂਸਰੇ ਨੂੰ ਪੈ ਜਾਵੇ। ਇਕ ਦਿਨ ਐਸਾ ਹੀ ਹੋਇਆ ਕਿ ਗ਼ਲਤੀ ਕਰਨ ਵਾਲਾ ਬਚ ਗਿਆ ਤੇ ਦੂਸਰੇ ਨੂੰ ਝਿੜਕਾਂ ਪੈ ਗਈਆਂ ! ਜਦੋਂ ਦੋਨਾਂ ਨੂੰ ਬੁਲਾ ਕੇ ਪੁੱਛਿਆ ਕਿ ਤੁਹਾਡੇ ਦੋਨਾਂ ਦਾ ਕਿਵੇਂ ਪਤਾ ਲੱਗੇ ਤਾਂ ਉਨ੍ਹਾਂ ਨੇ ਕਿਹਾ ਕਿ ਸਾਡੇ ਦੋਨਾਂ ਵਿੱਚੋਂ ਇਕ ਦੇ ਖੱਬੇ ਕੰਨ ਦੇ ਪਾਸ ਗਰਦਨ ਉੱਪਰ ਕਾਲਾ ਤਿਲ ਹੈ ਅਤੇ ਦੂਸਰੇ ਦੇ ਨਹੀਂ। ਫੇਰ ਉਨ੍ਹਾਂ ਦੇ ਸੁਭਾਵਾਂ ਵਿਚ ਵੀ ਕੁਝ ਫ਼ਰਕ ਸੀ ਇਕ ਦਾ ਸੁਭਾਅ ਚੰਚਲ ਸੀ ਅਤੇ ਦੂਸਰੇ ਦਾ ਸੁਭਾਅ ਭੋਲਾ ਸੀ। ਸੋ ਇਸ ਪ੍ਰਕਾਰ ਪ੍ਰਭੂ ਨੇ ਆਪਣੀ ਰਚਨਾ ਵਿਚ ਕੁਝ ਨਾ ਕੁਝ ਭਿੰਨਤਾ ਜ਼ਰੂਰ ਰੱਖੀ ਹੋਈ ਹੈ।

## ਆਪੇ ਫਰਕੁ ਕਰੇ ਵੇਖਿ ਵਿਗਸੈ; ਸਭਿ ਰਸ ਦੇਹੀ ਮਾਹਾ ਹੇ ॥੧॥

ਪ੍ਰਭੂ ਆਪੇ = ਆਪ ਹੀ ਫ਼ਰਕ ਕਰਕੇ ਵੇਖਿ = ਦੇਖ ਕੇ ਵਿਗਸੈ = ਪ੍ਰਸੰਨ ਹੁੰਦਾ ਹੈ, ਫੇਰ ਉਸਨੇ ਸਭਿ = ਸਾਰੇ ਰਸ ਇਸ ਦੇਹੀ = ਕਾਇਆ ਮਾਹਾ = ਵਿਚ ਹੀ ਰੱਖੇ ਹੋਏ ਹਨ॥੧॥

## ਵਾਜੈ ਪਉਣੁ; ਤੈ ਆਪਿ ਵਜਾਏ ॥ ਸਿਵ ਸਕਤੀ; ਦੇਹੀ ਮਹਿ ਪਾਏ ॥

ਹੇ ਪ੍ਰਭੂ ! ਸਾਰਿਆਂ ਅੰਦਰ ਸੁਆਸਾਂ ਰੂਪੀ ਪਉਣੁ = ਹਵਾ ਵਾਜੈ = ਵੱਜ ਰਹੀ ਹੈ ਅਤੇ ਇਹ ਤੈ = ਤੂੰ ਆਪ ਹੀ ਵਜਾਏ = ਵਜਾਉਣਾ ਕੀਤੀ ਹੈ **ਅਥਵਾ** ਜਦੋਂ ਪ੍ਰਸੂਤਾ ਰੂਪੀ ਪਉਣ ਵਾਜੈ = ਵੱਜਦੀ ਭਾਵ ਪੈਦਾ ਹੁੰਦੀ ਹੈ, ਉਸ ਵੇਲੇ ਪ੍ਰਭੂ ਆਪ ਹੀ ਜੀਵਾਂ ਨੂੰ ਬਾਲ ਰੂਪ ਵਿਚ ਵਜਾਏ = ਪੈਦਾ ਕਰ ਦਿੰਦਾ ਹੈ।

ਫੇਰ ਉਸ ਦੇਹੀ ਵਿਚ ਸਿਵ = ਕਲਿਆਣ ਸਰੂਪ ਆਪ ਤੇ ਸਕਤੀ = ਮਾਇਆ ਨੂੰ ਪਾਏ = ਪਾਉਣਾ ਕੀਤਾ ਹੈ **ਵਾ:** ਸਿਵ = ਸਤੋਗੁਣ, ਸਕਤੀ = ਤਮੋਗੁਣ ਤੇ ਇਨ੍ਹਾਂ ਦੇ ਵਿਚਾਲੇ ਰਜੋਗੁਣ ਇਨ੍ਹਾਂ ਗੁਣਾਂ ਨੂੰ ਦੇਹੀ ਵਿਚ ਪਾਉਣਾ ਕੀਤਾ ਹੈ।

## ਗੁਰਪਰਸਾਦੀ ਉਲਟੀ ਹੋਵੈ; ਗਿਆਨ ਰਤਨੁ ਸਬਦੁ ਤਾਹਾ ਹੇ ॥੨॥

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਜਿਸਦੀ ਬਿਰਤੀ ਪ੍ਰਕਿਰਤੀ ਤੋਂ ਉਲਟੀ = ਉਲਟ ਹੋ

ਗਈ ਹੈ, ਤਾਹਾ = ਉਸ ਨੂੰ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਗਿਆਨ ਦੁਆਰਾ ਗਿਆਨ ਰੂਪੀ ਰਤਨ ਪ੍ਰਾਪਤ ਹੁੰਦਾ ਹੈ ॥੨॥

## ਅੰਧੇਰਾ ਚਾਨਣੁ; ਆਪੇ ਕੀਆ ॥ ਏਕੋ ਵਰਤੈ; ਅਵਰੁ ਨ ਬੀਆ ॥

ਪ੍ਰਭੂ ਨੇ ਅੰਧੇਰਾ = ਹਨੇਰਾ ਤੇ ਚਾਨਣੁ = ਪ੍ਰਕਾਸ਼ ਆਪੇ = ਆਪ ਹੀ ਪੈਦਾ ਕੀਆ = ਕੀਤਾ ਹੈ **ਅਥਵਾ** ਅਗਿਆਨੀ ਪੁਰਖਾਂ ਦੇ ਅੰਦਰ ਅਗਿਆਨ ਦਾ ਹਨੇਰਾ ਅਤੇ ਗੁਰਮੁਖਾਂ ਦੇ ਅੰਦਰ ਗਿਆਨ ਦਾ ਚਾਨਣ ਆਪ ਹੀ ਪੈਦਾ ਕੀਤਾ ਹੈ।

ਏਕੋ = ਅਦ੍ਵੈਤ ਸਰੂਪ ਪ੍ਰਭੂ ਆਪ ਹੀ ਸਭ ਥਾਈਂ ਵਰਤੈ = ਵਰਤ ਰਿਹਾ ਹੈ, ਉਸ ਤੋਂ ਬਿਨਾਂ ਉਸ ਵਰਗਾ ਅਵਰੁ = ਹੋਰ ਕੋਈ ਬੀਆ = ਦੂਸਰਾ ਨਹੀਂ ਹੈ।

## ਗੁਰਪਰਸਾਦੀ ਆਪੁ ਪਛਾਣੈ; ਕਮਲੁ ਬਿਗਸੈ ਬੁਧਿ ਤਾਹਾ ਹੇ ॥੩॥

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਜੋ ਆਪੁ = ਆਪਣੇ ਸਰੂਪ ਨੂੰ ਪਛਾਣੈ = ਪਛਾਣਦਾ ਹੈ, ਆਤਮ ਵਿਸ਼ੈਣੀ ਬੁੱਧ ਦੀ ਪ੍ਰਾਪਤੀ ਕਰਕੇ ਤਾਹਾ = ਉਸਦਾ ਹਿਰਦਾ ਰੂਪ ਕਮਲ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਰੂਪੀ ਪੰਖੜੀਆਂ ਦੇ ਸਹਿਤ ਬਿਗਸੈ = ਖਿੜ ਜਾਂਦਾ ਹੈ ॥੩॥

## ਅਪਣੀ ਗਹਣ ਗਤਿ; ਆਪੇ ਜਾਣੈ ॥
## ਹੋਰੁ ਲੋਕੁ; ਸੁਣਿ ਸੁਣਿ ਆਖਿ ਵਖਾਣੈ ॥

ਉਹ ਪ੍ਰਭੂ ਆਪਣੀ = ਆਪ ਦੀ ਗਹਣ = ਗੁਪਤ ਗਤਿ = ਗਤੀ ਨੂੰ ਆਪੇ = ਆਪ ਹੀ ਜਾਣੈ = ਜਾਣਦਾ ਹੈ **ਅਥਵਾ** ਗਹਣ = ਭੂਖਣ ਭਾਵ ਸੁੰਦਰ ਗਤੀ ਨੂੰ ਆਪ ਹੀ ਜਾਣਦਾ ਹੈ।

ਹੋਰ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਸੁਣ ਸੁਣ ਕੇ ਆਖਿ = ਮੁੱਖ ਦੁਆਰਾ ਵਖਾਣੈ = ਕਥਨ ਕਰਦੇ ਹਨ।

## ਗਿਆਨੀ ਹੋਵੈ, ਸੁ ਗੁਰਮੁਖਿ ਬੂਝੈ; ਸਾਚੀ ਸਿਫਤਿ ਸਲਾਹਾ ਹੇ ॥੪॥

ਜੋ ਗਿਆਨੀ = ਗਿਆਨਵਾਨ ਹੋਵੈ = ਹੁੰਦਾ ਹੈ, ਸੁ = ਉਹ ਗੁਰਮੁਖਿ = ਮੁਖੀ ਗੁਰਾਂ ਦੁਆਰਾ ਆਪਣੇ ਆਤਮਿਕ ਸਰੂਪ ਨੂੰ ਬੂਝੈ = ਬੁੱਝਦਾ ਹੈ ਅਤੇ ਸਾਚੀ = ਸੱਚੀ ਭਗਤੀ ਰੂਪੀ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ॥੪॥

## ਦੇਹੀ ਅੰਦਰਿ; ਵਸਤੁ ਅਪਾਰਾ ॥ ਆਪੇ; ਕਪਟ ਖੁਲਾਵਣਹਾਰਾ ॥

ਇਸ ਦੇਹੀ = ਸਰੀਰ ਦੇ ਅੰਦਰਿ = ਵਿਚ ਸ਼ੁਭ ਗੁਣਾਂ ਰੂਪੀ ਅਪਾਰਾ = ਬਹੁਤ ਵਸਤੁ = ਪਦਾਰਥ ਹਨ **ਵਾ:** ਅਪਾਰਾ = ਪਾਰਾਵਾਰ ਤੋਂ ਰਹਿਤ ਹਰੀ ਵਸਤੁ = ਵੱਸਦਾ ਹੈ।

ਉਹ ਪ੍ਰਭੂ ਆਪੇ = ਆਪ ਹੀ ਪੰਜਾਂ ਕੋਸ਼ਾਂ ਰੂਪੀ ਕਪਟ = ਤਖ਼ਤਿਆਂ ਨੂੰ ਗੁਰਾਂ ਦੁਆਰਾ ਖੁਲਾਵਣਹਾਰਾ = ਖੋਲ੍ਹਣ ਵਾਲਾ ਹੈ।

## ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ; ਤ੍ਰਿਸਨਾ ਅਗਨਿ ਬੁਝਾਹਾ ਹੇ ॥੫॥

ਇਸ ਕਰਕੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਹਜੇ = ਸੁਭਾਵਿਕ ਹੀ ਨਾਮ ਅੰਮ੍ਰਿਤ ਨੂੰ ਪੀਵੈ = ਪੀਣਾ ਕਰੀਏ, ਜਿਸ ਨੇ ਪੀਤਾ ਹੈ, ਉਹ ਆਪਣੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਨੂੰ ਬੁੱਝਦਾ = ਬੁਝਾ ਲੈਂਦਾ ਹੈ ॥੫॥

## ਸਭਿ ਰਸ; ਦੇਹੀ ਅੰਦਰਿ ਪਾਏ ॥ ਵਿਰਲੇ ਕਉ; ਗੁਰੁ ਸਬਦੁ ਬੁਝਾਏ ॥

ਪ੍ਰਭੂ ਨੇ ਪ੍ਰੇਮ, ਅਨੰਦ ਆਦਿ ਸਭਿ = ਸਾਰੇ ਰਸ ਇਸ ਦੇਹੀ = ਕਾਇਆਂ ਦੇ ਅੰਦਰਿ = ਵਿਚ ਹੀ ਪਾਏ = ਪਾਉਣਾ ਕੀਤੇ ਹਨ।

ਪਰ ਕਿਸੇ ਵਿਰਲੇ = ਟਾਂਵੇਂ ਟਾਂਵੇਂ ਕਉ = ਨੂੰ ਗੁਰੂ ਦੇ ਸਬਦੁ = ਉਪਦੇਸ਼ ਦੁਆਰਾ ਬੁਝਾਏ = ਸਮਝਾਉਣਾ ਕਰਦਾ ਹੈ।

## ਅੰਦਰੁ ਖੋਜੇ ਸਬਦੁ ਸਾਲਾਹੇ; ਬਾਹਰਿ ਕਾਹੇ ਜਾਹਾ ਹੇ ॥੬॥

ਉਹ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਸਾਲਾਹੇ = ਸਾਲਾਹ ਕਰਕੇ ਆਪਣੇ ਅੰਦਰੁ = ਹਿਰਦੇ ਵਿਚ ਹੀ ਆਤਮ ਸਰੂਪ ਨੂੰ ਖੋਜੇ = ਖੋਜਦਾ ਹੈ।

ਫੇਰ ਉਹ ਬਾਹਰ ਕਾਹੇ = ਕਿਸ ਵਾਸਤੇ ਜਾਹੇ = ਜਾਂਦਾ ਹੈ, ਭਾਵ ਉਸ ਨੂੰ ਬਾਹਰਮੁਖ ਹੋਣਾ ਨਹੀਂ ਪੈਂਦਾ ॥੬॥

## ਵਿਣੁ ਚਾਖੇ; ਸਾਦੁ ਕਿਸੈ ਨ ਆਇਆ ॥
## ਗੁਰ ਕੈ ਸਬਦਿ; ਅੰਮ੍ਰਿਤੁ ਪੀਆਇਆ ॥

ਨਾਮ ਨੂੰ ਚਾਖੇ = ਚੱਖਣ ਭਾਵ ਜਪਣ ਤੋਂ ਵਿਣੁ = ਬਗ਼ੈਰ ਕਿਸੇ ਨੂੰ ਵੀ ਅਨੰਦ ਰੂਪੀ ਸਾਦੁ = ਸ੍ਵਾਦ ਨਹੀਂ ਆਇਆ।

ਜਿਨ੍ਹਾਂ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਨੂੰ ਕਮਾਇਆ ਹੈ, ਉਨ੍ਹਾਂ ਨੂੰ ਗੁਰਾਂ ਨੇ ਇਹ ਨਾਮ ਅੰਮ੍ਰਿਤ ਪੀਆਇਆ = ਪਿਲਾਉਣਾ ਕੀਤਾ ਹੈ।

## ਅੰਮ੍ਰਿਤੁ ਪੀ ਅਮਰਾ ਪਦੁ ਹੋਏ; ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥

ਉਹ ਨਾਮ ਅੰਮ੍ਰਿਤੁ ਨੂੰ ਪੀ ਕਰਕੇ ਅਮਰਾ = ਮਰਨ ਤੋਂ ਰਹਿਤ ਪਦੁ = ਪਦਵੀ ਨੂੰ ਪ੍ਰਾਪਤ ਹੋਏ = ਹੋ ਗਏ ਹਨ, ਤਾਹਾ = ਉਨ੍ਹਾਂ ਨੂੰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹੀ ਇਹ ਰਸ ਪ੍ਰਾਪਤ ਹੋਇਆ ਹੈ ॥੭॥

## ਆਪੁ ਪਛਾਣੈ; ਸੋ ਸਭਿ ਗੁਣ ਜਾਣੈ ॥
## ਗੁਰ ਕੈ ਸਬਦਿ; ਹਰਿ ਨਾਮੁ ਵਖਾਣੈ ॥

ਜੋ ਆਪੁ = ਆਪਣੇ ਆਤਮ ਸਰੂਪ ਦੀ ਪਛਾਣੈ = ਪਛਾਣ ਕਰ ਲੈਂਦਾ ਹੈ, ਸੋ = ਉਹ ਸਭਿ = ਸਾਰੇ ਗੁਣਾਂ ਸੰਪੰਨ ਵਾਹਿਗੁਰੂ ਨੂੰ ਜਾਣੈ = ਜਾਣ ਲੈਂਦਾ ਹੈ।

ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਵਖਾਣੈ = ਕਥਨ ਕਰਦਾ ਰਹਿੰਦਾ ਹੈ।

[ਅੰਗ ੧੦੫੭]

## ਅਨਦਿਨੁ ਨਾਮਿ ਰਤਾ ਦਿਨੁ ਰਾਤੀ; ਮਾਇਆ ਮੋਹੁ ਚੁਕਾਹਾ ਹੇ ॥੮॥

ਉਹ ਦਿਨ ਰਾਤ ਅਨਦਿਨੁ = ਇਕ ਰਸ ਪ੍ਰਭੂ ਦੇ ਨਾਮ ਰੰਗ ਵਿਚ ਰਤਾ = ਰੰਗਿਆ ਰਹਿੰਦਾ ਹੈ **ਵਾ:**

ਉਸ ਨੂੰ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਚੜ੍ਹ ਗਿਆ ਹੈ, ਅਤੇ ਉਸਨੇ ਆਪਣੇ ਅੰਦਰੋਂ ਮਾਇਆ ਦਾ ਮੋਹ ਵੀ ਚੁਕਾਹਾ = ਚੁੱਕ ਦਿੱਤਾ ਹੈ ॥੮॥

**ਗੁਰ ਸੇਵਾ ਤੇ; ਸਭੁ ਕਿਛੁ ਪਾਏ ॥ ਹਉਮੈ ਮੇਰਾ; ਆਪੁ ਗਵਾਏ ॥**

ਉਹ ਗੁਰਾਂ ਦੀ ਸੇਵਾ = ਟਹਿਲ ਤੇ = ਤੋਂ ਸਭੁ ਸਾਰਾ ਕਿਛੁ = ਕੁਝ ਧਰਮ ਅਰਥ ਕਾਮ ਮੋਖ ਆਦਿ ਪਦਾਰਥ ਪਾਏ = ਪਾ ਲੈਂਦਾ ਹੈ, ਅਤੇ :

ਹਉਮੈ = ਹੰਗਤਾ, ਮੇਰਾ = ਮੇਰ-ਤੇਰ ਤੇ ਆਪੁ = ਆਪਾ-ਭਾਵ (ਹੰਕਾਰ) ਨੂੰ ਗਵਾਏ = ਗੁਆ ਲੈਂਦਾ ਹੈ।

**ਆਪੇ ਕ੍ਰਿਪਾ ਕਰੇ ਸੁਖਦਾਤਾ; ਗੁਰ ਕੈ ਸਬਦੇ ਸੋਹਾ ਹੇ ॥੯॥**

ਜੇਕਰ ਸੁਖਦਾਤਾ = ਸੁੱਖ ਦੇਣ ਵਾਲਾ ਪ੍ਰਭੂ ਆਪ ਹੀ ਆਪ ਦੀ ਕ੍ਰਿਪਾ = ਮਿਹਰ ਕਰੇ = ਕਰ ਦੇਵੇ ਤਾਂ ਜੀਵ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਲੋਕ-ਪ੍ਰਲੋਕ ਵਿਚ ਸੋਹਾ = ਸੋਭਦਾ ਹੇ = ਹੈ ॥੯॥

**ਗੁਰ ਕਾ ਸਬਦੁ; ਅੰਮ੍ਰਿਤ ਹੈ ਬਾਣੀ ॥ ਅਨਦਿਨੁ; ਹਰਿ ਕਾ ਨਾਮੁ ਵਖਾਣੀ ॥**

ਗੁਰਾਂ ਕਾ = ਦਾ ਸਬਦੁ = ਉਪਦੇਸ਼ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਣੀ ਰੂਪ ਹੈ **ਅਥਵਾ** ਅੰਮ੍ਰਿਤ ਬਾਣੀ ਹੀ ਗੁਰਾਂ ਦਾ ਸ਼ਬਦ ਹੈ।

ਇਸ ਬਾਣੀ ਦੁਆਰਾ ਅਨਦਿਨੁ = ਰਾਤ ਦਿਨ ਜਗਿਆਸੂ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਵਖਾਣੀ = ਕਥਨ ਕਰਦੇ, ਭਾਵ ਸਿਮਰਦੇ ਰਹਿੰਦੇ ਹਨ।

**ਹਰਿ ਹਰਿ ਸਚਾ ਵਸੈ ਘਟ ਅੰਤਰਿ; ਸੋ ਘਟੁ ਨਿਰਮਲੁ ਤਾਹਾ ਹੇ ॥੧੦॥**

ਹਰਿ = ਹਰੇ ਭਰੇ ਕਰਨ ਵਾਲਾ ਸਚਾ ਹਰਿ = ਪਰਮੇਸ਼ਰ ਜਿਸਦੇ ਘਟ = ਹਿਰਦੇ ਅੰਤਰਿ = ਵਿਚ ਵਸੈ = ਵੱਸਦਾ ਹੈ, ਤਾਹਾ = ਉਸ ਮਨੁੱਖ ਦਾ ਸੋ = ਉਹ ਘਟੁ = ਹਿਰਦਾ ਪ੍ਰਭੂ ਦੀ ਪ੍ਰਾਪਤੀ ਕਰਕੇ ਨਿਰਮਲੁ = ਸ਼ੁੱਧ ਹੋ ਗਿਆ ਹੈ ॥੧੦॥

**ਸੇਵਕ ਸੇਵਹਿ; ਸਬਦਿ ਸਲਾਹਹਿ ॥ ਸਦਾ ਰੰਗਿ ਰਾਤੇ; ਹਰਿ ਗੁਣ ਗਾਵਹਿ ॥**

ਪ੍ਰਭੂ ਦੇ ਸੇਵਕ = ਦਾਸ ਗੁਰਾਂ ਨੂੰ ਸੇਵਹਿ = ਸੇਂਵਦੇ ਹਨ, ਗੁਰਾਂ ਦੇ ਸਬਦਿ = ਉਪਦੇਸ਼ ਨੂੰ ਸਲਾਹਹਿ = ਸਾਲਾਹੁੰਦੇ ਹਨ **ਅਥਵਾ** ਜੋ ਗੁਰਾਂ ਦੇ ਸੇਵਕ = ਦਾਸ ਬਣ ਕੇ ਗੁਰਾਂ ਨੂੰ ਸੇਂਵਦੇ ਹਨ, ਉਹ ਗੁਰਾਂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਨੂੰ ਸਲਾਹਹਿ = ਸਾਲਾਹੁੰਦੇ ਹਨ।

ਉਹ ਸਦਾ = ਹਮੇਸ਼ਾਂ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਹੋਏ ਹਰਿ = ਪਰਮੇਸ਼ਰ ਦੇ ਗੁਣ ਗਾਵਹਿ = ਗਾਉਂਦੇ ਰਹਿੰਦੇ ਹਨ।

**ਆਪੇ ਬਖਸੇ ਸਬਦਿ ਮਿਲਾਏ; ਪਰਮਲ ਵਾਸੁ ਮਨਿ ਤਾਹਾ ਹੇ ॥੧੧॥**

ਉਹ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਿਲਾਏ = ਮਿਲਾ ਕੇ ਪ੍ਰਭੂ ਨੇ ਆਪੇ = ਆਪ ਹੀ ਬਖਸੇ = ਬਖ਼ਸ਼ ਲਏ ਹਨ, ਤਾਹਾ = ਉਨ੍ਹਾਂ ਦੇ ਮਨ ਵਿਚ ਭਗਤੀ ਰੂਪੀ ਪਰਮਲ = ਚੰਦਨ ਦੀ ਵਾਸੁ = ਸੁਗੰਧੀ ਵੱਸਦੀ ਹੈ ॥੧੧॥

**ਸਬਦੇ; ਅਕਥੁ ਕਥੇ ਸਾਲਾਹੇ ॥ ਮੇਰੇ ਪ੍ਰਭ ਸਾਚੇ; ਵੇਪਰਵਾਹੇ ॥**

ਜੋ ਪੁਰਖ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਸ਼ਕਤੀ ਬਿਰਤੀ ਕਰਕੇ ਅਕਥੁ = ਕਥਨ ਤੋਂ ਰਹਿਤ ਪ੍ਰਭੂ ਦੇ ਜਸ ਨੂੰ ਕਥੈ = ਕਥਨ ਕਰਦੇ ਅਤੇ ਗੁਰਾਂ ਨੂੰ ਸਾਲਾਹੇ = ਸਾਲਾਹੁੰਦੇ ਹਨ।

ਉਹ ਮੇਰੇ ਸਾਚੇ = ਸੱਚੇ ਪ੍ਰਭ = ਪਰਮੇਸ਼ਰ ਨੇ ਵੇਪਰਵਾਹੇ = ਬੇ-ਮੁਥਾਜ ਕਰ ਦਿੱਤੇ ਹਨ।

**ਅਥਵਾ** ਮੇਰੇ ਬੇਮੁਥਾਜ ਸੱਚੇ ਪ੍ਰਭੂ ਨੇ ਆਪ ਦੇ ਸਰੂਪ ਵਿਚ ਮੇਲ ਲਏ ਹਨ।

**ਆਪੇ ਗੁਣ ਦਾਤਾ ਸਬਦਿ ਮਿਲਾਏ; ਸਬਦੈ ਕਾ ਰਸੁ ਤਾਹਾ ਹੇ ॥੧੨॥**

ਉਨ੍ਹਾਂ ਨੂੰ ਗੁਣ ਦਾਤਾ = ਗੁਣ ਦੇਣ ਵਾਲਾ ਪ੍ਰਭੂ ਆਪ ਹੀ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਿਲਾਏ = ਮੇਲਦਾ ਹੈ, ਫੇਰ ਤਾਹਾ = ਉਨ੍ਹਾਂ ਨੂੰ ਹੀ ਸਬਦੈ = ਗੁਰ ਉਪਦੇਸ਼ ਕਾ = ਦਾ ਰਸ = ਅਨੰਦ ਪ੍ਰਾਪਤ ਹੁੰਦਾ ਹੈ ॥੧੨॥

**ਮਨਮੁਖੁ ਭੂਲਾ; ਠਉਰ ਨ ਪਾਏ ॥**
**ਜੋ ਧੁਰਿ ਲਿਖਿਆ; ਸੁ ਕਰਮ ਕਮਾਏ ॥**

ਮਨਮੁਖ ਪੁਰਖ ਦਾ ਮਨ ਆਪਣੇ ਸਰੂਪ ਵੱਲੋਂ ਭੂਲਾ = ਭੁੱਲਾ ਹੋਇਆ ਹੈ, ਉਹ ਕਿਤੇ ਵੀ ਠਉਰ = ਥਾਂ, ਇਸਥਿਤੀ ਨਹੀਂ ਪਾਏ = ਪਾਉਂਦਾ।

ਉਨ੍ਹਾਂ ਦੇ ਸੰਚਤ ਕਰਮਾਂ ਦੇ ਅਨੁਸਾਰ ਕਰਤਾਰ ਨੇ ਜੋ ਧੁਰਿ = ਆਦਿ ਤੋਂ ਉਨ੍ਹਾਂ ਦੇ ਮਸਤਕ ਉੱਪਰ ਲੇਖ ਲਿਖਿਆ = ਲਿਖ ਦਿੱਤਾ ਹੈ, ਉਹ ਮਨਮੁਖ ਉਹੀ ਕਰਮਾਂ ਨੂੰ ਕਮਾਏ = ਕਮਾਉਂਦੇ ਹਨ।

**ਬਿਖਿਆ ਰਾਤੇ ਬਿਖਿਆ ਖੋਜੈ; ਮਰਿ ਜਨਮੈ ਦੁਖੁ ਤਾਹਾ ਹੇ ॥੧੩॥**

ਉਹ ਬਿਖਿਆ = ਵਿਸ਼ਿਆਂ, ਮਾਇਆ ਦੇ ਵਿਚ ਰਾਤੇ = ਰੰਗੇ ਰਹਿੰਦੇ ਹਨ ਅਤੇ ਬਿਖਿਆ = ਵਿਸ਼ਿਆਂ, ਮਾਇਆ ਨੂੰ ਹੀ ਖੋਜੈ = ਖੋਜਦੇ ਰਹਿੰਦੇ ਹਨ, ਤਾਹਾ = ਉਨ੍ਹਾਂ ਨੂੰ ਮਰਿ = ਮਰਣੇ ਤੇ ਜਨਮੈ = ਜੰਮਣੇ ਦਾ ਦੁਖ ਪਿਆ ਰਹਿੰਦਾ ਹੈ ॥੧੩॥

**ਆਪੇ ਆਪਿ; ਆਪਿ ਸਾਲਾਹੇ ॥ ਤੇਰੇ ਗੁਣ ਪ੍ਰਭ; ਤੁਝ ਹੀ ਮਾਹੇ ॥**

ਹੇ ਪ੍ਰਭੂ ! ਤੂੰ ਆਪੇ ਹੀ ਆਪਣੇ ਆਪ ਨੂੰ ਸਾਲਾਹੇ = ਸਾਲਾਹੁੰਦਾ ਹੈਂ **ਅਥਵਾ** ਤੂੰ ਆਪ ਹੀ ਸਤਿਗੁਰੂ ਰੂਪ ਹੈਂ, ਆਪ ਹੀ ਸ਼ਬਦ ਰੂਪ ਹੈਂ ਅਤੇ ਆਪ ਹੀ ਸਿੱਖ ਰੂਪ ਹੋ ਕੇ ਸ਼ਬਦ ਨੂੰ ਸਾਲਾਹੁੰਦਾ ਹੈਂ।

ਹੇ ਪ੍ਰਭ = ਪਰਮੇਸ਼ਰ ! ਤੇਰੇ ਗੁਣ ਤੁਝ = ਤੇਰੇ ਮਾਹੇ = ਵਿਚ ਹੀ ਸਮਾਏ ਹੋਏ ਹਨ, ਭਾਵ ਤੇਰੇ ਵਰਗਾ ਹੋਰ ਕੋਈ ਨਹੀਂ ਹੈ।

**ਤੂ ਆਪਿ ਸਚਾ, ਤੇਰੀ ਬਾਣੀ ਸਚੀ; ਆਪੇ ਅਲਖੁ ਅਥਾਹਾ ਹੇ ॥੧੪॥**

ਹੇ ਪ੍ਰਭੂ ! ਤੂੰ ਆਪ ਸਚਾ = ਸੱਚ ਸਰੂਪ ਹੈਂ, ਤੇਰੀ ਸਤਿਨਾਮ ਰੂਪੀ ਬਾਣੀ ਵੀ ਸੱਚੀ ਹੈ, ਤੂੰ ਆਪ ਹੀ ਅਲਖੁ = ਲਖਣ ਤੋਂ ਰਹਿਤ ਅਤੇ ਅਥਾਹਾ = ਡੂੰਘਾ ਗੰਭੀਰਤਾ ਵਾਲਾ ਹੈਂ ॥੧੪॥

**ਬਿਨੁ ਗੁਰ ਦਾਤੇ; ਕੋਇ ਨ ਪਾਏ ॥ ਲਖ ਕੋਟੀ; ਜੇ ਕਰਮ ਕਮਾਏ ॥**

ਦਾਤੇ = ਦਾਤਾਰ ਸਤਿਗੁਰਾਂ ਤੋਂ ਬਿਨੁ = ਬਗੈਰ ਕੋਇ = ਕੋਈ ਵੀ ਤੇਰੇ ਸਰੂਪ, ਗਿਆਨ ਨੂੰ ਨਹੀਂ ਪਾਏ = ਪਾ ਸਕਦਾ।

ਜੇਕਰ ਕੋਈ ਲੱਖਾਂ ਕੋਟੀ = ਕ੍ਰੋੜਾਂ ਕਰਮਾਂ ਕਾਂਡਾਂ ਨੂੰ ਵੀ ਕਮਾਏ = ਕਮਾਉਂਦਾ ਰਹੇ, ਤਾਂ ਵੀ ਨਹੀਂ ਪਾ ਸਕਦਾ।

## ਗੁਰ ਕਿਰਪਾ ਤੇ ਘਟ ਅੰਤਰਿ ਵਸਿਆ; ਸਬਦੇ ਸਚੁ ਸਾਲਾਹਾ ਹੇ ॥੧੫॥

ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਹੀ ਗੁਰਮੁਖ ਜਨਾਂ ਦੇ ਘਟ = ਹਿਰਦੇ ਅੰਤਰਿ = ਵਿਚ ਤੂੰ ਵਸਿਆ = ਵੱਸਦਾ ਹੈਂ, ਉਨ੍ਹਾਂ ਨੇ ਹੀ ਗੁਰਾਂ ਦੇ ਸਬਦੇ = ਉਪਦੇਸ਼ ਕਰਕੇ ਤੇਰੇ ਸੱਚੇ ਨਾਮ ਸਰੂਪ ਨੂੰ ਸਾਲਾਹਾ = ਸਾਲਾਹੁਣਾ ਕੀਤਾ ਹੈ।

## ਸੇ ਜਨ ਮਿਲੇ; ਧੁਰਿ ਆਪਿ ਮਿਲਾਏ ॥ ਸਾਚੀ ਬਾਣੀ; ਸਬਦਿ ਸੁਹਾਏ ॥

ਹੇ ਪ੍ਰਭੂ ! ਸੇ = ਉਹ ਜਨ = ਪੁਰਖ ਤੇਰੇ ਸਰੂਪ ਨਾਲ ਮਿਲੇ = ਅਭੇਦ ਹੋਏ ਹਨ, ਜੋ ਤੂੰ ਧੁਰਿ = ਆਦਿ ਤੋਂ ਹੀ ਆਪਿ = ਆਪਣੇ ਨਾਲ ਮਿਲਾਏ = ਮਿਲਾਉਣਾ ਕੀਤੇ ਹਨ **ਵਾ:** ਜੋ ਤੂੰ ਧੁਰੋਂ ਹੀ ਗੁਰ ਸ਼ਬਦ, ਸਤਸੰਗਤ ਨਾਲ ਮਿਲਾਏ ਹਨ।

ਉਹ ਗੁਰਾਂ ਦੀ ਸਾਚੀ = ਸੱਚੀ ਬਾਣੀ ਦੇ ਸਬਦਿ = ਉਪਦੇਸ਼ ਕਰਕੇ ਲੋਕ-ਪ੍ਰਲੋਕ ਵਿਚ ਸੁਹਾਏ = ਸ਼ੋਭਨੀਕ ਹੋਏ ਹਨ।

## ਨਾਨਕ ਜਨੁ ਗੁਣ ਗਾਵੈ ਨਿਤ ਸਾਚੇ;
## ਗੁਣ ਗਾਵਹ ਗੁਣੀ ਸਮਾਹਾ ਹੇ ॥੧੬॥੪॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਚੇ = ਸੱਚੇ ਪ੍ਰਭੂ ! ਉਹ ਗੁਰਮੁਖ ਜਨ ਨਿਤ = ਨਿਤਾਪ੍ਰਤੀ ਤੇਰੇ ਗੁਣ ਗਾਵੈ = ਗਾਇਨ ਕਰਦੇ ਰਹਿੰਦੇ ਹਨ, ਹੇ ਗੁਣੀ = ਗੁਣਾਂ ਦੇ ਮਾਲਕ ਪ੍ਰਭੂ ! ਉਹ ਤੇਰੇ ਗੁਣਾਂ ਨੂੰ ਗਾਵਹ = ਗਾਉਂਦੇ ਹੋਏ ਤੇਰੇ ਵਿਚ ਹੀ ਸਮਾਹਾ = ਸਮਾਅ, ਅਭੇਦ ਹੋ ਜਾਂਦੇ ਹਨ ॥੧੬॥੪॥੧੩॥

## ਮਾਰੂ ਮਹਲਾ ੩ ॥
## ਨਿਹਚਲੁ ਏਕੁ; ਸਦਾ ਸਚੁ ਸੋਈ ॥ ਪੂਰੇ ਗੁਰ ਤੇ; ਸੋਝੀ ਹੋਈ ॥

ਸੋਈ = ਉਹੀ ਸੱਚ ਸਰੂਪ ਪਰਮੇਸ਼ਰ ਸਦਾ = ਸਦੀਵੀ ਨਿਹਚਲੁ = ਅਚੱਲ ਰਹਿਣ ਵਾਲਾ ਤੇ ਏਕੁ = ਅਦ੍ਵੈਤ ਸਰੂਪ ਹੈ **ਵਾ:** ਅਚੱਲ ਰਹਿਣ ਵਾਲਾ ਇੱਕੋ ਅਕਾਲ ਪੁਰਖ ਹੈ ਅਤੇ ਉਹੀ ਸਦਾ = ਹਮੇਸ਼ਾਂ ਸੱਚ ਸਰੂਪ ਹੈ।

ਪਰੰਤੂ ਇਹ ਪੂਰੇ = ਪੂਰਨ ਗੁਰੂ ਸਾਹਿਬ ਜੀ ਤੇ = ਤੋਂ ਹੀ ਸੋਝੀ = ਗਿਆਤ ਹੋਈ = ਹੁੰਦੀ ਹੈ।

## ਹਰਿ ਰਸਿ ਭੀਨੇ ਸਦਾ ਧਿਆਇਨਿ; ਗੁਰਮਤਿ ਸੀਲੁ ਸੰਨਾਹਾ ਹੇ ॥੧॥

ਜੋ ਹਰਿ = ਪਰਮੇਸ਼ਰ ਦੇ ਰਸਿ = ਪ੍ਰੇਮ ਵਿਚ ਭੀਨੇ = ਭਿੱਜੇ ਹੋਏ ਹਨ, ਉਹ ਸਦਾ = ਹਮੇਸ਼ਾਂ ਪ੍ਰਭੂ ਨੂੰ ਧਿਆਇਨਿ = ਧਿਆਉਂਦੇ ਰਹਿੰਦੇ ਹਨ, ਉਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਸੀਲੁ = ਨਿਮਰਤਾ ਵਾਲੇ ਸੁਭਾਅ ਦੀ ਸੰਨਾਹਾ = ਸੰਜੋਅ ਪਹਿਨੀ ਹੋਈ ਹੈ ॥੧॥

## ਅੰਦਰਿ ਰੰਗੁ; ਸਦਾ ਸਚਿਆਰਾ ॥ ਗੁਰ ਕੈ ਸਬਦਿ; ਹਰਿ ਨਾਮਿ ਪਿਆਰਾ ॥

ਜਿਸ ਮਨੁੱਖ ਦੇ ਹਿਰਦੇ ਅੰਦਰਿ = ਵਿਚ ਵਾਹਿਗੁਰੂ ਦਾ ਰੰਗੁ = ਪ੍ਰੇਮ ਹੈ, ਉਹ ਸਦਾ = ਸਦੀਵੀ ਸਚਿਆਰਾ = ਸੱਚੇ ਜੀਵਨ ਵਾਲਾ ਹੈ।

ਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਉਸਨੂੰ ਹਰਿ = ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ।

## ਨਉ ਨਿਧਿ ਨਾਮੁ ਵਸਿਆ ਘਟ ਅੰਤਰਿ; ਛੋਡਿਆ ਮਾਇਆ ਕਾ ਲਾਹਾ ਹੇ ॥੨॥

ਨੌਂ ਨਿੱਧੀਆਂ ਦੇ ਦੇਣ ਵਾਲਾ **ਵਾ:** ਨੌਆਂ ਗੋਲਕਾਂ ਦਾ ਆਧਾਰ ਰੂਪ ਪ੍ਰਭੂ ਦਾ ਨਾਮ ਉਸਦੇ ਘਟ = ਹਿਰਦੇ ਅੰਤਰਿ = ਵਿਚ ਵਸਿਆ = ਵੱਸ ਗਿਆ ਹੈ, ਉਸਨੇ ਮਾਇਆ ਕਾ = ਦਾ ਲਾਹਾ = ਲਾਭ ਵੀ ਛੋਡਿਆ = ਛੱਡ ਦਿੱਤਾ ਹੈ ॥੨॥

## ਰਈਅਤਿ ਰਾਜੇ; ਦੁਰਮਤਿ ਦੋਈ ॥ ਬਿਨੁ ਸਤਿਗੁਰ ਸੇਵੇ; ਏਕੁ ਨ ਹੋਈ ॥

ਰਈਅਤਿ = ਪਰਜਾ ਤੇ ਰਾਜੇ ਦੁਰਮਤਿ = ਖੋਟੀ ਮੱਤ ਕਰਕੇ ਦੋਈ = ਦ੍ਵੈਤ ਵਿਚ ਲੱਗੇ ਹੋਏ ਹਨ **ਅਥਵਾ** ਇੰਦ੍ਰੀਆਂ ਰੂਪੀ ਪਰਜਾ ਤੇ ਮਨ ਰੂਪੀ ਰਾਜਾ ਵੀ ਖੋਟੀ ਮਤ ਕਰਕੇ ਦ੍ਵੈਤ ਵਿਚ ਲੱਗਿਆ ਹੋਇਆ ਹੈ।

ਸਤਿਗੁਰਾਂ ਦੀ ਸੇਵੇ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਏਕੁ = ਏਕਤਾ ਦੀ ਪ੍ਰਾਪਤੀ ਨਹੀਂ ਹੋਈ = ਹੋ ਸਕਦੀ।

## ਏਕੁ ਧਿਆਇਨਿ ਸਦਾ ਸੁਖੁ ਪਾਇਨਿ; ਨਿਹਚਲੁ ਰਾਜੁ ਤਿਨਾਹਾ ਹੇ ॥੩॥

ਜੋ ਏਕੁ = ਅਦ੍ਵੈਤ ਸਰੂਪ ਪ੍ਰਭੂ ਨੂੰ ਧਿਆਇਨਿ = ਧਿਆਉਂਦੇ ਹਨ, ਉਹ ਸਦਾ = ਸਦੀਵੀ ਰਹਿਣ ਵਾਲਾ ਆਤਮਿਕ ਸੁਖ ਪਾਇਨਿ = ਪਾਉਂਦੇ ਹਨ, ਤਿਨਾਹਾ = ਉਨ੍ਹਾਂ ਦਾ ਹੀ ਸੰਸਾਰ ਵਿਚ ਨਿਹਚਲੁ = ਅਚੱਲ ਰਾਜ ਹੈ **ਵਾ:** ਅਚੱਲ ਰਾਜੁ = ਪ੍ਰਕਾਸ਼ ਹੈ ॥੩॥

## ਆਵਣੁ ਜਾਣਾ; ਰਖੈ ਨ ਕੋਈ ॥ ਜੰਮਣੁ ਮਰਣੁ; ਤਿਸੈ ਤੇ ਹੋਈ ॥

ਸੰਸਾਰ ਵਿਚ ਆਵਣੁ ਜਾਣਾ = ਆਉਣ ਜਾਣ ਤੋਂ ਜੀਵ ਨੂੰ ਗੁਰੂ, ਪ੍ਰਭੂ ਤੋਂ ਬਿਨਾਂ ਕੋਈ ਵੀ ਨਹੀਂ ਰਖੈ = ਰੱਖ ਸਕਦਾ।

ਇਹ ਜੰਮਣਾ ਤੇ ਮਰਣਾ ਤਿਸੈ = ਉਸ ਪ੍ਰਭੂ ਦੇ ਹੁਕਮ ਤੇ = ਤੋਂ ਹੀ ਹੋਈ = ਹੋ ਰਿਹਾ ਹੈ।

## ਗੁਰਮੁਖਿ ਸਾਚਾ ਸਦਾ ਧਿਆਵਹੁ; ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥੪॥

ਹੇ ਭਾਈ ! ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਦਾ = ਹਮੇਸ਼ਾਂ ਸਾਚਾ = ਸੱਚਾ ਪ੍ਰਭੂ ਧਿਆਵਹੁ = ਧਿਆਉਣਾ ਕਰੋ, ਤਿਸੈ = ਉਸੇ ਪ੍ਰਭੂ ਤੇ = ਤੋਂ ਹੀ ਮੁਕਤੀ ਦੀ ਗਤਿ = ਪ੍ਰਾਪਤੀ ਪਾਹਾ = ਪਾਉਣਾ ਕਰੀਦੀ ਹੈ **ਅਥਵਾ** ਚਾਰ ਪ੍ਰਕਾਰ ਦੀਆਂ ਮੁਕਤੀਆਂ ਅਤੇ ਕੈਵਲ ਮੋਖ ਦੀ ਪ੍ਰਾਪਤੀ ਪਾ ਲਈਦੀ ਹੈ ॥੪॥

## ਸਚੁ ਸੰਜਮੁ; ਸਤਿਗੁਰੂ ਦੁਆਰੈ ॥ ਹਉਮੈ ਕ੍ਰੋਧੁ; ਸਬਦਿ ਨਿਵਾਰੈ ॥

ਸੱਚ ਬੋਲਣਾ ਅਤੇ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ ਸਤਿਗੁਰਾਂ ਦੇ ਸਾਧਸੰਗਤ ਰੂਪੀ ਦੁਆਰੈ = ਦਰ ਤੋਂ ਹੀ ਪ੍ਰਾਪਤ ਹੁੰਦਾ ਹੈ।

ਹਉਮੈ = ਹੰਗਤਾ, ਮਮਤਾ ਤੇ ਕ੍ਰੋਧ ਆਦਿ ਵਿਕਾਰਾਂ ਨੂੰ ਗੁਰਾਂ ਦਾ ਸਬਦਿ = ਉਪਦੇਸ਼ ਹੀ ਨਿਵਾਰੈ = ਨਵਿਰਤ ਕਰਦਾ ਹੈ।

## ਸਤਿਗੁਰੁ ਸੇਵਿ ਸਦਾ ਸੁਖੁ ਪਾਈਐ; ਸੀਲੁ ਸੰਤੋਖੁ ਸਭੁ ਤਾਹਾ ਹੇ ॥੫॥

ਹੇ ਭਾਈ ! ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਸਦਾ = ਹਮੇਸ਼ਾਂ ਰਹਿਣ ਵਾਲੇ ਆਤਮਿਕ ਸੁੱਖ ਨੂੰ ਪਾਈਐ = ਪਾ ਲਈਦਾ ਹੈ, ਤਾਹਾ = ਤਿਸ ਸੇਵਾ ਵਿਚ ਹੀ ਸੀਲੁ = ਨਿਮਰਤਾ, ਚੰਗਾ ਆਚਰਨ, ਸੰਤੋਖ ਆਦਿ ਸਭੁ = ਸਾਰੇ ਗੁਣ ਹਨ ॥੫॥

## ਹਉਮੈ ਮੋਹੁ; ਉਪਜੈ ਸੰਸਾਰਾ ॥ ਸਭੁ ਜਗੁ ਬਿਨਸੈ; ਨਾਮੁ ਵਿਸਾਰਾ ॥

ਹੇ ਭਾਈ ! ਹਉਮੈ = ਹੰਗਤਾ ਮਮਤਾ ਅਤੇ ਮੋਹ ਕਰਕੇ ਸੰਸਾਰਾ = ਜਗਤ ਦੇ ਜੀਵ ਉਪਜੈ = ਪੈਦਾ ਹੁੰਦੇ ਰਹਿੰਦੇ ਹਨ **ਵਾ:** ਸੰਸਾਰ ਦੇ ਜੀਵਾਂ ਅੰਦਰ ਹਉਮੈ ਤੇ ਮੋਹ ਆਦਿ ਪੈਦਾ ਹੋ ਰਿਹਾ ਹੈ।

ਇਸ ਹਉਮੈ ਤੇ ਮੋਹ ਕਾਰਨ ਪ੍ਰਭੂ ਦੇ ਨਾਮ ਨੂੰ ਵਿਸਾਰਾ = ਭੁਲਾ ਕੇ ਸਭੁ = ਸਾਰਾ ਜਗੁ = ਸੰਸਾਰ ਬਿਨਸੈ = ਨਾਸ਼ ਹੋ ਰਿਹਾ ਹੈ।

## ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ;
## ਨਾਮੁ ਸਚਾ ਜਗਿ ਲਾਹਾ ਹੇ ॥੬॥

ਹੇ ਭਾਈ ! ਸਤਿਗੁਰਾਂ ਦੀ ਸੇਵੇ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਪ੍ਰਭੂ ਦਾ ਨਾਮ ਨਹੀਂ ਪਾਈਐ = ਪਾ ਸਕੀਦਾ, ਪ੍ਰਭੂ ਦੇ ਨਾਮ ਦਾ ਹੀ ਜਗਿ = ਸੰਸਾਰ ਵਿਚ ਸੱਚਾ ਲਾਹਾ = ਲਾਭ ਹੈ।

## ਸਚਾ ਅਮਰੁ; ਸਬਦਿ ਸੁਹਾਇਆ ॥ ਪੰਚ ਸਬਦ ਮਿਲਿ; ਵਾਜਾ ਵਾਇਆ ॥

ਜੋ ਗੁਰਾਂ ਦਾ ਸੱਚਾ ਅਮਰੁ = ਹੁਕਮ ਮੰਨ ਕੇ ਅਤੇ ਸਬਦਿ = ਉਪਦੇਸ਼ ਨੂੰ ਕਮਾ ਕੇ ਸੁਹਾਇਆ = ਸ਼ੋਭਨੀਕ ਜੀਵਨ ਵਾਲਾ ਹੋਇਆ ਹੈ।

ਉਸ ਨੇ ਪੰਚ = ਸ੍ਰੇਸ਼ਟ ਗੁਰਾਂ ਦੇ ਸਬਦਿ = ਉਪਦੇਸ਼ ਨਾਲ ਮਿਲ ਕੇ ਸਤਿਨਾਮ ਰੂਪੀ ਵਾਜਾ ਵਜਾਇਆ = ਵਜਾਉਣਾ, ਪਰਗਟ ਕਰਨਾ ਕੀਤਾ ਹੈ **ਅਥਵਾ** ਜਿਸਨੇ ਨਾਮ ਰੂਪੀ ਵਾਜਾ ਵਜਾਉਣਾ ਕੀਤਾ ਹੈ, ਉਹ ਪੰਚ = ਚੇਤਨ ਸਬਦ = ਬ੍ਰਹਮ ਨਾਲ ਮਿਲ ਗਿਆ ਹੈ।

[ਅੰਗ ੧੦੫੮]

## ਸਦਾ ਕਾਰਜੁ ਸਚਿ ਨਾਮਿ ਸੁਹੇਲਾ; ਬਿਨੁ ਸਬਦੈ ਕਾਰਜੁ ਕੇਹਾ ਹੇ ॥੭॥

ਸਚਿ = ਸੱਚੇ ਨਾਮ ਕਰਕੇ ਉਸਦਾ ਮੁਕਤੀ ਰੂਪੀ ਕਾਰਜ ਸਦਾ = ਹਮੇਸ਼ਾਂ ਸੁਹੇਲਾ = ਸੁਖਦਾਇਕ ਹੋਇਆ ਹੈ, ਗੁਰਾਂ ਦੇ ਸਬਦੈ = ਉਪਦੇਸ਼, ਨਾਮ ਤੋਂ ਬਿਨਾਂ ਕੇਹਾ = ਕਾਹਦਾ ਕਾਰਜ ਹੈ ਭਾਵ ਕੋਈ ਕਾਰਜ ਸਫਲਾ ਨਹੀਂ ਹੁੰਦਾ ॥੭॥

## ਖਿਨ ਮਹਿ ਹਸੈ; ਖਿਨ ਮਹਿ ਰੋਵੈ ॥ ਦੂਜੀ ਦੁਰਮਤਿ; ਕਾਰਜੁ ਨ ਹੋਵੈ ॥

ਪਰਮੇਸ਼ਰ ਦੇ ਨਾਮ ਤੋਂ ਭੁੱਲਿਆ ਜੀਵ ਪਦਾਰਥ ਆਉਣ ਤੋਂ ਉਸ ਖਿੰਨ ਕਾਲ ਮਹਿ = ਵਿਚ ਹਸੈ = ਹੱਸਦਾ ਹੈ ਅਤੇ ਪਦਾਰਥ ਨਾਸ ਹੋਣ ਤੋਂ ਉਸ ਖਿੰਨ ਕਾਲ ਮਹਿ = ਵਿਚ ਰੋਵੈ = ਰੋਂਦਾ ਹੈ।

ਅੱਵਲ ਗੁਰਮਤਿ ਹੈ ਅਤੇ ਦੂਜੀ = ਦੂਸਰੀ ਦੁਰਮਤਿ = ਖੋਟੀ ਮਤ ਵਿਚ ਲੱਗਣ ਕਰਕੇ ਇਸਦਾ ਮੁਕਤੀ ਰੂਪੀ ਕਾਰਜ ਸਫਲਾ ਨਹੀਂ ਹੋਵੈ = ਹੁੰਦਾ।

## ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ; ਕਿਰਤੁ ਨ ਚਲੈ ਚਲਾਹਾ ਹੇ ॥੮॥

ਹੇ ਭਾਈ! ਪਦਾਰਥਾਂ ਦਾ ਸੰਜੋਗੁ = ਮਿਲਾਪ ਤੇ ਵਿਜੋਗੁ = ਵਿਛੋੜਾ ਆਦਿ ਕਰਮ ਕਰਤੈ = ਕਰਤਾ ਪੁਰਖ ਨੇ ਲਿਖ ਕੇ ਪਏ = ਪਾਉਣਾ ਕੀਤਾ ਹੈ, ਇਹ ਕਿਰਤੁ = ਕਰਮ ਕਿਸੇ ਦਾ ਚਲਾਹਾ = ਚਲਾਇਆ ਹੋਇਆ ਚਲੈ = ਚੱਲਦਾ ਨਹੀਂ ਹੈ ॥੮॥

## ਜੀਵਨ ਮੁਕਤਿ; ਗੁਰ ਸਬਦੁ ਕਮਾਏ ॥ ਹਰਿ ਸਿਉ; ਸਦ ਹੀ ਰਹੈ ਸਮਾਏ ॥

ਹੇ ਭਾਈ! ਜੋ ਜੀਵ ਜੀਵਨ = ਜਿਉਂਦੇ ਹੀ ਮੁਕਤਿ = ਮੁਕਤੀ ਦੀ ਇੱਛਾ ਰੱਖਦੇ ਹਨ, ਉਹ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਏ = ਕਮਾਉਂਦੇ ਰਹਿੰਦੇ ਹਨ **ਅਥਵਾ** ਜੋ ਗੁਰਾਂ ਦਾ ਸ਼ਬਦ ਕਮਾਉਂਦੇ ਹਨ, ਉਹ ਜੀਵਨ ਮੁਕਤ ਪੁਰਖ ਹਨ।

ਉਹ ਹਰਿ = ਪਰਮੇਸ਼ਰ ਦੇ ਸਿਉ = ਨਾਲ ਸਦ = ਹਮੇਸ਼ਾਂ ਹੀ ਲਿਵ ਲਗਾ ਕੇ ਸਮਾਏ = ਅਭੇਦ, ਲੀਨ ਹੋਏ ਰਹੇ = ਰਹਿੰਦੇ ਹਨ।

## ਗੁਰ ਕਿਰਪਾ ਤੇ ਮਿਲੈ ਵਡਿਆਈ; ਹਉਮੈ ਰੋਗੁ ਨ ਤਾਹਾ ਹੇ ॥੯॥

ਜਿਨ੍ਹਾਂ ਨੂੰ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਨਾਮ ਜਪਣ ਦੀ ਵਡਿਆਈ ਮਿਲੈ = ਮਿਲਦੀ ਹੈ, ਤਾਹਾ = ਉਨ੍ਹਾਂ ਨੂੰ ਹਉਮੈ = ਹੰਗਤਾ ਮਮਤਾ ਦਾ ਰੋਗ ਨਹੀਂ ਲੱਗਦਾ ਹੈ ॥੯॥

## ਰਸ ਕਸ ਖਾਏ; ਪਿੰਡੁ ਵਧਾਏ ॥ ਭੇਖ ਕਰੈ; ਗੁਰ ਸਬਦੁ ਨ ਕਮਾਏ ॥

ਜੋ ਬਹੁਤੇ ਰਸਾਂ ਕਸਾਂ ਨੂੰ ਖਾਏ = ਖਾ ਕੇ ਪਿੰਡੁ = ਸਰੀਰ ਨੂੰ ਵਧਾਏ = ਵਧਾ, ਮੋਟਾ ਕਰ ਲੈਂਦੇ ਹਨ।

ਉਹ ਉੱਪਰੋਂ ਤਾਂ ਧਾਰਮਿਕ ਭੇਖ = ਲਿਬਾਸ ਪਹਿਨਣਾ ਕਰੈ = ਕਰਦੇ ਹਨ, ਗੁਰਾਂ ਦੇ ਸਬਦੁ = ਉਪਦੇਸ਼ ਨੂੰ ਨਹੀਂ ਕਮਾਏ = ਕਮਾਉਂਦੇ।

## ਅੰਤਰਿ ਰੋਗੁ ਮਹਾ ਦੁਖੁ ਭਾਰੀ; ਬਿਸਟਾ ਮਾਹਿ ਸਮਾਹਾ ਹੇ ॥੧੦॥

ਉਨ੍ਹਾਂ ਦੇ ਅੰਤਰਿ = ਅੰਦਰ ਹਉਮੈ, ਅਗਿਆਨ ਦਾ ਰੋਗ ਲੱਗਾ ਹੋਇਆ ਹੈ ਅਤੇ ਮਹਾ = ਬਹੁਤ ਭਾਰੀ = ਵੱਡਾ ਜੰਮਣ ਮਰਣ ਦਾ ਦੁਖ ਵਿਆਪ ਰਿਹਾ ਹੈ, ਉਹ ਅੰਤ ਨੂੰ ਬਿਸਟਾ = ਗੰਦਗੀ ਦੇ ਮਾਹਿ = ਵਿਚ ਸਮਾਹਾ = ਸਮਾਉਂਦੇ ਹਨ **ਵਾ:** ਪਹਿਲਾਂ ਅਨੇਕਾਂ ਜੂਨੀਆਂ ਵਿਚ ਮਾਤਾ ਦੇ ਗਰਭ ਅੰਦਰ ਵਿਸ਼ਟਾ ਦੇ ਪਾਸ ਵੱਸਦੇ ਸਨ, ਸੰਸਾਰ ਵਿਚ ਆ ਕੇ ਵਿਸ਼ਿਆਂ ਰੂਪੀ ਵਿਸ਼ਟਾ ਵਿਚ ਮਿਲੇ ਰਹਿੰਦੇ ਹਨ ਅਤੇ ਅੰਤ ਨੂੰ ਨਰਕਾਂ ਰੂਪੀ ਵਿਸ਼ਟਾ ਵਿਚ ਸਮਾ ਜਾਂਦੇ ਹਨ ॥੧੦॥

## ਬੇਦ ਪੜਹਿ; ਪੜਿ ਬਾਦੁ ਵਖਾਣਹਿ ॥
## ਘਟ ਮਹਿ ਬ੍ਰਹਮੁ; ਤਿਸੁ ਸਬਦਿ ਨ ਪਛਾਣਹਿ ॥

ਉਹ ਬੇਦਾਂ ਨੂੰ ਪੜਹਿ = ਪੜ੍ਹਦੇ ਹਨ ਅਤੇ ਪੜ੍ਹ ਕੇ ਬਾਦੁ = ਝਗੜਾ ਵਖਾਣਹਿ = ਕਥਨ ਕਰਦੇ ਰਹਿੰਦੇ ਹਨ।

ਜੋ ਘਟ = ਹਿਰਦੇ ਮਹਿ = ਵਿਚ ਬ੍ਰਹਮ ਵਿਆਪਕ ਹੈ, ਤਿਸੁ = ਉਸ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਪਛਾਣਹਿ = ਪਛਾਣਦੇ ਨਹੀਂ ਹਨ।

## ਗੁਰਮੁਖਿ ਹੋਵੈ ਸੁ ਤਤੁ ਬਿਲੋਵੈ; ਰਸਨਾ ਹਰਿ ਰਸੁ ਤਾਹਾ ਹੇ ॥੧੧॥

ਜੋ ਗੁਰਮੁਖ ਹੋਵੈ = ਹੁੰਦੇ ਹਨ, ਸੁ = ਉਹ ਗੁਰਾਂ ਦੁਆਰਾ ਹਿਰਦੇ ਵਿਚ ਤਤੁ = ਸਾਰ, ਸਿਧਾਂਤ ਨੂੰ ਬਿਲੋਵੈ = ਮਥਨ ਕਰਦੇ ਹਨ ਅਤੇ ਤਾਹਾ = ਉਨ੍ਹਾਂ ਦੀ ਰਸਨਾ = ਜੀਭਾ ਵੀ ਹਰਿ = ਪਰਮੇਸ਼ਰ ਦੇ ਪ੍ਰੇਮ ਰਸ ਵਿਚ ਰੰਗੀ ਰਹਿੰਦੀ ਹੈ ॥੧੧॥

## ਘਰਿ ਵਥੁ ਛੋਡਹਿ; ਬਾਹਰਿ ਧਾਵਹਿ ॥ ਮਨਮੁਖ ਅੰਧੇ; ਸਾਦੁ ਨ ਪਾਵਹਿ ॥

ਜੋ ਹਿਰਦੇ ਰੂਪੀ ਘਰ ਵਿਚ ਆਤਮਾਨੰਦ, ਬ੍ਰਹਮ ਰੂਪੀ ਵਥੁ = ਵਸਤੂ ਨੂੰ ਛੋਡਹਿ = ਛੱਡ ਕਰਕੇ, ਬਾਹਰ ਸੰਸਾਰ ਵੱਲ ਧਾਵਹਿ = ਦੌੜਦੇ ਫਿਰਦੇ ਹਨ।

ਉਹ ਮਨਮੁਖ = ਮਨ ਦੇ ਪਿੱਛੇ ਲੱਗਣ ਵਾਲੇ ਅੰਧੇ = ਅਗਿਆਨੀ ਪੁਰਖ ਪਰਮੇਸ਼ਰ ਦੇ ਸਾਦੁ = ਸੁਆਦ ਨੂੰ ਨਹੀਂ ਪਾਵਹਿ = ਪਾ ਸਕਦੇ।

## ਅਨ ਰਸ ਰਾਤੀ ਰਸਨਾ ਫੀਕੀ ਬੋਲੇ; ਹਰਿ ਰਸੁ ਮੂਲਿ ਨ ਤਾਹਾ ਹੇ ॥੧੨॥

ਅਨ = ਹੋਰਨਾਂ ਰਸ = ਸੁਆਦਾਂ ਵਿੱਚ ਰਾਤੀ = ਰੰਗੀ ਹੋਈ, ਉਨ੍ਹਾਂ ਦੀ ਰਸਨਾ = ਜੀਭ ਫੀਕੀ = ਫਿੱਕੇ ਬੇ-ਰਸੀ ਦੇ ਬਚਨ ਬੋਲੇ = ਬੋਲਦੀ ਹੈ, ਤਾਹਾ = ਉਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਮੂਲਿ = ਉੱਕਾ ਹੀ ਰਸ ਪ੍ਰਾਪਤ ਨਹੀਂ ਹੁੰਦਾ ਹੈ ॥੧੨॥

## ਮਨਮੁਖ ਦੇਹੀ; ਭਰਮੁ ਭਤਾਰੋ ॥ ਦੁਰਮਤਿ ਮਰੈ; ਨਿਤ ਹੋਇ ਖੁਆਰੋ ॥

ਮਨਮੁਖਾਂ ਦੀ ਦੇਹੀ = ਕਾਇਆ ਇਸਤ੍ਰੀ ਦੀ ਨਿਆਈਂ ਹੈ ਅਤੇ ਭਰਮ ਇਨ੍ਹਾਂ ਦਾ ਭਤਾਰੋ = ਪਤੀ ਬਣਿਆ ਹੋਇਆ ਹੈ।

ਉਹ ਦੁਰਮਤਿ = ਖੋਟੀ ਮਤ ਕਰਕੇ ਪਰਮੇਸ਼ਰ ਵੱਲੋਂ ਬੇਮੁਖ ਹੋਣ ਰੂਪ ਮਰੈ = ਮਰਦੇ ਰਹਿੰਦੇ ਹਨ, ਨਿਤ = ਨਿਤਾਪ੍ਰਤੀ ਵਿਸ਼ਿਆਂ ਵਿਚ ਖੁਆਰੋ = ਖ਼ਰਾਬ ਹੋਇ = ਹੁੰਦੇ ਰਹਿੰਦੇ ਹਨ।

## ਕਾਮਿ ਕ੍ਰੋਧਿ ਮਨੁ ਦੂਜੈ ਲਾਇਆ; ਸੁਪਨੈ ਸੁਖੁ ਨ ਤਾਹਾ ਹੇ ॥੧੩॥

ਉਨ੍ਹਾਂ ਨੇ ਕਾਮ ਕ੍ਰੋਧ ਅਤੇ ਦੂਜੈ = ਦ੍ਵੈਤ-ਭਾਵ ਵਿਚ ਮਨ ਲਾਇਆ = ਲਾਉਣਾ ਕੀਤਾ ਹੈ, ਤਾਹਾ = ਉਨ੍ਹਾਂ ਨੂੰ ਸੁਪਨੇ ਵਿਚ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ ॥੧੩॥

## ਕੰਚਨ ਦੇਹੀ; ਸਬਦੁ ਭਤਾਰੋ ॥
## ਅਨਦਿਨੁ ਭੋਗ ਭੋਗੇ; ਹਰਿ ਸਿਉ ਪਿਆਰੋ ॥

ਜਿਨ੍ਹਾਂ ਗੁਰਮੁਖਾਂ ਨੇ ਕੰਚਨ = ਸੋਨੇ ਵਾਂਗ ਆਪਣੀ ਦੇਹੀ = ਕਾਇਆ ਸ਼ੁੱਧ ਕੀਤੀ ਹੈ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਆਪਣਾ ਭਤਾਰੋ = ਪਤੀ ਬਣਾਇਆ ਹੋਇਆ ਹੈ।

ਉਹ ਅਨਦਿਨੁ = ਰਾਤ ਦਿਨ ਬ੍ਰਹਮਾਨੰਦ ਦੇ ਭੋਗ = ਅਨੰਦ ਨੂੰ ਭੋਗੇ = ਮਾਣਦੇ ਹਨ ਅਤੇ ਉਨ੍ਹਾਂ ਦਾ ਹਰਿ = ਪਰਮੇਸ਼ਰ ਦੇ ਸਿਉ = ਨਾਲ ਹੀ ਪਿਆਰੋ = ਪ੍ਰੇਮ ਲੱਗਾ ਹੋਇਆ ਹੈ।

## ਮਹਲਾ ਅੰਦਰਿ ਗੈਰ ਮਹਲੁ ਪਾਏ; ਭਾਣਾ ਬੁਝਿ ਸਮਾਹਾ ਹੇ ॥੧੪॥

ਉਹ ਸਰੀਰ ਰੂਪੀ ਮਹਲਾਂ ਦੇ ਅੰਦਰਿ = ਵਿੱਚੋਂ ਗੈਰ = ਦੂਸਰਾ ਪਰਮਾਤਮਾ ਦਾ ਮਹਲੁ = ਸਰੂਪ ਪਾਏ = ਪਾ

ਲੈਂਦੇ ਹਨ **ਅਥਵਾ** ਅੰਤਹਕਰਣ ਰੂਪੀ ਮਹੱਲ ਅੰਦਰੋਂ ਹੋਰ ਦੂਸਰਾ ਤੁਰੀਆ ਪਦ ਰੂਪੀ ਮਹੱਲ ਪਾ ਲੈਂਦੇ ਹਨ ਅਤੇ ਪ੍ਰਭੂ ਦੇ ਭਾਣਾ = ਹੁਕਮ ਨੂੰ ਬੁਝਿ = ਸਮਝ ਕੇ ਉਸ ਵਿਚ ਹੀ ਸਮਾਹਾ = ਲੀਨ ਹੋ ਜਾਂਦੇ ਹਨ ॥੧੪॥

## ਆਪੇ ਦੇਵੈ; ਦੇਵਣਹਾਰਾ ॥ ਤਿਸੁ ਆਗੈ; ਨਹੀ ਕਿਸੈ ਕਾ ਚਾਰਾ ॥

ਦੇਵਣਹਾਰਾ = ਦੇਣ ਵਾਲਾ ਦਾਤਾਰ ਪ੍ਰਭੂ ਆਪ ਹੀ ਸਭ ਨੂੰ ਦਾਤਾਂ ਦੇਵੈ = ਦੇਣਾ ਕਰਦਾ ਹੈ।
ਤਿਸੁ = ਉਸ ਪ੍ਰਭੂ ਦੇ ਆਗੈ = ਸਾਹਮਣੇ ਕਿਸੇ ਕਾ = ਦਾ ਕੋਈ ਚਾਰਾ = ਜ਼ੋਰ ਨਹੀਂ ਚੱਲਦਾ।

## ਆਪੇ ਬਖਸੇ ਸਬਦਿ ਮਿਲਾਏ; ਤਿਸ ਦਾ ਸਬਦੁ ਅਥਾਹਾ ਹੇ ॥੧੫॥ ॥

ਉਹ ਪ੍ਰਭੂ ਆਪ ਹੀ ਔਗੁਣ ਬਖ਼ਸ਼ ਕੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਆਪਣੇ ਵਿਚ ਮਿਲਾਏ = ਮਿਲਾਉਂਦਾ ਹੈ, ਤਿਸ = ਉਸ ਪ੍ਰਭੂ ਦਾ ਸਬਦੁ = ਹੁਕਮ ਬਹੁਤ ਅਥਾਹਾ = ਡੂੰਘਾ, ਗੰਭੀਰਤਾ ਵਾਲਾ ਹੈ ॥੧੫॥

## ਜੀਉ ਪਿੰਡੁ; ਸਭੁ ਹੈ ਤਿਸੁ ਕੇਰਾ ॥ ਸਚਾ ਸਾਹਿਬੁ; ਠਾਕੁਰੁ ਮੇਰਾ ॥

ਹੇ ਭਾਈ! ਇਹ ਜੀਉ = ਜੀਵਾਤਮਾ ਅਤੇ ਪਿੰਡੁ = ਸਰੀਰ ਸਭੁ = ਸਾਰਾ ਕੁਝ ਤਿਸੁ = ਉਸ ਪ੍ਰਭੂ ਕੇਰਾ = ਦਾ ਹੀ ਬਖ਼ਸ਼ਿਸ਼ ਕੀਤਾ ਹੋਇਆ ਹੈ।

ਉਹ ਸੱਚਾ ਸਾਹਿਬੁ = ਮਾਲਕ ਮੇਰਾ ਠਾਕੁਰੁ = ਸੁਆਮੀ ਹੈ **ਵਾ:** ਮਾਇਆ ਬਿਰਤੀ ਕਰਕੇ ਸਭ ਦਾ ਮਾਲਕ ਹੈ ਅਤੇ ਉਤਪਤੀ ਪਾਲਣਾ ਤੇ ਇਸਥਿਤੀ ਕਰਨ ਵਾਲਾ ਮੇਰਾ ਠਾਕੁਰ ਹੈ।

## ਨਾਨਕ ਗੁਰਬਾਣੀ ਹਰਿ ਪਾਇਆ;
## ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰਬਾਣੀ = ਗੁਰਾਂ ਦੇ ਬਚਨਾਂ ਦੁਆਰਾ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਜਾਪ ਨੂੰ ਜਪ ਕਰਕੇ ਉਸ ਵਿਚ ਹੀ ਸਮਾਹਾ = ਸਮਾਉਣਾ ਕੀਤਾ ਹੈ **ਵਾ:** ਉਨ੍ਹਾਂ ਨੂੰ ਹਰੀ ਦਾ ਜਾਪ ਜਪ ਕੇ ਸਮਾਹਾ = ਸਮਾਹੜਾ ਭਾਵ ਅਨੰਦ ਪ੍ਰਾਪਤ ਹੋਇਆ ਹੈ ॥੧੬॥੫॥੧੪॥

## ਮਾਰੂ ਮਹਲਾ ੩ ॥
## ਗੁਰਮੁਖਿ; ਨਾਦ ਬੇਦ ਬੀਚਾਰੁ ॥ ਗੁਰਮੁਖਿ; ਗਿਆਨੁ ਧਿਆਨੁ ਆਪਾਰੁ ॥

ਹੇ ਭਾਈ! ਗੁਰਮੁਖ ਜਨ ਜਾਂ ਤਾਂ ਨਾਦ = ਸ਼ਬਦਾਂ ਦਾ ਕੀਰਤਨ ਕਰਦੇ ਹਨ ਜਾਂ ਬੇਦ = ਗਿਆਨ ਦੀ ਵੀਚਾਰ ਕਰਦੇ ਹਨ **ਅਥਵਾ** ਗੁਰਮੁਖ ਜਨ ਨਾਦ = ਬ੍ਰਹਮ ਦੀ ਪ੍ਰਾਪਤੀ ਵਾਲੇ ਬੇਦ = ਗਿਆਨ ਦੀ ਵੀਚਾਰ ਕਰਦੇ ਰਹਿੰਦੇ ਹਨ **ਅਥਵਾ** ਗੁਰਮੁਖਾਂ ਦੇ ਨਾਦ = ਉਪਦੇਸ਼ ਕਰਕੇ ਪਰਮੇਸ਼ਰ ਦੇ ਗਿਆਨ ਦੀ ਵੀਚਾਰ ਪ੍ਰਾਪਤ ਹੁੰਦੀ ਹੈ **ਅਥਵਾ** ਜੋ ਮੁਖੀ ਗੁਰਾਂ ਦੇ ਮੁੱਖ ਵਿੱਚੋਂ ਨਾਦ = ਸ਼ਬਦ ਨਿਕਲਿਆ ਹੈ, ਇਹੋ ਹੀ ਬੇਦਾਂ ਦੀ ਵੀਚਾਰ ਹੈ **ਅਥਵਾ** ਗੁਰਮੁਖ ਜਨ ਨਾਦ = ਬ੍ਰਹਮ ਦੀ ਵਿਚਾਰ ਕਰਦੇ ਹਨ ਅਤੇ ਬ੍ਰਹਮ ਨੂੰ ਹੀ ਬੇਦ = ਜਾਣਿਆ ਹੈ।

ਗੁਰਮੁਖਾਂ ਦੇ ਅੰਦਰ ਨਿਰਗੁਣ ਸਰੂਪ ਦਾ ਗਿਆਨ ਅਤੇ ਸਰਗੁਣ ਸਰੂਪ ਦਾ ਆਪਾਰੁ = ਬੇਅੰਤ ਧਿਆਨ ਹੈ **ਅਥਵਾ** ਗੁਰਮੁਖ ਜਨ ਆਪਾਰੁ = ਪਾਰਾਵਾਰ ਤੋਂ ਰਹਿਤ ਹਰੀ ਦੇ ਧਿਆਨ ਦੁਆਰਾ ਉਸਦੇ ਗਿਆਨ ਸਰੂਪ ਨੂੰ ਪ੍ਰਾਪਤ ਹੋਏ ਹਨ।

## ਗੁਰਮੁਖਿ ਕਾਰ ਕਰੇ ਪ੍ਰਭ ਭਾਵੈ; ਗੁਰਮੁਖਿ ਪੂਰਾ ਪਾਇਦਾ ॥੧॥

ਗੁਰਮੁਖ ਜਨ ਭਾਉ ਭਗਤੀ ਦੀ ਕਾਰ ਕਰੇ = ਕਰਦੇ ਹਨ ਜਿਸ ਕਰਕੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਅ ਜਾਂਦੇ ਹਨ, ਗੁਰਮੁਖਾਂ ਨੇ ਹੀ ਪੂਰਾ = ਪੂਰਨ ਪ੍ਰਭੂ ਨੂੰ ਪਾਇਦਾ = ਪਾਉਣਾ ਕੀਤਾ ਹੈ ॥੧॥

**ਗੁਰਮੁਖਾਂ ਦੇ ਗਿਆਨ ਦੀ ਬਾਬਤ ਐਸਾ ਦ੍ਰਿਸ਼ਟਾਂਤ ਹੈ :** ਜਿਵੇਂ ਹੰਸ ਦੀ ਚੁੰਝ ਵਿਚ ਪਰਮਾਤਮਾ ਨੇ ਐਸੀ ਖਟਾਸ ਪਾਈ ਹੈ, ਜੇਕਰ ਹੰਸ ਦੇ ਅੱਗੇ ਦੁੱਧ ਰੱਖ ਦੇਈਏ ਤਾਂ ਉਸ ਦੀ ਚੁੰਝ ਦੀ ਖਟਾਸ ਨਾਲ ਦੁੱਧ ਦੀਆਂ ਫੁੱਟੀਆਂ ਬੱਝ ਜਾਂਦੀਆਂ ਹਨ ਅਤੇ ਪਾਣੀ ਵੱਖਰਾ ਹੋ ਜਾਂਦਾ ਹੈ, ਉਹ ਦੁੱਧ ਗ੍ਰਹਿਣ ਕਰ ਲੈਂਦਾ ਹੈ ਤੇ ਪਾਣੀ ਛੱਡ ਦਿੰਦਾ ਹੈ। ਇਸੇ ਤਰ੍ਹਾਂ ਗੁਰਮੁਖ ਜਨਾਂ ਦੀ ਬਿਰਤੀ ਰੂਪੀ ਚੁੰਝ ਵਿਚ ਵਿਚਾਰ ਰੂਪੀ ਖਟਿਆਈ ਹੈ, ਜੋ ਪਾਣੀ ਦੀ ਨਿਆਈਂ ਮਾਇਆ ਦੇ ਮੋਹ ਦਾ ਤਿਆਗ ਕਰਕੇ ਸਤ, ਚਿਤ, ਅਨੰਦ ਰੂਪੀ ਦੁੱਧ ਨੂੰ ਗ੍ਰਹਿਣ ਕਰ ਲੈਂਦੇ ਹਨ।

**ਗੁਰਮੁਖਾਂ ਦੇ ਧਿਆਨ ਦੀ ਬਾਬਤ ਐਸਾ ਦ੍ਰਿਸ਼ਟਾਂਤ ਹੈ :** ਜਿਸ ਪ੍ਰਕਾਰ ਕੱਛੂ ਦੀ ਘਰਵਾਲੀ ਬਾਹਰ ਬਰੇਤੀ ਵਿਚ ਆਂਡੇ ਦਿੰਦੀ ਹੈ ਅਤੇ ਆਪ ਪਾਣੀ ਦੇ ਵਿਚ ਰਹਿੰਦੀ ਹੈ, ਉਸਦੇ ਨਾ ਹੀ ਖੰਭ ਹੁੰਦੇ ਹਨ ਅਤੇ ਨਾ ਹੀ ਉਸ ਕੋਲ ਆਪਣੇ ਬੱਚਿਆਂ ਨੂੰ ਚੁੰਘਾਉਣ ਵਾਸਤੇ ਦੁੱਧ ਹੁੰਦਾ ਹੈ। ਫੇਰ ਕੱਛੂ ਉਸ ਅੰਡੇ ਦਾ ਧਿਆਨ ਲਗਾ ਕੇ ਬੈਠ ਜਾਂਦਾ ਹੈ, ਉਸਦੇ ਧਿਆਨ ਨਾਲ ਹੀ ਅੰਡਾ ਪੱਕਦਾ ਹੈ, ਅੰਡਾ ਪੱਕਣ ਤੋਂ ਉਸ ਵਿੱਚੋਂ ਬੱਚੇ ਨਿਕਲ ਆਉਂਦੇ ਹਨ ਤੇ ਕੱਛੂ ਉਨ੍ਹਾਂ ਨੂੰ ਆਪਣੇ ਨਾਲ ਨਦੀ ਵਿਚ ਲੈ ਆਉਂਦਾ ਹੈ। ਇਸ ਪ੍ਰਕਾਰ ਗੁਰਮੁਖਾਂ ਦਾ ਧਿਆਨ ਅਸਚਰਜ ਹੀ ਹੈ, ਉਹ ਸਾਰੇ ਪਸਾਰੇ ਵਿਚ ਪਰਮਾਤਮਾ ਨੂੰ ਵਿਆਪਕ ਜਾਣ ਕੇ ਉਸ ਵਿਚ ਜੁੜੇ ਰਹਿੰਦੇ ਹਨ।

## ਗੁਰਮੁਖਿ; ਮਨੂਆ ਉਲਟਿ ਪਰਾਵੈ ॥ ਗੁਰਮੁਖਿ; ਬਾਣੀ ਨਾਦੁ ਵਜਾਵੈ ॥

ਗੁਰਮੁਖ ਜਨ ਆਪਣੇ ਮਨੂਆ = ਮਨ ਨੂੰ ਸੰਸਾਰ ਵੱਲੋਂ ਉਲਟਿ = ਉਲਟਾ ਕੇ ਪ੍ਰਭੂ ਵੱਲ ਪਰਾਵੈ = ਪਾਉਂਦੇ ਹਨ।

ਗੁਰਮੁਖ ਜਨ ਗੁਰਾਂ ਦੀ ਬਾਣੀ ਪੜ੍ਹਦੇ ਅਤੇ ਨਾਦੁ = ਵਾਜਿਆਂ ਨੂੰ ਵਜਾਵੈ = ਵਜਾਉਂਦੇ ਹੋਏ ਕੀਰਤਨ ਕਰਦੇ ਰਹਿੰਦੇ ਹਨ **ਅਥਵਾ** ਗੁਰਮੁਖ ਬਾਣੀ ਦਾ ਹੀ ਵਾਜਾ ਵਜਾਉਂਦੇ ਹਨ **ਅਥਵਾ** ਗੁਰਮੁਖਾਂ ਦੀ ਬਾਣੀ ਨਾਦੁ = ਬ੍ਰਹਮ ਨੂੰ ਵਜਾਵੈ = ਪ੍ਰਗਟ ਕਰਨ ਵਾਲੀ ਹੁੰਦੀ ਹੈ।

## ਗੁਰਮੁਖਿ ਸਚਿ ਰਤੇ ਬੈਰਾਗੀ; ਨਿਜ ਘਰਿ ਵਾਸਾ ਪਾਇਦਾ ॥੨॥

ਗੁਰਮੁਖ ਜਨ ਸਾਚਿ = ਸੱਚੇ ਨਾਮ ਵਿਚ ਰਤੇ = ਰੰਗੇ ਹੋਏ ਸੰਸਾਰ ਤੋਂ ਬੈਰਾਗੀ = ਵੈਰਾਗਵਾਨ ਹੁੰਦੇ ਹਨ, ਇਸ ਕਰਕੇ ਉਨ੍ਹਾਂ ਦਾ ਮਨ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਪਾਇਦਾ = ਪਾਉਣਾ ਕਰਦਾ ਹੈ ॥੨॥

## ਗੁਰ ਕੀ ਸਾਖੀ; ਅੰਮ੍ਰਿਤ ਭਾਖੀ ॥ ਸਚੈ ਸਬਦੇ; ਸਚੁ ਸੁਭਾਖੀ ॥

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਕੀ = ਦੀ ਸਾਖੀ = ਸਿੱਖਿਆ ਪ੍ਰਾਪਤ ਕਰਕੇ ਅੰਮ੍ਰਿਤ ਰੂਪ ਜਾਣ ਕੇ ਭਾਖੀ = ਉਚਾਰਨਾ ਕੀਤੀ ਹੈ।

ਉਹ ਸੱਚੇ ਗੁਰਾਂ ਦੇ ਸਬਦੇ = ਉਪਦੇਸ਼ ਕਰਕੇ ਸੱਚੇ ਅਧਿਕਾਰੀਆਂ ਕੋਲ ਸੁਭਾਖੀ = ਭਲੀ ਪ੍ਰਕਾਰ ਉਚਾਰਣ ਕਰਦੇ ਹਨ **ਅਥਵਾ** ਉਹ ਸੱਚੀ ਸਿੱਖਿਆ ਨਿਸਚੇ ਕਰਕੇ ਸੱਚੇ ਸਬਦੇ = ਬ੍ਰਹਮ ਦੇ ਤਾਈਂ ਕਥਨ ਕਰਨ ਵਾਲੀ ਹੈ।

## ਸਦਾ ਸਚਿ ਰੰਗਿ ਰਾਤਾ ਮਨੁ ਮੇਰਾ; ਸਚੇ ਸਚਿ ਸਮਾਇਦਾ ॥੩॥

ਮੇਰਾ ਵੀ ਮਨੁ = ਹਿਰਦਾ ਸਦਾ = ਹਮੇਸ਼ਾਂ ਸਚਿ = ਸੱਚੇ ਪ੍ਰਭੂ ਦੇ ਰੰਗਿ = ਪ੍ਰੇਮ, ਅਨੰਦ ਵਿਚ ਰਾਤਾ = ਰੰਗਿਆ ਗਿਆ ਹੈ, ਇਸ ਲਈ ਸਚਿ = ਨਿਸਚੇ ਕਰਕੇ ਸਚੇ = ਸੱਚ ਸਰੂਪ ਵਿਚ ਸਮਾਇਦਾ = ਸਮਾ ਜਾਵੇਗਾ ॥੩॥

## ਗੁਰਮੁਖਿ ਮਨੁ ਨਿਰਮਲੁ; ਸਤ ਸਰਿ ਨਾਵੈ ॥ ਮੈਲੁ ਨ ਲਾਗੈ; ਸਚਿ ਸਮਾਵੈ ॥

('ਨਾਵੈ' ਭਾਰਾ ਬੋਲੋ)

ਗੁਰਮੁਖਾਂ ਦਾ ਮਨੁ = ਹਿਰਦਾ ਮਲ, ਵਿਖੇਪ, ਅਵਰਨ ਦੀ ਮੈਲ ਤੋਂ ਰਹਿਤ ਨਿਰਮਲ = ਸ਼ੁੱਧ ਹੈ ਅਤੇ ਉਹ ਸਤ = ਸੱਚੇ ਸਤਸੰਗਤ ਰੂਪੀ ਸਰਿ = ਸਰੋਵਰ ਵਿਚ ਸਤਿਗੁਰਾਂ ਦਾ ਧਿਆਨ ਕਰਨ ਰੂਪ ਨਾਵੈ = ਨਹਾਉਂਦੇ ਰਹਿੰਦੇ ਹਨ।

**ਅਥਵਾ** ਸਤ ਸਰੂਪ ਰੂਪੀ ਸਰੋਵਰ ਵਿਚ ਸ੍ਰਵਣ ਮੰਨਣ ਤੇ ਨਿਧਿਆਸਣ ਰੂਪ ਇਸ਼ਨਾਨ ਕਰਦੇ ਰਹਿੰਦੇ ਹਨ।

ਉਨ੍ਹਾਂ ਦੇ ਹਿਰਦੇ ਵਿਚ ਅਵਿੱਦਿਆ, ਮਲ ਵਿਖੇਪ ਤੇ ਅਵਰਨ ਰੂਪੀ ਮੈਲੁ = ਮਲੀਨਤਾਈ ਨਹੀਂ ਲੱਗਦੀ, ਉਹ ਅੰਤ ਨੂੰ ਸੱਚ ਸਰੂਪ ਵਿਚ ਸਮਾਵੈ = ਅਭੇਦ ਹੋ ਜਾਂਦੇ ਹਨ।

## ਸਚੋ ਸਚੁ ਕਮਾਵੈ ਸਦ ਹੀ; ਸਚੀ ਭਗਤਿ ਦ੍ਰਿੜਾਇਦਾ ॥੪॥

ਉਹ ਸੱਚੇ ਦਾ ਸ੍ਰਵਣ, ਸੱਚੇ ਦਾ ਮੰਨਣ ਅਤੇ ਸੱਚੇ ਦਾ ਨਿਧਿਆਸਣ ਕਰਨ ਰੂਪ ਸਦ = ਹਮੇਸ਼ਾਂ ਹੀ ਕਮਾਵੈ = ਕਮਾਈ ਕਰਦੇ ਹਨ **ਅਥਵਾ** ਨਿਸਚੇ ਕਰਕੇ ਹਮੇਸ਼ਾਂ ਸੱਚ ਨੂੰ ਹੀ ਕਮਾਉਣਾ ਕਰਦੇ ਹਨ, ਉਹ ਆਪ ਵੀ ਸੱਚੀ ਭਗਤੀ ਕਰਦੇ ਹਨ ਅਤੇ ਹੋਰਨਾਂ ਨੂੰ ਵੀ ਸੱਚੀ ਭਗਤੀ ਦ੍ਰਿੜਾਇਦਾ = ਦ੍ਰਿੜ੍ਹ ਕਰਵਾਉਂਦੇ ਹਨ ॥੪॥

## ਗੁਰਮੁਖਿ ਸਚੁ ਬੈਣੀ; ਗੁਰਮੁਖਿ ਸਚੁ ਨੈਣੀ ॥
## ਗੁਰਮੁਖਿ; ਸਚੁ ਕਮਾਵੈ ਕਰਣੀ ॥

ਗੁਰਮੁਖਾਂ ਦੇ ਬੈਣੀ = ਬਚਨਾਂ ਵਿਚ ਵੀ ਸਚੁ = ਸੱਚਾ ਪ੍ਰਭੂ ਵੱਸਦਾ ਹੈ, ਗੁਰਮੁਖਾਂ ਦੇ ਨੈਣੀ = ਨੇਤ੍ਰਾਂ ਵਿਚ ਵੀ ਸਚੁ = ਸੱਚਾ ਪ੍ਰਭੂ ਵੱਸਦਾ ਹੈ **ਅਥਵਾ** ਗੁਰਮੁਖ ਜਨ ਸੱਚੇ ਬਚਨ ਬੋਲਦੇ ਹਨ, ਗੁਰਮੁਖ ਨੇਤ੍ਰਾਂ ਨਾਲ ਵੀ ਸੱਚੇ ਪ੍ਰਭੂ ਦੇ ਦਰਸ਼ਨ ਕਰਦੇ ਹਨ।

ਗੁਰਮੁਖ ਜਨ ਸੱਚ ਦੀ ਪ੍ਰਾਪਤੀ ਵਾਲੀ ਭਗਤੀ ਰੂਪੀ ਕਰਣੀ ਕਮਾਵੈ = ਕਮਾਉਂਦੇ ਹਨ।

## ਸਦ ਹੀ ਸਚੁ ਕਹੈ ਦਿਨੁ ਰਾਤੀ; ਅਵਰਾ ਸਚੁ ਕਹਾਇਦਾ ॥੫॥

ਗੁਰਮੁਖ ਜਨ ਦਿਨ ਰਾਤ ਸਦ = ਹਮੇਸ਼ਾਂ ਹੀ ਸੱਚੇ ਬਚਨ ਕਹੈ = ਕਥਨ ਕਰਦੇ ਹਨ **ਵਾ:** ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਦੀ ਪ੍ਰਾਪਤੀ ਲਈ ਸਦਾ ਸੱਚੇ ਨਾਮ ਨੂੰ ਹੀ ਕਹਿੰਦੇ ਹਨ ਅਤੇ ਅਵਰਾ = ਹੋਰਨਾਂ ਪਾਸੋਂ ਵੀ ਸਚੁ = ਸੱਚਾ ਨਾਮ ਕਹਾਇਦਾ = ਕਹਾਉਣਾ ਕਰਦੇ ਹਨ ॥੫॥

## ਗੁਰਮੁਖਿ; ਸਚੀ ਊਤਮ ਬਾਣੀ ॥ ਗੁਰਮੁਖਿ; ਸਚੋ ਸਚੁ ਵਖਾਣੀ ॥

ਗੁਰਮੁਖਾਂ ਦੀ ਬਾਣੀ ਸਚੀ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਅਤੇ ਮਨ ਨੂੰ ਊਤਮ = ਸ੍ਰੇਸ਼ਟ ਬਣਾਉਣ ਵਾਲੀ ਹੈ **ਵਾ:** ਗੁਰਾਂ ਦੀ ਬਾਣੀ ਸੱਚੀ ਅਤੇ ਸ੍ਰੇਸ਼ਟ ਹੈ।

**ਅਥਵਾ** ਬੇਦ ਤਿੰਨਾਂ ਗੁਣਾਂ ਦਾ ਕਥਨ ਕਰਦੇ ਹਨ ਪਰ ਗੁਰਮੁਖਾਂ ਦੀ ਸੱਚੀ ਬਾਣੀ ਤਿੰਨਾਂ ਗੁਣਾਂ ਤੋਂ ਪਰ੍ਹੇ ਚੌਥੇ ਤੁਰੀਆ ਪਦ ਦੀ ਪ੍ਰਾਪਤੀ ਕਰਾਉਣ ਵਾਲੀ ਹੈ।

ਗੁਰਮੁਖ ਜਨ ਸਚੁ = ਨਿਸਚੇ ਕਰਕੇ ਸਚੋ = ਸੱਚ ਸਰੂਪ ਦਾ ਹੀ ਵਖਾਣੀ = ਕਥਨ ਕਰਦੇ ਹਨ **ਅਥਵਾ** ਗੁਰਮੁਖਾਂ ਦੇ ਹਿਰਦੇ ਵਿਚ ਵੀ ਸੱਚ ਹੈ ਅਤੇ ਰਸਨਾ ਕਰਕੇ ਵੀ ਸੱਚ ਦਾ ਕਥਨ ਕਰਦੇ ਹਨ।

## ਗੁਰਮੁਖਿ ਸਦ ਸੇਵਹਿ ਸਚੋ ਸਚਾ; ਗੁਰਮੁਖਿ ਸਬਦੁ ਸੁਣਾਇਦਾ ॥੬॥

ਗੁਰਮੁਖ ਜਨ ਸਦ = ਹਮੇਸ਼ਾਂ ਮਨ ਕਰਕੇ ਵੀ ਸੱਚਾ ਤੇ ਬਾਣੀ ਕਰਕੇ ਵੀ ਸੱਚਾ ਪ੍ਰਭੂ ਸੇਵਹਿ = ਸੇਂਵਦੇ ਹਨ **ਵਾ:** ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਸੱਚੇ ਪ੍ਰਭੂ ਨੂੰ ਸੇਵਨਾ ਕਰਦੇ ਹਨ, ਗੁਰਮੁਖ ਜਨ ਹੋਰਨਾਂ ਨੂੰ ਵੀ ਬ੍ਰਹਮ ਸਰੂਪ ਦੀ ਸਿਖਿਆਤਤਾ ਵਾਸਤੇ ਗੁਰਾਂ ਦੇ ਸਬਦੁ = ਉਪਦੇਸ਼ ਸੁਣਾਇਦਾ = ਸੁਣਾਉਣਾ ਕਰਦੇ ਹਨ ॥੬॥

**[ਅੰਗ ੧੦੫੯]**

## ਗੁਰਮੁਖਿ ਹੋਵੈ; ਸੁ ਸੋਝੀ ਪਾਏ ॥ ਹਉਮੈ ਮਾਇਆ; ਭਰਮੁ ਗਵਾਏ ॥

ਜੋ ਗੁਰਮੁਖ = ਗੁਰੂ ਦੇ ਸਨਮੁਖ ਹੋਵੈ = ਹੁੰਦਾ ਹੈ, ਸੁ = ਉਹ ਆਪਣੇ ਆਤਮਿਕ ਜੀਵਨ ਦੀ ਸੋਝੀ = ਗਿਆਤ ਪਾਏ = ਪਾ ਲੈਂਦਾ ਹੈ।

ਉਹ ਹਉਮੈ = ਹੰਗਤਾ ਮਮਤਾ, ਮਾਇਆ ਤੇ ਸਰੂਪ ਦੇ ਭਰਮ ਨੂੰ ਵੀ ਗਵਾਏ = ਗੁਆ ਲੈਂਦਾ ਹੈ।

## ਗੁਰ ਕੀ ਪਉੜੀ ਊਤਮ ਊਚੀ; ਦਰਿ ਸਚੈ ਹਰਿ ਗੁਣ ਗਾਇਦਾ ॥੭॥

ਹੇ ਭਾਈ ! ਗੁਰਾਂ ਕੀ = ਦੀ ਭੂਮਿਕਾ, ਭਗਤੀ ਰੂਪੀ ਪੌੜੀ ਊਤਮ = ਸ੍ਰੇਸ਼ਟ ਅਤੇ ਉੱਚੀ ਹੈ, ਜੋ ਸੱਚੇ ਸਾਧਸੰਗਤ ਰੂਪੀ ਦਰਿ = ਦੁਆਰ ਵਿਚ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਹਰਿ = ਪਰਮੇਸ਼ਰ ਦੇ ਗੁਣ ਗਾਇਦਾ = ਗਾਉਂਦਾ ਹੈ, ਉਸਨੂੰ ਇਹ ਪੌੜੀ ਦੀ ਪ੍ਰਾਪਤੀ ਹੁੰਦੀ ਹੈ ॥੭॥

## ਗੁਰਮੁਖਿ; ਸਚੁ ਸੰਜਮੁ ਕਰਣੀ ਸਾਰੁ ॥ ਗੁਰਮੁਖਿ; ਪਾਏ ਮੋਖ ਦੁਆਰੁ ॥

ਗੁਰਮੁਖ ਸੱਚ ਬੋਲਦਾ ਹੈ, ਸੰਜਮੁ = ਇੰਦ੍ਰੀਆਂ ਦਾ ਦਮਨ ਅਤੇ ਸਾਰੁ = ਸ੍ਰੇਸ਼ਟ ਕਰਣੀ = ਕ੍ਰਿਆ, ਮਿਹਨਤ ਕਰਦਾ ਹੈ **ਅਥਵਾ** ਗੁਰਮੁਖ ਸੱਚ ਬੋਲਣ ਰੂਪ ਸੰਜਮ ਰੱਖਦਾ ਅਤੇ ਸ੍ਰੇਸ਼ਟ ਭਗਤੀ ਰੂਪੀ ਕਰਣੀ = ਕਮਾਈ ਕਰਦਾ ਹੈ।

ਗੁਰਮੁਖ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ (ਗਿਆਨ) ਪਾਏ = ਪਾ ਲੈਂਦਾ ਹੈ **ਅਥਵਾ** ਦੁਆਰਿਆਂ ਵਾਲੇ ਸੰਸਾਰ, ਸਰੀਰ ਤੋਂ ਮੁਕਤੀ ਪਾ ਲੈਂਦਾ ਹੈ।

## ਭਾਇ ਭਗਤਿ ਸਦਾ ਰੰਗਿ ਰਾਤਾ; ਆਪੁ ਗਵਾਇ ਸਮਾਇਦਾ ॥੮॥

ਗੁਰਮੁਖ ਸਦਾ = ਹਮੇਸ਼ਾਂ ਭਾਇ ਭਗਤਿ = ਪ੍ਰੇਮਾ-ਭਗਤੀ ਦੇ ਰੰਗਿ = ਅਨੰਦ ਵਿਚ ਰਾਤਾ = ਰੰਗਿਆ ਰਹਿੰਦਾ ਹੈ, ਉਹ ਆਪੁ = ਆਪਾ-ਭਾਵ (ਹੰਕਾਰ) ਗਵਾਇ = ਗੁਆ ਕੇ ਵਾਹਿਗੁਰੂ ਦੇ ਸਰੂਪ ਵਿਚ ਸਮਾਇਦਾ = ਸਮਾ, ਅਭੇਦ ਹੋ ਜਾਂਦਾ ਹੈ ॥੮॥

## ਗੁਰਮੁਖਿ ਹੋਵੈ; ਮਨੁ ਖੋਜਿ ਸੁਣਾਏ ॥ ਸਚੈ ਨਾਮਿ; ਸਦਾ ਲਿਵ ਲਾਏ ॥

ਜੋ ਗੁਰਮੁਖ ਹੋਵੈ = ਹੁੰਦਾ ਹੈ, ਉਹ ਆਪਣੇ ਮਨ ਨੂੰ ਖੋਜਿ = ਢੂੰਢ ਕੇ ਫੇਰ ਹੋਰਨਾਂ ਤਾਈਂ ਮਨ ਦੇ ਰੋਕਣ, ਖੋਜਣ ਦੀ ਸਿੱਖਿਆ ਸੁਣਾਏ = ਸੁਣਾਉਂਦਾ ਹੈ।

ਗੁਰਮੁਖ ਪਰਮੇਸ਼ਰ ਦੇ ਸੱਚੇ ਨਾਮ ਵਿਚ ਸਦਾ = ਹਮੇਸ਼ਾਂ ਆਪਣੀ ਲਿਵ = ਬਿਰਤੀ ਲਾਏ = ਲਗਾ ਕੇ ਰੱਖਦਾ ਹੈ ਅਤੇ ਐਸਾ ਨਿਸਚਾ ਕਰਦਾ ਹੈ ਕਿ :

**ਜੋ ਤਿਸੁ ਭਾਵੈ ਸੋਈ ਕਰਸੀ; ਜੋ ਸਚੇ ਮਨਿ ਭਾਇਦਾ ॥੯॥**

ਜੋ = ਜਿਹੜਾ ਕੁਝ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਸੋਈ = ਉਹੋ ਹੀ ਤਿੰਨਾਂ ਕਾਲਾਂ ਵਿਚ ਕਰਸੀ = ਕਰਦਾ ਹੈ ਅਤੇ ਜਗਤ ਵਿਚ ਉਹੋ ਕੁਝ ਹੀ ਵਾਪਰ ਰਿਹਾ ਹੈ ਜੋ = ਜਿਹੜਾ ਕੁਝ ਸੱਚੇ ਪ੍ਰਭੂ ਦੇ ਮਨਿ = ਹਿਰਦੇ ਵਿਚ ਭਾਇਦਾ = ਭਾਉਂਦਾ ਹੈ ॥੯॥

**ਜਾ ਤਿਸੁ ਭਾਵੈ; ਸਤਿਗੁਰੂ ਮਿਲਾਏ ॥ ਜਾ ਤਿਸੁ ਭਾਵੈ; ਤਾ ਮੰਨਿ ਵਸਾਏ ॥**

ਜਾ = ਜਦੋਂ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਅ ਜਾਂਦਾ ਹੈ, ਤਦੋਂ ਸਤਿਗੁਰਾਂ ਦੇ ਨਾਲ ਮਿਲਾਏ = ਮਿਲਾਉਂਦਾ ਹੈ।

ਜਾ = ਜਦੋਂ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਤਾ = ਤਦੋਂ ਗੁਰਾਂ ਦਾ ਉਪਦੇਸ਼ ਮੰਨਿ = ਹਿਰਦੇ ਵਿਚ ਵਸਾਏ = ਵਸਾ ਦਿੰਦਾ ਹੈ।

**ਆਪਣੈ ਭਾਣੈ ਸਦਾ ਰੰਗਿ ਰਾਤਾ; ਭਾਣੈ ਮੰਨਿ ਵਸਾਇਦਾ ॥੧੦॥**

ਉਹ ਆਪਣੇ = ਆਪ ਦੇ ਭਾਣੈ = ਹੁਕਮ, ਖ਼ਿਆਲ ਅਨੁਸਾਰ ਸਦਾ = ਹਮੇਸ਼ਾਂ ਰੰਗਿ = ਅਨੰਦ ਵਿਚ ਰਾਤਾ = ਰੰਗਿਆ ਰਹਿੰਦਾ ਹੈ ਅਤੇ ਭਾਣੈ = ਹੁਕਮ ਅਨੁਸਾਰ ਹੀ ਗੁਰਮੁਖਾਂ ਦੇ ਮੰਨਿ = ਹਿਰਦੇ ਵਿਚ ਆਪਣਾ ਨਾਮ ਵਸਾਇਦਾ = ਵਸਾਉਂਦਾ ਹੈ ॥੧੦॥

**ਮਨ ਹਠਿ ਕਰਮ ਕਰੇ; ਸੋ ਛੀਜੈ ॥ ਬਹੁਤੇ ਭੇਖ ਕਰੇ; ਨਹੀ ਭੀਜੈ ॥**

ਜੋ ਮਨਹਠਿ = ਮਨ ਦੀ ਜ਼ਿਦ ਕਰਕੇ ਕਰਮ ਕਾਂਡ ਕਰੇ = ਕਰਦਾ ਹੈ, ਸੋ = ਉਹ ਆਤਮਿਕ ਜੀਵਨ ਵੱਲੋਂ ਛੀਜੈ = ਨਾਸ਼ ਹੁੰਦਾ ਜਾਂਦਾ ਹੈ।

ਉਹ ਬਹੁਤੇ = ਬੇਅੰਤ ਭੇਖ = ਲਿਬਾਸ ਧਾਰਨ ਕਰੇ = ਕਰਦਾ ਹੈ, ਪਰੰਤੂ ਇਸ ਨਾਲ ਉਸ ਉੱਪਰ ਵਾਹਿਗੁਰੂ ਭੀਜੈ = ਪ੍ਰਸੰਨ ਨਹੀਂ ਹੁੰਦਾ।

**ਬਿਖਿਆ ਰਾਤੇ ਦੂਖੁ ਕਮਾਵਹਿ; ਦੂਖੇ ਦੂਖਿ ਸਮਾਇਦਾ ॥੧੧॥**

ਜੋ ਪੁਰਖ ਬਿਖਿਆ = ਵਿਸ਼ਿਆਂ, ਮਾਇਆ ਵਿਚ ਰਾਤੇ = ਰੰਗੇ ਹੋਏ ਹਨ, ਉਹ ਕਿਸੇ ਨੂੰ ਦੁਖ ਦੇਣ ਰੂਪ ਦੁਖ ਹੀ ਕਮਾਵਹਿ = ਕਮਾਉਂਦੇ ਹਨ ਅਤੇ ਦੁਖਾਂ ਵਿਚ ਫਸੇ ਹੋਏ ਦੁਖਾਂ ਵਿਚ ਹੀ ਸਮਾਇਦਾ = ਸਮਾ ਜਾਂਦੇ ਹਨ ॥੧੧॥

**ਗੁਰਮੁਖਿ ਹੋਵੈ; ਸੁ ਸੁਖੁ ਕਮਾਏ ॥ ਮਰਣ ਜੀਵਣ ਕੀ; ਸੋਝੀ ਪਾਏ ॥**

ਜੋ ਗੁਰਮੁਖ ਹੋਵੈ = ਹੁੰਦਾ ਹੈ, ਸੁ = ਉਹ ਸੁਖ ਸਰੂਪ ਪਰਮੇਸ਼ਰ ਦੇ ਨਾਮ ਨੂੰ ਕਮਾਏ = ਕਮਾਉਣਾ ਕਰਦਾ ਹੈ।

ਉਹੋ ਹੀ ਮਰਣ ਤੇ ਜੀਵਣ = ਜਿਉਣ ਕੀ = ਦੀ ਸੋਝੀ = ਗਿਆਤ ਪਾਏ = ਪਾਉਂਦਾ ਹੈ ਭਾਵ ਇਹ ਸਮਝਦਾ ਹੈ ਕਿ ਪ੍ਰਭੂ ਦਾ ਨਾਮ ਭੁੱਲਣ ਨਾਲ ਮਰਨਾ ਤੇ ਨਾਮ ਸਿਮਰਣ ਨਾਲ ਜੀਉਣਾ ਹੈ ਜੈਸਾ ਕਿ :

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਅੰਗ ੧੩੬੧)*

## ਮਰਣੁ ਜੀਵਣੁ, ਜੋ ਸਮ ਕਰਿ ਜਾਣੈ; ਸੋ ਮੇਰੇ ਪ੍ਰਭ ਭਾਇਦਾ ॥੧੨॥

ਮਰਣ ਅਤੇ ਜੀਵਣੁ = ਜਿਉਣ ਨੂੰ ਜੋ = ਜਿਹੜਾ ਪੁਰਖ ਸਮ = ਬਰਾਬਰ ਕਰਿ = ਕਰਕੇ ਜਾਣੈ = ਜਾਣਦਾ ਹੈ **ਵਾ:** ਜੀਵਤ-ਭਾਵ ਵੱਲੋਂ ਮਰ ਕੇ ਜੋ ਸਭ ਵਿਚ ਸਮਾਨ ਬਿਰਤੀ ਕਰਕੇ ਜਾਣਦਾ ਹੈ ਸੋ = ਉਹ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਇਦਾ = ਚੰਗਾ ਲੱਗਦਾ ਹੈ ॥੧੨॥

## ਗੁਰਮੁਖਿ ਮਰਹਿ; ਸੁ ਹਹਿ ਪਰਵਾਣੁ ॥ ਆਵਣ ਜਾਣਾ; ਸਬਦੁ ਪਛਾਣੁ ॥

ਜੋ ਗੁਰਮੁਖ ਮਰਹਿ = ਮਰ ਜਾਂਦਾ ਭਾਵ ਸਰੀਰ ਛੱਡ ਜਾਂਦਾ ਹੈ, ਸੁ = ਉਹ ਤਾਂ ਵੀ ਪ੍ਰਭੂ ਦੇ ਦਰ ਉਪਰ ਪਰਵਾਣੁ = ਪ੍ਰਵਾਨਨੀਕ ਹਹਿ = ਹੈ **ਅਥਵਾ** ਜੋ ਮੁਖੀ ਗੁਰਾਂ ਦੁਆਰਾ ਜੀਵਤ-ਭਾਵ ਤੋਂ ਮਰ ਜਾਂਦਾ ਹੈ, ਉਹ ਪ੍ਰਭੂ ਦੇ ਸਰੂਪ ਵਿਚ ਅਭੇਦ ਹੋਣ ਕਰਕੇ ਲੋਕ-ਪ੍ਰਲੋਕ ਵਿਚ ਪਰਵਾਣੁ = ਸਫਲ ਜੀਵਨ ਵਾਲਾ ਹੈ।

ਉਸ ਨੇ ਸੰਸਾਰ ਵਿਚ ਆਵਣ ਜਾਣਾ = ਆਉਣਾ ਜਾਣਾ ਭਾਵ ਜੰਮਣ ਮਰਣ ਦੀ ਗਤੀ ਨੂੰ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਪਛਾਣੁ = ਪਹਿਚਾਣ ਲਿਆ ਹੈ ਕਿ ਵਾਸ਼ਨਾ ਕਰਕੇ ਹੀ ਆਉਣਾ ਜਾਣਾ ਹੈ।

## ਮਰੈ ਨ ਜੰਮੈ ਨਾ ਦੁਖੁ ਪਾਏ; ਮਨ ਹੀ ਮਨਹਿ ਸਮਾਇਦਾ ॥੧੩॥

ਉਹ ਗੁਰਮੁਖ ਚੇਤਨ ਸਰੂਪ ਹੋਣ ਕਾਰਨ ਨਾ ਮੌਤ ਕਰਕੇ ਮਰਦਾ ਹੈ ਨਾ ਵਾਸ਼ਨਾ ਕਰਕੇ ਜੰਮੈ = ਜੰਮਦਾ ਹੈ ਅਤੇ ਨਾ ਹੀ ਨਰਕ, ਜੂਨਾਂ ਆਦਿ ਦਾ ਦੁੱਖ ਪਾਏ = ਪਾਉਂਦਾ ਹੈ, ਉਹ ਗੁਰਾਂ ਦੇ ਮਨ = ਮੰਤ੍ਰ ਕਰਕੇ ਮਨ ਦੇ ਅੰਦਰ ਹੀ ਵਾਹਿਗੁਰੂ ਦੀ ਜੋਤ ਵਿਚ ਸਮਾਇਦਾ = ਸਮਾ, ਲੀਨ ਹੋ ਜਾਂਦਾ ਹੈ ॥੧੩॥

## ਸੇ ਵਡਭਾਗੀ; ਜਿਨੀ ਸਤਿਗੁਰੁ ਪਾਇਆ ॥
## ਹਉਮੈ ਵਿਚਹੁ; ਮੋਹੁ ਚੁਕਾਇਆ ॥

ਹੇ ਭਾਈ ! ਸੇ = ਉਹ ਪੁਰਖ ਵਡਭਾਗੀ = ਵੱਡੇ ਭਾਗਾਂ ਵਾਲੇ ਹਨ, ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ।

ਅਤੇ ਸਤਿਗੁਰਾਂ ਦੀ ਕਿਰਪਾ, ਉਪਦੇਸ਼ ਦੀ ਕਮਾਈ ਕਰਕੇ ਆਪਣੇ ਅੰਤਹਕਰਣ ਦੇ ਵਿਚਹੁ = ਅੰਦਰੋਂ ਦੇਹ ਦੀ ਹਉਮੈ ਹੰਗਤਾ ਮਮਤਾ ਅਤੇ ਸੰਬੰਧੀਆਂ ਆਦਿ ਦੇ ਮੋਹ ਨੂੰ ਚੁਕਾਇਆ = ਚੁੱਕ ਦਿੱਤਾ ਹੈ।

## ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ; ਦਰਿ ਸਚੈ ਸੋਭਾ ਪਾਇਦਾ ॥੧੪॥

ਉਨ੍ਹਾਂ ਦਾ ਮਨੁ = ਹਿਰਦਾ ਨਿਰਮਲੁ = ਉੱਜਲ ਹੋ ਜਾਂਦਾ ਹੈ ਅਤੇ ਫਿਰਿ = ਮੁੜ ਕੇ ਉਨ੍ਹਾਂ ਨੂੰ ਪਾਪਾਂ, ਹੰਗਤਾ ਆਦਿ ਦੀ ਮੈਲੁ = ਮਲੀਨਤਾਈ ਨਹੀਂ ਲਾਗੈ = ਲੱਗਦੀ, ਉਨ੍ਹਾਂ ਦਾ ਜੀਵਾਤਮਾ ਸੱਚੇ ਸਚਖੰਡ ਰੂਪੀ ਦਰਿ = ਦੁਆਰ ਵਿਚ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਸੋਭਾ = ਵਡਿਆਈ ਪਾਇਦਾ = ਪਾਉਣਾ ਕਰਦਾ ਹੈ ॥੧੪॥

## ਆਪੇ ਕਰੇ; ਕਰਾਏ ਆਪੇ ॥ ਆਪੇ ਵੇਖੈ; ਥਾਪਿ ਉਥਾਪੇ ॥

ਉਹ ਪ੍ਰਭੂ ਆਪ ਹੀ ਸਭ ਖ਼ਲਕਤ ਪੈਦਾ ਕਰੇ = ਕਰਦਾ ਹੈ ਅਤੇ ਆਪ ਹੀ ਜੀਵਾਂ ਪਾਸੋਂ ਕਿਰਿਆ ਕਰਾਏ = ਕਰਾਉਂਦਾ ਹੈ **ਅਥਵਾ** ਆਪ ਹੀ ਗੁਰੂ ਰੂਪ ਹੋ ਕੇ ਸਿੱਖ ਨੂੰ ਉਪਦੇਸ਼ ਕਰਦਾ ਹੈ ਅਤੇ ਆਪ ਹੀ ਸਿੱਖ ਪਾਸੋਂ ਅਭਿਆਸ ਕਰਾਉਂਦਾ ਹੈ।

ਓਹ ਪ੍ਰਭੂ ਆਪੇ = ਆਪ ਹੀ ਪੈਦਾ ਕੀਤੀ ਖ਼ਲਕਤ ਨੂੰ ਪਾਲਣਾ ਕਰਕੇ ਵੇਖੈ = ਵੇਖਦਾ ਹੈ, ਇਸ ਤਰ੍ਹਾਂ ਆਪ ਹੀ ਸੰਸਾਰ ਨੂੰ ਥਾਪਿ = ਇਸਥਿਤ ਕਰਕੇ ਉਸਨੂੰ ਉਥਾਪੇ = ਪੁੱਟਣਾ, ਨਾਸ਼ ਕਰਦਾ ਹੈ **ਵਾ:** ਜਿਸ ਦੇ ਅੰਦਰ ਦੈਵੀ ਗੁਣਾਂ ਨੂੰ ਥਾਪ ਦਿੰਦਾ ਹੈ, ਉਸ ਦੇ ਅੰਦਰੋਂ ਆਸੁਰੀ ਸੰਪਦਾ ਨੂੰ ਪੁੱਟ ਦਿੰਦਾ ਹੈ।

## ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ; ਸਚੁ ਸੁਣਿ ਲੇਖੈ ਪਾਇਦਾ ॥੧੫॥

ਗੁਰਮੁਖਾਂ ਦੀ ਕੀਤੀ ਹੋਈ ਸੇਵਾ = ਟਹਿਲ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਉਂਦੀ ਹੈ, ਜੋ ਸਚੁ = ਸੱਚੇ ਨਾਮ ਨੂੰ ਸੁਣਿ = ਸ੍ਰਵਣ ਕਰਦਾ ਹੈ ਉਸਨੂੰ ਪ੍ਰਭੂ ਲੇਖੈ = ਪਰਵਾਨਗੀ ਵਿਚ ਪਾਇਦਾ = ਪਾਉਣਾ ਕਰਦਾ ਹੈ ॥੧੫॥

## ਗੁਰਮੁਖਿ; ਸਚੋ ਸਚੁ ਕਮਾਵੈ ॥ ਗੁਰਮੁਖਿ ਨਿਰਮਲੁ; ਮੈਲੁ ਨ ਲਾਵੈ ॥

ਗੁਰਮੁਖ ਜਨ ਸਚੋ ਸਚੁ = ਨਿਰੋਲ ਸੱਚ **ਵਾ:** ਸਚੋ = ਨਿਸਚੇ ਕਰਕੇ ਸੱਚੇ ਉਪਦੇਸ਼ ਨੂੰ ਕਮਾਵੈ = ਕਮਾਉਣਾ ਕਰਦਾ ਹੈ।

ਗੁਰਮੁਖ ਨਿਰਮਲੁ = ਉੱਜਲ ਚਿੱਤ ਵਾਲਾ ਹੁੰਦਾ ਹੈ, ਉਹ ਆਪਣੇ ਮਨ ਨੂੰ ਪਾਪਾਂ, ਹੰਗਤਾ ਦੀ ਮੈਲੁ = ਮਲੀਨਤਾਈ ਨਹੀਂ ਲਾਵੈ = ਲਾਉਂਦਾ।

## ਨਾਨਕ ਨਾਮਿ ਰਤੇ ਵੀਚਾਰੀ; ਨਾਮੇ ਨਾਮਿ ਸਮਾਇਦਾ ॥੧੬॥੧॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਪ੍ਰਭੂ ਦੇ ਨਾਮ ਵਿਚ ਰਤੇ = ਰੰਗੇ ਜਾਂਦੇ ਹਨ, ਉਹ ਪੂਰਨ ਵੀਚਾਰੀ = ਵਿਚਾਰਵਾਨ ਹਨ, ਉਨ੍ਹਾਂ ਦਾ ਮਨ ਪ੍ਰਭੂ ਦੇ ਨਾਮੇ = ਨਾਮ ਕਰਕੇ ਉਸ ਨਾਮਿ = ਨਾਮੀ ਪ੍ਰਭੂ ਵਿਚ ਸਮਾਇਦਾ = ਅਭੇਦ ਹੋਇਆ ਰਹਿੰਦਾ ਹੈ ॥੧੬॥੧॥੧੫॥

## ਮਾਰੂ ਮਹਲਾ ੩ ॥

## ਆਪੇ ਸ੍ਰਿਸਟਿ; ਹੁਕਮਿ ਸਭ ਸਾਜੀ ॥ ਆਪੇ ਥਾਪਿ; ਉਥਾਪਿ ਨਿਵਾਜੀ ॥

ਪਰਮੇਸ਼ਰ ਨੇ ਆਪ ਹੀ ਸਾਰੀ ਸ੍ਰਿਸਟਿ = ਸ੍ਰਿਸ਼ਟੀ ਆਪਣੇ ਹੁਕਮ ਵਿਚ ਸਾਜੀ = ਸਾਜਣਾ ਕੀਤੀ ਹੈ, ਆਪੇ = ਆਪ ਹੀ ਥਾਪਿ = ਇਸਥਿਤ ਕਰਕੇ, ਉਥਾਪਿ = ਪੁੱਟਦਾ, ਨਾਸ਼ ਕਰਦਾ ਹੈ ਅਤੇ ਆਪ ਹੀ ਨਿਵਾਜੀ = ਨਿਵਾਜਣਾ, ਵਡਿਆਉਣਾ ਕਰਦਾ ਹੈ।

**ਅਥਵਾ** ਪ੍ਰਭੂ ਨੇ ਆਪ ਹੀ ਆਪਣੇ ਹੁਕਮ ਦੁਆਰਾ ਜਿਸ ਦੇ ਅੰਦਰ ਦੈਵੀ ਸੰਪਦਾ ਰੂਪੀ ਸ੍ਰਿਸ਼ਟੀ ਰਚ ਦਿੱਤੀ ਹੈ, ਉਸਦੇ ਅੰਦਰੋਂ ਥਾਪੀ ਹੋਈ ਆਸੁਰੀ ਸੰਪਦਾ ਨੂੰ ਪੁੱਟ ਕੇ ਆਪਣੇ ਸਰੂਪ ਦੀ ਪ੍ਰਾਪਤੀ ਰੂਪ ਉਸਨੂੰ ਨਿਵਾਜਣਾ ਕਰਦਾ ਹੈ।

## ਆਪੇ ਨਿਆਉ ਕਰੇ ਸਭੁ ਸਾਚਾ; ਸਾਚੇ ਸਾਚਿ ਮਿਲਾਇਦਾ ॥੧॥

ਸਾਚਾ = ਸੱਚ ਸਰੂਪ ਪ੍ਰਭੂ ਆਪ ਹੀ ਸਭੁ = ਸਾਰਾ ਨਿਆਉ = ਇਨਸਾਫ਼ ਕਰੇ = ਕਰਦਾ ਹੈ, ਭਾਵ ਗੁਣਾਂ ਵਾਲਿਆਂ ਨੂੰ ਵਡਿਆਉਂਦਾ ਤੇ ਔਗੁਣਾਂ ਵਾਲਿਆਂ ਨੂੰ ਧਰਮ ਰਾਜੇ ਰਾਹੀਂ ਡੰਡ ਦਿਵਾਉਂਦਾ ਹੈ, ਸੱਚੇ ਨਾਮ ਜਪਣ ਵਾਲਿਆਂ ਨੂੰ ਆਪਣੇ ਸਾਚਿ = ਸੱਚ ਸਰੂਪ ਵਿਚ ਮਿਲਾਇਦਾ = ਮਿਲਾ ਲੈਂਦਾ ਹੈ ॥੧॥

## ਕਾਇਆ; ਕੋਟੁ ਹੈ ਆਕਾਰਾ ॥ ਮਾਇਆ ਮੋਹੁ; ਪਸਰਿਆ ਪਾਸਾਰਾ ॥

ਇਹ ਕਾਇਆ = ਦੇਹੀ ਇਕ ਕੋਟੁ = ਕਿਲ੍ਹੇ ਦੇ ਆਕਾਰਾ = ਆਕਾਰ ਵਾਂਗ ਹੈ।

ਇਸਦੇ ਦੁਆਲੇ ਮਾਇਆ ਦੇ ਮੋਹ ਦੀਆਂ ਕੰਧਾਂ ਹਨ ਜਿਨ੍ਹਾਂ ਦਾ ਬਹੁਤ ਪਾਸਾਰਾ = ਫੈਲਾਅ ਪਸਰਿਆ = ਫੈਲਿਆ ਹੋਇਆ ਹੈ।

## ਬਿਨੁ ਸਬਦੈ ਭਸਮੈ ਕੀ ਢੇਰੀ; ਖੇਹੂ ਖੇਹ ਰਲਾਇਦਾ ॥੨॥

ਗੁਰਾਂ ਦੇ ਸਬਦੈ = ਉਪਦੇਸ਼ ਕਮਾਏ ਤੋਂ ਬਿਨੁ = ਬਗ਼ੈਰ ਇਹ ਭਸਮੈ = ਸੁਆਹ ਕੀ = ਦੀ ਢੇਰੀ ਦੀ ਨਿਆਈਂ ਹੈ, ਇਹ ਖੇਹੂ = ਸੁਆਹ ਰੂਪੀ ਪੰਜਾਂ ਤੱਤਾਂ ਦੀ ਦੇਹੀ ਨੂੰ ਕਾਲ ਖੇਹ = ਸੁਆਹ ਵਿਚ ਰਲਾਇਦਾ = ਰੋਲਣਾ ਕਰਦਾ ਹੈ ॥੨॥

## ਕਾਇਆ; ਕੰਚਨ ਕੋਟੁ ਅਪਾਰਾ ॥ ਜਿਸੁ ਵਿਚਿ ਰਵਿਆ; ਸਬਦੁ ਅਪਾਰਾ ॥

ਉਹ ਕਾਇਆ = ਦੇਹੀ, ਬੁੱਧ ਅਪਾਰਾ = ਬੇਅੰਤ ਪ੍ਰਭੂ ਦੀ ਪ੍ਰਾਪਤੀ ਵਾਲੀ ਕੰਚਨ = ਸੋਨੇ ਦੇ ਕੋਟੁ = ਕਿਲ੍ਹੇ ਦੀ ਨਿਆਈਂ ਹੈ।

ਜਿਸ ਵਿਚਿ = ਅੰਦਰ ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲਾ ਗੁਰਾਂ ਦਾ ਸਬਦੁ = ਉਪਦੇਸ਼ ਰਵਿਆ = ਪਸਰਿਆ, ਵੱਸਿਆ ਹੋਇਆ ਹੈ।

**ਵਾ:** ਜਿਸ ਵਿਚ ਅਪਾਰ ਸ਼ਬਦ ਰਵਿਆ = ਉਚਾਰਣ ਹੁੰਦਾ ਹੈ।

## ਗੁਰਮੁਖਿ ਗਾਵੈ ਸਦਾ ਗੁਣ ਸਾਚੇ; ਮਿਲਿ ਪ੍ਰੀਤਮ ਸੁਖੁ ਪਾਇਦਾ ॥੩॥

ਗੁਰਮੁਖ = ਗੁਰੂ ਦੇ ਸਨਮੁਖ ਰਹਿਣ ਵਾਲਾ ਸਦਾ = ਹਮੇਸ਼ਾਂ ਸਾਚੇ = ਸੱਚੇ ਪ੍ਰਭੂ ਦੇ ਗੁਣ ਗਾਵੈ = ਗਾਉਂਦਾ ਰਹਿੰਦਾ ਹੈ, ਉਹ ਪ੍ਰੀਤਮ = ਪਿਆਰੇ ਗੁਰਾਂ ਨਾਲ ਮਿਲ ਕਰਕੇ ਆਤਮਿਕ ਸੁੱਖ ਨੂੰ ਪਾਇਦਾ = ਪਾਉਣਾ ਕਰਦਾ ਹੈ।

## ਕਾਇਆ ਹਰਿ ਮੰਦਰੁ; ਹਰਿ ਆਪਿ ਸਵਾਰੇ ॥

ਇਹ ਕਾਇਆ = ਦੇਹੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਮੰਦਰ ਹੈ, ਇਸ ਨੂੰ ਆਪਣੀ ਪ੍ਰਾਪਤੀ ਕਰਾਉਣ ਲਈ ਹਰਿ = ਪਰਮੇਸ਼ਰ ਆਪ ਹੀ ਸਵਾਰੇ = ਸੰਵਾਰਨਾ ਕਰਦਾ ਹੈ।

**ਦ੍ਰਿਸ਼ਟਾਂਤ :** ਇਸ ਤੁਕ ਵਿਚ ਜੋ ਦੇਹੀ ਨੂੰ ਹਰਿਮੰਦਰ ਆਖ ਕੇ ਸਿੱਖਿਆ ਬਖ਼ਸ਼ੀ ਹੈ, ਇਸ ਉੱਪਰ ਦ੍ਰਿਸ਼ਟਾਂਤ ਇਸ ਪ੍ਰਕਾਰ ਹੈ, ਜਿਵੇਂ ਪੰਥ ਉੱਤੇ ਆਏ ਬਿਪਤਾ ਦੇ ਸਮੇਂ ਤੁਰਕਾਂ ਨੇ ਹਰਿਮੰਦਰ ਸਾਹਿਬ 'ਤੇ ਕਬਜ਼ਾ ਕਰ ਲਿਆ ਸੀ, ਉਸ ਵੇਲੇ ਮੰਡਿਆਲੇ ਪਿੰਡ ਦਾ ਵਸਨੀਕ ਤੇ ਅੰਮ੍ਰਿਤਸਰ ਪਰਗਣੇ ਦਾ ਹਾਕਮ ਮੱਸਾ ਰੰਘੜ ਸ੍ਰੀ ਹਰਿਮੰਦਰ ਸਾਹਿਬ ਵਿਚ ਪਲੰਘਾ ਡਾਹ ਕੇ ਬੈਠ ਗਿਆ ਸੀ, ਜੋ ਉਥੇ ਪਵਿੱਤਰ ਅਸਥਾਨ ਨੂੰ ਅਪਵਿਤ੍ਰ ਕਰਨ ਲਈ ਸ਼ਰਾਬਾਂ ਤੇ ਹੁੱਕਾ ਪੀ ਰਿਹਾ ਸੀ ਅਤੇ ਵੇਸ਼ਵਾ ਦਾ ਨਾਚ ਦੇਖ ਰਿਹਾ ਸੀ। ਭਾਈ ਬਲਾਕਾ ਸਿੰਘ ਨੇ ਜਦੋਂ ਇਹ ਖ਼ਬਰ ਬੀਕਾਨੇਰ, ਬੁੱਢੇ ਜੌਹੜ ਜਾ ਕੇ ਦੱਸੀ। ਤਦ ਖ਼ਾਲਸੇ ਦੇ ਗੁਰਮਤਿ ਅਨੁਸਾਰ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਆ ਅਤੇ ਸੁੱਖਾ ਸਿੰਘ ਕੰਬੋਮਾੜੀ ਪਿੰਡ ਦੇ ਰਹਿਣ ਵਾਲੇ ਸਿੰਘ ਪੱਟੀ ਦੇ ਪੈਂਚ, ਲੰਬੜਦਾਰ ਬਣ ਕੇ ਪੈਸਿਆਂ ਦੇ ਥਾਂ ਠੀਕਰੀਆਂ ਇਕੱਠੀਆਂ ਕਰਕੇ ਇਸਨੂੰ ਸੋਧਣ ਲਈ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪਹੁੰਚੇ ਅਤੇ ਇਨ੍ਹਾਂ ਨੇ ਉਹ ਬੋਰੀ ਮੱਸੇ ਰੰਗੜ ਦੇ ਪਲੰਘ ਪਾਸ ਸੁੱਟੀ, ਜਿਸ ਵੇਲੇ ਸ਼ਰਾਬ ਨਾਲ ਰੱਜਿਆ ਹੋਇਆ ਮੱਸਾ ਰੰਗੜ ਖ਼ੁਸ਼ ਹੋ ਕੇ ਤੇ ਹੇਠਾਂ ਨੂੰ ਸਿਰ ਝੁਕਾ ਕੇ ਠੀਕਰੀਆਂ ਨੂੰ ਟੋਹ ਕੇ ਦੇਖਣ ਲੱਗਾ, ਤਦੋਂ ਉਸ ਵੇਲੇ ਭਾਈ ਮਹਿਤਾਬ ਸਿੰਘ ਨੇ ਵੱਡੀ ਤੇਗ਼ ਨਾਲ ਉਸਦਾ ਸਿਰ ਵੱਢ

ਦਿੱਤਾ, ਜੋ ਭਾਈ ਸੁੱਖਾ ਸਿੰਘ ਨੇ ਨੇਜ਼ੇ 'ਤੇ ਟੰਗ ਲਿਆ ਅਤੇ ਜੋ ਵੇਸ਼ਵਾ ਨੱਚ ਰਹੀ ਸੀ, ਉਹ ਖ਼ਾਲਸੇ ਦੀ ਸ਼ਰਨਾਗਤ ਹੋਈ ਕਿ ਮੇਰਾ ਕੋਈ ਕਸੂਰ ਨਹੀਂ ਹੈ, ਮੱਸੇ ਰੰਘੜ ਨਾਲ ਦੁਰਾਚਾਰ ਵਿਚ ਹੱਥ ਵਟਾਉਣ ਵਾਲੇ ਉਸਦੇ ਸਾਥੀ ਵੀ ਸੋਧ ਦਿੱਤੇ ਤੇ ਹਰਿਮੰਦਰ ਸਾਹਿਬ ਜੀ ਨੂੰ ਅਜ਼ਾਦ ਕਰਵਾਇਆ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਦੇਹ ਰੂਪੀ ਹਰਿਮੰਦਰ ਹੈ, ਜੋ ਕੇਵਲ ਹਰੀ ਦੀ ਪ੍ਰਾਪਤੀ ਵਾਲੀ ਪੂਜਾ ਦਾ ਅਸਥਾਨ ਹੈ, ਇਸ ਵਿਚ ਹੰਕਾਰ ਰੂਪੀ ਮੱਸੇ ਰੰਘੜ ਨੇ ਪਰਮੇਸ਼ਰ ਦੀ ਪੂਜਾ, ਸਿਫ਼ਤਿ-ਸਾਲਾਹ ਹਟਾ ਕੇ ਦੁਰਾਚਾਰ ਕਰਨਾ ਆਰੰਭ ਕਰ ਦਿੱਤਾ ਹੈ, ਜੋ ਤਿਸ੍ਰਾ ਰੂਪੀ ਤਮਾਕੂ ਤੇ ਮੈਂ ਰੂਪੀ ਸ਼ਰਾਬ ਪੀ ਰਿਹਾ ਹੈ, ਇਸ ਦੇਹੀ ਦੇ ਅੰਦਰ ਕੁਬੁੱਧ ਰੂਪੀ ਵੇਸ਼ਵਾ ਵਿਸ਼ਿਆਂ ਰੂਪੀ ਗਹਿਣੇ ਪਾ ਕੇ ਚੰਚਲਤਾ ਰੂਪ ਨੱਚਣਾ ਕਰ ਰਹੀ ਹੈ, ਇਸ ਨੂੰ ਸੋਧਣ ਲਈ ਪ੍ਰੇਮ ਰੂਪੀ ਬਲਾਕਾ ਸਿੰਘ ਖ਼ਾਲਸਾ ਪੰਥ ਰੂਪ ਗੁਰੂ ਗ੍ਰੰਥ ਸਾਹਿਬ ਜੀ ਕੋਲ ਜਾ ਕੇ ਪੁਕਾਰਿਆ ਕਿ ਇਸ ਦੇਹ ਰੂਪੀ ਹਰਿਮੰਦਰ ਦੀ ਐਸੀ ਬੇਅਦਬੀ ਹੋ ਰਹੀ ਹੈ, ਉਸ ਵੇਲੇ ਗੁਰੂ ਜੀ ਦੇ ਹੁਕਮ ਅਨੁਸਾਰ ਬਿਬੇਕ ਰੂਪੀ ਮਹਿਤਾਬ ਸਿੰਘ ਤੇ ਵੈਰਾਗ ਰੂਪੀ ਸੁੱਖਾ ਸਿੰਘ ਨੇ ਹੰਕਾਰ ਰੂਪੀ ਮੱਸੇ ਰੰਗੜ ਨੂੰ ਰਿੱਧੀਆਂ ਸਿੱਧੀਆਂ ਰੂਪ ਲਾਲਚ ਵਿਖਾ ਕੇ ਝੁਕਾ ਲਿਆ ਅਤੇ ਗੁਰੂ ਦੀ ਕਿਰਪਾ ਰੂਪੀ ਕਿਰਪਾਨ ਨਾਲ ਉਸਦਾ ਸਿਰ ਵੱਢ ਦਿੱਤਾ ਅਤੇ ਇਸਦੇ ਸਹਾਇਕ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰ ਵੀ ਨਾਸ਼ ਕਰ ਦਿੱਤੇ ਤੇ ਕੁਬੁੱਧ ਰੂਪੀ ਵੇਸ਼ਵਾ ਦੇ ਵਿਸ਼ੇ ਰੂਪੀ ਗਹਿਣੇ ਉਤਾਰ ਕੇ ਉਸਨੂੰ ਬਾਹਰ ਕੱਢ ਦਿੱਤਾ, ਮੁੜ ਫੇਰ ਦੇਹ ਰੂਪੀ ਹਰਿਮੰਦਰ ਦੇ ਅੰਦਰ ਜਸ ਰੂਪ ਕਥਾ, ਕੀਰਤਨ, ਭਗਤੀ ਦੀ ਰੌਂ ਇਕ ਰਸ ਚੱਲ ਪਈ।

## ਤਿਸੁ ਵਿਚਿ; ਹਰਿ ਜੀਉ ਵਸੈ ਮੁਰਾਰੇ ॥

ਤਿਸੁ = ਉਸ ਦੇਹੀ ਵਿਚਿ = ਅੰਦਰ ਮੁਰਾਰੇ = ਮੁਰ ਦੈਂਤ ਦਾ ਵੈਰੀ ਹਰਿ = ਪਰਮੇਸ਼ਰ ਜੀਉ = ਜੀ ਵਸੈ = ਵੱਸਦਾ ਹੈ।

## ਗੁਰ ਕੈ ਸਬਦਿ ਵਣਜਨਿ ਵਾਪਾਰੀ; ਨਦਰੀ ਆਪਿ ਮਿਲਾਇਦਾ ॥੪॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਵਾਪਾਰੀ = ਵਣਜ ਕਰਨ ਵਾਲੇ ਗੁਰਸਿੱਖ ਤਨ, ਮਨ, ਧਨ ਦੇ ਕੇ ਨਾਮ ਰੂਪੀ ਸੌਦੇ ਨੂੰ ਵਣਜਨਿ = ਖ਼ਰੀਦਣਾ ਕਰਦੇ ਹਨ, ਪ੍ਰਭੂ ਆਪ ਹੀ ਉਨ੍ਹਾਂ ਉੱਪਰ ਆਪਣੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਨਾਲ ਮਿਲਾਇਦਾ = ਮਿਲਾ ਲੈਂਦਾ ਹੈ ॥੪॥

## ਸੋ ਸੂਚਾ; ਜਿ ਕਰੋਧੁ ਨਿਵਾਰੇ ॥ ਸਬਦੇ ਬੂਝੈ; ਆਪੁ ਸਵਾਰੇ ॥

ਹੇ ਭਾਈ! ਸੋ = ਉਹੋ ਹੀ ਸੂਚਾ = ਸੁੱਚੇ ਜੀਵਨ ਵਾਲਾ ਹੈ, ਜਿ = ਜਿਹੜਾ ਅੰਦਰੋਂ ਕਰੋਧ ਦੀ ਨਿਵਾਰੇ = ਨਵਿਰਤੀ ਕਰ ਦਿੰਦਾ ਹੈ।

ਉਹ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਆਤਮਿਕ ਜੀਵਨ ਨੂੰ ਬੂਝੈ = ਸਮਝ ਕੇ ਆਪੁ = ਆਪਣਾ ਆਪ ਸਵਾਰੇ = ਸੰਵਾਰਨਾ ਕਰਦਾ ਹੈ।

## ਆਪੇ ਕਰੇ ਕਰਾਏ ਕਰਤਾ; ਆਪੇ ਮੰਨਿ ਵਸਾਇਦਾ ॥੫॥

ਕਰਤਾ = ਰਚਨਹਾਰ ਪ੍ਰਭੂ ਆਪ ਹੀ ਸੰਸਾਰ ਨੂੰ ਪੈਦਾ ਕਰੇ = ਕਰਦਾ ਹੈ, ਜੀਵਾਂ ਪਾਸੋਂ ਕਰਮ ਕਰਾਏ = ਕਰਾਉਂਦਾ ਹੈ ਅਤੇ ਆਪ ਹੀ ਆਪਣਾ ਹੁਕਮ, ਨਾਮ ਮੰਨਿ = ਹਿਰਦੇ ਵਿਚ ਵਸਾਇਦਾ = ਵਸਾਉਣਾ ਕਰਦਾ ਹੈ ॥੫॥

## ਨਿਰਮਲ ਭਗਤਿ ਹੈ; ਨਿਰਾਲੀ ॥ ਮਨੁ ਤਨੁ ਧੋਵਹਿ; ਸਬਦਿ ਵੀਚਾਰੀ ॥

ਪਰਮੇਸ਼ਰ ਦੀ ਭਗਤਿ = ਭਗਤੀ ਮਾਇਆ ਦੀ ਮੈਲ ਤੋਂ ਰਹਿਤ ਨਿਰਮਲ = ਸ਼ੁੱਧ ਕਰਨ ਵਾਲੀ ਹੈ ਅਤੇ ਜੰਮਣ ਮਰਣ ਰਾਗ ਦ੍ਵੈਖ ਤੋਂ ਨਿਰਾਲੀ = ਅਸੰਗ ਕਰਨ ਵਾਲੀ ਹੈ।

ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰੀ = ਵਿਚਾਰ ਦੁਆਰਾ ਐਸੀ ਭਗਤੀ ਕਰਦਾ ਹੈ, ਉਹ ਆਪਣਾ ਮਨੁ = ਹਿਰਦਾ ਵਿਕਾਰਾਂ ਦੀ ਮੈਲ ਵੱਲੋਂ ਅਤੇ ਤਨੁ = ਸਰੀਰ ਪਾਪਾਂ ਦੀ ਮੈਲ ਵੱਲੋਂ ਧੋਵਹਿ = ਧੋਣਾ ਕਰਦਾ ਹੈ।

[ਅੰਗ ੧੦੬੦]

## ਅਨਦਿਨੁ ਸਦਾ ਰਹੈ ਰੰਗਿ ਰਾਤਾ; ਕਰਿ ਕਿਰਪਾ ਭਗਤਿ ਕਰਾਇਦਾ ॥੬॥

ਉਹ ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾਂ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਰਹੈ = ਰਹਿੰਦਾ ਹੈ, ਪ੍ਰਭੂ ਆਪ ਹੀ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਉਸ ਕੋਲੋਂ ਆਪਣੀ ਭਗਤਿ = ਭਗਤੀ ਕਰਾਇਦਾ = ਕਰਵਾਉਂਦਾ ਹੈ ॥੬॥

## ਇਸੁ ਮਨ ਮੰਦਰ ਮਹਿ; ਮਨੂਆ ਧਾਵੈ ॥
## ਸੁਖੁ ਪਲਰਿ ਤਿਆਗਿ; ਮਹਾ ਦੁਖੁ ਪਾਵੈ ॥

ਇਸ ਮਨ ਦੇ ਮੰਦਰ = ਘਰ ਭਾਵ ਸਰੀਰ ਮਹਿ = ਵਿਚ ਇਸਥਿਤ ਹੋ ਕੇ ਮਨੂਆ = ਮਨ ਪਦਾਰਥਾਂ ਦੀ ਧੌਣੀ ਵਿਚ ਧਾਵੈ = ਦੌੜਦਾ ਰਹਿੰਦਾ ਹੈ।

ਇਹ ਮਨ ਆਤਮਿਕ ਸੁਖ ਨੂੰ ਪਲਰਿ = ਪਰਾਲੀ ਦੀ ਨਿਆਈਂ ਖ਼ਾਲੀ ਜਾਣ ਕੇ ਤਿਆਗਿ = ਛੱਡ ਕਰਕੇ ਮਹਾ = ਬਹੁਤ ਵੱਡਾ ਜੰਮਣ ਮਰਣ ਦਾ ਦੁੱਖ ਪਾਵੈ = ਪਾਉਂਦਾ ਹੈ।

## ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ; ਆਪੇ ਖੇਲੁ ਕਰਾਇਦਾ ॥੭॥

ਸਤਿਗੁਰਾਂ ਦੇ ਭੇਟੇ = ਮਿਲਣ ਤੋਂ ਬਿਨੁ = ਬਗ਼ੈਰ ਇਹ ਕਿਤੇ ਵੀ ਠਹਿਰਨ ਲਈ ਠਉਰ = ਜਗ੍ਹਾ ਨਹੀਂ ਪਾਵੈ = ਪਾਉਂਦਾ, ਇਹ ਸਭ ਖੇਲੁ = ਤਮਾਸ਼ਾ ਪ੍ਰਭੂ ਆਪੇ = ਆਪ ਹੀ ਕਰਾਇਦਾ = ਕਰਾ ਰਿਹਾ ਹੈ ॥੭॥

## ਆਪਿ ਅਪਰੰਪਰੁ; ਆਪਿ ਵੀਚਾਰੀ ॥ ਆਪੇ ਮੇਲੇ; ਕਰਣੀ ਸਾਰੀ ॥

ਪ੍ਰਭੂ ਆਪਿ ਅਪਰੰਪਰੁ = ਪਰ੍ਹੇ ਤੋਂ ਪਰ੍ਹੇ ਅਪਾਰ ਸਰੂਪ ਹੈ, ਆਪ ਹੀ ਵੀਚਾਰੀ = ਵਿਚਾਰਵਾਨ ਹੈ।

ਜਿਸ ਦੀ ਸਾਰੀ = ਸ੍ਰੇਸ਼ਟ ਭਗਤੀ ਰੂਪੀ ਕਰਣੀ = ਕਮਾਈ ਕੀਤੀ ਹੋਈ ਹੈ, ਉਸ ਨੂੰ ਆਪ ਹੀ ਗੁਰਾਂ ਦੁਆਰਾ ਆਪਣੇ ਸਰੂਪ ਵਿਚ ਮੇਲੇ = ਮੇਲਣਾ ਕਰਦਾ ਹੈ।

## ਕਿਆ ਕੋ ਕਾਰ ਕਰੇ ਵੇਚਾਰਾ; ਆਪੇ ਬਖਸਿ ਮਿਲਾਇਦਾ ॥੮॥

ਇਹ ਵੇਚਾਰਾ = ਤੁੱਛ ਜੀਵ ਆਪਣੇ ਆਪ ਕਿਆ = ਕੀ ਕੋ = ਕੋਈ ਕਾਰ ਕਰੇ = ਕਰ ਸਕਦਾ ਹੈ, ਭਾਵ ਆਪਣੇ ਆਪ ਕੁਝ ਨਹੀਂ ਕਰ ਸਕਦਾ, ਪ੍ਰਭੂ ਆਪੇ = ਆਪ ਹੀ ਔਗੁਣ ਬਖ਼ਸ਼ ਕੇ ਆਪਣੇ ਨਾਲ ਮਿਲਾਇਦਾ = ਮੇਲ ਲੈਂਦਾ ਹੈ ॥੮॥

## ਆਪੇ; ਸਤਿਗੁਰੁ ਮੇਲੇ ਪੂਰਾ ॥ ਸਚੈ ਸਬਦਿ; ਮਹਾਬਲ ਸੂਰਾ ॥

ਪ੍ਰਭੂ ਆਪੇ = ਆਪ ਹੀ ਪੂਰਾ = ਪੂਰਨ ਸਤਿਗੁਰੂ ਦੇ ਨਾਲ ਜੀਵ ਨੂੰ ਮੇਲੇ = ਮੇਲਣਾ ਕਰਦਾ ਹੈ।

ਜਿਸ ਦੇ ਅੰਦਰ ਗੁਰਾਂ ਦਾ ਸੱਚਾ ਉਪਦੇਸ਼ ਵੱਸ ਜਾਂਦਾ ਹੈ, ਉਸ ਨੂੰ ਸੱਚੇ ਦੇ ਸਬਦਿ = ਉਪਦੇਸ਼ ਦੁਆਰਾ ਮਹਾਬਲ = ਬਹੁਤ ਬਲ ਵਾਲਾ ਸੂਰਮਾ ਬਣਾ ਦੇਂਦਾ ਹੈ, ਭਾਵ ਉਹ ਆਤਮਿਕ ਬਲ ਦੁਆਰਾ ਕਾਮ ਕ੍ਰੋਧ ਆਦਿ ਵੈਰੀਆਂ 'ਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ।

## ਆਪੇ ਮੇਲੇ ਦੇ ਵਡਿਆਈ; ਸਚੇ ਸਿਉ ਚਿਤੁ ਲਾਇਦਾ ॥੯॥

ਪ੍ਰਭੂ ਆਪੇ = ਆਪ ਹੀ ਉਸ ਨੂੰ ਆਪ ਦੇ ਨਾਲ ਮੇਲੇ = ਮੇਲ ਕੇ ਆਪਣੇ ਸਰੂਪ ਦੀ ਵਡਿਆਈ = ਸ਼ੋਭਾ ਦੇ = ਦੇਣਾ ਕਰਦਾ ਹੈ, ਉਹੋ ਹੀ ਜੀਵ ਸੱਚੇ ਨਾਮ ਦੇ ਸਿਉ = ਨਾਲ ਆਪਣੇ ਚਿਤੁ = ਮਨ ਨੂੰ ਲਾਇਦਾ = ਲਾਉਣਾ, ਜੋੜਨਾ ਕਰਦਾ ਹੈ ॥੯॥

## ਘਰ ਹੀ ਅੰਦਰਿ; ਸਾਚਾ ਸੋਈ ॥ ਗੁਰਮੁਖਿ ਵਿਰਲਾ; ਬੂਝੈ ਕੋਈ ॥

ਇਸ ਸਰੀਰ ਰੂਪੀ ਘਰ ਦੇ ਅੰਦਰਿ = ਵਿਚ ਹੀ ਸੋਈ = ਉਹ ਸਾਚਾ = ਸੱਚਾ ਪ੍ਰਭੂ ਵੱਸ ਰਿਹਾ ਹੈ।
ਪਰ ਇਸ ਭੇਤ ਨੂੰ ਕੋਈ ਵਿਰਲਾ = ਟਾਂਵਾਂ ਟਾਂਵਾਂ ਗੁਰਮੁਖ ਹੀ ਬੂਝੈ = ਬੁੱਝਦਾ ਹੈ।

## ਨਾਮੁ ਨਿਧਾਨੁ ਵਸਿਆ ਘਟ ਅੰਤਰਿ; ਰਸਨਾ ਨਾਮੁ ਧਿਆਇਦਾ ॥੧੦॥

ਉਸ ਗੁਰਮੁਖ ਦੇ ਘਟ = ਹਿਰਦੇ ਅੰਤਰਿ = ਵਿਚ ਹੀ ਨਾਮ ਦਾ ਨਿਧਾਨੁ = ਖ਼ਜ਼ਾਨਾ ਵੱਸਿਆ ਹੋਇਆ ਹੈ, ਉਹ ਆਪਣੀ ਰਸਨਾ = ਜੀਭਾ ਦੁਆਰਾ ਪ੍ਰਭੂ ਦਾ ਨਾਮ ਧਿਆਇਦਾ = ਧਿਆਉਂਦਾ ਰਹਿੰਦਾ ਹੈ ॥੧੦॥

## ਦਿਸੰਤਰੁ ਭਵੈ; ਅੰਤਰੁ ਨਹੀ ਭਾਲੇ ॥ ਮਾਇਆ ਮੋਹਿ; ਬਧਾ ਜਮਕਾਲੇ ॥

ਅਗਿਆਨੀ ਜੀਵ ਦਿਸੰਤਰੁ = ਦੇਸ਼ਾਂ-ਦੇਸ਼ਾਂਤ੍ਰਾਂ ਵਿਚ ਭਵੈ = ਭੌਂਦਾ ਫਿਰਦਾ ਹੈ **ਵਾ:** ਇੰਦ੍ਰੀਆਂ ਦੇ ਵਿਸ਼ਿਆਂ ਰੂਪੀ ਦਿਸ਼ਾਵਾਂ ਅੰਦਰ ਭਰਮਦਾ ਫਿਰਦਾ ਹੈ, ਪ੍ਰੰਤੂ ਆਪਣੇ ਹਿਰਦੇ ਅੰਤਰੁ = ਵਿੱਚੋਂ ਪਰਮੇਸ਼ਰ ਦੀ ਜੋਤ ਨੂੰ ਭਾਲੇ = ਖੋਜਣਾ ਨਹੀਂ ਕਰਦਾ।
ਇਸ ਨੂੰ ਮਾਇਆ ਦੇ ਮੋਹਿ = ਮੋਹ ਵਿਚ ਜਮਕਾਲ ਨੇ ਬਧਾ = ਬੰਨ੍ਹਿਆ ਹੋਇਆ ਹੈ।

## ਜਮ ਕੀ ਫਾਸੀ ਕਬਹੂ ਨ ਤੂਟੈ; ਦੂਜੈ ਭਾਇ ਭਰਮਾਇਦਾ ॥੧੧॥

ਇਸ ਅਗਿਆਨੀ ਜੀਵ ਦੇ ਗਲੋਂ ਜਮ = ਜਮਦੂਤਾਂ ਕੀ = ਦੀ ਫਾਸੀ = ਫਾਹੀ ਕਬਹੂ = ਕਦਾਚਿਤ ਵੀ ਤੂਟੈ = ਟੁੱਟਦੀ ਨਹੀਂ ਹੈ, ਇਹ ਹਮੇਸ਼ਾਂ ਦੂਜੈ ਭਾਇ = ਦ੍ਵੈਤ-ਭਾਵ ਵਿਚ ਭਰਮਾਇਦਾ = ਭਟਕਦਾ ਫਿਰਦਾ ਹੈ ॥੧੧॥

## ਜਪੁ ਤਪੁ ਸੰਜਮੁ; ਹੋਰੁ ਕੋਈ ਨਾਹੀ ॥ ਜਬ ਲਗੁ; ਗੁਰ ਕਾ ਸਬਦੁ ਨ ਕਮਾਹੀ ॥

ਮੰਤ੍ਰਾਂ ਆਦਿ ਦਾ ਜਪੁ = ਜਾਪ, ਸਰੀਰ ਕਰਕੇ ਤਪੁ = ਤਪੱਸਿਆ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ ਆਦਿ ਹੋਰ ਕੋਈ ਸਾਧਨ ਉਤਨਾ ਚਿਰ ਤਕ ਫਲਦਾਇਕ ਨਹੀਂ ਹੁੰਦਾ।
ਜਬ = ਜਦੋਂ ਲਗੁ = ਤਕ ਜੀਵ ਗੁਰਾਂ ਕਾ = ਦਾ ਸਬਦੁ = ਉਪਦੇਸ਼ ਨਹੀਂ ਕਮਾਹੀ = ਕਮਾਉਂਦਾ।

## ਗੁਰ ਕੈ ਸਬਦਿ ਮਿਲਿਆ ਸਚੁ ਪਾਇਆ; ਸਚੇ ਸਚਿ ਸਮਾਇਦਾ ॥੧੨॥

ਜੋ ਗੁਰਾਂ ਕੈ = ਦੇ ਸਬਦਿ = ਉਪਦੇਸ਼ ਨਾਲ ਮਿਲਿਆ ਹੈ, ਉਸ ਨੇ ਸੱਚੇ ਨਾਮ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਸੱਚੇ ਨਾਮ ਕਰਕੇ ਸੱਚ ਸਰੂਪ ਵਿਚ ਸਮਾਇਦਾ = ਸਮਾ ਜਾਂਦਾ ਹੈ ॥੧੨॥

**ਕਾਮ ਕਰੋਧੁ; ਸਬਲ ਸੰਸਾਰਾ ॥ ਬਹੁ ਕਰਮ ਕਮਾਵਹਿ; ਸਭੁ ਦੁਖ ਕਾ ਪਸਾਰਾ ॥**

ਕਾਮ ਅਤੇ ਕਰੋਧ ਆਦਿ ਵਿਕਾਰ ਸੰਸਾਰਾ = ਜਗਤ ਵਿਚ ਸਬਲ = ਸਹਿਤ ਬਲ ਕੇ ਵਰਤ ਰਹੇ ਹਨ **ਵਾ:** ਸੰਸਾਰ ਨੂੰ ਸਹਿਤ ਬਲ ਦੇ ਨਾਸ਼ ਕਰ ਰਹੇ ਹਨ।

ਜੀਵ ਇਨ੍ਹਾਂ ਵਿਕਾਰਾਂ ਦੇ ਅਧੀਨ ਬਹੁ = ਬਹੁਤ ਸਾਰੇ ਕਰਮ ਕਾਂਡਾਂ ਨੂੰ ਕਮਾਵਹਿ = ਕਮਾਉਂਦੇ ਹਨ, ਪਰ ਸਭੁ = ਸਾਰਾ ਜੰਮਣ ਮਰਣ ਦੇ ਦੁਖ ਕਾ = ਦਾ ਹੀ ਪਸਾਰਾ ਹੈ।

**ਸਤਿਗੁਰ ਸੇਵਹਿ ਸੇ ਸੁਖੁ ਪਾਵਹਿ; ਸਚੈ ਸਬਦਿ ਮਿਲਾਇਦਾ ॥੧੩॥**

ਜੋ ਸਤਿਗੁਰਾਂ ਨੂੰ ਸੇਵਹਿ = ਸੇਵਨਾ ਕਰਦੇ ਹਨ, ਸੇ = ਉਹ ਆਤਮਿਕ ਸੁਖੁ = ਅਨੰਦ, ਸੁਖ ਸਰੂਪ ਨੂੰ ਪਾਵਹਿ = ਪਾ ਲੈਂਦੇ ਹਨ, ਪ੍ਰਭੂ ਆਪ ਹੀ ਉਨ੍ਹਾਂ ਨੂੰ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਮਿਲਾਇਦਾ = ਮਿਲਾਉਣਾ ਕਰਦਾ ਹੈ ॥੧੩॥

**ਪਉਣੁ ਪਾਣੀ; ਹੈ ਬੈਸੰਤਰੁ ॥ ਮਾਇਆ ਮੋਹੁ; ਵਰਤੈ ਸਭ ਅੰਤਰਿ ॥**

ਜੋ ਪਉਣੁ = ਹਵਾ, ਪਾਣੀ ਤੇ ਬੈਸੰਤਰੁ = ਅਗਨੀ ਆਦਿ ਤੱਤ ਹੈ = ਹਨ।

**ਅਥਵਾ** ਕਈ ਪਉਣ ਅਹਾਰੀ, ਕਈ ਪਾਣੀ ਵਿਚ ਖੜ੍ਹੇ ਰਹਿਣ ਵਾਲੇ ਅਤੇ ਕਈ ਅੱਗ ਦੀ ਧੂਣੀਆਂ ਲਾਉਣ ਵਾਲੇ ਹਨ।

ਇਨ੍ਹਾਂ ਸਭ = ਸਾਰਿਆਂ ਦੇ ਅੰਤਰਿ = ਵਿਚ ਮਾਇਆ ਦਾ ਮੋਹ ਹੀ ਵਰਤੈ = ਵਰਤ ਰਿਹਾ ਹੈ।

**ਜਿਨਿ ਕੀਤੇ ਜਾ ਤਿਸੈ ਪਛਾਣਹਿ; ਮਾਇਆ ਮੋਹੁ ਚੁਕਾਇਦਾ ॥੧੪॥**

ਜਿਨਿ = ਜਿਸ ਪਰਮੇਸ਼ਰ ਨੇ ਇਹ ਸਭ ਉਤਪਤ ਕੀਤੇ ਹਨ, ਜਾ = ਜਦੋਂ ਜੀਵ ਤਿਸੈ = ਉਸ ਪ੍ਰਭੂ ਨੂੰ ਗੁਰਾਂ ਦੁਆਰਾ ਪਛਾਣਹਿ = ਪਛਾਣਦੇ ਹਨ, ਤਦੋਂ ਉਹ ਪ੍ਰਭੂ ਇਨ੍ਹਾਂ ਜੀਵਾਂ ਦੇ ਅੰਦਰੋਂ ਮਾਇਆ ਦਾ ਮੋਹ ਚੁਕਾਇਦਾ = ਚੁਕਾ ਦੇਂਦਾ ਹੈ ॥੧੪॥

**ਇਕਿ ਮਾਇਆ ਮੋਹਿ; ਗਰਬਿ ਵਿਆਪੇ ॥ ਹਉਮੈ; ਹੋਇ ਰਹੇ ਹੈ ਆਪੇ ॥**

ਇਕਿ = ਕਈ ਜੀਵ ਮਾਇਆ ਦੇ ਮੋਹਿ = ਮੋਹ ਕਰਕੇ ਗਰਬਿ = ਹੰਕਾਰ ਵਿਚ ਵਿਆਪੇ = ਲੱਗੇ ਰਹਿੰਦੇ ਹਨ।

ਉਹ ਆਪੇ = ਆਪ ਹਉਮੈ = ਹੰਗਤਾ ਦਾ ਸਰੂਪ ਹੀ ਹੋਇ = ਹੋ ਰਹੇ ਹੈ = ਹਨ।

**ਜਮਕਾਲੈ ਕੀ ਖਬਰਿ ਨ ਪਾਈ; ਅੰਤਿ ਗਇਆ ਪਛੁਤਾਇਦਾ ॥੧੫॥**

ਉਨ੍ਹਾਂ ਨੇ ਜਮਕਾਲੈ = ਕਾਲ ਕਰਨ ਵਾਲੇ ਜਮ ਕੀ = ਦੀ ਖ਼ਬਰ ਨਹੀਂ ਪਾਈ = ਪਾਉਣਾ ਕੀਤੀ, ਜਦੋਂ ਅੰਤਿ = ਅਖ਼ੀਰ ਨੂੰ ਜਮ ਲੈ ਕੇ ਚਲਿਆ ਗਿਆ ਤਾਂ ਉਨ੍ਹਾਂ ਦਾ ਜੀਵਾਤਮਾ ਪਛੁਤਾਇਦਾ = ਪਸ਼ਚਾਤਾਪ ਕਰਦਾ ਹੈ ॥੧੫॥

**ਜਿਨਿ ਉਪਾਏ; ਸੋ ਬਿਧਿ ਜਾਣੈ ॥ ਗੁਰਮੁਖਿ ਦੇਵੈ; ਸਬਦੁ ਪਛਾਣੈ ॥**

ਜਿਨਿ = ਜਿਸ ਪ੍ਰਭੂ ਨੇ ਜੀਵ ਉਪਾਏ = ਪੈਦਾ ਕੀਤੇ ਹਨ, ਸੋ = ਉਹੋ ਹੀ ਇਨ੍ਹਾਂ ਦੇ ਛੁਡਾਉਣ ਦੀ ਬਿਧਿ = ਜੁਗਤੀ ਨੂੰ ਜਾਣੈ = ਜਾਣਦਾ ਹੈ।

ਜਿਨ੍ਹਾਂ ਗੁਰਮੁਖਾਂ ਨੂੰ ਆਪਣਾ ਨਾਮ ਦੇਵੈ = ਦੇਣਾ ਕਰਦਾ ਹੈ, ਉਹ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਪ੍ਰਭੂ ਦੇ ਸਰੂਪ ਨੂੰ ਪਛਾਣੈ = ਪਛਾਣਦੇ ਹਨ।

## ਨਾਨਕ ਦਾਸੁ ਕਹੈ ਬੇਨੰਤੀ; ਸਚਿ ਨਾਮਿ ਚਿਤੁ ਲਾਇਦਾ ॥੧੬॥੨॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦਾਸੁ = ਸੇਵਕ-ਭਾਵ ਧਾਰ ਕੇ ਉਸ ਪ੍ਰਭੂ ਅੱਗੇ ਬੇਨੰਤੀ = ਅਰਜ਼ੋਈ ਕਹੈ = ਕਹਿੰਦਾ ਹਾਂ ਕਿ ਹੇ ਪ੍ਰਭੂ ! ਮੈਂ ਤੇਰੇ ਸੱਚੇ ਨਾਮ ਵਿਚ ਆਪਣੇ ਚਿਤੁ = ਮਨ ਨੂੰ ਲਾਇਦਾ = ਲਾਉਂਦਾ ਰਹਾਂ ॥੧੬॥੨॥੧੬॥

## ਮਾਰੂ ਮਹਲਾ ੩ ॥

## ਆਦਿ ਜੁਗਾਦਿ; ਦਇਆਪਤਿ ਦਾਤਾ ॥ ਪੂਰੇ ਗੁਰ ਕੈ; ਸਬਦਿ ਪਛਾਤਾ ॥

ਹੇ ਪ੍ਰਭੂ ! ਤੂੰ ਆਦਿ = ਮੁੱਢ ਸਰੂਪ ਹੈਂ, ਜੁਗਾਦਿ = ਜੁਗਾਂ ਦੇ ਆਦਿ ਵਿਚ **ਵਾ:** ਆਦਿ ਜੁਗਾਦਿ = ਸਦਾ-ਸਦਾ ਦਇਆਪਤਿ = ਮਿਹਰ ਦਾ ਪਤੀ ਤੇ ਸਭ ਪਦਾਰਥਾਂ ਦੇ ਦਾਤਾ = ਦੇਣ ਵਾਲਾ ਹੈਂ।

ਪੂਰੇ = ਪੂਰਨ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਗੁਰਮੁਖਾਂ ਨੇ ਤੇਰੇ ਸਰੂਪ ਨੂੰ ਪਛਾਤਾ = ਪਛਾਣਨਾ ਕੀਤਾ ਹੈ।

## ਤੁਧੁਨੋ ਸੇਵਹਿ ਸੇ ਤੁਝਹਿ ਸਮਾਵਹਿ; ਤੂ ਆਪੇ ਮੇਲਿ ਮਿਲਾਇਦਾ ॥੧॥

ਹੇ ਪ੍ਰਭੂ ! ਜੋ ਤੁਧੁਨੋ = ਤੈਨੂੰ ਸੇਵਹਿ = ਸੇਂਵਦੇ ਹਨ, ਸੇ = ਉਹ ਤੁਝਹਿ = ਤੇਰੇ ਸਰੂਪ ਵਿਚ ਸਮਾਵਹਿ = ਸਮਾਅ ਜਾਂਦੇ ਹਨ, ਤੂੰ ਆਪੇ = ਆਪ ਹੀ ਆਪਣੇ ਸਰੂਪ ਦੇ ਮੇਲ ਵਿਚ ਮਿਲਾਇਦਾ = ਮਿਲਾਉਣਾ ਕਰਦਾ ਹੈਂ ॥੧॥

## ਅਗਮ ਅਗੋਚਰੁ; ਕੀਮਤਿ ਨਹੀ ਪਾਈ ॥ ਜੀਅ ਜੰਤ; ਤੇਰੀ ਸਰਣਾਈ ॥

ਹੇ ਪ੍ਰਭੂ ! ਤੂੰ ਮਨ ਕਰਕੇ ਅਗਮ = ਗੰਮਤਾ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਕਰਕੇ ਅਵਿਸ਼ੇ ਹੈਂ, ਤੇਰੀ ਕਿਸੇ ਪਾਸੋਂ ਵੀ ਕੀਮਤ ਨਹੀਂ ਪਾਈ ਜਾਂਦੀ।

ਜੀਅ = ਅਸਥੂਲ ਜੀਵ ਤੇ ਜੰਤ = ਸੂਖਮ ਜੀਵ ਆਦਿ ਸਾਰੇ ਹੀ ਤੇਰੀ ਸਰਣਾਈ = ਓਟ ਵਿਚ ਹਨ।

## ਜਿਉ ਤੁਧੁ ਭਾਵੈ, ਤਿਵੈ ਚਲਾਵਹਿ; ਤੂ ਆਪੇ ਮਾਰਗਿ ਪਾਇਦਾ ॥੨॥

ਹੇ ਪ੍ਰਭੂ ! ਜਿਉ = ਜਿਵੇਂ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਤੂੰ ਤਿਵੈ = ਉਵੇਂ ਹੀ ਸਭ ਨੂੰ ਚਲਾਵਹਿ = ਚਲਾਉਣਾ ਕਰਦਾ ਹੈਂ, ਤੂੰ ਆਪੇ = ਆਪ ਹੀ ਗੁਰਮੁਖਾਂ ਨੂੰ ਆਪਣੀ ਭਾਉ-ਭਗਤੀ ਦੇ ਮਾਰਗਿ = ਰਸਤੇ ਉਪਰ ਪਾਇਦਾ = ਪਾਉਣਾ ਕਰਦਾ ਹੈਂ ॥੨॥

## ਹੈ ਭੀ ਸਾਚਾ; ਹੋਸੀ ਸੋਈ ॥ ਆਪੇ ਸਾਜੇ; ਅਵਰੁ ਨ ਕੋਈ ॥

ਤੂੰ ਹੈ = ਹੁਣ ਵਰਤਮਾਨ ਸਮੇਂ ਵਿਚ ਵੀ ਸੱਚਾ ਹੈਂ, ਭੀ = ਪਿੱਛੇ ਭੂਤਕਾਲ ਵਿਚ ਵੀ ਸੱਚ ਸਰੂਪ ਸੀ, ਸੋਈ ਤੂੰ ਹੋਸੀ = ਅੱਗੇ ਭਵਿੱਖਤ ਕਾਲ ਵਿਚ ਹੀ ਸੱਚਾ ਹੋਵੇਗਾ।

ਤੂੰ ਆਪੇ = ਆਪ ਹੀ ਸ੍ਰਿਸ਼ਟੀ ਨੂੰ ਸਾਜੇ = ਰਚਨਾ ਕਰਦਾ ਹੈਂ, ਤੇਰੇ ਤੋਂ ਬਿਨਾਂ ਤੇਰੇ ਵਰਗਾ ਅਵਰੁ = ਹੋਰ ਕੋਈ ਨਹੀਂ ਹੈ।

## ਸਭਨਾ ਸਾਰ ਕਰੇ ਸੁਖਦਾਤਾ; ਆਪੇ ਰਿਜਕੁ ਪਹੁਚਾਇਦਾ ॥੩॥

ਹੇ ਸੁਖਦਾਤਾ = ਸੁਖ ਦੇਣ ਵਾਲੇ ਪ੍ਰਭੂ ! ਤੂੰ ਆਪ ਹੀ ਸਭਨਾ = ਸਾਰੇ ਪੈਦਾ ਕੀਤੇ ਜੀਵ ਜੰਤਾਂ ਦੀ ਸਾਰ = ਸੰਭਾਲ ਕਰੇ = ਕਰਦਾ ਹੈਂ, ਤੂੰ ਆਪੇ = ਆਪ ਹੀ ਸਾਰਿਆਂ ਦੇ ਪਾਸ ਕਰਮਾਂ ਅਨੁਸਾਰ ਰਿਜਕੁ = ਰੋਜ਼ੀ ਪਹੁਚਾਇਦਾ = ਪਹੁੰਚਾਉਣੀ ਕਰਦਾ ਹੈਂ ॥੩॥

## ਅਗਮ ਅਗੋਚਰੁ; ਅਲਖ ਅਪਾਰਾ ॥ ਕੋਇ ਨ ਜਾਣੈ; ਤੇਰਾ ਪਰਵਾਰਾ ॥

ਹੇ ਅਗਮ = ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਪਰਮੇਸ਼ਰ।

ਤੇਰਾ ਪਰਵਾਰਾ = ਪਾਰਾਵਾਰ **ਵਾ:** ਤੇਰੇ ਸੰਸਾਰ ਰੂਪੀ ਪਰਵਾਰਾ = ਕੁਟੰਬ ਨੂੰ ਕੋਇ = ਕੋਈ ਵੀ ਨਹੀਂ ਜਾਣੈ = ਜਾਣ ਸਕਦਾ।

## ਆਪਣਾ ਆਪੁ ਪਛਾਣਹਿ ਆਪੇ; ਗੁਰਮਤੀ ਆਪਿ ਬੁਝਾਇਦਾ ॥੪॥

ਹੇ ਪ੍ਰਭੂ ! ਆਪਣਾ ਆਪ ਤੂੰ ਆਪ ਹੀ ਪਛਾਣਹਿ = ਪਹਿਚਾਣਦਾ ਹੈਂ **ਵਾ:** ਆਪਣੇ ਆਪ ਨੂੰ ਗੁਰਮੁਖ ਰੂਪ ਹੋ ਕੇ ਗੁਰਾਂ ਦੁਆਰਾ ਆਪ ਹੀ ਪਛਾਣਨਾ ਕਰਦਾ ਹੈਂ, ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਤੂੰ ਆਪ ਆਪਣਾ ਸਰੂਪ ਬੁਝਾਇਦਾ = ਸਮਝਾ ਦੇਂਦਾ ਹੈਂ ॥੪॥

## ਪਾਤਾਲ ਪੁਰੀਆ; ਲੋਅ ਆਕਾਰਾ ॥

ਸੱਤ ਪਤਾਲਾਂ, ਬ੍ਰਹਮ, ਵਿਸ਼ਨ, ਕੈਲਾਸ਼ ਆਦਿ ਪੁਰੀਆਂ ਅਤੇ ਚੌਦਾਂ ਲੋਅ = ਲੋਕਾਂ ਦੇ ਜਿਤਨੇ ਵੀ ਆਕਾਰਾ = ਆਕਾਰ ਹਨ **ਵਾ:** ਇਨ੍ਹਾਂ ਵਿਚ ਵੱਸਣ ਵਾਲੇ ਜੀਵਾਂ ਦੇ ਜਿਤਨੇ ਵੀ ਅਕਾਰ ਹਨ।

**[ਅੰਗ ੧੦੬੧]**

## ਤਿਸੁ ਵਿਚਿ ਵਰਤੈ; ਹੁਕਮੁ ਕਰਾਰਾ ॥

ਤਿਸੁ = ਉਸ ਸਾਰੇ ਪਸਾਰੇ ਵਿਚਿ = ਅੰਦਰ ਤੇਰਾ ਕਰਾਰਾ = ਕਰੜਾ, ਤਕੜਾ, ਸਖ਼ਤ ਹੁਕਮ ਵਰਤੈ = ਵਰਤ ਰਿਹਾ ਹੈ।

## ਹੁਕਮੇ ਸਾਜੇ ਹੁਕਮੇ ਢਾਹੇ; ਹੁਕਮੇ ਮੇਲਿ ਮਿਲਾਇਦਾ ॥੫॥

ਹੇ ਪ੍ਰਭੂ ! ਤੂੰ ਆਪਣੇ ਹੁਕਮੇ = ਹੁਕਮ ਅਨੁਸਾਰ ਹੀ ਸ੍ਰਿਸ਼ਟੀ ਨੂੰ ਸਾਜੇ = ਰਚਦਾ ਹੈਂ ਅਤੇ ਹੁਕਮੇ = ਹੁਕਮ ਅਨੁਸਾਰ ਹੀ ਇਸ ਨੂੰ ਢਾਹੇ = ਢਾਹ ਦੇਂਦਾ ਹੈਂ **ਅਥਵਾ** ਹੁਕਮ ਅਨੁਸਾਰ ਹੀ ਗੁਰਮੁਖਾਂ ਦੇ ਅੰਦਰ ਸ਼ੁੱਭ ਗੁਣ ਸਾਜ ਦੇਂਦਾ ਹੈਂ ਅਤੇ ਹੁਕਮ ਅਨੁਸਾਰ ਹੀ ਅਸ਼ੁੱਭ ਗੁਣਾਂ ਨੂੰ ਢਾਹ ਦੇਂਦਾ ਹੈਂ, ਆਪਣੇ ਹੁਕਮੇ = ਹੁਕਮ ਅਨੁਸਾਰ ਹੀ ਆਪਣੇ ਸਰੂਪ ਦੇ ਮੇਲ ਵਿਚ ਮਿਲਾਇਦਾ = ਮਿਲਾਉਣਾ ਕਰਦਾ ਹੈਂ ॥੫॥

## ਹੁਕਮੈ ਬੂਝੈ; ਸੁ ਹੁਕਮੁ ਸਲਾਹੇ ॥ ਅਗਮ ਅਗੋਚਰ; ਵੇਪਰਵਾਹੇ ॥

ਜੋ ਤੇਰੇ ਹੁਕਮੈ = ਹੁਕਮ ਨੂੰ ਗੁਰਾਂ ਦੁਆਰਾ ਬੂਝੈ = ਬੁੱਝ ਲੈਂਦਾ ਹੈ, ਸੁ = ਉਹ ਤੇਰੇ ਹੁਕਮ ਨੂੰ ਸਲਾਹੇ = ਸਾਲਾਹੁਣਾ ਕਰਦਾ ਹੈ **ਵਾ:** ਹੁਕਮ ਦੁਆਰਾ ਤੈਨੂੰ ਸਾਲਾਹੁਣਾ ਕਰਦਾ ਹੈ।

ਹੇ ਪ੍ਰਭੂ ! ਤੂੰ ਮਨ ਕਰਕੇ ਅਗਮ = ਅਪਹੁੰਚ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਅਤੇ ਵੇਪਰਵਾਹੇ = ਬੇ-ਮੁਥਾਜ ਹੈਂ।

## ਜੇਹੀ ਮਤਿ ਦੇਹਿ, ਸੋ ਹੋਵੈ; ਤੂ ਆਪੇ ਸਬਦਿ ਬੁਝਾਇਦਾ ॥੬॥

ਤੂੰ ਜੇਹੋ ਜੇਹੀ ਮਤਿ = ਬੁੱਧ ਕਿਸੇ ਨੂੰ ਦੇਹਿ = ਦੇਣਾ ਕਰਦਾ ਹੈਂ, ਸੁ = ਉਹੋ ਜਿਹੀ ਹੀ ਜੀਵਾਂ ਨੂੰ ਪ੍ਰਾਪਤ ਹੋਵੈ = ਹੁੰਦੀ ਹੈ, ਤੂੰ ਆਪੇ = ਆਪ ਹੀ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਆਪਣਾ ਸਰੂਪ ਬੁਝਾਇਦਾ = ਸਮਝਾ ਦੇਂਦਾ ਹੈਂ ॥੬॥

## ਅਨਦਿਨੁ; ਆਰਜਾ ਛਿਜਦੀ ਜਾਏ ॥ ਰੈਣਿ ਦਿਨਸੁ ਦੁਇ; ਸਾਖੀ ਆਏ ॥

ਜੀਵਾਂ ਦੀ ਅਨਦਿਨੁ = ਰਾਤ ਦਿਨ ਕਰਕੇ ਆਰਜਾ = ਉਮਰ ਛਿਜਦੀ = ਨਾਸ਼ ਹੁੰਦੀ ਜਾਏ = ਜਾਂਦੀ ਹੈ।

ਰੈਣਿ = ਰਾਤ ਅਤੇ ਦਿਨਸੁ = ਦਿਨ ਦੁਇ = ਦੋਵੇਂ ਹੀ ਕਰਮਾਂ ਦੀ ਸਾਖੀ = ਗਵਾਹੀ ਦੇਣ ਵਾਸਤੇ ਆਏ ਹੋਏ ਹਨ।

## ਮਨਮੁਖੁ ਅੰਧੁ ਨ ਚੇਤੈ ਮੂੜਾ; ਸਿਰ ਊਪਰਿ ਕਾਲੁ ਰੂਆਇਦਾ ॥੭॥

ਮਨਮੁਖੁ ਅੰਧੁ = ਅੰਨ੍ਹਾ ਤੇ ਮੂੜਾ = ਮੂਰਖ ਨਾਮ ਨੂੰ ਚੇਤੈ = ਯਾਦ ਨਹੀਂ ਕਰਦਾ, ਉਸਦੇ ਊਪਰਿ = ਉੱਤੇ ਕਾਲੁ = ਜਮਕਾਲ ਰੂਆਇਦਾ = ਗਰਜਦਾ ਪਿਆ ਹੈ **ਵਾ:** ਜਦੋਂ ਸਿਰ ਉਪਰ ਕਾਲ ਆ ਜਾਂਦਾ ਹੈ, ਤਦੋਂ ਮਨਮੁਖ ਜੀਵ ਰੂਆਇਦਾ = ਰੋਂਦਾ ਹੈ ॥੭॥

## ਮਨੁ ਤਨੁ ਸੀਤਲੁ; ਗੁਰ ਚਰਣੀ ਲਾਗਾ ॥
## ਅੰਤਰਿ ਭਰਮੁ ਗਇਆ; ਭਉ ਭਾਗਾ ॥

ਜੋ ਪੁਰਖ ਗੁਰਾਂ ਦੇ ਚਰਣੀ = ਚਰਨ ਕਮਲਾਂ ਵਿਚ ਲਾਗਾ = ਲੱਗਿਆ ਹੈ, ਉਸਦਾ ਮਨੁ = ਹਿਰਦਾ ਤੇ ਤਨੁ = ਸਰੀਰ ਸੀਤਲੁ = ਠੰਢਾ, ਸ਼ਾਂਤ ਹੋ ਗਿਆ ਹੈ।

ਉਸਦੇ ਅੰਤਰਿ = ਹਿਰਦੇ ਵਿੱਚੋਂ ਭਰਮ ਚਲਿਆ ਗਇਆ = ਗਿਆ ਹੈ ਅਤੇ ਭਉ = ਡਰ ਵੀ ਭਾਗਾ = ਭੱਜ ਗਿਆ ਹੈ।

## ਸਦਾ ਅਨੰਦੁ ਸਚੇ ਗੁਣ ਗਾਵਹਿ; ਸਚੁ ਬਾਣੀ ਬੋਲਾਇਦਾ ॥੮॥

ਜੋ ਪੁਰਖ ਸੱਚੇ ਪ੍ਰਭੂ ਦੇ ਗੁਣ ਗਾਵਹਿ = ਗਾਉਂਦਾ ਹੈ, ਉਸਨੂੰ ਸਦਾ = ਹਮੇਸ਼ਾ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਪ੍ਰਭੂ ਆਪ ਹੀ ਸਚੁ = ਸੱਚੇ ਗੁਰਾਂ ਦੀ ਉਪਦੇਸ਼ ਰੂਪੀ ਬਾਨੀ ਬੋਲਾਇਦਾ = ਬੁਲਾਉਣਾ ਕਰਦਾ ਹੈ ॥੮॥

## ਜਿਨਿ ਤੂ ਜਾਤਾ; ਕਰਮ ਬਿਧਾਤਾ ॥ ਪੂਰੈ ਭਾਗਿ; ਗੁਰ ਸਬਦਿ ਪਛਾਤਾ ॥

ਹੇ ਕਰਮਾਂ ਅਨੁਸਾਰ ਬਿਧਾਤਾ = ਫਲ ਪ੍ਰਦਾਤਾ ਪ੍ਰਭੂ ! ਜਿਨਿ = ਜਿਸ ਨੇ ਤੂ = ਤੈਨੂੰ ਜਾਤਾ = ਜਾਨਣਾ ਕੀਤਾ ਹੈ।

ਉਸਨੇ ਪੂਰੈ = ਪੂਰਨ ਭਾਗਿ = ਕਰਮਾਂ ਕਰਕੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਤੇਰੇ ਸਰੂਪ ਨੂੰ ਪਛਾਤਾ = ਪਛਾਣ ਲਿਆ ਹੈ।

## ਜਤਿ ਪਤਿ ਸਚੁ, ਸਚਾ ਸਚੁ ਸੋਈ; ਹਉਮੈ ਮਾਰਿ ਮਿਲਾਇਦਾ ॥੯॥

ਉਸਦੀ ਜਤਿ = ਜਾਤੀ ਵੀ ਸੱਚੀ ਹੈ, ਪਤਿ = ਇੱਜ਼ਤ ਵੀ ਸੱਚੀ ਹੈ ਅਤੇ ਸੋਈ = ਉਹ ਪੁਰਖ ਵੀ ਸੱਚਾ ਹੈ, ਜਿਸਦੀ ਹਉਮੈ = ਹੰਗਤਾ ਨੂੰ ਮਾਰ ਕੇ ਤੂੰ ਆਪਣੇ ਨਾਲ ਮਿਲਾਇਦਾ = ਮਿਲਾਉਣਾ ਕਰਦਾ ਹੈਂ ॥੯॥

**ਮਨੁ ਕਠੋਰੁ; ਦੂਜੈ ਭਾਇ ਲਾਗਾ ॥ ਭਰਮੇ ਭੂਲਾ; ਫਿਰੈ ਅਭਾਗਾ ॥**

ਜਿਸ ਦਾ ਮਨੁ = ਅੰਤਹਕਰਣ ਪ੍ਰਭੂ ਪ੍ਰੇਮ ਤੋਂ ਰਹਿਤ ਕਠੋਰੁ = ਸਖ਼ਤ ਅਤੇ ਦੂਜੈ = ਦ੍ਵੈਤ ਭਾਇ = ਭਾਵ ਵਿਚ ਲਾਗਾ = ਲੱਗਾ ਹੋਇਆ ਹੈ।

ਉਹ ਭਰਮੇ = ਭਰਮ ਵਿਚ ਭੂਲਾ = ਭੁੱਲਿਆ ਹੋਇਆ ਅਭਾਗਾ = ਭਾਗਾਂ ਤੋਂ ਹੀਣਾ ਵਿਅਰਥ ਹੀ ਤੁਰਿਆ ਫਿਰੈ = ਫਿਰਦਾ ਹੈ।

**ਕਰਮ ਹੋਵੈ, ਤਾ ਸਤਿਗੁਰੁ ਸੇਵੇ; ਸਹਜੇ ਹੀ ਸੁਖੁ ਪਾਇਦਾ ॥੧੦॥**

ਜਦੋਂ ਪ੍ਰਭੂ ਦੀ ਕਰਮ = ਕਿਰਪਾ ਹੋਵੈ = ਹੁੰਦੀ ਹੈ **ਵਾ:** ਜੇਕਰ ਜੀਵ ਦੇ ਚੰਗੇ ਨਿਸ਼ਕਾਮ ਕਰਮ ਕੀਤੇ ਹੋਏ ਹੋਣ, ਤਾ = ਤਦੋਂ ਸਤਿਗੁਰਾਂ ਨੂੰ ਸੇਵੇ = ਸੇਵਨਾ ਕਰਦਾ ਹੈ ਅਤੇ ਸਹਜੇ = ਸੁਭਾਵਿਕ ਹੀ ਸੁਖ ਸਰੂਪ ਪ੍ਰਭੂ ਨੂੰ ਪਾਇਦਾ = ਪਾ ਲੈਂਦਾ ਹੈ ॥੧੦॥

**ਲਖ ਚਉਰਾਸੀਹ; ਆਪਿ ਉਪਾਏ ॥ ਮਾਨਸ ਜਨਮਿ; ਗੁਰ ਭਗਤਿ ਦ੍ਰਿੜਾਏ ॥**

ਚੌਰਾਸੀ ਲੱਖ ਜੂਨੀਆਂ ਦੇ ਜੀਵ ਪ੍ਰਭੂ ਨੇ ਆਪ ਉਪਾਏ = ਪੈਦਾ ਕੀਤੇ ਹਨ।

ਕੇਵਲ ਮਾਨਸ = ਮਨੁੱਖਾ ਜਨਮ ਵਿਚ ਹੀ ਗੁਰੂ ਉਸ ਪ੍ਰਭੂ ਦੀ ਭਗਤਿ = ਭਗਤੀ ਦ੍ਰਿੜਾਏ = ਦ੍ਰਿੜ੍ਹ ਕਰਾਉਂਦਾ ਹੈ।

**ਬਿਨੁ ਭਗਤੀ ਬਿਸਟਾ ਵਿਚਿ ਵਾਸਾ; ਵਿਸਟਾ ਵਿਚਿ ਫਿਰਿ ਪਾਇਦਾ ॥੧੧॥**

ਪਰਮੇਸ਼ਰ ਦੀ ਭਗਤੀ ਤੋਂ ਬਿਨੁ = ਬਗ਼ੈਰ ਜੀਵ ਦਾ ਮੰਦ ਕਰਮਾਂ, ਵਿਸ਼ਿਆਂ ਰੂਪੀ ਬਿਸਟਾ = ਗੰਦਗੀ ਵਿਚਿ = ਅੰਦਰ ਵਾਸਾ = ਨਿਵਾਸ ਹੁੰਦਾ ਹੈ ਅਤੇ ਫਿਰਿ = ਮੁੜ ਕੇ ਅੰਤ ਨੂੰ ਨਰਕਾਂ ਰੂਪੀ ਵਿਸਟਾ = ਗੰਦਗੀ ਵਿਚ ਪਾਇਦਾ = ਪਾਇਆ ਜਾਂਦਾ ਹੈ।

**ਕਰਮੁ ਹੋਵੈ; ਗੁਰੁ ਭਗਤਿ ਦ੍ਰਿੜਾਏ ॥ ਵਿਣੁ ਕਰਮਾ; ਕਿਉ ਪਾਇਆ ਜਾਏ ॥**

ਜਿਸ ਉਪਰ ਪ੍ਰਭੂ ਦੀ ਕਰਮੁ = ਮਿਹਰ ਹੋਵੈ = ਹੁੰਦੀ ਹੈ **ਵਾ:** ਜਿਸਦੇ ਪੂਰਬਲੇ ਨਿਸ਼ਕਾਮ ਕਰਮ ਹੋਵਣ, ਉਸ ਤੋਂ ਗੁਰੂ ਪਰਮੇਸ਼ਰ ਦੀ ਭਗਤਿ = ਭਗਤੀ ਦ੍ਰਿੜਾਏ = ਦ੍ਰਿੜ੍ਹ ਕਰਵਾਉਂਦਾ ਹੈ।

ਪ੍ਰਭੂ ਦੀ ਮਿਹਰ, ਨਿਸ਼ਕਾਮ ਕਰਮਾਂ ਤੋਂ ਵਿਣੁ = ਬਿਨਾਂ, ਪ੍ਰਭੂ ਦਾ ਮਿਲਾਪ ਕਿਉ = ਕਿਵੇਂ ਪਾਇਆ ਜਾਏ = ਜਾ ਸਕਦਾ ਹੈ, ਭਾਵ ਨਹੀਂ ਪਾਇਆ ਜਾ ਸਕਦਾ।

**ਆਪੇ ਕਰੇ ਕਰਾਏ ਕਰਤਾ; ਜਿਉ ਭਾਵੈ ਤਿਵੈ ਚਲਾਇਦਾ ॥੧੨॥**

ਕਰਤਾ = ਰਚਨਹਾਰ ਪ੍ਰਭੂ ਆਪ ਹੀ ਸਭ ਕੁਝ ਕਰੇ = ਕਰਦਾ ਹੈ ਅਤੇ ਜੀਵਾਂ ਪਾਸੋਂ ਕਿਰਿਆ ਕਰਾਏ = ਕਰਾਉਂਦਾ ਹੈ, ਜਿਉ = ਜਿਵੇਂ ਉਸਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਹੀ ਚਲਾਇਦਾ = ਚਲਾਉਣਾ ਕਰਦਾ ਹੈ ॥੧੨॥

**ਸਿਮ੍ਰਿਤਿ ਸਾਸਤ; ਅੰਤੁ ਨ ਜਾਣੈ ॥ ਮੂਰਖੁ ਅੰਧਾ; ਤਤੁ ਨ ਪਛਾਣੈ ॥**

ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ, ਛੇ ਸਾਸਤ = ਸ਼ਾਸਤ੍ਰ ਉਸ ਪ੍ਰਭੂ ਦਾ ਅੰਤੁ = ਅਖ਼ੀਰ ਨਹੀਂ ਜਾਣੈ = ਜਾਣ ਸਕਦੇ **ਅਥਵਾ** ਸਿੰਮ੍ਰਿਤੀਆਂ ਸ਼ਾਸਤ੍ਰਾਂ ਨੂੰ ਕਥਨ ਕਰਨ ਵਾਲੇ ਵੀ ਉਸਦਾ ਅੰਤ ਨਹੀਂ ਜਾਣ ਸਕਦੇ।

ਮੂਰਖ = ਬੇ-ਸਮਝ ਤੇ ਅੰਧਾ = ਅਗਿਆਨੀ ਮਨੁੱਖ ਤਤ = ਅਸਲ ਸਰੂਪ ਨੂੰ ਗੁਰਾਂ ਦੁਆਰਾ ਪਛਾਣੈ = ਪਛਾਣਨਾ ਨਹੀਂ ਕਰਦਾ। ਗੁਰਮੁਖ ਜਨ ਇਹ ਜਾਣਦੇ ਹਨ ਕਿ :

## ਆਪੇ ਕਰੇ ਕਰਾਏ ਕਰਤਾ; ਆਪੇ ਭਰਮਿ ਭੁਲਾਇਦਾ ॥੧੩॥

ਕਰਤਾ = ਰਚਨਹਾਰ ਪ੍ਰਭੂ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰੇ = ਕਰਦਾ ਹੈ ਅਤੇ ਬ੍ਰਹਮਾਦਿਕਾਂ ਤੋਂ ਰਚਾਉਣਾ ਕਰਾਏ = ਕਰਾਉਂਦਾ ਹੈ, ਆਪੇ = ਆਪ ਹੀ ਮਨਮੁਖਾਂ ਨੂੰ ਕਰਮਾਂ ਅਨੁਸਾਰ ਭਰਮ ਵਿਚ ਭੁਲਾਇਦਾ = ਭੁਲਾਉਣਾ ਕਰਦਾ ਹੈ ॥੧੩॥

## ਸਭੁ ਕਿਛੁ; ਆਪੇ ਆਪਿ ਕਰਾਏ ॥ ਆਪੇ; ਸਿਰਿ ਸਿਰਿ ਧੰਧੈ ਲਾਏ ॥

ਪ੍ਰਭੂ ਆਪ ਹੀ ਚੇਤਨ ਸਤਾ ਦੇ ਕਰਕੇ ਸਭੁ = ਸਾਰਾ ਕਿਛੁ = ਕੁਝ ਆਪੇ ਆਪ ਹੀ ਕਰਦਾ ਕਰਾਏ = ਕਰਾਉਂਦਾ ਹੈ।

ਆਪੇ = ਆਪ ਹੀ ਸਭ ਜੀਵ ਸਿਰਿ ਸਿਰਿ = ਸਿਰ-ਬ-ਸਿਰ ਵੱਖੋ-ਵੱਖ ਧੰਧੈ = ਧੰਦਿਆਂ, ਕੰਮਾਂ-ਕਾਰਾਂ ਵਿਚ ਲਾਏ = ਲਾਉਣਾ ਕੀਤੇ ਹਨ।

## ਆਪੇ ਥਾਪਿ ਉਥਾਪੇ ਵੇਖੈ; ਗੁਰਮੁਖਿ ਆਪਿ ਬੁਝਾਇਦਾ ॥੧੪॥

ਪ੍ਰਭੂ ਆਪ ਹੀ ਸੰਸਾਰ ਨੂੰ ਥਾਪਿ = ਇਸਥਿਤ ਕਰਕੇ ਫੇਰ ਉਥਾਪੇ = ਨਾਸ਼ ਕਰਕੇ ਵੇਖੈ = ਵੇਖ ਰਿਹਾ ਹੈ, ਗੁਰਮੁਖਾਂ ਨੂੰ ਆਪ ਹੀ ਗੁਰਾਂ ਦੁਆਰਾ ਆਪਣਾ ਸਰੂਪ ਬੁਝਾਇਦਾ = ਸਮਝਾਉਣਾ ਕਰਦਾ ਹੈ ॥੧੪॥

## ਸਚਾ ਸਾਹਿਬੁ; ਗਹਿਰ ਗੰਭੀਰਾ ॥ ਸਦਾ ਸਲਾਹੀ; ਤਾ ਮਨੁ ਧੀਰਾ ॥

ਉਹ ਸਚਾ ਸਾਹਿਬੁ = ਮਾਲਕ ਪ੍ਰਭੂ, ਗਹਿਰ = ਨਿਰਹੱਲ ਅਤੇ ਗੰਭੀਰਾ = ਡੂੰਘਾ ਹੈ।

ਜੇ ਉਸ ਨੂੰ ਸਦਾ = ਹਮੇਸ਼ਾ ਸਲਾਹੀ = ਸਾਲਾਹੁਣਾ ਕਰੀਏ, ਤਾ = ਤਦੋਂ ਮਨੁ = ਹਿਰਦਾ ਧੀਰਾ = ਧੀਰਜਤਾ ਦੇ ਸਹਿਤ ਹੋ ਜਾਂਦਾ ਹੈ।

## ਅਗਮ ਅਗੋਚਰੁ, ਕੀਮਤਿ ਨਹੀ ਪਾਈ;
## ਗੁਰਮੁਖਿ ਮੰਨਿ ਵਸਾਇਦਾ ॥੧੫॥

ਉਸ ਅਗਮ = ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ਦੀ ਕਿਸੇ ਕੋਲੋਂ ਸਮੱਗਰ ਮਹਿਮਾ ਰੂਪ ਕੀਮਤ ਨਹੀਂ ਪਾਈ ਜਾ ਸਕਦੀ, ਕੋਈ ਗੁਰਮੁਖ ਹੀ ਗੁਰਾਂ ਦੁਆਰਾ ਉਸ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਇਦਾ = ਵਸਾਉਣਾ ਕਰਦਾ ਹੈ ॥੧੫॥

## ਆਪਿ ਨਿਰਾਲਮੁ; ਹੋਰ ਧੰਧੈ ਲੋਈ ॥ ਗੁਰਪਰਸਾਦੀ; ਬੂਝੈ ਕੋਈ ॥

ਪ੍ਰਭੂ ਆਪ ਮਾਇਆ ਤੋਂ ਨਿਰਾਲਮੁ = ਅਸੰਗ ਰਹਿੰਦਾ ਹੈ, ਹੋਰ ਸਭ ਲੋਈ = ਲੁਕਾਈ ਮਾਇਆ ਦੇ ਧੰਧੈ = ਧੰਦਿਆਂ, ਕੰਮਾਂ-ਕਾਰਾਂ ਵਿਚ ਫਸੀ ਹੋਈ ਹੈ।

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਕੋਈ ਵਿਰਲਾ ਹੀ ਅਸੰਗ ਪ੍ਰਭੂ ਨੂੰ ਬੂਝੈ = ਸਮਝਦਾ ਹੈ।

## ਨਾਨਕ ਨਾਮੁ ਵਸੈ ਘਟ ਅੰਤਰਿ; ਗੁਰਮਤੀ ਮੇਲਿ ਮਿਲਾਇਦਾ ॥੧੬॥੩॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਜਿਸ ਦੇ ਘਟ = ਹਿਰਦੇ ਅੰਤਰਿ = ਵਿਚ ਅਸੰਗ ਪ੍ਰਭੂ ਦਾ

ਨਾਮ ਵਸੈ = ਵੱਸ ਜਾਂਦਾ ਹੈ, ਉਸ ਗੁਰਮੱਤੀਏ ਦੇ ਤਾਈਂ **ਵਾ:** ਉਸਨੂੰ ਗੁਰਮਤੀ = ਗੁਰਾਂ ਦੀ ਸਿੱਖਿਆ ਵਿਚ ਮੇਲ ਕੇ ਆਪਣੇ ਸਰੂਪ ਦੇ ਮੇਲ ਵਿਚ ਮਿਲਾਇਦਾ = ਮਿਲਾਉਣਾ ਕਰਦਾ ਹੈ ॥੧੬॥੩॥੧੭॥

## ਮਾਰੂ ਮਹਲਾ ੩ ॥

## ਜੁਗ ਛਤੀਹ; ਕੀਓ ਗੁਬਾਰਾ ॥ ਤੂ ਆਪੇ ਜਾਣਹਿ; ਸਿਰਜਣਹਾਰਾ ॥

ਹੇ ਪ੍ਰਭੂ! ਤੂੰ ਜਗਤ ਦੀ ਰਚਨਾ ਤੋਂ ਪਹਿਲਾਂ ਛਤੀਹ = ਛੱਤੀ ਜੁਗ ਗੁਬਾਰਾ = ਘੁੱਪ ਹਨੇਰਾ ਹੀ ਕੀਓ = ਕੀਤਾ ਹੋਇਆ ਸੀ।

ਹੇ ਸਿਰਜਣਹਾਰਾ = ਰਚਨਹਾਰ ਪ੍ਰਭੂ! ਉਨ੍ਹਾਂ ਛੱਤੀ ਜੁਗਾਂ ਦੀ ਗਿਣਤੀ **ਵਾ:** ਉਸ ਸਮੇਂ ਦੀ ਹਾਲਤ ਨੂੰ ਤੂੰ ਆਪੇ = ਆਪ ਹੀ ਜਾਣਹਿ = ਜਾਣਦਾ ਹੈਂ।

## ਹੋਰ ਕਿਆ ਕੋ ਕਹੈ, ਕਿ ਆਖਿ ਵਖਾਣੈ; ਤੂ ਆਪੇ ਕੀਮਤਿ ਪਾਇਦਾ ॥੧॥

ਹੋਰ ਕੋ = ਕੋਈ ਭੂਤਕਾਲ ਵਿਚ ਕਿਆ = ਕੀ ਕਹੈ = ਆਖ ਸਕਦਾ ਸੀ ਤੇ ਵਰਤਮਾਨ ਸਮੇਂ ਵਿਚ ਕਿ = ਕੀ ਆਖਿ = ਕਹਿ ਕਰਕੇ ਵਖਾਣੈ = ਕਥਨ ਕਰ ਸਕਦਾ ਹੈ **ਵਾ:** ਹੋਰ ਕੋਈ ਕੀ ਆਖ ਸਕਦਾ ਹੈ ਅਤੇ ਆਖਿ = ਮੁਖ ਦੁਆਰਾ ਵਖਿਆਣ ਕਰਕੇ ਕੀ ਬਿਆਨ ਕਰ ਸਕਦਾ ਹੈ, ਭਾਵ ਕੁਝ ਵੀ ਕਹਿ ਨਹੀਂ ਸਕਦਾ, ਤੂੰ ਆਪ ਹੀ ਆਪਦੀ ਕੀਮਤ ਨੂੰ ਪਾਇਦਾ = ਪਾਉਣਾ ਕਰਦਾ ਹੈਂ ॥੧॥

## ਓਅੰਕਾਰਿ; ਸਭ ਸ੍ਰਿਸਟਿ ਉਪਾਈ ॥ ਸਭੁ ਖੇਲੁ ਤਮਾਸਾ; ਤੇਰੀ ਵਡਿਆਈ ॥

ਹੇ ਓਅੰਕਾਰਿ = ਸਭ ਦੇ ਪ੍ਰਕਾਸ਼ਕ ਪ੍ਰਭੂ! ਤੂੰ ਹੀ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ **ਵਾ:** ਤੂੰ ਆਪ ਹੀ ਓਅੰਕਾਰ ਸ਼ਬਦ ਉਚਾਰਨ ਕਰਕੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ।

ਤਿੰਨਾਂ ਗੁਣਾਂ ਦਾ ਖੇਲ ਤੇ ਚੌਰਾਸੀ ਲੱਖ ਜੂਨਾਂ ਦਾ ਤਮਾਸ਼ਾ ਸਭੁ = ਸਾਰਾ ਤੇਰੀ ਹੀ ਵਡਿਆਈ = ਇੱਛਾ, ਰਜ਼ਾ ਵਿਚ ਹੋ ਰਿਹਾ ਹੈ।

## ਆਪੇ ਵੇਕ ਕਰੇ ਸਭਿ ਸਾਚਾ; ਆਪੇ ਭੰਨਿ ਘੜਾਇਦਾ ॥੨॥

ਹੇ ਸਾਚਾ = ਸੱਚ ਸਰੂਪ ਪ੍ਰਭੂ! ਤੂੰ ਆਪ ਹੀ ਸਭਿ = ਸਾਰੇ ਜੀਵਾਂ ਨੂੰ ਵੇਕ = ਭਿੰਨ-ਭਿੰਨ ਰਚਨਾ ਕਰੇ = ਕਰਦਾ ਹੈਂ, ਆਪ ਹੀ ਪਰਲੋਂ ਕਾਲ ਵੇਲੇ ਸਭ ਨੂੰ ਭੰਨਿ = ਨਾਸ਼ ਕਰ ਦੇਂਦਾ ਹੈਂ ਅਤੇ ਉਤਪਤੀ ਕਾਲ ਵੇਲੇ ਫੇਰ ਘੜਾਇਦਾ = ਘੜ, ਰਚ ਦੇਂਦਾ ਹੈਂ, ਭਾਵ ਜਦੋਂ ਜੀਵਾਂ ਦੇ ਕਰਮ ਫਲ ਦੇਣ ਤੋਂ ਅਸਮਰਥ ਹੋ ਜਾਂਦੇ ਹਨ, ਉਸ ਸਮੇਂ ਪਰਲੋਂ ਕਰਦਾ ਹੈਂ ਅਤੇ ਜਦੋਂ ਜੀਵਾਂ ਦੇ ਕਰਮ ਫਲ ਦੇਣ ਨੂੰ ਅਭੀਮੁਖ (ਸਨਮੁਖ) ਹੁੰਦੇ ਹਨ, ਉਦੋਂ ਇਕ ਤੋਂ ਬਹੁਤੇ ਹੋਣ ਰੂਪ ਘੜ ਲੈਂਦਾ ਹੈਂ ॥੨॥

## ਬਾਜੀਗਰਿ; ਇਕ ਬਾਜੀ ਪਾਈ ॥ ਪੂਰੇ ਗੁਰ ਤੇ; ਨਦਰੀ ਆਈ ॥

ਹੇ ਬਾਜ਼ੀਗਰ ਰੂਪ ਪ੍ਰਭੂ! ਤੂੰ ਆਪ ਹੀ ਸੰਸਾਰ ਰੂਪ ਇਕ ਬਾਜੀ = ਖੇਡ ਪਾਈ = ਪਾਉਣਾ ਕੀਤੀ ਹੈ।

ਜੋ ਪੂਰੇ = ਪੂਰਨ ਗੁਰੂ ਸਾਹਿਬ ਜੀ ਦੀ ਕਿਰਪਾ ਤੇ = ਤੋਂ ਹੀ ਨਦਰੀ = ਦ੍ਰਿਸ਼ਟੀ ਵਿਚ ਆਈ = ਆਉਂਦੀ ਹੈ ਕਿ ਇਹ ਮਿਥਿਆ ਹੈ।

## ਸਦਾ ਅਲਿਪਤੁ ਰਹੈ ਗੁਰ ਸਬਦੀ; ਸਾਚੇ ਸਿਉ ਚਿਤੁ ਲਾਇਦਾ ॥੩॥

ਜਿਸ ਨੂੰ ਸ੍ਰਿਸ਼ਟੀ ਮਿਥਿਆ ਰੂਪ ਦ੍ਰਿਸ਼ਟੀ ਆਈ ਹੈ, ਉਹ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਸਦਾ = ਹਮੇਸ਼ਾਂ ਅਲਿਪਤੁ = ਨਿਰਲੇਪ ਰਹੈ = ਰਹਿੰਦਾ ਹੈ ਅਤੇ ਸਾਚੇ = ਸੱਚੇ ਨਾਮ ਦੇ ਸਿਉ = ਨਾਲ ਆਪਣੇ ਚਿਤੁ = ਮਨ ਨੂੰ ਲਾਇਦਾ = ਲਾਉਣਾ ਕਰਦਾ ਹੈ ॥੩॥

## ਬਾਜਹਿ ਬਾਜੇ; ਧੁਨਿ ਆਕਾਰਾ ॥ ਆਪਿ ਵਜਾਏ; ਵਜਾਵਣਹਾਰਾ ॥

ਗੁਰਮੁਖਾਂ ਦੇ ਅੰਦਰ ਧੁਨਿ ਆਕਾਰਾ = ਧੁਨਾਕਾਰ ਵਾਜੇ ਬਾਜਹਿ = ਵੱਜ ਰਹੇ ਹਨ, ਇਕ ਵਰਣਾਤਮਿਕ ਧੁਨਿ ਵਾਲੇ ਹਨ, ਜੋ ਅੱਖਰਾਂ ਦੀ ਅਵਾਜ਼ ਵਿੱਚੋਂ ਨਿਕਲਦੇ ਹਨ ਅਤੇ ਇਕ ਧੁਨਾਤਮਿਕ ਧੁਨਿ ਵਾਲੇ ਵਾਜੇ ਹਨ, ਜੋ ਸ਼ਬਦਾਂ ਦੀ ਧੁਨੀ ਵਿੱਚੋਂ ਨਿਕਲਦੇ ਹਨ, ਜਿਵੇਂ ਪੰਜਾਂ ਤੱਤਾਂ ਵਿਚ ਵੱਖੋ-ਵੱਖਰੀ ਧੁਨੀ (ਅਵਾਜ਼) ਆ ਰਹੀ ਹੈ, ਧਰਤੀ ਵਿੱਚੋਂ ਟੱਕ-ਟੱਕ, ਪਾਣੀ ਵਿਚ ਚੁਲ-ਚੁਲ, ਅੱਗ ਵਿੱਚੋਂ ਭੜ-ਭੜ, ਹਵਾ ਵਿੱਚੋਂ ਸਾਂ-ਸਾਂ ਅਤੇ ਅਕਾਸ਼ ਵਿੱਚੋਂ ਛੂੰ-ਛੂੰ ਦੀ ਧੁਨੀ ਆ ਰਹੀ ਹੈ[੧] **ਅਥਵਾ** ਜੋ ਸਾਰੇ ਸਰੀਰਾਂ ਦੇ ਅਕਾਰਾਂ ਵਿੱਚੋਂ ਅਵਾਜ਼ਾਂ ਨਿਕਲ ਰਹੀਆਂ ਹਨ, ਇਹ ਵਾਜੇ ਵੱਜ ਰਹੇ ਹਨ।

ਇਨ੍ਹਾਂ ਨੂੰ ਵਜਾਵਣਹਾਰਾ = ਵਜਾਉਣ ਵਾਲਾ ਪ੍ਰਭੂ ਆਪ ਹੀ ਗੁਰਮੁਖਾਂ ਦੇ ਹਿਰਦੇ ਵਿਚ ਵਜਾਏ = ਵਜਾਉਣਾ ਕਰਦਾ ਹੈ।

## ਘਟਿ ਘਟਿ ਪਉਣੁ ਵਹੈ ਇਕਰੰਗੀ; ਮਿਲਿ ਪਵਣੈ ਸਭ ਵਜਾਇਦਾ ॥੪॥

ਸਾਰੇ ਘਟਿ ਘਟਿ = ਸਰੀਰਾਂ ਸਰੀਰਾਂ ਅੰਦਰ ਇਕ ਰੰਗੀ = ਇਕ ਰਸ ਸ੍ਵਾਸਾਂ ਰੂਪੀ ਪਉਣੁ = ਹਵਾ ਵਹੈ = ਵਗ ਰਹੀ ਹੈ, ਪਵਣੈ = ਸ੍ਵਾਸਾਂ ਦੇ ਨਾਲ ਮਿਲ ਕਰਕੇ ਹੀ ਉਹ ਪ੍ਰਭੂ ਸਭ = ਸਾਰੇ ਸਰੀਰਾਂ ਰੂਪੀ ਵਾਜੇ ਵਜਾਇਦਾ = ਵਜਾਉਣਾ ਕਰਦਾ ਹੈ ॥੪॥

[ਅੰਗ ੧੦੬੨]

## ਕਰਤਾ ਕਰੇ; ਸੁ ਨਿਹਚਉ ਹੋਵੈ ॥ ਗੁਰ ਕੈ ਸਬਦੇ; ਹਉਮੈ ਖੋਵੈ ॥

ਕਰਤਾ ਪੁਰਖ ਜੋ ਵੀ ਕਰੇ = ਕਰਦਾ ਹੈ, ਸੁ = ਉਹ ਨਿਹਚਉ = ਨਿਸਚੇ ਕਰਕੇ ਜ਼ਰੂਰ ਹੋਵੈ = ਹੁੰਦਾ ਹੈ **ਵਾ:** ਹੋ ਰਿਹਾ ਹੈ।

ਇਹ ਪ੍ਰਤੀਤ ਉਸਨੂੰ ਹੁੰਦੀ ਹੈ, ਜੋ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਨੂੰ ਖੋਵੈ = ਨਾਸ਼ ਕਰ ਲੈਂਦਾ ਹੈ।

## ਗੁਰਪਰਸਾਦੀ ਕਿਸੈ ਦੇ ਵਡਿਆਈ; ਨਾਮੋ ਨਾਮੁ ਧਿਆਇਦਾ ॥੫॥

ਗੁਰਪਰਸਾਦੀ = ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਭੂ ਜਿਸ ਕਿਸੇ ਨੂੰ ਨਾਮ ਜਪਣ ਦੀ

---

੧. ਜਿਵੇਂ ਤੱਤਾਂ ਦੀਆਂ ਜਾਂ ਬਾਹਰਲੇ ਵਾਜੇ ਆਦਿ ਦੀਆਂ ਅਵਾਜ਼ਾਂ ਆਉਂਦੀਆਂ ਹਨ, ਏਸੇ ਪ੍ਰਕਾਰ ਜੋਗਾ ਅਭਿਆਸੀ ਜੋਗੀ ਨੂੰ ਦਸਮ ਦੁਆਰ ਵਿਚ ਇਹ ਅਵਾਜ਼ਾਂ ਸੁਣਦੀਆਂ ਹਨ, ਜਦੋਂ ਪ੍ਰਾਣਾਯਾਮ ਰਾਹੀਂ ਆਪਣੇ ਪ੍ਰਾਣ ਦਸਮ ਦੁਆਰ ਨੂੰ ਚੜ੍ਹਾਉਂਦਾ ਹੈ, ਤਦੋਂ ਦਸਮ ਦੁਆਰ ਵਿਚਲੀਆਂ ਬਰੀਕ ਨਾੜੀਆਂ ਵਿੱਚੋਂ ਪਉਣ ਉਪਰ ਨੂੰ ਜਾਣ ਸਮੇਂ ਆਵਾਜ਼ ਨਿਕਲਦੀ ਹੈ, ਪਹਿਲੀ ਨਾੜੀ ਵਿੱਚੋਂ ਸੰਖ ਵਰਗੀ, ਦੂਜੀ ਵਿੱਚੋਂ ਘੜਿਆਲ ਤੇ ਡੱਗੇ ਵੱਜਣ ਵਾਲੀ, ਤੀਜੀ ਵਿੱਚੋਂ ਬੀਨ ਵਰਗੀ, ਚੌਥੀ ਵਿੱਚੋਂ ਬੰਸਰੀ ਵਰਗੀ ਅਤੇ ਪੰਜਵੀਂ ਵਿੱਚੋਂ ਸਾਰੰਗੀ ਵਰਗੀ ਆਦਿ ਅਵਾਜ਼ ਨਿਕਲਦੀ ਹੈ, ਇਹ ਸਾਰੇ ਧੁਨਾਕਾਰ ਵਾਜੇ ਹਨ।

ਵਡਿਆਈ = ਸ਼ੋਭਾ ਦੇ = ਦੇਂਦਾ ਹੈ, ਉਹ ਮਨ ਤਨ ਕਰਕੇ ਨਾਮ ਹੀ ਨਾਮ ਧਿਆਇਦਾ = ਸਿਮਰਦਾ ਰਹਿੰਦਾ ਹੈ **ਵਾ:** ਨਾਮੋ = ਪ੍ਰਸਿੱਧ ਵਾਹਿਗੁਰੂ ਦੇ ਨਾਮ ਨੂੰ ਧਿਆਉਣਾ ਕਰਦਾ ਹੈ ॥੫॥

**ਗੁਰ ਸੇਵੇ ਜੇਵਡੁ; ਹੋਰੁ ਲਾਹਾ ਨਾਹੀ ॥ ਨਾਮੁ ਮੰਨਿ ਵਸੈ; ਨਾਮੋ ਸਾਲਾਹੀ ॥**

ਗੁਰਾਂ ਦੀ ਸੇਵੇ = ਟਹਿਲ ਜੇਵਡੁ = ਜਿੱਡਾ, ਬਰਾਬਰ ਹੋਰ ਕੋਈ ਲਾਹਾ = ਨਫ਼ਾ ਨਹੀਂ ਹੈ, ਕਿਉਂਕਿ ਗੁਰਾਂ ਦੀ ਸੇਵਾ ਕਰਕੇ ਪ੍ਰਭੂ ਦਾ ਨਾਮ ਮੰਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ ਅਤੇ ਨਾਮੋ = ਨਾਮ ਨੂੰ ਹੀ ਸਾਲਾਹੀ = ਸਲਾਹੁੰਦੇ ਰਹੀਦਾ ਹੈ।

**ਨਾਮੋ ਨਾਮੁ ਸਦਾ ਸੁਖਦਾਤਾ; ਨਾਮੋ ਲਾਹਾ ਪਾਇਦਾ ॥੬॥**

ਹੇ ਭਾਈ! ਨਾਮੋ ਨਾਮ = ਨਾਮ ਹੀ ਨਾਮ **ਵਾ:** ਨਾਮੋ = ਪ੍ਰਸਿੱਧ ਪ੍ਰਭੂ ਦਾ ਨਾਮ ਹੀ ਸਦਾ = ਸਦੀਵੀ ਸਾਰੇ ਸੁਖਦਾਤਾ = ਸੁੱਖਾਂ ਦਾ ਦਾਤਾ ਹੈ, ਪ੍ਰਭੂ ਦੇ ਨਾਮੋ = ਨਾਮ ਦੁਆਰਾ ਹੀ ਜੀਵ ਮੁਕਤੀ ਦਾ ਲਾਹਾ = ਨਫ਼ਾ ਪਾਇਦਾ = ਪਾਉਣਾ ਕਰਦਾ ਹੈ ॥੬॥

**ਬਿਨੁ ਨਾਵੈ; ਸਭ ਦੁਖੁ ਸੰਸਾਰਾ ॥**
**ਬਹੁ ਕਰਮ ਕਮਾਵਹਿ; ਵਧਹਿ ਵਿਕਾਰਾ ॥**

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਭ = ਸਾਰੇ ਸੰਸਾਰਾ = ਜਗਤ ਨੂੰ ਦੁਖ = ਕਸ਼ਟ ਹੀ ਕਸ਼ਟ ਪ੍ਰਾਪਤ ਹੁੰਦਾ ਹੈ।

ਜੋ ਜੀਵ ਨਾਮ ਨੂੰ ਵਿਸਾਰ ਕੇ ਹੋਰ ਬਹੁ = ਬਹੁਤ ਸਾਰੇ ਕਰਮ ਕਾਂਡਾਂ ਨੂੰ ਕਮਾਵਹਿ = ਕਮਾਉਣਾ ਕਰਦਾ ਹੈ, ਉਸਦੇ ਅੰਦਰ ਕਾਮ ਕ੍ਰੋਧ ਆਦਿ ਵਿਕਾਰ ਹੀ ਵਧਹਿ = ਵੱਧਦੇ ਹਨ।

**ਨਾਮੁ ਨ ਸੇਵਹਿ, ਕਿਉ ਸੁਖੁ ਪਾਈਐ; ਬਿਨੁ ਨਾਵੈ ਦੁਖੁ ਪਾਇਦਾ ॥੭॥**

ਪਰਮੇਸ਼ਰ ਦੇ ਨਾਮ ਨੂੰ ਸੇਵਹਿ = ਸਿਮਰਨ ਤੋਂ ਬਿਨਾਂ ਕਿਉ = ਕਿਵੇਂ ਆਤਮਿਕ ਸੁਖੁ = ਅਨੰਦ ਪਾਈਐ = ਪਾਉਣਾ ਕਰੀਦਾ ਹੈ, ਭਾਵ ਨਹੀਂ ਪਾ ਸਕੀਦਾ, ਜੋ ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਹੈ, ਉਹ ਦੁਖ ਹੀ ਪਾਇਦਾ = ਪਾਉਣਾ ਕਰਦਾ ਹੈ ॥੭॥

**ਆਪਿ ਕਰੇ; ਤੈ ਆਪਿ ਕਰਾਏ ॥ ਗੁਰਪਰਸਾਦੀ; ਕਿਸੈ ਬੁਝਾਏ ॥**

ਪ੍ਰਭੂ ਆਪ ਹੀ ਸੰਸਾਰ ਨੂੰ ਉਤਪਤ ਕਰੇ = ਕਰਦਾ ਹੈ ਤੈ = ਅਤੇ ਆਪ ਹੀ ਜੀਵਾਂ ਪਾਸੋਂ ਕਿਰਿਆ ਕਰਾਏ = ਕਰਾਉਂਦਾ ਹੈ।

ਪਰ ਇਸ ਭੇਤ ਨੂੰ ਗੁਰਾਂ ਦੀ ਕਿਰਪਾ ਦੁਆਰਾ ਪ੍ਰਭੂ ਕਿਸੇ ਵਿਰਲੇ ਨੂੰ ਬੁਝਾਏ = ਬੁਝਾਉਣਾ ਕਰਦਾ ਹੈ।

**ਗੁਰਮੁਖਿ ਹੋਵਹਿ, ਸੇ ਬੰਧਨ ਤੋੜਹਿ; ਮੁਕਤੀ ਕੈ ਘਰਿ ਪਾਇਦਾ ॥੮॥**

ਜੋ ਗੁਰਮੁਖ ਹੋਵਹਿ = ਹੁੰਦੇ ਹਨ, ਸੇ = ਉਹ ਕਰਤਾ-ਭੋਗਤਾ, ਹੰਗਤਾ ਮਮਤਾ ਦੇ ਬੰਧਨ = ਜੰਜਾਲ ਤੋੜਹਿ = ਤੋੜ ਲੈਂਦੇ ਹਨ ਅਤੇ ਗੁਰੂ ਉਨ੍ਹਾਂ ਨੂੰ ਮੁਕਤੀ ਕੈ = ਦੇ ਘਰ, ਭਾਵ ਸਰੂਪ ਵਿਚ ਪਾਇਦਾ = ਪਾਉਣਾ ਕਰਦਾ ਹੈ **ਵਾ:** ਉਹ ਸਤਿਸੰਗਤ ਰੂਪ ਘਰ ਵਿਚ ਮਿਲ ਕਰਕੇ ਮੁਕਤੀ ਨੂੰ ਪਾ ਲੈਂਦੇ ਹਨ **ਵਾ:** ਉਹ ਆਪਣੇ ਹਿਰਦੇ ਰੂਪੀ ਘਰ ਵਿਚ ਮੁਕਤੀ ਦੇ ਤਾਈਂ ਪਾ ਲੈਂਦੇ ਹਨ ॥੮॥

## ਗਣਤ ਗਣੈ; ਸੋ ਜਲੈ ਸੰਸਾਰਾ ॥ ਸਹਸਾ ਮੂਲਿ ਨ ਚੁਕੈ; ਵਿਕਾਰਾ ॥

ਜੋ ਪੁਰਖ ਕਰਮਾਂ-ਧਰਮਾਂ ਦੀ ਗਣਤ = ਗਿਣਤੀ ਗਣੈ = ਗਿਣਦਾ ਰਹਿੰਦਾ ਹੈ, ਸੋ = ਉਹ ਸੰਸਾਰਾ = ਜਗਤ ਵਿਚ ਤ੍ਰਿਸ਼ਨਾ ਦੀ ਅੱਗ ਅੰਦਰ ਹੀ ਜਲੈ = ਸੜਦਾ ਰਹਿੰਦਾ ਹੈ।

ਉਸਦੇ ਅੰਦਰੋਂ ਵਿਕਾਰਾਂ ਦਾ ਮੂਲ = ਮੁੱਢ ਸਹਸਾ = ਸੰਸਾ ਮੂਲਿ = ਉੱਕਾ ਹੀ ਨਹੀਂ ਚੁਕੈ = ਚੁੱਕਿਆ ਜਾਂਦਾ।

## ਗੁਰਮੁਖਿ ਹੋਵੈ, ਸੁ ਗਣਤ ਚੁਕਾਏ; ਸਚੇ ਸਚਿ ਸਮਾਇਦਾ ॥੯॥

ਜੋ ਗੁਰਮੁਖ ਹੋਵੈ = ਹੁੰਦਾ ਹੈ, ਸੁ = ਉਹ ਕਰਮਾਂ-ਧਰਮਾਂ ਦੀ ਗਣਤ = ਗਿਣਤੀ ਨੂੰ ਚੁਕਾਏ = ਚੁੱਕ ਦੇਂਦਾ ਹੈ ਅਤੇ ਸੱਚੇ ਨਾਮ ਕਰਕੇ **ਵਾ:** ਸੱਚੇ ਗੁਰਾਂ ਦੁਆਰਾ ਸੱਚ ਸਰੂਪ ਵਿਚ ਸਮਾਇਦਾ = ਸਮਾਅ ਜਾਂਦਾ ਹੈ ॥੯॥

## ਜੇ ਸਚੁ ਦੇਇ; ਤ ਪਾਏ ਕੋਈ ॥ ਗੁਰਪਰਸਾਦੀ; ਪਰਗਟੁ ਹੋਈ ॥

ਜੇ = ਜੇਕਰ ਪ੍ਰਭੂ ਆਪ ਗੁਰਾਂ ਦੁਆਰਾ ਆਪਣਾ ਸਚੁ = ਸੱਚਾ ਨਾਮ ਦੇਇ = ਦੇਣਾ ਕਰੇ, ਤ = ਤਦੋਂ ਹੀ ਕੋਈ ਪਾਏ = ਪਾਉਣਾ ਕਰਦਾ ਹੈ।

ਗੁਰਾਂ ਦੀ ਕਿਰਪਾ ਦੁਆਰਾ ਉਸ ਦੇ ਅੰਦਰ ਪ੍ਰਭੂ ਦੀ ਸਿਖਿਆਤਤਾ ਪ੍ਰਗਟ ਹੋਈ = ਹੁੰਦੀ ਹੈ।

## ਸਚੁ ਨਾਮੁ ਸਾਲਾਹੇ ਰੰਗਿ ਰਾਤਾ; ਗੁਰ ਕਿਰਪਾ ਤੇ ਸੁਖੁ ਪਾਇਦਾ ॥੧੦॥

ਜੋ ਪੁਰਖ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ ਪ੍ਰਭੂ ਦੇ ਸਚੁ = ਸੱਚੇ ਨਾਮ ਨੂੰ ਸਾਲਾਹੇ = ਸਾਲਾਹੁਣਾ ਕਰਦਾ ਹੈ, ਉਹ ਗੁਰਾਂ ਦੀ ਕਿਰਪਾ = ਮਿਹਰ ਤੇ = ਦੁਆਰਾ ਸੁਖ ਸਰੂਪ ਨੂੰ ਪਾਇਦਾ = ਪਾਉਣਾ ਕਰਦਾ ਹੈ ॥੧੦॥

## ਜਪੁ ਤਪੁ ਸੰਜਮੁ; ਨਾਮੁ ਪਿਆਰਾ ॥ ਕਿਲਵਿਖ ਕਾਟੇ; ਕਾਟਣਹਾਰਾ ॥

ਜਿਸ ਪੁਰਖ ਨੂੰ ਜਪ ਤਪ ਅਤੇ ਦਿਖਾਵੇ ਦੇ ਸੰਜਮੁ = ਇੰਦ੍ਰੀਆਂ ਦੇ ਦਮਨ ਨਾਲੋਂ ਪ੍ਰਭੂ ਦਾ ਨਾਮ ਪਿਆਰਾ ਲੱਗਦਾ ਹੈ।

ਪਾਪਾਂ ਦੇ ਕਾਟਣਹਾਰਾ = ਕੱਟਣ ਵਾਲਾ ਪ੍ਰਭੂ ਉਸਦੇ ਸਾਰੇ ਕਿਲਵਿਖ = ਪਾਪ ਕਾਟੇ = ਕੱਟ ਦੇਂਦਾ ਹੈ।

## ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ; ਸਹਜੇ ਸਹਜਿ ਸਮਾਇਦਾ ॥੧੧॥

ਉਸਦਾ ਤਨੁ = ਸਰੀਰ ਤੇ ਮਨੁ = ਹਿਰਦਾ ਹਰਿ = ਪਰਮੇਸ਼ਰ ਕੈ = ਦੇ ਨਾਮ ਨੂੰ ਜਪਣ ਕਰਕੇ ਸੀਤਲੁ = ਠੰਢਾ ਹੋਆ = ਹੋਇਆ ਹੈ, ਉਹ ਸਹਜੇ = ਗਿਆਨ ਦੁਆਰਾ ਸਹਜਿ = ਸ਼ਾਂਤ ਸਰੂਪ ਵਿਚ ਸਮਾਇਦਾ = ਸਮਾਅ, ਅਭੇਦ ਹੋ ਜਾਂਦਾ ਹੈ ॥੧੧॥

## ਅੰਤਰਿ ਲੋਭੁ; ਮਨਿ ਮੈਲੈ ਮਲੁ ਲਾਏ ॥ ਮੈਲੇ ਕਰਮ ਕਰੇ; ਦੁਖੁ ਪਾਏ ॥

ਜਿਸ ਦੇ ਹਿਰਦੇ ਅੰਤਰਿ = ਵਿਚ ਪਦਾਰਥਾਂ, ਮਾਇਆ ਦਾ ਲੋਭੁ = ਲਾਲਚ ਹੈ, ਉਹ ਮੈਲੈ = ਮਲੀਨ ਮਨਿ = ਅੰਤਹਕਰਣ ਕਰਕੇ ਵਾਸ਼ਨਾ ਰੂਪੀ ਮਲੁ = ਮੈਲ ਲਾਏ = ਲਾਉਂਦਾ ਹੈ **ਵਾ:** ਹੋਰਨਾਂ ਨੂੰ ਲੋਭ ਦੀ ਮੈਲ ਲਾਉਂਦਾ ਹੈ।

ਉਹ ਪਾਪਾਂ ਵਾਲੇ ਮੈਲੇ = ਮਲੀਨ ਕਰਮ ਕਰੇ = ਕਰਦਾ ਹੈ, ਜਿਸ ਕਰਕੇ ਬੇਅੰਤ ਦੁਖੁ = ਕਸ਼ਟ ਪਾਏ = ਪਾਉਂਦਾ ਹੈ।

## ਕੂੜੋ ਕੂੜੁ ਕਰੇ ਵਾਪਾਰਾ; ਕੂੜੁ ਬੋਲਿ ਦੁਖੁ ਪਾਇਦਾ ॥੧੨॥

ਉਹ ਕੂੜੋ = ਝੂਠਾ ਪੁਰਖ ਕੂੜੁ = ਝੂਠ ਬੋਲਣ ਦਾ ਹੀ ਵਾਪਾਰਾ = ਵਣਜ ਕਰੇ = ਕਰਦਾ ਹੈ ਅਤੇ ਕੂੜੁ = ਝੂਠ ਬੋਲਿ = ਆਖ ਕਰਕੇ ਜੰਮਣ ਮਰਣ ਦਾ ਦੁਖੁ = ਕਸ਼ਟ ਪਾਇਦਾ = ਪਾਉਣਾ ਕਰਦਾ ਹੈ ॥੧੨॥

## ਨਿਰਮਲ ਬਾਣੀ; ਕੋ ਮੰਨਿ ਵਸਾਏ ॥ ਗੁਰਪਰਸਾਦੀ; ਸਹਸਾ ਜਾਏ ॥

ਸਤਿਗੁਰਾਂ ਦੀ ਨਿਰਮਲ = ਉੱਜਲ ਬਾਣੀ ਨੂੰ ਜਿਹੜਾ ਕੋ = ਕੋਈ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾਉਂਦਾ ਹੈ।

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਉਸਦੇ ਅੰਦਰੋਂ ਜੰਮਣ ਮਰਣ ਆਦਿ ਦਾ ਸਹਸਾ = ਸੰਸਾ ਚਲਿਆ ਜਾਏ = ਜਾਂਦਾ ਹੈ।

## ਗੁਰ ਕੈ ਭਾਣੈ ਚਲੈ ਦਿਨੁ ਰਾਤੀ; ਨਾਮੁ ਚੇਤਿ ਸੁਖੁ ਪਾਇਦਾ ॥੧੩॥

ਉਹ ਗੁਰਾਂ ਕੈ = ਦੇ ਭਾਣੈ = ਹੁਕਮ, ਰਜ਼ਾ ਅਨੁਸਾਰ ਦਿਨ ਰਾਤ ਚਲੈ = ਚੱਲਣਾ ਕਰਦਾ ਹੈ ਅਤੇ ਪਰਮੇਸ਼ਰ ਦੇ ਨਾਮ ਨੂੰ ਚੇਤਿ = ਯਾਦ ਕਰਕੇ ਸੁਖ ਸਰੂਪ ਨੂੰ ਪਾਇਦਾ = ਪਾਉਣਾ ਕਰਦਾ ਹੈ ॥੧੩॥

## ਆਪਿ ਸਿਰੰਦਾ; ਸਚਾ ਸੋਈ ॥ ਆਪਿ ਉਪਾਇ; ਖਪਾਏ ਸੋਈ ॥

ਸੋਈ = ਉਹ ਸੱਚਾ ਪ੍ਰਭੂ ਆਪ ਹੀ ਜਗਤ ਨੂੰ ਸਿਰੰਦਾ = ਸਿਰਜਣ ਵਾਲਾ ਹੈ।

ਸੋਈ = ਉਹ ਆਪ ਹੀ ਸੰਸਾਰ ਨੂੰ ਉਪਾਏ = ਪੈਦਾ ਕਰਕੇ ਖਪਾਏ = ਨਾਸ਼ ਕਰਦਾ ਹੈ **ਵਾ:** ਗਿਆਨ ਨੂੰ ਪੈਦਾ ਕਰਕੇ ਅਗਿਆਨ ਨੂੰ ਨਾਸ਼ ਕਰਨ ਵਾਲਾ ਹੈ।

## ਗੁਰਮੁਖਿ ਹੋਵੈ, ਸੁ ਸਦਾ ਸਲਾਹੇ; ਮਿਲਿ ਸਾਚੇ ਸੁਖੁ ਪਾਇਦਾ ॥੧੪॥

ਜੋ ਗੁਰਮੁਖਿ ਹੋਵੈ = ਹੁੰਦਾ ਹੈ, ਸੁ = ਉਹ ਸਦਾ = ਹਮੇਸ਼ਾਂ ਉਸ ਪ੍ਰਭੂ ਨੂੰ ਸਲਾਹੇ = ਸਲਾਹੁੰਦਾ ਰਹਿੰਦਾ ਹੈ ਅਤੇ ਸਾਚੇ = ਸੱਚੇ ਪ੍ਰਭੂ ਦੇ ਨਾਲ ਮਿਲ ਕਰਕੇ ਸੁਖ ਸਰੂਪ ਨੂੰ ਪਾਇਦਾ = ਪਾਉਣਾ ਕਰਦਾ ਹੈ ॥੧੪॥

## ਅਨੇਕ ਜਤਨ ਕਰੇ; ਇੰਦ੍ਰੀ ਵਸਿ ਨ ਹੋਈ ॥
## ਕਾਮਿ ਕਰੋਧਿ; ਜਲੈ ਸਭੁ ਕੋਈ ॥

ਮਨਮੁਖ ਲੋਕ ਕਰਮ ਕਾਂਡ ਆਦਿ ਸਾਧਨਾ ਦੇ ਅਨੇਕ = ਬਹੁਤ ਜਤਨ = ਉਪਾਇ ਕਰੇ = ਕਰਦੇ ਹਨ, ਪਰ ਇਸ ਨਾਲ ਇੰਦ੍ਰੀ = ਇੰਦ੍ਰੇ ਵਸਿ = ਅਧੀਨ ਨਹੀਂ ਹੋਈ = ਹੁੰਦੇ।

ਕਾਮ ਅਤੇ ਕਰੋਧ ਦੇ ਫੁਰਨੇ ਵਿਚ ਹੀ ਉਹ ਸਭੁ = ਸਾਰੇ ਕੋਈ ਜਲੈ = ਸੜ ਰਹੇ ਹਨ।

## ਸਤਿਗੁਰ ਸੇਵੇ, ਮਨੁ ਵਸਿ ਆਵੈ;
## ਮਨ ਮਾਰੇ ਮਨਹਿ ਸਮਾਇਦਾ ॥੧੫॥

ਜੋ ਕੋਈ ਸਤਿਗੁਰਾਂ ਦੀ ਸੇਵੇ = ਟਹਿਲ ਕਰਦਾ ਹੈ, ਉਸਦਾ ਮਨ ਵਸਿ = ਕਾਬੂ ਵਿਚ ਆਵੈ = ਆਉਂਦਾ ਹੈ, ਜਦੋਂ ਮਨ ਦੇ ਮੰਦੇ ਸੁਭਾਅ ਨੂੰ ਮਾਰੇ = ਮਾਰ ਲਵੇ, ਤਦੋਂ ਸਾਰੇ ਵਿਸ਼ੇ ਮਨਹਿ = ਮਨ ਵਿਚ ਹੀ ਸਮਾਇਦਾ = ਸਮਾਅ, ਨਾਸ਼ ਹੋ ਜਾਂਦੇ ਹਨ **ਵਾ:** ਉਸ ਦੇ ਮਨ ਵਿਚ ਹੀ ਜੋਤੀ ਸਰੂਪ ਸਮਾਅ ਜਾਂਦਾ ਹੈ ॥੧੫॥

**ਮੇਰਾ ਤੇਰਾ; ਤੁਧੁ ਆਪੇ ਕੀਆ ॥ ਸਭਿ ਤੇਰੇ ਜੰਤ; ਤੇਰੇ ਸਭਿ ਜੀਆ ॥**

ਹੇ ਪ੍ਰਭੂ ! ਜੀਵਾਂ ਨੂੰ ਪਰਖਣ ਵਾਸਤੇ ਇਹ ਮੇਰਾ ਤੇਰਾ = ਮੇਰ-ਤੇਰ ਨੂੰ ਤੁਧੁ = ਤੂੰ ਆਪੇ = ਆਪ ਹੀ ਬਣਾਉਣਾ ਕੀਆ = ਕੀਤਾ ਹੈ।

ਮੱਛਰ ਆਦਿ ਜੰਤ = ਸੂਖਮ ਜੀਵ ਸਭਿ = ਸਾਰੇ ਤੇਰੇ ਹੀ ਪੈਦਾ ਕੀਤੇ ਹਨ ਅਤੇ ਬ੍ਰਹਮਾ ਆਦਿ ਜੀਆ = ਸਥੂਲ ਜੀਵ ਵੀ ਸਭਿ = ਸਾਰੇ ਤੇਰੇ ਹੀ ਪੈਦਾ ਕੀਤੇ ਹੋਏ ਹਨ।

**ਨਾਨਕ ਨਾਮੁ ਸਮਾਲਿ ਸਦਾ ਤੂ;**
**ਗੁਰਮਤੀ ਮੰਨਿ ਵਸਾਇਦਾ ॥੧੬॥੪॥੧੮॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਜਿਸ ਦੇ ਮੰਨਿ = ਹਿਰਦੇ ਅੰਦਰ ਤੂੰ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਆਪਣਾ ਨਾਮ ਵਸਾਇਦਾ = ਵਸਾਉਣਾ ਕਰਦਾ ਹੈਂ, ਉਹ ਸਦਾ = ਹਮੇਸ਼ਾਂ ਤੇਰੇ ਨਾਮ ਨੂੰ ਸਮਾਲਿ = ਸੰਭਾਲਣਾ, ਸਿਮਰਨਾ ਕਰਦਾ ਹੈ ॥੧੬॥੪॥੧੮॥

**ਮਾਰੂ ਮਹਲਾ ੩ ॥**
**ਹਰਿ ਜੀਉ ਦਾਤਾ; ਅਗਮ ਅਥਾਹਾ ॥**
**ਓਸੁ ਤਿਲੁ ਨ ਤਮਾਇ; ਵੇਪਰਵਾਹਾ ॥**

ਹੇ ਭਾਈ ! ਹਰਿ = ਪਰਮੇਸ਼ਰ ਜੀਉ = ਜੀ ਸਭ ਪਦਾਰਥਾਂ ਦਾ ਦਾਤਾ = ਦੇਣ ਵਾਲਾ ਹੈ, ਉਹ ਅਸ਼ੁੱਧ ਮਨ ਕਰਕੇ ਅਗਮ = ਗੰਮਤਾ ਤੋਂ ਰਹਿਤ ਅਤੇ ਪ੍ਰਕਿਰਤੀ ਕਰਕੇ ਅਥਾਹਾ = ਥਾਹ ਪਾਉਣ ਤੋਂ ਰਹਿਤ ਹੈ।

ਓਸੁ = ਉਸ ਪ੍ਰਭੂ ਨੂੰ ਤਿਲੁ = ਰੰਚਕ ਮਾਤ੍ਰ ਵੀ ਦੁਨੀਆਂ ਦੀ ਤਮਾਇ = ਤਮ੍ਹਾ, ਖ਼ਵਾਹਿਸ਼ ਨਹੀਂ ਹੈ, ਉਹ ਵੇਪਰਵਾਹਾ = ਬੇ-ਮੁਥਾਜ ਹੈ।

**ਤਿਸ ਨੋ ਅਪੜਿ ਨ ਸਕੈ ਕੋਈ; ਆਪੇ ਮੇਲਿ ਮਿਲਾਇਦਾ ॥੧॥**

ਤਿਸ = ਉਸ ਪ੍ਰਭੂ ਨੋ = ਤਾਈਂ ਆਪਣੇ ਆਪ ਕੋਈ ਨਹੀਂ ਅਪੜਿ = ਪਹੁੰਚ ਸਕੈ = ਸਕਦਾ, ਉਹ ਆਪੇ = ਆਪ ਹੀ ਕਿਰਪਾ ਕਰਕੇ ਆਪਣੇ ਸਰੂਪ ਦੇ ਮੇਲ ਵਿਚ ਮਿਲਾਇਦਾ = ਮਿਲਾਉਣਾ ਕਰਦਾ ਹੈ ॥੧॥

**ਜੋ ਕਿਛੁ ਕਰੈ; ਸੁ ਨਿਹਚਉ ਹੋਈ ॥**
**ਤਿਸੁ ਬਿਨੁ; ਦਾਤਾ ਅਵਰੁ ਨ ਕੋਈ ॥**

ਉਹ ਪ੍ਰਭ ਜੋ = ਜਿਹੜਾ ਕਿਛੁ = ਕੁਝ ਵੀ ਕਰੈ = ਕਰਦਾ ਹੈ, ਸੁ = ਉਹ ਨਿਹਚਉ = ਨਿਸਚੇ ਕਰਕੇ ਹੋਈ = ਹੁੰਦਾ ਹੈ।

ਤਿਸੁ = ਉਸ ਪ੍ਰਭੂ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਦਾਤਾ ਨਹੀਂ ਹੈ।

**ਜਿਸ ਨੋ ਨਾਮ ਦਾਨੁ ਕਰੇ, ਸੋ ਪਾਏ; ਗੁਰ ਸਬਦੀ ਮੇਲਾਇਦਾ ॥੨॥**

ਜਿਸ ਨੋ = ਨੂੰ ਪ੍ਰਭੂ ਆਪਣੇ ਨਾਮ ਦਾ ਦਾਨ ਦੇਣਾ ਕਰੇ = ਕਰਦਾ ਹੈ, ਸੋ = ਉਹੋ ਪੁਰਖ ਹੀ ਪਾਏ = ਪਾਉਣਾ ਕਰਦਾ ਹੈ, ਫੇਰ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਵਾ ਕੇ ਆਪਣੇ ਨਾਲ ਮੇਲਾਇਦਾ = ਮੇਲ ਲੈਂਦਾ ਹੈ ॥੨॥

## ਚਉਦਹ ਭਵਣ; ਤੇਰੇ ਹਟਨਾਲੇ ॥ ਸਤਿਗੁਰਿ; ਦਿਖਾਏ ਅੰਤਰਿ ਨਾਲੇ ॥

ਹੇ ਪ੍ਰਭੂ ! ਪ੍ਰਤੱਖ ਚਉਦਹ = ਚੌਦਾਂ ਭਵਣ = ਲੋਕ **ਵਾ:** ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ ਅਤੇ ਚਾਰੇ ਅੰਤਹਕਰਣ ਰੂਪ ਚੌਦਾਂ ਲੋਕ **ਵਾ:** ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਵਣ, ਮੰਨਣ, ਨਿਧਿਆਸਣ ਤੱਤ ਤ੍ਵੰ ਪਦ ਦਾ ਸੰਸ਼ੋਧਨ, ਸਤ, ਸੰਤੋਖ, ਦਇਆ, ਧਰਮ, ਵੀਚਾਰ ਅਤੇ ਮਨ ਦਾ ਨਿਰੋਧ ਕਰਨ ਰੂਪ ਚੌਦਾਂ ਲੋਕ ਤੇਰੇ ਹੀ ਹਟਨਾਲੇ = ਬਜ਼ਾਰ ਬਣੇ ਹੋਏ ਹਨ।

ਜਿਸ ਉਪਰ ਤੇਰੀ ਮਿਹਰ ਹੈ, ਉਸਨੂੰ ਸਤਿਗੁਰਾਂ ਨੇ ਅੰਤਰਿ = ਹਿਰਦੇ ਦੇ ਨਾਲੇ = ਸਾਥ ਹੀ ਇਹ ਸਾਰੇ ਪ੍ਰਗਟ ਕਰਕੇ ਦਿਖਾਏ = ਵਿਖਾ ਦਿੱਤੇ ਹਨ।

## ਨਾਵੈ ਕਾ ਵਾਪਾਰੀ ਹੋਵੈ; ਗੁਰ ਸਬਦੀ ਕੋ ਪਾਇਦਾ ॥੩॥

ਜੋ ਤੇਰੇ ਨਾਵੈ = ਨਾਮ ਕਾ = ਦਾ ਵਾਪਾਰੀ = ਵਣਜ ਕਰਨ ਵਾਲਾ ਹੋਵੈ = ਹੁੰਦਾ ਹੈ, ਉਹ ਕੋ = ਕੋਈ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਇਨ੍ਹਾਂ ਗੁਣਾਂ ਨੂੰ ਪਾਇਦਾ = ਪਾਉਣਾ ਕਰਦਾ ਹੈ ॥੩॥

**[ਅੰਗ ੧੦੬੩]**

## ਸਤਿਗੁਰਿ ਸੇਵਿਐ; ਸਹਜ ਅਨੰਦਾ ॥ ਹਿਰਦੈ; ਆਇ ਵੁਠਾ ਗੋਵਿੰਦਾ ॥

ਜੋ ਸਤਿਗੁਰਾਂ ਨੂੰ ਸੇਵਿਐ = ਸੇਵਨਾ ਕਰਦਾ ਹੈ, ਉਸਨੂੰ ਸਹਜ = ਸ਼ਾਂਤ ਸਰੂਪ ਪ੍ਰਭੂ ਦਾ ਅਨੰਦਾ = ਅਨੰਦ ਪ੍ਰਾਪਤ ਹੁੰਦਾ ਹੈ।

ਉਸਦੇ ਹਿਰਦੈ = ਮਨ ਵਿਚ ਗੋਵਿੰਦਾ = ਪਰਮੇਸ਼ਰ ਆਇ = ਆ ਕੇ ਵੁਠਾ = ਵੱਸ ਜਾਂਦਾ ਹੈ।

## ਸਹਜੇ ਭਗਤਿ ਕਰੇ ਦਿਨੁ ਰਾਤੀ; ਆਪੇ ਭਗਤਿ ਕਰਾਇਦਾ ॥੪॥

ਉਹ ਸਹਜੇ = ਸੁਭਾਵਿਕ ਹੀ ਦਿਨ ਰਾਤ ਪ੍ਰਭੂ ਦੀ ਭਗਤਿ = ਭਗਤੀ ਕਰੇ = ਕਰਦਾ ਰਹਿੰਦਾ ਹੈ **ਵਾ:** ਉਹ ਸਹਜੇ ਹੀ ਭਗਤੀ ਕਰਦਾ ਹੈ, ਉਸਨੂੰ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਪ੍ਰਾਪਤ ਹੋ ਜਾਂਦਾ ਹੈ, ਪਰ ਪ੍ਰਭੂ ਆਪੇ = ਆਪ ਹੀ ਆਪਣੀ ਭਗਤਿ = ਭਗਤੀ ਕਰਾਇਦਾ = ਕਰਾਉਣਾ ਕਰਦਾ ਹੈ ॥੪॥

## ਸਤਿਗੁਰ ਤੇ ਵਿਛੁੜੇ; ਤਿਨੀ ਦੁਖੁ ਪਾਇਆ ॥
## ਅਨਦਿਨੁ ਮਾਰੀਅਹਿ; ਦੁਖੁ ਸਬਾਇਆ ॥

ਜੋ ਪੁਰਖ ਸਤਿਗੁਰਾਂ ਤੇ = ਤੋਂ ਵਿਛੜੇ ਹੋਏ ਹਨ, ਤਿਨੀ = ਉਨ੍ਹਾਂ ਨੇ ਜੰਮਣ ਮਰਣ ਦਾ ਦੁਖੁ = ਕਸ਼ਟ ਪਾਇਆ = ਪਾਉਣਾ ਕੀਤਾ ਹੈ।

ਉਹ ਅਨਦਿਨੁ = ਰਾਤ ਦਿਨ ਵਿਕਾਰਾਂ ਵਿਚ ਮਾਰੀਅਹਿ = ਮਾਰੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਬਹੁਤ ਸਬਾਇਆ = ਸਾਰਾ ਦੁਖੁ = ਕਸ਼ਟ ਪ੍ਰਾਪਤ ਹੁੰਦਾ ਹੈ।

## ਮਥੇ ਕਾਲੇ ਮਹਲੁ ਨ ਪਾਵਹਿ; ਦੁਖ ਹੀ ਵਿਚਿ ਦੁਖੁ ਪਾਇਦਾ ॥੫॥

ਉਨ੍ਹਾਂ ਦੇ ਅੰਤਹਕਰਣ ਰੂਪੀ ਮੱਥੇ ਪਾਪਾਂ ਕਰਕੇ ਕਾਲੇ ਹਨ **ਵਾ:** ਉਨ੍ਹਾਂ ਦੇ ਮੱਥੇ ਭਾਵ ਮੂੰਹ ਕਲੰਕਿਤ ਕੀਤੇ ਜਾਂਦੇ ਹਨ, ਉਹ ਸਰੂਪ ਰੂਪੀ ਮਹੱਲ ਨੂੰ ਨਹੀਂ ਪਾਵਹਿ = ਪਾ ਸਕਦੇ, ਉਹ ਦੁੱਖਾਂ ਦੇ ਵਿਚ ਹੀ ਹੋਰ ਦੁਖ ਪਾਇਦਾ = ਪਾਉਣਾ ਕਰਦੇ ਹਨ, ਭਾਵ ਇਕ ਦੁਖ ਨਵਿਰਤ ਨਹੀਂ ਹੁੰਦਾ, ਦੂਜਾ ਹੋਰ ਆ ਕੇ ਪ੍ਰਾਪਤ ਹੋ ਜਾਂਦਾ ਹੈ ॥੫॥

**ਸਤਿਗੁਰੁ ਸੇਵਹਿ; ਸੇ ਵਡਭਾਗੀ ॥ ਸਹਜ ਭਾਇ; ਸਚੀ ਲਿਵ ਲਾਗੀ ॥**

ਜੋ ਸਤਿਗੁਰਾਂ ਨੂੰ ਸੇਵਹਿ = ਸੇਵਨਾ ਕਰਦੇ ਹਨ, ਸੇ = ਉਹ ਵਡਭਾਗੀ = ਵੱਡੇ ਭਾਗਾਂ ਵਾਲੇ ਹਨ। ਉਨ੍ਹਾਂ ਦੀ ਸਹਜ ਭਾਇ = ਸਹਿਜ ਸੁਭਾਵਿਕ ਹੀ ਸਚੀ ਲਿਵ = ਪ੍ਰੀਤੀ ਲਾਗੀ = ਲੱਗੀ ਹੋਈ ਹੈ।

**ਸਚੋ ਸਚੁ ਕਮਾਵਹਿ ਸਦ ਹੀ; ਸਚੈ ਮੇਲਿ ਮਿਲਾਇਦਾ ॥੬॥**

ਉਹ ਸਦ = ਹਮੇਸ਼ਾਂ ਹੀ ਸੱਚੇ ਨਾਮ ਦਾ ਸ੍ਰਵਣ, ਮੰਨਣ ਕਰਦੇ ਹਨ ਅਤੇ ਸਚੁ = ਸੱਚੇ ਨਾਮ ਨੂੰ ਹੀ ਕਮਾਵਹਿ = ਕਮਾਉਣਾ ਕਰਦੇ ਭਾਵ ਨਿਧਿਆਸਣ ਕਰਦੇ ਹਨ, ਪ੍ਰਭੂ ਉਨ੍ਹਾਂ ਨੂੰ ਸੱਚੇ ਸਤਸੰਗਤ ਦੇ ਮੇਲ ਵਿਚ **ਵਾ:** ਆਪਦੇ ਸੱਚ ਸਰੂਪ ਦੇ ਮੇਲ ਵਿਚ ਮਿਲਾਇਦਾ = ਮਿਲਾਉਣਾ ਕਰਦਾ ਹੈ ॥੬॥

**ਜਿਸ ਨੋ ਸਚਾ ਦੇਇ; ਸੁ ਪਾਏ ॥ ਅੰਤਰਿ ਸਾਚੁ; ਭਰਮੁ ਚੁਕਾਏ ॥**

ਜਿਸ ਮਨੁੱਖ ਨੋ = ਨੂੰ ਸੱਚਾ ਪ੍ਰਭੂ ਨਾਮ ਦੀ ਦਾਤ ਦੇਇ = ਦੇਂਦਾ ਹੈ, ਸੁ = ਉਹੋ ਹੀ ਪਾਏ = ਪਾਉਂਦਾ ਹੈ। ਉਸਦੇ ਹਿਰਦੇ ਅੰਤਰਿ = ਵਿਚ ਸਾਚੁ = ਸੱਚਾ ਵੱਸ ਜਾਂਦਾ ਹੈ ਅਤੇ ਉਹ ਆਪਣੇ ਅੰਦਰੋਂ ਭਰਮ ਨੂੰ ਚੁਕਾਏ = ਚੁਕਾ ਦੇਂਦਾ ਹੈ।

**ਸਚੁ ਸਚੈ ਕਾ ਆਪੇ ਦਾਤਾ; ਜਿਸੁ ਦੇਵੈ, ਸੋ ਸਚੁ ਪਾਇਦਾ ॥੭॥**

ਸਚੁ = ਨਿਸਚੇ ਕਰਕੇ ਸੱਚੇ ਨਾਮ ਕਾ = ਦਾ ਪ੍ਰਭੂ ਆਪ ਹੀ ਦਾਤਾ ਹੈ, ਜਿਸ ਨੂੰ ਦੇਵੈ = ਦੇਣਾ ਕਰਦਾ ਹੈ, ਸੋ = ਉਹੋ ਹੀ ਗੁਰਾਂ ਦੁਆਰਾ ਸਚੁ = ਸੱਚੇ ਨਾਮ ਨੂੰ ਪਾਇਦਾ = ਪਾਉਣਾ ਕਰਦਾ ਹੈ ॥੭॥

**ਆਪੇ ਕਰਤਾ; ਸਭਨਾ ਕਾ ਸੋਈ ॥ ਜਿਸ ਨੋ ਆਪਿ ਬੁਝਾਏ; ਬੂਝੈ ਕੋਈ ॥**

ਸੋਈ = ਉਹ ਪ੍ਰਭੂ ਆਪੇ = ਆਪ ਹੀ ਸਭਨਾ = ਸਾਰਿਆਂ ਕਾ = ਦਾ ਕਰਤਾ = ਰਚਨਹਾਰ ਹੈ। ਜਿਸ ਨੋ = ਨੂੰ ਆਪਿ = ਆਪਣਾ ਆਪ ਬੁਝਾਏ = ਬੁਝਾ, ਸਮਝਾ ਦੇਂਦਾ ਹੈ, ਉਹ ਕੋਈ ਹੀ ਬੂਝੈ = ਬੁੱਝਦਾ, ਭਾਵ ਸਮਝਦਾ ਹੈ।

**ਆਪੇ ਬਖਸੇ ਦੇ ਵਡਿਆਈ; ਆਪੇ ਮੇਲਿ ਮਿਲਾਇਦਾ ॥੮॥**

ਪ੍ਰਭੂ ਆਪੇ = ਆਪ ਹੀ ਜਿਸ ਦੇ ਔਗੁਣ ਬਖਸੇ = ਬਖ਼ਸ਼ਦਾ ਹੈ, ਉਸ ਨੂੰ ਆਪਣੇ ਸਰੂਪ, ਨਾਮ ਜਪਣ ਦੀ ਵਡਿਆਈ = ਸ਼ੋਭਾ ਦੇ = ਦੇਣਾ ਕਰਦਾ ਹੈ ਅਤੇ ਆਪੇ = ਆਪ ਹੀ ਉਸਨੂੰ ਆਪਣੇ ਮੇਲ ਵਿਚ ਮਿਲਾਇਦਾ = ਮਿਲਾਉਣਾ ਕਰਦਾ ਹੈ ॥੮॥

**ਹਉਮੈ ਕਰਦਿਆ; ਜਨਮੁ ਗਵਾਇਆ ॥ ਆਗੈ ਮੋਹੁ; ਨ ਚੂਕੈ ਮਾਇਆ ॥**

ਮਨਮੁਖਾਂ ਨੇ ਹਉਮੈ = ਹੰਗਤਾ ਮਮਤਾ ਕਰਦਿਆਂ ਆਪਣਾ ਮਨੁੱਖਾ ਜਨਮ ਵਿਅਰਥ ਗਵਾਇਆ = ਗੁਆ ਲਿਆ ਹੈ।

ਆਗੈ = ਅੱਗੇ ਪ੍ਰਲੋਕ ਵਿਚ ਵੀ ਮਾਇਆ ਦਾ ਮੋਹ ਚੂਕੈ = ਚੁੱਕਿਆ ਨਹੀਂ ਜਾਂਦਾ **ਅਥਵਾ** ਮਾਇਆ ਦੇ ਮੋਹ ਦਾ ਆਗੈ = ਪੜਦਾ ਆਇਆ ਹੋਇਆ ਹੈ, ਜੋ ਚੁੱਕਿਆ ਨਹੀਂ ਜਾਂਦਾ।

**ਅਗੈ ਜਮਕਾਲੁ ਲੇਖਾ ਲੇਵੈ; ਜਿਉ ਤਿਲ ਘਾਣੀ ਪੀੜਾਇਦਾ ॥੯॥**

ਅਗੈ = ਪ੍ਰਲੋਕ ਵਿਚ ਜਮਕਾਲੁ = ਧਰਮ ਰਾਜਾ ਜਦੋਂ ਕਰਮਾਂ ਧਰਮਾਂ ਦਾ ਲੇਖਾ = ਹਿਸਾਬ-ਕਿਤਾਬ

ਲੇਵੈ = ਲਵੇਗਾ, ਤਦੋਂ ਜਿਉ = ਜਿਵੇਂ ਘਾਣੀ ਦੇ ਵਿਚ ਤਿਲ ਪੀੜੇ ਜਾਂਦੇ ਹਨ, ਇਉਂ ਨਰਕਾਂ ਵਿਚ ਪੀੜਿਆ ਜਾਂਦਾ ਹੈ ॥੯॥

## ਪੂਰੈ ਭਾਗਿ; ਗੁਰ ਸੇਵਾ ਹੋਈ ॥ ਨਦਰਿ ਕਰੇ; ਤਾ ਸੇਵੇ ਕੋਈ ॥

ਹੇ ਭਾਈ ! ਪੂਰੈ = ਪੂਰਨ ਭਾਗਿ = ਭਾਗਾਂ ਕਰਕੇ ਹੀ ਗੁਰਾਂ ਦੀ ਸੇਵਾ = ਟਹਿਲ ਹੋਈ = ਹੁੰਦੀ ਹੈ।

ਜਦੋਂ ਪ੍ਰਭੂ ਨਦਰਿ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤਾ = ਤਦੋਂ ਹੀ ਕੋਈ ਸੇਵੇ = ਸੇਵਾ ਕਰਦਾ ਹੈ।

## ਜਮਕਾਲੁ, ਤਿਸੁ ਨੇੜਿ ਨ ਆਵੈ; ਮਹਲਿ ਸਚੈ ਸੁਖੁ ਪਾਇਦਾ ॥੧੦॥

ਜੋ ਸੱਚਾ ਸੇਵਕ ਹੈ, ਜਮਕਾਲੁ = ਕਾਲ ਕਰਨ ਵਾਲਾ ਜਮ ਤਿਸੁ = ਉਸ ਦੇ ਨੇੜਿ = ਨਿਕਟ ਵੀ ਨਹੀਂ ਆਉਂਦਾ, ਉਹ ਤੁਰੀਆ ਪਦ ਰੂਪ ਸੱਚੇ ਮਹੱਲ ਵਿਚ ਵੱਸ ਕੇ ਸੁਖ ਸਰੂਪ ਨੂੰ ਪਾਇਦਾ = ਪਾ ਲੈਂਦਾ ਹੈ ॥੧੦॥

## ਤਿਨ ਸੁਖੁ ਪਾਇਆ; ਜੋ ਤੁਧੁ ਭਾਏ ॥ ਪੂਰੈ ਭਾਗਿ; ਗੁਰ ਸੇਵਾ ਲਾਏ ॥

ਹੇ ਪ੍ਰਭੂ ! ਤਿਨ = ਉਨ੍ਹਾਂ ਨੇ ਹੀ ਆਤਮਿਕ ਸੁਖ ਨੂੰ ਪਾਇਆ = ਪਾਉਣਾ ਕੀਤਾ ਹੈ, ਜੋ = ਜਿਹੜੇ ਤੁਧੁ = ਤੈਨੂੰ ਭਾਏ = ਭਾਅ ਗਏ ਹਨ।

ਉਨ੍ਹਾਂ ਦੇ ਪੂਰੈ = ਪੂਰਨ ਭਾਗਿ = ਭਾਗਾਂ ਕਰਕੇ ਤੂੰ ਉਨ੍ਹਾਂ ਨੂੰ ਗੁਰਾਂ ਦੀ ਸੇਵਾ = ਟਹਿਲ ਵਿਚ ਲਾਏ = ਲਾਉਣਾ ਕੀਤਾ ਹੈ।

## ਤੇਰੈ ਹਥਿ ਹੈ ਸਭ ਵਡਿਆਈ; ਜਿਸੁ ਦੇਵਹਿ ਸੋ ਪਾਇਦਾ ॥੧੧॥

ਹੇ ਪ੍ਰਭੂ ! ਤੇਰੇ ਹੱਥ ਵਿਚ ਹੀ ਸਭ = ਸਾਰੀ ਵਡਿਆਈ = ਸ਼ੋਭਾ ਹੈ, ਪਰ ਜਿਸ ਨੂੰ ਗੁਰਾਂ ਦੁਆਰਾ ਵਡਿਆਈ ਦੇਵਹਿ = ਦੇਂਦਾ ਹੈਂ, ਸੋ = ਉਹੋ ਹੀ ਪਾਇਦਾ = ਪਾਉਣਾ ਕਰਦਾ ਹੈ ॥੧੧॥

## ਅੰਦਰਿ ਪਰਗਾਸੁ; ਗੁਰੂ ਤੇ ਪਾਏ ॥ ਨਾਮੁ ਪਦਾਰਥੁ; ਮੰਨਿ ਵਸਾਏ ॥

ਉਹ ਆਪਣੇ ਅੰਦਰਿ = ਹਿਰਦੇ ਵਿਚ ਗਿਆਨ ਦਾ ਪਰਗਾਸੁ = ਚਾਨਣਾ ਗੁਰੂ ਤੇ = ਤੋਂ ਪਾਏ = ਪ੍ਰਾਪਤ ਕਰ ਲੈਂਦਾ ਹੈ ਅਤੇ ਨਾਮ ਰੂਪੀ ਪਦਾਰਥ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾ ਲੈਂਦਾ ਹੈ।

## ਗਿਆਨ ਰਤਨੁ ਸਦਾ ਘਟਿ ਚਾਨਣੁ; ਅਗਿਆਨ ਅੰਧੇਰੁ ਗਵਾਇਦਾ ॥੧੨॥

ਜਿਸਦੇ ਘਟਿ = ਹਿਰਦੇ ਵਿਚ ਸਦਾ = ਹਮੇਸ਼ਾਂ ਗਿਆਨ ਰੂਪੀ ਰਤਨ ਦਾ ਚਾਨਣੁ = ਪ੍ਰਕਾਸ਼ ਹੈ, ਉਹ ਆਪਣੇ ਅੰਦਰੋਂ ਅਗਿਆਨ ਦਾ ਅੰਧੇਰਾ = ਹਨੇਰਾ ਗਵਾਇਦਾ = ਗੁਆ ਲੈਂਦਾ ਹੈ ॥੧੨॥

## ਅਗਿਆਨੀ ਅੰਧੇ; ਦੂਜੈ ਲਾਗੇ ॥ ਬਿਨੁ ਪਾਣੀ; ਡੁਬਿ ਮੂਏ ਅਭਾਗੇ ॥

ਮਨ ਬੁੱਧ, ਵਿਵੇਕ ਬੈਰਾਗ ਰੂਪੀ ਨੇਤ੍ਰਾਂ ਤੋਂ ਹੀਣੇ ਅੰਧੇ = ਅੰਨ੍ਹੇ ਤੇ ਅਗਿਆਨੀ = ਗਿਆਨ ਤੋਂ ਹੀਣੇ ਪੁਰਖ ਦੂਜੈ = ਦ੍ਵੈਤ-ਭਾਵ ਵਿਚ ਲਾਗੇ = ਲੱਗੇ ਹੋਏ ਹਨ।

ਉਹ ਪ੍ਰਤੱਖ ਪਾਣੀ ਤੋਂ ਬਿਨੁ = ਬਗ਼ੈਰ ਅਭਾਗੇ = ਖੋਟੇ ਭਾਗਾਂ ਵਾਲੇ ਵਿਕਾਰਾਂ, ਪਦਾਰਥਾਂ ਰੂਪੀ ਪਾਣੀ ਵਿਚ ਡੁਬਿ = ਗ਼ਰਕ ਹੋ ਕੇ ਮੂਏ = ਮਰ ਗਏ ਹਨ।

## ਚਲਦਿਆ ਘਰੁ ਦਰੁ ਨਦਰਿ ਨ ਆਵੈ; ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥

ਸੰਸਾਰ ਤੋਂ ਪ੍ਰਲੋਕ ਨੂੰ ਚਲਦਿਆ = ਚੱਲਣ ਸਮੇਂ ਘਰ ਅਤੇ ਦਰੁ = ਦੁਆਰ ਆਦਿ ਕੋਈ ਵੀ ਸਹਾਇਤਾ ਲਈ ਨਦਰਿ = ਦ੍ਰਿਸ਼ਟੀ ਨਹੀਂ ਆਵੈ = ਆਉਂਦਾ, ਉਨ੍ਹਾਂ ਦਾ ਜੀਵਾਤਮਾ ਜਮਾਂ ਦੇ ਦਰਿ = ਦੁਆਰ ਉਪਰ ਬਾਧਾ = ਬੰਨ੍ਹਿਆ ਹੋਇਆ ਦੁਖੁ = ਕਸ਼ਟ ਪਾਇਦਾ = ਪਾਉਣਾ ਕਰਦਾ ਹੈ ॥੧੩॥

## ਬਿਨੁ ਸਤਿਗੁਰ ਸੇਵੇ; ਮੁਕਤਿ ਨ ਹੋਈ ॥ ਗਿਆਨੀ ਧਿਆਨੀ; ਪੂਛਹੁ ਕੋਈ ॥

ਸਤਿਗੁਰਾਂ ਦੀ ਸੇਵੇ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਮੁਕਤਿ = ਮੁਕਤੀ ਨਹੀਂ ਹੋਈ = ਹੁੰਦੀ।

ਭਾਵੇਂ ਕਿਸੇ ਗਿਆਨੀ = ਗਿਆਨਵਾਨ ਜਾਂ ਧਿਆਨੀ = ਧਿਆਨ ਲਾਉਣ ਵਾਲੇ ਨੂੰ ਕੋਈ ਜਾ ਕੇ ਪੂਛਹੁ = ਪੁੱਛ ਕੇ ਵੇਖ ਲਵੇ।

## ਸਤਿਗੁਰੁ ਸੇਵੇ, ਤਿਸੁ ਮਿਲੈ ਵਡਿਆਈ; ਦਰਿ ਸਚੈ ਸੋਭਾ ਪਾਇਦਾ ॥੧੪॥

ਉਹ ਵੀ ਇਹੋ ਹੀ ਕਹਿਣਗੇ ਕਿ ਜੋ ਵੀ ਸਤਿਗੁਰਾਂ ਨੂੰ ਸੇਵੇ = ਸੇਵਨਾ ਕਰਦਾ ਹੈ, ਤਿਸੁ = ਉਸ ਨੂੰ ਲੋਕ-ਪ੍ਰਲੋਕ ਵਿਚ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ ਅਤੇ ਸੱਚੇ ਸਚਖੰਡ ਰੂਪੀ ਦਰਿ = ਦੁਆਰੇ ਉਪਰ ਸ਼ੋਭਾ ਪਾਇਦਾ = ਪਾਉਣਾ ਕਰਦਾ ਹੈ ॥੧੪॥

## ਸਤਿਗੁਰ ਨੋ ਸੇਵੇ; ਤਿਸੁ ਆਪਿ ਮਿਲਾਏ ॥ ਮਮਤਾ ਕਾਟਿ; ਸਚਿ ਲਿਵ ਲਾਏ ॥

ਜੋ ਸਤਿਗੁਰਾਂ ਨੂੰ ਸੇਵੇ = ਸੇਵਨਾ ਕਰਦਾ ਹੈ, ਤਿਸੁ = ਉਸਨੂੰ ਪ੍ਰਭੂ ਆਪ ਆਪਣੇ ਨਾਲ ਮਿਲਾਏ = ਮਿਲਾ ਲੈਂਦਾ ਹੈ।

ਉਸਦੇ ਅੰਦਰੋਂ ਮਮਤਾ = ਮੇਰ-ਤੇਰ ਨੂੰ ਕਾਟਿ = ਕੱਟ ਕੇ ਆਪਣੇ ਸਚਿ = ਸੱਚੇ ਨਾਮ ਵਿਚ ਲਿਵ = ਬਿਰਤੀ, ਪ੍ਰੀਤੀ ਲਾਏ = ਲਾ ਦੇਂਦਾ ਹੈ।

## ਸਦਾ ਸਚੁ ਵਣਜਹਿ ਵਾਪਾਰੀ; ਨਾਮੋ ਲਾਹਾ ਪਾਇਦਾ ॥੧੫॥

ਜਗਿਆਸੂ ਰੂਪੀ ਵਾਪਾਰੀ = ਵਣਜ ਕਰਨ ਵਾਲੇ ਸਦਾ = ਹਮੇਸ਼ਾਂ ਸਚੁ = ਸੱਚੇ ਨਾਮ ਨੂੰ ਹੀ ਵਣਜਹਿ = ਖ਼ਰੀਦਦੇ ਹਨ ਅਤੇ ਨਾਮੋ = ਨਾਮ ਦਾ ਹੀ ਲਾਹਾ = ਲਾਭ ਪਾਇਦਾ = ਪਾਉਣਾ ਕਰਦੇ ਹਨ ॥੧੫॥

## ਆਪੇ ਕਰੇ; ਕਰਾਏ ਕਰਤਾ ॥ ਸਬਦਿ ਮਰੈ; ਸੋਈ ਜਨੁ ਮੁਕਤਾ ॥

ਉਨ੍ਹਾਂ ਨੂੰ ਐਸਾ ਨਿਸਚਾ ਬੱਝ ਜਾਂਦਾ ਹੈ ਕਿ ਕਰਤਾ = ਰਚਨਹਾਰ ਪ੍ਰਭੂ ਆਪੇ = ਆਪ ਹੀ ਸਭ ਕੁਝ ਕਰੇ = ਕਰਦਾ ਹੈ ਅਤੇ ਬ੍ਰਹਮਾਦਿਕਾਂ ਨੂੰ ਪ੍ਰੇਰ ਕੇ ਕਰਾਏ = ਕਰਾਉਂਦਾ ਹੈ **ਵਾ:** ਆਪ ਹੀ ਗੁਰੂ ਰੂਪ ਹੋ ਕੇ ਉਦਪੇਸ਼ ਕਰਦਾ ਹੈ ਅਤੇ ਗੁਰਸਿੱਖਾਂ ਪਾਸੋਂ ਅਭਿਆਸ ਕਰਾਉਂਦਾ ਹੈ।

ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਵੱਲੋਂ ਮਰੈ = ਮਰ ਜਾਂਦਾ ਹੈ, ਸੋਈ = ਉਹ ਜਨੁ = ਪੁਰਖ ਮੁਕਤਾ = ਕਲਿਆਣ ਦੀ ਪ੍ਰਾਪਤੀ ਵਾਲਾ ਹੈ।

## ਨਾਨਕ ਨਾਮੁ ਵਸੈ ਮਨ ਅੰਤਰਿ;
## ਨਾਮੋ ਨਾਮੁ ਧਿਆਇਦਾ ॥੧੬॥੫॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦਾ ਨਾਮ ਵਸੈ = ਵੱਸਦਾ ਹੈ, ਉਹ ਮਨ ਬਾਣੀ ਕਰਕੇ ਨਾਮੋ ਨਾਮੁ = ਨਾਮ ਹੀ ਨਾਮ ਨੂੰ ਧਿਆਇਦਾ = ਧਿਆਉਣਾ ਕਰਦਾ ਹੈ **ਵਾ**: ਨਾਮੋ = ਪ੍ਰਸਿੱਧ ਪ੍ਰਭੂ ਦੇ ਨਾਮ ਨੂੰ ਸਿਮਰਨਾ ਕਰਦਾ ਹੈ ॥੧੬॥੫॥੧੯॥

## ਮਾਰੂ ਮਹਲਾ ੩ ॥
## ਜੋ ਤੁਧੁ ਕਰਣਾ; ਸੋ ਕਰਿ ਪਾਇਆ ॥ ਭਾਣੇ ਵਿਚਿ; ਕੋ ਵਿਰਲਾ ਆਇਆ ॥

ਹੇ ਪ੍ਰਭੂ ! ਸੰਸਾਰ ਵਿਚ ਜੋ = ਜਿਹੜਾ ਵੀ ਕਰਤਬ ਤੂੰ ਕਰਨਾ ਹੈ, ਸੋ = ਉਹ ਜੀਵਾਂ ਦੇ ਮਸਤਕ ਉਪਰ ਲਿਖ ਕਰਿ = ਕਰਕੇ ਪਾਇਆ = ਪਾਉਣਾ ਕੀਤਾ ਹੈ।

ਪ੍ਰੰਤੂ ਤੇਰੇ ਭਾਣੇ = ਹੁਕਮ ਵਿਚਿ = ਅੰਦਰ ਕੋ = ਕੋਈ ਵਿਰਲਾ = ਟਾਵਾਂ ਟਾਵਾਂ ਹੀ ਆਇਆ ਹੈ।

## ਭਾਣਾ ਮੰਨੇ, ਸੋ ਸੁਖੁ ਪਾਏ; ਭਾਣੇ ਵਿਚਿ ਸੁਖੁ ਪਾਇਦਾ ॥੧॥

ਜੋ ਤੇਰਾ ਭਾਣਾ = ਹੁਕਮ ਮੰਨੇ = ਮੰਨਦਾ ਹੈ, ਸੋ = ਉਹੋ ਹੀ ਆਤਮਿਕ ਸੁਖ ਪਾਏ = ਪਾ ਸਕਦਾ ਹੈ, ਕਿਉਂਕਿ ਤੇਰੇ ਭਾਣੇ = ਹੁਕਮ ਵਿਚਿ = ਅੰਦਰ ਚੱਲ ਕੇ ਹੀ ਹਰ ਕੋਈ ਸੁਖ ਪਾਇਦਾ = ਪਾਉਣਾ ਕਰਦਾ ਹੈ ॥੧॥

## ਗੁਰਮੁਖਿ; ਤੇਰਾ ਭਾਣਾ ਭਾਵੈ ॥ ਸਹਜੇ ਹੀ; ਸੁਖੁ ਸਚੁ ਕਮਾਵੈ ॥

ਗੁਰਮੁਖ ਜਨਾਂ ਨੂੰ ਤੇਰਾ ਭਾਣਾ = ਹੁਕਮ ਭਾਵੈ = ਭਾਉਂਦਾ ਹੈ।

ਉਹ ਸਹਜੇ = ਸੁਭਾਵਿਕ ਹੀ ਸੁਖ ਪ੍ਰਾਪਤ ਕਰਦੇ ਹਨ ਅਤੇ ਸਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਂਦੇ ਹਨ **ਵਾ**: ਸੁਖ ਸਰੂਪ ਸੱਚੇ ਨਾਮ ਨੂੰ ਕਮਾਉਂਦੇ ਹਨ।

## ਭਾਣੇ ਨੋ ਲੋਚੈ ਬਹੁਤੇਰੀ; ਆਪਣਾ ਭਾਣਾ ਆਪਿ ਮਨਾਇਦਾ ॥੨॥

ਤੇਰੇ ਭਾਣੇ = ਹੁਕਮ ਮੰਨਣ ਨੋ = ਨੂੰ ਬਹੁਤੇਰੀ = ਬਹੁਤ ਦੁਨੀਆਂ ਲੋਚੈ = ਚਾਹੁੰਦੀ ਹੈ, ਪਰ ਆਪਣਾ = ਆਪ ਦਾ ਭਾਣਾ = ਹੁਕਮ ਤੂੰ ਆਪ ਹੀ ਮਨਾਇਦਾ = ਮਨਾਉਣਾ ਕਰਦਾ ਹੈਂ ॥੨॥

## ਤੇਰਾ ਭਾਣਾ ਮੰਨੇ; ਸੁ ਮਿਲੈ ਤੁਧੁ ਆਏ ॥

ਜੋ ਵੀ ਪੁਰਖ ਤੇਰਾ ਭਾਣਾ = ਹੁਕਮ ਮੰਨੇ = ਮੰਨਦਾ ਹੈ, ਸੁ = ਉਹ ਤੁਧੁ = ਤੈਨੂੰ ਆਏ = ਆ ਕੇ ਮਿਲੈ = ਮਿਲ ਜਾਂਦਾ ਹੈ।

[ਅੰਗ ੧੦੬੪]

## ਜਿਸੁ ਭਾਣਾ ਭਾਵੈ; ਸੋ ਤੁਝਹਿ ਸਮਾਏ ॥

ਜਿਸ ਨੂੰ ਤੇਰਾ ਭਾਣਾ = ਹੁਕਮ, ਭਾਵੈ = ਭਾਉਂਦਾ ਹੈ, ਸੋ = ਉਹ ਤੁਝਹਿ = ਤੇਰੇ ਸਰੂਪ ਵਿਚ ਸਮਾਏ = ਅਭੇਦ ਹੋ ਜਾਂਦੇ ਹਨ।

**ਭਾਣੇ ਵਿਚਿ ਵਡੀ ਵਡਿਆਈ; ਭਾਣਾ ਕਿਸਹਿ ਕਰਾਇਦਾ ॥੩॥**

ਤੇਰੇ ਭਾਣੇ = ਹੁਕਮ ਮੰਨਣ ਵਿਚ ਬਹੁਤ ਵੱਡੀ ਵਡਿਆਈ = ਸ਼ੋਭਾ ਪ੍ਰਾਪਤ ਹੁੰਦੀ ਹੈ, ਪਰ ਕਿਸਹਿ = ਕਿਸੇ ਵਿਰਲੇ ਤੋਂ ਹੀ ਭਾਣਾ = ਹੁਕਮ ਮਨਾਉਣਾ ਕਰਾਇਦਾ = ਕਰਾਉਂਦਾ ਹੈਂ ॥੩॥

**ਜਾ ਤਿਸੁ ਭਾਵੈ; ਤਾ ਗੁਰੂ ਮਿਲਾਏ ॥ ਗੁਰਮੁਖਿ; ਨਾਮੁ ਪਦਾਰਥੁ ਪਾਏ ॥**

ਜਾ = ਜਦੋਂ ਤਿਸੁ = ਆਪ ਜੀ ਨੂੰ ਜੀਵ ਦੀ ਸ਼ਰਧਾ ਭਾਵੈ = ਭਾਅ ਜਾਂਦੀ ਹੈ, ਤਾ = ਤਦੋਂ ਤੂੰ ਗੁਰੂ ਮਿਲਾਏ = ਮਿਲਾ ਦੇਂਦਾ ਹੈਂ।

ਤਦੋਂ ਉਹ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਾਮ ਰੂਪੀ ਪਦਾਰਥ ਪਾਏ = ਪਾ ਲੈਂਦਾ ਹੈ।

**ਤੁਧੁ ਆਪਣੈ ਭਾਣੈ, ਸਭ ਸ੍ਰਿਸਟਿ ਉਪਾਈ;**
**ਜਿਸ ਨੋ ਭਾਣਾ ਦੇਹਿ, ਤਿਸੁ ਭਾਇਦਾ ॥੪॥**

ਹੇ ਪ੍ਰਭੂ ! ਤੁਧੁ = ਤੂੰ ਆਪਣੈ = ਆਪ ਦੇ ਭਾਣੈ = ਭਾਣੇ, ਹੁਕਮ ਅਨੁਸਾਰ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਜਿਸ ਨੋ = ਨੂੰ ਆਪਣਾ ਭਾਣਾ = ਹੁਕਮ ਮਨਾਉਣ ਲਈ ਦੇਹਿ = ਦੇਣਾ ਕਰਦਾ ਹੈਂ, ਤਿਸੁ = ਉਸ ਨੂੰ ਤੇਰਾ ਭਾਣਾ ਭਾਇਦਾ = ਚੰਗਾ ਲੱਗਦਾ ਹੈ।

**ਮਨਮੁਖੁ ਅੰਧੁ; ਕਰੇ ਚਤੁਰਾਈ ॥ ਭਾਣਾ ਨ ਮੰਨੇ; ਬਹੁਤੁ ਦੁਖੁ ਪਾਈ ॥**

ਮਨਮੁਖ ਪੁਰਖ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਤੋਂ ਰਹਿਤ ਅੰਧੁ = ਅੰਨ੍ਹਾ ਹੈ, ਜੋ ਆਪ ਦੀ ਬਹੁਤ ਚਤੁਰਾਈ = ਸਿਆਣਪ ਕਰੇ = ਕਰਦਾ ਹੈ।

ਪਰਮੇਸ਼ਰ ਦਾ ਭਾਣਾ = ਹੁਕਮ ਨਹੀਂ ਮੰਨੇ = ਮੰਨਦਾ, ਜਿਸ ਕਰਕੇ ਜੰਮਣ ਮਰਣ ਦਾ ਬਹੁਤ ਦੁਖ ਪਾਈ = ਪਾਉਂਦਾ ਹੈ।

**ਭਰਮੇ ਭੂਲਾ ਆਵੈ ਜਾਏ; ਘਰੁ ਮਹਲੁ ਨ ਕਬਹੂ ਪਾਇਦਾ ॥੫॥**

ਉਹ ਮਨਮੁਖ ਭਰਮੇ = ਭਰਮ ਵਿਚ ਭੂਲਾ = ਭੁੱਲਿਆ ਹੋਇਆ ਜੰਮਣ ਮਰਣ ਵਿਚ ਆਵੈ ਜਾਏ = ਆਉਂਦਾ ਜਾਂਦਾ ਰਹਿੰਦਾ ਹੈ, ਉਹ ਸਰੂਪ ਰੂਪੀ ਘਰ ਅੰਦਰ ਤੁਰੀਆ ਪਦ ਰੂਪੀ ਮਹੱਲ **ਵਾ:** ਸੰਸਾਰ ਰੂਪੀ ਘਰ ਅੰਦਰ ਸਤਸੰਗਤ ਰੂਪੀ ਮਹੱਲ **ਵਾ:** ਸਰੀਰ ਰੂਪੀ ਘਰ ਦੇ ਅੰਦਰ ਤੁਰੀਆ ਪਦ ਰੂਪੀ ਮਹੱਲ ਨੂੰ ਕਬਹੂ = ਕਦੇ ਵੀ ਪਾਇਦਾ = ਪਾਉਣਾ ਨਹੀਂ ਕਰਦਾ ॥੫॥

**ਸਤਿਗੁਰੁ ਮੇਲੇ; ਦੇ ਵਡਿਆਈ ॥ ਸਤਿਗੁਰ ਕੀ ਸੇਵਾ; ਧੁਰਿ ਫੁਰਮਾਈ ॥**

ਜਿਸ ਨੂੰ ਪ੍ਰਭੂ ਪੂਰਬਲੇ ਕਰਮਾਂ ਦਾ ਪ੍ਰੇਰਿਆ ਸਤਿਗੁਰਾਂ ਨਾਲ ਮੇਲੇ = ਮੇਲਦਾ ਹੈ, ਉਸਨੂੰ ਸਤਿਗੁਰਾਂ ਦੁਆਰਾ ਲੋਕ-ਪ੍ਰਲੋਕ ਵਿਚ ਵਡਿਆਈ = ਸ਼ੋਭਾ ਦੇ = ਦੇਣਾ ਕਰਦਾ ਹੈ।

ਇਹ ਗੱਲ ਧੁਰਿ = ਆਦਿ ਤੋਂ ਹੀ ਫੁਰਮਾਈ = ਫ਼ੁਰਮਾਉਣਾ ਕੀਤੀ ਹੈ ਕਿ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਕਰਕੇ ਹੀ ਨਾਮ ਮਿਲਦਾ ਹੈ।

**ਸਤਿਗੁਰ ਸੇਵੇ, ਤਾ ਨਾਮੁ ਪਾਏ; ਨਾਮੇ ਹੀ ਸੁਖੁ ਪਾਇਦਾ ॥੬॥**

ਜੇਕਰ ਕੋਈ ਸਤਿਗੁਰਾਂ ਨੂੰ ਸੇਵੇ = ਸੇਵਨਾ ਕਰੇ, ਤਾ = ਤਦੋਂ ਉਹ ਪ੍ਰਭੂ ਦਾ ਨਾਮ ਪਾਏ = ਪਾ ਸਕਦਾ ਹੈ, ਫੇਰ ਨਾਮੇ = ਨਾਮ ਕਰਕੇ ਹੀ ਉਹ ਆਤਮਿਕ ਸੁਖ, ਸੁਖ ਸਰੂਪ ਨੂੰ ਪਾਇਦਾ = ਪਾ ਸਕਦਾ ਹੈ ॥੬॥

## ਸਭ ਨਾਵਹੁ ਉਪਜੈ; ਨਾਵਹੁ ਛੀਜੈ ॥ ਗੁਰ ਕਿਰਪਾ ਤੇ; ਮਨੁ ਤਨੁ ਭੀਜੈ ॥

ਸਭ = ਸਾਰਾ ਸੰਸਾਰ, ਸਾਰੇ ਸ਼ੁੱਭ ਗੁਣ ਪ੍ਰਭੂ ਦੇ ਨਾਵਹੁ = ਨਾਮ ਸਿਮਰਨ ਤੋਂ ਹੀ ਉਪਜੈ = ਪੈਦਾ ਹੁੰਦੇ ਹਨ ਅਤੇ ਨਾਵਹੁ = ਨਾਮ ਕਰਕੇ ਸਾਰੇ ਔਗੁਣ ਛੀਜੈ = ਨਾਸ਼ ਹੁੰਦੇ ਹਨ।

ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਹੀ ਪ੍ਰਭ ਦੇ ਨਾਮ ਰਸ ਵਿਚ ਮਨੁੱਖ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਭੀਜੈ = ਭਿੱਜਦਾ ਹੈ।

## ਰਸਨਾ ਨਾਮੁ ਧਿਆਏ ਰਸਿ ਭੀਜੈ; ਰਸ ਹੀ ਤੇ ਰਸੁ ਪਾਇਦਾ ॥੭॥

ਜੋ ਪੁਰਖ ਰਸਨਾ = ਜੀਭਾ ਕਰਕੇ ਪ੍ਰਭੂ ਦਾ ਨਾਮ ਧਿਆਏ = ਆਰਾਧਨਾ ਕਰਦਾ ਹੈ, ਉਹ ਪ੍ਰਭੂ ਦੇ ਰਸਿ = ਪ੍ਰੇਮ, ਅਨੰਦ ਵਿਚ ਭੀਜੈ = ਭਿੱਜ ਜਾਂਦਾ ਹੈ, ਇਸ ਨਾਮ ਦੇ ਰਸ ਤੇ = ਤੋਂ ਹੀ ਉਹ ਬ੍ਰਹਮਾਨੰਦ ਦੇ ਰਸ ਨੂੰ ਪਾਇਦਾ = ਪਾ ਲੈਂਦਾ ਹੈ ॥੭॥

## ਮਹਲੈ ਅੰਦਰਿ; ਮਹਲੁ ਕੋ ਪਾਏ ॥ ਗੁਰ ਕੈ ਸਬਦਿ; ਸਚਿ ਚਿਤੁ ਲਾਏ ॥

ਇਸ ਮਨੁੱਖਾ ਸਰੀਰ ਰੂਪੀ ਮਹਲੈ = ਮਹੱਲ ਦੇ ਅੰਦਰਿ = ਵਿਚ ਕੋ = ਕੋਈ ਵਿਰਲਾ ਹੀ ਪ੍ਰਭੂ ਦਾ ਸਰੂਪ ਰੂਪੀ ਮਹੱਲ ਪਾਏ = ਪਾਉਂਦਾ ਹੈ **ਵਾ:** ਸਤਸੰਗਤ ਰੂਪ ਮਹੱਲ ਅੰਦਰੋਂ ਕੋਈ ਵਿਰਲਾ ਹੀ ਭਗਤੀ ਰੂਪੀ ਮਹੱਲ ਪਾਉਂਦਾ ਹੈ।

***ਪ੍ਰਸ਼ਨ :*** *ਕੌਣ ਪਾਉਂਦਾ ਹੈ ?*

***ਗੁਰ-ਉੱਤਰ :***

ਜੋ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਸਚਿ = ਨਿਸਚੇ ਕਰਕੇ ਆਪਣੇ ਚਿਤੁ = ਮਨ ਨੂੰ ਲਾਏ = ਲਾਉਂਦਾ ਹੈ।

## ਜਿਸ ਨੋ ਸਚੁ ਦੇਇ, ਸੋਈ ਸਚੁ ਪਾਏ; ਸਚੇ ਸਚਿ ਮਿਲਾਇਦਾ ॥੮॥

ਜਿਸ ਮਨੁੱਖ ਨੋ = ਨੂੰ ਗੁਰੂ ਸਚੁ = ਸੱਚਾ ਨਾਮ ਦੇਇ = ਦੇਣਾ ਕਰਦਾ ਹੈ, ਸੋਈ = ਉਹੀ ਸਚੁ = ਸੱਚਾ ਨਾਮ ਪਾਏ = ਪਾਉਂਦਾ ਹੈ, ਫੇਰ ਸੱਚੇ ਨਾਮ ਕਰਕੇ ਪ੍ਰਭੂ ਉਸਨੂੰ ਆਪਣੇ ਸੱਚ ਸਰੂਪ ਵਿਚ ਮਿਲਾਇਦਾ = ਮਿਲਾ ਲੈਂਦਾ ਹੈ ॥੮॥

## ਨਾਮੁ ਵਿਸਾਰਿ; ਮਨਿ ਤਨਿ ਦੁਖੁ ਪਾਇਆ ॥ ਮਾਇਆ ਮੋਹੁ; ਸਭੁ ਰੋਗੁ ਕਮਾਇਆ ॥

ਮਨਮੁਖ ਪੁਰਖ ਨੇ ਪ੍ਰਭੂ ਦਾ ਨਾਮ ਵਿਸਾਰਿ = ਭੁਲਾ ਕੇ ਮਨਿ = ਅੰਤਹਕਰਣ ਅਤੇ ਤਨਿ = ਸਰੀਰ ਕਰਕੇ ਦੁਖੁ = ਕਸ਼ਟ ਹੀ ਪਾਇਆ = ਪਾਉਣਾ ਕੀਤਾ ਹੈ, ਭਾਵ ਮਨ ਨੂੰ ਸੰਸਕਾਰ, ਸੰਕਲਪ-ਵਿਕਲਪ ਦੁਖੀ ਕਰਦੇ ਹਨ ਅਤੇ ਤਨ ਨੂੰ ਵਿਕਾਰ ਦੁਖ ਦੇਂਦੇ ਹਨ।

ਮਾਇਆ ਦੇ ਮੋਹ ਕਰਕੇ ਉਸਨੇ ਸਭੁ = ਸਾਰਾ ਹਉਮੈ ਆਦਿ ਦਾ ਰੋਗ ਹੀ ਕਮਾਇਆ = ਕਮਾਉਣਾ, ਖੱਟਣਾ ਭਾਵ ਪ੍ਰਾਪਤ ਕੀਤਾ ਹੈ **ਵਾ:** ਸਾਰੇ ਰੋਗਾਂ ਦਾ ਕਾਰਣ ਮਾਇਆ ਦਾ ਮੋਹ ਹੀ ਕਮਾਉਣਾ ਕੀਤਾ ਹੈ।

## ਬਿਨੁ ਨਾਵੈ, ਮਨੁ ਤਨੁ ਹੈ ਕੁਸਟੀ; ਨਰਕੇ ਵਾਸਾ ਪਾਇਦਾ ॥੯॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮਨਮੁਖ ਦਾ ਮਨੁ = ਅੰਤਹਕਰਣ ਮੰਦ ਸੰਕਲਪਾਂ ਕਰਕੇ ਅਤੇ ਤਨੁ = ਸਰੀਰ ਔਗੁਣਾਂ ਕਰਕੇ ਕੁਸਟੀ = ਕੋਹੜੀ ਹੈ, ਉਹ ਅੰਤ ਨੂੰ ਨਰਕੇ = ਨਰਕ ਵਿਚ ਹੀ ਵਾਸਾ = ਨਿਵਾਸ ਪਾਇਦਾ = ਪਾਉਣਾ ਕਰਦਾ ਹੈ ॥੯॥

## ਨਾਮਿ ਰਤੇ; ਤਿਨ ਨਿਰਮਲ ਦੇਹਾ ॥ ਨਿਰਮਲ ਹੰਸਾ; ਸਦਾ ਸੁਖੁ ਨੇਹਾ ॥

ਜੋ ਪੁਰਖ ਪ੍ਰਭੂ ਦੇ ਨਾਮ ਵਿਚ ਰਤੇ = ਰੰਗੇ ਗਏ ਹਨ, ਤਿਨ = ਉਨ੍ਹਾਂ ਦੀ ਦੇਹਾ = ਕਾਇਆਂ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਮਲੀਨਤਾਈ ਤੋਂ ਰਹਿਤ ਨਿਰਮਲ = ਉੱਜਲ ਹੈ **ਵਾ:** ਉਨ੍ਹਾਂ ਨੂੰ ਉੱਜਲ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋਈ ਹੈ **ਵਾ:** ਉਨ੍ਹਾਂ ਦੀ ਬੁੱਧ ਰੂਪੀ ਦੇਹੀ ਵੀ ਉੱਜਲ ਹੈ, ਜੋ ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨ ਤੋਂ ਰਹਿਤ ਹੋਈ ਹੈ।

ਉਨ੍ਹਾਂ ਦਾ ਹੰਸਾ = ਜੀਵਾਤਮਾ ਵੀ ਨਿਰਮਲ = ਉੱਜਲ ਹੈ, ਉਨ੍ਹਾਂ ਨੂੰ ਵਾਹਿਗੁਰੂ ਦੇ ਨੇਹਾ = ਪ੍ਰੇਮ ਕਰਕੇ ਸਦਾ = ਹਮੇਸ਼ਾਂ ਹੀ ਸੁਖ ਦੀ ਪ੍ਰਾਪਤੀ ਹੈ।

## ਨਾਮੁ ਸਲਾਹਿ, ਸਦਾ ਸੁਖੁ ਪਾਇਆ; ਨਿਜ ਘਰਿ ਵਾਸਾ ਪਾਇਦਾ ॥੧੦॥

ਪ੍ਰਭੂ ਦੇ ਨਾਮ ਦੀ ਸਲਾਹਿ = ਸਿਫ਼ਤ ਕਰਕੇ ਹੀ ਹਰ ਕਿਸੇ ਨੇ ਸਦਾ = ਹਮੇਸ਼ਾਂ ਰਹਿਣ ਵਾਲਾ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ, ਜਿਸ ਨੇ ਆਤਮਿਕ ਸੁਖ ਪਾਇਆ ਹੈ, ਉਹ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਪਾਇਦਾ = ਪਾ ਲੈਂਦਾ ਹੈ ॥੧੦॥

## ਸਭੁ ਕੋ; ਵਣਜੁ ਕਰੇ ਵਾਪਾਰਾ ॥ ਵਿਣੁ ਨਾਵੈ; ਸਭੁ ਤੋਟਾ ਸੰਸਾਰਾ ॥

ਸਭੁ = ਸਾਰੇ ਕੋ = ਕੋਈ ਹੀ ਕੁਝ ਨਾ ਕੁਝ ਵਣਜੁ = ਲੈਣ ਦੇਣ ਦਾ ਵਾਪਾਰਾ = ਵਪਾਰ ਕਰੇ = ਕਰਦੇ ਹਨ **ਵਾ:** ਵਣਜ ਕਰਨ ਵਾਲੇ ਹੋ ਕੇ ਵਪਾਰ ਕਰਦੇ ਹਨ।

ਪਰ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਿਨਾਂ, ਸੰਸਾਰਾ = ਜਗਤ ਵਿਚ ਸਭੁ = ਸਾਰਾ ਤੋਟਾ = ਘਾਟਾ ਹੀ ਘਾਟਾ ਹੈ।

## ਨਾਗੋ ਆਇਆ, ਨਾਗੋ ਜਾਸੀ; ਵਿਣੁ ਨਾਵੈ ਦੁਖੁ ਪਾਇਦਾ ॥੧੧॥

ਕਿਉਂਕਿ ਇਹ ਜੀਵ ਸੰਸਾਰ ਵਿਚ ਨਾਗੋ = ਨੰਗਾ (ਬਸਤ੍ਰਾਂ ਤੋਂ ਬਿਨਾਂ) ਹੀ ਆਇਆ ਹੈ ਅਤੇ ਨਾਗੋ = ਨੰਗਾ ਹੀ ਪ੍ਰਲੋਕ ਨੂੰ ਚਲਾ ਜਾਸੀ = ਜਾਂਦਾ ਹੈ, ਦੁਨੀਆਂ ਦਾ ਵਣਜ ਵਪਾਰ ਏਥੇ ਹੀ ਰਹਿ ਜਾਂਦਾ ਹੈ, ਇਉਂ ਜੀਵ ਪਰਮੇਸ਼ਰ ਦੇ ਨਾਮ ਤੋਂ ਵਿਣੁ = ਬ਼ਗ਼ੈਰ ਲੋਕ-ਪ੍ਰਲੋਕ ਵਿਚ ਦੁਖੁ = ਕਸ਼ਟ ਪਾਇਦਾ = ਪਾਉਣਾ ਕਰਦਾ ਹੈ ॥੧੧॥

## ਜਿਸ ਨੋ ਨਾਮੁ ਦੇਇ; ਸੋ ਪਾਏ ॥ ਗੁਰ ਕੈ ਸਬਦਿ; ਹਰਿ ਮੰਨਿ ਵਸਾਏ ॥

ਜਿਸ ਮਨੁੱਖ ਨੋ = ਨੂੰ ਪ੍ਰਭੂ ਆਪ ਗੁਰਾਂ ਦੁਆਰਾ ਨਾਮ ਦੇਇ = ਦੇਣਾ ਕਰਦਾ ਹੈ, ਸੋ = ਉਹ ਮਨੁੱਖ ਨਾਮ ਨੂੰ ਪਾਏ = ਪਾਉਣਾ ਕਰਦਾ ਹੈ। ਅਤੇ :

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾ ਲੈਂਦਾ ਹੈ।

## ਗੁਰ ਕਿਰਪਾ ਤੇ, ਨਾਮੁ ਵਸਿਆ ਘਟ ਅੰਤਰਿ; ਨਾਮੋ ਨਾਮੁ ਧਿਆਇਦਾ ॥੧੨॥

ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਉਸ ਦੇ ਘਟ = ਹਿਰਦੇ ਅੰਤਰਿ = ਵਿਚ ਪ੍ਰਭੂ ਦਾ ਨਾਮ ਵਸਿਆ = ਵੱਸ ਜਾਂਦਾ ਹੈ ਅਤੇ ਫੇਰ ਉਹ ਪ੍ਰਭ ਦੇ ਨਾਮੋ ਨਾਮੁ = ਨਾਮ ਹੀ ਨਾਮ **ਵਾ:** ਨਾਮੋ = ਪ੍ਰਸਿੱਧ ਪ੍ਰਭੂ ਦੇ ਨਾਮ ਨੂੰ ਧਿਆਇਦਾ = ਆਰਾਧਨਾ ਕਰਦਾ ਹੈ ॥੧੨॥

**ਨਾਵੈ ਨੋ ਲੋਚੈ; ਜੇਤੀ ਸਭ ਆਈ ॥ ਨਾਉ ਤਿਨਾ ਮਿਲੈ; ਧੁਰਿ ਪੁਰਬਿ ਕਮਾਈ ॥**

ਜੇਤੀ = ਜਿਤਨੀ ਵੀ ਸਭ = ਸਾਰੀ ਸ੍ਰਿਸ਼ਟੀ ਆਈ ਹੋਈ ਹੈ, ਉਹ ਪਰਮੇਸ਼ਰ ਦੇ ਨਾਵੈ = ਨਾਮ ਨੋ = ਨੂੰ ਲੋਚੈ = ਚਾਹੁੰਦੀ ਹੈ।

ਪ੍ਰੰਤੂ ਪਰਮੇਸ਼ਰ ਦਾ ਨਾਉ = ਨਾਮ ਤਿਨਾ = ਉਨ੍ਹਾਂ ਨੂੰ ਮਿਲੈ = ਮਿਲਦਾ ਹੈ, ਜਿਨ੍ਹਾਂ ਨੇ ਧੁਰਿ = ਆਦਿ ਤੋਂ ਹੀ ਪੁਰਬਿ = ਪੂਰਬਲੇ ਜਨਮਾਂ ਵਿਚ ਨਿਸ਼ਕਾਮ ਕਰਮਾਂ ਦੀ ਕਮਾਈ ਕੀਤੀ ਹੈ।

**ਜਿਨੀ ਨਾਉ ਪਾਇਆ ਸੇ ਵਡਭਾਗੀ; ਗੁਰ ਕੈ ਸਬਦਿ ਮਿਲਾਇਦਾ ॥੧੩॥**

ਹੇ ਭਾਈ ! ਜਿਨੀ = ਜਿਨ੍ਹਾਂ ਨੇ ਪਰਮੇਸ਼ਰ ਦਾ ਨਾਉ = ਨਾਮ ਪਾਇਆ = ਪਾਉਣਾ ਕੀਤਾ ਹੈ, ਸੇ = ਉਹ ਪੁਰਖ ਵਡਭਾਗੀ = ਵੱਡੇ ਭਾਗਾਂ ਵਾਲੇ ਹਨ, ਪ੍ਰਭੂ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਆਪਣਾ ਨਾਮ ਜਪਾ ਕੇ ਉਨ੍ਹਾਂ ਨੂੰ ਆਪਣੇ ਨਾਲ ਮਿਲਾਇਦਾ = ਮੇਲ ਲੈਂਦਾ ਹੈ ॥੧੩॥

**ਕਾਇਆ ਕੋਟੁ; ਅਤਿ ਅਪਾਰਾ ॥ ਤਿਸੁ ਵਿਚਿ ਬਹਿ; ਪ੍ਰਭੁ ਕਰੇ ਵੀਚਾਰਾ ॥**

ਇਹ ਕਾਇਆ = ਸਰੀਰ ਕੋਟੁ = ਕਿਲ੍ਹਾ ਅਤਿ = ਅਤਿਅੰਤ ਅਪਾਰਾ = ਪਾਰਾਵਾਰ ਤੋਂ ਰਹਿਤ ਹੈ **ਅਥਵਾ** ਅਤਿਅੰਤ ਅਪਾਰ ਪ੍ਰਭੂ ਦੀ ਪ੍ਰਾਪਤੀ ਲਈ ਸਤਸੰਗਤ ਰੂਪੀ ਕਿਲ੍ਹਾ ਬਹੁਤ ਸ੍ਰੇਸ਼ਟ ਹੈ **ਅਥਵਾ** ਬੁੱਧ ਰੂਪੀ ਕਿਲ੍ਹਾ ਅਤਿਅੰਤ ਅਪਾਰ ਸਰੂਪ ਦੀ ਪ੍ਰਾਪਤੀ ਦਾ ਕਾਰਨ ਹੈ।

ਤਿਸੁ = ਉਸ ਵਿਚਿ = ਅੰਦਰ ਬਹਿ = ਬੈਠ ਕੇ ਪ੍ਰਭੁ = ਪਰਮੇਸ਼ਰ ਆਪ ਹੀ ਵੀਚਾਰਾ = ਵਿਚਾਰ ਕਰੇ = ਕਰਦਾ ਹੈ **ਅਥਵਾ** ਉਸ ਕਾਇਆ, ਸਤਸੰਗਤ, ਬੁੱਧ ਰੂਪੀ ਕਿਲ੍ਹੇ ਵਿਚ ਇਸਥਿਤ ਹੋ ਕੇ ਭਾਵ ਅੰਤਰਮੁਖ ਬਿਰਤੀ ਕਰਕੇ ਗੁਰਮੁਖ ਪ੍ਰਭੂ ਦੀ ਵੀਚਾਰ ਕਰੇ = ਕਰਦਾ ਹੈ।

**ਸਚਾ ਨਿਆਉ, ਸਚੋ ਵਾਪਾਰਾ; ਨਿਹਚਲੁ ਵਾਸਾ ਪਾਇਦਾ ॥੧੪॥**

ਉਸ ਪ੍ਰਭੂ ਦਾ ਸੱਚਾ ਨਿਆਉ = ਇਨਸਾਫ਼ ਹੈ, ਨਿਰਣਾ ਹੈ, ਜੋ ਉਸ ਪ੍ਰਭੂ ਦਾ ਨਾਮ, ਭਗਤੀ ਆਦਿ ਦਾ ਸਚੋ = ਸੱਚਾ ਜਪਣ ਜਪਾਉਣ ਰੂਪ ਵਾਪਾਰਾ = ਵਪਾਰ ਕਰਦਾ ਹੈ, ਉਹ ਨਿਹਚਲੁ = ਅਚੱਲ ਸਰੂਪ ਪ੍ਰਭੂ ਦੇ ਵਿਚ ਵਾਸਾ = ਨਿਵਾਸ ਪਾਇਦਾ = ਪਾ ਲੈਂਦਾ ਹੈ ॥੧੪॥

**ਅੰਤਰ ਘਰ ਬੰਕੇ; ਥਾਨੁ ਸੁਹਾਇਆ ॥**
**ਗੁਰਮੁਖਿ ਵਿਰਲੈ ਕਿਨੈ; ਥਾਨੁ ਪਾਇਆ ॥**

ਇਸ ਸੰਸਾਰ ਰੂਪੀ ਬੰਕੇ = ਸੁੰਦਰ ਘਰ ਦੇ ਅੰਤਰ = ਵਿਚ ਭਾਰਤ ਦੇਸ਼, ਸਤਸੰਗਤ ਰੂਪੀ ਥਾਨੁ = ਥਾਂ ਸੁਹਾਇਆ = ਸ਼ੋਭ ਰਿਹਾ ਹੈ **ਅਥਵਾ** ਇਸ ਸਰੀਰ ਰੂਪੀ ਘਰ ਦੇ ਅੰਤਰ ਵਿਚ ਸੁੰਦਰ ਅੰਤਹਕਰਣ ਰੂਪੀ ਅਸਥਾਨ ਸ਼ੁੱਭ ਗੁਣਾਂ ਕਰਕੇ ਸ਼ੋਭਨੀਕ ਹੋ ਰਿਹਾ ਹੈ।

ਪਰ ਕਿਨੈ = ਕਿਸੇ ਵਿਰਲੈ = ਟਾਵੇਂ ਟਾਵੇਂ ਗੁਰਮੁਖ ਨੇ ਉਸ ਸੁੰਦਰ ਅੰਤਹਕਰਣ ਵਿਚ ਲਿਵ ਲਗਾ ਕੇ ਸਰੂਪ ਰੂਪੀ ਥਾਨੁ = ਅਸਥਾਨ ਪਾਇਆ = ਪਾਉਣਾ ਕੀਤਾ ਹੈ।

**ਇਤੁ ਸਾਥਿ ਨਿਬਹੈ ਸਾਲਾਹੇ ਸਚੇ; ਹਰਿ ਸਚਾ ਮੰਨਿ ਵਸਾਇਦਾ ॥੧੫॥**

ਜੋ ਸੱਚੇ ਹਰੀ ਨੂੰ ਸਾਲਾਹੇ = ਸਲਾਹੁੰਦਾ ਹੈ, ਉਸ ਦੇ ਸਾਥਿ = ਨਾਲ ਇਤੁ = ਇਸ ਲੋਕ ਵਿਚ ਵੀ ਨਾਮ ਨਾਲ ਨਿਬਹੈ = ਨਿਭਦਾ ਹੈ ਅਤੇ ਪ੍ਰਲੋਕ ਵਿਚ ਵੀ ਸਹਾਇਤਾ ਕਰਦਾ ਹੈ, ਸੱਚਾ ਹਰਿ = ਹਰੀ ਆਪ ਹੀ ਉਸਦੇ ਮੰਨਿ = ਹਿਰਦੇ ਵਿਚ ਆਪਣਾ ਨਾਮ ਵਸਾਇਦਾ = ਵਸਾ ਦੇਂਦਾ ਹੈ ॥੧੫॥

## ਮੇਰੈ ਕਰਤੈ; ਇਕ ਬਣਤ ਬਣਾਈ ॥
## ਇਸੁ ਦੇਹੀ ਵਿਚਿ; ਸਭ ਵਥੁ ਪਾਈ ॥

ਮੇਰੈ = ਮੇਰੇ ਕਰਤੈ = ਰਚਨਹਾਰ ਪ੍ਰਭੂ ਨੇ ਇਕ ਬਣਤ = ਬਣਤਰ, ਬਣਾਵਟ ਬਣਾਈ = ਬਣਾਉਣਾ ਕੀਤੀ ਹੈ।

ਉਸਨੇ ਇਸ ਦੇਹੀ = ਕਾਂਇਆ ਵਿਚਿ = ਅੰਦਰ ਗੁਣਾਂ ਆਦਿ ਰੂਪੀ ਸਭ = ਸਾਰੀ ਵਥੁ = ਵਸਤੂ ਪਾਈ = ਪਾਉਣਾ ਕੀਤੀ ਹੈ। ਜੈਸਾ ਕਿ :

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥** *(ਅੰਗ ੬੯੫)*

## ਨਾਨਕ ਨਾਮੁ ਵਣਜਹਿ ਰੰਗਿ ਰਾਤੇ;
## ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰਭੂ ਦਾ ਨਾਮ ਵਣਜਹਿ = ਖ਼ਰੀਦਦੇ ਹਨ, ਉਹ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਰਹਿੰਦੇ ਹਨ, ਪਰ ਇਸ ਨਾਮ ਨੂੰ ਕੋ = ਕੋਈ ਵਿਰਲਾ ਹੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਾਇਦਾ = ਪਾਉਣਾ ਕਰਦਾ ਹੈ ॥੧੬॥੬॥੨੦॥

## ਮਾਰੂ ਮਹਲਾ ੩ ॥
## ਕਾਇਆ ਕੰਚਨੁ; ਸਬਦੁ ਵੀਚਾਰਾ ॥
## ਤਿਥੈ ਹਰਿ ਵਸੈ; ਜਿਸ ਦਾ ਅੰਤੁ ਨ ਪਾਰਾਵਾਰਾ ॥

ਉਹ ਕਾਇਆ = ਦੇਹ **ਵਾ:** ਬੁੱਧੀ ਕੰਚਨੁ = ਸੋਨੇ ਵੱਤ ਸ਼ੁੱਧ ਹੈ, ਜਿਸ ਵਿਚ ਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰਾ = ਵਿਚਾਰ ਹੁੰਦੀ ਹੈ **ਅਥਵਾ** ਉਨ੍ਹਾਂ ਨੂੰ ਕੰਚਨ ਵਰਗੀ ਉੱਜਲ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋਈ ਹੈ, ਜੋ ਸਬਦੁ = ਬ੍ਰਹਮ ਨੂੰ ਵੀਚਾਰਨਾ ਕਰਦੇ ਹਨ।

ਤਿਥੈ = ਉੱਥੇ ਕਾਇਆ ਵਿਚ ਉਹ ਹਰਿ = ਪਰਮੇਸ਼ਰ ਵਸੈ = ਵੱਸਦਾ ਹੈ, ਜਿਸ ਦਾ ਪਾਰਾਵਾਰਾ = ਪਾਰ-ਉਰਾਰ ਦਾ ਅੰਤੁ = ਅਖ਼ੀਰ ਨਹੀਂ ਹੈ।

## ਅਨਦਿਨੁ ਹਰਿ ਸੇਵਿਹੁ ਸਚੀ ਬਾਣੀ; ਹਰਿ ਜੀਉ ਸਬਦਿ ਮਿਲਾਇਦਾ ॥੧॥

ਹੇ ਭਾਈ! ਇਸ ਕਰਕੇ ਅਨਦਿਨੁ = ਰਾਤ ਦਿਨ ਗੁਰਾਂ ਦੀ ਸੱਚੀ ਬਾਣੀ ਦੁਆਰਾ ਹਰਿ = ਪਰਮੇਸ਼ਰ ਨੂੰ ਸੇਵਿਹੁ = ਸੇਵਨਾ ਕਰੋ, ਕਿਉਂਕਿ ਹਰਿ = ਪਰਮੇਸ਼ਰ ਜੀਉ = ਜੀ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਆਪਣੇ ਨਾਲ ਮਿਲਾਇਦਾ = ਮਿਲਾਉਂਦਾ ਹੈ ॥੧॥

[ਅੰਗ ੧੦੬੫]

## ਹਰਿ ਚੇਤਹਿ; ਤਿਨ ਬਲਿਹਾਰੈ ਜਾਉ ॥ ਗੁਰ ਕੈ ਸਬਦਿ; ਤਿਨ ਮੇਲਿ ਮਿਲਾਉ ॥

ਹੇ ਭਾਈ! ਜੋ ਪੁਰਖ ਹਰਿ = ਪਰਮੇਸ਼ਰ ਨੂੰ ਚੇਤਹਿ = ਸਿਮਰਦੇ ਹਨ, ਮੈਂ ਤਿਨ = ਉਨ੍ਹਾਂ ਤੋਂ ਬਲਿਹਾਰੈ = ਕੁਰਬਾਨ ਜਾਉ = ਜਾਂਦਾ ਹਾਂ।

ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਜੁੜ ਕੇ, ਤਿਨ = ਉਨ੍ਹਾਂ ਦੇ ਮੇਲ ਵਿਚ ਆਪਣੇ ਆਪ ਨੂੰ ਮਿਲਾਉ = ਮਿਲਾਉਂਦਾ ਹਾਂ **ਵਾ:** ਤੁਸੀਂ ਆਪਣੇ ਆਪ ਨੂੰ ਉਨ੍ਹਾਂ ਦੇ ਮੇਲ ਵਿਚ ਮਿਲਾਉਣਾ ਕਰੋ।

**ਤਿਨ ਕੀ ਧੂਰਿ ਲਾਈ ਮੁਖਿ ਮਸਤਕਿ; ਸਤਸੰਗਤਿ ਬਹਿ ਗੁਣ ਗਾਇਦਾ ॥੨॥**

ਤਿਨ = ਉਨ੍ਹਾਂ ਗੁਰਮੁਖਾਂ ਦੀ ਚਰਨ ਧੂਰਿ = ਧੂੜੀ **ਵਾ:** ਸ਼ਰਧਾ ਰੂਪੀ ਧੂੜੀ ਨੂੰ ਆਪਣੇ ਮੁਖਿ = ਮੂੰਹ ਤੇ ਮਸਤਕਿ = ਮੱਥੇ ਉਪਰ ਲਾਈ = ਲਾਉਣਾ ਕਰਾਂ ਅਤੇ ਸਤਸੰਗਤ ਵਿਚ ਬਹਿ = ਬੈਠ ਕੇ ਪ੍ਰਭੂ ਦੇ ਗੁਣ ਗਾਇਦਾ = ਗਾਉਂਦਾ ਰਹਾਂ ॥੨॥

**ਹਰਿ ਕੇ ਗੁਣ ਗਾਵਾ; ਜੇ ਹਰਿ ਪ੍ਰਭ ਭਾਵਾ ॥**
**ਅੰਤਰਿ ਹਰਿ ਨਾਮੁ; ਸਬਦਿ ਸੁਹਾਵਾ ॥**

ਮੈਂ ਤਾਂ ਹੀ ਹਰਿ = ਪਰਮੇਸ਼ਰ ਕੇ = ਦੇ ਗੁਣ ਗਾਵਾ = ਗਾ ਸਕਦਾ ਹਾਂ, ਜੇ = ਜੇਕਰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਨੂੰ ਭਾਵਾ = ਚੰਗਾ ਲੱਗ ਜਾਵਾਂ।

ਗੁਰਾਂ ਦੇ ਸੁਹਾਵਾ = ਸ਼ੋਭਨੀਕ ਸਬਦਿ = ਉਪਦੇਸ਼ ਦੁਆਰਾ ਹਿਰਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਦਾ ਨਾਮ ਵੱਸਦਾ ਹੈ **ਵਾ:** ਗੁਰਾਂ ਦੇ ਸ਼ਬਦ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਸਿਮਰਨ ਕਰਨ ਨਾਲ ਅੰਤਹਕਰਣ ਸੁਹਾਵਾ = ਸ਼ੋਭਨੀਕ ਹੋ ਜਾਂਦਾ ਹੈ।

**ਗੁਰਬਾਣੀ ਚਹੁ ਕੁੰਡੀ ਸੁਣੀਐ; ਸਾਚੈ ਨਾਮਿ ਸਮਾਇਦਾ ॥੩॥**

ਗੁਰਬਾਣੀ = ਗੁਰਾਂ ਦੀ ਬਾਣੀ ਦੀ ਮਹਿਮਾਂ ਚਹੁ = ਚਾਰੇ ਕੁੰਡੀ = ਕੁੰਡਾਂ, ਦਿਸ਼ਾਵਾਂ ਵਿਚ ਸੁਣੀਐ = ਸੁਣੀਦੀ ਹੈ **ਵਾ:** ਜਿਸ ਦੇ ਚਾਰੇ ਦਿਸ਼ਾਵਾਂ ਦੀ ਨਿਆਈਂ ਚਤੁਸ਼ਟੇ ਅੰਤਹਕਰਣ ਗੁਰਾਂ ਦੀ ਬਾਣੀ ਸੁਣੀਦੀ ਹੈ, ਉਹ ਸੱਚੇ ਨਾਮ ਕਰਕੇ ਨਾਮੀ ਪ੍ਰਭੂ ਵਿਚ ਸਮਾਇਦਾ = ਅਭੇਦ ਹੋ ਜਾਂਦਾ ਹੈ ॥੩॥

**ਸੋ ਜਨੁ ਸਾਚਾ; ਜਿ ਅੰਤਰੁ ਭਾਲੇ ॥ ਗੁਰ ਕੈ ਸਬਦਿ; ਹਰਿ ਨਦਰਿ ਨਿਹਾਲੇ ॥**

ਹੇ ਭਾਈ ! ਸੋ = ਉਹ ਜਨੁ = ਪੁਰਖ ਸਾਚਾ = ਸੱਚਾ ਹੈ, ਜਿ = ਜਿਹੜਾ ਆਪਣੇ ਹਿਰਦੇ ਅੰਤਰੁ = ਵਿਚ ਵਾਹਿਗੁਰੂ ਦੇ ਸਰੂਪ ਨੂੰ ਭਾਲੇ = ਖੋਜਣਾ ਕਰਦਾ ਹੈ, ਅਤੇ :

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹਰਿ = ਪਰਮੇਸ਼ਰ ਨੂੰ ਗਿਆਨ ਨਦਰਿ = ਦ੍ਰਿਸ਼ਟੀ ਕਰਕੇ ਨਿਹਾਲੇ = ਦੇਖ ਲੈਂਦਾ ਹੈ **ਵਾ:** ਜੋ ਗੁਰਾਂ ਦੇ ਉਪਦੇਸ਼ ਦੀ ਕਮਾਈ ਕਰਦਾ ਹੈ, ਉਸ ਨੂੰ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਨਿਹਾਲੇ = ਨਿਹਾਲ, ਅਨੰਦ-ਪ੍ਰਸੰਨ ਕਰ ਦੇਂਦਾ ਹੈ।

**ਗਿਆਨ ਅੰਜਨੁ ਪਾਏ ਗੁਰ ਸਬਦੀ; ਨਦਰੀ ਨਦਰਿ ਮਿਲਾਇਦਾ ॥੪॥**

ਜੋ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਆਪਣੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਜੁਗਤ ਰੂਪੀ ਸਲਾਈਆ ਦੁਆਰਾ ਗਿਆਨ ਰੂਪੀ ਅੰਜਨੁ = ਸੁਰਮਾ ਪਾ ਲੈਂਦਾ ਹੈ।

ਉਸਨੂੰ ਨਦਰੀ = ਨਦਰ ਕਰਨ ਵਾਲਾ ਪਰਮੇਸ਼ਰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰਕੇ ਆਪਣੇ ਨਾਲ ਮਿਲਾਇਦਾ = ਮਿਲਾਉਣਾ ਕਰਦਾ ਹੈ ॥੪॥

**ਵਡੈ ਭਾਗਿ; ਇਹੁ ਸਰੀਰੁ ਪਾਇਆ ॥ ਮਾਣਸ ਜਨਮਿ; ਸਬਦਿ ਚਿਤੁ ਲਾਇਆ ॥**

ਹੇ ਭਾਈ ! ਬਹੁਤ ਵੱਡੇ ਭਾਗਿ = ਭਾਗਾਂ ਕਰਕੇ ਇਹ ਮਨੁੱਖਾ ਸਰੀਰੁ = ਤਨ ਪਾਇਆ = ਪਾਉਣਾ ਕਰੀਦਾ ਹੈ।

ਗੁਰਮੁਖ ਜਨਾਂ ਨੇ ਮਾਣਸ = ਮਨੁੱਖਾ ਜਨਮ ਵਿਚ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਆਪਣਾ ਚਿਤੁ = ਮਨ ਲਾਇਆ = ਲਾਉਣਾ ਕੀਤਾ ਹੈ।

**ਬਿਨੁ ਸਬਦੈ, ਸਭੁ ਅੰਧ ਅੰਧੇਰਾ; ਗੁਰਮੁਖਿ ਕਿਸਹਿ ਬੁਝਾਇਦਾ ॥੫॥**

ਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਮਨੁੱਖ ਦੀ ਜ਼ਿੰਦਗੀ ਵਿਚ ਸਭੁ = ਸਾਰਾ ਅੰਧ = ਅਗਿਆਨਤਾ ਦਾ ਹੀ ਅੰਧੇਰਾ = ਹਨੇਰਾ ਛਾਇਆ ਰਹਿੰਦਾ ਹੈ, ਕਿਸਹਿ = ਕਿਸੇ ਵਿਰਲੇ ਗੁਰਮੁਖ ਨੂੰ ਹੀ ਪ੍ਰਭੂ ਗੁਰਾਂ ਦਾ ਸ਼ਬਦ ਬੁਝਾਇਦਾ = ਸਮਝਾਉਣਾ ਕਰਦਾ ਹੈ ॥੫॥

**ਇਕਿ ਕਿਤੁ ਆਏ; ਜਨਮੁ ਗਵਾਏ ॥ ਮਨਮੁਖ; ਲਾਗੇ ਦੂਜੈ ਭਾਏ ॥**

ਇਕਿ = ਕਈ ਮਨਮੁਖ ਸੰਸਾਰ ਵਿਚ ਕਿਤੁ = ਕਿਸ ਵਾਸਤੇ ਆਏ ਹਨ, ਭਾਵ ਸਿਮਰਨ ਭਜਨ ਤੋਂ ਬਿਨਾਂ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗਵਾਏ = ਗੁਆ ਲੈਂਦੇ ਹਨ।

ਉਹ ਮਨਮੁਖ ਪੁਰਖ ਦੂਜੈ = ਦ੍ਵੈਤ ਭਾਏ = ਭਾਅ ਵਿਚ ਲਾਗੇ = ਲੱਗੇ ਹੋਏ ਹਨ।

**ਏਹ ਵੇਲਾ ਫਿਰਿ ਹਾਥਿ ਨ ਆਵੈ; ਪਗਿ ਖਿਸਿਐ ਪਛੁਤਾਇਦਾ ॥੬॥**

ਫਿਰਿ = ਮੁੜ ਕੇ ਏਹ = ਇਸ ਮਨੁੱਖਾ ਜਨਮ ਦਾ ਵੇਲਾ = ਸਮਾਂ ਹਾਥਿ = ਹੱਥ ਵਿਚ ਨਹੀਂ ਆਵੈ = ਆ ਸਕਦਾ, ਇਸ ਮਨੁੱਖਾ ਦੇਹ ਤੋਂ ਸੂਖਮ ਸਰੀਰ ਰੂਪੀ ਪਗਿ = ਪੈਰ ਖਿਸਿਐ = ਖਿਸਕਣ ਨਾਲ ਜੀਵ ਪਛੁਤਾਇਦਾ = ਪਸ਼ਚਾਤਾਪ ਕਰਦਾ ਰਹਿੰਦਾ ਹੈ ॥੬॥

**ਗੁਰ ਕੈ ਸਬਦਿ; ਪਵਿਤ੍ਰੁ ਸਰੀਰਾ ॥ ਤਿਸੁ ਵਿਚਿ ਵਸੈ; ਸਚੁ ਗੁਣੀ ਗਹੀਰਾ ॥**

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਇਹ ਸਰੀਰਾ = ਤਨ ਵੀ ਵਿਕਾਰਾਂ ਤੋਂ ਰਹਿਤ ਹੋ ਕੇ ਪਵਿੱਤ੍ਰ ਹੋ ਜਾਂਦਾ ਹੈ।

ਕਿਉਂਕਿ ਤਿਸੁ = ਉਸ ਸਰੀਰ ਵਿਚਿ = ਅੰਦਰ ਸ਼ੁੱਭ ਗੁਣੀ = ਗੁਣਾਂ ਦੇ ਗਹੀਰਾ = ਖ਼ਜ਼ਾਨਾ ਸਚੁ = ਸੱਚਾ ਪ੍ਰਭੂ ਵਸੈ = ਵੱਸਦਾ ਹੈ।

**ਸਚੋ ਸਚੁ ਵੇਖੈ ਸਭ ਥਾਈ; ਸਚੁ ਸੁਣਿ ਮੰਨਿ ਵਸਾਇਦਾ ॥੭॥**

ਜੋ ਸਚੋ ਸਚੁ = ਨਿਰੋਲ ਸੱਚੇ ਪ੍ਰਭੂ **ਵਾ:** ਸਚੁ = ਨਿਸਚੇ ਕਰਕੇ ਸੱਚੇ ਪ੍ਰਭੂ ਨੂੰ ਸਭ = ਸਾਰੀਆਂ ਥਾਈ = ਥਾਵਾਂ ਵਿਚ ਵਿਆਪਕ ਵੇਖੈ = ਵੇਖਦਾ ਹੈ, ਉਹ ਸਚੁ = ਸੱਚੇ ਨਾਮ ਨੂੰ ਗੁਰਾਂ ਦੁਆਰਾ ਸੁਣਿ = ਸ੍ਰਵਣ ਕਰਕੇ ਮੰਨਿ = ਮੰਨਣ ਕਰਦਾ ਹੈ ਅਤੇ ਫੇਰ ਹਿਰਦੇ ਵਿਚ ਵਸਾਇਦਾ = ਵਸਾ ਲੈਂਦਾ ਹੈ ॥੭॥

**ਹਉਮੈ ਗਣਤ; ਗੁਰ ਸਬਦਿ ਨਿਵਾਰੇ ॥ ਹਰਿ ਜੀਉ; ਹਿਰਦੈ ਰਖਹੁ ਉਰ ਧਾਰੇ ॥**

ਹੇ ਭਾਈ! ਸਰੀਰ ਦੇ ਹਉਮੈ = ਹੰਗਤਾ ਮਮਤਾ ਦੇ ਕਰਮਾਂ-ਧਰਮਾਂ ਦੀ ਗਣਤ = ਗਿਣਤੀ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਨਿਵਾਰੇ = ਨਵਿਰਤ ਕਰੋ, ਅਤੇ :

ਹਰਿ = ਪਰਮੇਸ਼ਰ ਜੀਉ = ਜੀ ਨੂੰ ਆਪਣੇ ਹਿਰਦੈ = ਮਨ ਦੇ ਉਰ = ਅੰਦਰ ਧਾਰੇ = ਧਾਰਨ ਕਰਕੇ ਰਖਹੁ = ਰੱਖਣਾ ਕਰੋ।

**ਗੁਰ ਕੈ ਸਬਦਿ ਸਦਾ ਸਾਲਾਹੇ; ਮਿਲਿ ਸਾਚੇ ਸੁਖੁ ਪਾਇਦਾ ॥੮॥**

ਹੇ ਭਾਈ! ਜੋ ਵੀ ਪੁਰਖ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਸਦਾ = ਹਮੇਸ਼ਾ ਪ੍ਰਭੂ ਨੂੰ ਸਾਲਾਹੇ = ਸਾਲਾਹੁਣਾ ਕਰਦਾ ਹੈ, ਉਹ ਸਾਚੇ = ਸੱਚੇ ਪ੍ਰਭੂ ਨਾਲ ਮਿਲ ਕਰਕੇ ਆਤਮਿਕ ਸੁਖੁ = ਅਨੰਦ ਪਾਇਦਾ = ਪਾ ਲੈਂਦਾ ਹੈ ॥੮॥

## ਸੋ ਚੇਤੇ; ਜਿਸੁ ਆਪਿ ਚੇਤਾਏ ॥ ਗੁਰ ਕੈ ਸਬਦਿ; ਵਸੈ ਮਨਿ ਆਏ ॥

ਸੋ = ਉਹੋ ਹੀ ਪ੍ਰਭੂ ਨੂੰ ਚੇਤੇ = ਯਾਦ ਕਰਦਾ ਹੈ, ਜਿਸ ਨੂੰ ਪ੍ਰਭੂ ਆਪ ਚੇਤਾਏ = ਯਾਦ ਕਰਾਉਂਦਾ ਹੈ।

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਪ੍ਰਭੂ ਉਸਦੇ ਮਨਿ = ਹਿਰਦੇ ਵਿਚ ਆਏ = ਆ ਕੇ ਵਸੈ = ਵੱਸ ਜਾਂਦਾ ਹੈ।

## ਆਪੇ ਵੇਖੈ ਆਪੇ ਬੂਝੈ; ਆਪੈ ਆਪੁ ਸਮਾਇਦਾ ॥੯॥

ਉਸਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਪ੍ਰਭੂ ਆਪੇ = ਆਪ ਹੀ ਜੀਵਾਂ ਦੇ ਕਰਤੱਬਾਂ ਨੂੰ ਵੇਖੈ = ਵੇਖ ਰਿਹਾ ਹੈ, ਆਪੇ = ਆਪ ਹੀ ਸਭ ਦੇ ਅੰਤਰ ਦੀ ਗੱਲ ਨੂੰ ਬੂਝੈ = ਸਮਝਦਾ ਹੈ **ਵਾ:** ਆਪ ਹੀ ਗੁਰੂ ਰੂਪ ਹੋ ਕੇ ਕ੍ਰਿਪਾ ਦ੍ਰਿਸ਼ਟੀ ਨਾਲ ਵੇਖ ਰਿਹਾ ਹੈ ਅਤੇ ਆਪ ਹੀ ਸਿੱਖ ਰੂਪ ਹੋ ਕੇ ਗੁਰਾਂ ਦੁਆਰਾ ਤੱਤ ਤ੍ਵੰ ਦੇ ਲੱਖ ਅਰਥ ਨੂੰ ਸਮਝਣ ਵਾਲਾ ਹੈ ਅਤੇ ਆਪੈ = ਆਪ ਹੀ ਆਪਣੇ ਸਰੂਪ ਵਿਚ ਸਮਾਇਦਾ = ਸਮਾ ਜਾਂਦਾ ਹੈ **ਵਾ:** ਜਿਸ ਨੂੰ ਚਾਹੁੰਦਾ ਹੈ, ਉਸਨੂੰ ਆਪ ਹੀ ਆਪਣੇ ਸਰੂਪ ਵਿਚ ਅਭੇਦ ਕਰ ਲੈਂਦਾ ਹੈ ॥੯॥

## ਜਿਨਿ ਮਨ ਵਿਚਿ ਵਥੁ ਪਾਈ; ਸੋਈ ਜਾਣੈ ॥
## ਗੁਰ ਕੈ ਸਬਦੇ; ਆਪੁ ਪਛਾਣੈ ॥

ਜਿਨਿ = ਜਿਸ ਨੇ ਆਪਣੇ ਮਨ = ਹਿਰਦੇ ਵਿਚਿ = ਅੰਦਰ ਆਤਮਾਨੰਦ, ਨਾਮ ਰੂਪੀ ਵਥੁ = ਵਸਤੂ ਪਾਈ = ਪਾਉਣਾ ਕੀਤੀ ਹੈ, ਸੋਈ = ਉਹੋ ਹੀ ਏਸ ਅਨੰਦ ਨੂੰ ਜਾਣੈ = ਜਾਣਦਾ ਹੈ **ਵਾ:** ਜਿਸ ਪ੍ਰਭੂ ਨੇ ਸਾਰਿਆਂ ਦੇ ਮਨ = ਸੂਖਮ ਸਰੀਰ ਅੰਦਰ ਆਪਣੀ ਚੇਤਨ ਸੱਤਾ ਰੂਪੀ ਵਸਤੂ ਪਾਈ ਹੈ, ਉਹ ਅੰਤਰਜਾਮੀ ਆਪ ਹੀ ਜਾਣਦਾ ਹੈ।

ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੁਆਰਾ ਆਪਣੇ ਸਰੂਪ ਨੂੰ ਪਛਾਣੈ = ਸਿਆਣੀਦਾ ਹੈ।

## ਆਪੁ ਪਛਾਣੈ, ਸੋਈ ਜਨੁ ਨਿਰਮਲੁ; ਬਾਣੀ ਸਬਦੁ ਸੁਣਾਇਦਾ ॥੧੦॥

ਜੋ ਵੀ ਆਪੁ = ਆਪਣੇ ਸਰੂਪ ਨੂੰ ਗੁਰਾਂ ਦੁਆਰਾ ਪਛਾਣੈ = ਪਛਾਣ ਲੈਂਦਾ ਹੈ, ਸੋਈ = ਉਹੀ ਜਨੁ = ਪੁਰਖ ਨਿਰਮਲੁ = ਉੱਜਲ ਚਿੱਤ ਵਾਲਾ ਹੈ ਅਤੇ ਹੋਰਨਾਂ ਨੂੰ ਵੀ ਬਾਣੀ ਦੁਆਰਾ ਸਬਦੁ = ਉਪਦੇਸ਼ ਸੁਣਾਇਦਾ = ਸੁਣਾਉਂਦਾ ਹੈ ॥੧੦॥

## ਏਹ ਕਾਇਆ; ਪਵਿਤੁ ਹੈ ਸਰੀਰੁ ॥ ਗੁਰ ਸਬਦੀ; ਚੇਤੈ ਗੁਣੀ ਗਹੀਰੁ ॥

ਉਸਦੀ ਇਹ ਕਾਇਆ = ਬੁੱਧ, ਸੂਖਮ ਸਰੀਰ ਅਤੇ ਸਥੂਲ ਸਰੀਰੁ = ਤਨ ਪਵਿਤੁ = ਪਵਿੱਤਰ ਹੈ।

ਜੋ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਗੁਣੀ = ਗੁਣਾਂ ਦੇ ਗਹੀਰੁ = ਖ਼ਜ਼ਾਨੇ ਪ੍ਰਭੂ ਨੂੰ ਚੇਤੈ = ਯਾਦ ਕਰਦਾ ਹੈ।

## ਅਨਦਿਨੁ ਗੁਣ ਗਾਵੈ ਰੰਗਿ ਰਾਤਾ; ਗੁਣ ਕਹਿ ਗੁਣੀ ਸਮਾਇਦਾ ॥੧੧॥

ਉਹ ਮਨੁੱਖ ਅਨਦਿਨੁ = ਰਾਤ ਦਿਨ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ, ਉਸਦੇ ਗੁਣ ਗਾਵੈ = ਗਾਉਂਦਾ ਰਹਿੰਦਾ ਹੈ ਅਤੇ ਗੁਣਾਂ ਨੂੰ ਕਹਿ = ਆਖ ਕੇ ਗੁਣੀ = ਗੁਣਾਂ ਦੇ ਮਾਲਕ ਪ੍ਰਭੂ ਵਿਚ ਸਮਾਇਦਾ = ਅਭੇਦ ਹੋ ਜਾਂਦਾ ਹੈ ॥੧੧॥

**ਏਹੁ ਸਰੀਰੁ ਸਭ; ਮੂਲੁ ਹੈ ਮਾਇਆ ॥ ਦੂਜੈ ਭਾਇ; ਭਰਮਿ ਭੁਲਾਇਆ ॥**

ਏਹੁ ਸਰੀਰੁ = ਤਨ ਆਦਿ ਦ੍ਰਿਸ਼ਟ ਆਉਣ ਵਾਲੇ ਸਭ = ਸਾਰੇ ਪਦਾਰਥਾਂ ਦਾ ਮੂਲੁ = ਮੁੱਢ ਮਾਇਆ ਹੀ ਹੈ।

ਇਸ ਮਾਇਆ ਨੇ ਹੀ ਜੀਵਾਂ ਨੂੰ ਦੂਜੈ ਭਾਇ = ਦ੍ਵੈਤ-ਭਾਵ ਵਿਚ ਲਗਾ ਕੇ ਭਰਮ ਵਿਚ ਭੁਲਾਇਆ ਹੋਇਆ ਹੈ।

**ਹਰਿ ਨ ਚੇਤੈ ਸਦਾ ਦੁਖੁ ਪਾਏ; ਬਿਨੁ ਹਰਿ ਚੇਤੇ ਦੁਖੁ ਪਾਇਦਾ ॥੧੨॥**

ਜਿਸ ਕਰਕੇ ਜੀਵ ਹਰਿ = ਪਰਮੇਸ਼ਰ ਨੂੰ ਚੇਤੈ = ਯਾਦ ਨਹੀਂ ਕਰਦਾ ਅਤੇ ਸਦਾ = ਹਮੇਸ਼ਾ ਜੰਮਣ ਮਰਣ ਦਾ ਦੁਖੁ = ਕਸ਼ਟ ਪਾਏ = ਪਾਉਂਦਾ ਹੈ, ਇਹ ਪੱਕਾ ਨਿਯਮ ਹੈ ਕਿ ਜੋ ਹਰਿ = ਪਰਮੇਸ਼ਰ ਨੂੰ ਚੇਤੇ = ਯਾਦ ਕਰਨ ਤੋਂ ਬਿਨੁ = ਬਗ਼ੈਰ ਹੈ, ਉਹ ਦੁਖੁ = ਕਸ਼ਟ ਪਾਇਆ = ਪਾਉਂਦਾ ਹੀ ਹੈ **ਵਾ:** ਉਹ ਪਿੱਛੇ ਵੀ ਸਦਾ ਦੁਖ ਪਾਉਂਦਾ ਆਇਆ ਹੈ ਅਤੇ ਮਨੁੱਖਾ ਜਨਮ ਵਿਚ ਪ੍ਰਭੂ ਦੇ ਸਿਮਰਨ ਤੋਂ ਬਗ਼ੈਰ ਹੋਣ ਕਰਕੇ ਅੱਗੇ ਪ੍ਰਲੋਕ ਵਿਚ ਵੀ ਦੁਖ ਪ੍ਰਾਪਤ ਕਰੇਗਾ ॥੧੨॥

**ਜਿ ਸਤਿਗੁਰੁ ਸੇਵੇ; ਸੋ ਪਰਵਾਣੁ ॥ ਕਾਇਆ ਹੰਸੁ ਨਿਰਮਲੁ; ਦਰਿ ਸਚੈ ਜਾਣੁ ॥**

ਜਿ = ਜਿਹੜਾ ਪੁਰਖ ਵੀ ਸਤਿਗੁਰਾਂ ਨੂੰ ਸੇਵੇ = ਸੇਵਨਾ ਕਰਦਾ ਹੈ, ਸੋ = ਉਹ ਪੁਰਖ ਲੋਕ-ਪ੍ਰਲੋਕ ਵਿਚ ਪਰਮਾਣੁ = ਪ੍ਰਵਾਣਨੀਕ, ਸਫਲ ਜੀਵਨ ਵਾਲਾ ਹੈ।

ਉਸ ਦੀ ਕਾਇਆ = ਦੇਹੀ ਅਤੇ ਹੰਸੁ = ਜੀਵਾਤਮਾ **ਵਾ:** ਬ੍ਰਹਮਾਕਾਰ ਬਿਰਤੀ, ਬੁੱਧ ਰੂਪੀ ਕਾਇਆਂ ਅਤੇ ਸਾਖੀ ਰੂਪ ਜੀਵਾਤਮਾ ਨਿਰਮਲੁ = ਉੱਜਲ ਹਨ, ਇਹ ਸੱਚੇ ਗਿਆਨ ਰੂਪੀ ਦਰਿ = ਦੁਆਰੇ ਰਾਹੀਂ ਜਾਣੁ = ਜਾਨਣਾ ਕਰੋ **ਵਾ:** ਉਸ ਨੂੰ ਸੱਚੇ ਪ੍ਰਭੂ ਦੇ ਸਚਖੰਡ ਰੂਪੀ ਦਰਿ = ਦੁਆਰ ਵਿਚ ਸੱਚਾ ਜਾਣੁ = ਜਾਨਣਾ ਕਰੋ।

**ਹਰਿ ਸੇਵੇ ਹਰਿ ਮੰਨਿ ਵਸਾਏ; ਸੋਹੈ ਹਰਿ ਗੁਣ ਗਾਇਦਾ ॥੧੩॥**

ਜੋ ਪੁਰਖ ਸਰੀਰ ਕਰਕੇ ਹਰਿ = ਪਰਮੇਸ਼ਰ ਨੂੰ ਸੇਵੇ = ਸੇਵਨਾ ਕਰਦਾ ਹੈ, ਮੰਨਿ = ਹਿਰਦੇ ਕਰਕੇ ਹਰਿ = ਪਰਮੇਸ਼ਰ ਨੂੰ ਅੰਦਰ ਵਸਾਏ = ਵਸਾਉਂਦਾ ਹੈ ਅਤੇ ਰਸਨਾ ਕਰਕੇ ਹਰਿ = ਪਰਮੇਸ਼ਰ ਦੇ ਗੁਣ ਗਾਇਦਾ = ਗਾਇਨ ਕਰਦਾ ਹੈ, ਉਹ ਲੋਕ-ਪ੍ਰਲੋਕ ਵਿਚ ਸੋਹੈ = ਸ਼ੋਭਦਾ ਹੈ ॥੧੩॥

**ਬਿਨੁ ਭਾਗਾ; ਗੁਰੁ ਸੇਵਿਆ ਨ ਜਾਇ ॥ ਮਨਮੁਖ ਭੂਲੇ; ਮੁਏ ਬਿਲਲਾਇ ॥**

ਹੇ ਭਾਈ ! ਸ੍ਰੇਸ਼ਟ ਭਾਗਾ = ਲੇਖਾਂ, ਕਰਮਾਂ ਤੋਂ ਬਿਨੁ = ਬਗ਼ੈਰ ਗੁਰੂ ਸੇਵਿਆ ਨਹੀਂ ਜਾਇ = ਜਾ ਸਕਦਾ।

ਮਨਮੁਖ ਲੋਕ ਅਗਿਆਨ ਕਰਕੇ ਸਰੂਪ ਵੱਲੋਂ ਭੂਲੇ = ਭੁੱਲੇ ਹੋਏ ਹਨ ਅਤੇ ਸੰਸਾਰ ਵਿਚ ਬਿਲਲਾਇ = ਵਿਰਲਾਪ ਕਰਦੇ ਹੋਏ ਮੁਏ = ਮਰ ਰਹੇ ਹਨ।

**ਜਿਨ ਕਉ ਨਦਰਿ ਹੋਵੈ ਗੁਰ ਕੇਰੀ; ਹਰਿ ਜੀਉ ਆਪਿ ਮਿਲਾਇਦਾ ॥੧੪॥**

ਜਿਨ = ਜਿਨ੍ਹਾਂ ਪੁਰਖਾਂ ਕਉ = ਉੱਤੇ ਗੁਰੂ ਕੇਰੀ = ਦੀ ਨਦਰਿ = ਕਿਰਪਾ ਦ੍ਰਿਸ਼ਟੀ ਹੋਵੈ = ਹੁੰਦੀ ਹੈ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਜੀਉ = ਜੀ ਆਪ ਹੀ ਆਪਣੇ ਨਾਲ ਮਿਲਾਇਦਾ = ਮੇਲ ਲੈਂਦਾ ਹੈ ॥੧੪॥

**ਕਾਇਆ ਕੋਟੁ; ਪਕੇ ਹਟਨਾਲੇ ॥ ਗੁਰਮੁਖਿ; ਲੇਵੈ ਵਸਤੁ ਸਮਾਲੇ ॥**

ਇਹ ਕਾਇਆ = ਦੇਹ ਰੂਪੀ ਕੋਟੁ = ਕਿਲ੍ਹਾ ਹੈ ਅਤੇ ਸਮ-ਦਮ ਸਾਧਨ ਕਰਕੇ ਇੰਦ੍ਰੀਆਂ ਰੂਪੀ ਪਕੇ =

ਪੱਕੇ ਹਟਨਾਲੇ = ਬਜ਼ਾਰ ਹਨ, ਭਾਵ ਇੰਦ੍ਰੇ ਵਿਸ਼ਿਆਂ ਰੂਪ ਪਾਣੀ ਨਾਲ ਡਿੱਗਣ ਵਾਲੇ ਨਹੀਂ ਹਨ, ਪ੍ਰਭੂ ਦੀ ਪ੍ਰੇਮਾ-ਭਗਤੀ ਕਰਕੇ ਸਫਲ ਕੀਤੇ ਹਨ।

ਗੁਰਮੁਖ ਜਨ ਇਸ ਬਜ਼ਾਰ ਵਿੱਚੋਂ ਆਤਮ ਅਨੰਦ ਰੂਪੀ ਵਸਤੁ = ਵਸਤੂ ਨੂੰ ਸਮਾਲੇ = ਸੰਭਾਲ ਲੇਵੈ = ਲੈਂਦਾ ਹੈ।

## ਹਰਿ ਕਾ ਨਾਮੁ, ਧਿਆਇ ਦਿਨੁ ਰਾਤੀ; ਊਤਮ ਪਦਵੀ ਪਾਇਦਾ ॥੧੫॥

ਉਹ ਗੁਰਮੁਖ ਹਰਿ = ਪਰਮੇਸ਼ਰ ਕਾ = ਦਾ ਨਾਮ ਦਿਨ ਰਾਤ ਧਿਆਇ = ਆਰਾਧਦਾ ਹੈ, ਜਿਸ ਕਰਕੇ ਉਹ ਜੀਵਨ ਮੁਕਤੀ ਵਾਲੀ ਊਤਮ = ਉੱਚੀ ਪਦਵੀ ਪਾਇਦਾ = ਪਾ ਲੈਂਦਾ ਹੈ ॥੧੫॥

## ਆਪੇ ਸਚਾ; ਹੈ ਸੁਖਦਾਤਾ ॥ ਪੂਰੇ ਗੁਰ ਕੈ; ਸਬਦਿ ਪਛਾਤਾ ॥

ਸੱਚਾ ਪ੍ਰਭੂ ਆਪੇ = ਆਪ ਹੀ ਸਾਰੇ ਸੁਖਦਾਤਾ = ਸੁੱਖਾਂ ਦਾ ਦਾਤਾ ਹੈ।

ਜੋ ਪੂਰੇ = ਪੂਰਨ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਹੀ ਪਛਾਤਾ = ਪਛਾਣਿਆ ਜਾਂਦਾ ਹੈ।

## ਨਾਨਕ ਨਾਮੁ ਸਲਾਹੇ ਸਾਚਾ; ਪੂਰੈ ਭਾਗਿ ਕੋ ਪਾਇਦਾ ॥੧੬॥੭॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰਭੂ ਦੇ ਨਾਮ ਨੂੰ ਸਲਾਹੇ = ਸਾਲਾਹੁੰਦਾ ਹੈ, ਉਹ ਸਾਚਾ = ਸੱਚੇ ਜੀਵਨ ਵਾਲਾ ਹੋ ਜਾਂਦਾ ਹੈ, ਪਰ ਇਹ ਨਾਮ ਕੋ = ਕੋਈ ਵਿਰਲਾ ਹੀ ਪੂਰੈ = ਪੂਰਨ ਭਾਗਿ = ਭਾਗਾਂ, ਕਰਮਾਂ ਕਰਕੇ ਪਾਇਦਾ = ਪਾਉਣਾ ਕਰਦਾ ਹੈ ॥੧੬॥੭॥੨੧॥

[ਅੰਗ ੧੦੬੬]

## ਮਾਰੂ ਮਹਲਾ ੩ ॥

## ਨਿਰੰਕਾਰਿ; ਆਕਾਰੁ ਉਪਾਇਆ ॥ ਮਾਇਆ ਮੋਹੁ; ਹੁਕਮਿ ਬਣਾਇਆ ॥

ਨਿਰੰਕਾਰਿ = ਆਕਾਰਾਂ ਤੋਂ ਰਹਿਤ ਪਰਮਾਤਮਾ ਨੇ ਆਪਣੇ ਆਪ ਤੋਂ ਇਸ ਸੰਸਾਰ ਦਾ ਆਕਾਰ ਉਪਾਇਆ = ਪੈਦਾ ਕੀਤਾ ਹੈ।

ਫੇਰ ਜੀਵਾਂ ਨੂੰ ਪਰਖਣ ਵਾਸਤੇ ਕਿ ਮੇਰੇ ਵਿਚ ਮਿਲਦੇ ਹਨ ਜਾਂ ਸੰਸਾਰ ਵਿਚ ਗ਼ਲਤਾਨ ਹੁੰਦੇ ਹਨ, ਇਹ ਪਰਖ ਲਈ ਮਾਇਆ ਦੇ ਮੋਹ ਨੂੰ ਪ੍ਰਭੂ ਨੇ ਆਪਣੇ ਹੁਕਮ ਵਿਚ ਹੀ ਬਣਾਇਆ = ਬਣਾਉਣਾ ਕੀਤਾ ਹੈ।

## ਆਪੇ ਖੇਲ ਕਰੇ ਸਭਿ ਕਰਤਾ; ਸੁਣਿ ਸਾਚਾ ਮੰਨਿ ਵਸਾਇਦਾ ॥੧॥

ਕਰਤਾ = ਰਚਨਹਾਰ ਪ੍ਰਭੂ ਆਪ ਹੀ ਸਭਿ = ਸਾਰੇ ਖੇਲਾਂ ਨੂੰ ਕਰੇ = ਕਰ ਰਿਹਾ ਹੈ।

(ਐਸਾ ਨਿਸਚਾ ਉਸ ਪੁਰਖ ਨੂੰ ਬੱਝਦਾ ਹੈ) ਜੋ ਗੁਰਾਂ ਦਾ ਸਾਚਾ = ਸੱਚਾ ਉਪਦੇਸ਼ ਸੁਣਿ = ਸ੍ਰਵਣ ਕਰਕੇ ਮੰਨਣ ਕਰਦਾ ਹੈ ਅਤੇ ਫੇਰ ਆਪਣੇ ਮੰਨਿ = ਹਿਰਦੇ ਵਿਚ ਵਸਾਇਦਾ = ਵਸਾ ਲੈਂਦਾ ਹੈ ॥੧॥

## ਮਾਇਆ ਮਾਈ; ਤ੍ਰੈਗੁਣ ਪਰਸੂਤਿ ਜਮਾਇਆ ॥

ਮਾਇਆ ਅਤੇ ਮਾਈ = ਮਾਇਆ ਦੇ ਪਤੀ ਈਸ਼ਰ ਦੇ ਕਲਪਤਦਾਤਮਿਕ ਸੰਬੰਧ ਕਰਕੇ ਮਾਇਆ ਪਰਸੂਤਿ = ਪਰਸੂਤਾ ਭਾਵ ਨੂੰ ਪ੍ਰਾਪਤ ਹੋਈ ਤੇ ਉਸਨੇ ਤ੍ਰੈਗੁਣ = ਤਿੰਨ ਰਜੋ, ਤਮੋ ਤੇ ਸਤੋ ਗੁਣ ਨੂੰ ਜਮਾਇਆ = ਪੈਦਾ ਕੀਤਾ ਹੈ।

**ਚਾਰੇ ਬੇਦ; ਬ੍ਰਹਮੇ ਨੋ ਫੁਰਮਾਇਆ ॥**

ਚਾਰੇ ਬੇਦਾਂ ਦਾ ਉਪਦੇਸ਼ ਬ੍ਰਹਮਾ ਨੋ = ਨੂੰ ਫੁਰਮਾਇਆ = ਫ਼ੁਰਮਾਉਣਾ ਕੀਤਾ।

**ਵਰ੍ਹੇ ਮਾਹ ਵਾਰ ਥਿਤੀ ਕਰਿ; ਇਸੁ ਜਗ ਮਹਿ ਸੋਝੀ ਪਾਇਦਾ ॥੨॥**

ਫੇਰ ਵਰ੍ਹੇ = ਸਾਲ, ਮਾਹ = ਮਹੀਨੇ, ਵਾਰ = ਦਿਨ ਅਤੇ ਥਿਤੀ = ਥਿੱਤਾਂ ਕਰਿ = ਕਰਕੇ ਇਸ ਜਗ = ਸੰਸਾਰ ਮਹਿ = ਵਿਚ ਸਮੇਂ ਦੀ ਸੋਝੀ = ਗਿਆਤ ਪਾਇਦਾ = ਪਾਉਣਾ ਕਰਦਾ ਹੈ ॥੨॥

**ਗੁਰ ਸੇਵਾ ਤੇ; ਕਰਣੀ ਸਾਰ ॥ ਰਾਮ ਨਾਮੁ; ਰਾਖਹੁ ਉਰਿ ਧਾਰ ॥**

ਹੇ ਭਾਈ! ਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਭਗਤੀ ਰੂਪੀ ਸਾਰ = ਸ੍ਰੇਸ਼ਟ ਕਰਣੀ ਪ੍ਰਾਪਤ ਹੁੰਦੀ ਹੈ।

ਇਸ ਲਈ ਹਰਿ = ਪਰਮੇਸ਼ਰ ਦਾ ਨਾਮ ਆਪਣੇ ਉਰਿ = ਹਿਰਦੇ ਅੰਦਰ ਧਾਰ = ਧਾਰਨ ਕਰਕੇ ਰਾਖਹੁ = ਰੱਖਣਾ ਕਰੋ।

**ਗੁਰਬਾਣੀ ਵਰਤੀ ਜਗ ਅੰਤਰਿ; ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥**

ਜੋ ਗੁਰਬਾਣੀ = ਗੁਰਾਂ ਦੀ ਬਾਣੀ ਸਾਰੇ ਜਗ = ਜਗਤ ਅੰਤਰਿ = ਵਿਚ ਵਰਤੀ = ਵਰਤ ਰਹੀ ਹੈ, ਭਾਵ ਸਾਰੇ ਸੰਸਾਰ ਵਿਚ ਪ੍ਰਗਟ ਹੋ ਰਹੀ ਹੈ, ਇਸ ਬਾਣੀ ਤੇ = ਤੋਂ ਹੀ ਹਰਿ = ਪਰਮੇਸ਼ਰ ਦਾ ਨਾਮ ਪਾਇਦਾ = ਪਾਈਦਾ ਹੈ ॥੩॥

**ਵੇਦੁ ਪੜੈ; ਅਨਦਿਨੁ ਵਾਦ ਸਮਾਲੇ ॥ ਨਾਮੁ ਨ ਚੇਤੈ; ਬਧਾ ਜਮਕਾਲੇ ॥**

ਮਨਮੁਖ ਵੇਦਾਂ ਆਦਿਕਾਂ ਨੂੰ ਪੜੈ = ਪੜ੍ਹਦਾ ਵੀ ਹੈ, ਪਰ ਅਨਦਿਨੁ = ਰਾਤ ਦਿਨ ਵਾਦ = ਝਗੜਿਆਂ ਨੂੰ ਹੀ ਸਮਾਲੇ = ਸੰਭਾਲਦਾ ਰਹਿੰਦਾ ਹੈ।

ਪਰਮੇਸ਼ਰ ਦੇ ਨਾਮ ਨੂੰ ਚੇਤੈ = ਯਾਦ ਨਹੀਂ ਕਰਦਾ, ਜਿਸ ਕਾਰਨ ਜਮਕਾਲੇ = ਕਾਲ ਕਰਨ ਵਾਲੇ ਜਮ ਦਾ ਬਧਾ = ਬੰਨ੍ਹਿਆ ਹੋਇਆ ਕੈਦੀ ਹੋ ਜਾਂਦਾ ਹੈ।

**ਦੂਜੈ ਭਾਇ ਸਦਾ ਦੁਖੁ ਪਾਏ; ਤ੍ਰੈ ਗੁਣ ਭਰਮਿ ਭੁਲਾਇਦਾ ॥੪॥**

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਸਦਾ = ਹਮੇਸ਼ਾ ਦੁਖੁ = ਕਸ਼ਟ ਪਾਏ = ਪ੍ਰਾਪਤ ਕਰਦਾ ਹੈ ਅਤੇ ਭਰਮ ਕਰਕੇ ਤ੍ਰੈ ਗੁਣ = ਤਿੰਨਾਂ ਗੁਣਾਂ ਵਿਚ ਲੱਗ ਕੇ ਆਪਣੇ ਸਰੂਪ ਨੂੰ ਭੁਲਾਇਦਾ = ਭੁਲਾਈ ਬੈਠਾ ਹੈ **ਵਾ:** ਤ੍ਰੈ-ਗੁਣੀ ਜੀਵ ਭਰਮ ਕਰਕੇ ਭੁੱਲਣ ਵਿਚ ਆ ਰਹੇ ਹਨ ॥੪॥

**ਗੁਰਮੁਖਿ; ਏਕਸੁ ਸਿਉ ਲਿਵ ਲਾਏ ॥ ਤ੍ਰਿਬਿਧਿ ਮਨਸਾ; ਮਨਹਿ ਸਮਾਏ ॥**

ਗੁਰਮੁਖਿ = ਗੁਰੂ ਦੇ ਸਨਮੁਖ ਰਹਿਣ ਵਾਲਾ ਪੁਰਖ ਏਕਸੁ = ਇਕ ਵਾਹਿਗੁਰੂ ਦੇ ਸਿਉ = ਨਾਲ ਹੀ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਏ = ਲਾਉਂਦਾ ਹੈ।

ਤ੍ਰਿਬਿਧਿ = ਤਿੰਨ ਪ੍ਰਕਾਰ ਦੀ ਮਨਸਾ = ਵਾਸ਼ਨਾ (ਸੁਤ, ਬਿਤ, ਲੋਕ ਈਖਣਾ) ਨੂੰ **ਵਾ:** ਤ੍ਰਿਬਿਧਿ ਮਨਸਾ = ਤਿੰਨ ਪ੍ਰਕਾਰ ਦੇ ਦੇਵਤਿਆਂ ਦੀ ਵੱਖੋ-ਵੱਖ ਉਪਾਸ਼ਨਾ ਰੂਪੀ ਵਾਸ਼ਨਾ ਮਨਹਿ = ਮਨ ਦੇ ਵਿਚ ਹੀ ਸਮਾਏ = ਲੀਨ ਕਰ ਦੇਂਦਾ ਹੈ।

## ਸਾਚੈ ਸਬਦਿ ਸਦਾ ਹੈ ਮੁਕਤਾ; ਮਾਇਆ ਮੋਹੁ ਚੁਕਾਇਦਾ ॥੫॥

ਉਹ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਦਾ = ਹਮੇਸ਼ਾ ਹੀ ਕਰਤਾ ਭੋਗਤਾ ਆਦਿ ਦੇ ਬੰਧਨਾਂ ਤੋਂ ਮੁਕਤਾ = ਛੁੱਟਿਆ ਹੋਇਆ ਹੈ ਅਤੇ ਉਸ ਨੇ ਮਾਇਆ ਦਾ ਮੋਹ ਵੀ ਚੁਕਾਇਦਾ = ਚੁੱਕ ਦਿੱਤਾ ਹੈ ॥੫॥

## ਜੋ ਧੁਰਿ ਰਾਤੇ; ਸੇ ਹੁਣਿ ਰਾਤੇ ॥ ਗੁਰਪਰਸਾਦੀ; ਸਹਜੇ ਮਾਤੇ ॥

ਹੇ ਭਾਈ ! ਜੋ = ਜਿਹੜੇ ਧੁਰਿ = ਆਦਿ ਕਾਲ ਤੋਂ ਪ੍ਰਭੂ ਨਾਲ ਰਾਤੇ = ਰੰਗੇ ਹੋਏ ਹਨ, ਸੇ = ਉਹੋ ਹੀ ਹੁਣ ਇਸ ਮਨੁੱਖਾ ਜਨਮ ਵਿਚ ਆ ਕੇ ਰਾਤੇ = ਰੰਗੇ ਗਏ ਹਨ।

ਉਹ ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਸਹਜੇ = ਸੁਤੇ-ਸਿੱਧ ਹੀ ਵਾਹਿਗੁਰੂ ਦੇ ਸਰੂਪ ਵਿਚ **ਵਾ:** ਸਹਜੇ = ਗਿਆਨ ਅਵਸਥਾ ਵਿਚ ਮਾਤੇ = ਮਸਤ ਰਹਿੰਦੇ ਹਨ।

## ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ; ਆਪੈ ਆਪੁ ਮਿਲਾਇਦਾ ॥੬॥

ਉਨ੍ਹਾਂ ਨੇ ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਸਦਾ = ਹਮੇਸ਼ਾ ਰਹਿਣ ਵਾਲੇ ਪ੍ਰਭੁ = ਪਰਮਾਤਮਾ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਨੂੰ ਪ੍ਰਭੂ ਆਪ ਹੀ ਆਪੈ = ਆਪਣੇ ਸਰੂਪ ਨਾਲ ਮਿਲਾਇਦਾ = ਮਿਲਾ ਲੈਂਦਾ ਹੈ ॥੬॥

## ਮਾਇਆ ਮੋਹਿ; ਭਰਮਿਨ ਪਾਏ ॥ ਦੂਜੈ ਭਾਇ ਲਗਾ; ਦੁਖੁ ਪਾਏ ॥

(ਦੂਸਰਾ ਪਾਠ 'ਭਰਮਿ ਨ ਪਾਏ')

ਜੀਵ ਮਾਇਆ ਦੇ ਮੋਹਿ = ਮੋਹ ਕਰਕੇ ਚੌਰਾਸੀ ਲੱਖ ਜੂਨਾਂ ਵਿਚ ਭਰਮਿਨ = ਭਰਮਣਾ ਹੀ ਪਾਏ = ਪਾਉਂਦਾ ਹੈ **ਅਥਵਾ** ਮਾਇਆ ਦੇ ਮੋਹ ਕਰਕੇ ਜੋ ਭਰਮ ਵਿਚ ਫਸਿਆ ਰਹਿੰਦਾ ਹੈ, ਉਹ ਪ੍ਰਭੂ ਨੂੰ ਨਹੀਂ ਪਾ ਸਕਦਾ।

ਉਹ ਦੂਜੈ ਭਾਇ = ਦ੍ਵੈਤ-ਭਾਵ ਵਿਚ ਲਗਾ = ਲੱਗਿਆ ਹੋਇਆ ਜੰਮਣ ਮਰਣ ਦਾ ਦੁਖ ਪਾਏ = ਪਾਉਂਦਾ ਰਹਿੰਦਾ ਹੈ।

## ਸੂਹਾ ਰੰਗੁ ਦਿਨ ਥੋੜੇ ਹੋਵੈ; ਇਸੁ ਜਾਦੇ ਬਿਲਮ ਨ ਲਾਇਦਾ ॥੭॥

ਜਿਵੇਂ ਸੂਹਾ ਰੰਗੁ = ਕਸੁੰਭੇ ਦਾ ਰੰਗ ਥੋੜ੍ਹੇ ਦਿਨ ਹੀ ਚਮਕਦਾ ਹੋਵੈ = ਹੁੰਦਾ ਹੈ, ਇਸ ਦੇ ਜਾਦੇ = ਜਾਂਦਿਆਂ ਭਾਵ ਨਾਸ਼ ਹੁੰਦਿਆਂ ਇਹ ਬਿਲਮ = ਦੇਰ, ਚਿਰ ਨਹੀਂ ਲਾਇਦਾ = ਲਾਉਂਦਾ, ਏਸੇ ਪ੍ਰਕਾਰ ਮਾਇਆ, ਵਿਸ਼ਿਆਂ ਦਾ ਅਨੰਦ ਕਸੁੰਭੇ ਰੰਗ ਦੀ ਨਿਆਈਂ ਥੋੜ੍ਹੇ ਕੁ ਦਿਨ ਹੀ ਹੁੰਦੇ ਹਨ, ਰੋਗ ਰੂਪੀ ਪਾਣੀ ਪੈਣ ਤੋਂ ਇਸਦੇ ਨਾਸ਼ ਹੋਣ ਵਿਚ ਦੇਰ ਨਹੀਂ ਲੱਗਦੀ ॥੭॥

## ਏਹੁ ਮਨੁ; ਭੈ ਭਾਇ ਰੰਗਾਏ ॥ ਇਤੁ ਰੰਗਿ; ਸਾਚੇ ਮਾਹਿ ਸਮਾਏ ॥

ਜੋ ਪੁਰਖ ਏਹੁ = ਇਸ ਮਨ ਨੂੰ ਪ੍ਰਭੂ ਦੇ ਭੈ = ਡਰ ਦੀ ਪਾਨ ਚਾੜ੍ਹ ਕੇ ਪ੍ਰਭੂ ਦੇ ਭਾਇ = ਪ੍ਰੇਮ ਵਿਚ ਰੰਗਾਏ = ਰੰਗਾਉਣਾ ਕਰਦਾ ਹੈ।

ਉਹ ਇਤੁ = ਇਸ ਪ੍ਰੇਮ, ਭਗਤੀ ਦੇ ਮਜੀਠੀ ਰੰਗ ਕਰਕੇ ਸਾਚੇ = ਸੱਚੇ ਅਕਾਲ ਪੁਰਖ ਵਿਚ ਸਮਾਏ = ਅਭੇਦ ਹੋ ਜਾਂਦਾ ਹੈ।

## ਪੂਰੈ ਭਾਗਿ, ਕੋ ਇਹੁ ਰੰਗੁ ਪਾਏ; ਗੁਰਮਤੀ ਰੰਗੁ ਚੜਾਇਦਾ ॥੮॥

ਪਰ ਪੂਰੈ = ਪੂਰਨ ਭਾਗਿ = ਭਾਗਾਂ ਕਰਕੇ ਕੋ = ਕੋਈ ਵਿਰਲਾ ਹੀ ਇਹੁ = ਇਸ ਪ੍ਰੇਮ, ਭਗਤੀ ਦੇ ਮਜੀਠੀ ਰੰਗ ਨੂੰ ਪਾਏ = ਪਾਉਂਦਾ ਹੈ, ਜੋ ਗੁਰਮਤੀ = ਗੁਰਾਂ ਦੀ ਸਿੱਖਿਆ ਕਰਕੇ ਇਸ ਰੰਗ ਨੂੰ ਚੜਾਇਦਾ = ਚੜ੍ਹਾਉਣਾ ਕਰਦਾ ਹੈ **ਵਾ:** ਉਹ ਹੋਰਨਾਂ ਨੂੰ ਵੀ ਇਹ ਰੰਗ ਚਾੜ੍ਹ ਦਿੰਦਾ ਹੈ ॥੮॥

## ਮਨਮੁਖੁ; ਬਹੁਤੁ ਕਰੇ ਅਭਿਮਾਨੁ ॥ ਦਰਗਹ; ਕਬ ਹੀ ਨ ਪਾਵੈ ਮਾਨੁ ॥

ਮਨਮੁਖ ਪੁਰਖ ਆਪਣੇ ਸਾਧਨਾ, ਸਰੀਰ, ਗੁਣਾਂ, ਧਨ ਆਦਿ ਦਾ ਬਹੁਤ ਜ਼ਿਆਦਾ ਅਭਿਮਾਨੁ = ਹੰਕਾਰ ਕਰਦਾ ਹੈ।

ਉਹ ਪ੍ਰਭੂ ਦੀ ਦਰਗਹ = ਨਿਆਇ ਸਭਾ ਵਿਚ ਕਬ ਹੀ = ਕਦਾਚਿਤ ਵੀ ਮਾਨੁ = ਸਤਿਕਾਰ ਨਹੀਂ ਪਾਵੈ = ਪਾਉਂਦਾ।

## ਦੂਜੈ ਲਾਗੇ ਜਨਮੁ ਗਵਾਇਆ; ਬਿਨੁ ਬੂਝੇ ਦੁਖੁ ਪਾਇਦਾ ॥੯॥

ਉਸ ਨੇ ਦੂਜੈ = ਦ੍ਵੈਤ-ਭਾਵ ਵਿਚ ਲਾਗੇ = ਲੱਗ ਕੇ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗਵਾਇਆ = ਗੁਆ ਲਿਆ ਹੈ, ਗੁਰਾਂ ਦੇ ਉਪਦੇਸ਼, ਆਪਣੇ ਸਰੂਪ ਨੂੰ ਗੁਰਾਂ ਦੁਆਰਾ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ ਉਹ ਜੰਮਣ ਮਰਣ ਦਾ ਦੁਖ ਹੀ ਪਾਇਦਾ = ਪਾਉਣਾ ਕਰਦਾ ਹੈ ॥੯॥

## ਮੇਰੈ ਪ੍ਰਭਿ; ਅੰਦਰਿ ਆਪੁ ਲੁਕਾਇਆ ॥
## ਗੁਰਪਰਸਾਦੀ; ਹਰਿ ਮਿਲੈ ਮਿਲਾਇਆ ॥

ਮੇਰੈ ਪ੍ਰਭਿ = ਪਰਮੇਸ਼ਰ ਨੇ ਸਭ ਸਰੀਰਾਂ ਅੰਦਰਿ = ਵਿਚ ਆਪੁ = ਆਪਣਾ ਆਪ ਲੁਕਾਇਆ ਹੋਇਆ ਹੈ, ਭਾਵ ਆਪਣੇ ਆਪ ਨੂੰ ਸਭ ਜੀਵਾਂ ਅੰਦਰ ਗੁਪਤ ਕਰਕੇ ਰੱਖਿਆ ਹੋਇਆ ਹੈ।

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਮਿਲਾਇਆ ਹੋਇਆ ਹਰਿ = ਪਰਮੇਸ਼ਰ ਮਿਲੈ = ਮਿਲਦਾ ਹੈ।

## ਸਚਾ ਪ੍ਰਭੁ, ਸਚਾ ਵਾਪਾਰਾ; ਨਾਮੁ ਅਮੋਲਕੁ ਪਾਇਦਾ ॥੧੦॥

ਉਹ ਪ੍ਰਭੁ = ਪਰਮੇਸ਼ਰ ਆਪ ਸੱਚਾ ਹੈ, ਉਸਦੇ ਨਾਮ ਦਾ ਜਪਣ ਜਪਾਉਣ ਰੂਪ ਵਾਪਾਰਾ = ਵਪਾਰ ਵੀ ਸੱਚਾ ਹੈ, ਜੋ ਵੀ ਪ੍ਰਭੂ ਨਾਲ ਪ੍ਰੇਮ ਕਰਦਾ ਹੈ, ਉਹ ਪ੍ਰਭੂ ਦੇ ਅਮੋਲਕੁ = ਬੇ-ਕੀਮਤੇ ਨਾਮ ਨੂੰ ਪਾਇਦਾ = ਪਾ ਲੈਂਦਾ ਹੈ ॥੧੦॥

## ਇਸੁ ਕਾਇਆ ਕੀ; ਕੀਮਤਿ ਕਿਨੈ ਨ ਪਾਈ ॥
## ਮੇਰੈ ਠਾਕੁਰਿ; ਇਹ ਬਣਤ ਬਣਾਈ ॥

ਇਸੁ ਕਾਇਆ = ਦੇਹੀ ਕੀ = ਦੀ ਕੀਮਤ ਕਿਨੈ = ਕਿਸੇ ਨੇ ਵੀ ਨਹੀਂ ਪਾਈ = ਪਾਉਣਾ ਕੀਤੀ ਕਿ ਇਹ ਬਹੁਤ ਅਮੋਲਕ ਹੈ।

ਮੇਰੇ ਠਾਕੁਰਿ = ਮਾਲਕ ਪ੍ਰਭੂ ਨੇ ਆਪਣੀ ਪ੍ਰਾਪਤੀ ਦੇ ਲਈ ਇਹ ਮਨੁੱਖਾ ਦੇਹੀ ਦੀ ਬਣਤ = ਬਣਾਉਟ ਬਣਾਈ = ਬਨਾਉਣਾ ਕੀਤੀ ਹੈ।

## ਗੁਰਮੁਖਿ ਹੋਵੈ, ਸੁ ਕਾਇਆ ਸੋਧੈ; ਆਪਹਿ ਆਪੁ ਮਿਲਾਇਦਾ ॥੧੧॥

ਜੋ ਗੁਰਮੁਖਿ ਹੋਵੈ = ਹੁੰਦਾ ਹੈ, ਸੁ = ਉਹ ਆਪਣੀ ਕਾਇਆ = ਦੇਹੀ ਨੂੰ ਵਿਕਾਰਾਂ ਤੋਂ ਬਚਾਉਣ ਰੂਪ

ਸੋਧੈ = ਸੋਧਦਾ, ਭਾਵ ਸ਼ੁੱਧ ਕਰਦਾ ਹੈ **ਵਾ:** ਆਪਣੀ ਕਾਇਆ ਨੂੰ ਸੋਧੈ = ਸੋਧਣਾ, ਭਾਵ ਖੋਜਣਾ ਕਰਦਾ ਹੈ, ਉਸਨੂੰ ਪ੍ਰਭੂ ਆਪ ਹੀ ਆਪਣੇ ਸਰੂਪ ਨਾਲ ਮਿਲਾਇਦਾ = ਮੇਲ ਲੈਂਦਾ ਹੈ ॥੧੧॥

**ਕਾਇਆ ਵਿਚਿ ਤੋਟਾ; ਕਾਇਆ ਵਿਚਿ ਲਾਹਾ ॥ ਗੁਰਮੁਖਿ ਖੋਜੇ; ਵੇਪਰਵਾਹਾ ॥**

ਇਸ ਕਾਇਆ = ਦੇਹੀ ਵਿਚਿ = ਅੰਦਰ ਮੰਦ ਕਰਮਾਂ ਕਰਕੇ ਤੋਟਾ = ਘਾਟਾ ਪ੍ਰਾਪਤ ਹੁੰਦਾ ਹੈ ਅਤੇ ਇਸ ਕਾਇਆ = ਦੇਹੀ ਵਿਚਿ = ਅੰਦਰ ਨਾਮ ਸਿਮਰਨ ਰੂਪੀ ਸ਼ੁੱਭ ਕਰਮ ਕਰਨ ਨਾਲ ਆਤਮਿਕ ਜੀਵਨ, ਮੁਕਤੀ ਦਾ ਲਾਹਾ = ਲਾਭ ਪ੍ਰਾਪਤ ਹੁੰਦਾ ਹੈ।

ਗੁਰਮੁਖ ਜਨ ਇਸ ਕਾਂਇਆ ਅੰਦਰ ਵੇਪਰਵਾਹਾ = ਬੇ-ਮੁਥਾਜ ਪ੍ਰਭੂ ਨੂੰ ਹੀ ਖੋਜੈ = ਲੱਭਣਾ ਕਰਦਾ ਹੈ, ਜਿਸ ਕਰਕੇ ਹਮੇਸ਼ਾ ਲਾਭ ਹੀ ਖੱਟਦਾ ਹੈ।

**ਗੁਰਮੁਖਿ ਵਣਜਿ ਸਦਾ ਸੁਖੁ ਪਾਏ; ਸਹਜੇ ਸਹਜਿ ਮਿਲਾਇਦਾ ॥੧੨॥**

ਗੁਰਮੁਖਿ = ਗੁਰੂ ਦੇ ਸਨਮੁਖ ਰਹਿਣ ਵਾਲਾ ਪੁਰਖ ਨਾਮ ਦਾ ਵਣਜਿ = ਵਪਾਰ ਕਰਕੇ ਸਦਾ = ਹਮੇਸ਼ਾ ਸੁਖ ਪਾਏ = ਪਾਉਣਾ ਕਰਦਾ ਹੈ, ਪ੍ਰਭੂ ਉਸਨੂੰ ਸਹਜੇ = ਸੁਭਾਵਿਕ ਹੀ ਆਪਣੇ ਸਹਜਿ = ਸ਼ਾਂਤ, ਗਿਆਨ ਸਰੂਪ ਵਿਚ ਮਿਲਾਇਦਾ = ਮੇਲ ਲੈਂਦਾ ਹੈ ॥੧੨॥

**ਸਚਾ ਮਹਲੁ; ਸਚੇ ਭੰਡਾਰਾ ॥ ਆਪੇ ਦੇਵੈ; ਦੇਵਣਹਾਰਾ ॥**

ਪਰਮੇਸ਼ਰ ਦਾ ਸਤਸੰਗਤ **ਵਾ:** ਸਚਖੰਡ, ਸਰੂਪ ਰੂਪੀ ਸੱਚਾ ਮਹੱਲ ਹੈ ਅਤੇ ਸੰਤਾਂ ਮਹਾਤਮਾਂ ਦੇ ਹਿਰਦੇ ਰੂਪੀ ਭੰਡਾਰਾ = ਖ਼ਜ਼ਾਨੇ ਵੀ ਸੱਚੇ ਹਨ।

ਦੇਵਣਹਾਰਾ = ਦੇਣ ਵਾਲਾ ਪ੍ਰਭੂ ਆਪੇ = ਆਪ ਹੀ ਸਭ ਦਾਤਾਂ ਦੇਵੈ = ਦੇਣਾ ਕਰਦਾ ਹੈ।

**ਗੁਰਮੁਖਿ ਸਾਲਾਹੇ ਸੁਖਦਾਤੇ; ਮਨਿ ਮੇਲੇ ਕੀਮਤਿ ਪਾਇਦਾ ॥੧੩॥**

ਗੁਰਮੁਖਿ = ਗੁਰੂ ਦੇ ਸਨਮੁਖ ਰਹਿਣ ਵਾਲਾ ਪੁਰਖ ਸੁਖਦਾਤੇ = ਸੁਖ ਦੇਣ ਵਾਲੇ ਪ੍ਰਭੂ ਨੂੰ ਸਾਲਾਹੇ = ਸਾਲਾਹੁੰਦਾ ਰਹਿੰਦਾ ਹੈ ਅਤੇ ਆਪਣੇ ਮਨ ਨੂੰ ਪ੍ਰਭੂ ਨਾਲ ਮੇਲੇ = ਮੇਲ ਕੇ ਅਭੇਦਤਾ ਰੂਪੀ ਕੀਮਤ ਪਾਇਦਾ = ਪਾ ਲੈਂਦਾ ਹੈ।

**ਕਾਇਆ ਵਿਚਿ ਵਸਤੁ; ਕੀਮਤਿ ਨਹੀ ਪਾਈ ॥**
**ਗੁਰਮੁਖਿ; ਆਪੇ ਦੇ ਵਡਿਆਈ ॥**

ਉਹ ਪ੍ਰਭੂ ਇਸ ਕਾਇਆ = ਦੇਹੀ ਵਿਚਿ = ਅੰਦਰ ਹੀ ਵਸਤੁ = ਵੱਸਦਾ ਹੈ **ਵਾ:** ਇਸ ਦੇਹੀ ਅੰਦਰ ਆਤਮ ਵਸਤੁ = ਵਸਤੂ ਹੈ, ਉਸਦੀ ਪ੍ਰਾਪਤੀ ਰੂਪੀ ਕੀਮਤ ਗੁਰਾਂ ਤੋਂ ਬਿਨਾਂ ਆਪਣੇ ਆਪ ਨਹੀਂ ਪਾਈ ਜਾਂਦੀ।

ਗੁਰਮੁਖ ਜਨਾਂ ਨੂੰ ਗੁਰੂ ਦੇ ਸਨਮੁਖ ਕਰਕੇ ਪ੍ਰਭੂ ਆਪ ਹੀ ਆਪਣੇ ਸਰੂਪ ਦੀ ਪ੍ਰਾਪਤੀ ਕਰਵਾ ਕੇ ਅਭੇਦਤਾ ਰੂਪ ਵਡਿਆਈ = ਸ਼ੋਭਾ ਦੇ = ਦੇਂਦਾ ਹੈ।

**ਜਿਸ ਦਾ ਹਟੁ, ਸੋਈ ਵਥੁ ਜਾਣੈ; ਗੁਰਮੁਖਿ ਦੇਇ, ਨ ਪਛੋਤਾਇਦਾ ॥੧੪॥**

ਜਿਸ ਪ੍ਰਭੂ ਦਾ ਇਹ ਸਰੀਰ ਰੂਪੀ ਹੱਟ ਬਣਾਇਆ ਹੈ, ਸੋਈ = ਉਹੀ ਪ੍ਰਭੂ ਆਪ ਹੀ ਇਸਦੇ ਖਾਣ

ਪਹਿਰਾਨ, ਆਤਮ ਰੂਪੀ ਵਥੁ = ਵਸਤੂ ਨੂੰ ਜਾਣੈ = ਜਾਣਦਾ ਹੈ, ਉਹ ਗੁਰਮੁਖਾਂ ਨੂੰ ਆਤਮ ਵਸਤੂ ਦੇਇ = ਦੇ ਕਰਕੇ ਪਛੋਤਾਇਦਾ = ਪਛਤਾਉਂਦਾ ਨਹੀਂ ਹੈ **ਵਾ:** ਉਹ ਗੁਰਮੁਖ ਪਸ਼ਚਾਤਾਪ ਨਹੀਂ ਕਰਦੇ ॥੧੪॥

## ਹਰਿ ਜੀਉ; ਸਭ ਮਹਿ ਰਹਿਆ ਸਮਾਈ ॥ ਗੁਰਪਰਸਾਦੀ; ਪਾਇਆ ਜਾਈ ॥

ਹਰਿ = ਪ੍ਰਭੂ ਜੀਉ = ਜੀ, ਸਭ = ਸਾਰਿਆਂ ਮਹਿ = ਵਿਚ ਹੀ ਸਮਾਈ = ਲੀਨ, ਵਿਆਪਕ ਹੋ ਰਹਿਆ = ਰਿਹਾ ਹੈ।

ਪਰ ਉਹ ਗੁਰਪਰਸਾਦੀ = ਗੁਰਾਂ ਦੀ ਕਿਰਪਾ ਕਰਕੇ ਹੀ ਪਾਇਆ ਜਾਈ = ਜਾਂਦਾ ਹੈ।

## ਆਪੇ ਮੇਲਿ ਮਿਲਾਏ ਆਪੇ; ਸਬਦੇ ਸਹਜਿ ਸਮਾਇਦਾ ॥੧੫॥

ਪ੍ਰਭੂ ਆਪੇ = ਆਪ ਹੀ ਜੀਵ ਨੂੰ ਗੁਰਾਂ ਨਾਲ ਮੇਲ ਕੇ ਆਪੇ = ਆਪਣੇ ਸਰੂਪ ਨਾਲ ਮਿਲਾਏ = ਮਿਲਾਉਣਾ ਕਰਦਾ ਹੈ, ਆਪ ਹੀ ਸਬਦੇ = ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਸਹਜਿ = ਸ਼ਾਂਤ ਸਰੂਪ ਵਿਚ ਸਮਾਇਦਾ = ਅਭੇਦ ਕਰ ਲੈਂਦਾ ਹੈ ॥੧੫॥

[ਅੰਗ ੧੦੬੭]

## ਆਪੇ ਸਚਾ; ਸਬਦਿ ਮਿਲਾਏ ॥ ਸਬਦੇ; ਵਿਚਹੁ ਭਰਮੁ ਚੁਕਾਏ ॥

ਸਚਾ = ਸੱਤ ਸਰੂਪ ਪ੍ਰਭੂ ਆਪੇ = ਆਪ ਹੀ ਸਬਦਿ = ਗੁਰਾਂ ਦੇ ਉਪਦੇਸ਼ ਨਾਲ ਮਿਲਾਏ = ਮਿਲਾਉਣਾ ਕਰਦਾ ਹੈ।

ਫੇਰ ਸਬਦੇ = ਗੁਰ ਉਪਦੇਸ਼ ਦੁਆਰਾ ਜੀਵਾਂ ਦੇ ਹਿਰਦੇ ਵਿਚਹੁ = ਅੰਦਰੋਂ ਭਰਮ ਚੁਕਾਏ = ਚੁਕਾ ਦੇਂਦਾ ਹੈ।

## ਨਾਨਕ ਨਾਮਿ ਮਿਲੈ ਵਡਿਆਈ; ਨਾਮੇ ਹੀ ਸੁਖੁ ਪਾਇਦਾ ॥੧੬॥੮॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮ ਜਪਣ ਕਰਕੇ ਹੀ ਸਰੂਪ ਦੀ, ਲੋਕ-ਪ੍ਰਲੋਕ ਵਿਚ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ, ਨਾਮੇ = ਨਾਮ ਕਰਕੇ ਹੀ ਗੁਰਮੁਖ ਆਤਮਿਕ ਸੁਖ ਪਾਇਦਾ = ਪਾਉਣਾ ਕਰਦਾ ਹੈ ॥੧੬॥੮॥੨੨॥

## ਮਾਰੂ ਮਹਲਾ ੩ ॥

## ਅਗਮ ਅਗੋਚਰ; ਵੇਪਰਵਾਹੇ ॥ ਆਪੇ ਮਿਹਰਵਾਨ; ਅਗਮ ਅਥਾਹੇ ॥

ਉਹ ਪਰਮੇਸ਼ਰ ਮਨ ਕਰਕੇ ਅਗਮ = ਅਪਹੁੰਚ, ਗੰਮਤਾ ਤੋਂ ਰਹਿਤ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਅਤੇ ਵੇਪਰਵਾਹੇ = ਬੇ-ਮੁਥਾਜ ਹੈ।

ਉਹ ਆਪੇ = ਆਪ ਹੀ ਮਿਹਰਵਾਨ = ਮਿਹਰਵਾਨੀ ਕਰਨ ਵਾਲਾ, ਅਗਮ = ਮਨ ਦੇ ਸੰਕਲਪਾਂ ਵਿਕਲਪਾਂ ਦੀ ਪਹੁੰਚ ਤੋਂ ਰਹਿਤ, ਅਥਾਹੇ = ਡੂੰਘਾ, ਗੰਭੀਰਤਾ ਵਾਲਾ ਹੈ।

## ਅਪੜਿ ਕੋਇ ਨ ਸਕੈ ਤਿਸ ਨੋ; ਗੁਰ ਸਬਦੀ ਮੇਲਾਇਆ ॥੧॥

ਤਿਸ = ਉਸ ਪ੍ਰਭੂ ਨੋ = ਨੂੰ ਆਪਣੇ ਆਪ ਕੋਇ = ਕੋਈ ਵੀ ਅਪੜਿ = ਪਹੁੰਚ ਨਹੀਂ ਸਕੈ = ਸਕਦਾ, ਉਸ ਨੇ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਹੀ ਗੁਰਮੁਖਾਂ ਨੂੰ ਆਪਣੇ ਨਾਲ ਮੇਲਾਇਆ = ਮਿਲਾਉਣਾ ਕੀਤਾ ਹੈ ॥੧॥

**ਤੁਧੁਨੋ ਸੇਵਹਿ; ਜੋ ਤੁਧੁ ਭਾਵਹਿ ॥ ਗੁਰ ਕੈ ਸਬਦੇ; ਸਚਿ ਸਮਾਵਹਿ ॥**

ਹੇ ਪ੍ਰਭੂ! ਜੋ = ਜਿਹੜੇ ਵੀ ਤੁਧੁ = ਤੈਨੂੰ ਭਾਵਹਿ = ਭਾਉਂਦੇ ਹਨ, ਉਹੋ ਹੀ ਤੁਧੁ ਨੋ = ਤੈਨੂੰ ਸੇਵਹਿ = ਸੇਵਨਾ ਕਰਦੇ ਹਨ।

ਉਹ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੁਆਰਾ ਤੇਰੇ ਸੱਚ ਸਰੂਪ ਵਿਚ ਸਮਾਵਹਿ = ਅਭੇਦ ਹੋ ਜਾਂਦੇ ਹਨ।

**ਅਨਦਿਨੁ ਗੁਣ ਰਵਹਿ ਦਿਨੁ ਰਾਤੀ; ਰਸਨਾ ਹਰਿ ਰਸੁ ਭਾਇਆ ॥੨॥**

ਉਹ ਦਿਨ ਰਾਤ ਅਨਦਿਨੁ = ਇਕ ਰਸ ਤੇਰੇ ਗੁਣਾਂ ਨੂੰ ਰਵਹਿ = ਉਚਾਰਨ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਰਸਨਾ = ਜੀਭਾ ਕਰਕੇ ਵੀ ਤੇਰਾ ਹਰਿ = ਹਰੀ ਨਾਮ ਰਸ ਭਾਇਆ = ਚੰਗਾ ਲੱਗਦਾ ਹੈ ॥੨॥

**ਸਬਦਿ ਮਰਹਿ; ਸੇ ਮਰਣੁ ਸਵਾਰਹਿ ॥ ਹਰਿ ਕੇ ਗੁਣ; ਹਿਰਦੈ ਉਰ ਧਾਰਹਿ ॥**

ਜੋ ਪੁਰਖ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਤੋਂ ਮਰਹਿ = ਮਰ ਜਾਂਦੇ ਹਨ, ਸੇ = ਉਹ ਆਪਣੇ ਮਰਣ ਨੂੰ ਸਵਾਰਹਿ = ਸੰਵਾਰ ਲੈਂਦੇ ਹਨ।

ਉਹ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਆਪਣੇ ਹਿਰਦੈ = ਮਨ ਦੇ ਉਰ = ਵਿਚ ਧਾਰਹਿ = ਧਾਰਨ ਕਰਕੇ ਰੱਖਦੇ ਹਨ।

**ਜਨਮੁ ਸਫਲੁ ਹਰਿ ਚਰਣੀ ਲਾਗੇ; ਦੂਜਾ ਭਾਉ ਚੁਕਾਇਆ ॥੩॥**

ਜਿਨ੍ਹਾਂ ਨੇ ਆਪਣੇ ਅੰਦਰੋਂ ਦੂਜਾ ਭਾਉ = ਦ੍ਵੈਤ-ਭਾਵ ਚੁਕਾਇਆ = ਚੁੱਕ ਦਿੱਤਾ ਹੈ ਅਤੇ ਜੋ ਪੁਰਖ ਹਰਿ = ਪ੍ਰਭੂ ਦੇ ਚਰਣੀ = ਚਰਨ ਕਮਲਾਂ ਵਿਚ ਲਾਗੇ = ਲੱਗੇ ਹਨ, ਉਨ੍ਹਾਂ ਦਾ ਮਨੁੱਖਾ ਜਨਮ ਸਫਲਾ ਹੈ ॥੩॥

**ਹਰਿ ਜੀਉ ਮੇਲੇ; ਆਪਿ ਮਿਲਾਏ ॥ ਗੁਰ ਕੈ ਸਬਦੇ; ਆਪੁ ਗਵਾਏ ॥**

ਪਰਮੇਸ਼ਰ ਜੀਉ = ਜੀ ਨੇ ਜੋ ਗੁਰਾਂ ਨਾਲ ਮੇਲੇ ਹਨ, ਉਹ ਆਪ ਆਪਣੇ ਸਰੂਪ ਨਾਲ ਮਿਲਾਏ = ਮਿਲਾ ਲਏ ਹਨ।

ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਉਹ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗੁਆ ਲੈਂਦੇ ਹਨ।

**ਅਨਦਿਨੁ ਸਦਾ ਹਰਿ ਭਗਤੀ ਰਾਤੇ; ਇਸੁ ਜਗ ਮਹਿ ਲਾਹਾ ਪਾਇਆ ॥੪॥**

ਉਹ ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾ ਹਰਿ = ਪਰਮੇਸ਼ਰ ਦੀ ਭਗਤੀ ਨਾਲ ਰਾਤੇ = ਰੰਗੇ ਰਹਿੰਦੇ ਹਨ ਅਤੇ ਉਨ੍ਹਾਂ ਨੇ ਹੀ ਇਸ ਜਗ = ਸੰਸਾਰ ਮਹਿ = ਵਿਚ ਭਗਤੀ ਦਾ ਲਾਹਾ = ਲਾਭ ਪਾਇਆ = ਪਾਉਣਾ ਕੀਤਾ ਹੈ ॥੪॥

**ਤੇਰੇ ਗੁਣ ਕਹਾ; ਮੈ ਕਹਣੁ ਨ ਜਾਈ ॥ ਅੰਤੁ ਨ ਪਾਰਾ; ਕੀਮਤਿ ਨਹੀ ਪਾਈ ॥**

ਹੇ ਪ੍ਰਭੂ! ਜੇਕਰ ਮੈਂ ਤੇਰੇ ਗੁਣਾਂ ਨੂੰ ਕਹਾ = ਕਹਿਣਾ ਕਰਾਂ ਤਾਂ ਮੈ = ਮੇਰੇ ਕੋਲੋਂ ਸਮੱਗਰ ਰੂਪ ਵਿਚ ਕਹਣੁ = ਕਹੇ ਨਹੀਂ ਜਾਈ = ਜਾਂਦੇ।

ਤੇਰੇ ਗੁਣਾਂ ਦਾ ਪਾਰਾ = ਪਾਰ-ਉਰਾਰ ਕਰਕੇ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ ਅਤੇ ਨਾ ਹੀ ਤੇਰੇ ਸਰੂਪ ਦੀ ਕੀਮਤ ਪਾਈ ਜਾਂਦੀ ਹੈ।

## ਆਪੇ ਦਇਆ ਕਰੇ ਸੁਖਦਾਤਾ; ਗੁਣ ਮਹਿ ਗੁਣੀ ਸਮਾਇਆ ॥੫॥

ਹੇ ਸੁਖਦਾਤਾ = ਸੁਖ ਦੇਣ ਵਾਲੇ ਪ੍ਰਭੂ! ਜਦੋਂ ਤੂੰ ਆਪੇ = ਆਪ ਹੀ ਆਪਣੀ ਦਇਆ = ਮਿਹਰ ਕਰੇ = ਕਰਦਾ ਹੈਂ, ਤਦੋਂ ਗੁਣੀ = ਗੁਣਵਾਨ ਪੁਰਖਾਂ ਦਾ ਮਨ ਤੇਰੇ ਗੁਣਾਂ ਮਹਿ = ਵਿਚ ਸਮਾਇਆ = ਅਭੇਦ ਹੋ ਜਾਂਦਾ ਹੈ ॥੫॥

## ਇਸੁ ਜਗ ਮਹਿ; ਮੋਹੁ ਹੈ ਪਾਸਾਰਾ ॥ ਮਨਮੁਖੁ ਅਗਿਆਨੀ; ਅੰਧੁ ਅੰਧਾਰਾ ॥

ਇਸ ਜਗ = ਸੰਸਾਰ ਮਹਿ = ਵਿਚ ਮੋਹ ਦਾ ਪਾਸਾਰਾ = ਵਿਸਥਾਰ ਪਸਰਿਆ ਹੋਇਆ ਹੈ।

ਅਗਿਆਨੀ = ਗਿਆਨ ਤੋਂ ਹੀਣ ਮਨਮੁਖ ਪੁਰਖ ਨੂੰ ਅੰਧੁ = ਅਗਿਆਨਤਾ ਦਾ ਅੰਧਾਰਾ = ਹਨੇਰਾ ਪਿਆ ਰਹਿੰਦਾ ਹੈ।

## ਧੰਧੈ ਧਾਵਤੁ ਜਨਮੁ ਗਵਾਇਆ; ਬਿਨੁ ਨਾਵੈ ਦੁਖੁ ਪਾਇਆ ॥੬॥

ਉਸ ਨੇ ਮਾਇਆ ਦੇ ਧੰਧੈ = ਧੰਦਿਆਂ ਵਿਚ ਧਾਵਤੁ = ਦੌੜਦੇ ਨੇ ਆਪਣਾ ਮਨੁੱਖਾ ਜਨਮ ਵਿਅਰਥ ਗਵਾਇਆ = ਗੁਆ ਲਿਆ ਹੈ ਅਤੇ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੰਮਣ ਮਰਣ ਦਾ ਦੁਖੁ = ਕਸ਼ਟ ਹੀ ਪਾਇਆ = ਪਾਉਣਾ ਕੀਤਾ ਹੈ ॥੬॥

## ਕਰਮੁ ਹੋਵੈ; ਤਾ ਸਤਿਗੁਰੁ ਪਾਏ ॥ ਹਉਮੈ ਮੈਲੁ; ਸਬਦਿ ਜਲਾਏ ॥

ਜਦੋਂ ਕਿਸੇ ਉਪਰ ਪ੍ਰਭੂ ਦੀ ਕਰਮੁ = ਮਿਹਰ ਹੋਵੈ = ਹੁੰਦੀ ਹੈ, ਤਾ = ਤਦੋਂ ਉਹ ਸਤਿਗੁਰਾਂ ਨੂੰ ਪਾਏ = ਪਾਉਂਦਾ ਹੈ।

ਫੇਰ ਹਉਮੈ = ਹੰਗਤਾ ਮਮਤਾ ਦੀ ਮੈਲੁ = ਮਲੀਨਤਾਈ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜਲਾਏ = ਸਾੜ ਦੇਂਦਾ ਹੈ।

## ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ;
## ਅਗਿਆਨੁ ਅੰਧੇਰੁ ਗਵਾਇਆ ॥੭॥

ਉਸ ਦਾ ਮਨੁ = ਹਿਰਦਾ ਮਾਇਆ ਮਲ ਤੋਂ ਰਹਿਤ ਨਿਰਮਲੁ = ਉੱਜਲ ਹੋ ਜਾਂਦਾ ਹੈ, ਉਸਦੇ ਅੰਦਰ ਬ੍ਰਹਮ ਗਿਆਨ ਰੂਪੀ ਰਤਨ = ਮਾਨਿਕ ਦਾ ਚਾਨਣੁ = ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਸ ਨੇ ਅਗਿਆਨ ਦਾ ਅੰਧੇਰੁ = ਹਨੇਰਾ ਗਵਾਇਆ = ਗੁਆ ਲਿਆ ਹੈ ॥੭॥

## ਤੇਰੇ ਨਾਮ ਅਨੇਕ; ਕੀਮਤਿ ਨਹੀ ਪਾਈ ॥
## ਸਚੁ ਨਾਮੁ ਹਰਿ; ਹਿਰਦੈ ਵਸਾਈ ॥

ਹੇ ਪ੍ਰਭੂ! ਤੇਰੇ ਵਿਅਕਤੀ, ਜਾਤੀ ਵਾਚਕ[1] ਆਦਿ ਅਨੇਕ ਨਾਮ ਹਨ, ਜਿਨ੍ਹਾਂ ਨਾਮਾਂ ਦੀ **ਵਾ**: ਤੇਰੇ ਗੁਣਾਂ ਦੀ ਕਿਸੇ ਪਾਸੋਂ ਕੀਮਤ ਨਹੀਂ ਪਾਈ ਜਾਂਦੀ।

---

੧. (ੳ) **ਵਿਅਕਤੀ ਵਾਚਕ ਨਾਮ** = ਜਿਵੇਂ ੫੨ ਉਂਗਲਾਂ ਦਾ ਬੌਣਾ ਹੋਣ ਕਰਕੇ ਬਾਵਨ ਅਵਤਾਰ ਨਾਮ ਸੀ।

(ਅ) **ਜਾਤੀ ਵਾਚਕ ਨਾਮ** = ਜਾਤੀ ਦੇ ਆਧਾਰ ਉਪਰ ਨਾਮ ਪੈਣਾ, ਜਿਵੇਂ ਯਾਦਵਾਂ ਦੀ ਕੁਲ ਵਿਚ ਜਨਮ ਲੈਣ ਨਾਲ ਕ੍ਰਿਸ਼ਨ ਜੀ ਦਾ ਨਾਮ ਯਾਦਵ ਵੀ ਸੀ ਅਤੇ ਰਘੂ ਰਾਜੇ ਦੀ ਵੰਸ਼ ਹੋਣ ਕਰਕੇ ਰਾਮ ਜੀ ਦਾ ਰਘੂਬੀਰ ਨਾਮ ਪੈ ਗਿਆ ਸੀ।☛

ਹੇ ਹਰਿ = ਪ੍ਰਭੂ ! ਤੇਰਾ ਸਰੂਪ ਲੱਖਣਾ ਵਾਲਾ ਸਚੁ = ਸੱਚਾ ਨਾਮ ਹੀ ਮੈਂ ਆਪਣੇ ਹਿਰਦੈ = ਮਨ ਵਿਚ ਵਸਾਈ = ਵਸਾਉਣਾ ਕਰਾਂ।

## ਕੀਮਤਿ ਕਉਣੁ ਕਰੇ ਪ੍ਰਭ ਤੇਰੀ; ਤੂ ਆਪੇ ਸਹਜਿ ਸਮਾਇਆ ॥੮॥

ਹੇ ਪ੍ਰਭ = ਪਰਮੇਸ਼ਰ ! ਤੇਰੀ ਸਮੱਗਰ ਮਹਿਮਾ, ਅਭੇਦਤਾ ਰੂਪੀ ਕੀਮਤ ਨੂੰ ਕਉਣੁ = ਕਿਹੜਾ ਪ੍ਰਾਪਤ ਕਰੇ = ਕਰ ਸਕਦਾ ਹੈ ? ਭਾਵ ਕੋਈ ਨਹੀਂ ਪਾ ਸਕਦਾ, ਤੂੰ ਆਪੇ = ਆਪ ਹੀ ਆਪਣੇ ਸਹਜਿ = ਸ਼ਾਂਤ ਸਰੂਪ ਵਿਚ ਆਪ ਸਮਾਇਆ = ਲੀਨ ਹੋਇਆ ਰਹਿੰਦਾ ਹੈਂ **ਵਾ:** ਗੁਰਮੁਖਾਂ ਨੂੰ ਆਪਣੇ ਸਹਿਜ ਸਰੂਪ ਵਿਚ ਸਮਾਉਣਾ ਕਰਦਾ ਹੈਂ ॥੮॥

## ਨਾਮੁ ਅਮੋਲਕੁ; ਅਗਮ ਅਪਾਰਾ ॥ ਨਾ ਕੋ ਹੋਆ; ਤੋਲਣਹਾਰਾ ॥

ਹੇ ਅਗਮ = ਅਪਹੁੰਚ ਤੇ ਅਪਾਰਾ = ਬੇਅੰਤ ਪ੍ਰਭੂ ! ਤੇਰਾ ਨਾਮ ਅਮੋਲਕੁ = ਬੇ-ਕੀਮਤਾ ਹੈ, ਭਾਵ ਕਿਸੇ ਦੁਨਿਆਈ ਵਸਤਾਂ ਦੇ ਬਦਲੇ ਨਹੀਂ ਮਿਲ ਸਕਦਾ।

ਉਸ ਨਾਮ ਨੂੰ ਬੁੱਧ ਰੂਪੀ ਤਰਾਜ਼ੂ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟਾ ਰੱਖ ਕੇ ਤੋਲਣਹਾਰਾ = ਤੋਲਣ ਵਾਲਾ ਵੀ ਕੋ = ਕੋਈ ਨਹੀਂ ਹੋਆ = ਹੋਇਆ।

## ਆਪੇ ਤੋਲੇ, ਤੋਲਿ ਤੋਲਾਏ; ਗੁਰ ਸਬਦੀ ਮੇਲਿ ਤੋਲਾਇਆ ॥੯॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਆਪਣੇ ਨਾਮ ਨੂੰ ਤੋਲੇ = ਤੋਲਦਾ ਹੈਂ ਅਤੇ ਤੋਲ ਕਰਕੇ ਜੀਵਾਂ ਪਾਸੋਂ ਤੋਲਾਏ = ਤੁਲਾਉਂਦਾ ਹੈਂ **ਵਾ:** ਤੂੰ ਆਪ ਹੀ ਆਪਣਾ ਨਾਮ ਤੋਲੇ = ਵਿਚਾਰਦਾ ਹੈਂ ਅਤੇ ਆਪ ਵਿਚਾਰ ਕੇ ਗੁਰਮੁਖਾਂ ਦੀ ਸ਼ੁੱਧ ਬੁੱਧੀ ਰੂਪ ਤਰਾਜ਼ੂ ਅੰਦਰ ਸਤਿਗੁਰਾਂ ਦੇ ਮਹਾਂਵਾਕਾਂ ਰੂਪੀ ਵੱਟੇ ਪਾ ਕੇ ਨਾਮ ਦੀ ਵੀਚਾਰ ਕਰਵਾਉਂਦਾ ਹੈਂ, ਪਰ ਗੁਰਾਂ ਦੇ ਸਬਦੀ = ਉਪਦੇਸ਼ ਵਿਚ ਮੇਲਿ = ਜੋੜ ਕੇ ਹੀ ਤੂੰ ਆਪਣੇ ਨਾਮ ਦੀ ਤੋਲਾਇਆ = ਵਿਚਾਰ ਕਰਵਾਉਂਦਾ ਹੈਂ **ਅਥਵਾ** ਆਪ ਹੀ ਗੁਰੂ ਸਰੂਪ ਹੋ ਕੇ ਤੋਲਦਾ ਹੈਂ, ਆਪ ਹੀ ਅਧਿਕਾਰੀਆਂ ਕੋਲੋਂ ਨਾਮ ਦੀ ਵੀਚਾਰ ਨੂੰ ਤੋਲਾਏ = ਤੁਲਾਉਂਦਾ, ਵਿਚਾਰ ਕਰਵਾਉਂਦਾ ਹੈਂ, ਜਿਸ ਨੂੰ ਗੁਰਾਂ ਦੇ ਸਬਦੀ = ਉਪਦੇਸ਼ ਵਿਚ ਮੇਲਿਆ ਹੈ, ਉਸ ਕੋਲੋਂ ਨਾਮ ਦੀ ਵੀਚਾਰ ਨੂੰ ਤੁਲਾਇਆ ਹੈ ॥੯॥

## ਸੇਵਕ ਸੇਵਹਿ; ਕਰਹਿ ਅਰਦਾਸਿ ॥ ਤੂ ਆਪੇ ਮੇਲਿ; ਬਹਾਲਹਿ ਪਾਸਿ ॥

ਹੇ ਪ੍ਰਭੂ ! ਤੇਰੇ ਸੇਵਕ = ਦਾਸ ਤੇਰੀ ਹੀ ਭਗਤੀ ਰੂਪੀ ਸੇਵਹਿ = ਸੇਵਾ ਕਰਦੇ ਹਨ ਅਤੇ ਤੇਰੇ ਦੁਆਰੇ ਉਪਰ ਅਰਦਾਸਿ = ਬੇਨਤੀ ਕਰਹਿ = ਕਰਦੇ ਹਨ।

ਤੂੰ ਆਪੇ = ਆਪ ਹੀ ਉਨ੍ਹਾਂ ਨੂੰ ਗੁਰਾਂ, ਨਾਮ ਨਾਲ ਮੇਲ ਕੇ ਆਪਣੇ ਅਧਿਸ਼ਠਾਨ ਸਰੂਪ ਦੇ ਪਾਸਿ = ਕੋਲ ਬਹਾਲਹਿ = ਬਿਠਾਲ ਲੈਂਦਾ ਹੈਂ।

---

☛(ੲ) **ਗੁਣ ਵਾਚਕ ਨਾਮ** = ਗੁਣਾਂ ਦੇ ਆਧਾਰ 'ਤੇ ਨਾਮ ਪੈਣਾ ਜਿਵੇਂ ਸ਼ੀਤਾਂਸ਼ੁ ਚੰਦਰਮਾ ਦਾ ਅਤੇ ਤਪਤਾਂਸ਼ ਸੂਰਜ ਦਾ ਨਾਮ ਹੈ **ਵਾ:** ਕ੍ਰਿਸ਼ਨ ਜੀ ਦਾ ਕਾਲਾ ਰੰਗ ਹੋਣ ਕਰਕੇ ਸਿਆਮ ਨਾਮ ਸੀ।

(ਸ) **ਕਿਰਿਆ ਵਾਚਕ ਨਾਮ** = ਕਿਸੇ ਕਿਰਿਆ ਕਰਕੇ ਨਾਮ ਪੈਣਾ ਜਿਵੇਂ ਕ੍ਰਿਸ਼ਨ ਜੀ ਦੇ ਪੇਟ ਨੂੰ ਰੱਸੀ ਬੰਨ੍ਹਣ ਕਰਕੇ ਦਮੋਦਰ ਨਾਮ ਪੈ ਗਿਆ ਸੀ।

(ਹ) **ਸੰਬੰਧ ਵਾਚਕ ਨਾਮ** = ਕਿਸੇ ਸੰਬੰਧ ਕਰਕੇ ਨਾਮ ਪੈਣਾ, ਜਿਵੇਂ ਨੰਦ ਦੇ ਘਰ ਬਾਰ੍ਹਾਂ ਸਾਲ ਰਹਿਣ ਕਰਕੇ ਕ੍ਰਿਸ਼ਨ ਜੀ ਦਾ ਨੰਦ ਕੇ ਨੰਦਨ ਨਾਮ ਪੈ ਗਿਆ ਸੀ, ਇਤਿਆਦਿਕ ਇਹ ਸਭ ਕਿਰਤਮ ਨਾਮ ਹਨ।

## ਸਭਨਾ ਜੀਆ ਕਾ ਸੁਖਦਾਤਾ; ਪੂਰੈ ਕਰਮਿ ਧਿਆਇਆ ॥੧੦॥

ਹੇ ਪ੍ਰਭੂ ! ਤੂੰ ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਸੁਖਦਾਤਾ = ਸੁਖ ਦੇਣ ਵਾਲਾ ਮਾਲਕ ਹੈਂ, ਪੂਰੈ = ਪੂਰਨ ਕਰਮਿ = ਭਾਗਾਂ ਵਾਲਿਆਂ ਨੇ ਹੀ ਤੇਰੇ ਨਾਮ ਨੂੰ ਗੁਰਾਂ ਦੁਆਰਾ ਧਿਆਇਆ = ਧਿਆਉਣਾ ਕੀਤਾ ਹੈ ॥੧੦॥

## ਜਤੁ ਸਤੁ ਸੰਜਮੁ; ਜਿ ਸਚੁ ਕਮਾਵੈ ॥ ਇਹੁ ਮਨੁ ਨਿਰਮਲੁ; ਜਿ ਹਰਿ ਗੁਣ ਗਾਵੈ ॥

ਉਸੇ ਪੁਰਖ ਦਾ ਜਤੁ = ਕਾਮ ਵਾਸ਼ਨਾ ਉਪਰ ਕਾਬੂ ਹੋਣਾ, ਸਤੁ = ਸਤਪ੍ਰਤੱਗੀ ਹੋਣਾ ਅਤੇ ਸੰਜਮੁ = ਇੰਦ੍ਰੀਆਂ ਨੂੰ ਰੋਕਣਾ ਸਫਲਾ ਹੈ, ਜਿ = ਜਿਹੜਾ ਪੁਰਖ ਪ੍ਰਭੂ ਦੇ ਸਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਣਾ ਕਰਦਾ ਹੈ।

ਜਿ = ਜਿਹੜਾ ਹਰਿ = ਪਰਮੇਸ਼ਰ ਦੇ ਗੁਣ ਗਾਵੈ = ਗਾਉਣਾ ਕਰਦਾ ਹੈ, ਉਸਦਾ ਇਹ ਮਨੁ = ਹਿਰਦਾ ਮਾਇਆ ਦੀ ਮੈਲ ਤੋਂ ਰਹਿਤ ਹੋ ਕੇ ਨਿਰਮਲੁ = ਸ਼ੁੱਧ ਹੋ ਜਾਂਦਾ ਹੈ।

## ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ; ਹਰਿ ਜੀਉ ਮੇਰੇ ਭਾਇਆ ॥੧੧॥

ਇਸ ਬਿਖੁ = ਵਿਹੁ ਰੂਪ ਮਾਇਆ, ਸੰਸਾਰ ਮਹਿ = ਵਿਚ, ਉਸ ਨੂੰ ਅੰਮ੍ਰਿਤ ਨਾਮ ਪਰਾਪਤਿ ਹੋਵੈ = ਹੁੰਦਾ ਹੈ, ਜੋ ਮੇਰੇ ਹਰਿ = ਪ੍ਰਭੂ ਜੀਉ = ਜੀ ਨੂੰ ਭਾਇਆ = ਚੰਗਾ ਲੱਗਿਆ ਹੈ ॥੧੧॥

## ਜਿਸ ਨੋ ਬੁਝਾਏ; ਸੋਈ ਬੂਝੈ ॥ ਹਰਿ ਗੁਣ ਗਾਵੈ; ਅੰਦਰੁ ਸੂਝੈ ॥

ਜਿਸ ਪੁਰਖ ਨੋ = ਨੂੰ ਪ੍ਰਭੂ ਆਪ ਸਤਿਗੁਰਾਂ ਦੁਆਰਾ ਆਪਣਾ ਸਰੂਪ ਬੁਝਾਏ = ਬੁਝਾਉਂਦਾ ਹੈ, ਸੋਈ = ਉਹੋ ਹੀ ਬੂਝੈ = ਬੁੱਝਦਾ ਹੈ।

ਜਿਵੇਂ ਜਿਵੇਂ ਉਹ ਹਰਿ = ਪਰਮੇਸ਼ਰ ਦੇ ਗੁਣ ਗਾਵੈ = ਗਾਉਂਦਾ ਹੈ, ਉਵੇਂ ਉਵੇਂ ਉਸਦੇ ਹਿਰਦੇ ਅੰਦਰੁ = ਵਿਚ ਆਤਮਿਕ ਜੀਵਨ ਦੀ ਸੂਝੈ = ਸੋਝੀ ਹੋ ਆਉਂਦੀ ਹੈ **ਵਾ:** ਅੰਦਰ ਵਾਹਿਗੁਰੂ ਸੂਝੈ = ਦਿਸ ਆਉਂਦਾ ਹੈ।

## ਹਉਮੈ ਮੇਰਾ ਠਾਕਿ ਰਹਾਏ; ਸਹਜੇ ਹੀ ਸਚੁ ਪਾਇਆ ॥੧੨॥

ਉਹ ਹਉਮੈ = ਹੰਗਤਾ ਮਮਤਾ ਤੇ ਮੇਰਾ = ਮੇਰ-ਤੇਰ ਵਾਲੀ ਬਿਰਤੀ ਨੂੰ ਠਾਕਿ = ਰੋਕ ਕੇ ਰਹਾਏ = ਰੱਖਦਾ ਹੈ ਅਤੇ ਸਹਜੇ = ਸੁਭਾਵਿਕ ਹੀ ਸਚੁ = ਸੱਚੇ ਪ੍ਰਭੂ ਨੂੰ ਪਾਇਆ = ਪਾਉਣਾ ਕਰਦਾ ਹੈ ॥੧੨॥

## ਬਿਨੁ ਕਰਮਾ; ਹੋਰ ਫਿਰੈ ਘਨੇਰੀ ॥ ਮਰਿ ਮਰਿ ਜੰਮੈ; ਚੁਕੈ ਨ ਫੇਰੀ ॥

ਗੁਰੂ ਸਾਹਿਬ ਜੀ ਦੀ ਕਰਮਾ = ਕਿਰਪਾ **ਵਾ:** ਨਿਸ਼ਕਾਮ ਕਰਮਾਂ ਦੀ ਕਮਾਈ ਤੋਂ ਬਿਨੁ = ਬਗ਼ੈਰ ਹੋਰ ਘਨੇਰੀ = ਬਹੁਤੀ ਸ੍ਰਿਸ਼ਟੀ ਭਟਕਦੀ ਫਿਰੈ = ਫਿਰਦੀ ਹੈ।

ਉਹ ਮਰ ਮਰ ਕੇ **ਵਾ:** ਮੌਤ ਦੀ ਮਾਰੀ ਹੋਈ ਮਰ ਕੇ ਅਤੇ ਵਾਸ਼ਨਾ ਦੀ ਬੱਧੀ ਹੋਈ ਜੰਮੈ = ਜੰਮਦੀ ਰਹਿੰਦੀ ਹੈ, ਉਸਦੀ ਆਵਾਗਉਣ ਦੀ ਫੇਰੀ ਚੁਕੈ = ਚੁੱਕੀ ਨਹੀਂ ਜਾਂਦੀ।

## ਬਿਖੁ ਕਾ ਰਾਤਾ ਬਿਖੁ ਕਮਾਵੈ; ਸੁਖੁ ਨ ਕਬਹੂ ਪਾਇਆ ॥੧੩॥

ਬਿਖੁ = ਵਿਹੁ ਰੂਪੀ ਮਾਇਆ ਕਾ = ਦਾ ਰਾਤਾ = ਰੰਗਿਆ ਹੋਇਆ ਬਿਖੁ = ਵਿਹੁ ਰੂਪ ਮਾਇਆ, ਵਿਸ਼ਿਆਂ ਨੂੰ ਹੀ ਕਮਾਵੈ = ਕਮਾਉਣਾ ਕਰਦਾ ਹੈ, ਇਸ ਕਰਕੇ ਜੀਵ ਨੇ ਕਬਹੂ ਕਦਾਚਿਤ ਵੀ ਆਤਮਿਕ ਸੁਖ ਨਹੀਂ ਪਾਇਆ = ਪਾਉਣਾ ਕੀਤਾ ॥੧੩॥

## ਬਹੁਤੇ ਭੇਖ ਕਰੇ; ਭੇਖਧਾਰੀ ॥ ਬਿਨੁ ਸਬਦੈ; ਹਉਮੈ ਕਿਨੈ ਨ ਮਾਰੀ ॥

ਭੇਖਧਾਰੀ = ਭੇਖਾਂ ਨੂੰ ਧਾਰਨ ਵਾਲਾ ਪੁਰਖ ਨਟਾਂ ਦੀ ਨਿਆਈਂ ਬਹੁਤ ਸਾਰੇ ਭੇਖ = ਲਿਬਾਸ ਧਾਰਨ ਕਰੇ = ਕਰਦਾ ਹੈ।

ਪਰ ਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ, ਹਉਮੈ = ਹੰਗਤਾ ਮਮਤਾ ਕਿਨੈ = ਕਿਸੇ ਨੇ ਵੀ ਨਹੀਂ ਮਾਰੀ = ਮਾਰਨਾ, ਨਾਸ਼ ਕੀਤੀ।

## ਜੀਵਤੁ ਮਰੈ ਤਾ ਮੁਕਤਿ ਪਾਏ; ਸਚੈ ਨਾਇ ਸਮਾਇਆ ॥੧੪॥

ਜੇਕਰ ਕੋਈ ਜੀਵਤ-ਭਾਵ ਤੋਂ ਮਰੈ = ਮਰਨਾ ਕਰੇ, ਤਾ = ਤਦ ਉਹ ਮੁਕਤਿ = ਮੁਕਤੀ ਪਾਏ = ਪਾ ਸਕਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ! ਜੀਵਤ-ਭਾਵ ਤੋਂ ਕਿਵੇਂ ਮਰੀਦਾ ਹੈ ?*

***ਗੁਰ ਉੱਤਰ :***

ਹੇ ਭਾਈ ! ਸੱਚੇ ਪਰਮੇਸ਼ਰ ਦੇ ਨਾਇ = ਨਾਮ ਵਿਚ ਮਨ ਦਾ ਸਮਾਇਆ = ਸਮਾਅ, ਲੀਨ ਹੋ ਜਾਣ ਨਾਲ ਜੀਵਨ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ॥੧੪॥

## ਅਗਿਆਨੁ ਤ੍ਰਿਸਨਾ; ਇਸੁ ਤਨਹਿ ਜਲਾਏ ॥

ਹੇ ਭਾਈ ! ਅਗਿਆਨੁ = ਗਿਆਨ ਤੋਂ ਹੀਣ ਹੋਣ ਕਰਕੇ ਮਾਇਆ, ਪਦਾਰਥਾਂ ਦੀ ਤ੍ਰਿਸਨਾ = ਪ੍ਰਾਪਤੀ ਦੀ ਪ੍ਰਬਲ ਇੱਛਾ ਇਸ ਤਨਹਿ = ਸਰੀਰ ਨੂੰ ਜਲਾਏ = ਸਾੜ ਰਹੀ ਹੈ।

[ਅੰਗ ੧੦੬੮]

## ਤਿਸ ਦੀ ਬੂਝੈ; ਜਿ ਗੁਰ ਸਬਦੁ ਕਮਾਏ ॥

ਇਹ ਤ੍ਰਿਸ਼ਨਾ ਦੀ ਅਗਨੀ ਤਿਸ = ਉਸ ਪੁਰਸ਼ ਦੀ ਹੀ ਬੂਝੈ = ਬੁੱਝਦੀ ਹੈ, ਜਿ = ਜਿਹੜਾ ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਨੂੰ ਕਮਾਏ = ਕਮਾਉਂਦਾ ਹੈ।

## ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ; ਹਉਮੈ ਮਾਰਿ ਸਮਾਇਆ ॥੧੫॥

ਉਸਦਾ ਤਨੁ = ਸਰੀਰ ਵਿਕਾਰਾਂ ਤੋਂ ਅਤੇ ਮਨੁ = ਹਿਰਦਾ ਵਾਸ਼ਨਾਵਾਂ ਤੋਂ ਰਹਿਤ ਹੋ ਕੇ ਸੀਤਲੁ = ਠੰਢਾ ਹੋ ਜਾਂਦਾ ਹੈ, ਉਹ ਕ੍ਰੋਧੁ = ਗ਼ੁੱਸੇ ਨੂੰ ਵੀ ਨਿਵਾਰੇ = ਨਵਿਰਤ ਕਰ ਲੈਂਦਾ ਹੈ ਅਤੇ ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਪ੍ਰਭੂ ਵਿਚ ਸਮਾਇਆ = ਲੀਨ ਹੋ ਜਾਂਦਾ ਹੈ॥੧੫॥

## ਸਚਾ ਸਾਹਿਬੁ; ਸਚੀ ਵਡਿਆਈ ॥ ਗੁਰਪਰਸਾਦੀ; ਵਿਰਲੈ ਪਾਈ ॥

ਹੇ ਭਾਈ ! ਉਹ ਪ੍ਰਭੂ ਸਚਾ ਸਾਹਿਬੁ = ਮਾਲਕ ਹੈ, ਉਸਦੀ ਵਡਿਆਈ = ਸ਼ੋਭਾ ਵੀ ਸੱਚੀ ਹੈ।

ਪਰ ਗੁਰਪਰਸਾਦੀ = ਗੁਰਾਂ ਦੀ ਕਿਰਪਾ ਕਰਕੇ ਕਿਸੇ ਵਿਰਲੈ = ਟਾਵੇਂ ਟਾਵੇਂ ਨੇ ਹੀ ਬ੍ਰਹਮ ਵਿੱਦਿਆ, ਸੱਚ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਪਾਈ = ਪ੍ਰਾਪਤ ਕੀਤੀ ਹੈ।

## ਨਾਨਕੁ ਏਕ ਕਹੈ ਬੇਨੰਤੀ; ਨਾਮੇ ਨਾਮਿ ਸਮਾਇਆ ॥੧੬॥੧॥੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਏਕ = ਇਕ ਬੇਨੰਤੀ = ਅਰਜ਼ੋਈ ਕਰਕੇ ਕਹੈ = ਕਹਿੰਦੇ ਹਾਂ ਕਿ ਜਿਸ ਨੇ ਵੀ ਇਹ ਵਡਿਆਈ ਪ੍ਰਾਪਤ ਕੀਤੀ ਹੈ, ਉਹ ਪ੍ਰਭੂ ਦਾ ਨਾਮ ਸਿਮਰ ਕੇ ਨਾਮਿ = ਨਾਮੀ ਪ੍ਰਭੂ ਵਿਚ ਹੀ ਸਮਾਇਆ = ਅਭੇਦ ਹੋ ਗਿਆ ਹੈ॥੧੬॥੧॥੨੩॥

## ਮਾਰੂ ਮਹਲਾ ੩ ॥

## ਨਦਰੀ; ਭਗਤਾ ਲੈਹੁ ਮਿਲਾਏ ॥ ਭਗਤ ਸਲਾਹਨਿ; ਸਦਾ ਲਿਵ ਲਾਏ ॥

ਹੇ ਪ੍ਰਭੂ ! ਤੂੰ ਆਪਣੀ ਨਦਰੀ = ਕਿਰਪਾ ਦ੍ਰਿਸ਼ਟੀ ਨਾਲ ਆਪਣੇ ਭਗਤਾ = ਭਗਤੀ ਕਰਨ ਵਾਲੇ ਸੇਵਕਾਂ ਨੂੰ ਆਪਣੇ ਨਾਲ ਮਿਲਾਏ = ਮੇਲ ਲੈਹੁ = ਲੈਂਦਾ ਹੈਂ, ਕਿਉਂਕਿ :

ਤੇਰੇ ਭਗਤ = ਸੇਵਕ ਜਨ ਸਦਾ = ਹਮੇਸ਼ਾ ਤੇਰੇ ਨਾਮ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਏ = ਲਗਾ ਕੇ ਤੈਨੂੰ ਸਲਾਹਨਿ = ਸਾਲਾਹੁੰਦੇ ਰਹਿੰਦੇ ਹਨ।

## ਤਉ ਸਰਣਾਈ ਉਬਰਹਿ ਕਰਤੇ; ਆਪੇ ਮੇਲਿ ਮਿਲਾਇਆ ॥੧॥

ਹੇ ਕਰਤੇ = ਰਚਨਹਾਰ ਪ੍ਰਭੂ ! ਤੇਰੇ ਭਗਤ ਤਉ = ਤੇਰੀ ਸਰਣਾਈ = ਸ਼ਰਨ ਵਿਚ ਆ ਕੇ ਮਾਇਆ ਦੇ ਮੋਹ ਤੋਂ ਉਬਰਹਿ = ਬਚ ਜਾਂਦੇ ਹਨ, ਤੂੰ ਆਪੇ = ਆਪ ਹੀ ਉਨ੍ਹਾਂ ਨੂੰ ਸਤਿਗੁਰਾਂ, ਨਾਮ ਦੇ ਮੇਲ ਵਿਚ ਮਿਲਾ ਕੇ ਆਪਣੇ ਸਰੂਪ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ ॥੧॥

## ਪੂਰੈ ਸਬਦਿ; ਭਗਤਿ ਸੁਹਾਈ ॥ ਅੰਤਰਿ ਸੁਖੁ; ਤੇਰੈ ਮਨਿ ਭਾਈ ॥

ਹੇ ਪ੍ਰਭੂ ! ਪੂਰੈ = ਪੂਰਨ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਤੇਰੀ ਸੁਹਾਈ = ਸ਼ੋਭਨੀਕ ਭਗਤਿ = ਭਗਤੀ ਪ੍ਰਾਪਤ ਹੁੰਦੀ ਹੈ।

ਜਦੋਂ ਕਿਸੇ ਦੀ ਕੀਤੀ ਹੋਈ ਭਗਤੀ ਤੇਰੇ ਮਨਿ = ਹਿਰਦੇ ਵਿਚ ਭਾਈ = ਭਾਅ ਜਾਂਦੀ ਹੈ, ਤਦੋਂ ਉਸਦੇ ਹਿਰਦੇ ਅੰਤਰਿ = ਵਿਚ ਆਤਮਿਕ ਸੁਖ ਪ੍ਰਾਪਤ ਹੋ ਜਾਂਦਾ ਹੈ।

## ਮਨੁ ਤਨੁ ਸਚੀ ਭਗਤੀ ਰਾਤਾ; ਸਚੇ ਸਿਉ ਚਿਤੁ ਲਾਇਆ ॥੨॥

ਉਸਦਾ ਮਨੁ = ਹਿਰਦਾ ਤਨੁ = ਸਰੀਰ ਤੇਰੀ ਸੱਚੀ ਭਗਤੀ ਨਾਲ ਰਾਤਾ = ਰੰਗਿਆ ਜਾਂਦਾ ਹੈ ਅਤੇ ਉਸਨੇ ਆਪਣਾ ਚਿਤੁ = ਮਨ ਵੀ ਤੇਰੇ ਸੱਚੇ ਨਾਮ ਸਿਉ = ਨਾਲ ਲਾਇਆ ਹੋਇਆ ਹੈ ॥੨॥

## ਹਉਮੈ ਵਿਚਿ; ਸਦ ਜਲੈ ਸਰੀਰਾ ॥ ਕਰਮੁ ਹੋਵੈ; ਭੇਟੇ ਗੁਰੁ ਪੂਰਾ ॥

ਭਗਤੀ ਤੋਂ ਹੀਣਿਆਂ ਦਾ ਹਉਮੈ = ਹੰਗਤਾ ਮਮਤਾ ਦੀ ਅੱਗ ਵਿਚਿ = ਅੰਦਰ ਹੀ ਸਦ = ਹਮੇਸ਼ਾ ਸਰੀਰਾ = ਤਨ ਜਲੈ = ਸੜਦਾ ਰਹਿੰਦਾ ਹੈ।

ਜੇਕਰ ਪ੍ਰਭੂ ਦੀ ਕਰਮੁ = ਮਿਹਰ ਹੋਵੇ **ਵਾ:** ਜੇਕਰ ਕੋਈ ਪੂਰਬਲਾ ਸ੍ਰੇਸ਼ਟ ਕਰਮ ਹੋਵੇ ਤਾਂ ਪੂਰਾ = ਪੂਰਨ ਗੁਰੂ ਭੇਟੇ = ਮਿਲ ਪੈਂਦਾ ਹੈ।

## ਅੰਤਰਿ ਅਗਿਆਨੁ ਸਬਦਿ ਬੁਝਾਏ; ਸਤਿਗੁਰ ਤੇ ਸੁਖੁ ਪਾਇਆ ॥੩॥

ਫੇਰ ਪੂਰਨ ਗੁਰੂ ਆਪਣੇ ਸਬਦਿ = ਉਪਦੇਸ਼ ਕਰਕੇ ਹਿਰਦੇ ਅੰਤਰਿ = ਵਿਚ ਅਗਿਆਨ ਕਰਕੇ ਉਤਪਤ ਹੋਈ ਹਉਮੈ ਦੀ ਅਗਨੀ ਨੂੰ ਬੁਝਾਏ = ਬੁਝਾ ਦੇਂਦਾ ਹੈ, ਜਿਸ ਦੀ ਇਹ ਅਗਨੀ ਨਵਿਰਤ ਹੋ ਗਈ ਹੈ, ਉਸਨੇ ਸਤਿਗੁਰਾਂ ਤੇ = ਤੋਂ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ॥੩॥

## ਮਨਮੁਖੁ ਅੰਧਾ; ਅੰਧੁ ਕਮਾਏ ॥ ਬਹੁ ਸੰਕਟ; ਜੋਨੀ ਭਰਮਾਏ ॥

ਮਨਮੁਖੁ = ਮਨ ਦੇ ਪਿੱਛੇ ਲੱਗਣ ਵਾਲਾ ਮਨੁੱਖ ਅੰਧਾ = ਅਗਿਆਨੀ ਹੈ, ਉਹ ਅੰਧੁ = ਅਗਿਆਨਤਾ ਵਾਲੇ ਕਰਮ ਹੀ ਕਮਾਏ = ਕਮਾਉਂਦਾ ਹੈ।

ਜਿਸ ਕਰਕੇ ਬਹੁ = ਬਹੁਤ ਸਾਰੇ ਸੰਕਟ = ਦੁਖ ਭੋਗਦਾ ਹੈ ਅਤੇ ਬੇਅੰਤ ਜੋਨੀ = ਜੂਨੀਆਂ ਵਿਚ ਭਰਮਾਏ = ਭਰਮਾਇਆ ਜਾਂਦਾ ਹੈ।

## ਜਮ ਕਾ ਜੇਵੜਾ ਕਦੇ ਨ ਕਾਟੈ; ਅੰਤੇ ਬਹੁ ਦੁਖੁ ਪਾਇਆ ॥੪॥

ਉਹ ਮਨੁੱਖ ਆਪਣੇ ਗਲੋਂ ਜਮਾਂ ਕਾ = ਦਾ ਜੇਵੜਾ = ਫਾਹਾ ਕਦੇ = ਕਦਾਚਿਤ ਵੀ ਕਾਟੈ = ਕੱਟ ਨਹੀਂ ਸਕਦਾ, ਇਸੀ ਕਾਰਨ ਅੰਤੇ = ਅਖ਼ੀਰ ਮਰਨ ਵੇਲੇ ਬਹੁ = ਬਹੁਤ ਦੁਖ ਪਾਇਆ = ਪਾਉਣਾ ਕਰਦਾ ਹੈ ॥੪॥

## ਆਵਣ ਜਾਣਾ; ਸਬਦਿ ਨਿਵਾਰੇ ॥ ਸਚੁ ਨਾਮੁ; ਰਖੈ ਉਰ ਧਾਰੇ ॥

ਹੇ ਭਾਈ! ਉਹ ਪੁਰਖ ਆਪਣਾ ਸੰਸਾਰ ਵਿਚ ਆਵਣ ਜਾਣਾ = ਜੰਮਣ ਮਰਣਾ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਨਿਵਾਰੇ = ਨਵਿਰਤ ਕਰ ਲੈਂਦਾ ਹੈ।

ਜੋ ਪਰਮੇਸ਼ਰ ਦਾ ਸਚੁ = ਸੱਚਾ ਨਾਮ ਆਪਣੇ ਉਰ = ਹਿਰਦੇ ਵਿਚ ਧਾਰੇ = ਧਾਰਨ ਕਰਕੇ ਰਖੈ = ਰੱਖਦਾ ਹੈ।

## ਗੁਰ ਕੈ ਸਬਦਿ ਮਰੈ, ਮਨੁ ਮਾਰੇ; ਹਉਮੈ ਜਾਇ ਸਮਾਇਆ ॥੫॥

ਜੋ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਜੀਵਤ-ਭਾਵ ਤੋਂ ਮਰੈ = ਮਰਦਾ ਹੈ ਅਤੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰੇ = ਮਾਰਦਾ ਹੈ, ਉਸਦੀ ਹਉਮੈ = ਹੰਗਤਾ ਮਮਤਾ ਨਵਿਰਤ ਹੋ ਜਾਇ = ਜਾਂਦੀ ਹੈ ਅਤੇ ਉਹ ਪ੍ਰਭੂ ਦੇ ਸਰੂਪ ਵਿਚ ਸਮਾਇਆ = ਸਮਾਅ ਜਾਂਦਾ ਹੈ ॥੫॥

## ਆਵਣ ਜਾਣੈ; ਪਰਜ ਵਿਗੋਈ ॥ ਬਿਨੁ ਸਤਿਗੁਰ; ਥਿਰੁ ਕੋਇ ਨ ਹੋਈ ॥

ਆਵਣ ਜਾਣੈ = ਆਉਣ ਜਾਣ ਭਾਵ ਜੰਮਣ ਮਰਣ ਵਿਚ ਸਾਰੀ ਪਰਜ = ਸ੍ਰਿਸ਼ਟੀ ਵਿਗੋਈ = ਖ਼ੁਆਰ, ਖ਼ਰਾਬ ਹੋ ਰਹੀ ਹੈ।

ਸਤਿਗੁਰੂ ਸਾਹਿਬ ਜੀ ਨੂੰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਕੋਈ ਵੀ ਜੰਮਣ ਮਰਣ ਤੋਂ ਰਹਿਤ ਤੁਰੀਆ ਪਦ ਵਿਚ ਥਿਰੁ = ਇਸਥਿਤ ਨਹੀਂ ਹੋਈ = ਹੁੰਦਾ।

## ਅੰਤਰਿ ਜੋਤਿ ਸਬਦਿ ਸੁਖੁ ਵਸਿਆ; ਜੋਤੀ ਜੋਤਿ ਮਿਲਾਇਆ ॥੬॥

ਜਿਸਦੇ ਹਿਰਦੇ ਅੰਤਰਿ = ਵਿਚ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜੋਤਿ = ਜੋਤੀ ਸਰੂਪ ਬ੍ਰਹਮ ਪ੍ਰਗਟ ਹੋਇਆ ਹੈ, ਉਸਦੇ ਅੰਤਰ ਆਤਮਿਕ ਸੁਖੁ = ਅਨੰਦ ਵਸਿਆ = ਵੱਸ ਗਿਆ ਹੈ ਅਤੇ ਜੋਤੀ ਸਰੂਪ ਪ੍ਰਭੂ ਨੇ ਉਸਦੀ ਪਰਤਕ ਜੋਤ ਨੂੰ ਆਪਣੇ ਨਾਲ ਮਿਲਾਇਆ = ਮੇਲ ਲਿਆ ਹੈ ॥੬॥

## ਪੰਚ ਦੂਤ; ਚਿਤਵਹਿ ਵਿਕਾਰਾ ॥ ਮਾਇਆ ਮੋਹ ਕਾ; ਏਹੁ ਪਸਾਰਾ ॥

ਪੰਚ = ਪੰਜ ਦੂਤ = ਕਾਮ ਕ੍ਰੋਧ ਲੋਭ ਮੋਹ ਅਤੇ ਹੰਕਾਰ ਦੇ ਕਾਰਨ ਜੀਵ ਵਿਕਾਰਾਂ ਨੂੰ ਚਿਤਵਹਿ = ਚਿਤਵਦੇ ਰਹਿੰਦੇ ਹਨ **ਵਾ:** (ਵਿ + ਕਾਰਾ) ਵਿ = ਦੂਜੀਆਂ ਭਾਵ ਟੇਢੀਆਂ, ਖੋਟੀਆਂ ਕਾਰਾਂ ਨੂੰ ਚੇਤੇ ਕਰਦੇ ਰਹਿੰਦੇ ਹਨ।

ਏਹੁ = ਇਹ ਸਭ ਪਸਾਰਾ ਮਾਇਆ ਦੇ ਮੋਹ ਕਾ = ਦਾ ਹੀ ਫੈਲਿਆ ਹੋਇਆ ਹੈ।

## ਸਤਿਗੁਰੁ ਸੇਵੇ ਤਾ ਮੁਕਤੁ ਹੋਵੈ; ਪੰਚ ਦੂਤ ਵਸਿ ਆਇਆ ॥੭॥

ਜੇਕਰ ਕੋਈ ਸਤਿਗੁਰਾਂ ਨੂੰ ਸੇਵੇ = ਸੇਵਨਾ ਕਰਦਾ ਹੈ, ਤਾ = ਤਦੋਂ ਹੀ ਮੁਕਤ ਹੋਵੈ = ਹੋ ਸਕਦਾ ਹੈ ਅਤੇ ਪੰਚ = ਪੰਜੇ ਦੂਤ = ਕਾਮ ਕ੍ਰੋਧਾਦਿ ਉਸਦੇ ਵਸਿ = ਅਧੀਨ ਹੋ ਆਇਆ = ਆਉਂਦੇ ਹਨ ॥੭॥

## ਬਾਝੁ ਗੁਰੂ; ਹੈ ਮੋਹੁ ਗੁਬਾਰਾ ॥ ਫਿਰਿ ਫਿਰਿ ਡੁਬੈ; ਵਾਰੋ ਵਾਰਾ ॥

ਗੁਰੂ ਧਾਰਨ ਕੀਤੇ ਤੋਂ ਬਾਝੁ = ਬਗ਼ੈਰ **ਵਾ:** ਗੁਰਾਂ ਦੇ ਉਪਦੇਸ਼ ਕਮਾਏ ਤੋਂ ਬਿਨਾਂ ਮੋਹ ਦਾ ਗੁਬਾਰਾ = ਹਨੇਰਾ ਹੀ ਪਿਆ ਰਹਿੰਦਾ ਹੈ।

ਜੀਵ ਵਾਰ ਵਾਰ ਜਨਮ ਧਾਰ ਕਰਕੇ ਫਿਰਿ ਫਿਰਿ = ਮੁੜ-ਮੁੜ ਸੰਸਾਰ ਦੇ ਵਿਸ਼ਿਆਂ ਰੂਪੀ ਪਾਣੀ ਵਿਚ ਡੁਬੈ = ਡੁੱਬਦਾ ਰਹਿੰਦਾ ਹੈ।

## ਸਤਿਗੁਰ ਭੇਟੇ ਸਚੁ ਦ੍ਰਿੜਾਏ; ਸਚੁ ਨਾਮੁ ਮਨਿ ਭਾਇਆ ॥੮॥

ਜਿਸ ਨੂੰ ਸਤਿਗੁਰੂ ਸਾਹਿਬ ਜੀ ਭੇਟੇ = ਮਿਲ ਕੇ ਆਪਣਾ ਸਚੁ = ਸੱਚਾ ਉਪਦੇਸ਼ ਦ੍ਰਿੜਾਏ = ਦ੍ਰਿੜ੍ਹ ਕਰਵਾਉਂਦਾ ਹੈ, ਉਸਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਸੱਚਾ ਨਾਮ ਭਾਇਆ = ਚੰਗਾ ਲੱਗ ਆਉਂਦਾ ਹੈ ॥੮॥

## ਸਾਚਾ ਦਰੁ; ਸਾਚਾ ਦਰਵਾਰਾ ॥ ਸਚੇ ਸੇਵਹਿ; ਸਬਦਿ ਪਿਆਰਾ ॥

ਪ੍ਰਭੂ ਦਾ ਸਾਧਸੰਗਤ ਰੂਪੀ ਸਾਚਾ = ਸੱਚ ਦਰੁ = ਦੁਆਰ ਹੈ ਅਤੇ ਸਚਖੰਡ ਰੂਪੀ ਦਰਵਾਰਾ = ਦਰਬਾਰ ਵੀ ਸਾਚਾ = ਸੱਚਾ ਹੈ **ਅਥਵਾ** ਗਿਆਨ ਰੂਪੀ ਦਰ ਸੱਚਾ ਹੈ ਅਤੇ ਸਰੂਪ ਰੂਪੀ ਦਰਬਾਰ ਵੀ ਸੱਚਾ ਹੈ।

ਜੋ ਸਤਸੰਗਤ ਵਿਚ ਮਿਲ ਕੇ ਸੱਚੇ ਨਾਮ ਨੂੰ ਸੇਵਹਿ = ਸੇਂਵਦੇ ਹਨ, ਉਨ੍ਹਾਂ ਨੂੰ ਗੁਰਾਂ ਦਾ ਸਬਦਿ = ਉਪਦੇਸ਼ ਪਿਆਰਾ ਲੱਗਣ ਲੱਗ ਪੈਂਦਾ ਹੈ **ਵਾ:** ਜਿਨ੍ਹਾਂ ਨੂੰ ਗੁਰਾਂ ਦਾ ਉਪਦੇਸ਼ ਪਿਆਰਾ ਲੱਗਦਾ ਹੈ, ਉਹ ਸੱਚੇ ਨਾਮ ਨੂੰ ਸੇਵਹਿ = ਸੇਵਨਾ ਕਰਦੇ ਹਨ।

## ਸਚੀ ਧੁਨਿ, ਸਚੇ ਗੁਣ ਗਾਵਾ; ਸਚੇ ਮਾਹਿ ਸਮਾਇਆ ॥੯॥

ਉਨ੍ਹਾਂ ਦੇ ਅੰਦਰੋਂ ਸੱਚੀ ਭਗਤੀ ਦੀ ਧੁਨਿ = ਅਵਾਜ਼ ਨਿਕਲਦੀ ਹੈ ਅਤੇ ਸੱਚੇ ਹੀ ਗੁਣਾਂ ਨੂੰ ਗਾਇਨ ਕਰਦੇ ਹਨ, ਉਨ੍ਹਾਂ ਦਾ ਮਨ ਸੱਚੇ ਪ੍ਰਭੂ ਮਾਹਿ = ਵਿਚ ਹੀ ਸਮਾਇਆ = ਲੀਨ ਹੋਇਆ ਰਹਿੰਦਾ ਹੈ ॥੯॥

## ਘਰੈ ਅੰਦਰਿ; ਕੋ ਘਰੁ ਪਾਏ ॥ ਗੁਰ ਕੈ ਸਬਦੇ; ਸਹਜਿ ਸੁਭਾਏ ॥

ਇਸ ਮਨੁੱਖਾ ਸਰੀਰ ਰੂਪੀ ਘਰੈ = ਘਰ ਅੰਦਰਿ = ਵਿਚ ਕੋ = ਕੋਈ ਵਿਰਲਾ ਆਤਮ ਸਰੂਪ ਰੂਪੀ ਘਰ ਨੂੰ ਪਾਏ = ਪਾਉਂਦਾ ਹੈ **ਵਾ:** ਅੰਤਹਕਰਣ ਰੂਪੀ ਘਰ ਦੇ ਅੰਦਰ ਤੁਰੀਆ ਪਦ ਰੂਪੀ ਘਰ ਨੂੰ ਕੋਈ ਵਿਰਲਾ ਹੀ ਪਾਉਂਦਾ ਹੈ।

ਉਹ ਗੁਰਾਂ ਕੈ = ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਸਹਜਿ = ਸ਼ਾਂਤੀ ਸੁਭਾਏ = ਸੁਭਾਅ ਧਾਰਨ ਕਰਦਾ ਹੈ।

## ਓਥੈ ਸੋਗੁ ਵਿਜੋਗੁ ਨ ਵਿਆਪੈ; ਸਹਜੇ ਸਹਜਿ ਸਮਾਇਆ ॥੧੦॥

ਓਥੈ = ਉਥੇ ਸਰੂਪ, ਤੁਰੀਆ ਪਦ ਰੂਪੀ ਘਰ ਵਿਚ ਪਦਾਰਥਾਂ ਦੇ ਵਿਛੜਨੇ ਤੋਂ ਉਤਪਤ ਹੋਣ ਵਾਲਾ ਸੋਗੁ = ਗ਼ਮ ਅਤੇ ਸੰਬੰਧੀਆਂ ਆਦਿ ਦਾ ਵਿਜੋਗੁ = ਵਿਛੋੜਾ ਆਦਿ ਨਹੀਂ ਵਿਆਪੈ = ਵਿਆਪਦਾ, ਉਥੇ ਪਹੁੰਚਣ ਵਾਲਾ ਪੁਰਖ ਸਹਜੇ = ਗਿਆਨ ਕਰਕੇ, ਸੁਭਾਵਿਕ ਹੀ ਸਹਜਿ = ਸ਼ਾਂਤ ਸਰੂਪ ਵਿਚ ਸਮਾਇਆ = ਸਮਾਅ ਜਾਂਦਾ ਹੈ ॥੧੦॥

## ਦੂਜੈ ਭਾਇ; ਦੁਸਟਾ ਕਾ ਵਾਸਾ ॥ ਭਉਦੇ ਫਿਰਹਿ; ਬਹੁ ਮੋਹ ਪਿਆਸਾ ॥

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਦੁਸਟਾ = ਭੈੜੇ ਕਾਮ ਕ੍ਰੋਧ ਆਦਿਕਾਂ ਕਾ = ਦਾ ਹੀ ਹਿਰਦੇ ਵਿਚ ਵਾਸਾ = ਨਿਵਾਸ ਹੁੰਦਾ ਹੈ।

ਇਨ੍ਹਾਂ ਵਿਚ ਲੱਗਣ ਵਾਲੇ ਪੁਰਖ ਜੂਨਾਂ ਵਿਚ ਭਉਦੇ = ਭਟਕਦੇ ਫਿਰਹਿ = ਫਿਰਦੇ ਹਨ ਅਤੇ ਉਨ੍ਹਾਂ ਨੂੰ ਹਰ ਸਮੇਂ ਬਹੁ = ਬਹੁਤ ਮੋਹ ਤੇ ਪਿਆਸਾ = ਤ੍ਰਿਸ਼ਨਾ ਲੱਗੀ ਰਹਿੰਦੀ ਹੈ **ਵਾ:** ਬਹੁਤ ਮੋਹ ਤੇ ਤ੍ਰਿਸ਼ਨਾ ਕਰਕੇ ਜੂਨਾਂ ਵਿਚ ਭਟਕਦੇ ਫਿਰਦੇ ਹਨ।

## ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ; ਦੁਖੋ ਦੁਖੁ ਕਮਾਇਆ ॥੧੧॥

ਜੋ ਕੁਸੰਗਤਿ = ਖੋਟੇ ਪੁਰਖਾਂ ਦੀ ਸੰਗਤ ਵਿਚ ਬਹਹਿ = ਬੈਠਦੇ ਹਨ, ਉਹ ਸਦਾ = ਹਮੇਸ਼ਾ ਦੁਖੁ = ਕਸ਼ਟ ਹੀ ਪਾਵਹਿ = ਪਾਉਣਾ ਕਰਦੇ ਹਨ, ਉਨ੍ਹਾਂ ਨੇ ਦੁਖੋ ਦੁਖੁ = ਦੁਖ ਹੀ ਦੁਖ ਕਮਾਇਆ = ਕਮਾਉਣਾ ਕੀਤਾ ਹੈ ॥੧੧॥

## ਸਤਿਗੁਰ ਬਾਝਹੁ; ਸੰਗਤਿ ਨ ਹੋਈ ॥ ਬਿਨੁ ਸਬਦੇ; ਪਾਰੁ ਨ ਪਾਏ ਕੋਈ ॥

ਸਤਿਗੁਰਾਂ ਤੋਂ ਬਾਝਹੁ = ਬਗ਼ੈਰ ਸੰਗਤ ਦੀ ਗਿਆਤ, ਪ੍ਰਾਪਤੀ ਨਹੀਂ ਹੋਈ = ਹੋ ਸਕਦੀ ਅਤੇ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਪਾਰ ਨਹੀਂ ਪਾਏ = ਪਾ ਸਕਦਾ।

## ਸਹਜੇ ਗੁਣ ਰਵਹਿ ਦਿਨੁ ਰਾਤੀ; ਜੋਤੀ ਜੋਤਿ ਮਿਲਾਇਆ ॥੧੨॥

ਜੋ ਗੁਰਾਂ ਦੀ ਸੰਗਤ ਵਿਚ ਮਿਲ ਕੇ ਦਿਨ ਰਾਤੀ = ਰਾਤ ਸਹਜੇ = ਸ਼ਾਂਤ ਪੂਰਬਕ ਪ੍ਰਭੂ ਦੇ ਗੁਣਾਂ ਨੂੰ ਰਵਹਿ = ਉਚਾਰਣ ਕਰਦਾ ਹੈ, ਜੋਤੀ ਸਰੂਪ ਪ੍ਰਭੂ ਨੇ ਉਸਦੀ ਪਰਤਕ ਜੋਤ ਨੂੰ ਆਪਦੇ ਸਰੂਪ ਵਿਚ ਮਿਲਾਇਆ = ਮੇਲਿਆ ਹੈ ॥੧੨॥

## ਕਾਇਆ ਬਿਰਖੁ; ਪੰਖੀ ਵਿਚਿ ਵਾਸਾ ॥
## ਅੰਮ੍ਰਿਤੁ ਚੁਗਹਿ; ਗੁਰ ਸਬਦਿ ਨਿਵਾਸਾ ॥

ਇਹ ਕਾਇਆ = ਸਰੀਰ ਇਕ ਬਿਰਖੁ = ਰੁੱਖ ਦੀ ਨਿਆਈਂ ਹੈ ਅਤੇ ਇਸ ਵਿਚ ਜੀਵ ਰੂਪੀ ਪੰਖੀ = ਪੰਛੀਆਂ ਦਾ ਵਾਸਾ = ਨਿਵਾਸ ਹੈ।

ਜਿਨ੍ਹਾਂ ਜੀਵਾਂ ਦੇ ਹਿਰਦੇ ਅੰਦਰ ਗੁਰਾਂ ਦੇ ਸਬਦਿ = ਉਪਦੇਸ਼ ਦਾ ਨਿਵਾਸਾ = ਵਾਸਾ ਹੈ, ਉਹ ਜੀਵ ਰੂਪੀ ਪੰਛੀ ਨਾਮ ਅੰਮ੍ਰਿਤ ਰੂਪੀ ਚੋਗੇ ਨੂੰ ਚੁਗਹਿ = ਚੁਗਦੇ ਰਹਿੰਦੇ ਹਨ **ਅਥਵਾ** ਜੋ ਸੰਸਾਰ ਰੂਪੀ ਬਿਰਖ ਵਿਚ ਪੰਛੀਆਂ ਦੀ ਨਿਆਈਂ ਆਪਣਾ ਵਾਸਾ ਸਮਝਦੇ ਹਨ ਕਿ ਏਥੇ ਸਦਾ ਨਹੀਂ ਰਹਿਣਾ, ਉਹ ਗੁਰਾਂ ਦੇ ਸ਼ਬਦ ਵਿਚ ਨਿਵਾਸ ਕਰਕੇ ਨਾਮ ਅੰਮ੍ਰਿਤ ਰੂਪੀ ਚੋਗੇ ਨੂੰ ਚੁਗਦੇ ਹਨ।

## ਉਡਹਿ ਨ ਮੂਲੇ, ਨ ਆਵਹਿ ਨ ਜਾਹੀ; ਨਿਜ ਘਰਿ ਵਾਸਾ ਪਾਇਆ ॥੧੩॥

ਉਹ ਵਾਸ਼ਨਾ ਕਰਕੇ ਮੂਲੇ = ਕਦਾਚਿਤ ਵੀ ਸੰਸਾਰ ਦੇ ਪਦਾਰਥਾਂ ਵੱਲ ਉਡਹਿ = ਉੱਡਦੇ ਨਹੀਂ ਹਨ, ਨਾ ਹੀ ਜਨਮ ਧਾਰ ਕੇ ਆਵਹਿ = ਆਉਂਦੇ ਤੇ ਨਾ ਹੀ ਹਾਰ ਕੇ ਕਿਤੇ ਜਾਹੀ = ਜਾਂਦੇ ਹਨ, ਉਨ੍ਹਾਂ ਨੇ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਪਾਇਆ = ਪਾਉਣਾ ਕੀਤਾ ਹੈ ॥੧੩॥

**ਕਾਇਆ ਸੋਧਹਿ; ਸਬਦੁ ਵੀਚਾਰਹਿ ॥ ਮੋਹ ਠਗਉਰੀ; ਭਰਮੁ ਨਿਵਾਰਹਿ ॥**

ਜੋ ਪੁਰਖ ਕਾਇਆ = ਦੇਹੀ ਨੂੰ ਸੋਧਹਿ = ਸੋਧਦੇ, ਖੋਜਣਾ ਕਰਦੇ ਹਨ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਵੀਚਾਰਹਿ = ਵੀਚਾਰਨਾ ਕਰਦੇ ਹਨ।

ਉਹ ਮੋਹ ਰੂਪੀ ਠਗਉਰੀ = ਠੱਗ ਬੂਟੀ ਅਤੇ ਭਰਮ ਨੂੰ ਨਿਵਾਰਹਿ = ਨਵਿਰਤ ਕਰ ਲੈਂਦੇ ਹਨ।

**ਆਪੇ ਕ੍ਰਿਪਾ ਕਰੇ ਸੁਖਦਾਤਾ; ਆਪੇ ਮੇਲਿ ਮਿਲਾਇਆ ॥੧੪॥**

ਜਿਸ ਉਪਰ ਸੁਖਦਾਤਾ = ਸੁਖ ਦੇਣ ਵਾਲਾ ਪ੍ਰਭੂ ਆਪੇ = ਆਪ ਹੀ ਆਪਣੀ ਕ੍ਰਿਪਾ = ਮਿਹਰ ਕਰੇ = ਕਰਦਾ ਹੈ, ਉਸਨੂੰ ਆਪੇ = ਆਪ ਹੀ ਗੁਰਾਂ ਦੇ ਮੇਲ ਦੁਆਰਾ ਆਪਣੇ ਸਰੂਪ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ ॥੧੪॥

**[ਅੰਗ ੧੦੬੯]**

**ਸਦ ਹੀ ਨੇੜੈ; ਦੂਰਿ ਨ ਜਾਣਹੁ ॥ ਗੁਰ ਕੈ ਸਬਦਿ; ਨਜੀਕਿ ਪਛਾਣਹੁ ॥**

ਹੇ ਭਾਈ! ਉਹ ਪ੍ਰਭੂ ਸਦ = ਹਮੇਸ਼ਾ ਹੀ ਨੇੜੈ = ਕੋਲ ਭਾਵ ਅੰਗ-ਸੰਗ ਹੈ, ਉਸਨੂੰ ਕਦਾਚਿਤ ਵੀ ਦੂਰ ਨਾ ਜਾਣਹੁ = ਜਾਨਣਾ ਕਰੋ।

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਉਸ ਪ੍ਰਭੂ ਨੂੰ ਨਜੀਕਿ = ਨੇੜੇ ਪਛਾਣਹੁ = ਪਛਾਣਨਾ ਕਰੋ।

**ਸਾਖੀ—ਦੋ ਚੇਲਿਆਂ ਦੀ :** ਇਕ ਗੁਰੂ ਪਾਸ ਦੋ ਚੇਲੇ ਗਿਆਨ ਪ੍ਰਾਪਤੀ ਵਾਸਤੇ ਰਹਿੰਦੇ ਸਨ। ਗੁਰੂ ਉਨ੍ਹਾਂ ਨੂੰ ਨਿਤਾਪ੍ਰਤੀ ਗਿਆਨਦਾਇਕ ਗ੍ਰੰਥ ਪੜ੍ਹਾਉਂਦੇ, ਅਨੇਕ ਪ੍ਰਕਾਰ ਦੇ ਦ੍ਰਿਸ਼ਟਾਂਤਾਂ ਪ੍ਰਮਾਣਾਂ ਰਾਹੀਂ ਸਮਝਾਉਂਦੇ। ਜਦੋਂ ਉਨ੍ਹਾਂ ਦੀ ਪੜ੍ਹਾਈ ਪੂਰੀ ਹੋ ਗਈ ਤਾਂ ਗੁਰੂ ਨੇ ਸੋਚਿਆ ਕਿ ਇਨ੍ਹਾਂ ਨੂੰ ਕਿੰਨਾ ਕੁ ਗਿਆਨ ਹਾਸਲ ਹੋਇਆ ਹੈ, ਪ੍ਰੀਖਿਆ ਕਰਕੇ ਵੇਖ ਲਵਾਂ। ਗੁਰੂ ਨੇ ਉਨ੍ਹਾਂ ਦੋਵਾਂ ਨੂੰ ਇਕ ਇਕ ਕਬੂਤਰ ਸੌਂਪ ਦਿੱਤਾ ਤੇ ਕਿਹਾ ਕਿ ਹੇ ਸ਼ਿਸ਼ੋ! ਅੱਜ ਮੇਰਾ ਮਨ ਕਬੂਤਰਾਂ ਦਾ ਮਾਸ ਖਾਣ ਨੂੰ ਕਰਦਾ ਹੈ। ਤੁਸੀਂ ਇਹ ਕਬੂਤਰ ਲੈ ਜਾਵੋ ਤੇ ਡੇਰੇ ਤੋਂ ਦੂਰ ਮਾਰ ਕੇ ਲਿਆਉਣੇ ਹਨ। ਪਰ ਧਿਆਨ ਰਹੇ ਕਿ ਆਪਾਂ ਧਾਰਮਿਕ ਲੋਕ ਹਾਂ, ਕਿਤੇ ਕੋਈ ਤੁਹਾਨੂੰ ਵੇਖ ਨਾ ਲਵੇ, ਛੁੱਪ ਕੇ ਕਿੱਧਰੇ ਮਾਰਨੇ ਹਨ, ਨਹੀਂ ਤਾਂ ਬਦਨਾਮੀ ਹੋ ਜਾਵੇਗੀ। ਜਿਵੇਂ ਅੱਜ ਕੱਲ੍ਹ ਵੀ ਬਹੁਤ ਧਾਰਮਿਕ ਭੇਖਧਾਰੀ ਲੁਕ-ਛਿੱਪ ਕੇ ਕਿ ਸੰਸਾਰ ਦੇਖ ਨਾ ਲਵੇ। ਲੋਕਾਂ ਸਾਹਮਣੇ ਬੜੇ ਧਰਮੀ ਪੁਰਸ਼ ਤੇ ਸੱਤਵਾਦੀ ਸੰਤ ਹੋਣ ਦੇ ਦਿਖਾਵੇ ਕਰਦੇ ਹਨ। ਇਹੋ ਸੰਸਾਰ ਦੀ ਰੀਤ ਹੈ। ਇਸੇ ਤਰ੍ਹਾਂ ਗੁਰੂ ਨੇ ਪਰਖਣ ਲਈ ਉਨ੍ਹਾਂ ਨੂੰ ਕਬੂਤਰ ਦੇ ਕੇ ਭੇਜ ਦਿੱਤਾ। ਇਕ ਚੇਲਾ ਆਸ਼ਰਮ ਤੋਂ ਥੋੜ੍ਹੀ ਦੂਰ ਗਿਆ ਤੇ ਇੱਧਰ ਉੱਧਰ ਵੇਖਿਆ ਕਿ ਕੋਈ ਨਹੀਂ ਹੈ। ਉਸ ਨੇ ਲੁਕ ਕੇ ਕਬੂਤਰ ਦੀ ਗਰਦਨ ਮਰੋੜ ਦਿੱਤੀ ਤੇ ਮਾਰ ਕੇ ਗੁਰੂ ਕੋਲ ਲਿਆ ਧਰਿਆ। ਦੂਜਾ ਵਿਚਾਰਵਾਨ ਸੀ। ਸਾਰਾ ਦਿਨ ਲੁਕ ਛਿਪ ਕੇ ਮੌਕਾ ਲੱਭਦਾ ਰਿਹਾ। ਕਦੇ ਕਿਸੇ ਇਕਾਂਤ ਵਿਚ ਜਾਵੇ, ਕਦੇ ਕਿਸੇ ਫ਼ਸਲ ਵਿਚ ਕਬੂਤਰ ਮਾਰਨਾ ਜਾਹੇ, ਪਰ ਮਾਰ ਨਾ ਸਕਿਆ ਤੇ ਸ਼ਾਮੀਂ ਸਹੀ ਸਲਾਮਤ ਕਬੂਤਰ ਲੈ ਕੇ ਨਿਰਾਸ਼ ਜਿਹਾ ਹੋਇਆ ਆਪਣੇ ਗੁਰੂ ਪਾਸ ਪਰਤ ਆਇਆ। ਗੁਰੂ ਨੇ ਪੁੱਛਿਆ ਕਿ ਭਾਈ, ਤੂੰ ਸਾਡੇ ਹੁਕਮ ਦਾ ਪਾਲਣ ਨਹੀਂ ਕੀਤਾ। ਕਬੂਤਰ ਮਾਰ ਕੇ ਕਿਉਂ ਨਹੀਂ ਲਿਆਇਆ? ਤਾਂ ਉਸ ਨੇ ਹੱਥ ਜੋੜ ਕੇ ਅਧੀਨਗੀ ਨਾਲ ਕਿਹਾ ਕਿ ਗੁਰੂ ਦੇਵ! ਮੈਂ ਬੜੇ ਯਤਨ ਕੀਤੇ, ਪਰ ਕਾਮਯਾਬ ਨਹੀਂ ਹੋ ਸਕਿਆ। ਮੈਂ ਤੁਹਾਡੀ ਸ਼ਰਤ ਅਨੁਸਾਰ ਕਬੂਤਰ ਨਹੀਂ ਮਾਰ ਸਕਿਆ। ਗੁਰੂ ਨੇ ਪੁੱਛਿਆ ਕਿ ਕੀ ਕਾਰਨ ਰਿਹਾ ਕਿ ਤੂੰ ਕਾਮਯਾਬ ਨਹੀਂ ਹੋ ਸਕਿਆ? ਤਾਂ ਉਸ ਨੇ ਕਿਹਾ ਕਿ ਹੇ ਮਹਾਰਾਜ! ਆਪ ਨੇ ਸ਼ਰਤ ਰੱਖੀ ਸੀ ਕਿ ਕਬੂਤਰ ਉਥੇ ਮਾਰਨਾ ਹੈ, ਜਿਥੇ ਕੋਈ ਨਾ ਦੇਖੇ। ਪਰ ਐਸੀ ਥਾਂ ਮੈਨੂੰ ਕੋਈ ਨਹੀਂ ਲੱਭੀ। ਮੈਂ ਜਿਥੇ ਲੁਕ ਕੇ ਮਾਰਨਾ ਚਾਹਿਆ ਤਾਂ ਤੁਹਾਡੇ ਦੁਆਰਾ ਬਖ਼ਸ਼ੇ ਗਿਆਨ ਸਦਕਾ ਮੈਨੂੰ ਪ੍ਰਤੀਤ ਹੁੰਦਾ ਰਿਹਾ ਕਿ ਪ੍ਰਭੂ ਤਾਂ ਸਭ ਥਾਂ ਵੇਖਦਾ ਹੈ। ਮੈਨੂੰ ਐਸੀ ਜਗ੍ਹਾ ਕੋਈ ਨਹੀਂ ਲੱਭੀ, ਜਿਥੇ ਰੱਬ ਨਾ ਵੇਖਦਾ ਹੋਵੇ। ਇਸ ਲਈ

ਗੁਰੂ ਜੀ ਮੈਂ ਖਿਮਾ ਮੰਗਦਾ ਹਾਂ ਕਿ ਆਪ ਦਾ ਹੁਕਮ ਨਾ ਪਾਲ ਸਕਿਆ। ਗੁਰੂ ਨੇ ਉੱਠ ਕੇ ਛਾਤੀ ਨਾਲ ਲਾਉਂਦਿਆਂ ਕਿਹਾ ਕਿ ਸ਼ਾਬਾਸ਼ ਹੈ ਤੈਨੂੰ! ਤੂੰ ਮੇਰੀ ਕਸਵੱਟੀ ਉੱਤੇ ਖਰਾ ਉਤਰਿਆ ਹੈਂ। ਮੈਨੂੰ ਮਾਸ ਖਾਣ ਦੀ ਕੋਈ ਵਾਸ਼ਨਾ ਨਹੀਂ ਹੈ, ਨਾ ਹੀ ਇਹ ਧਰਮੀ ਪੁਰਸ਼ਾਂ ਦੇ ਖਾਣ ਯੋਗ ਪਦਾਰਥ ਹੈ। ਮੈਂ ਤਾਂ ਤੁਹਾਨੂੰ ਪਰਖਣ ਵਾਸਤੇ ਹੀ ਇਹ ਸਭ ਕੁਝ ਕੀਤਾ ਸੀ। ਤੂੰ ਖਰਾ ਉਤਰਿਆ ਹੈਂ, ਜਦੋਂ ਕਿ ਤੇਰਾ ਸਾਥੀ ਅਸਫਲ ਰਿਹਾ ਹੈ। ਸੱਚ ਇਹੋ ਹੈ ਕਿ ਪ੍ਰਭੂ ਸਭ ਥਾਵਾਂ ਉੱਤੇ ਸਾਡੇ ਸਾਰੇ ਕਰਮਾਂ ਨੂੰ ਵੇਖ ਰਿਹਾ ਹੈ, ਉਸ ਤੋਂ ਕੁਝ ਵੀ ਗੁੱਝਾ ਨਹੀਂ ਹੈ।

## ਬਿਗਸੈ ਕਮਲੁ ਕਿਰਣਿ ਪਰਗਾਸੈ; ਪਰਗਟੁ ਕਰਿ ਦੇਖਾਇਆ ॥੧੫॥

ਜੋ ਪੁਰਖ ਇਉਂ ਨੇੜੇ ਦੇਖਦਾ ਹੈ, ਉਸਦਾ ਹਿਰਦਾ ਰੂਪੀ ਕਮਲੁ = ਕੌਲ ਗੁਰੂ ਰੂਪੀ ਸੂਰਜ ਦੀਆਂ ਗਿਆਨ ਰੂਪੀ ਕਿਰਨਾਂ ਦੇ ਪਰਗਾਸੈ = ਚਾਨਣ ਕਰਕੇ ਕਰੁਣਾ, ਮੁੱਦਤਾ, ਮੈਤ੍ਰੀ ਉਪੇਖਿਆ ਆਦਿ ਪੰਖੜੀਆਂ ਦੇ ਸਹਿਤ ਬਿਗਸੈ = ਖਿੜ੍ਹ ਆਉਂਦਾ ਹੈ ਅਤੇ ਗੁਰੂ ਨੇ ਉਸ ਨੂੰ ਪ੍ਰਭੂ ਪਰਗਟੁ = ਪ੍ਰਤੱਖ ਰੂਪ ਕਰਿ = ਕਰਕੇ ਦੇਖਾਇਆ = ਵਿਖਾਲ ਦਿੱਤਾ ਹੈ ॥੧੫॥

## ਆਪੇ ਕਰਤਾ; ਸਚਾ ਸੋਈ ॥ ਆਪੇ ਮਾਰਿ ਜੀਵਾਲੇ; ਅਵਰੁ ਨ ਕੋਈ ॥

ਸੋਈ = ਉਹ ਸੱਚਾ ਪ੍ਰਭੂ ਆਪੇ = ਆਪ ਹੀ ਸਾਰੀ ਸ੍ਰਿਸ਼ਟੀ ਨੂੰ ਕਰਤਾ = ਰਚਨਵਾਲਾ ਹੈ।

ਉਹ ਆਪੇ = ਆਪ ਹੀ ਮਾਰ ਕੇ ਜੀਵਾਲੇ = ਜੀਵਾਲਨ ਵਾਲਾ ਹੈ, ਭਾਵ ਆਪ ਹੀ ਮਾਰਦਾ ਤੇ ਪੈਦਾ ਕਰਦਾ ਹੈ, ਉਸ ਵਰਗਾ ਅਵਰੁ = ਹੋਰ ਕੋਈ ਸਮਰੱਥ ਨਹੀਂ ਹੈ **ਅਥਵਾ** ਆਪ ਹੀ ਜਿਸ ਨੂੰ ਜੀਵਤ-ਭਾਵ ਤੋਂ ਮਾਰ ਕੇ ਆਪਦੇ ਵੱਲ ਜੀਵਾਲ ਲੈਂਦਾ ਹੈ, ਉਸਨੂੰ ਇਕ ਪ੍ਰਭੂ ਤੋਂ ਬਿਨਾਂ ਅਵਰੁ = ਹੋਰ ਕੋਈ ਵੀ ਪ੍ਰਤੀਤ ਨਹੀਂ ਹੁੰਦਾ।

## ਨਾਨਕ ਨਾਮੁ ਮਿਲੈ ਵਡਿਆਈ;
## ਆਪੁ ਗਵਾਇ ਸੁਖੁ ਪਾਇਆ ॥੧੬॥੨॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਨਾਮ ਦੇ ਜਪਣ ਜਪਾਉਣ ਦੀ ਵਡਿਆਈ ਮਿਲੈ = ਮਿਲਦੀ ਹੈ, ਉਸਨੇ ਆਪੁ = ਆਪਾ-ਭਾਵ (ਹੰਕਾਰ) ਗਵਾਇ = ਗੁਆ ਕਰਕੇ ਆਤਮਿਕ ਸੁਖ **ਵਾ:** ਸੁਖ ਸਰੂਪ ਪ੍ਰਭੂ ਨੂੰ ਪਾਇਆ = ਪਾ ਲਿਆ ਹੈ ॥੧੬॥੨॥੨੪॥

## ਮਾਰੂ ਸੋਲਹੇ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਦੇ ਅੰਦਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੋਲਹੇ = ਸੋਲ੍ਹਾਂ-ਸੋਲ੍ਹਾਂ ਪਉੜੀਆਂ, ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਚਾ; ਆਪਿ ਸਵਾਰਣਹਾਰਾ ॥ ਅਵਰ ਨ ਸੂਝਸਿ; ਬੀਜੀ ਕਾਰਾ ॥

ਸਚਾ = ਸੱਚ ਸਰੂਪ ਪਰਮੇਸ਼ਰ ਆਪ ਹੀ ਸਭ ਸ੍ਰਿਸ਼ਟੀ ਨੂੰ ਸੰਵਾਰਨ ਵਾਲਾ ਹੈ।

ਉਸ ਪ੍ਰਭੂ ਤੋਂ ਬਿਨਾਂ ਸਾਨੂੰ ਅਵਰ = ਹੋਰ ਕੋਈ ਬੀਜੀ = ਦੂਜੀ ਕਾਰਾ = ਕਾਰ ਨਹੀਂ ਸੂਝਸਿ = ਸੁੱਝਦੀ।

**ਗੁਰਮੁਖਿ, ਸਚੁ ਵਸੈ ਘਟ ਅੰਤਰਿ; ਸਹਜੇ ਸਚਿ ਸਮਾਈ ਹੇ ॥੧॥**

ਗੁਰਮੁਖਿ = ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਘਟ = ਹਿਰਦੇ ਅੰਤਰਿ = ਵਿਚ ਸੱਚਾ ਨਾਮ ਵਸੈ = ਵੱਸਦਾ ਹੈ, ਉਸਦੀ ਸਹਜੇ = ਸੁਤੇ-ਸਿੱਧ ਹੀ ਸੱਚ ਸਰੂਪ ਵਿਚ ਸਮਾਈ = ਲੀਨਤਾ ਹੋ ਜਾਂਦੀ ਹੈ ॥੧॥

**ਸਭਨਾ; ਸਚੁ ਵਸੈ ਮਨ ਮਾਹੀ ॥ ਗੁਰਪਰਸਾਦੀ; ਸਹਜਿ ਸਮਾਹੀ ॥**

ਹੇ ਭਾਈ ! ਸਭਨਾ = ਸਾਰਿਆਂ ਦੇ ਮਨ = ਹਿਰਦੇ ਮਾਹੀ = ਵਿਚ ਸਚੁ = ਸੱਚਾ ਪ੍ਰਭੂ ਵਸੈ = ਵੱਸਦਾ ਹੈ।

ਪਰ ਸਤਿਗੁਰਾਂ ਦੀ ਕਿਰਪਾ ਕਰਕੇ ਹੀ ਉਸ ਪ੍ਰਭੂ ਦੇ ਸਹਜਿ = ਸ਼ਾਂਤ ਸਰੂਪ ਵਿਚ ਸਮਾਹੀ = ਸਮਾਈ, ਲੀਨਤਾ ਪ੍ਰਾਪਤ ਹੁੰਦੀ ਹੈ।

**ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ; ਗੁਰ ਚਰਣੀ ਚਿਤੁ ਲਾਈ ਹੇ ॥੨॥**

ਗੁਰਮੁਖਾਂ ਨੇ ਗੁਰੂ ਗੁਰੂ ਕਰਤ = ਕਰਦਿਆਂ ਸਦਾ = ਸਦੀਵੀ ਰਹਿਣ ਵਾਲਾ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਆਪਣੇ ਚਿਤੁ = ਮਨ ਦੀ ਬਿਰਤੀ ਵੀ ਗੁਰਾਂ ਦੇ ਚਰਣੀ = ਚਰਨ ਕਮਲਾਂ ਵਿਚ ਲਾਈ = ਲਾਉਣਾ ਕੀਤੀ ਹੈ ॥੨॥

**ਸਤਿਗੁਰੁ ਹੈ ਗਿਆਨੁ ; ਸਤਿਗੁਰੁ ਹੈ ਪੂਜਾ ॥ ਸਤਿਗੁਰੁ ਸੇਵੀ ; ਅਵਰੁ ਨ ਦੂਜਾ ॥**

ਸਤਿਗੁਰੂ ਗਿਆਨ ਸਰੂਪ ਹੈ, ਸਤਿਗੁਰੂ ਹੀ ਪੂਜਾ ਦਾ ਸਰੂਪ ਹੈ **ਅਥਵਾ** ਸਤਿਗੁਰੂ ਅਪ੍ਰੋਖ ਗਿਆਨ ਦਾ ਦਾਤਾ ਹੈ, ਸਤਿਗੁਰੂ ਹੀ ਪੂਜਾ = ਪੂਜਣ ਦੇ ਯੋਗ ਹੈ।

ਇਸ ਲਈ ਗੁਰਮੁਖ ਜਨ ਸਤਿਗੁਰਾਂ ਨੂੰ ਸੇਵੀ = ਸੇਵਨਾ ਕਰਦੇ ਹਨ ਅਤੇ ਉਸ ਤੋਂ ਬਿਨਾਂ ਅਵਰੁ = ਹੋਰ ਕੋਈ ਦੂਜਾ = ਦੂਸਰਾ ਉਸ ਵਰਗਾ ਨਹੀਂ ਜਾਣਦੇ।

**ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ; ਸਤਿਗੁਰ ਕੀ ਸੇਵਾ ਭਾਈ ਹੇ ॥੩॥**

ਉਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਤੇ = ਤੋਂ ਨਾਮ ਰੂਪੀ ਰਤਨ = ਮਾਣਿਕ ਦਾ ਧਨ ਪਾਇਆ = ਪਾਉਣਾ ਕੀਤਾ ਹੈ ਅਤੇ ਉਨ੍ਹਾਂ ਨੂੰ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਭਾਈ = ਚੰਗੀ ਲੱਗਦੀ ਹੇ = ਹੈ ॥੩॥

**ਬਿਨੁ ਸਤਿਗੁਰ; ਜੋ ਦੂਜੈ ਲਾਗੇ ॥ ਆਵਹਿ ਜਾਹਿ; ਭ੍ਰਮਿ ਮਰਹਿ ਅਭਾਗੇ ॥**

ਸਤਿਗੁਰਾਂ ਨੂੰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ, ਜੋ = ਜਿਹੜੇ ਦੂਜੈ = ਦ੍ਵੈਤ-ਭਾਵ ਵਿਚ ਲਾਗੇ = ਲੱਗੇ ਹੋਏ ਹਨ।

ਉਹ ਅਭਾਗੇ = ਭਾਗਾਂ ਤੋਂ ਹੀਣੇ ਭ੍ਰਮਿ = ਭਰਮ ਦੇ ਕਾਰਨ ਮਰਹਿ = ਮਰਦੇ ਹੋਏ ਜੂਨਾਂ ਵਿਚ ਆਵਹਿ ਜਾਹਿ = ਆਉਂਦੇ ਜਾਂਦੇ ਰਹਿੰਦੇ ਹਨ।

**ਨਾਨਕ ਤਿਨ ਕੀ ਫਿਰਿ ਗਤਿ ਹੋਵੈ; ਜਿ ਗੁਰਮੁਖਿ ਰਹਹਿ ਸਰਣਾਈ ਹੇ ॥੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਫਿਰਿ = ਮੁੜ ਕੇ ਤਿਨ = ਉਨ੍ਹਾਂ ਕੀ = ਦੀ ਤਾਂ ਗਤਿ = ਕਲਿਆਣ ਹੋਵੈ = ਹੋ ਸਕਦੀ ਹੈ, ਜਿ = ਜੇਕਰ ਉਹ ਗੁਰਮੁਖਿ = ਮੁਖੀ ਗੁਰਾਂ ਦੀ ਸਰਣਾਈ = ਸ਼ਰਨ ਵਿਚ ਪਏ ਰਹਹਿ = ਰਹਿਣ **ਅਥਵਾ** ਜਿ = ਜਿਹੜੇ ਗੁਰਾਂ ਦੀ ਸ਼ਰਨ ਵਿਚ ਪਏ ਰਹਿੰਦੇ ਹਨ, ਫੇਰ ਉਨ੍ਹਾਂ ਦੀ ਗਤੀ ਹੋ ਜਾਂਦੀ ਹੈ ॥੪॥

**ਗੁਰਮੁਖਿ ਪ੍ਰੀਤਿ; ਸਦਾ ਹੈ ਸਾਚੀ ॥ ਸਤਿਗੁਰ ਤੇ; ਮਾਗਉ ਨਾਮੁ ਅਜਾਚੀ ॥**

ਗੁਰਮੁਖ ਜਨਾਂ ਦੀ ਪ੍ਰੀਤਿ = ਪ੍ਰੀਤੀ ਸਦਾ = ਹਮੇਸ਼ਾ ਹੀ ਸਾਚੀ = ਸੱਚੀ ਹੈ।

ਇਸ ਕਰਕੇ ਮੈਂ ਵੀ ਸਤਿਗੁਰਾਂ ਤੇ = ਤੋਂ ਅਜਾਚੀ = ਜਾਚਣ, ਤੋਲਣ ਤੋਂ ਰਹਿਤ ਹਰੀ ਦਾ ਨਾਮ ਮਾਗਉ = ਮੰਗਦਾ ਹਾਂ।

**ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ; ਰਖਿ ਲੇਵਹੁ ਗੁਰ ਸਰਣਾਈ ਹੇ ॥੫॥**

ਹੇ ਹਰਿ = ਪ੍ਰਭੂ ਜੀਉ = ਜੀ ! ਤੂੰ ਦਇਆਲੁ = ਦਇਆਵਾਨ ਹੋਹੁ = ਹੋਣਾ ਕਰ ਅਤੇ ਆਪਣੀ ਕ੍ਰਿਪਾ = ਮਿਹਰ ਕਰਿ = ਕਰਕੇ ਗੁਰੂ ਦੀ ਸਰਣਾਈ = ਸ਼ਰਨ ਵਿਚ ਰੱਖ ਲੇਹੁ = ਲੈਣਾ ਕਰ ॥੫॥

**ਅੰਮ੍ਰਿਤ ਰਸੁ; ਸਤਿਗੁਰੂ ਚੁਆਇਆ ॥**
**ਦਸਵੈ ਦੁਆਰਿ; ਪ੍ਰਗਟੁ ਹੋਇ ਆਇਆ ॥**

ਇਉਂ ਬੇਨਤੀ ਕਰਨ ਤੋਂ ਅੰਮ੍ਰਿਤ ਨਾਮ ਰਸ ਸਤਿਗੁਰਾਂ ਨੇ ਮੇਰੇ ਹਿਰਦੇ ਵਿਚ ਚੁਆਇਆ = ਚੁਆਉਣਾ ਕੀਤਾ ਹੈ।

ਤਦੋਂ ਦਸਵੈ = ਦਸਮ ਦੁਆਰ ਵਿਚ ਜੋਗਾਨੰਦ ਪ੍ਰਗਟੁ = ਪ੍ਰਤੱਖ ਹੋਇ = ਹੋ ਕੇ ਆਇਆ = ਆ ਗਿਆ ਹੈ **ਵਾ:** ਦਸਾਂ ਦੁਆਰਿਆਂ ਵਾਲੇ ਸਰੀਰ ਵਿਚ ਜੋਤੀ ਸਰੂਪ ਪ੍ਰਭੂ ਪ੍ਰਗਟ ਹੋ ਆਇਆ ਹੈ।

**ਤਹ ਅਨਹਦ ਸਬਦ ਵਜਹਿ ਧੁਨਿ ਬਾਣੀ;**
**ਸਹਜੇ ਸਹਜਿ ਸਮਾਈ ਹੇ ॥੬॥**

ਤਹ = ਉਥੇ ਦਸਮ ਦੁਆਰ ਵਿਚ ਧੁਨਿ = ਧੁਨਾਕਾਰ ਬਾਣੀ ਵਾਲੇ ਅਨਹਦ = ਹੱਦ ਤੋਂ ਰਹਿਤ ਸਬਦ ਵਜਹਿ = ਵੱਜਦੇ ਹਨ **ਵਾ:** ਉਥੇ ਧੁਨਿ = ਸੁੰਦਰ ਸਤਿਨਾਮ ਰੂਪੀ ਬਾਣੀ ਕਰਕੇ ਹੱਦ ਤੋਂ ਰਹਿਤ ਸਬਦ = ਬ੍ਰਹਮ ਵਜਹਿ = ਪ੍ਰਗਟ ਹੋ ਆਉਂਦਾ ਹੈ ਅਤੇ ਸਹਜੇ = ਸੁਭਾਵਿਕ ਹੀ ਸਹਜਿ = ਸ਼ਾਂਤ ਸਰੂਪ ਵਿਚ ਸਮਾਈ = ਲੀਨਤਾ ਹੋ ਜਾਂਦੀ ਹੈ ॥੬॥

**ਜਿਨ ਕਉ ਕਰਤੈ; ਧੁਰਿ ਲਿਖਿ ਪਾਈ ॥**
**ਅਨਦਿਨੁ; ਗੁਰੁ ਗੁਰੁ ਕਰਤ ਵਿਹਾਈ ॥**

ਜਿਨ = ਜਿਨ੍ਹਾਂ ਕਉ = ਨੂੰ ਕਰਤੈ = ਰਚਨਹਾਰ ਪ੍ਰਭੂ ਨੇ ਧੁਰਿ = ਧੁਰੋਂ ਹੀ ਆਪਣੀ ਪ੍ਰਾਪਤੀ, ਭਗਤੀ ਦੀ ਲਿਖਤ ਲਿਖ ਕੇ ਪਾਈ = ਪਾ ਦਿੱਤੀ ਹੈ।

ਉਨ੍ਹਾਂ ਦੀ ਸਾਰੀ ਉਮਰ, ਅਵਸਥਾ ਅਨਦਿਨੁ = ਰਾਤ ਦਿਨ ਗੁਰੂ ਗੁਰੂ ਕਰਤ = ਕਰਦਿਆਂ ਹੀ ਵਿਹਾਈ = ਬਤੀਤ ਹੁੰਦੀ ਹੈ।

**ਬਿਨੁ ਸਤਿਗੁਰ, ਕੋ ਸੀਝੈ ਨਾਹੀ; ਗੁਰ ਚਰਣੀ ਚਿਤੁ ਲਾਈ ਹੇ ॥੭॥**

ਸਤਿਗੁਰਾਂ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਸੀਝੈ = ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ, ਇਸੇ ਕਰਕੇ ਮੈਂ ਆਪਣੇ ਚਿਤੁ = ਮਨ ਦੀ ਬਿਰਤੀ ਗੁਰਾਂ ਦੇ ਚਰਣੀ = ਚਰਨ ਕਮਲਾਂ ਵਿਚ ਲਾਈ = ਲਾਉਣਾ ਕੀਤੀ ਹੈ ॥੭॥

**ਜਿਸੁ ਭਾਵੈ; ਤਿਸੁ ਆਪੇ ਦੇਇ ॥ ਗੁਰਮੁਖਿ; ਨਾਮੁ ਪਦਾਰਥੁ ਲੇਇ ॥**

ਜਿਸ ਦੀ ਸ਼ਰਧਾ, ਭਗਤੀ ਗੁਰੂ ਨੂੰ ਭਾਵੈ = ਭਾਅ ਜਾਂਦੀ ਹੈ, ਤਿਸੁ = ਉਸ ਨੂੰ ਗੁਰੂ ਆਪੇ = ਆਪ ਹੀ ਨਾਮ ਦੀ ਬਖ਼ਸ਼ਿਸ਼ ਦੇਇ = ਦੇਣਾ ਕਰਦਾ ਹੈ।

ਅਤੇ ਉਹ ਗੁਰਮੁਖ ਗੁਰਾਂ ਦੁਆਰਾ ਨਾਮ ਰੂਪੀ ਪਦਾਰਥ ਲੇਇ = ਲੈਣਾ ਕਰਦਾ ਹੈ।

**ਆਪੇ ਕ੍ਰਿਪਾ ਕਰੇ ਨਾਮੁ ਦੇਵੈ; ਨਾਨਕ ਨਾਮਿ ਸਮਾਈ ਹੇ ॥੮॥**

ਜਿਸ ਉਪਰ ਗੁਰੂ ਆਪ ਕ੍ਰਿਪਾ = ਮਿਹਰ ਕਰੇ = ਕਰਦਾ ਹੈ, ਉਸਨੂੰ ਪ੍ਰਭੂ ਦਾ ਨਾਮ ਦੇਵੈ = ਦੇਣਾ ਕਰਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫੇਰ ਉਹ ਪੁਰਖ ਪ੍ਰਭੂ ਦੇ ਨਾਮ ਵਿਚ ਹੀ ਸਮਾਈ = ਲੀਨਤਾ ਪ੍ਰਾਪਤ ਕਰਦਾ ਹੈ **ਵਾ:** ਉਸਨੂੰ ਨਾਮ ਦੀ ਸਮਾਈ = ਮਸਤੀ ਚੜ੍ਹੀ ਰਹਿੰਦੀ ਹੈ ॥੮॥

**ਗਿਆਨ ਰਤਨੁ; ਮਨਿ ਪਰਗਟੁ ਭਇਆ ॥ ਨਾਮੁ ਪਦਾਰਥੁ; ਸਹਜੇ ਲਇਆ ॥**

ਗਿਆਨ ਰੂਪੀ ਰਤਨੁ = ਮਾਣਿਕ ਜਿਸ ਪੁਰਖ ਦੇ ਮਨਿ = ਅੰਤਹਕਰਣ ਵਿਚ ਪਰਗਟੁ = ਪ੍ਰਤੱਖ, ਸਾਖਿਆਤ ਭਇਆ = ਹੋਇਆ ਹੈ।

ਉਸਨੇ ਜੀਵਨ ਮੁਕਤੀ ਵਾਸਤੇ ਨਾਮ ਰੂਪੀ ਪਦਾਰਥ ਨੂੰ ਸਹਜੇ = ਸੁਤੇ-ਸਿੱਧ ਹੀ ਲਇਆ = ਲੈਣਾ, ਜਪਣਾ ਕੀਤਾ ਹੈ।

**ਏਹ ਵਡਿਆਈ ਗੁਰ ਤੇ ਪਾਈ; ਸਤਿਗੁਰ ਕਉ ਸਦ ਬਲਿ ਜਾਈ ਹੇ ॥੯॥**

ਪਰ ਏਹ ਨਾਮ, ਜੀਵਨ ਮੁਕਤੀ ਦੀ ਵਡਿਆਈ ਗੁਰਾਂ ਤੇ = ਤੋਂ ਹੀ ਪਾਈ = ਪ੍ਰਾਪਤ ਕਰੀਦੀ ਹੈ, ਇਸ ਲਈ ਮੈਂ ਸਤਿਗੁਰਾਂ ਕਉ = ਦੇ ਉਪਰੋਂ ਸਦ = ਹਮੇਸ਼ਾ, ਸੈਂਕੜੇ ਵਾਰੀ ਬਲਿ = ਬਲਿਹਾਰ ਜਾਈ = ਜਾਂਦਾ ਹਾਂ ॥੯॥

**ਪ੍ਰਗਟਿਆ ਸੂਰੁ; ਨਿਸਿ ਮਿਟਿਆ ਅੰਧਿਆਰਾ ॥**

ਜਿਵੇਂ ਜਦੋਂ ਸੂਰੁ = ਸੂਰਜ ਪ੍ਰਗਟਿਆ = ਚੜ੍ਹਦਾ ਹੈ, ਤਦੋਂ ਨਿਸਿ = ਰਾਤ ਵੀ ਮਿਟ ਜਾਂਦੀ ਹੈ ਅਤੇ ਅੰਧਿਆਰਾ = ਹਨੇਰਾ ਵੀ ਮਿਟਿਆ = ਮਿਟ ਜਾਂਦਾ ਹੈ, ਏਸ ਪ੍ਰਕਾਰ ਜਦੋਂ ਗੁਰਾਂ ਦਾ ਗਿਆਨ ਰੂਪੀ ਸੂਰਜ ਪ੍ਰਗਟ ਹੁੰਦਾ ਹੈ, ਉਸ ਵੇਲੇ ਅਵਿੱਦਿਆ ਰੂਪੀ ਰਾਤ ਵੀ ਮਿਟ ਜਾਂਦੀ ਹੈ ਅਤੇ ਅਗਿਆਨ ਦਾ ਹਨੇਰਾ ਵੀ ਮਿਟ ਜਾਂਦਾ ਹੈ।

**ਅਗਿਆਨੁ ਮਿਟਿਆ; ਗੁਰ ਰਤਨਿ ਅਪਾਰਾ ॥**

ਜਦੋਂ ਅਗਿਆਨ ਰੂਪੀ ਹਨੇਰਾ ਮਿਟਿਆ = ਮਿਟ ਗਿਆ, ਤਦੋਂ ਅਪਾਰਾ = ਪਾਰਾਵਾਰ ਤੋਂ ਰਹਿਤ ਗੁਰਾਂ ਦੇ ਗਿਆਨ ਰੂਪੀ ਰਤਨ ਦਾ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ।

**ਸਤਿਗੁਰ ਗਿਆਨੁ ਰਤਨੁ ਅਤਿ ਭਾਰੀ; ਕਰਮਿ ਮਿਲੈ ਸੁਖੁ ਪਾਈ ਹੇ ॥੧੦॥**

ਸਤਿਗੁਰਾਂ ਦੇ ਪਾਸ ਅਤਿ = ਅਤਿਅੰਤ ਹੀ ਭਾਰੀ = ਵੱਡਾ, ਬੇ-ਕੀਮਤਾ ਗਿਆਨ ਰੂਪੀ ਰਤਨ ਹੈ, ਜਿਸਨੂੰ ਪ੍ਰਭੂ ਦੀ ਕਰਮਿ = ਬਖ਼ਸ਼ਿਸ਼ ਕਰਕੇ ਇਹ ਗਿਆਨ ਮਿਲੈ = ਮਿਲਦਾ ਹੈ, ਉਹ ਆਤਮਿਕ ਸੁਖ ਪਾਈ = ਪਾਉਣਾ ਕਰਦਾ ਹੇ = ਹੈ ॥੧੦॥

## ਗੁਰਮੁਖਿ; ਨਾਮੁ ਪ੍ਰਗਟੀ ਹੈ ਸੋਇ ॥ ਚਹੁ ਜੁਗਿ; ਨਿਰਮਲੁ ਹਛਾ ਲੋਇ ॥

ਗੁਰਮੁਖਾਂ ਦੇ ਹਿਰਦੇ ਅੰਦਰ ਨਾਮ ਵੱਸਿਆ ਹੋਇਆ ਹੈ, ਜਿਸ ਕਰਕੇ ਉਨ੍ਹਾਂ ਦੀ ਸੋਇ = ਸ਼ੋਭਾ ਦੁਨੀਆਂ ਵਿਚ ਪ੍ਰਗਟੀ = ਪ੍ਰਗਟ ਹੋ ਰਹੀ ਹੈ।

ਉਨ੍ਹਾਂ ਦਾ ਚਹੁ ਜੁਗਿ = ਚਾਰੇ ਜੁਗਾਂ ਵਿਚ ਹੀ ਨਿਰਮਲੁ = ਉੱਜਲ ਤੇ ਹਛਾ = ਚੰਗਾ ਜਸ ਲੋਇ = ਪ੍ਰਕਾਸ਼ ਰਿਹਾ ਹੈ।

## ਨਾਮੇ ਨਾਮਿ ਰਤੇ ਸੁਖੁ ਪਾਇਆ; ਨਾਮਿ ਰਹਿਆ ਲਿਵ ਲਾਈ ਹੇ ॥੧੧॥

ਉਨ੍ਹਾਂ ਗੁਰਮੁਖਾਂ ਨੇ ਨਾਮਿ = ਨਾਮੀ ਦੇ ਨਾਮੇ = ਨਾਮ ਵਿਚ ਰਤੇ = ਰੰਗੇ ਹੋਇਆਂ ਨੇ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦਾ ਮਨ ਪ੍ਰਭੂ ਦੇ ਨਾਮ ਵਿਚ ਹੀ ਲਿਵ = ਬਿਰਤੀ ਲਾਈ = ਲਾ ਕੇ ਰਹਿਆ = ਰਹਿ ਰਿਹਾ ਹੈ ॥੧੧॥

## ਗੁਰਮੁਖਿ; ਨਾਮੁ ਪਰਾਪਤਿ ਹੋਵੈ ॥ ਸਹਜੇ ਜਾਗੈ; ਸਹਜੇ ਸੋਵੈ ॥

ਹੇ ਭਾਈ ! ਜਿਸ ਗੁਰਮੁਖ ਨੂੰ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਪਰਾਪਤਿ ਹੋਵੈ = ਹੁੰਦਾ ਹੈ।

ਉਹ ਸਹਜੇ = ਸੁਤੇ-ਸਿੱਧ ਹੀ ਜਾਗੈ = ਜਾਗਦਾ ਅਤੇ ਸਹਜੇ = ਸੁਤੇ-ਸਿੱਧ ਹੀ ਸੋਵੈ = ਸੌਂਦਾ ਹੈ **ਅਥਵਾ** ਉਸ ਦਾ ਮਨ ਸਹਜੇ = ਗਿਆਨ ਅਵਸਥਾ ਵਿਚ ਜਾਗਦਾ ਹੈ ਅਤੇ ਸਹਜੇ = ਸ਼ਾਂਤੀ ਰੂਪ, ਨਿਰਵਿਕਲਪ ਸਮਾਧੀ ਵਿਚ ਬਿਰਾਜਮਾਨ ਹੁੰਦਾ ਹੈ।

[ਅੰਗ ੧੦੭੦]

## ਗੁਰਮੁਖਿ ਨਾਮਿ ਸਮਾਇ ਸਮਾਵੈ; ਨਾਨਕ ਨਾਮੁ ਧਿਆਈ ਹੇ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰਭੂ ਦੇ ਨਾਮ ਨੂੰ ਧਿਆਈ = ਆਰਾਧਦਾ ਹੈ, ਉਹ ਗੁਰਮੁਖ ਗੁਰਾਂ ਦੁਆਰਾ ਨਾਮ ਵਿਚ ਸਮਾਇ = ਲੀਨ ਹੋ ਕੇ ਪ੍ਰਭੂ ਵਿਚ ਸਮਾਵੈ = ਅਭੇਦ ਹੋ ਜਾਂਦਾ ਹੈ **ਵਾ:** ਗੁਰਮੁਖ ਹਰ ਸਮੇਂ ਨਾਮ ਦੀ ਸਮਾਇ = ਮਸਤੀ ਵਿਚ ਸਮਾਇਆ ਰਹਿੰਦਾ ਹੈ **ਵਾ:** ਜੋ ਗੁਰਮੁਖ ਨਾਮ ਵਿਚ ਸਮਾਅ ਗਿਆ ਹੈ, ਉਸਦੀ ਸੰਗਤ ਕਰਨ ਵਾਲੇ ਵੀ ਨਾਮ ਵਿਚ ਸਮਾਅ ਜਾਂਦੇ ਹਨ ॥੧੨॥

## ਭਗਤਾ ਮੁਖਿ; ਅੰਮ੍ਰਿਤ ਹੈ ਬਾਣੀ ॥ ਗੁਰਮੁਖਿ; ਹਰਿ ਨਾਮੁ ਆਖਿ ਵਖਾਣੀ ॥

ਭਗਤਾਂ ਦੇ ਮੁਖ ਵਿਚ ਅੰਮ੍ਰਿਤ ਰੂਪ ਬਾਣੀ ਵੱਸੀ ਰਹਿੰਦੀ ਹੈ **ਅਥਵਾ** ਭਗਤਾਂ ਦੇ ਅੰਤਹਕਰਣ ਰੂਪੀ ਮੁਖ ਵਿਚ ਅੰਮ੍ਰਿਤ = ਅਮਰ ਕਰਨ ਵਾਲੀ ਧੁਰ ਕੀ ਬਾਣੀ ਵੱਸੀ ਹੋਈ ਹੈ।

ਗੁਰਮੁਖ ਜਨ ਆਪਣੇ ਆਖਿ = ਮੁਖ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਵਖਾਣੀ = ਕਥਨ ਕਰਦੇ ਰਹਿੰਦੇ ਹਨ **ਅਥਵਾ** ਜੋ ਮੁਖੀ ਗੁਰਾਂ ਨੇ ਹਰੀ ਦਾ ਨਾਮ ਆਖਿ = ਕਹਿਣਾ ਕੀਤਾ ਹੈ, ਗੁਰਮੁਖ ਜਨ ਉਸ ਹਰੀ ਨਾਮ ਦਾ ਹੀ ਵਖਿਆਣ, ਅਭਿਆਸ ਕਰਦੇ ਹਨ।

## ਹਰਿ ਹਰਿ ਕਰਤ ਸਦਾ ਮਨੁ ਬਿਗਸੈ; ਹਰਿ ਚਰਣੀ ਮਨੁ ਲਾਈ ਹੇ ॥੧੩॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਉਚਾਰਨ ਕਰਤ = ਕਰਦਿਆਂ ਉਨ੍ਹਾਂ ਦਾ ਮਨੁ = ਹਿਰਦਾ ਸਦਾ = ਹਮੇਸ਼ਾਂ ਬਿਗਸੈ = ਖਿੜਿਆ ਰਹਿੰਦਾ ਹੈ ਅਤੇ ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਚਰਣੀ = ਚਰਨ ਕਮਲਾਂ ਵਿਚ ਆਪਣੇ ਮਨ ਦੀ ਪ੍ਰੀਤੀ, ਬਿਰਤੀ ਲਾਈ = ਲਾਉਣਾ ਕੀਤੀ ਹੈ ॥੧੩॥

## ਹਮ ਮੂਰਖ ਅਗਿਆਨ; ਗਿਆਨੁ ਕਿਛੁ ਨਾਹੀ ॥

ਬੇਨਤੀ ਕਰਨ ਦੀ ਜਾਂਚ ਦੱਸਦੇ ਹਨ ਕਿ ਇਉਂ ਬੇਨਤੀ ਕਰੋ ? ਹੇ ਪ੍ਰਭੂ ! ਹਮ = ਅਸੀਂ ਜੀਵ ਸ਼ਾਸਤ੍ਰ ਗਿਆਤ ਤੋਂ ਰਹਿਤ ਮੂਰਖ = ਬੇ-ਸਮਝ ਹਾਂ, ਸਰੂਪ ਦੇ ਅਗਿਆਨ = ਗਿਆਨ ਤੋਂ ਰਹਿਤ ਹਾਂ ਅਤੇ ਸਾਨੂੰ ਪਰਮਾਰਥ ਦੇ ਗਿਆਨ ਦੀ ਵੀ ਕਿਛੁ = ਕੁਝ ਸਮਝ ਨਾਹੀ = ਨਹੀਂ ਹੈ।

**ਅਥਵਾ** (ਹ + ਮ) ਹ = ਹੰਗਤਾ ਮ = ਮਮਤਾ ਵਾਲੇ ਜੀਵ ਮੂਰਖ ਤੇ ਅਗਿਆਨੀ ਹਨ, ਉਨ੍ਹਾਂ ਨੂੰ ਕੁਝ ਵੀ ਗਿਆਨ ਨਹੀਂ ਹੈ।

## ਸਤਿਗੁਰ ਤੇ; ਸਮਝ ਪੜੀ ਮਨ ਮਾਹੀ ॥

ਹੇ ਪ੍ਰਭੂ ! ਸਤਿਗੁਰਾਂ ਤੇ = ਤੋਂ ਹੀ ਮਨ = ਹਿਰਦੇ ਮਾਹੀ = ਵਿਚ ਤੇਰੇ ਸਰੂਪ ਦੀ ਕੁਝ ਸਮਝ = ਸੋਝੀ ਪੜੀ = ਪਈ ਹੈ।

## ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ; ਸਤਿਗੁਰ ਕੀ ਸੇਵਾ ਲਾਈ ਹੇ ॥੧੪॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੂੰ ਸਾਡੇ ਉਪਰ ਦਇਆਲੁ = ਦਿਆਲੂ ਹੋਹੁ = ਹੋਣਾ ਕਰ ਅਤੇ ਆਪਣੀ ਕ੍ਰਿਪਾ = ਮਿਹਰ ਕਰਿ = ਕਰਕੇ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਵਿਚ ਲਾਈ = ਲਾਉਣਾ ਕਰ ॥੧੪॥

## ਜਿਨਿ ਸਤਿਗੁਰੁ ਜਾਤਾ; ਤਿਨਿ ਏਕੁ ਪਛਾਤਾ ॥
## ਸਰਬੇ ਰਵਿ ਰਹਿਆ; ਸੁਖਦਾਤਾ ॥

ਜਿਨਿ = ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਰਬ੍ਰਹਮ ਰੂਪ ਕਰਕੇ ਜਾਤਾ = ਜਾਣਿਆ ਹੈ, ਤਿਨਿ = ਉਨ੍ਹਾਂ ਨੇ ਏਕੁ = ਅਦ੍ਵੈਤ ਸਰੂਪ ਪ੍ਰਭੂ ਨੂੰ ਆਪਣਾ ਆਤਮਾ ਰੂਪ ਕਰਕੇ ਪਛਾਤਾ = ਪਛਾਣਿਆ ਹੈ ਕਿ :

ਉਹ ਸੁਖਦਾਤਾ = ਸੁਖ ਦੇਣ ਵਾਲਾ ਪ੍ਰਭੂ ਸਰਬੇ = ਸਭ ਥਾਵਾਂ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ।

## ਆਤਮੁ ਚੀਨਿ ਪਰਮਪਦੁ ਪਾਇਆ; ਸੇਵਾ ਸੁਰਤਿ ਸਮਾਈ ਹੇ ॥੧੫॥

ਉਨ੍ਹਾਂ ਨੇ ਹੀ ਬ੍ਰਹਮ ਆਤਮ ਨੂੰ **ਵਾ:** ਆਤਮੁ = ਆਪਣੇ ਆਪ ਨੂੰ ਚੀਨਿ = ਜਾਣ ਕਰਕੇ ਪਰਮ = ਵੱਡੀ ਕੈਵਲ ਮੋਖ ਵਾਲੀ ਪਦੁ = ਪਦਵੀ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦੀ ਸੁਰਤਿ = ਸੁਰਤੀ, ਗੁਰਾਂ ਦੀ ਸੇਵਾ = ਟਹਿਲ ਵਿਚ ਸਮਾਈ = ਮਿਲੀ ਰਹਿੰਦੀ ਹੈ ॥੧੫॥

## ਜਿਨ ਕਉ ; ਆਦਿ ਮਿਲੀ ਵਡਿਆਈ ॥ ਸਤਿਗੁਰੁ ਮਨਿ ਵਸਿਆ ; ਲਿਵ ਲਾਈ ॥

ਜਿਨ = ਜਿਨ੍ਹਾਂ ਕਉ = ਨੂੰ ਆਦਿ = ਮੁੱਢ, ਧੁਰੋਂ ਹੀ ਨਾਮ ਦੀ ਵਡਿਆਈ = ਸ਼ੋਭਾ ਮਿਲੀ ਹੋਈ ਹੈ।

ਉਨ੍ਹਾਂ ਦੇ ਮਨਿ = ਹਿਰਦੇ ਵਿਚ ਸਤਿਗੁਰਾਂ ਦਾ ਉਪਦੇਸ਼ ਵਸਿਆ = ਵੱਸ ਗਿਆ ਹੈ ਅਤੇ ਉਨ੍ਹਾਂ ਨੇ ਹੀ ਨਾਮ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਈ = ਲਾਉਣਾ ਕੀਤੀ ਹੈ।

## ਆਪਿ ਮਿਲਿਆ ਜਗਜੀਵਨੁ ਦਾਤਾ; ਨਾਨਕ ਅੰਕਿ ਸਮਾਈ ਹੇ ॥੧੬॥੧॥

ਉਨ੍ਹਾਂ ਨੂੰ ਹੀ ਜਗਜੀਵਨੁ = ਜਗਤ ਦਾ ਜੀਵਨ ਤੇ ਦਾਤਾ = ਦਾਤਾਰ ਰੂਪ ਪ੍ਰਭੂ ਆਪ ਆ ਕੇ ਮਿਲਿਆ

ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੀ ਵਾਹਿਗੁਰੂ ਦੇ ਅੰਕਿ = ਸਰੂਪ ਵਿਚ ਸਮਾਈ = ਲੀਨਤਾ ਹੁੰਦੀ ਹੈ ॥੧੬॥੧॥

## ਮਾਰੂ ਮਹਲਾ ੪ ॥

## ਹਰਿ ਅਗਮ ਅਗੋਚਰੁ; ਸਦਾ ਅਬਿਨਾਸੀ ॥
## ਸਰਬੇ ਰਵਿ ਰਹਿਆ; ਘਟ ਵਾਸੀ ॥

ਹਰਿ = ਪਰਮੇਸ਼ਰ, ਮਨ ਦੀ ਅਗਮ = ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਅਤੇ ਸਦਾ = ਹਮੇਸ਼ਾਂ ਹੀ ਅਬਿਨਾਸੀ = ਨਾਸ਼ ਤੋਂ ਰਹਿਤ ਹੈ।

ਉਹ ਸਰਬੇ = ਸਭ ਥਾਈਂ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ਅਤੇ ਹਰੇਕ ਘਟ = ਹਿਰਦੇ, ਸਰੀਰ ਵਿਚ ਵਾਸੀ = ਵੱਸਣ ਵਾਲਾ ਹੈ।

## ਤਿਸੁ ਬਿਨੁ ਅਵਰੁ ਨ ਕੋਈ ਦਾਤਾ; ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥੧॥

ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਦਾਤਾ = ਦਾਤਾਂ ਦੇਣ ਵਾਲਾ ਨਹੀਂ ਹੈ, ਇਸ ਕਰਕੇ ਹੇ ਪ੍ਰਾਣੀ = ਪ੍ਰਾਣਾਧਾਰੀ ਜੀਵੋ ! ਤਿਸਹਿ = ਉਸੇ ਹਰਿ = ਪਰਮੇਸ਼ਰ ਨੂੰ ਸਰੇਵਹੁ = ਸਿਮਰਨਾ ਕਰੋ ॥੧॥

## ਜਾ ਕਉ ਰਾਖੈ; ਹਰਿ ਰਾਖਣਹਾਰਾ ॥ ਤਾ ਕਉ; ਕੋਇ ਨ ਸਾਕਸਿ ਮਾਰਾ ॥

ਰਾਖਣਹਾਰਾ = ਰੱਖਿਆ ਕਰਨ ਵਾਲਾ ਹਰਿ = ਪਰਮੇਸ਼ਰ ਜਾ = ਜਿਸ ਕਉ = ਨੂੰ ਆਪ ਬਚਾ ਕੇ ਰਾਖੈ = ਰੱਖਦਾ ਹੈ।

ਤਾ = ਉਸ ਕਉ = ਨੂੰ ਕੋਇ = ਕੋਈ ਵੀ ਮਾਰਾ = ਮਾਰ ਨਹੀਂ ਸਾਕਸਿ = ਸਕਦਾ।

## ਸੋ ਐਸਾ ਹਰਿ ਸੇਵਹੁ ਸੰਤਹੁ; ਜਾ ਕੀ ਊਤਮ ਬਾਣੀ ਹੇ ॥੨॥

ਹੇ ਸੰਤਹੁ = ਸੰਤ ਜਨੋਂ ! ਸੋ = ਉਸ ਐਸਾ = ਅਜਿਹੇ ਹਰਿ = ਪਰਮੇਸ਼ਰ ਨੂੰ ਸੇਵਹੁ = ਸੇਵਨਾ ਕਰੋ, ਜਾ = ਜਿਸ ਕੀ = ਦੀ ਸਤਿਨਾਮ ਰੂਪੀ ਬਾਣੀ ਊਤਮ = ਸ੍ਰੇਸ਼ਟ ਹੈ ॥੨॥

## ਜਾ ਜਾਪੈ; ਕਿਛੁ ਕਿਥਾਊ ਨਾਹੀ ॥ ਤਾ ਕਰਤਾ; ਭਰਪੂਰਿ ਸਮਾਹੀ ॥

ਜਾ = ਜਦੋਂ ਜੀਵ ਇਹ ਜਾਪੈ = ਜਾਣ ਲੈਂਦਾ ਹੈ ਕਿ ਮੇਰਾ ਕਿਥਾਊ = ਕਿਸੇ ਥਾਂ ਕਿਛੁ = ਕੁਝ ਵੀ ਪਦਾਰਥ ਨਹੀਂ ਹੈ।

ਤਾ = ਤਦੋਂ ਉਸਨੂੰ ਕਰਤਾ = ਰਚਨਹਾਰ ਪ੍ਰਭੂ ਸਭ ਥਾਈਂ ਭਰਪੂਰਿ = ਲਬਾਲਬ ਭਰਿਆ ਤੇ ਸਮਾਹੀ = ਸਮਾਇਆ ਹੋਇਆ ਨਿਸਚੇ ਹੁੰਦਾ ਹੈ।

## ਸੂਕੇ ਤੇ ਫੁਨਿ ਹਰਿਆ ਕੀਤੋਨੁ; ਹਰਿ ਧਿਆਵਹੁ ਚੋਜ ਵਿਡਾਣੀ ਹੇ ॥੩॥

ਜਿਸ ਪ੍ਰਭੂ ਨੇ ਸੂਕੇ = ਸੁੱਕੇ ਹੋਏ ਮਨ ਤੇ = ਤੋਂ ਫੁਨਿ = ਪੁਨਾ ਪ੍ਰੇਮ ਦੀ ਹਰਿਆ = ਹਰਿਆਵਲਤਾ ਦੇ ਸਹਿਤ ਕੀਤੋਨੁ = ਕਰ ਦਿੱਤਾ ਹੈ, ਉਸ ਐਸੇ ਹਰਿ = ਪ੍ਰਭੂ ਨੂੰ ਧਿਆਵਹੁ = ਸਿਮਰਨਾ ਕਰੋ, ਜੋ ਵਿਡਾਣੀ = ਅਸਚਰਜ ਚੋਜ = ਕੌਤਕ ਕਰਨ ਵਾਲਾ ਹੇ = ਹੈ ॥੩॥

## ਜੋ ਜੀਆ ਕੀ; ਵੇਦਨ ਜਾਣੈ ॥ ਤਿਸੁ ਸਾਹਿਬ ਕੈ; ਹਉ ਕੁਰਬਾਣੈ ॥

ਜੋ = ਜਿਹੜਾ ਪ੍ਰਭੂ ਸਭ ਜੀਆ = ਜੀਵਾਂ ਕੀ = ਦੀ ਵੇਦਨ = ਪੀੜਾ ਨੂੰ ਜਾਣੈ = ਜਾਣਦਾ ਹੈ।

ਤਿਸੁ = ਉਸ ਸਾਹਿਬ = ਮਾਲਕ ਕੈ = ਦੇ ਉਪਰੋਂ ਹਉ = ਮੈਂ ਕੁਰਬਾਣੈ = ਬਲਿਹਾਰ ਜਾਂਦਾ ਹਾਂ।

## ਤਿਸੁ ਆਗੈ ਜਨ ਕਰਿ ਬੇਨੰਤੀ; ਜੋ ਸਰਬ ਸੁਖਾ ਕਾ ਦਾਣੀ ਹੇ ॥੪॥

ਹੇ ਜਨ = ਪੁਰਖ! ਤਿਸੁ = ਉਸ ਪਰਮੇਸ਼ਰ ਦੇ ਆਗੈ = ਅੱਗੇ, ਸਨਮੁਖ ਬੇਨੰਤੀ = ਅਰਜ਼ੋਈ ਕਰ, ਜੋ = ਜਿਹੜਾ ਪ੍ਰਭੂ ਸਰਬ = ਸਾਰੇ ਸੁੱਖਾਂ ਕਾ = ਦਾ ਦਾਣੀ = ਦਾਤਾ ਹੈ ॥੪॥

## ਜੋ; ਜੀਐ ਕੀ ਸਾਰ ਨ ਜਾਣੈ ॥ ਤਿਸੁ ਸਿਉ; ਕਿਛੁ ਨ ਕਹੀਐ ਅਜਾਣੈ ॥

ਜੋ = ਜਿਹੜਾ ਪੁਰਖ ਆਪਣੇ ਜੀਐ = ਹਿਰਦੇ ਕੀ = ਦੀ ਸਾਰ = ਖ਼ਬਰ ਨਹੀਂ ਜਾਣੈ = ਜਾਣਦਾ।

ਤਿਸੁ = ਉਸ ਅਜਾਣੈ = ਅਨਜਾਣ ਦੇ ਸਿਉ = ਨਾਲ ਕਿਛੁ = ਕੁਝ ਵੀ ਆਪਣਾ ਹਾਲ ਕਹੀਐ = ਕਹਿਣਾ ਨਹੀਂ ਚਾਹੀਦਾ।

## ਮੂਰਖ ਸਿਉ ਨਹ ਲੂਝੁ ਪਰਾਣੀ; ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥

ਹੇ ਪਰਾਣੀ = ਪ੍ਰਾਣਾਧਾਰੀ ਜੀਵ! ਉਸ ਮੂਰਖ = ਬੇ-ਸਮਝ ਮਨੁੱਖ ਦੇ ਸਿਉ = ਨਾਲ ਲੂਝੁ = ਝਗੜਨਾ ਨਾ ਕਰ, ਨਿਰਬਾਣੀ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਦੇਣ ਵਾਲੇ ਹਰਿ = ਪਰਮੇਸ਼ਰ ਨੂੰ ਹੀ ਜਪੀਐ = ਜਪਣਾ ਚਾਹੀਦਾ ਹੈ ॥੫॥

## ਨਾ ਕਰਿ ਚਿੰਤ; ਚਿੰਤਾ ਹੈ ਕਰਤੇ ॥ ਹਰਿ ਦੇਵੈ; ਜਲਿ ਥਲਿ ਜੰਤਾ ਸਭਤੈ ॥

ਹੇ ਭਾਈ! ਆਪਣੇ ਖਾਣ ਪਹਿਰਾਨ ਦੀ ਚਿੰਤ = ਸੋਚ ਨਾ ਕਰ, ਕਿਉਂਕਿ ਤੇਰੇ ਪਾਲਣ ਪੋਸ਼ਣ ਦੀ ਚਿੰਤਾ ਕਰਤੇ = ਕਰਤਾ ਪੁਰਖ ਨੂੰ ਹੈ।

ਉਹ ਹਰਿ = ਪਰਮੇਸ਼ਰ ਜਲਾਂ, ਥਲਾਂ ਆਦਿ ਸਭਤੈ = ਸਾਰਿਆਂ ਜੰਤਾ = ਜੀਵਾਂ ਨੂੰ ਉਨ੍ਹਾਂ ਦੀ ਪ੍ਰਾਲਬਧ ਅਨੁਸਾਰ ਰੋਜ਼ੀ ਦੇਵੈ = ਦੇਣਾ ਕਰਦਾ ਹੈ।

## ਅਚਿੰਤ ਦਾਨੁ ਦੇਇ ਪ੍ਰਭੁ ਮੇਰਾ; ਵਿਚਿ ਪਾਥਰ ਕੀਟ ਪਖਾਣੀ ਹੇ ॥੬॥

ਮੇਰਾ ਪ੍ਰਭੁ = ਪਰਮੇਸ਼ਰ ਉਨ੍ਹਾਂ ਨੂੰ ਵੀ ਅਚਿੰਤ = ਚਿਤਵਨੀ ਤੋਂ ਬਿਨਾਂ ਹੀ ਦਾਨ ਦੇਇ = ਦੇਣਾ ਕਰਦਾ ਹੈ, ਜੋ ਪਾਥਰ = ਪੱਥਰਾਂ ਦੇ ਵਿਚ ਪਖਾਣੀ = ਪੱਥਰ ਜਾਤੀ ਦੇ ਕੀਟ = ਕੀੜੇ ਰਹਿੰਦੇ ਹਨ।

**ਸਾਖੀ—ਸੰਤ ਸੁੰਦਰ ਸਿੰਘ ਜੀ ਦੀ :** ਜਿਵੇਂ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਜਦੋਂ ਧਾਰੀਵਾਲ ਦੇ ਇਲਾਕੇ ਵਿਚ ਨਹਿਰ ਦੇ ਕੰਢੇ ਉਪਰ ਵਿਚਰ ਰਹੇ ਸਨ, ਉਸ ਵੇਲੇ ਨਹਿਰ ਦੇ ਕੰਢੇ ਉਪਰ ਕੁਝ ਮਜ਼ਦੂਰ ਇਕ ਪੱਥਰ ਦੀ ਸਿਲਾ ਚੀਰ ਰਹੇ ਸਨ, ਉਸ ਵਿੱਚੋਂ ਇਕ ਛੋਟਾ ਜਿਹਾ ਕੀੜਾ ਨਿਕਲਿਆ, ਜਿਸ ਦੇ ਕੋਲ ਬਰੀਕ-ਬਰੀਕ ਸ਼ੱਕਰ ਵਰਗੇ ਦਾਣੇ ਸਨ, ਜਦੋਂ ਮਜ਼ਦੂਰਾਂ ਨੇ ਉਹ ਦਾਣੇ ਚੱਖ ਕੇ ਦੇਖੇ ਤਾਂ ਉਨ੍ਹਾਂ ਨੇ ਕਿਹਾ ਕਿ ਇਸਦਾ ਸੁਆਦ ਸ਼ੱਕਰ ਵਰਗਾ ਹੈ, ਉਸ ਵੇਲੇ ਮਹਾਂਪੁਰਖਾਂ ਨੇ ਕਿਹਾ ਕਿ ਇਹ ਸ਼ੱਕਰ ਖੋਰ ਕੀੜਾ ਹੈ, ਜਿਸ ਨੂੰ ਵਾਹਿਗੁਰੂ ਨੇ ਪੱਥਰ ਵਿਚ ਪੈਦਾ ਕਰਕੇ ਇਸਦੀ ਰੋਜ਼ੀ ਰੋਟੀ ਦਾ ਵੀ ਨਾਲ ਹੀ ਪ੍ਰਬੰਧ ਕੀਤਾ ਹੈ। ਜੈਸਾ ਕਿ :

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥** *(ਅੰਗ ੧੦)*

## ਨਾ ਕਰਿ ਆਸ; ਮੀਤ ਸੁਤ ਭਾਈ ॥

ਹੇ ਭਾਈ! ਇਸ ਕਰਕੇ ਤੂੰ ਆਪਣੇ ਮੀਤ = ਮਿੱਤਰ ਸੁਤ = ਪੁੱਤਰ ਤੇ ਭਾਈ = ਭਰਾਵਾਂ ਆਦਿ ਦੀ ਆਸ = ਆਸਾ ਭਾਵ ਉਮੀਦ, ਇੱਛਾ ਨਾ ਕਰ ਕਿ ਇਹ ਤੇਰੀ ਪਾਲਣਾ ਕਰਨਗੇ।

## ਨਾ ਕਰਿ ਆਸ; ਕਿਸੈ ਸਾਹ ਬਿਉਹਾਰ ਕੀ ਪਰਾਈ ॥

ਕਿਸੇ ਸਾਹ = ਸ਼ਾਹੂਕਾਰ, ਕਿਸੇ ਬਿਉਹਾਰ = ਵਿਹਾਰ ਅਤੇ ਕਿਸੇ ਪਰਾਈ = ਬੇਗਾਨੀ ਵਸਤੂ ਕੀ = ਦੀ ਵੀ ਆਸ = ਉਮੀਦ ਨਾ ਕਰ।

## ਬਿਨੁ ਹਰਿ ਨਾਵੈ ਕੋ ਬੇਲੀ ਨਾਹੀ; ਹਰਿ ਜਪੀਐ ਸਾਰੰਗਪਾਣੀ ਹੇ ॥੭॥

ਹੇ ਭਾਈ! ਹਰਿ = ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਲੋਕ-ਪ੍ਰਲੋਕ ਵਿਚ ਕੋ = ਕੋਈ ਵੀ ਬੇਲੀ = ਸਾਥੀ ਨਹੀਂ ਹੈ, ਇਸ ਲਈ (ਸਾਰੰਗ + ਪਾਣੀ) ਸਾਰੰਗ ਨਾਮੇ ਧਨੁੱਖ ਨੂੰ ਆਪਣੇ ਪਾਣੀ = ਹੱਥਾਂ ਵਿਚ ਪਕੜਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੀਐ = ਜਪਦੇ ਰਹਿਣਾ ਚਾਹੀਦਾ ਹੈ **ਵਾ:** (ਸਾਰ + ਅੰਗ + ਪਾਣੀ) ਪਾਣੀ = ਹੱਥਾਂ ਆਦਿ ਅੰਗਾਂ ਵਿਚ ਚੇਤਨ ਸੱਤਾ ਰੂਪ ਸਾਰ = ਸ੍ਰੇਸ਼ਟਤਾਈ ਦੇਣ ਵਾਲਾ ਪ੍ਰਭੂ ਹੈ, ਉਸਦਾ ਸਿਮਰਨ ਕਰਨਾ ਚਾਹੀਦਾ ਹੈ ॥੭॥

## ਅਨਦਿਨੁ; ਨਾਮੁ ਜਪਹੁ ਬਨਵਾਰੀ ॥ ਸਭ ਆਸਾ ਮਨਸਾ; ਪੂਰੈ ਥਾਰੀ ॥

ਹੇ ਭਾਈ! ਅਨਦਿਨੁ = ਰਾਤ ਦਿਨ ਬਨਵਾਰੀ = ਸੰਸਾਰ ਬਾਗ਼ ਦੇ ਵਾਲੀ, ਮਾਲੀ ਪ੍ਰਭੂ ਦੇ ਨਾਮ ਨੂੰ ਜਪਹੁ = ਜਪਣਾ ਕਰੋ।

ਜੋ ਥਾਰੀ = ਤੁਹਾਡੀਆਂ ਦੀਰਘ ਕਾਲ ਪ੍ਰਾਪਤੀ ਦੀ ਇੱਛਾ ਰੂਪ ਆਸਾ ਅਤੇ ਖਿਨ-ਖਿਨ ਕਾਲ ਵਿਚ ਫੁਰਨ ਵਾਲੀ ਇੱਛਾ ਰੂਪ ਮਨਸਾ ਆਦਿ ਸਭ = ਸਾਰੀਆਂ ਪੂਰੈ = ਪੂਰੀਆਂ ਕਰਦਾ ਹੈ **ਵਾ:** ਮਨਸਾ = ਬੁੱਧੀ ਦੇ ਅੰਦਰ ਦੀ ਸਭ ਆਸਾ ਪੂਰੀ ਕਰਦਾ ਹੈ।

## ਜਨ ਨਾਨਕ ਨਾਮੁ ਜਪਹੁ ਭਵ ਖੰਡਨੁ; ਸੁਖਿ ਸਹਜੇ ਰੈਣਿ ਵਿਹਾਣੀ ਹੇ ॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਨ = ਸੇਵਕ ਜਨੋਂ! ਤੁਸੀਂ ਭਵ = ਜੰਮਣ ਮਰਣ ਦੇ ਭੈ ਨੂੰ ਖੰਡਨੁ = ਨਾਸ਼ ਕਰਨ ਵਾਲੇ ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰੋ, ਜਿਨ੍ਹਾਂ ਨੇ ਜਪਿਆ ਹੈ, ਉਨ੍ਹਾਂ ਦੀ ਉਮਰਾ, ਅਵਸਥਾ ਰੂਪੀ ਰੈਣਿ = ਰਾਤ ਸਹਜੇ = ਸੁਭਾਵਿਕ ਹੀ ਸੁਖ ਵਿਚ ਵਿਹਾਣੀ = ਬਤੀਤ ਹੁੰਦੀ ਹੈ **ਵਾ:** ਉਨ੍ਹਾਂ ਨੂੰ ਸਹਜੇ = ਗਿਆਨ ਕਰਕੇ ਸੁਖ ਪ੍ਰਾਪਤ ਹੋਵੇਗਾ ਅਤੇ ਉਨ੍ਹਾਂ ਦੀ ਅਵਿੱਦਿਆ ਰੂਪੀ ਰਾਤ ਬਤੀਤ ਹੋ ਜਾਵੇਗੀ ॥੮॥

## ਜਿਨਿ ਹਰਿ ਸੇਵਿਆ; ਤਿਨਿ ਸੁਖੁ ਪਾਇਆ ॥
## ਸਹਜੇ ਹੀ; ਹਰਿ ਨਾਮਿ ਸਮਾਇਆ ॥

ਜਿਨਿ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਸੇਵਿਆ = ਸੇਵਨਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ।

ਉਨ੍ਹਾਂ ਦਾ ਮਨ ਸਹਜੇ = ਸੁਭਾਵਿਕ ਹੀ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਇਆ = ਸਮਾਅ ਜਾਂਦਾ ਹੈ।

**ਜੋ ਸਰਣਿ ਪਰੈ, ਤਿਸ ਕੀ ਪਤਿ ਰਾਖੈ; ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥**

ਜੋ = ਜਿਹੜਾ ਵੀ ਮਨੁੱਖ ਪ੍ਰਭੂ ਦੀ ਸਰਣਿ = ਓਟ ਵਿਚ ਪਰੈ = ਪੈਂਦਾ ਹੈ, ਪ੍ਰਭੂ ਆਪ ਤਿਸ = ਉਸ ਕੀ = ਦੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਰਾਖੈ = ਰੱਖਦਾ ਹੈ, ਜੇਕਰ ਇਸ ਗੱਲ ਵਿਚ ਸ਼ੰਕਾ ਹੈ ਤਾਂ ਵੇਦਾਂ ਤੇ ਪੁਰਾਣੀ = ਪੁਰਾਣਾਂ ਆਦਿ ਦੇ ਪੜ੍ਹਨ ਵਾਲਿਆਂ ਪੰਡਤਾਂ ਕੋਲੋਂ ਜਾਇ = ਜਾ ਕੇ ਪੂਛਹੁ = ਪੁੱਛ ਲੈਣਾ ਕਰੋ, ਉਹ ਵੀ ਇਵੇਂ ਹੀ ਕਹਿੰਦੇ ਹਨ ॥੯॥

**ਜਿਸੁ ਹਰਿ ਸੇਵਾ ਲਾਏ ; ਸੋਈ ਜਨੁ ਲਾਗੈ ॥ ਗੁਰ ਕੈ ਸਬਦਿ ; ਭਰਮ ਭਉ ਭਾਗੈ ॥**

ਹੇ ਭਾਈ ! ਜਿਸ ਨੂੰ ਹਰਿ = ਪਰਮੇਸ਼ਰ ਆਪ ਆਪਣੀ ਭਗਤੀ ਰੂਪੀ ਸੇਵਾ = ਟਹਿਲ ਵਿਚ ਲਾਏ = ਲਾਉਂਦਾ ਹੈ, ਸੋਈ = ਉਹੀ ਜਨੁ = ਪੁਰਖ ਲਾਗੈ = ਲੱਗਦਾ ਹੈ।

ਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਉਸਦਾ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਭਾਗੈ = ਭੱਜ ਜਾਂਦਾ ਹੈ।

**ਵਿਚੇ ਗ੍ਰਿਹ ਸਦਾ ਰਹੈ ਉਦਾਸੀ; ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥**

ਉਹ ਇਸ ਪ੍ਰਕਾਰ ਆਪਣੇ ਗ੍ਰਿਹ = ਘਰ, ਪਰਿਵਾਰ ਰੂਪੀ ਪਾਣੀ ਵਿਚੇ = ਅੰਦਰ ਸਦਾ = ਹਮੇਸ਼ਾਂ ਉਦਾਸੀ = ਉਪਰਾਮ ਰਹਿੰਦਾ ਹੈ, ਜਿਉ = ਜਿਵੇਂ ਕੰਵਲ ਦਾ ਫੁੱਲ ਪਾਣੀ ਵਿਚ ਨਿਰਲੇਪ ਰਹੈ = ਰਹਿੰਦਾ ਹੈ ॥੧੦॥

[ਅੰਗ ੧੦੭੧]

**ਵਿਚਿ ਹਉਮੈ; ਸੇਵਾ ਥਾਇ ਨ ਪਾਏ ॥ ਜਨਮਿ ਮਰੈ; ਫਿਰਿ ਆਵੈ ਜਾਏ ॥**

ਜਿਸ ਦੇ ਹਿਰਦੇ ਵਿਚਿ = ਅੰਦਰ ਦੇਹ, ਗੁਣਾਂ ਆਦਿ ਦੀ ਹਉਮੈ = ਹੰਗਤਾ ਮਮਤਾ ਹੈ।

ਉਸਦੀ ਕੀਤੀ ਹੋਈ ਸੇਵਾ = ਟਹਿਲ ਪ੍ਰਭੂ ਥਾਇ = ਥਾਂ ਨਹੀਂ ਪਾਏ = ਪਾਉਂਦਾ, ਉਹ ਪੁਰਖ ਜਨਮਿ ਮਰੈ = ਜੰਮਦਾ ਮਰਦਾ ਹੋਇਆ ਫਿਰਿ = ਮੁੜ-ਮੁੜ ਜੂਨਾਂ ਵਿਚ ਆਏ ਜਾਏ = ਆਉਂਦਾ ਜਾਂਦਾ ਰਹਿੰਦਾ ਹੈ।

**ਸੋ ਤਪੁ ਪੂਰਾ, ਸਾਈ ਸੇਵਾ; ਜੋ ਹਰਿ ਮੇਰੇ ਮਨਿ ਭਾਣੀ ਹੇ ॥੧੧॥**

ਹੇ ਭਾਈ ! ਸੋ = ਉਹੋ ਹੀ ਤਪੁ ਪੂਰਾ = ਪੂਰਨ ਸਫਲਾ ਹੈ ਅਤੇ ਸਾਈ = ਉਹੋ ਹੀ ਕੀਤੀ ਸੇਵਾ = ਟਹਿਲ (ਭਗਤੀ) ਸਫਲੀ ਹੈ, ਜੋ = ਜਿਹੜੀ ਮੇਰੇ ਹਰਿ = ਪਰਮੇਸ਼ਰ ਦੇ ਮਨਿ = ਹਿਰਦੇ ਵਿਚ ਭਾਣੀ = ਚੰਗੀ ਲੱਗਦੀ ਹੈ ॥੧੧॥

**ਹਉ ਕਿਆ ਗੁਣ ਤੇਰੇ ਆਖਾ; ਸੁਆਮੀ ॥**
**ਤੂ ਸਰਬ ਜੀਆ ਕਾ; ਅੰਤਰਜਾਮੀ ॥**

ਹੇ ਸੁਆਮੀ = ਮਾਲਕ ਵਾਹਿਗੁਰੂ ! ਹਉ = ਮੈਂ ਤੇਰੇ ਕਿਆ = ਕਿਹੜੇ ਕਿਹੜੇ ਗੁਣ ਆਖਾ = ਕਹਿਣਾ ਕਰਾਂ, ਭਾਵ ਤੇਰੇ ਬੇਅੰਤ ਗੁਣ ਹਨ।

ਤੂੰ ਸਰਬ = ਸਾਰਿਆਂ ਜੀਆ = ਜੀਵਾਂ ਕਾ = ਦਾ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰੇਰਕ ਹੈਂ।

**ਹਉ ਮਾਗਉ ਦਾਨੁ ਤੁਝੈ ਪਹਿ ਕਰਤੇ ; ਹਰਿ ਅਨਦਿਨੁ ਨਾਮੁ ਵਖਾਣੀ ਹੇ ॥੧੨॥**

ਹੇ ਕਰਤੇ = ਰਚਨਹਾਰ ਪ੍ਰਭੂ ! ਹਉ = ਮੈਂ ਤੁਝੈ = ਤੇਰੇ ਪਹਿ = ਪਾਸੋਂ ਇਹੋ ਹੀ ਦਾਨ ਮਾਗਉ = ਮੰਗਦਾ ਹਾਂ ਕਿ ਹੇ ਹਰਿ = ਹਰੀ ! ਮੈਂ ਅਨਦਿਨੁ = ਰਾਤ ਦਿਨ ਤੇਰਾ ਨਾਮ ਹੀ ਵਖਾਣੀ = ਕਥਨ ਕਰਦਾ ਰਹਾਂ ॥੧੨॥

## ਕਿਸ ਹੀ ਜੋਰੁ; ਅਹੰਕਾਰ ਬੋਲਣ ਕਾ ॥
## ਕਿਸ ਹੀ ਜੋਰੁ; ਦੀਬਾਨ ਮਾਇਆ ਕਾ ॥

ਕਿਸ ਹੀ = ਕਿਸੇ ਨੂੰ ਅਹੰਕਾਰ = ਅਭਿਮਾਨ ਨਾਲ ਬੋਲਣ ਕਾ = ਦਾ ਜੋਰੁ = ਬਲ ਹੈ।

ਕਿਸ ਹੀ = ਕਿਸੇ ਨੂੰ ਮਾਇਆ ਦੇ ਦੀਬਾਨ = ਆਸਰੇ ਕਾ = ਦਾ ਜੋਰੁ = ਬਲ ਹੈ **ਵਾ:** ਕਿਸੇ ਨੂੰ ਦੀਬਾਨ = ਸਭਾ, ਹਾਕਮ ਤੇ ਮਾਇਆ = ਬਿਭੂਤੀ ਦਾ ਬਲ ਹੈ।

## ਮੈ ਹਰਿ ਬਿਨੁ, ਟੇਕ ਧਰ ਅਵਰ ਨ ਕਾਈ;
## ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥੧੩॥

ਹੇ ਹਰਿ = ਪ੍ਰਭੂ ! ਮੈ = ਮੈਨੂੰ ਤੇਰੇ ਤੋਂ ਬਿਨੁ = ਬਗ਼ੈਰ ਸਰੀਰ ਕਰਕੇ ਕਾਈ = ਕੋਈ ਧਰ = ਆਸਰਾ ਅਤੇ ਮਨ ਕਰਕੇ ਕੋਈ ਅਵਰ = ਹੋਰ ਟੇਕ = ਓਟ ਨਹੀਂ ਹੈ, ਇਸ ਲਈ ਹੇ ਕਰਤੇ = ਰਚਨਹਾਰ ਪ੍ਰਭੂ ! ਤੂੰ ਮੈ = ਮੈਨੂੰ ਨਿਮਾਣੀ = ਮਾਣ ਤੋਂ ਹੀਣੀ ਨੂੰ ਆਪਣੀ ਸ਼ਰਨ ਵਿਚ ਰਾਖੁ = ਰੱਖ ਲੈਣਾ ਕਰ ॥੧੩॥

## ਨਿਮਾਣੇ ਮਾਣੁ ਕਰਹਿ; ਤੁਧੁ ਭਾਵੈ ॥ ਹੋਰ ਕੇਤੀ ਝਖਿ ਝਖਿ; ਆਵੈ ਜਾਵੈ ॥

ਹੇ ਪ੍ਰਭੂ ! ਜੇ ਤੁਧੁ = ਤੈਨੂੰ ਭਾਵੈ = ਭਾਅ ਜਾਵੇ ਤਾਂ ਤੂੰ ਨਿਮਾਣੇ = ਮਾਣ ਤੋਂ ਹੀਣਿਆਂ ਨੂੰ ਮਾਣੁ = ਸਤਿਕਾਰ ਦੇਣਾ, ਦਿਵਾਉਣਾ ਕਰਹਿ = ਕਰਦਾ ਹੈਂ।

ਹੋਰ ਕੇਤੀ = ਕਿਤਨੀ ਹੀ ਸ੍ਰਿਸ਼ਟੀ ਝਖਿ ਝਖਿ = ਖਪ ਖਪ ਕੇ **ਵਾ:** ਝੱਖਾਂ ਮਾਰ ਮਾਰ ਕੇ ਆਵੈ ਜਾਵੈ = ਆਉਂਦੀ ਜਾਂਦੀ ਰਹਿੰਦੀ ਹੈ।

## ਜਿਨ ਕਾ ਪਖੁ ਕਰਹਿ ਤੂ ਸੁਆਮੀ; ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥੧੪॥

ਹੇ ਸੁਆਮੀ = ਮਾਲਕ ਪ੍ਰਭੂ ! ਜਿਨ = ਜਿਨ੍ਹਾਂ ਪੁਰਖਾਂ ਕਾ = ਦਾ ਤੂੰ ਆਪ ਪੱਖ ਕਰਹਿ = ਕਰਦਾ ਹੈਂ, ਤਿਨ = ਉਨ੍ਹਾਂ ਕੀ = ਦੀ ਸ਼ੋਭਾ ਦੀ ਗੱਲ ਤੁਧੁ = ਤੂੰ ਸਾਰਿਆਂ ਤੋਂ ਊਪਰਿ = ਉੱਤੇ ਆਣੀ = ਲਿਆਉਣਾ ਕੀਤੀ ਹੈ ॥੧੪॥

## ਹਰਿ ਹਰਿ ਨਾਮੁ; ਜਿਨੀ ਸਦਾ ਧਿਆਇਆ ॥
## ਤਿਨੀ ਗੁਰਪਰਸਾਦਿ; ਪਰਮਪਦੁ ਪਾਇਆ ॥

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਜਿਨੀ = ਜਿਨ੍ਹਾਂ ਮਨੁੱਖਾਂ ਨੇ ਤੇਰੇ ਨਾਮ ਨੂੰ ਸਦਾ = ਹਮੇਸ਼ਾਂ ਹੀ ਧਿਆਇਆ = ਸਿਮਰਨਾ ਕੀਤਾ ਹੈ।

ਤਿਨੀ = ਉਨ੍ਹਾਂ ਨੇ ਗੁਰਾਂ ਦੀ ਕਿਰਪਾ ਕਰਕੇ ਪਰਮਪਦੁ = ਵੱਡੀ ਕੈਵਲ ਮੋਖ ਦੀ ਪਦਵੀ ਨੂੰ ਪਾਇਆ = ਪਾਉਣਾ ਕੀਤਾ ਹੈ।

## ਜਿਨਿ ਹਰਿ ਸੇਵਿਆ, ਤਿਨਿ ਸੁਖੁ ਪਾਇਆ; ਬਿਨੁ ਸੇਵਾ ਪਛੋਤਾਣੀ ਹੇ ॥੧੫॥

ਹੇ ਹਰਿ = ਪ੍ਰਭੂ ! ਜਿਨਿ = ਜਿਨ੍ਹਾਂ ਨੇ ਤੈਨੂੰ ਗੁਰਾਂ ਦੁਆਰਾ ਸੇਵਿਆ = ਸੇਵਨਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਤੇਰੇ ਸੁਖ ਸਰੂਪ ਨੂੰ ਪਾਇਆ = ਪਾ ਲਿਆ ਹੈ, ਤੇਰੀ ਸੇਵਾ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ ਸਾਰੀ ਦੁਨੀਆਂ ਪਛੋਤਾਣੀ = ਪਸ਼ਚਾਤਾਪ ਹੀ ਕਰਦੀ ਰਹਿੰਦੀ ਹੈ ॥੧੫॥

## ਤੂ ਸਭ ਮਹਿ ਵਰਤਹਿ; ਹਰਿ ਜਗੰਨਾਥੁ ॥
## ਸੋ ਹਰਿ ਜਪੈ; ਜਿਸੁ ਗੁਰ ਮਸਤਕਿ ਹਾਥੁ ॥

ਹੇ ਜਗੰਨਾਥੁ = ਜਗਤ ਦੇ ਮਾਲਕ ਹਰਿ = ਪਰਮੇਸ਼ਰ ! ਤੂੰ ਸਭ = ਸਾਰਿਆਂ ਜੀਵਾਂ ਮਹਿ = ਵਿਚ ਵਰਤਹਿ = ਵਰਤ ਰਿਹਾ ਹੈਂ।

ਹੇ ਹਰਿ = ਹਰੀ ! ਤੈਨੂੰ ਸੋ = ਉਹੋ ਹੀ ਜਪੈ = ਜਪਦਾ ਹੈ, ਜਿਸ ਦੇ ਮਸਤਕਿ = ਮੱਥੇ ਉੱਤੇ ਗੁਰੂ ਕਿਰਪਾ ਦਾ ਹਾਥੁ = ਹੱਥ ਰੱਖਦਾ ਹੈ।

## ਹਰਿ ਕੀ ਸਰਣਿ ਪਇਆ ਹਰਿ ਜਾਪੀ; ਜਨੁ ਨਾਨਕੁ ਦਾਸੁ ਦਸਾਣੀ ਹੇ ॥੧੬॥੨॥

ਹੇ ਹਰਿ = ਪ੍ਰਭੂ ! ਜੋ ਮਨੁੱਖ ਸਰੀਰ ਕਰਕੇ ਆਪ ਜੀ ਕੀ = ਦੀ ਸਰਣਿ = ਓਟ ਵਿਚ ਪਇਆ = ਪਿਆ ਹੈ ਅਤੇ ਬਾਣੀ ਕਰਕੇ ਤੇਰੇ ਹਰਿ ਨਾਮ ਨੂੰ ਜਾਪੀ = ਜਪਣਾ ਕਰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ ਉਨ੍ਹਾਂ ਦਾਸੁ = ਸੇਵਕਾਂ ਦਾ ਵੀ ਦਸਾਣੀ = ਸੇਵਕ ਹਾਂ **ਵਾ:** ਅਸੀਂ ਉਨ੍ਹਾਂ ਦਾਸਾਂ ਦੇ ਦਾਸ ਦਸਾਣੀ = ਦਸਾਉਂਦੇ, ਸਦਾਉਂਦੇ ਹਾਂ ॥੧੬॥੨॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਦੇ ਅੰਦਰ ਸੋਲਹੇ = ਸੋਲ੍ਹਾਂ ਸੋਲ੍ਹਾਂ ਪਦਾਂ, ਪਉੜੀਆਂ ਵਾਲੇ ਸ਼ਬਦਾਂ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪ੍ਰਭੂ ਦੇ ਗੁਣਾਂ ਦਾ ਨਿਰੂਪਣ ਕਥਨ ਕਰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕਲਾ ਉਪਾਇ; ਧਰੀ ਜਿਨਿ ਧਰਣਾ ॥ ਗਗਨੁ ਰਹਾਇਆ; ਹੁਕਮੇ ਚਰਣਾ ॥

ਜਿਨਿ = ਜਿਸ ਪਰਮੇਸ਼ਰ ਨੇ ਆਪਦੀ ਕਲਾ = ਸ਼ਕਤੀ, ਚੇਤਨ ਸੱਤਾ ਉਪਾਇ = ਪੈਦਾ ਕਰਕੇ ਧਰਣਾ = ਧਰਤੀ ਆਪਦੇ ਆਸਰੇ ਧਰੀ = ਰੱਖਣਾ ਕੀਤੀ ਹੈ।

ਫੇਰ ਆਪਦੇ ਹੁਕਮੇ = ਹੁਕਮ ਰੂਪੀ ਚਰਨਾਂ ਦਾ ਆਸਰਾ ਦੇ ਕੇ ਗਗਨੁ = ਅਕਾਸ਼ ਨੂੰ ਰਹਾਇਆ = ਰੱਖਣਾ ਕੀਤਾ ਹੈ।

## ਅਗਨਿ ਉਪਾਇ ਈਧਨ ਮਹਿ ਬਾਧੀ; ਸੋ ਪ੍ਰਭੁ ਰਾਖੈ ਭਾਈ ਹੇ ॥੧॥

ਅਗਨਿ = ਅੱਗ ਉਪਾਇ = ਪੈਦਾ ਕਰਕੇ ਆਪਣੇ ਹੁਕਮ ਨਾਲ ਈਧਨ = ਬਾਲਣ (ਲੱਕੜਾਂ) ਦੇ ਮਹਿ = ਵਿਚ ਬਾਧੀ = ਬੰਨ੍ਹੀ ਹੋਈ ਹੈ, ਹੇ ਭਾਈ ! ਸੋ = ਉਹ ਪ੍ਰਭੂ ਤੇਰੇ ਤਾਈਂ ਵੀ ਰਾਖੈ = ਰੱਖਣਾ ਕਰੇਗਾ ॥੧॥

## ਜੀਅ ਜੰਤ ਕਉ; ਰਿਜਕੁ ਸੰਬਾਹੇ ॥ ਕਰਣ ਕਾਰਣ; ਸਮਰਥ ਆਪਾਹੇ ॥

ਉਹ ਪ੍ਰਭੂ ਸਾਰੇ ਅਸਥੂਲ ਜੀਅ = ਜੀਵਾਂ ਤੇ ਸੂਖਮ ਜੰਤ = ਜੀਵਾਂ ਕਉ = ਨੂੰ ਉਨ੍ਹਾਂ ਦੀ ਪ੍ਰਾਲਬਧ ਅਨੁਸਾਰ ਰਿਜਕੁ = ਰੋਜ਼ੀ ਸੰਬਾਹੇ = ਅਪੜਾਉਂਦਾ ਹੈ।

ਉਹ ਸਮਰਥ = ਸਰਬ ਸ਼ਕਤੀਵਾਨ ਪਰਮੇਸ਼ਰ ਆਪਾਹੇ = ਮਾਇਆ ਦੀ ਪਾਹ (ਹੰਗਤਾ) ਤੋਂ ਰਹਿਤ, ਨਿਰਲੇਪ ਹੈ **ਵਾ:** ਆਪਾਹੇ = ਆਪੇ ਆਪ ਹੀ ਸਾਰੇ ਕਰਣ ਕਾਰਣ = ਕਾਰਜਾਂ ਦੇ ਕਰਨ ਕਰਾਉਣ ਵਾਲਾ ਹੈ।

## ਖਿਨ ਮਹਿ ਥਾਪਿ ਉਥਾਪਨਹਾਰਾ; ਸੋਈ ਤੇਰਾ ਸਹਾਈ ਹੇ ॥੨॥

ਹੇ ਭਾਈ! ਉਹ ਪ੍ਰਭੂ ਇਕ ਖਿਨ = ਛਿਨ ਭਰ ਸਮੇਂ ਮਹਿ = ਵਿਚ ਹੀ ਸ੍ਰਿਸ਼ਟੀ ਨੂੰ ਥਾਪਿ = ਇਸਥਿਤ ਕਰਕੇ ਉਥਾਪਨਹਾਰਾ = ਪੁੱਟਣ ਵਾਲਾ ਹੈ **ਵਾ:** ਗੁਰਮੁਖਾਂ ਦੇ ਹਿਰਦੇ ਵਿਚ ਇਕ ਖਿਨ ਕਾਲ ਵਿਚ ਹੀ ਆਸੁਰੀ ਸੰਪਦਾ ਨੂੰ ਪੁੱਟ ਕੇ ਦੈਵੀ ਸੰਪਦਾ ਨੂੰ ਇਸਥਿਤ ਕਰਨ ਵਾਲਾ ਹੈ, ਸੋਈ = ਉਹੀ ਪ੍ਰਭੂ ਤੇਰਾ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਕ ਹੈ ॥੨॥

## ਮਾਤ ਗਰਭ ਮਹਿ; ਜਿਨਿ ਪ੍ਰਤਿਪਾਲਿਆ ॥
## ਸਾਸਿ ਗ੍ਰਾਸਿ; ਹੋਇ ਸੰਗਿ ਸਮਾਲਿਆ ॥

ਮਾਤਾ ਦੇ ਗਰਭ = ਪੇਟ ਮਹਿ = ਵਿਚ ਜਿਨਿ = ਜਿਸ ਪਰਮੇਸ਼ਰ ਨੇ ਤੇਰੇ ਪ੍ਰਤਿਪਾਲਿਆ (ਪ੍ਰਤਿ + ਪਾਲਿਆ) ਪ੍ਰਤਿ = ਤਾਈਂ ਪਾਲਿਆ = ਪਾਲਣਾ ਕੀਤਾ ਹੈ।

ਸਾਸਿ = ਸਾਹ ਦੇ ਲੈਂਦਿਆਂ ਅਤੇ ਗ੍ਰਾਸਿ = ਗ੍ਰਾਹੀ ਖਾਂਦਿਆਂ **ਵਾ:** ਆਉਂਦੇ ਜਾਂਦੇ ਸ੍ਵਾਸਾਂ ਦੇ ਸੰਗਿ = ਨਾਲ ਹੋਇ = ਹੋ ਕੇ ਤੈਨੂੰ ਸਮਾਲਿਆ = ਸੰਭਾਲਣਾ ਕੀਤਾ ਹੈ।

## ਸਦਾ ਸਦਾ ਜਪੀਐ ਸੋ ਪ੍ਰੀਤਮੁ; ਵਡੀ ਜਿਸੁ ਵਡਿਆਈ ਹੇ ॥੩॥

ਇਸ ਕਰਕੇ ਸੋ = ਉਸ ਪ੍ਰੀਤਮੁ = ਪਿਆਰੇ ਪਰਮੇਸ਼ਰ ਨੂੰ ਸਦਾ ਸਦਾ = ਹਮੇਸ਼ਾਂ-ਹਮੇਸ਼ਾਂ ਹੀ ਜਪੀਐ = ਜਪਣਾ ਕਰੀਏ, ਜਿਸ ਪ੍ਰਭੂ ਦੀ ਵੱਡੀ ਵਡਿਆਈ ਹੈ ॥੩॥

## ਸੁਲਤਾਨ ਖਾਨ; ਕਰੇ ਖਿਨ ਕੀਰੇ ॥ ਗਰੀਬ ਨਿਵਾਜਿ; ਕਰੇ ਪ੍ਰਭੁ ਮੀਰੇ ॥

ਉਹ ਪ੍ਰਭੂ ਸੁਲਤਾਨ = ਚੱਕਰਵਰਤੀ ਪਾਤਿਸ਼ਾਹਾਂ ਅਤੇ ਖਾਨ = ਅਮੀਰ, ਪਠਾਣਾਂ ਦੇ ਸਰਦਾਰਾਂ ਨੂੰ ਇਕ ਖਿਨ ਵਿਚ ਹੀ ਕੀਰੇ = ਕੀੜੇ (ਕੰਗਾਲ) ਕਰੇ = ਕਰ ਦੇਂਦਾ ਹੈ, ਅਤੇ :

ਗਰੀਬ = ਦੀਨਾਂ ਨੂੰ ਨਿਵਾਜਿ = ਵਡਿਆ ਕੇ ਉਹ ਪ੍ਰਭੁ = ਪ੍ਰਭੂ ਮੀਰੇ = ਪਾਤਸ਼ਾਹ ਕਰੇ = ਕਰ ਦੇਂਦਾ ਹੈ।

ਜਿਵੇਂ ਮਹਿਰਾਜ ਵਿਖੇ ਕਾਲੇ ਨੇ ਆਪਣੇ ਭਤੀਜਿਆਂ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸ਼ਰਨ ਵਿਚ ਲਿਆਂਦਾ, ਉਨ੍ਹਾਂ ਨੇ ਆਪਣੇ ਪੇਟ ਉਪਰ ਹੱਥ ਮਾਰੇ, ਗੁਰੂ ਜੀ ਨੇ ਹੱਸ ਕੇ ਕਿਹਾ ਕਿ ਕਾਲਿਆ! ਇਹ ਕੀ ਕਹਿੰਦੇ ਹਨ ? ਤਦੋਂ ਕਾਲੇ ਨੇ ਕਿਹਾ ਕਿ ਗੁਰੂ ਜੀ! ਇਨ੍ਹਾਂ ਦਾ ਪਿਤਾ ਗੁਜ਼ਰ ਚੁੱਕਾ ਹੈ, ਇਹ ਪੇਟ ਉਪਰ ਹੱਥ ਮਾਰ ਕੇ ਦੱਸਦੇ ਹਨ ਕਿ ਅਸੀਂ ਭੁੱਖੇ ਹਾਂ, ਤਦੋਂ ਗੁਰੂ ਜੀ ਨੇ ਕਿਹਾ ਕਿ ਜਿਸਦਾ ਚੋਗਾ ਉਪਰ ਨੂੰ ਚੁੱਕਿਆ ਹੋਇਆ ਹੈ, ਇਸਦੇ ਘੋੜੇ ਜਮਨਾ ਤਕ ਪਾਣੀ ਪੀਣਗੇ, ਉਹ ਪਟਿਆਲੇ ਵਾਲੇ ਰਾਜੇ ਹੋਏ ਅਤੇ ਦੂਸਰਿਆਂ ਨੂੰ (ਸਰਦਾਰੀਆਂ) ਵਾਲੇ ਖ਼ਿਤਾਬ ਦਿੱਤੇ, ਜੋ ਸੰਗਰੂਰ ਤੇ ਨਾਭੇ ਵਾਲੇ ਹੋਏ, ਪਟਿਆਲੇ ਵਾਲੇ ਬਾਬਾ ਫੂਲ ਦੀ ਵੰਸ਼ ਅਤੇ ਨਾਭੇ, ਸੰਗਰੂਰ ਵਾਲੇ ਸੰਦਲੀ ਦੀ ਵੰਸ਼ ਹੋਏ।

## ਗਰਬ ਨਿਵਾਰਣ, ਸਰਬ ਸਧਾਰਣ;
## ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥

ਉਹ ਪ੍ਰਭੂ ਹੰਕਾਰੀਆਂ ਦਾ ਗਰਬ = ਹੰਕਾਰ ਨਿਵਾਰਣ = ਮੇਟਣ ਵਾਲਾ ਹੈ, ਸਰਬ = ਸਾਰਿਆਂ ਨੂੰ ਸਧਾਰਣ = ਸਹਿਤ ਆਸਰੇ ਦੇ ਕਰਨ ਵਾਲਾ ਹੈ, ਉਸਦੀ ਸਮੱਗਰ ਮਹਿਮਾ ਕਰਨ ਰੂਪੀ ਕੀਮਤਿ ਕਹੀ = ਕਥਨ ਨਹੀਂ ਕੀਤੀ ਜਾਂਦੀ ਹੈ ॥੪॥

**ਸੋ ਪਤਿਵੰਤਾ; ਸੋ ਧਨਵੰਤਾ ॥ ਜਿਸੁ ਮਨਿ ਵਸਿਆ; ਹਰਿ ਭਗਵੰਤਾ ॥**

ਹੇ ਭਾਈ ! ਸੋ = ਉਹ ਪੁਰਖ ਵਿਕਾਰਾਂ ਤੋਂ ਰਹਿਤ ਪਤਿਵੰਤਾ = ਇੱਜ਼ਤ ਵਾਲਾ ਹੈ ਅਤੇ ਸੋ = ਉਹੋ ਹੀ ਅਸਲ ਧਨਵੰਤਾ = ਧਨ ਵਾਲਾ ਹੈ।

ਜਿਸ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਭਗਵੰਤਾ = ਭਗਵੰਤ ਵੱਸਿਆ ਹੋਇਆ ਹੈ।

**ਮਾਤ ਪਿਤਾ ਸੁਤ ਬੰਧਪ ਭਾਈ; ਜਿਨਿ ਇਹ ਸ੍ਰਿਸਟਿ ਉਪਾਈ ਹੇ ॥੫॥**

ਜਿਨਿ = ਜਿਸ ਪ੍ਰਭੂ ਨੇ ਇਹ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਉਸ ਹਰੀ ਨੇ ਮਾਤ = ਮਾਂ, ਪਿਤਾ = ਬਾਪ, ਸੁਤ = ਪੁੱਤਰ, ਬੰਧਪ = ਸੰਬੰਧੀ ਅਤੇ ਭਾਈ = ਭਰਾ ਆਦਿ ਰਿਸ਼ਤੇਦਾਰੀਆਂ ਬਣਾਈਆਂ ਹਨ **ਵਾ:** ਖਿਮਾ ਰੂਪੀ ਮਾਤਾ, ਸੰਤੋਖ ਰੂਪੀ ਪਿਤਾ, ਗਿਆਨ ਰੂਪੀ ਪੁੱਤਰ, ਵੈਰਾਗ-ਬਿਬੇਕ ਰੂਪੀ ਸੰਬੰਧੀ ਅਤੇ ਸ੍ਰਵਣ-ਮੰਨਣ ਰੂਪੀ ਭਰਾ ਆਦਿ ਸ਼ੁੱਭ ਗੁਣ ਪੈਦਾ ਕੀਤੇ ਹਨ ॥੫॥

**ਪ੍ਰਭ ਆਏ ਸਰਣਾ; ਭਉ ਨਹੀ ਕਰਣਾ ॥ ਸਾਧ ਸੰਗਤਿ; ਨਿਹਚਉ ਹੈ ਤਰਣਾ ॥**

ਜੋ ਪੁਰਖ ਪ੍ਰਭ = ਪਰਮੇਸ਼ਰ ਦੀ ਸਰਣਾ = ਓਟ ਵਿਚ ਆਏ ਹਨ, ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਭਉ = ਡਰ ਧਾਰਨ ਨਹੀਂ ਕਰਨਾ ਪੈਂਦਾ, ਭਾਵ ਉਨ੍ਹਾਂ ਨੂੰ ਕੋਈ ਡਰ ਨਹੀਂ ਰਹਿੰਦਾ।

ਕਿਉਂਕਿ ਸਾਧਸੰਗਤ ਵਿਚ ਨਿਹਚਉ = ਨਿਸਚੇ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰਨਾ ਹੁੰਦਾ ਹੈ।

**ਮਨ ਬਚ ਕਰਮ ਅਰਾਧੇ ਕਰਤਾ; ਤਿਸੁ ਨਾਹੀ ਕਦੇ ਸਜਾਈ ਹੇ ॥੬॥**

ਜੋ ਪੁਰਖ ਮਨ = ਹਿਰਦੇ, ਬਚ = ਬਚਨਾਂ ਅਤੇ ਕਰਮ = ਕਰਮਾਂ, ਸਰੀਰ ਕਰਕੇ ਕਰਤਾ = ਰਚਨਹਾਰ ਪ੍ਰਭੂ ਨੂੰ ਅਰਾਧੇ = ਸਿਮਰਨਾ ਕਰਦਾ ਹੈ, ਤਿਸੁ = ਉਸ ਨੂੰ ਕਦੇ = ਕਦਾਚਿਤ ਵੀ ਜਮਾਂ ਦੀ ਸਜਾਈ = ਸਜ਼ਾ ਨਹੀਂ ਮਿਲਦੀ ਹੈ **ਵਾ:** ਕਾਮ ਕ੍ਰੋਧ ਆਦਿ ਵਿਕਾਰ ਸਜ਼ਾ ਨਹੀਂ ਦੇਂਦੇ ਭਾਵ ਆਪਣੇ ਅਧੀਨ ਨਹੀਂ ਕਰਦੇ ਹਨ ॥੬॥

**ਗੁਣ ਨਿਧਾਨ; ਮਨ ਤਨ ਮਹਿ ਰਵਿਆ ॥**
**ਜਨਮ ਮਰਣ ਕੀ; ਜੋਨਿ ਨ ਭਵਿਆ ॥**

ਜਿਸ ਪੁਰਖ ਨੇ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪਰਮੇਸ਼ਰ ਦੇ ਨਾਮ ਨੂੰ ਆਪਣੇ ਮਨ = ਹਿਰਦੇ ਤੇ ਤਨ = ਸਰੀਰ ਮਹਿ = ਵਿਚ ਰਵਿਆ = ਉਚਾਰਨ ਕੀਤਾ ਹੈ।

ਉਹ ਪੁਰਖ ਜੰਮਣ-ਮਰਣ ਕੀ = ਦੀਆਂ ਜੋਨਿ = ਜੂਨਾਂ ਵਿਚ ਭਵਿਆ = ਭਟਕਦਾ ਨਹੀਂ ਹੈ।

**ਦੂਖ ਬਿਨਾਸ ਕੀਆ ਸੁਖਿ ਡੇਰਾ; ਜਾ ਤ੍ਰਿਪਤਿ ਰਹੇ ਆਘਾਈ ਹੇ ॥੭॥**

ਪ੍ਰਭੂ ਨੇ ਉਸ ਦੇ ਜੰਮਣ ਮਰਣ ਦਾ ਦੂਖ = ਕਸ਼ਟ ਬਿਨਾਸ = ਨਾਸ਼ ਕੀਆ = ਕਰ ਦਿੱਤਾ ਹੈ ਅਤੇ ਸੁੱਖਾਂ ਵਿਚ ਡੇਰਾ = ਅਸਥਾਨ ਬਣਾ ਦਿੱਤਾ ਹੈ, ਜਾ = ਜਦੋਂ ਕੋਈ ਆਤਮ ਤ੍ਰਿਪਤਿ = ਤ੍ਰਿਪਤੀ ਕਰਕੇ ਆਘਾਈ = ਰੱਜਿਆ ਰਹਿੰਦਾ ਹੈ **ਵਾ:** ਜਿਹੜੇ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋਏ ਰਹਿੰਦੇ ਹਨ ਅਤੇ ਪ੍ਰਲੋਕ ਦੇ ਦਿੱਬ ਭੋਗਾਂ ਦੀ ਇੱਛਾ ਤੋਂ ਵੀ ਰੱਜੇ ਰਹਿੰਦੇ ਹਨ ॥੭॥

**ਮੀਤੁ ਹਮਾਰਾ; ਸੋਈ ਸੁਆਮੀ ॥ ਥਾਨ ਥਨੰਤਰਿ; ਅੰਤਰਜਾਮੀ ॥**

ਹੇ ਭਾਈ ! ਸੋਈ = ਉਹ ਸੁਆਮੀ = ਮਾਲਕ ਪ੍ਰਭੂ ਹੀ ਹਮਾਰਾ = ਸਾਡਾ ਮੀਤੁ = ਮਿੱਤਰ ਹੈ।

ਉਹ ਸਭ ਥਾਨ = ਥਾਵਾਂ ਅਤੇ ਥਨੰਤਰਿ = ਥਾਵਾਂ ਦੇ ਅੰਦਰ ਰਹਿਣ ਵਾਲੇ ਜੀਵਾਂ ਆਦਿ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ।

[ਅੰਗ ੧੦੭੨]

## ਸਿਮਰਿ ਸਿਮਰਿ ਪੂਰਨ ਪਰਮੇਸੁਰ; ਚਿੰਤਾ ਗਣਤ ਮਿਟਾਈ ਹੇ ॥੮॥

ਗੁਰਮੁਖਾਂ ਨੇ ਪੂਰਨ = ਪਰੀਪੂਰਨ ਪਰਮੇਸੁਰ = ਪਰਮਾਤਮਾ ਨੂੰ ਸਿਮਰਿ ਸਿਮਰਿ = ਯਾਦ ਕਰ ਕਰ ਕੇ ਚਿੰਤਾ = ਸੋਚ, ਫ਼ਿਕਰਾਂ ਦੀ ਗਣਤ = ਗਿਣਤੀ ਮਿਟਾਈ = ਮੇਟ ਲਈ ਹੈ ॥੮॥

## ਹਰਿ ਕਾ ਨਾਮੁ; ਕੋਟਿ ਲਖ ਬਾਹਾ ॥ ਹਰਿ ਜਸੁ ਕੀਰਤਨੁ; ਸੰਗਿ ਧਨੁ ਤਾਹਾ ॥

ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਕੋਟਿ = ਕ੍ਰੋੜਾਂ ਲੱਖਾਂ ਬਾਹਾ = ਭੁਜਾਂ ਦੀ ਨਿਆਈਂ ਬਲ ਵਾਲਾ ਹੈ **ਵਾ:** ਪ੍ਰਭੂ ਦਾ ਨਾਮ ਕੋਟਿ = ਕਿਲ੍ਹੇ ਦੀ ਨਿਆਈਂ ਰੱਖਿਆ ਕਰਨ ਵਾਲਾ ਹੈ ਅਤੇ ਸ੍ਰਵਣ, ਮੰਨਣ ਰੂਪੀ ਲੱਖਾਂ ਹੀ ਬਾਹਾ = ਅਸਵਾਰੀਆਂ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

ਹਰਿ = ਹਰੀ ਦਾ ਜੱਸ ਤੇ ਕੀਰਤਨ ਤਾਹਾ = ਉਥੇ ਪ੍ਰਲੋਕ ਵਿਚ ਸੰਗਿ = ਸਾਥ ਦੇਣ ਵਾਲਾ ਧਨ ਹੈ।

## ਗਿਆਨ ਖੜਗੁ ਕਰਿ ਕਿਰਪਾ ਦੀਨਾ; ਦੂਤ ਮਾਰੇ ਕਰਿ ਧਾਈ ਹੇ ॥੯॥

ਜਿਨ੍ਹਾਂ ਉਪਰ ਸਤਿਗੁਰਾਂ ਨੇ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਗਿਆਨ ਰੂਪੀ ਖੜਗ = ਕਿਰਪਾਨ, ਖੰਡਾ ਦੀਨਾ = ਦੇਣਾ ਕੀਤਾ ਹੈ, ਉਨ੍ਹਾਂ ਨੇ ਧਾਈ = ਦੌੜ ਕਰਿ = ਕਰਕੇ, ਭਾਵ ਉੱਦਮ ਕਰਕੇ ਕਾਮ ਕ੍ਰੋਧ ਆਦਿ ਦੂਤ = ਵੈਰੀ ਮਾਰੇ = ਮਾਰਨਾ ਕੀਤੇ ਹਨ, ਅਰਥਾਤ ਜਿਵੇਂ ਕੋਈ ਮੋਰਚਾ ਅੜਿਆ ਹੋਵੇ ਤਾਂ ਉਥੇ ਸਾਰੀ ਫ਼ੌਜ ਇਕੱਠੀ ਹੋ ਕੇ ਧਾਵਾ ਬੋਲਦੀ ਹੈ, ਏਸੇ ਪ੍ਰਕਾਰ ਜੋ ਸੰਗਤ ਵਿਚ ਮਿਲ ਕੇ ਕੀਰਤਨ ਕਰਨਾ ਹੈ, ਇਹ ਧਾਵਾ ਬੋਲਣਾ ਹੈ, ਜਿਸ ਕਰਕੇ ਕਾਮ ਆਦਿਕ ਦੂਤਾਂ ਨੂੰ ਮਾਰ ਲਈਦਾ ਹੈ ॥੯॥

## ਹਰਿ ਕਾ ਜਾਪੁ; ਜਪਹੁ ਜਪੁ ਜਪਨੇ ॥ ਜੀਤਿ ਆਵਹੁ; ਵਸਹੁ ਘਰਿ ਅਪਨੇ ॥

ਹੇ ਭਾਈ! ਜੋ ਹਰਿ = ਪਰਮੇਸ਼ਰ ਕਾ = ਦਾ ਜਾਪ ਹੈ, ਉਸਨੂੰ ਜਪਣੇ ਵਾਲੇ ਸੰਤ ਜਨਾਂ ਨਾਲ ਮਿਲ ਕੇ ਜਪਣੇ ਯੋਗ ਹੋ ਕੇ ਜਪਹੁ = ਜਪਣਾ ਕਰੋ **ਵਾ:** ਜਪਣੇ ਜੋਗ ਪਰਮੇਸ਼ਰ ਦੇ ਜਾਪ ਨੂੰ ਗੁਰਮਤਿ ਦੁਆਰਾ ਜਪ ਕੇ ਪਾਪਾਂ ਨੂੰ ਜਪਤ ਕਰੋ।

ਇਸ ਪ੍ਰਕਾਰ ਤੁਸੀਂ ਵਿਕਾਰਾਂ ਨੂੰ ਜੀਤਿ = ਜਿੱਤ ਕੇ ਆਵਹੁ = ਆਉਣਾ ਕਰੋ ਅਤੇ ਅਪਨੇ = ਆਪ ਦੇ ਸਰੂਪ ਰੂਪੀ ਘਰ ਵਿਚ ਵਸਹੁ = ਵੱਸਣਾ ਕਰੋ।

## ਲਖ ਚਉਰਾਸੀਹ ਨਰਕ ਨ ਦੇਖਹੁ; ਰਸਕਿ ਰਸਕਿ ਗੁਣ ਗਾਈ ਹੇ ॥੧੦॥

ਹੇ ਭਾਈ! ਫੇਰ ਤੁਸੀਂ ਚੌਰਾਸੀ ਲੱਖ ਜੂਨਾਂ ਦੇ ਨਰਕ ਨਹੀਂ ਦੇਖਹੁ = ਵੇਖਣਾ ਕਰੋਗੇ।

ਇਸ ਲਈ ਰਸਕਿ = ਪ੍ਰੇਮੀ ਹੋ ਕੇ ਅਤੇ ਰਸਕਿ = ਰਸ ਵਿਚ ਭਿੱਜ ਕੇ **ਵਾ:** ਰਸੀਏ ਸਤਿਗੁਰਾਂ ਨਾਲ ਮਿਲ ਕੇ ਚਿੱਤ ਨੂੰ ਰਸਾ ਕੇ ਪ੍ਰਭੂ ਦੇ ਗੁਣ ਗਾਈ = ਗਾਉਣਾ ਕਰੋ ॥੧੦॥

## ਖੰਡ ਬ੍ਰਹਮੰਡ; ਉਧਾਰਣਹਾਰਾ ॥ ਊਚ ਅਥਾਹ; ਅਗੰਮ ਅਪਾਰਾ ॥

ਉਹ ਪ੍ਰਭੂ ਖੰਡਾਂ ਬ੍ਰਹਮੰਡਾਂ ਦੇ ਜੀਵਾਂ ਨੂੰ ਉਧਾਰਣਹਾਰਾ = ਉਧਾਰਨ ਵਾਲਾ ਹੈ।

ਬ੍ਰਹਮਾਦਿਕਾਂ ਤੋਂ ਵੀ ਊਚ = ਉੱਚਾ, ਸ਼ਕਤੀ ਬਿਰਤੀ ਕਰਕੇ ਅਥਾਹ = ਥਾਹ ਪਾਉਣ ਤੋਂ ਰਹਿਤ, ਮਨ

ਦੇ ਸੰਕਲਪਾਂ-ਵਿਕਲਪਾਂ ਦੀ ਅਗੰਮ = ਗੰਮਤਾ ਤੋਂ ਰਹਿਤ ਅਤੇ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ; ਸੋ ਜਨੁ ਤਿਸਹਿ ਧਿਆਈ ਹੇ ॥੧੧॥

ਜਿਸ ਨੋ = ਤਾਈਂ ਪ੍ਰਭੁ = ਪਰਮੇਸ਼ਰ ਅਪਨੀ = ਆਪ ਦੀ ਕ੍ਰਿਪਾ = ਮਿਹਰ ਕਰੇ = ਕਰਦਾ ਹੈ, ਸੋ = ਉਹ ਜਨ = ਪੁਰਖ ਤਿਸਹਿ = ਉਸ ਪ੍ਰਭੂ ਨੂੰ ਧਿਆਈ = ਸਿਮਰਨਾ ਕਰਦਾ ਹੈ ॥੧੧॥

## ਬੰਧਨ ਤੋੜਿ; ਲੀਏ ਪ੍ਰਭਿ ਮੋਲੇ ॥ ਕਰਿ ਕਿਰਪਾ; ਕੀਨੇ ਘਰ ਗੋਲੇ ॥

ਪਰਮੇਸ਼ਰ ਨੇ ਸਾਡੇ ਜਨਾਂ ਦੇ ਕਰਤਾ ਭੋਗਤਾ ਆਦਿ ਦੇ ਬੰਧਨ = ਜੰਜਾਲ ਤੋੜ ਕੇ ਸਾਨੂੰ ਮੋਲੇ = ਮੁੱਲ ਖ਼ਰੀਦ ਲੀਏ = ਲੈਣਾ ਕੀਤਾ ਹੈ।

ਉਸ ਪ੍ਰਭੂ ਨੇ ਆਪ ਦੀ ਕਿਰਪਾ = ਮਿਹਰ ਕਰਿ = ਕਰਕੇ ਆਪਣੇ ਘਰ ਦੇ ਗੋਲੇ = ਦਾਸ ਬਣਾਉਣਾ ਕੀਨੇ = ਕੀਤਾ ਹੈ।

## ਅਨਹਦ ਰੁਣ ਝੁਣਕਾਰੁ ਸਹਜ ਧੁਨਿ; ਸਾਚੀ ਕਾਰ ਕਮਾਈ ਹੇ ॥੧੨॥

ਜਦੋਂ ਅਸੀਂ ਗੁਰਾਂ ਦੁਆਰਾ ਉਸ ਪ੍ਰਭੂ ਦੀ ਸਾਚੀ = ਸੱਚੀ ਭਗਤੀ ਰੂਪੀ ਕਾਰ ਕਮਾਈ = ਕਮਾਉਣਾ ਕੀਤੀ, ਤਦੋਂ ਹਿਰਦੇ ਅੰਦਰ ਅਨਹਦ = ਹੱਦ ਤੋਂ ਰਹਿਤ ਇਕ ਰਸ ਸਹਜ = ਸ਼ਾਂਤੀ ਵਾਲੀ ਧੁਨਿ = ਧੁਨੀ ਦੀ ਰੁਣ = ਸੁੰਦਰ ਝੁਣਕਾਰੁ = ਛਣਕਾਰ ਵੱਜਣ ਲੱਗ ਪਈ **ਵਾ:** ਹੱਦ ਤੋਂ ਰਹਿਤ ਇਕ ਰਸ ਰਹਿਣ ਵਾਲੇ ਬ੍ਰਹਮ ਦੇ ਅੰਮ੍ਰਿਤ ਨਾਮ ਦੀ ਸੁੰਦਰ ਝੁਣਕਾਰ ਪੈ ਰਹੀ ਹੈ, ਜੋ ਸਹਜ = ਸ਼ਾਂਤੀ ਦੀ ਧੁਨੀ ਦੇਣ ਵਾਲੀ ਹੈ ॥੧੨॥

## ਮਨਿ ਪਰਤੀਤਿ ਬਨੀ; ਪ੍ਰਭ ਤੇਰੀ ॥ ਬਿਨਸਿ ਗਈ; ਹਉਮੈ ਮਤਿ ਮੇਰੀ ॥

ਹੇ ਪ੍ਰਭ = ਪਰਮੇਸ਼ਰ ! ਜਦੋਂ ਤੇਰੀ ਪਰਤੀਤਿ = ਪ੍ਰਤੀਤੀ ਮੇਰੇ ਮਨ ਵਿਚ ਬਣੀ।

ਤਦੋਂ ਮੇਰੀ ਹਉਮੈ = ਹੰਗਤਾ-ਮਮਤਾ ਵਾਲੀ ਮਤਿ = ਬੁੱਧ ਸਾਰੀ ਬਿਨਸਿ = ਨਾਸ਼ ਹੋ ਗਈ ਹੈ।

## ਅੰਗੀਕਾਰੁ ਕੀਆ ਪ੍ਰਭਿ ਅਪਨੈ; ਜਗ ਮਹਿ ਸੋਭ ਸੁਹਾਈ ਹੇ ॥੧੩॥

ਅਪਨੈ = ਆਪ ਦੇ ਪ੍ਰਭਿ = ਪਰਮੇਸ਼ਰ ਨੇ ਸਾਡਾ ਅੰਗੀਕਾਰੁ = ਪੱਖ ਕੀਆ = ਕੀਤਾ ਹੈ।

ਇਸ ਕਰਕੇ ਜਗ = ਸੰਸਾਰ ਮਹਿ = ਵਿਚ ਭਗਤੀ ਦੀ ਸ਼ੋਭਾ ਕਰਕੇ ਸਾਡੀ ਬਿਰਤੀ ਸੁਹਾਈ = ਸ਼ੋਭਨੀਕ ਹੋਈ ਹੈ ॥੧੩॥

## ਜੈ ਜੈ ਕਾਰੁ; ਜਪਹੁ ਜਗਦੀਸੈ ॥ ਬਲਿ ਬਲਿ ਜਾਈ; ਪ੍ਰਭ ਅਪੁਨੇ ਈਸੈ ॥

ਹੇ ਭਾਈ ! ਜੈ ਜੈਕਾਰ ਕਰਕੇ ਜਗਦੀਸੈ = ਸੰਸਾਰ ਦੇ ਈਸ਼ਵਰ ਨੂੰ ਜਪਹੁ = ਜਪਣਾ ਕਰੋ।

ਮੈਂ ਉਸ ਅਪੁਨੇ = ਆਪ ਦੇ ਈਸੈ = ਈਸ਼ਵਰ ਪ੍ਰਭ = ਪਰਮੇਸ਼ਰ ਤੋਂ ਮਨ, ਬਾਣੀ ਤੇ ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ।

## ਤਿਸੁ ਬਿਨੁ ਦੂਜਾ ਅਵਰੁ ਨ ਦੀਸੈ; ਏਕਾ ਜਗਤਿ ਸਬਾਈ ਹੇ ॥੧੪॥

ਤਿਸੁ = ਉਸ ਪ੍ਰਭੂ ਤੋਂ ਬਿਨੁ = ਬਗ਼ੈਰ ਸਾਨੂੰ ਅਵਰੁ = ਹੋਰ ਕੋਈ ਦੂਜਾ = ਦੂਸਰਾ ਉਸ ਵਰਗਾ ਨਹੀਂ ਦੀਸੈ = ਦਿਸਦਾ, ਏਕਾ = ਇਕ ਉਸ ਦੀ ਹੀ ਚੇਤਨ ਸੱਤਾ ਰੂਪੀ ਜੋਤ ਸਬਾਈ = ਸਾਰੇ ਜਗਤਿ = ਸੰਸਾਰ ਵਿਚ ਆਈ ਹੋਈ ਹੈ ॥੧੪॥

## ਸਤਿ ਸਤਿ; ਸਤਿ ਪ੍ਰਭੁ ਜਾਤਾ ॥ ਗੁਰਪਰਸਾਦਿ; ਸਦਾ ਮਨੁ ਰਾਤਾ ॥

ਉਹ ਪ੍ਰਭੂ ਸਤਿ = ਸੱਚ ਸਰੂਪ ਪਿੱਛੇ ਸੀ, ਸਤਿ = ਸੱਚ ਸਰੂਪ ਹੁਣ ਹੈ ਅਤੇ ਅੱਗੇ ਨੂੰ ਉਸ ਪ੍ਰਭੂ ਨੂੰ ਅਸੀਂ ਸਤਿ = ਸੱਚਾ ਕਰਕੇ ਜਾਤਾ = ਜਾਨਣਾ ਕੀਤਾ ਹੈ **ਅਥਵਾ** ਸਤ ਸਰੂਪ ਸਤਿਗੁਰਾਂ ਨਾਲ ਮਿਲ ਕੇ, ਉਨ੍ਹਾਂ ਦੇ ਸਤਿਨਾਮ ਦਾ ਜਾਪ ਕਰਕੇ ਉਸ ਪ੍ਰਭੂ ਨੂੰ ਸਤ ਸਰੂਪ ਕਰਕੇ ਜਾਨਣਾ ਕੀਤਾ ਹੈ।

ਗੁਰਾਂ ਦੀ ਪਰਸਾਦਿ = ਕਿਰਪਾ ਕਰਕੇ ਸਦਾ = ਹਮੇਸ਼ਾ ਉਸ ਵਿਚ ਸਾਡਾ ਮਨੁ = ਹਿਰਦਾ ਰਾਤਾ = ਰੰਗਿਆ ਰਹਿੰਦਾ ਹੈ।

## ਸਿਮਰਿ ਸਿਮਰਿ ਜੀਵਹਿ ਜਨ ਤੇਰੇ; ਏਕੰਕਾਰਿ ਸਮਾਈ ਹੇ ॥੧੫॥

ਹੇ ਪ੍ਰਭੂ ! ਤੇਰੇ ਜਨ = ਦਾਸ ਤੇਰੇ ਸਿਮਰਨੇ ਯੋਗ ਨਾਮ ਨੂੰ ਸਿਮਰਿ = ਯਾਦ ਕਰ ਕਰਕੇ ਹੀ ਜੀਵਹਿ = ਜਿਉਂਦੇ ਹਨ ਅਤੇ ਤੇਰੇ ਏਕੰਕਾਰਿ = ਅਦ੍ਵੈਤ ਸਰੂਪ ਵਿਚ ਉਨ੍ਹਾਂ ਦੀ ਸਮਾਈ = ਲੀਨਤਾ, ਅਭੇਦਤਾ ਹੋਈ ਹੈ ॥੧੫॥

## ਭਗਤ ਜਨਾ ਕਾ; ਪ੍ਰੀਤਮੁ ਪਿਆਰਾ ॥ ਸਭੈ ਉਧਾਰਣੁ; ਖਸਮੁ ਹਮਾਰਾ ॥

ਪ੍ਰੀਤਮੁ = ਪਿਆਰਾ ਪ੍ਰਭੂ ਆਪਦੇ ਭਗਤ = ਸੇਵਕ ਜਨਾਂ ਕਾ = ਦਾ ਅਤਿਅੰਤ ਪਿਆਰਾ ਹੈ **ਵਾ:** ਭਗਤ ਜਨਾਂ ਦਾ ਪ੍ਰੀਤਮੁ = ਪਰਮ ਪ੍ਰੇਮ ਦਾ ਅਸਪਦ ਰੂਪ ਅਤੇ ਮਨ ਬਾਣੀ ਸਰੀਰ ਦਾ ਪਿਆਰਾ ਹੈ।

ਉਹ ਹਮਾਰਾ = ਸਾਡਾ **ਵਾ:** ਤਮਾਮ ਕਾਇਨਾਤ ਦਾ ਖਸਮੁ = ਮਾਲਕ ਵਾਹਿਗੁਰੂ ਸਭੈ = ਸਾਰੇ ਜਗਤ ਨੂੰ ਉਧਾਰਣੁ = ਪਾਰ ਕਰਨ ਵਾਲਾ ਹੈ।

## ਸਿਮਰਿ ਨਾਮੁ ਪੁੰਨੀ ਸਭ ਇਛਾ; ਜਨ ਨਾਨਕ ਪੈਜ ਰਖਾਈ ਹੇ ॥੧੬॥੧॥

ਪਰਮੇਸ਼ਰ ਦਾ ਨਾਮ ਸਿਮਰਿ = ਆਰਾਧ ਕੇ ਸਾਡੀ ਸਭ = ਸਾਰੀ ਇਛਾ = ਆਸਾ ਪੁੰਨੀ = ਪੂਰੀ ਹੋ ਗਈ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਜਨ = ਦਾਸਾਂ ਦੀ ਆਪ ਹੀ ਪੈਜ = ਇੱਜ਼ਤ ਰਖਾਈ = ਰਖਾਉਣਾ ਕੀਤੀ ਹੈ ॥੧੬॥੧॥

## ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਇਸ ਸ਼ਬਦ ਵਿਚ ਪੰਜਵੇਂ ਪਾਤਸ਼ਾਹ ਜੀ ਇਸਤ੍ਰੀ ਤੇ ਪਤੀ ਦੇ ਅਲੰਕਾਰ ਦੁਆਰਾ ਜੀਵ ਅਤੇ ਦੇਹ ਦਾ ਸੰਬਾਦ ਤਟੱਸਥੀ ਰੂਪ ਹੋ ਕੇ ਵੈਰਾਗ ਮਈ ਪ੍ਰਕਰਣ ਦੁਆਰਾ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੰਗੀ ਜੋਗੀ; ਨਾਰਿ ਲਪਟਾਣੀ ॥ ਉਰਝਿ ਰਹੀ; ਰੰਗ ਰਸ ਮਾਣੀ ॥

ਜੋਗੀ = ਵਿਰਕਤ ਜੀਵਾਤਮਾ ਨੂੰ ਸੰਗੀ = ਸਾਥੀ ਜਾਣ ਕੇ ਇਹ ਦੇਹ ਰੂਪੀ ਨਾਰਿ = ਇਸਤ੍ਰੀ ਇਸ ਨਾਲ ਲਪਟਾਣੀ = ਲੰਪਟ ਹੋ ਰਹੀ ਹੈ **ਵਾ:** ਦੇਹ ਵਸ਼ਿਸ਼ਟ (ਦੇਹ ਅਧਿਆਸ ਦੇ ਸਹਿਤ) ਬੁੱਧ ਰੂਪੀ ਇਸਤ੍ਰੀ ਇਸ ਵਿਚ ਲੰਪਟ ਹੋ ਰਹੀ ਹੈ।

ਹਰ ਸਮੇਂ ਵਿਸ਼ਿਆਂ ਵਿਚ ਉਰਝਿ = ਉਲਝ, ਫਸ ਰਹੀ ਹੈ, ਨਾਨਾ ਤਰ੍ਹਾਂ ਦੇ ਰੰਗ = ਤਮਾਸ਼ੇ ਤੇ ਛਤੀ ਪ੍ਰਕਾਰ ਦੇ ਰਸਾਂ-ਕਸਾਂ ਨੂੰ ਮਾਣੀ = ਮਾਨਣਾ ਕਰਦੀ ਹੈ।

## ਕਿਰਤ ਸੰਜੋਗੀ ਭਏ ਇਕਤ੍ਰਾ; ਕਰਤੇ ਭੋਗ ਬਿਲਾਸਾ ਹੇ ॥੧॥

ਪੂਰਬਲੇ ਕਿਰਤ = ਕੀਤੇ ਹੋਏ ਕਰਮਾਂ ਦੇ ਸੰਜੋਗੀ = ਸੰਜੋਗ, ਮਿਲਾਪ ਕਰਕੇ ਜੀਵਾਤਮਾ ਅਤੇ ਮਨੁੱਖਾ ਦੇਹ ਦੋਵੇਂ ਇਕਤ੍ਰਾ = ਇਕੱਤ੍ਰ ਭਏ = ਹੋਏ ਹਨ ਅਤੇ ਅਨੇਕ ਪ੍ਰਕਾਰ ਦੇ ਭੋਗਾਂ ਨੂੰ ਭੋਗਦੇ ਅਤੇ ਬਿਲਾਸਾ = ਕੌਤਕ, ਖੇਲਾਂ ਨੂੰ ਕਰਤੇ = ਕਰਦੇ ਹਨ ॥੧॥

## ਜੋ ਪਿਰੁ ਕਰੈ; ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ; ਰਖੈ ਸੰਗਾਨੈ ॥

ਜੋ = ਜਿਹੜਾ ਕੁਝ ਵੀ ਪਿਰੁ = ਪਤੀ ਜੀਵਾਤਮਾ ਕਰੈ = ਕਰਦਾ ਹੈ, ਸੁ = ਉਹ ਦੇਹ **ਵਾ:** ਦੇਹ ਵਸ਼ਿਸ਼ਟ ਬੁੱਧ ਰੂਪੀ ਧਨ = ਇਸਤ੍ਰੀ ਤਤੁ = ਤਤਕਾਲ ਛੇਤੀ ਹੀ ਮਾਨੈ = ਮੰਨ ਲੈਂਦੀ ਹੈ।

ਉਸ ਨੂੰ ਆਗਿਆਕਾਰੀ ਜਾਣ ਕੇ ਪਿਰੁ = ਪਤੀ ਜੀਵਾਤਮਾ ਦੇਹ, ਦੇਹ ਵਸ਼ਿਸ਼ਟ ਬੁੱਧ ਰੂਪੀ ਧਨਹਿ = ਇਸਤ੍ਰੀ ਨੂੰ ਸੀਗਾਰਿ = ਸ਼ਿੰਗਾਰ ਕਰਕੇ ਆਪਣੇ ਸੰਗਾਨੈ = ਨਾਲ ਰਖੈ = ਰੱਖਦਾ ਹੈ।

## ਮਿਲਿ ਏਕਤ੍ਰ ਵਸਹਿ ਦਿਨੁ ਰਾਤੀ; ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥

ਜੀਵਾਤਮਾ ਅਤੇ ਮਨੁੱਖਾ ਦੇਹ ਦੋਵੇਂ ਹੀ ਦਿਨ ਰਾਤ ਏਕਤ੍ਰ = ਇਕੱਠੇ ਮਿਲ ਕਰਕੇ ਸੰਸਾਰ ਵਿਚ ਵਸਹਿ = ਵੱਸਦੇ ਹਨ ਅਤੇ ਪ੍ਰਿਉ = ਪਤੀ ਜੀਵਾਤਮਾ ਦੇਹ, ਦੇਹ ਵਸ਼ਿਸ਼ਟ ਬੁੱਧ ਨੂੰ ਦਿਲਾਸਾ = ਧੀਰਜ ਦੇ = ਦੇਂਦਾ ਹੈ ਕਿ ਤੂੰ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ ਕਰਨੀ, ਮੈਂ ਹਰ ਤਰ੍ਹਾਂ ਕਰਕੇ ਤੇਰਾ ਸਾਥ ਦੇਵਾਂਗਾ ॥੨॥

## ਧਨ ਮਾਗੈ; ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ; ਸੋ ਆਣਿ ਦਿਖਾਵੈ ॥

ਜਿਸ ਵੇਲੇ ਦੇਹ ਰੂਪੀ ਇਸਤ੍ਰੀ ਪਹਿਰਣ, ਖਾਣ-ਪੀਣ ਵਾਸਤੇ ਪਦਾਰਥ ਮੰਗਦੀ ਹੈ, ਤਦੋਂ ਪ੍ਰਿਉ = ਪਤੀ ਜੀਵਾਤਮਾ ਪ੍ਰਾਲਬਧ ਅਨੁਸਾਰ ਬਹੁ = ਬਹੁਤ ਬਿਧਿ = ਪ੍ਰਕਾਰ ਕਰਕੇ ਧਾਵੈ = ਦੌੜਦਾ ਹੈ।

ਫੇਰ ਜੋ = ਜਿਹੜਾ ਕੁਝ ਜੀਵਾਤਮਾ ਪਾਵੈ = ਪ੍ਰਾਪਤ ਕਰਦਾ ਹੈ, ਸੋ = ਉਹ ਕੁਝ ਆਣਿ = ਲਿਆ ਕੇ ਆਪਣੀ ਦੇਹ ਰੂਪੀ ਇਸਤ੍ਰੀ ਨੂੰ ਦਿਖਾਵੈ = ਦਿਖਾਉਂਦਾ ਹੈ।

## ਏਕ ਵਸਤੁ ਕਉ ਪਹੁਚਿ ਨ ਸਾਕੈ; ਧਨ ਰਹਤੀ ਭੂਖ ਪਿਆਸਾ ਹੇ ॥੩॥

ਪਰ ਇਸ ਨਾਲ ਇਹ ਦੋਵੇਂ ਇਕ ਆਤਮਾਨੰਦ ਰੂਪੀ ਵਸਤੁ = ਵਸਤੂ ਕਉ = ਤਾਈਂ ਪਹੁੰਚ ਨਹੀਂ ਸਾਕੈ = ਸਕਦੇ, ਜਿਸ ਕਰਕੇ ਦੇਹ, ਦੇਹ ਵਸ਼ਿਸ਼ਟ ਬੁੱਧੀ ਰੂਪ ਧਨ = ਇਸਤ੍ਰੀ ਪਦਾਰਥਾਂ ਦੀ ਭੁੱਖ ਕਰਕੇ ਭੂਖ = ਭੁੱਖੀ ਤੇ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪੀ ਤ੍ਰੇਹ ਕਰਕੇ ਪਿਆਸਾ = ਤਿਹਾਈ ਰਹਿੰਦੀ ਹੈ **ਵਾ:** ਦੇਹ ਰੂਪ ਇਸਤ੍ਰੀ ਭੁੱਖੀ ਤੇ ਜੀਵ ਪਿਆਸਾ ਰਹਿੰਦਾ ਹੈ ॥੩॥

## ਧਨ ਕਰੈ ਬਿਨਉ; ਦੋਊ ਕਰ ਜੋਰੈ ॥
## ਪ੍ਰਿਅ ਪਰਦੇਸਿ ਨ ਜਾਹੁ; ਵਸਹੁ ਘਰਿ ਮੋਰੈ ॥

ਦੇਹ, ਦੇਹ ਵਸ਼ਿਸ਼ਟ ਬੁੱਧ ਆਪਣੇ ਦੋਊ = ਦੋਵੇਂ ਕਰ = ਹੱਥ ਜੋਰੈ = ਜੋੜ ਕਰਕੇ ਬਿਨਉ = ਬੇਨਤੀ ਕਰੈ = ਕਰਦੀ ਹੈ ਕਿ :

ਹੇ ਪ੍ਰਿਅ = ਪਤੀ ਜੀਵਾਤਮਾ ਤੂੰ ਪ੍ਰਲੋਕ ਰੂਪੀ ਪਰਦੇਸਿ = ਪਰਾਏ ਦੇਸ਼ ਵਿਚ ਨਾ ਜਾਹੁ = ਜਾਣਾ ਕਰ, ਤੂੰ ਸਦਾ ਹੀ ਮੋਰੈ = ਮੇਰੇ ਘਰ ਵਿਚ ਵਸਹੁ = ਵੱਸਣਾ ਕਰ, ਭਾਵ ਕਿ ਦੇਹ ਜੀਵਾਤਮਾ ਦਾ ਵਿਜੋਗ ਨਹੀਂ ਚਾਹੁੰਦੀ।

## ਐਸਾ ਬਣਜੁ ਕਰਹੁ ਗ੍ਰਿਹ ਭੀਤਰਿ; ਜਿਤੁ ਉਤਰੈ ਭੂਖ ਪਿਆਸਾ ਹੇ ॥੪॥

ਗੁਰਮੁਖਾਂ ਦੀ ਦੇਹ, ਦੇਹ ਵਸ਼ਿਸ਼ਟ ਬੁੱਧ ਜੀਵਾਤਮਾ ਨੂੰ ਇਹ ਸਿੱਖਿਆ ਦੇਂਦੀ ਹੈ ਕਿ ਹੇ ਪਤੀ! ਤੂੰ ਆਪਣੇ ਅੰਤਹਕਰਣ ਰੂਪੀ ਘਰ ਭੀਤਰਿ = ਵਿਚ ਇਸਥਿਤ ਹੋ ਕੇ ਐਸਾ = ਅਜਿਹਾ ਬਣਜੁ = ਵਪਾਰ ਕਰਹੁ = ਕਰ, ਜਿਤੁ = ਜਿਸ ਨਾਲ ਦੁਨੀਆਂ ਦੇ ਪਦਾਰਥਾਂ ਦੀ ਭੁੱਖ ਅਤੇ ਰਸਾਂ ਕਸਾਂ ਦੀ ਤ੍ਰਿਸ਼ਨਾ ਦੀ ਪਿਆਸਾ ਉਤਰੈ = ਲੱਥ ਜਾਵੇ ॥੪॥

## ਸਗਲੇ ਕਰਮ ਧਰਮ; ਜੁਗ ਸਾਧਾ ॥ ਬਿਨੁ ਹਰਿ ਰਸ; ਸੁਖੁ ਤਿਲੁ ਨਹੀ ਲਾਧਾ ॥

('ਸਾਧਾ' ਦਾ ਉਚਾਰਣ ਅੱਧਕ ਸਹਿਤ ਕੱਸ ਕੇ ਹੈ)

ਹੋਰਨਾਂ ਜੁਗਾਂ ਦੇ ਸਗਲੇ = ਸਾਰੇ ਨਿੱਤ, ਨਮਿੱਤ ਆਦਿ ਕਰਮਾਂ ਤੇ ਯਗ ਆਦਿ ਧਰਮਾਂ ਨੂੰ ਜੀਵਾਂ ਨੇ ਸਾਧਾ = ਸਾਧਨਾ ਕੀਤਾ ਹੈ **ਵਾ:** ਸਗਲੇ ਕਰਮ ਧਰਮ ਹੋਰਨਾਂ ਜੁਗਾਂ ਦੇ ਸਾਧਨ ਹਨ।

ਪਰ ਹਰਿ = ਪਰਮੇਸ਼ਰ ਦੇ ਨਾਮ ਰਸ, ਰਸ = ਪ੍ਰੇਮ ਤੋਂ ਬਿਨਾਂ ਕਿਸੇ ਨੇ ਤਿਲ ਮਾਤਰ ਵੀ ਸੁਖ ਨਹੀਂ ਲਾਧਾ = ਪ੍ਰਾਪਤ ਕੀਤਾ।

## ਭਈ ਕ੍ਰਿਪਾ ਨਾਨਕ ਸਤਸੰਗੇ; ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਸਤਸੰਗੇ = ਸਤਸੰਗਤ ਵਿਚ ਮਿਲਣ ਕਰਕੇ ਪ੍ਰਭੂ ਦੀ ਕ੍ਰਿਪਾ = ਮਿਹਰ ਭਈ = ਹੁੰਦੀ ਹੈ, ਤਉ = ਤਾਂ ਹੀ ਦੇਹ ਰੂਪੀ ਧਨ = ਇਸਤ੍ਰੀ ਅਤੇ ਜੀਵਾਤਮਾ ਰੂਪੀ ਪਿਰ = ਪਤੀ ਨੂੰ ਅਨੰਦ ਸਰੂਪ ਦੀ ਪ੍ਰਾਪਤੀ ਦਾ ਉਲਾਸਾ = ਉਤਸ਼ਾਹ ਪੈਦਾ ਹੁੰਦਾ ਹੈ **ਵਾ:** ਜਦੋਂ ਇਸ ਦੇਹ ਦੇ ਅੰਦਰ ਪ੍ਰੇਮ ਦਾ ਉਛਾਲਾ ਆਇਆ, ਤਦੋਂ ਜੀਵਾਤਮਾ ਨੇ ਸਰੂਪ ਦੀ ਸਿਖਿਆਤਤਾ ਦਾ ਅਨੰਦ ਪਾਉਣਾ ਕੀਤਾ ॥੫॥

**[ਅੰਗ ੧੦੭੩]**

## ਧਨ ਅੰਧੀ; ਪਿਰੁ ਚਪਲੁ ਸਿਆਨਾ ॥ ਪੰਚ ਤਤੁ ਕਾ; ਰਚਨੁ ਰਚਾਨਾ ॥

ਇਹ ਦੇਹ ਰੂਪੀ ਧਨ = ਇਸਤ੍ਰੀ ਅੰਧੀ = ਅੰਨ੍ਹੀ ਭਾਵ ਸ੍ਵੈ ਸੱਤਾ ਹੀਣ ਹੈ, ਇਸਨੂੰ ਆਪਣੇ ਆਪ ਦਾ ਕੋਈ ਗਿਆਨ ਨਹੀਂ ਹੈ, ਇਹ ਸੁਖੋਪਤ ਅਵਸਥਾ ਦੀ ਨਿਆਈਂ ਜੜ੍ਹ ਹੈ ਅਤੇ ਜੀਵਾਤਮਾ ਰੂਪੀ ਪਿਰੁ = ਪਤੀ ਬਹੁਤ ਚਪਲੁ = ਚੰਚਲ ਅਤੇ ਸਿਆਨਾ = ਸਿਆਣਪ ਵਾਲਾ ਹੈ **ਵਾ:** ਪਦਾਰਥਾਂ ਦੇ ਵਰਤਣ ਵਿਚ ਚੰਚਲਤਾਈ ਕਰਨ ਵਾਲਾ ਅਤੇ ਸ਼ਾਸਤ੍ਰ ਗਿਆਨ ਵਿਚ ਸਿਆਣਾ ਵੀ ਹੈ **ਅਥਵਾ** ਇਹ ਦੇਹ ਰੂਪੀ ਇਸਤ੍ਰੀ ਅੰਧੀ = ਅੰਨ੍ਹੀ, ਅਗਿਆਨਤਾਈ ਦੇ ਸਹਿਤ ਅਤੇ ਚਪਲੁ = ਚੰਚਲ ਭਾਵ ਚਲਾਇਮਾਨ ਹੈ, ਅਰਥਾਤ ਇਹ ਦੇਹ ਸਦਾ ਇਕ ਰਸ ਨਹੀਂ ਰਹਿੰਦੀ, ਇਹ ਪ੍ਰਣਵਭਾਵ ਨੂੰ ਪ੍ਰਾਪਤ ਹੁੰਦੀ ਜਾਂਦੀ ਹੈ, ਪਹਿਲਾਂ ਬਾਲਕ ਅਵਸਥਾ ਫੇਰ ਜਵਾਨੀ, ਢਲਦੀ ਜਵਾਨੀ ਤੇ ਬਿਰਧ ਅਵਸਥਾ ਵਿਚ ਹੋ ਜਾਂਦੀ ਹੈ, ਇਉਂ ਇਹ ਚਲਾਇਮਾਨ, ਨਾਸ਼ਵੰਤ ਹੈ ਅਤੇ ਜੀਵਾਤਮਾ ਸਿਆਣਪ ਵਾਲਾ ਹੈ।

ਜੀਵਾਤਮਾ ਜਾਣਦਾ ਹੈ ਕਿ ਪਰਮੇਸ਼ਰ ਨੇ ਇਹ ਸੂਖਮ, ਅਸਥੂਲ ਦੇਹ ਨੂੰ ਪੰਚ = ਪੰਜਾਂ ਤੱਤਾਂ ਕਾ = ਦਾ ਰਚਨੁ = ਰਚ ਕੇ ਰਚਾਨਾ = ਬਣਾਉਣਾ ਕੀਤਾ ਹੈ।

## ਜਿਸੁ ਵਖਰ ਕਉ ਤੁਮ ਆਏ ਹਹੁ; ਸੋ ਪਾਇਓ ਸਤਿਗੁਰ ਪਾਸਾ ਹੇ ॥੬॥

ਹੇ ਜੀਵ! ਜਿਸ ਨਾਮ ਰੂਪੀ ਵਖਰ = ਸੌਦੇ ਕਉ = ਨੂੰ ਲੈਣ ਵਾਸਤੇ ਤੁਮ = ਤੁਸੀਂ ਇਸ ਮਨੁੱਖਾ ਦੇਹ ਵਿਚ ਆਏ ਹਹੁ = ਹੋ, ਸੋ = ਉਹ ਨਾਮ ਰੂਪੀ ਸੌਦਾ ਸਤਿਗੁਰਾਂ ਦੇ ਪਾਸਾ = ਕੋਲੋਂ ਪਾਇਓ = ਪ੍ਰਾਪਤ ਕਰੀਦਾ ਹੈ ॥੬॥

**ਧਨ ਕਹੈ; ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖ ਵਾਸੀ; ਬਾਲਗੁਪਾਲੇ ॥**

ਦੇਹ, ਦੇਹ ਵਸ਼ਿਸ਼ਟ ਬੁੱਧ ਰੂਪੀ ਧਨ = ਇਸਤ੍ਰੀ ਕਹੈ = ਕਹਿੰਦੀ ਹੈ ਕਿ ਜੀਵਾਤਮਾ ਰੂਪ ਪਤੀ ਤੂੰ ਸਦਾ ਹੀ ਮੈ = ਮੇਰੇ ਨਾਲੇ = ਸਾਥ ਵਸੁ = ਵੱਸਣਾ ਕਰ।

ਹੇ ਬਾਲਗੁਪਾਲੇ = ਬਲ ਵਾਲੇ ਤੇ ਪਰਮੇਸ਼ਰ ਦੀ ਜੋਤ ਵਾਲੇ ਪ੍ਰਿਅ = ਪਿਆਰੇ ਪਤੀ ! ਤੂੰ ਮੇਰੇ ਨਾਲ ਹੀ ਸੁਖ ਸਹਿਤ ਵਾਸੀ = ਵੱਸਣਾ ਕਰ।

**ਤੁਝੈ ਬਿਨਾ, ਹਉ ਕਿਤ ਹੀ ਨ ਲੇਖੈ; ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥**

ਹੇ ਪਤੀ ! ਤੁਝੈ = ਤੇਰੇ ਤੋਂ ਬਿਨਾ = ਬਗ਼ੈਰ ਹਉ = ਮੈਂ ਕਿਤ ਹੀ = ਕਿਸੇ ਵੀ ਲੇਖੈ = ਹਿਸਾਬ-ਕਿਤਾਬ, ਗਿਣਤੀ ਵਿਚ ਨਹੀਂ ਹਾਂ, ਤੂੰ ਮੈਨੂੰ ਇਹ ਵਚਨ ਦੇਹਿ = ਦੇਣਾ ਕਰ ਕਿ ਤੂੰ ਮੈਨੂੰ ਛੋਡਿ = ਛੱਡ ਕੇ ਨਹੀਂ ਜਾਸਾ = ਜਾਵੇਂਗਾ ॥੭॥

**ਪਿਰਿ ਕਹਿਆ; ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ; ਜਿਸੁ ਕਾਣਿ ਨ ਛੰਦਾ ॥**

ਅੱਗੋਂ ਜੀਵਾਤਮਾ ਰੂਪ ਪਿਰਿ = ਪਤੀ ਨੇ ਕਹਿਆ = ਕਹਿਣਾ ਕੀਤਾ ਕਿ ਹਉ = ਮੈਂ ਉਸ ਹੁਕਮੀ = ਹੁਕਮ ਕਰਨ ਵਾਲੇ ਪ੍ਰਭੂ ਦਾ ਬੰਦਾ = ਗ਼ੁਲਾਮ ਹਾਂ, ਭਾਵ ਜਿਵੇਂ ਉਹ ਹੁਕਮ ਕਰਦਾ ਹੈ, ਮੈਂ ਉਸ ਤਰ੍ਹਾਂ ਚੱਲਦਾ ਹਾਂ।

ਓਹ ਠਾਕੁਰੁ = ਮਾਲਕ ਪ੍ਰਭੂ ਬਹੁਤ ਭਾਰੋ = ਭਾਰੀ ਵੱਡਾ ਹੈ **ਵਾ:** ਸਭ ਦਾ ਅਧਿਸ਼ਠਾਨ ਰੂਪ ਹੈ, ਜਿਸ ਨੂੰ ਕਿਸੇ ਦੀ ਕੋਈ ਕਾਣਿ = ਹਕੂਮਤ ਤੇ ਛੰਦਾ = ਇੱਛਾ ਨਹੀਂ ਹੈ **ਵਾ:** ਕਿਸੇ ਦੀ ਕਣੌਡ ਤੇ ਛੰਦਾ = ਮੁਹਛੰਦਗੀ ਨਹੀਂ ਹੈ।

**ਜਿਚਰੁ ਰਾਖੈ, ਤਿਚਰੁ ਤੁਮ ਸੰਗਿ ਰਹਣਾ; ਜਾ ਸਦੇ ਤ ਊਠਿ ਸਿਧਾਸਾ ਹੇ ॥੮॥**

ਜਿਚਰੁ = ਜਿਤਨਾ ਚਿਰ ਤਕ ਉਹ ਮੈਨੂੰ ਰਾਖੇ = ਰੱਖਣਾ ਕਰੇਗਾ, ਤਿਚਰੁ = ਉਤਨਾ ਚਿਰ ਤੱਕ ਮੈਂ ਤੁਮ = ਤੇਰੇ ਸੰਗਿ = ਨਾਲ ਰਹਿਣਾ ਹੈ, ਜਾ = ਜਦੋਂ ਉਹ ਸਦੇ = ਸੱਦ ਲਵੇਗਾ, ਤ = ਤਦੋਂ ਮੈਂ ਤੇਰੇ ਵਿੱਚੋਂ ਊਠਿ = ਉੱਠ ਕੇ ਸਿਧਾਸਾ = ਚਲਿਆ ਜਾਣਾ ਹੈ ॥੮॥

**ਜਉ; ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ; ਚੰਚਲਿ ਕਾਚੇ ॥**

ਜਉ = ਜਦੋਂ ਪ੍ਰਿਅ = ਪਤੀ ਜੀਵਾਤਮਾ ਨੇ ਦੇਹ, ਦੇਹ ਵਸ਼ਿਸ਼ਟ ਬੁੱਧੀ ਨੂੰ ਸਾਚੇ = ਸੱਚੇ ਬਚਨ ਕਹੇ = ਆਖਣਾ ਕੀਤੇ।

ਪਰ ਕਾਚੇ = ਕੱਚੇ ਸੁਭਾਅ ਵਾਲੀ ਚੰਚਲਿ = ਚਲਾਏ ਮਾਨ ਦੇਹ, ਦੇਹ ਵਸ਼ਿਸ਼ਟ ਬੁੱਧ ਕਛੂ = ਕੁਝ ਵੀ ਨਹੀਂ ਸਮਝੈ = ਸਮਝਦੀ।

**ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ; ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥**

ਉਹ ਬਹੁਰਿ ਬਹੁਰਿ = ਮੁੜ-ਮੁੜ ਪਿਰ = ਪਤੀ ਜੀਵਾਤਮਾ ਦਾ ਹੀ ਸੰਗੁ = ਸਾਥ ਮਾਗੈ = ਮੰਗਦੀ ਹੈ ਅਤੇ ਜੀਵਾਤਮਾ ਦੀ ਓਹ ਚਲੇ ਜਾਣ ਵਾਲੀ ਬਾਤ = ਗੱਲ ਨੂੰ ਹਾਸਾ = ਮਖ਼ੌਲ ਸਮਝ ਕਰਿ = ਕਰਕੇ ਜਾਨੈ = ਜਾਣਦੀ ਹੈ ॥੯॥

**ਆਈ ਆਗਿਆ; ਪਿਰਹੁ ਬੁਲਾਇਆ ॥**
**ਨਾ ਧਨ ਪੁਛੀ; ਨ ਮਤਾ ਪਕਾਇਆ ॥**

ਜਦੋਂ ਪਰਮੇਸ਼ਰ ਦੀ ਆਗਿਆ ਆਈ = ਆਉਂਦੀ ਹੈ, ਉਸ ਵੇਲੇ ਪਿਰਹੁ = ਪਤੀ ਜੀਵਾਤਮਾ ਨੂੰ ਬੁਲਾਇਆ = ਬੁਲਾਉਣਾ ਕਰਦਾ ਹੈ।

ਉਸ ਵੇਲੇ ਨਾ ਹੀ ਕਾਇਆਂ ਰੂਪੀ ਧਨ = ਇਸਤ੍ਰੀ ਨੂੰ ਕੁਝ ਪੁਛੀ = ਪੁੱਛਦਾ ਹੈ ਅਤੇ ਨਾ ਹੀ ਉਸ ਨਾਲ ਕੋਈ ਮਤਾ ਪਕਾਇਆ = ਪਕਾਉਣਾ ਕਰਦਾ ਹੈ, ਭਾਵ ਉਸ ਨਾਲ ਕੋਈ ਵੀ ਸਲਾਹ ਨਹੀਂ ਕਰਦਾ।

**ਊਠਿ ਸਿਧਾਇਓ ਛੂਟਰਿ ਮਾਟੀ; ਦੇਖੁ ਨਾਨਕ ਮਿਥਨ ਮੋਹਾਸਾ ਹੇ ॥੧੦॥**

ਜਦੋਂ ਜੀਵਾਤਮਾ ਇਸ ਦੇਹ ਤੋਂ ਊਠਿ = ਉੱਠ ਕੇ ਪ੍ਰਲੋਕ ਨੂੰ ਸਿਧਾਇਓ = ਚਲਿਆ ਗਿਆ, ਤਦੋਂ ਇਹ ਕਾਇਆ ਰੂਪੀ ਮਾਟੀ = ਮਿੱਟੀ ਛੂਟਰਿ = ਛੁੱਟੜ ਹੋ ਜਾਂਦੀ ਹੈ **ਵਾ:** ਛੁੱਟੜ ਹੋ ਕੇ ਕਾਇਆਂ ਮਿੱਟੀ ਰੂਪ ਹੋ ਜਾਂਦੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਦੇਖੁ = ਦੇਖਣਾ ਕਰੋ, ਇਹ ਸੰਸਾਰ ਦਾ ਮੋਹਾਸਾ = ਮੋਹ ਮਿਥਨ = ਝੂਠਾ ਹੈ **ਵਾ:** ਮੋਹਾਸਾ = ਮੋਹ ਦੀ ਆਸਾ ਝੂਠੀ ਹੈ ॥੧੦॥

**ਰੇ ਮਨ ਲੋਭੀ; ਸੁਣਿ ਮਨ ਮੇਰੇ ॥ ਸਤਿਗੁਰੁ ਸੇਵਿ; ਦਿਨੁ ਰਾਤਿ ਸਦੇਰੇ ॥**

ਰੇ = ਹੇ ਲੋਭੀ = ਲਾਲਚੀ ਮਨਾਂ! ਤੂੰ ਮੇਰੇ = ਸਾਡੇ ਬਚਨ ਸੁਣਿ = ਸ੍ਰਵਣ ਕਰਕੇ ਮਨ = ਮੰਨਣਾ ਕਰ **ਵਾ:** ਸਾਡੇ ਮਨ = ਸ਼੍ਰੋਮਣੀ ਬਚਨਾਂ ਨੂੰ ਸੁਣਨਾ ਕਰ, ਫੇਰ ਤੂੰ ਮੇਰੇ = ਮੇਰ ਭਾਵ ਸੁਮੇਰ ਪਰਬਤ ਵਾਂਗ ਅਚੱਲ ਹੋ ਜਾਵੇਂਗਾ।

ਤੂੰ ਦਿਨ ਰਾਤ ਸਦੇਰੇ = ਸਦਾ ਹੀ ਸਤਿਗੁਰਾਂ ਨੂੰ ਸੇਵਿ = ਸੇਵਨਾ ਕਰ।

**ਬਿਨੁ ਸਤਿਗੁਰ ਪਚਿ ਮੂਏ ਸਾਕਤ; ਨਿਗੁਰੇ ਗਲਿ ਜਮ ਫਾਸਾ ਹੇ ॥੧੧॥**

ਕਿਉਂਕਿ ਸਤਿਗੁਰਾਂ ਦੀ ਸੇਵਾ ਤੋਂ ਬਿਨੁ = ਬ.ਗੈਰ ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖ ਵਿਕਾਰਾਂ ਵਿਚ ਹੀ ਪਚਿ = ਸੜ ਕੇ ਮੂਏ = ਮਰ ਗਏ ਹਨ, ਉਨ੍ਹਾਂ ਨਿਗੁਰੇ = ਗੁਰਾਂ ਤੋਂ ਹੀਣਿਆਂ ਦੇ ਗਲ ਵਿਚ ਜਮਾਂ ਦਾ ਫਾਸਾ = ਫਾਹਾ ਪੈਂਦਾ ਹੈ **ਵਾ:** ਜਮਦੂਤ ਫਾਹਾ ਪਾਉਂਦਾ ਹੈ ॥੧੧॥

**ਮਨਮੁਖਿ ਆਵੈ; ਮਨਮੁਖਿ ਜਾਵੈ ॥ ਮਨਮੁਖਿ; ਫਿਰਿ ਫਿਰਿ ਚੋਟਾ ਖਾਵੈ ॥**

ਮਨਮੁਖਿ = ਗੁਰੂ ਤੋਂ ਬੇਮੁੱਖ ਮਨੁੱਖ ਸੰਸਾਰ ਵਿਚ ਜਨਮ ਧਾਰ ਕੇ ਆਵੈ = ਆਉਂਦਾ ਹੈ ਅਤੇ ਮਨਮੁਖਿ = ਗੁਰੂ ਤੋਂ ਬੇਮੁੱਖ ਮਨੁੱਖ ਹੀ ਮਰ ਕਰਕੇ ਪ੍ਰਲੋਕ, ਜੂਨਾਂ ਵਿਚ ਜਾਵੈ = ਜਾਂਦਾ ਹੈ।

ਮਨਮੁਖਿ = ਗੁਰੂ ਤੋਂ ਬੇਮੁੱਖ ਮਨੁੱਖ ਜੰਮਣ ਮਰਣ ਦੇ ਗੇੜ ਵਿਚ ਫਿਰਿ ਫਿਰਿ = ਮੁੜ ਮੁੜ ਲੋਕਾਂ ਦੀਆਂ ਪ੍ਰਤੱਖ, ਤਰਕਾਂ ਰੂਪ ਚੋਟਾ = ਸੱਟਾਂ ਖਾਵੈ = ਖਾਂਦਾ ਹੈ **ਵਾ:** ਜਮਾਂ ਦੀਆਂ ਚੋਟਾਂ ਖਾਂਦਾ ਹੈ।

**ਜਿਤਨੇ ਨਰਕ ਸੇ ਮਨਮੁਖਿ ਭੋਗੈ; ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥**

ਜਿਤਨੇ = ਜਿੰਨੇ ਵੀ ਚੌਰਾਸੀ ਲੱਖ ਜੂਨਾਂ **ਵਾ:** ਅਠਾਰਾਂ ਨਰਕ ਹਨ, ਸੇ = ਉਹ ਮਨਮੁਖਿ = ਗੁਰੂ ਤੋਂ ਬੇਮੁੱਖ ਮਨੁੱਖ ਭੋਗੈ = ਭੋਗਣਾ ਕਰਦਾ ਹੈ, ਪਰ ਗੁਰਮੁਖਿ = ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਮਾਸਾ = ਰੱਤੀ ਮਾਤਰ ਵੀ ਵਿਸ਼ਿਆਂ ਦੀ **ਵਾ:** ਨਰਕਾਂ ਦੀ ਲੇਪੁ = ਲਿਪਾਇਮਾਨਤਾ ਨਹੀਂ ਹੈ ॥੧੨॥

**ਗੁਰਮੁਖਿ ਸੋਇ; ਜਿ ਹਰਿ ਜੀਉ ਭਾਇਆ ॥**
**ਤਿਸੁ ਕਉਣੁ ਮਿਟਾਵੈ; ਜਿ ਪ੍ਰਭਿ ਪਹਿਰਾਇਆ ॥**

ਹੇ ਭਾਈ! ਸੋਇ = ਉਹੋ ਹੀ ਗੁਰਮੁਖਿ = ਗੁਰੂ ਦੇ ਸਨਮੁਖ ਹੋਇਆ ਜਾਨਣਾ ਕਰੋ, ਜਿ = ਜਿਹੜਾ ਹਰਿ = ਪਰਮੇਸ਼ਰ ਜੀਉ = ਜੀ ਨੂੰ ਭਾਇਆ = ਭਾਅ ਗਿਆ, ਚੰਗਾ ਲੱਗ ਆਇਆ ਹੈ।

ਫੇਰ ਤਿਸੁ = ਉਸ ਗੁਰਮੁਖ ਦੀ ਸ਼ੋਭਾ, ਜਸ ਨੂੰ ਕਉਣੁ = ਕਿਹੜਾ ਮਿਟਾਵੈ = ਮੇਟ ਸਕਦਾ ਹੈ, ਜਿ = ਜਿਸ ਨੂੰ ਪ੍ਰਭਿ = ਪਰਮੇਸ਼ਰ ਨੇ ਆਪ ਆਪਣੀ ਭਗਤੀ ਦਾ ਸਿਰਪਾਉ ਪਹਿਰਾਇਆ = ਪਹਿਨਾਉਣਾ ਕੀਤਾ ਹੈ।

**ਸਦਾ ਅਨੰਦੁ ਕਰੇ ਆਨੰਦੀ; ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥**

ਉਹ ਸਦਾ = ਹਮੇਸ਼ਾਂ ਹੀ ਅਨੰਦੀ = ਅਨੰਦ ਦੇਣ ਵਾਲੇ ਪਰਮੇਸ਼ਰ ਦੇ ਅਨੰਦ ਨੂੰ ਮਾਨਣਾ ਕਰੇ = ਕਰਦਾ ਹੈ, ਜਿਸ ਦੇ ਹਿਰਦੇ ਰੂਪੀ ਗਲਿ = ਕੰਠ ਵਿਚ ਪ੍ਰਭੂ ਨੇ ਆਪਣੀ ਭਗਤੀ, ਬ੍ਰਹਮ ਗਿਆਨ, ਪ੍ਰੇਮ ਰੂਪੀ ਖਾਸਾ = ਚੰਗਾ, ਉੱਤਮ ਸਿਰਪਾਉ = ਸਿਰੋਪਾ ਪਾਇਆ = ਪਾਉਣਾ ਕੀਤਾ ਹੈ **ਵਾ:** ਖਾਸਾ = ਖ਼ਾਸ ਭਾਵ ਆਪਣੀ ਅਖੰਡ ਚੇਤਨ ਦੇਹ ਰੂਪੀ ਸਿਰੋਪਾ ਪਾਉਣਾ ਕੀਤਾ ਹੈ ॥੧੩॥

**ਹਉ ਬਲਿਹਾਰੀ; ਸਤਿਗੁਰ ਪੂਰੇ ॥ ਸਰਣਿ ਕੇ ਦਾਤੇ; ਬਚਨ ਕੇ ਸੂਰੇ ॥**

ਹਉ = ਮੈਂ ਆਪਣੇ ਪੂਰੇ = ਪੂਰਨ ਸਤਿਗੁਰਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ।

ਜੋ ਗੁਰੂ ਜੀ ਆਪਣੀ ਸਰਣਿ = ਓਟ ਦੇ ਵਿਚ ਆਉਣ ਵਾਲਿਆਂ ਨੂੰ ਨਾਮ, ਮੁਕਤੀ ਬ੍ਰਹਮ ਗਿਆਨ ਦਾਤੇ = ਦੇਣ ਵਾਲੇ ਹਨ ਅਤੇ ਬਚਨਾਂ ਕੇ = ਦੇ ਸੂਰੇ = ਸੂਰਮੇ ਹਨ, ਭਾਵ ਜੋ ਵੀ ਬਚਨ ਬੋਲਦੇ ਹਨ, ਉਹ ਸੱਚਾ ਹੁੰਦਾ ਹੈ।

**ਐਸਾ ਪ੍ਰਭੁ ਮਿਲਿਆ ਸੁਖਦਾਤਾ; ਵਿਛੁੜਿ ਨ ਕਤ ਹੀ ਜਾਸਾ ਹੇ ॥੧੪॥**

ਉਸ ਗੁਰੂ ਦੀ ਕਿਰਪਾ ਦੁਆਰਾ ਜਿਸ ਨੂੰ ਸੁਖਦਾਤਾ = ਸੁਖ ਦੇਣ ਵਾਲਾ ਪ੍ਰਭੁ = ਪਰਮੇਸ਼ਰ ਮਿਲਿਆ = ਮਿਲ ਗਿਆ ਹੈ, ਫੇਰ ਉਹ ਪ੍ਰਭੂ ਨਾਲੋਂ ਵਿਛੁੜਿ = ਜੁਦਾ ਹੋ ਕੇ ਹੋਰ ਕਤ ਹੀ = ਕਿੱਧਰੇ ਵੀ ਨਹੀਂ ਜਾਸਾ = ਜਾਂਦਾ ਹੈ, ਭਾਵ ਪ੍ਰਭੂ ਦੇ ਸਰੂਪ ਵਿਚ ਹੀ ਮਿਲ ਜਾਂਦਾ ਹੈ ॥੧੪॥

**ਗੁਣ ਨਿਧਾਨ; ਕਿਛੁ ਕੀਮ ਨ ਪਾਈ ॥ ਘਟਿ ਘਟਿ ਪੂਰਿ ਰਹਿਓ; ਸਭ ਠਾਈ ॥**

ਇਸ ਲਈ ਇਉਂ ਬੇਨਤੀ ਕਰੀਏ ਕਿ ਹੇ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪ੍ਰਭੂ ! ਤੇਰੇ ਗੁਣਾਂ ਦੀ ਕਿਸੇ ਕੋਲੋਂ ਕਿਛੁ = ਕੁਝ ਵੀ ਕੀਮ = ਕੀਮਤ ਨਹੀਂ ਪਾਈ ਜਾਂਦੀ।

ਤੂੰ ਸਭ = ਸਾਰੇ ਠਾਈ = ਥਾਵਾਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਪੂਰਿ = ਪੂਰਨ, ਵਿਆਪਕ ਹੋ ਰਹਿਓ = ਰਿਹਾ ਹੈਂ।

**ਨਾਨਕ ਸਰਣਿ ਦੀਨ ਦੁਖ ਭੰਜਨ; ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦੀਨ = ਗ਼ਰੀਬਾਂ ਦੇ ਦੁੱਖਾਂ ਨੂੰ **ਵਾ:** ਜੰਮਣ ਮਰਣ ਦੇ ਦੁੱਖਾਂ ਨੂੰ ਭੰਜਨ = ਨਾਸ਼ ਕਰਨ ਵਾਲੇ ਪ੍ਰਭੂ ! ਮੈਂ ਤੇਰੀ ਸਰਣਿ = ਓਟ ਲੈ ਕੇ ਇਹੋ ਮੰਗਦਾ ਹਾਂ ਕਿ ਜੋ = ਜਿਹੜੇ ਗੁਰਮੁਖ ਤੇਰੇ ਦਾਸਾ = ਸੇਵਕ ਹਨ, ਹਉ = ਮੈਂ ਉਨ੍ਹਾਂ ਦੀ ਰੇਣ = ਧੂੜ ਹੋਣਾ, ਭਾਵ ਅਤਿਅੰਤ ਨਿਮਰਤਾ ਵਿਚ ਰਹਿਣਾ ਕਰਾਂ ॥੧੫॥੧॥੨॥

## ਮਾਰੂ ਸੋਲਹੇ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਅੰਦਰ ਸੋਲਹੇ = ਸੋਲ੍ਹਾਂ ਸੋਲ੍ਹਾਂ ਪਉੜੀਆਂ ਵਾਲੀ ਬਾਣੀ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਕਰੈ ਅਨੰਦੁ; ਅਨੰਦੀ ਮੇਰਾ ॥ ਘਟਿ ਘਟਿ ਪੂਰਨੁ; ਸਿਰ ਸਿਰਹਿ ਨਿਬੇਰਾ ॥**

ਹੇ ਭਾਈ! ਮੇਰਾ ਅਨੰਦੀ = ਅਨੰਦ ਦੇਣ ਵਾਲਾ ਪਰਮੇਸ਼ਰ ਸਦਾ ਅਨੰਦ ਮਾਨਣਾ ਕਰੈ = ਕਰਦਾ ਹੈ **ਵਾ:** ਆਪਣੇ ਪਿਆਰਿਆਂ ਨੂੰ ਸਰੂਪ ਦੀ ਸਿਖਿਆਤਤਾ ਦਾ ਅਨੰਦ ਦੇਣਾ ਕਰਦਾ ਹੈ। ਉਹ ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਪੂਰਨ = ਵਿਆਪਕ ਹੈ ਅਤੇ ਸਿਰ ਸਿਰਹਿ = ਸਿਰ-ਬ-ਸਿਰ ਭਾਵ ਹਰੇਕ ਦੇ ਕਰਮਾਂ ਅਨੁਸਾਰ ਨਿਬੇਰਾ = ਇਨਸਾਫ਼ ਕਰਦਾ ਹੈ।

**ਸਿਰਿ ਸਾਹਾ ਕੈ ਸਚਾ ਸਾਹਿਬੁ; ਅਵਰੁ ਨਾਹੀ ਕੋ ਦੂਜਾ ਹੇ ॥੧॥**

ਸਾਹਾ = ਬਾਦਸ਼ਾਹਾਂ, ਸ਼ਾਹੂਕਾਰਾਂ ਆਦਿ ਕੈ = ਦੇ ਸਿਰ ਉਪਰ ਵੀ ਸੱਚਾ ਸਾਹਿਬੁ = ਮਾਲਕ ਪ੍ਰਭੂ ਹਕੂਮਤ ਕਰਦਾ ਹੈ, ਉਸ ਤੋਂ ਬਿਨਾਂ ਉਸ ਵਰਗਾ ਅਵਰੁ = ਹੋਰ ਦੂਜਾ = ਦੂਸਰਾ ਕੋਈ ਨਹੀਂ ਹੈ ॥੧॥

**ਹਰਖਵੰਤ; ਆਨੰਤ ਦਇਆਲਾ ॥ ਪ੍ਰਗਟਿ ਰਹਿਓ; ਪ੍ਰਭੁ ਸਰਬ ਉਜਾਲਾ ॥**

ਉਹ ਦਇਆਲਾ = ਦਇਆ ਦਾ ਘਰ ਆਨੰਤ = ਬੇਅੰਤ ਪ੍ਰਭੂ ਸਦਾ ਹੀ ਹਰਖਵੰਤ = ਖ਼ੁਸ਼ ਰਹਿਣ ਵਾਲਾ ਹੈ।

ਉਸ ਪ੍ਰਭੁ = ਪਰਮੇਸ਼ਰ ਦਾ ਸਰਬ = ਸਾਰਿਆਂ ਵਿਚ ਹੀ ਉਜਾਲਾ = ਪ੍ਰਕਾਸ਼ ਪ੍ਰਗਟ ਹੋ ਰਹਿਓ = ਰਿਹਾ ਹੈ।

**ਰੂਪ ਕਰੇ ਕਰਿ ਵੇਖੈ ਵਿਗਸੈ; ਆਪੇ ਹੀ ਆਪਿ ਪੂਜਾ ਹੇ ॥੨॥**

('ਪੂੱਜਾ' ਕੱਸ ਕੇ ਉਚਾਰਣ ਹੈ)

ਉਹ ਚੌਰਾਸੀ ਲੱਖ ਜੂਨਾਂ ਦੇ ਰੂਪ = ਆਕਾਰ ਕਰੇ ਕਰਿ = ਕਰ ਕਰ ਕੇ **ਵਾ:** ਪੈਦਾ ਕਰਦਾ ਹੈ ਅਤੇ ਪੈਦਾ ਕਰਕੇ ਫੇਰ ਵੇਖੈ = ਦੇਖ ਕੇ ਵਿਗਸੈ = ਪ੍ਰਸੰਨ ਹੁੰਦਾ ਹੈ।

ਉਹ ਆਪਣੇ ਆਪ ਵਿਚ ਆਪ ਹੀ ਪੂਜਾ = ਪੁੱਜ, ਪਹੁੰਚ ਰਿਹਾ ਹੈ **ਵਾ:** ਆਪ ਹੀ ਤਤਬੇਤਾ ਰੂਪ ਹੋ ਕੇ ਆਪਣੇ ਆਤਮਾ ਸਰੂਪ ਦਾ ਪੂਜਾ = ਪੂਜਨ ਕਰ ਰਿਹਾ ਹੈ ॥੨॥

**ਆਪੇ ਕੁਦਰਤਿ; ਕਰੇ ਵੀਚਾਰਾ ॥ ਆਪੇ ਹੀ ਸਚੁ; ਕਰੇ ਪਸਾਰਾ ॥**

ਪ੍ਰਭੂ ਆਪ ਹੀ ਆਪਣੀ ਕੁਦਰਤਿ = ਸ਼ਕਤੀ ਦੁਆਰਾ ਜੀਵਾਂ ਨੂੰ ਰਚ ਕਰਕੇ ਉਨ੍ਹਾਂ ਦੇ ਕਰਮਾਂ ਦਾ ਵੀਚਾਰਾ = ਨਿਰਣਾ ਕਰੇ = ਕਰਦਾ ਹੈ।

ਸਚੁ = ਸੱਚਾ ਪਰਮੇਸ਼ਰ ਆਪ ਹੀ ਸਾਰਾ ਪਸਾਰਾ ਪਸਾਰਣਾ ਕਰੇ = ਕਰਦਾ ਹੈ **ਵਾ:** ਆਪ ਹੀ ਸੱਚਾ ਨਾਮ ਦੇ ਕੇ ਗੁਰਮੁਖਾਂ ਦੇ ਹਿਰਦੇ ਵਿਚ ਸੱਚੇ ਸਾਧਨਾ ਦਾ ਪਸਾਰਾ ਕਰਦਾ ਹੈ।

**ਆਪੇ ਖੇਲ ਖਿਲਾਵੈ ਦਿਨੁ ਰਾਤੀ; ਆਪੇ ਸੁਣਿ ਸੁਣਿ ਭੀਜਾ ਹੇ ॥੩॥**

ਉਹ ਆਪ ਹੀ ਤ੍ਰਿਗੁਣੀ ਜੀਵਾਂ ਨੂੰ ਦਿਨ ਰਾਤ ਤਿੰਨਾਂ ਗੁਣਾਂ ਦੀਆਂ ਖੇਲ = ਖੇਡਾਂ ਵਿਚ ਖਿਲਾਵੈ =

ਖਿਡਾਉਣਾ ਕਰਦਾ ਹੈ **ਵਾ:** ਆਪ ਹੀ ਗੁਰਮੁਖਾਂ ਨੂੰ ਅਵਿੱਦਿਆ ਦੀ ਰਾਤ ਤੋਂ ਗਿਆਨ ਦਾ ਦਿਨ ਚੜ੍ਹਾਅ ਕੇ ਪ੍ਰੇਮ ਦੀ ਖੇਡ ਖਿਡਾਉਣਾ ਕਰਦਾ ਹੈ ਅਤੇ ਆਪ ਹੀ ਸਤਿਗੁਰਾਂ ਦੁਆਰਾ ਅੰਮ੍ਰਿਤ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣ ਸੁਣ ਕੇ ਭੀਜਾ = ਪ੍ਰਸੰਨ ਹੁੰਦਾ ਹੈ ॥੩॥

## ਸਾਚਾ ਤਖਤੁ; ਸਚੀ ਪਾਤਿਸਾਹੀ ॥ ਸਚੁ ਖਜੀਨਾ; ਸਾਚਾ ਸਾਹੀ ॥

ਉਸ ਪ੍ਰਭੂ ਦਾ ਇਹ ਸੰਸਾਰ, ਸਤਸੰਗਤ, ਸਚਖੰਡ, ਸਰੂਪ ਰੂਪੀ ਸੱਚਾ ਤਖਤੁ = ਸਿੰਘਾਸਣ ਹੈ ਅਤੇ ਉਸਦੀ ਪਾਤਿਸਾਹੀ = ਮਲਕੀਅਤ, ਬਾਦਸ਼ਾਹਤ ਵੀ ਸੱਚੀ ਹੈ **ਵਾ:** ਉਸਦੇ ਸਰੂਪ ਰੂਪੀ ਤਖ਼ਤ ਦੀ ਮਾਲਕੀ ਵੀ ਸੱਚੀ ਹੈ।

ਉਸ ਪਰਮੇਸ਼ਰ ਦਾ ਨਾਮ ਰੂਪੀ ਖਜੀਨਾ = ਖ਼ਜ਼ਾਨਾ ਸਚੁ = ਸੱਚਾ ਹੈ ਅਤੇ ਉਹ ਸਾਚਾ = ਸੱਚਾ ਸਾਹੀ = ਸ਼ਾਹੂਕਾਰ ਹੈ **ਵਾ:** ਉਸ ਪਰਮੇਸ਼ਰ ਦੇ ਨਾਮ ਦਾ ਵਣਜ ਕਰਨ ਵਾਲੇ ਪਿਆਰੇ ਸੰਤ ਜਨ ਵੀ ਸੱਚੇ ਸ਼ਾਹੂਕਾਰ ਹਨ।

**[ਅੰਗ ੧੦੭੪]**

## ਆਪੇ ਸਚੁ, ਧਾਰਿਓ ਸਭੁ ਸਾਚਾ; ਸਚੇ ਸਚਿ ਵਰਤੀਜਾ ਹੇ ॥੪॥

ਉਹ ਪ੍ਰਭੂ ਆਪ ਸੱਚ ਸਰੂਪ ਹੈ, ਜੋ ਕੁਝ ਧਾਰਿਓ = ਧਾਰਨਾ, ਬਣਾਉਣਾ ਕੀਤਾ ਹੈ, ਉਹ ਵੀ ਵਾਸਤਵ ਵਿਚ (ਅਧਿਸ਼ਠਾਨ ਦਾ ਰਚਿਆ ਹੋਣ ਕਰਕੇ) ਸਭੁ = ਸਾਰਾ ਸੱਚਾ ਹੀ ਹੈ, ਇਉਂ ਉਹ ਸਚੇ ਸਚਿ = ਸੱਚਾ ਹੀ ਸੱਚਾ ਸਾਰੇ ਵਰਤੀਜਾ = ਵਰਤ ਰਿਹਾ ਹੈ **ਵਾ:** ਜੋ ਸੱਚੇ ਪੁਰਖ ਹਨ, ਉਨ੍ਹਾਂ ਅੰਦਰ ਆਪ ਹੀ ਆਪਣਾ ਸੱਚਾ ਨਾਮ ਵਰਤੀਜਾ = ਵਰਤਾ ਰਿਹਾ ਹੈ ॥੪॥

## ਸਚੁ ਤਪਾਵਸੁ; ਸਚੇ ਕੇਰਾ ॥ ਸਾਚਾ ਥਾਨੁ; ਸਦਾ ਪ੍ਰਭ ਤੇਰਾ ॥

ਸੱਚੇ ਪਰਮੇਸ਼ਰ ਕੇਰਾ = ਦਾ ਸਚੁ = ਸੱਚਾ ਹੀ ਤਪਾਵਸੁ = ਨਿਆਉਂ ਹੈ।

ਹੇ ਪ੍ਰਭ = ਪਰਮੇਸ਼ਰ! ਤੇਰਾ ਸਰੂਪ ਰੂਪੀ ਥਾਨੁ = ਅਸਥਾਨ ਵੀ ਸਾਚਾ = ਸੱਚਾ ਹੈ।

## ਸਚੀ ਕੁਦਰਤਿ ਸਚੀ ਬਾਣੀ; ਸਚੁ ਸਾਹਿਬ ਸੁਖੁ ਕੀਜਾ ਹੇ ॥੫॥

ਹੇ ਪ੍ਰਭੂ! ਤੇਰੀ ਕੁਦਰਤਿ = ਸ਼ਕਤੀ ਵੀ ਸੱਚੀ ਹੈ, ਸਤਿਨਾਮ ਰੂਪੀ ਬਾਣੀ ਵੀ ਸੱਚੀ ਹੈ, ਹੇ ਸਚੁ = ਸੱਚੇ ਸਾਹਿਬ = ਮਾਲਕ ਪ੍ਰਭੂ! ਤੂੰ ਆਪ ਹੀ ਗੁਰਮੁਖ ਜਨਾਂ ਨੂੰ ਆਪਣੇ ਸਰੂਪ ਦਾ ਸੁਖੁ = ਅਨੰਦ ਦੇਣਾ ਕੀਜਾ = ਕਰਦਾ ਹੈਂ ॥੫॥

## ਏਕੋ ਆਪਿ ਤੂਹੈ; ਵਡ ਰਾਜਾ ॥ ਹੁਕਮਿ ਸਚੇ ਕੈ; ਪੂਰੇ ਕਾਜਾ ॥

ਹੇ ਪ੍ਰਭੂ! ਏਕੋ = ਇੱਕੋ ਇਕ ਤੂੰ ਆਪ ਹੀ ਸਭ ਤੋਂ ਵਡ = ਵੱਡਾ ਰਾਜਾ = ਪਾਤਿਸ਼ਾਹ ਹੈਂ।

ਹੇ ਸੱਚੇ ਪ੍ਰਭੂ! ਤੇਰੇ ਹੁਕਮ ਕੈ = ਕਰਕੇ ਹੀ ਸਾਰੇ ਕਾਜਾ = ਕੰਮ ਪੂਰੇ = ਪੂਰਨ ਹੁੰਦੇ ਹਨ।

## ਅੰਤਰਿ ਬਾਹਰਿ ਸਭੁ ਕਿਛੁ ਜਾਣੈ; ਆਪੇ ਹੀ ਆਪਿ ਪਤੀਜਾ ਹੇ ॥੬॥

ਤੂੰ ਜੀਵਾਂ ਦੇ ਅੰਤਰਿ = ਹਿਰਦੇ ਵਿਚ ਅਤੇ ਬਾਹਰ ਸੰਸਾਰ ਵਿਚ ਵਰਤ ਰਿਹਾ ਹੈਂ, ਸਭੁ = ਸਾਰਾ ਕਿਛੁ = ਕੁਝ ਜਾਣੈ = ਜਾਣਦਾ ਹੈਂ, ਤੂੰ ਆਪ ਹੀ ਆਪਣੇ ਸਰੂਪ ਵਿਚ ਪਤੀਜਾ = ਪਤੀਜਣਾ, ਭਾਵ ਵਿਸ਼ਵਾਸ ਕਰਦਾ ਹੈਂ ॥੬॥

## ਤੂ ਵਡ ਰਸੀਆ; ਤੂ ਵਡ ਭੋਗੀ ॥ ਤੂ ਨਿਰਬਾਣੁ; ਤੂਹੈ ਹੀ ਜੋਗੀ ॥

ਹੇ ਪ੍ਰਭੂ ! ਤੂੰ ਆਪ ਵਡ = ਵੱਡਾ ਬ੍ਰਹਮ ਬੇਤਾ ਹੋ ਕੇ ਬ੍ਰਹਮਾਨੰਦ ਦੇ ਰਸੀਆ = ਰਸ ਨੂੰ ਲੈਣ ਵਾਲਾ ਹੈਂ **ਵਾ:** ਤੂੰ ਹੀ ਵੱਡਾ ਰਸਾਂ ਦਾ ਗਿਆਤਾ ਹੈਂ ਅਤੇ ਤੂੰ ਆਪ ਹੀ ਵਡਾ ਭੋਗੀ = ਭੋਗਣ ਵਾਲਾ ਗ੍ਰਿਹਸਥੀ ਰੂਪ ਹੈਂ।

ਤੂੰ ਆਪ ਹੀ ਨਿਰਬਾਣੁ = ਬੰਧਨਾਂ ਤੋਂ ਰਹਿਤ ਹੈਂ, ਤੂੰ ਆਪ ਹੀ ਆਪਣੇ ਸਰੂਪ ਵਿਚ ਜੋਗੀ = ਜੁੜਿਆ ਹੋਇਆ ਹੈਂ।

## ਸਰਬ ਸੂਖ ਸਹਜ ਘਰਿ ਤੇਰੈ; ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥

ਸਰਬ = ਸਾਰੇ ਸੁਖ ਅਤੇ ਸਹਜ = ਗਿਆਨ, ਸ਼ਾਂਤੀ ਆਦਿ ਗੁਣ ਤੇਰੇ ਸਤਸੰਗਤ ਰੂਪ ਘਰ ਵਿੱਚੋਂ ਹੀ ਪ੍ਰਾਪਤ ਹੁੰਦੇ ਹਨ **ਵਾ:** ਤੇਰੇ ਸਰੂਪ ਰੂਪੀ ਘਰ ਵਿਚ ਸਹਜੇ ਹੀ ਸਾਰੇ ਸੁਖ ਪ੍ਰਾਪਤ ਹੁੰਦੇ ਹਨ।

ਤੇਰੀ ਦ੍ਰਿਸਟੀਜਾ = ਦ੍ਰਿਸ਼ਟੀ ਵਿਚ ਅਮਿਉ = ਅੰਮ੍ਰਿਤ ਵਰਸਦਾ ਹੈ **ਵਾ:** ਜਿਸ ਉਪਰ ਤੇਰੀ ਦ੍ਰਿਸ਼ਟੀ ਪੈਂਦੀ ਹੈ, ਉਹ ਮ੍ਰਿਤੂ ਤੋਂ ਰਹਿਤ ਹੋ ਜਾਂਦਾ ਹੈ ॥੭॥

## ਤੇਰੀ ਦਾਤਿ; ਤੁਝੈ ਤੇ ਹੋਵੈ ॥ ਦੇਹਿ ਦਾਨੁ; ਸਭਸੈ ਜੰਤ ਲੋਐ ॥

ਹੇ ਪ੍ਰਭੂ ! ਤੇਰੀ ਭਗਤੀ, ਬ੍ਰਹਮ ਵਿੱਦਿਆ ਦੀ ਦਾਤਿ = ਬਖ਼ਸ਼ਿਸ਼ ਤੇਰੇ ਕੋਲੋਂ ਹੀ ਪ੍ਰਾਪਤ ਹੋਵੈ = ਹੁੰਦੀ ਹੈ।

ਤੂੰ ਸਭਸੈ = ਸਾਰੇ ਜੰਤ = ਜੀਵਾਂ ਅਤੇ ਲੋਐ = ਲੋਕਾਂ **ਵਾ:** ਸਾਰੇ ਲੋਕਾਂ ਦੇ ਜੀਵਾਂ ਨੂੰ ਰੋਜ਼ੀ, ਨਾਮ ਆਦਿ ਦਾ ਦਾਨ ਦੇਹਿ = ਦੇਣਾ ਕਰਦਾ ਹੈਂ **ਵਾ:** ਆਪਣੀ ਚੇਤਨ ਸੱਤਾ ਦਾ ਦਾਨ ਦੇ ਕੇ ਸਾਰੇ ਜੰਤਾਂ ਨੂੰ ਲੋਐ = ਪ੍ਰਕਾਸ਼ਨ ਵਾਲਾ ਹੈਂ।

## ਤੋਟਿ ਨ ਆਵੈ ਪੂਰ ਭੰਡਾਰੈ; ਤ੍ਰਿਪਤਿ ਰਹੇ ਆਘੀਜਾ ਹੇ ॥੮॥

ਹੇ ਪ੍ਰਭੂ ! ਤੇਰੇ ਪੂਰ = ਪੂਰਨ, ਭਰੇ ਹੋਏ ਭੰਡਾਰੈ = ਖ਼ਜ਼ਾਨੇ ਦਾ ਕਦੇ ਵੀ ਤੋਟਿ = ਘਾਟਾ ਨਹੀਂ ਆਉਂਦਾ, ਬ੍ਰਹਮ ਬੇਤੇ ਆਤਮ ਤ੍ਰਿਪਤਿ = ਤ੍ਰਿਪਤੀ ਕਰਕੇ ਆਘੀਜਾ = ਰੱਜ ਰਹੇ ਹਨ ॥੮॥

## ਜਾਚਹਿ; ਸਿਧ ਸਾਧਿਕ ਬਨ ਵਾਸੀ ॥ ਜਾਚਹਿ; ਜਤੀ ਸਤੀ ਸੁਖ ਵਾਸੀ ॥

ਹੇ ਪ੍ਰਭੂ ! ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ ਜੋਗੀ, ਸਾਧਿਕ = ਸਾਧਨਾ ਕਰਨ ਵਾਲੇ, ਬਨ ਵਾਸੀ = ਜੰਗਲਾਂ ਵਿਚ ਵੱਸਣ ਵਾਲੇ ਸਭ ਤੇਰੇ ਪਾਸੋਂ ਹੀ ਦਾਤਾਂ ਜਾਚਹਿ = ਮੰਗਦੇ ਹਨ।

ਹੇ ਸੁਖ ਵਾਸੀ = ਸੁੱਖਾਂ ਵਿਚ ਵੱਸਣ **ਵਾ:** ਵਸਾਉਣ ਵਾਲੇ ਪ੍ਰਭੂ ਜਤੀ = ਜਤ ਰੱਖਣ ਵਾਲੇ, ਸਤੀ = ਸੱਤਵਾਦੀ ਵੀ ਤੇਰੇ ਦਰ ਤੋਂ ਜਾਚਹਿ = ਮੰਗਣਾ ਕਰਦੇ ਹਨ **ਵਾ:** ਜਤੀ ਸਤੀ ਆਦਿ ਵੀ ਤੇਰੇ ਕੋਲੋਂ ਮੰਗ ਕੇ ਸੁੱਖਾਂ ਵਿਚ ਵੱਸੇ ਹਨ।

## ਇਕੁ ਦਾਤਾਰੁ ਸਗਲ ਹੈ ਜਾਚਿਕ; ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥

ਹੇ ਪ੍ਰਭੂ ! ਇਕ ਤੂੰ ਹੀ ਦਾਤਾਰੁ = ਦਾਤਾ ਹੈਂ, ਬਾਕੀ ਸਗਲ = ਸਾਰੇ ਹੀ ਤੇਰੇ ਦਰ ਦੇ ਜਾਚਿਕ = ਮੰਗਤੇ ਹਨ, ਤੂੰ ਆਪਣੀ ਸ੍ਰਿਸਟੀਜਾ = ਪੈਦਾ ਕੀਤੀ ਸਾਰੀ ਸ੍ਰਿਸ਼ਟੀ ਨੂੰ ਹੀ ਦਾਨ ਦੇਹਿ = ਦੇਣਾ ਕਰਦਾ ਹੈਂ **ਵਾ:** ਤੂੰ ਆਪ ਹੀ (ਸ੍ਰਿਸਟੀ + ਜਾ) ਸ੍ਰਿਸਟੀ = ਸ੍ਰੇਸ਼ਟਤਾਈ ਦਾ ਗਿਆਨ ਜਾ = ਪੈਦਾ ਕਰਨ ਵਾਲਾ ਹੈਂ ॥੯॥

## ਕਰਹਿ ਭਗਤਿ; ਅਰੁ ਰੰਗ ਅਪਾਰਾ ॥ ਖਿਨ ਮਹਿ; ਥਾਪਿ ਉਥਾਪਨਹਾਰਾ ॥

ਹੇ ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ! ਗੁਰਮੁਖ ਤੇਰੀ ਭਗਤਿ = ਭਗਤੀ ਕਰਹਿ = ਕਰਦੇ ਹਨ ਅਰੁ = ਅਤੇ ਤੇਰੇ ਨਾਲ ਰੰਗ = ਪ੍ਰੇਮ ਕਰਦੇ ਹਨ।

ਹੇ ਪ੍ਰਭੂ! ਤੂੰ ਇਕ ਖਿਨ=ਛਿਨ ਮਹਿ=ਵਿਚ ਹੀ ਸੰਸਾਰ ਨੂੰ ਥਾਪਿ=ਇਸਥਿਤ ਕਰਕੇ ਉਥਾਪਨਹਾਰਾ=ਪੁੱਟਣ ਵਾਲਾ, ਨਾਸ਼ ਕਰਨ ਵਾਲਾ ਹੈਂ। ਬ੍ਰਹਮ ਬੇਤਿਆਂ ਦੇ ਅੰਦਰ ਖਿਨ ਵਿਚ ਹੀ ਗਿਆਨ ਨੂੰ ਥਾਪ ਕੇ ਅਗਿਆਨ ਨੂੰ ਪੁੱਟਣ ਵਾਲਾ ਹੈਂ।

## ਭਾਰੋ ਤੋਲੁ ਬੇਅੰਤ ਸੁਆਮੀ; ਹੁਕਮੁ ਮੰਨਿ ਭਗਤੀਜਾ ਹੇ ॥੧੦॥

ਹੇ ਬੇਅੰਤ ਸਮਰੱਥਾ ਵਾਲੇ ਸੁਆਮੀ=ਮਾਲਕ ਪ੍ਰਭੂ! ਤੇਰਾ ਤੋਲੁ=ਵਿਚਾਰ ਬਹੁਤ ਭਾਰੋ=ਵੱਡਾ ਹੈ, ਭਾਵ ਬੁੱਧ ਰੂਪੀ ਤੱਕੜੀ ਨਾਲ ਸ਼ਾਸਤ੍ਰ ਪ੍ਰਮਾਣ ਰੂਪ ਵੱਟੇ ਪਾ ਕੇ ਤੋਲਿਆ ਨਹੀਂ ਜਾ ਸਕਦਾ, ਤੇਰਾ ਹੁਕਮ ਮੰਨ ਕਰਕੇ ਹੀ ਤੇਰੇ ਭਗਤੀਜਾ=ਭਗਤ ਹੋਈਦਾ ਹੈ **ਵਾ:** ਜੋ ਤੇਰਾ ਹੁਕਮ ਮੰਨ ਕੇ (ਭਗਤੀ + ਜਾ) ਭਗਤੀ ਕਰਦੇ ਹਨ, ਉਨ੍ਹਾਂ ਦੇ ਅੰਦਰ ਗਿਆਨ ਜਾ=ਪੈਦਾ ਹੁੰਦਾ ਹੈ ॥੧੦॥

## ਜਿਸੁ ਦੇਹਿ ਦਰਸੁ; ਸੋਈ ਤੁਧੁ ਜਾਣੈ ॥ ਓਹੁ ਗੁਰ ਕੈ ਸਬਦਿ; ਸਦਾ ਰੰਗ ਮਾਣੈ ॥

ਹੇ ਪ੍ਰਭੂ! ਜਿਸ ਨੂੰ ਤੂੰ ਆਪਣਾ ਸਰਗੁਣ ਸਰੂਪ ਧਾਰ ਕੇ ਦਰਸੁ=ਦਰਸ਼ਨ ਦੇਹਿ=ਦੇਣਾ ਕਰਦਾ ਹੈਂ, ਸੋਈ=ਉਹੀ ਤੁਧੁ=ਤੈਨੂੰ ਆਪਣਾ ਸਭ ਕੁਝ ਜਾਣੈ=ਜਾਣਦਾ ਹੈ।

ਉਹ ਪੁਰਖ ਗੁਰਾਂ ਕੈ=ਦੇ ਸਬਦਿ=ਉਪਦੇਸ਼ ਕਰਕੇ ਸਦਾ=ਹਮੇਸ਼ਾ ਤੇਰੇ ਰੰਗ=ਅਨੰਦ ਨੂੰ ਮਾਣੈ= ਮਾਣਦਾ ਹੈ।

## ਚਤੁਰੁ ਸਰੂਪੁ ਸਿਆਣਾ ਸੋਈ; ਜੋ ਮਨਿ ਤੇਰੈ ਭਾਵੀਜਾ ਹੇ ॥੧੧॥

ਹੇ ਪ੍ਰਭੂ! ਸੋਈ=ਉਹੀ ਮਨੁੱਖ ਵਿਹਾਰਾਂ ਵਿਚ ਚਤੁਰੁ=ਚਲਾਕ ਹੈ, ਤੇਰੇ ਸਰੂਪ ਨੂੰ ਜਾਨਣ ਵਾਲਾ ਸਿਆਣਾ ਹੈ, ਜੋ=ਜਿਹੜਾ ਤੇਰੇ ਮਨਿ=ਹਿਰਦੇ ਵਿਚ ਭਾਵੀਜਾ=ਭਾਅ ਜਾਂਦਾ ਹੈ ॥੧੧॥

## ਜਿਸੁ ਚੀਤਿ ਆਵਹਿ; ਸੋ ਵੇਪਰਵਾਹਾ ॥
## ਜਿਸੁ ਚੀਤਿ ਆਵਹਿ; ਸੋ ਸਾਚਾ ਸਾਹਾ ॥

ਜਿਸ ਪੁਰਖ ਨੂੰ ਤੇਰਾ ਨਾਮ ਚੀਤਿ=ਚੇਤੇ ਆਵਹਿ=ਆਉਂਦਾ ਹੈ, ਸੋ=ਉਹ ਪੁਰਖ ਵੇਪਰਵਾਹਾ=ਬੇ- ਮੁਥਾਜ ਹੋ ਜਾਂਦਾ ਹੈ।

ਜਿਸ ਪੁਰਖ ਨੂੰ ਤੇਰਾ ਨਾਮ ਚੀਤਿ=ਚੇਤੇ ਆਵਹਿ=ਆਉਂਦਾ ਹੈ, ਸੋ=ਉਹ ਪੁਰਖ ਹੀ ਸਾਚਾ=ਸੱਚਾ ਸਾਹਾ=ਸ਼ਾਹੂਕਾਰ ਹੈ।

## ਜਿਸੁ ਚੀਤਿ ਆਵਹਿ, ਤਿਸੁ ਭਉ ਕੇਹਾ; ਅਵਰੁ ਕਹਾ ਕਿਛੁ ਕੀਜਾ ਹੇ ॥੧੨॥

ਹੇ ਪ੍ਰਭੂ! ਜਿਸ ਨੂੰ ਤੇਰਾ ਨਾਮ ਚੀਤਿ=ਚੇਤੇ ਆਵਹਿ=ਆਉਂਦਾ ਹੈ, ਤਿਸੁ=ਉਸ ਨੂੰ ਕਿਸੇ ਦਾ ਕੇਹਾ=ਕੀ ਭਉ=ਡਰ ਰਹਿਣਾ ਹੈ, ਭਾਵ ਉਸਨੂੰ ਕੋਈ ਡਰ ਨਹੀਂ ਰਹਿੰਦਾ, ਫੇਰੇ ਤੇਰੇ ਨਾਮ ਤੋਂ ਬਿਨਾਂ ਉਸ ਨੇ ਅਵਰੁ=ਹੋਰ ਕਿਛੁ=ਕੁਝ ਕਹਾ=ਕੀ ਕੀਜਾ=ਕਰਨਾ ਹੈ, ਭਾਵ ਉਸਨੂੰ ਕਿਸੇ ਸਾਧਨ ਦੀ ਲੋੜ ਨਹੀਂ ਰਹਿੰਦੀ ॥੧੨॥

## ਤ੍ਰਿਸਨਾ ਬੂਝੀ; ਅੰਤਰੁ ਠੰਢਾ ॥ ਗੁਰਿ ਪੂਰੈ ਲੈ; ਤੂਟਾ ਗੰਢਾ ॥

ਉਸ ਪੁਰਖ ਦੀ ਤ੍ਰਿਸ਼ਨਾ ਰੂਪੀ ਅਗਨੀ ਬੂਝੀ=ਬੁੱਝ ਗਈ ਹੈ ਅਤੇ ਅੰਤਰੁ=ਹਿਰਦਾ ਠੰਢਾ=ਸ਼ਾਂਤ ਹੋ ਗਿਆ ਹੈ।

ਜਿਸ ਮਨੁੱਖ ਦੇ ਟੁੱਟੇ ਹੋਏ ਮਨ ਨੂੰ ਪੂਰੈ = ਪੂਰਨ ਗੁਰਾਂ ਨੇ ਲੈ ਕਰਕੇ ਤੇਰੇ ਚਰਨਾਂ ਨਾਲ ਜੋੜਨ ਰੂਪ ਗੰਢਾ = ਗੰਢ, ਜੋੜ ਦਿੱਤਾ ਹੈ।

**ਸੁਰਤਿ ਸਬਦੁ ਰਿਦ ਅੰਤਰਿ ਜਾਗੀ; ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥**

ਉਸ ਦੇ ਰਿਦ = ਹਿਰਦੇ ਅੰਤਰਿ = ਵਿਚ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਸੁਰਤਿ = ਬਿਰਤੀ ਗਿਆਨ ਅਵਸਥਾ ਵਿਚ ਜਾਗੀ = ਜਾਗ ਪਈ ਹੈ **ਵਾ:** ਸੁਰਤਿ = ਸ੍ਰੇਸ਼ਟ ਪ੍ਰੀਤੀ ਜਾਗ ਪਈ ਹੈ, ਉਹ ਝੋਲਿ ਝੋਲਿ = ਵਿਚਾਰ ਵਿਚਾਰ ਕੇ **ਵਾ:** ਕੋਸ਼ਾਂ ਰੂਪੀ ਬੂਰ ਨੂੰ ਝੋਲਿ ਝੋਲਿ = ਹਟਾ ਹਟਾ ਕੇ ਬ੍ਰਹਮਾਨੰਦ ਰੂਪੀ ਅਮਿਉ = ਅੰਮ੍ਰਿਤ ਨੂੰ ਪੀਜਾ = ਪੀਣਾ ਕਰਦਾ ਹੈ ॥੧੩॥

**ਮਰੈ ਨਾਹੀ; ਸਦ ਸਦ ਹੀ ਜੀਵੈ ॥ ਅਮਰੁ ਭਇਆ; ਅਬਿਨਾਸੀ ਥੀਵੈ ॥**

ਉਹ ਗੁਰਮੁਖ ਮੌਤ ਕਰਕੇ ਕਦੇ ਵੀ ਮਰੈ = ਮਰਦਾ ਨਹੀਂ ਹੈ, ਉਹ ਜੀਵਨ ਰੂਪ ਬ੍ਰਹਮ ਨੂੰ ਪਾ ਕੇ ਸਦ ਸਦ = ਹਮੇਸ਼ਾ-ਹਮੇਸ਼ਾ ਹੀ ਜੀਵੈ = ਜਿਉਂਦਾ ਹੈ।

ਉਹ ਅਮਰੁ = ਮ੍ਰਿਤੂ ਤੋਂ ਰਹਿਤ ਭਇਆ = ਹੋਇਆ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੂ ਦਾ ਹੀ ਰੂਪ ਥੀਵੈ = ਹੋ ਜਾਂਦਾ ਹੈ।

**ਨਾ ਕੋ ਆਵੈ, ਨਾ ਕੋ ਜਾਵੈ; ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥**

ਉਸਦੀ ਦ੍ਰਿਸ਼ਟੀ ਵਿਚ ਨਾ ਹੀ ਕੋ = ਕੋਈ ਆਵੈ = ਆਉਂਦਾ ਹੈ ਅਤੇ ਨਾ ਹੀ ਕੋ = ਕੋਈ ਜਾਵੈ = ਜਾਂਦਾ ਹੈ, ਕਿਉਂਕਿ ਗੁਰਾਂ ਨੇ ਉਸਦੇ ਅੰਦਰੋਂ ਪੈਦਾ ਹੋਇਆ ਭਰਮੀਜਾ = ਭਰਮ ਦੂਰ ਕੀਆ = ਕਰ ਦਿੱਤਾ ਹੈ ॥੧੪॥

**ਪੂਰੇ ਗੁਰ ਕੀ; ਪੂਰੀ ਬਾਣੀ ॥ ਪੂਰੈ ਲਾਗਾ; ਪੂਰੇ ਮਾਹਿ ਸਮਾਣੀ ॥**

ਪੂਰੇ = ਪੂਰਨ ਗੁਰਾਂ ਕੀ = ਦੀ ਬ੍ਰਹਮ ਗਿਆਨ ਦੇਣ ਵਾਲੀ ਬਾਣੀ ਵੀ ਪੂਰੀ = ਪੂਰਨ ਹੈ।

ਜਿਸਦਾ ਮਨ ਪੂਰੈ = ਪੂਰਨ ਪਰਮੇਸ਼ਰ ਦੇ ਵਿਚ ਲਾਗਾ = ਲੱਗ ਗਿਆ ਹੈ, ਉਸ ਦੇ ਮਨ ਦੀ ਬਿਰਤੀ ਪੂਰੇ = ਪੂਰਨ ਪਰਮੇਸ਼ਰ ਦੇ ਮਾਹਿ = ਵਿਚ ਹੀ ਸਮਾਣੀ = ਸਮਾਅ ਜਾਂਦੀ ਹੈ।

**ਚੜੈ ਸਵਾਇਆ ਨਿਤ ਨਿਤ ਰੰਗਾ; ਘਟੈ ਨਾਹੀ ਤੋਲੀਜਾ ਹੇ ॥੧੫॥**

ਉਸ ਨੂੰ ਪਹਿਲੀ ਤੋਂ ਸੱਤਵੀਂ ਭੂਮਿਕਾ ਦਾ **ਵਾ:** ਸ੍ਰਵਣ ਵਾਲੇ ਨੂੰ ਮੰਨਣ ਰੂਪੀ, ਮੰਨਣ ਵਾਲੇ ਨੂੰ ਨਿਧਿਆਸਣ ਰੂਪੀ ਅਤੇ ਨਿਧਿਆਸਣ ਵਾਲੇ ਨੂੰ ਸਰੂਪ ਦੀ ਸਿਖਿਆਤਤਾ ਰੂਪੀ ਨਿਤ ਨਿਤ = ਨਿਤਾਪ੍ਰਤੀ ਸਵਾਇਆ = ਦੂਣਾ ਚੌਗੁਣਾ ਰੰਗਾ = ਅਨੰਦ ਚੜੈ = ਚੜ੍ਹਦਾ ਹੈ। ਉਹ ਅਨੰਦ ਬੁੱਧ ਰੂਪੀ ਤੱਕੜੀ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੋਲੀਜਾ = ਤੋਲ ਕੇ ਵੇਖਿਆ ਹੈ, ਜੋ ਘਟੈ = ਘਟਦਾ ਨਹੀਂ ਹੈ ॥੧੫॥

**ਬਾਰਹਾ ਕੰਚਨੁ; ਸੁਧੁ ਕਰਾਇਆ ॥ ਨਦਰਿ ਸਰਾਫ; ਵੰਨੀਸ ਚੜਾਇਆ ॥**

ਜਿਵੇਂ ਬਾਰਹਾ = ਬਾਰ੍ਹਾਂ ਵੰਨੀ ਦੇ ਕੰਚਨੁ = ਸੋਨੇ ਨੂੰ ਸ਼ੁੱਧ ਕਰਾਇਆ = ਕੀਤਾ ਜਾਂਦਾ ਹੈ।

ਉਸ ਸੋਨੇ ਨੂੰ ਸਰਾਫ = ਰੁਪਇਆ ਪੈਸਾ ਪਰਖਣ ਵਾਲਾ ਆਪਣੀ ਨਦਰਿ = ਦ੍ਰਿਸ਼ਟੀ ਨਾਲ ਪਰਖ ਕੇ ਬਾਰ੍ਹਾਂ ਵੰਨੀਸ = ਵੰਨੀ ਦਾ ਸ਼ੁੱਧ ਚੜ੍ਹਾਊ ਚੜਾਇਆ = ਚੜ੍ਹਾਉਂਦਾ ਹੈ।

**ਪਰਖਿ ਖਜਾਨੈ ਪਾਇਆ ਸਰਾਫੀ; ਫਿਰਿ ਨਾਹੀ ਤਾਈਜਾ ਹੇ ॥੧੬॥**

ਫਿਰ ਸਰਾਫੀ = ਸਰਾਫ਼ ਉਸ ਸੋਨੇ ਨੂੰ ਪਰਖ ਕੇ ਆਪਣੇ ਖ਼ਜ਼ਾਨੇ ਵਿਚ ਪਾਇਆ = ਪਾਉਣਾ ਕਰਦਾ ਹੈ, ਫਿਰਿ = ਮੁੜ ਕੇ ਉਸ ਸੋਨੇ ਨੂੰ ਤਾਈਜਾ = ਤਾਇਆ ਨਹੀਂ ਜਾਂਦਾ ਹੈ। ਏਸੇ ਪ੍ਰਕਾਰ :

## ਦੂਸਰਾ ਅਰਥ

**ਬਾਰਹਾ ਕੰਚਨੁ; ਸੁਧੁ ਕਰਾਇਆ ॥ ਨਦਰਿ ਸਰਾਫ; ਵੰਨੀਸ ਚੜਾਇਆ ॥**

ਬਾਰ੍ਹਾਂ ਵੰਨੀ ਦੇ ਸੋਨੇ ਦੀ ਨਿਆਈਂ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਮਨ ਅਤੇ ਬੁੱਧ, ਇਨ੍ਹਾਂ ਬਾਰ੍ਹਾਂ ਨੂੰ ਜਿਸਨੇ ਵਿਸ਼ਿਆਂ ਦੀ ਸਪਰਸ਼ਤਾ ਤੋਂ ਰਹਿਤ ਕਰਕੇ ਜਦੋਂ ਸ਼ੁੱਧ ਕਰ ਲਿਆ।

ਤਦੋਂ ਉਸਨੂੰ ਸਤਿਗੁਰੂ ਰੂਪੀ ਸਰਾਫ਼ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਤੁਰੀਆ ਪਦ ਰੂਪੀ ਵੰਨੀ ਦਾ ਰੰਗ ਚਾੜ੍ਹ ਦਿੰਦਾ ਹੈ।

**ਪਰਖਿ ਖਜਾਨੈ ਪਾਇਆ ਸਰਾਫੀ; ਫਿਰਿ ਨਾਹੀ ਤਾਈਜਾ ਹੇ ॥੧੬॥**

ਉਸਨੂੰ ਪਰਮਾਤਮਾ ਰੂਪੀ ਸਰਾਫ਼ ਪਰਖ ਕਰਕੇ ਆਪਣੇ ਸਰੂਪ ਦੀ ਏਕਤਾ ਰੂਪ ਖ਼ਜ਼ਾਨੇ ਵਿਚ ਪਾ ਲੈਂਦਾ ਹੈ, ਫੇਰ ਉਸਨੂੰ ਨਰਕਾਂ ਵਿਚ ਪਾ ਕੇ ਤਾਈਜਾ = ਤਾਅ ਨਹੀਂ ਦਿੱਤਾ ਜਾਂਦਾ ॥੧੬॥

## ਅੰਮ੍ਰਿਤ ਨਾਮੁ; ਤੁਮਾਰਾ ਸੁਆਮੀ ॥ ਨਾਨਕ ਦਾਸ; ਸਦਾ ਕੁਰਬਾਨੀ ॥

ਹੇ ਸੁਆਮੀ = ਮਾਲਕ ਪ੍ਰਭੂ ! ਜੋ ਤੁਮਾਰਾ = ਤੇਰਾ ਨਾਮ ਅੰਮ੍ਰਿਤ ਬਾਰ੍ਹਾਂ ਵੰਨੀ ਦੇ ਸੋਨੇ ਵਾਂਗ ਸ਼ੁੱਧ ਕਰਨ ਵਾਲਾ ਹੈ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇਣ ਵਾਲਾ ਹੈ **ਵਾ:** ਮ੍ਰਿਤੂ ਤੋਂ ਰਹਿਤ ਕਰਨ ਵਾਲਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਾਸਾ-ਭਾਵ ਧਾਰ ਕੇ ਤੇਰੇ ਉਸ ਨਾਮ ਤੋਂ ਸਦਾ = ਹਮੇਸ਼ਾ ਕੁਰਬਾਨੀ = ਬਲਿਹਾਰ ਜਾਂਦੇ ਹਾਂ।

## ਸੰਤ ਸੰਗਿ ਮਹਾ ਸੁਖੁ ਪਾਇਆ; ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੩॥

ਸੰਤ ਸੰਗਿ = ਸੰਤ ਜਨਾਂ ਦੀ ਸੰਗਤ ਕਰਕੇ ਅਸੀਂ ਮਹਾ = ਬਹੁਤ ਵੱਡਾ ਆਤਮਿਕ ਸੁਖ ਪਾਇਆ = ਪਾਉਣਾ ਕੀਤਾ ਹੈ, ਤੇਰਾ ਦਰਸਨੁ = ਦੀਦਾਰ ਦੇਖਿ = ਵੇਖ ਕਰਕੇ ਸਾਡਾ ਇਹ ਮਨੁ = ਹਿਰਦਾ ਤੇਰੇ ਪ੍ਰੇਮ ਵਿਚ ਅਤਿਅੰਤ ਭੀਜਾ = ਭਿੱਜ ਗਿਆ ਹੈ ॥੧੭॥੧॥੩॥

## ਮਾਰੂ ਮਹਲਾ ੫ ਸੋਲਹੇ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਦੇ ਅੰਦਰ ਸੋਲਹੇ ਨਾਮੀ ਬਾਣੀ ਦੇ ਇਸ ਸ਼ਬਦ ਵਿਚ ਪੰਜਵੇਂ ਪਾਤਸ਼ਾਹ ਜੀ ਗੁਰੂ ਦੀ ਉਪਮਾ ਵਰਣਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਗੁਰੁ ਗੋਪਾਲੁ; ਗੁਰੁ ਗੋਵਿੰਦਾ ॥ ਗੁਰੁ ਦਇਆਲੁ; ਸਦਾ ਬਖਸਿੰਦਾ ॥

ਹੇ ਭਾਈ ! ਸਾਡੇ ਲਈ ਗੁਰੁ ਗੋਪਾਲੁ = ਪ੍ਰਿਥਵੀ ਦੀ ਪਾਲਣਾ ਕਰਨ ਵਾਲੇ ਹਨ, ਗੁਰੂ ਗੋਵਿੰਦਾ = ਪ੍ਰਿਥਵੀ ਦੇ ਰੱਖਿਅਕ ਪ੍ਰਭੂ ਦਾ ਸਰੂਪ ਹਨ।

ਸਤਿਗੁਰੂ ਜੀ ਦਇਆਲੁ = ਦਇਆ ਦੇ ਘਰ ਹਨ ਅਤੇ ਸਦਾ = ਹਮੇਸ਼ਾ ਹੀ ਬਖਸਿੰਦਾ = ਬਖ਼ਸ਼ਿਸ਼ ਕਰਨ ਵਾਲੇ ਹਨ **ਵਾ:** ਔਗੁਣਾਂ ਨੂੰ ਬਖਸਿੰਦਾ = ਬਖ਼ਸ਼ਣ ਵਾਲੇ ਹਨ।

## ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ; ਗੁਰੁ ਪਵਿਤ੍ਰ ਅਸਥਾਨਾ ਹੇ ॥੧॥

ਸਾਡੇ ਲਈ ਗੁਰੂ ਹੀ ਛੇ ਸਾਸਤ = ਸ਼ਾਸਤ੍ਰ ਰੂਪ, ਸਤਾਈ ਸਿੰਮ੍ਰਿਤੀਆਂ ਰੂਪ ਅਤੇ ਖਟੁ = ਛੇ ਤਰ੍ਹਾਂ ਦੇ

ਕਰਮ ਰੂਪ ਹੈ, ਭਾਵ ਜੋ ਉਪਦੇਸ਼ ਸ਼ਾਸਤ੍ਰ, ਸਿੰਮ੍ਰਿਤੀਆਂ ਆਦਿ ਕਰਦੇ ਹਨ, ਉਹ ਸਿਧਾਂਤ ਗੁਰੂ ਜੀ ਹੀ ਦੱਸ ਦੇਂਦੇ ਹਨ **ਵਾ:** ਸ਼ਾਸਤ੍ਰ ਸਿੰਮ੍ਰਿਤੀਆਂ ਦੇ ਪੜ੍ਹਨ ਅਤੇ ਖਟ ਕਰਮ ਕਰਨ ਨਾਲ ਜੋ ਫਲ ਪ੍ਰਾਪਤ ਹੁੰਦਾ ਹੈ, ਉਹ ਗੁਰਾਂ ਦੀ ਸੇਵਾ ਨਾਲ ਨਿਰਯਤਨ ਹੀ ਪ੍ਰਾਪਤ ਹੋ ਜਾਂਦਾ ਹੈ। ਗੁਰੂ ਹੀ ਪਵਿੱਤਰ ਅਸਥਾਨ ਭਾਵ ਤੀਰਥ ਰੂਪ ਹੈ **ਵਾ:** ਗੁਰਾਂ ਦਾ ਸਤਸੰਗਤ, ਸਚਖੰਡ ਰੂਪ ਪਵਿੱਤਰ ਅਸਥਾਨ ਹੈ।

**ਅਥਵਾ** ਛੇ ਸ਼ਾਸਤ੍ਰ ਭਾਵ ਸਾਂਖ ਜੀਵ ਦਾ ਸਰੂਪ ਕਥਨ ਕਰਦਾ ਹੈ, ਨਿਆਇ ਈਸ਼ਰ ਨੂੰ ਕਰਤਾਪੁਣਾ ਸਿੱਧ ਕਰਦਾ ਹੈ, ਵਿਸੇਖਕ ਸਮੇਂ ਨੂੰ ਕਥਨ ਕਰਦਾ ਹੈ ਕਿ ਇਹ ਅਜਾਈਂ ਨਾ ਗਵਾਉ, ਪੂਰਬ ਮੀਮਾਂਸਾ ਨਿਸ਼ਕਾਮ ਕਰਮਾਂ ਨੂੰ ਕਰਨ ਲਈ ਕਥਨ ਕਰਦਾ ਹੈ, ਜੋਗ ਸ਼ਾਸਤ੍ਰ ਚਿੱਤ ਦੀ ਬਿਰਤੀ ਰੋਕਣ ਨੂੰ ਕਥਨ ਕਰਦਾ ਹੈ ਅਤੇ ਵੇਦਾਂਤ ਦ੍ਰਿਸ਼ ਪਦਾਰਥਾਂ ਨੂੰ ਮਿਥਿਆ ਅਤੇ ਦ੍ਰਿਸ਼ਟਾ ਨੂੰ ਸੱਤ ਮੰਨ ਕੇ ਗਿਆਨ ਕਥਨ ਕਰਦਾ ਹੈ, ਇਉਂ ਇਹ ਛੇ ਸ਼ਾਸਤ੍ਰਾਂ ਦਾ ਸਿਧਾਂਤ ਗੁਰਾਂ ਦੁਆਰਾ ਹੀ ਪ੍ਰਾਪਤ, ਸਫਲਾ ਹੁੰਦਾ ਹੈ **ਵਾ:** (ਸਾ + ਸਤ) ਸਾ = ਉਹ ਜੋ ਸਤ ਸਰੂਪ ਪ੍ਰਭੂ ਹੈ, ਗੁਰੂ ਉਸਦਾ ਸਰੂਪ ਹੈ **ਵਾ:** ਉਹ ਸ਼ਾਸਤ੍ਰ ਵੀ ਇਹੋ ਕਥਨ ਕਰਦੇ ਹਨ ਕਿ ਗੁਰੂ ਤੋਂ ਬਿਨਾਂ ਕਲਿਆਣ ਦੀ ਪ੍ਰਾਪਤੀ ਨਹੀਂ ਹੋ ਸਕਦੀ **ਵਾ:** ਗੁਰੂ ਸਾਸਤ = ਸਾਖਸ਼ਾਤ ਸੱਤ ਸਰੂਪ ਪ੍ਰਭੂ ਦੀ ਆਗਿਆ ਦੇਣ ਵਾਲੇ ਹਨ, ਇਸ ਲਈ ਸਤਿਗੁਰੂ ਹੀ ਸਾਡੇ ਲਈ ਸ਼ਾਸਤ੍ਰ ਰੂਪ ਹਨ।

ਸਿਮ੍ਰਿਤਿ = ਸਿੰਮ੍ਰਿਤੀ ਉਸਨੂੰ ਕਹਿੰਦੇ ਹਨ, ਜੋ ਬੇਦ ਦੇ ਅਰਥ ਨੂੰ ਚੇਤੇ ਕਰਾਉਂਦੀ ਹੈ, ਇਉਂ ਗੁਰੂ ਜੀ ਪਰਮੇਸ਼ਰ ਦੇ ਸਿਮਰਨ ਨੂੰ ਚੇਤੇ ਕਰਾਉਣ ਵਾਲੇ ਹਨ।

ਖਟ ਕਰਮ = ਸੰਧਿਆ, ਤਰਪਣ, ਗਾਇਤ੍ਰੀ, ਇਸ਼ਨਾਨ, ਅਥਿਤੀ ਪੂਜਨ, ਦੇਵ ਅਰਚਨ।
ਸੰਧਿਆ = ਭਲੀ ਪ੍ਰਕਾਰ ਪ੍ਰਭੂ ਦੇ ਨਾਮ ਨੂੰ ਧਿਆਉਣ ਵਾਲੇ ਹਨ।
ਤਰਪਣ = ਪ੍ਰੇਮ ਦੇ ਜਲ ਦਾ ਪ੍ਰਵਾਹ ਪਾਉਣ ਵਾਲੇ ਹਨ।
ਗਾਇਤ੍ਰੀ = "ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥" ਇਹ ਗਾਇਤ੍ਰੀ ਮੰਤਰ ਦੱਸਦੇ ਹਨ।
ਇਸ਼ਨਾਨ = ਨਾਮ ਰੂਪੀ ਜਲ ਦੇ ਨਾਲ ਜੀਵ ਦਾ ਇਸ਼ਨਾਨ ਕਰਵਾਉਣ ਵਾਲੇ ਹਨ।
ਅਥਿਤੀ ਪੂਜਨ = ਸ਼ਰਨ ਵਿਚ ਆਏ ਹੋਏ ਅਭਿਆਗਤਾਂ ਦੀ ਲੰਗਰ, ਪਾਣੀ, ਬਸਤ੍ਰ ਆਦਿ ਨਾਲ ਸੇਵਾ ਕਰਦੇ ਹਨ।
ਦੇਵ ਅਰਚਨ = ਪੂਜਨੀਕ ਸਤਿਗੁਰਾਂ ਦੀ ਆਪ ਪੂਜਾ ਕਰਨੀ ਤੇ ਸਿੱਖਾਂ ਤੋਂ ਕਰਵਾਉਣੀ। ਇਉਂ ਗੁਰੂ ਹੀ ਸਾਡੇ ਲਈ ਖਟ ਕਰਮ ਹਨ।

ਗੁਰੂ ਸਾਹਿਬ ਜੀ ਦਾ ਹਿਰਦਾ ਰੂਪ ਅਸਥਾਨ ਪਵਿੱਤਰ ਹੈ, ਜਿਸ ਵਿਚ ਨਿੱਤ ਗਿਆਨ ਇਸਥਿਤ ਰਹਿੰਦਾ ਹੈ।

[ਅੰਗ ੧੦੭੫]

## ਗੁਰੁ ਸਿਮਰਤ; ਸਭਿ ਕਿਲਵਿਖ ਨਾਸਹਿ ॥
## ਗੁਰੁ ਸਿਮਰਤ; ਜਮ ਸੰਗਿ ਨ ਫਾਸਹਿ ॥

ਗੁਰਾਂ ਨੂੰ ਹਰ ਸਮੇਂ ਸਿਮਰਤ = ਸਿਮਰਦਿਆਂ ਸਭਿ = ਸਾਰੇ ਕਿਲਵਿਖ = ਪਾਪ ਨਾਸਹਿ = ਨਾਸ਼ ਹੋ ਜਾਂਦੇ ਹਨ।

ਗੁਰਾਂ ਦਾ ਸਿਮਰਤ = ਸਿਮਰਨ ਕਰਦਿਆਂ ਜਮ = ਜਮਦੂਤਾਂ ਦੇ ਸੰਗਿ = ਨਾਲ ਨਹੀਂ ਫਾਸਹਿ = ਫਸੀਦਾ।

## ਗੁਰੁ ਸਿਮਰਤ, ਮਨੁ ਨਿਰਮਲੁ ਹੋਵੈ; ਗੁਰੁ ਕਾਟੇ ਅਪਮਾਨਾ ਹੇ ॥੨॥

ਗੁਰੂ ਦਾ ਸਿਮਰਤ = ਸਿਮਰਨ ਕਰਦਿਆਂ ਮਨੁ = ਹਿਰਦਾ ਵਿਕਾਰਾਂ ਦੀ ਮੈਲ ਤੋਂ ਰਹਿਤ ਹੋ ਕੇ

ਨਿਰਮਲੁ = ਉੱਜਲ ਹੋ ਜਾਂਦਾ ਹੈ, ਗੁਰੂ ਜੀ ਲੋਕ-ਪ੍ਰਲੋਕ ਵਿਚ ਹੋਣ ਵਾਲੇ ਅਪਮਾਨਾ = ਨਿਰਾਦਰ ਨੂੰ ਕਾਟੇ = ਕੱਟ ਦਿੰਦੇ ਹਨ **ਵਾ:** ਨਿਰਾਦਰੀ ਦਾ ਕਾਰਨ ਜੋ ਹੰਕਾਰ ਹੈ, ਉਸ ਨੂੰ ਗੁਰੂ ਜੀ ਕੱਟ ਦੇਂਦੇ ਹਨ **ਵਾ:** ਨਿਰਾਦਰ ਕਰਾਉਣ ਵਾਲੇ ਕਾਮ ਕ੍ਰੋਧ ਆਦਿ ਵਿਕਾਰਾਂ **ਵਾ:** ਵਾਰੰਵਾਰ ਜੂਨਾਂ ਵਿਚ ਭਟਕਣ ਰੂਪ ਜੀਵਾਂ ਦੀ ਨਿਰਾਦਰੀ ਨੂੰ ਕੱਟ ਦੇਂਦੇ ਹਨ ॥੨॥

## ਗੁਰ ਕਾ ਸੇਵਕੁ; ਨਰਕਿ ਨ ਜਾਏ ॥ ਗੁਰ ਕਾ ਸੇਵਕੁ; ਪਾਰਬ੍ਰਹਮੁ ਧਿਆਏ ॥

ਹੇ ਭਾਈ! ਗੁਰਾਂ ਕਾ = ਦਾ ਸੇਵਕੁ = ਦਾਸ ਨਰਕ ਵਿਚ ਨਹੀਂ ਜਾਏ = ਜਾਂਦਾ।

ਗੁਰਾਂ ਕਾ = ਦਾ ਸੇਵਕੁ = ਦਾਸ, ਸਦਾ ਪਾਰਬ੍ਰਹਮੁ = ਪਰਮੇਸ਼ਰ ਨੂੰ ਧਿਆਏ = ਆਰਾਧਦਾ ਰਹਿੰਦਾ ਹੈ।

## ਗੁਰ ਕਾ ਸੇਵਕੁ ਸਾਧਸੰਗੁ ਪਾਏ; ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥

ਗੁਰਾਂ ਕਾ = ਦਾ ਸੇਵਕੁ = ਦਾਸ ਸਾਧਸੰਗੁ = ਸ਼੍ਰੇਸ਼ਟ ਜਨਾਂ ਦੀ ਸੰਗਤ ਪਾਏ = ਪ੍ਰਾਪਤ ਕਰਦਾ ਹੈ ਅਤੇ ਗੁਰੂ ਨਿਤ = ਨਿਤਾਪ੍ਰਤੀ ਉਸਨੂੰ ਜੀਅ = ਜੀਵਨ ਮੁਕਤੀ ਦਾ ਦਾਨਾ = ਦਾਨ ਦੇਣਾ ਕਰਦਾ ਹੈ ॥੩॥

## ਗੁਰ ਦੁਆਰੈ; ਹਰਿ ਕੀਰਤਨੁ ਸੁਣੀਐ ॥
## ਸਤਿਗੁਰੁ ਭੇਟਿ; ਹਰਿ ਜਸੁ ਮੁਖਿ ਭਣੀਐ ॥

ਹੇ ਭਾਈ! ਗੁਰਾਂ ਦੇ ਦੁਆਰੈ = ਦੁਆਰ ਵਿਚ ਜਾ ਕੇ **ਵਾ:** ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਕੀਰਤਨੁ = ਜਸ ਨੂੰ ਸੁਣੀਐ = ਸੁਣਨਾ ਕਰੀਏ।

ਅਤੇ ਸਤਿਗੁਰਾਂ ਨਾਲ ਭੇਟਿ = ਮਿਲ ਕੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਆਪਣੇ ਮੁਖਿ = ਮੂੰਹ ਦੁਆਰਾ ਭਣੀਐ = ਉਚਾਰਨ ਕਰਦੇ ਰਹੀਏ।

## ਕਲਿ ਕਲੇਸ ਮਿਟਾਏ ਸਤਿਗੁਰੁ; ਹਰਿ ਦਰਗਹ ਦੇਵੈ ਮਾਨਾਂ ਹੇ ॥੪॥

ਸਤਿਗੁਰੂ ਸਾਹਿਬ ਜੀ ਕਲਿ = ਪਾਪ ਅਤੇ ਕਲੇਸ[੧] = ਝਗੜੇ ਮਿਟਾਏ = ਮੇਟ ਦੇਂਦੇ ਹਨ **ਵਾ:** ਜੀਵਾਂ ਦੀ ਕਲਿ = ਕਲਪਨਾ ਅਤੇ ਪੰਜ ਪ੍ਰਕਾਰ ਦੇ ਮੰਨੇ ਹੋਏ ਕਲੇਸ਼ ਵੀ ਮੇਟ ਦੇਂਦੇ ਹਨ ਅਤੇ ਗੁਰੂ ਜੀ ਹਰਿ = ਪਰਮੇਸ਼ਰ ਦੀ ਸਚਖੰਡ ਰੂਪੀ ਦਰਗਾਹ ਵਿਚ ਵੀ ਮਾਨਾਂ = ਆਦਰ, ਸਤਿਕਾਰ ਦੇਣਾ ਕਰਦੇ ਹਨ ॥੪॥

## ਅਗਮੁ ਅਗੋਚਰੁ; ਗੁਰੂ ਦਿਖਾਇਆ ॥ ਭੂਲਾ; ਮਾਰਗਿ ਸਤਿਗੁਰਿ ਪਾਇਆ ॥

ਅਗਮੁ = ਮਨ ਦੇ ਸੰਕਲਪ-ਵਿਕਲਪ ਦੀ ਗੰਮਤਾ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਰਹਿਣ ਵਾਲਾ ਪ੍ਰਭੂ ਗੁਰਾਂ ਨੇ ਪ੍ਰਗਟ ਕਰਕੇ ਦਿਖਾਇਆ = ਦਿਖਾ ਦਿੱਤਾ ਹੈ।

ਅਗਿਆਨ ਕਰਕੇ ਸਰੂਪ ਨਾਲੋਂ ਭੂਲਾ = ਭੁੱਲਿਆ ਜੀਵ ਸਤਿਗੁਰਾਂ ਨੇ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਵਿਚ ਪਾਇਆ = ਪਾਉਣਾ ਕੀਤਾ ਹੈ।

---

੧. **ਕਲੇਸ਼ :** ਜੋਗੀਆਂ ਨੇ ਪੰਜ ਪ੍ਰਕਾਰ ਦੇ ਕਲੇਸ਼ ਮੰਨੇ ਹਨ :
- (ੳ) ਅਵਿੱਦਿਆ = ਅਸਲੀਅਤ ਨਾ ਸਮਝਣੀ, ਸਰੂਪ ਦਾ ਗਿਆਨ ਨਾ ਹੋਣਾ।
- (ਅ) ਅਸੰਮਤਾ = ਕਿਸੇ ਨਾਲ ਸੰਮਤੀ ਨਾ ਰਲਨੀ, ਦੇਹ ਧੰਨ ਸੰਬੰਧੀ ਆਦਿਕਾਂ ਵਿਚ ਹੰਗਤਾ ਕਰਨੀ।
- (ੲ) ਰਾਗ = ਮੋਹ।
- (ਸ) ਦ੍ਵੈਸ਼ = ਈਰਖਾ, ਵੈਰ-ਵਿਰੋਧ।
- (ਹ) ਅਭਿਨਿਵੇਸ਼ = ਨਾ ਕਰਨ ਜੋਗ ਕਰਮਾਂ ਨੂੰ ਜਾਣ ਕੇ ਹੱਠ ਨਾਲ ਕਰਨਾ, ਉਲਟਾ ਹੱਠ ਕਰਨਾ।

## ਗੁਰ ਸੇਵਕ ਕਉ ਬਿਘਨੁ ਨ ਭਗਤੀ; ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ ॥੫॥

ਭਗਤੀ ਕਰਦੇ ਹੋਏ ਗੁਰੂ ਦੇ ਸੇਵਕ = ਦਾਸ ਕਉ = ਨੂੰ ਕੋਈ ਵੀ ਬਿਘਨੁ = ਰੁਕਾਵਟ ਨਹੀਂ ਪੈਂਦੀ, ਕਿਉਂਕਿ ਗੁਰੂ ਨੇ ਉਸਨੂੰ ਹਰਿ = ਪਰਮੇਸ਼ਰ ਦਾ ਪੂਰ = ਪੂਰਨ ਗਿਆਨ ਦ੍ਰਿੜ੍ਹਾਇਆ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ ॥੫॥

## ਗੁਰਿ ਦ੍ਰਿਸਟਾਇਆ; ਸਭਨੀ ਠਾਂਈ ॥ ਜਲਿ ਥਲਿ; ਪੂਰਿ ਰਹਿਆ ਗੋਸਾਈ ॥

ਗੁਰਾਂ ਨੇ ਸੇਵਕ ਨੂੰ ਉਹ ਪ੍ਰਭੂ ਸਭਨੀ = ਸਾਰੀਆਂ ਠਾਂਈ = ਥਾਵਾਂ ਵਿਚ ਪੂਰਨ ਵਿਆਪਕ ਦ੍ਰਿਸਟਾਇਆ = ਦਿਖਾ ਦਿੱਤਾ ਹੈ।

ਕਿ ਉਹ ਗੋਸਾਈ = ਮਾਲਕ ਪ੍ਰਭੂ, ਜਲਿ = ਤਰਲ ਥਾਵਾਂ ਅਤੇ ਥਲਿ = ਖ਼ੁਸ਼ਕ ਥਾਵਾਂ ਵਿਚ ਪੂਰਿ = ਪੂਰਨ ਹੋ ਰਹਿਆ = ਰਿਹਾ ਹੈ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਅਤੇ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ ਪੂਰਨ ਹੋ ਰਿਹਾ ਹੈ।

## ਊਚ ਊਨ ਸਭ ਏਕ ਸਮਾਨਾਂ; ਮਨਿ ਲਾਗਾ ਸਹਜਿ ਧਿਆਨਾ ਹੇ ॥੬॥

ਊਚ = ਉੱਚੇ ਥਾਂ, ਬ੍ਰਹਮਾ ਆਦਿਕ ਅਤੇ ਊਨ = ਨੀਵੇਂ ਥਾਂ, ਗੁਣਾਂ ਤੋਂ ਹੀਣੇ ਮਨੁੱਖਾਂ ਆਦਿ ਸਭ = ਸਾਰਿਆਂ ਵਿਚ ਏਕ = ਇਕ ਪ੍ਰਭੂ ਹੀ ਸਮਾਨਾਂ = ਸਮਾਇਆ ਹੋਇਆ ਹੈ **ਵਾ:** ਸਾਰਿਆਂ ਵਿਚ ਇਕ-ਸਮਾਨ ਵੱਸ ਰਿਹਾ ਹੈ, ਉਸ ਪ੍ਰਭੂ ਦੇ ਸੇਵਕ ਦੇ ਮਨਿ = ਹਿਰਦੇ ਵਿਚ ਸਹਜਿ = ਸੁਭਾਵਿਕ ਹੀ ਧਿਆਨਾ = ਧਿਆਨ ਲਾਗਾ = ਲੱਗਿਆ ਹੋਇਆ ਹੈ ॥੬॥

## ਗੁਰਿ ਮਿਲਿਐ; ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ; ਨਹ ਜੋਹੈ ਮਾਈ ॥

ਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਗੁਰਾਂ ਨੇ ਰਸਾਂ-ਕਸਾਂ ਦੇ ਭੋਗਣ ਦੀ ਸਭ = ਸਾਰੀ ਤ੍ਰਿਸਨ = ਤ੍ਰਿਸ਼ਨਾ ਦੀ ਅੱਗ ਬੁਝਾਈ = ਬੁਝਾ, ਮੇਟ ਦਿੱਤੀ ਹੈ।

ਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਮਾਈ = ਮਾਇਆ ਜੋਹੈ = ਦੇਖਦੀ, ਪ੍ਰਭਾਵ ਨਹੀਂ ਪਾਉਂਦੀ।

## ਸਤੁ ਸੰਤੋਖੁ ਦੀਆ ਗੁਰਿ ਪੂਰੈ; ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥

ਪੂਰੈ = ਪੂਰਨ ਗੁਰਾਂ ਨੇ ਆਪਣੇ ਸੇਵਕਾਂ ਨੂੰ ਸਤ ਅਤੇ ਸੰਤੋਖ ਦੀਆ = ਦੇਣਾ ਕੀਤਾ ਹੈ। ਉਹ ਆਪ ਨਾਮ ਰੂਪੀ ਅੰਮ੍ਰਿਤ ਨੂੰ ਪੀ = ਪੀਣਾ ਕਰਦੇ ਹਨ ਅਤੇ ਹੋਰਨਾਂ ਨੂੰ ਪਾਨਾਂ = ਪਿਲਾਉਣਾ ਕਰਦੇ ਹਨ ॥੭॥

## ਗੁਰ ਕੀ ਬਾਨੀ; ਸਭ ਮਾਹਿ ਸਮਾਣੀ ॥ ਆਪਿ ਸੁਣੀ; ਤੈ ਆਪਿ ਵਖਾਣੀ ॥

ਗੁਰਾਂ ਕੀ = ਦੀ ਨਾਮ ਬਾਨੀ ਸਭ = ਸਾਰੇ ਸੰਸਾਰ ਮਾਹਿ = ਵਿਚ ਸਮਾਣੀ = ਸਮਾਈ ਹੋਈ ਹੈ **ਵਾ:** ਗੁਰਾਂ ਦੀ ਧੁਰ ਕੀ ਬਾਨੀ ਸਾਰੇ ਖੰਡਾਂ ਬ੍ਰਹਮੰਡਾਂ ਵਿਚ ਹੀ ਸਮਾਈ ਹੋਈ ਹੈ।

ਆਪ ਹੀ ਗੁਰੂ ਨਾਨਕ ਰੂਪ ਹੋ ਕੇ ਵਖਾਣੀ = ਕਥਨ ਕੀਤੀ ਹੈ, ਤੈ = ਅਤੇ ਆਪ ਹੀ ਗੁਰੂ ਅੰਗਦ, ਸਿੱਖ ਰੂਪ ਹੋ ਕੇ ਸੁਣੀ = ਸੁਣਨਾ ਕੀਤੀ ਹੈ **ਵਾ:** ਪ੍ਰਭੂ ਨੇ ਆਪ ਹੀ ਜਗਿਆਸੂ ਰੂਪ ਹੋ ਕੇ ਉਹ ਨਾਮ ਬਾਣੀ ਆਪ ਸ੍ਰਵਣ ਕੀਤੀ ਅਤੇ ਆਪ ਹੀ ਗੁਰੂ ਰੂਪ ਹੋ ਕੇ ਕਥਨ ਕੀਤੀ ਹੈ।

## ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ; ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥

ਜਿਨਿ ਜਿਨਿ = ਜਿਨ੍ਹਾਂ ਜਿਨ੍ਹਾਂ ਨੇ ਗੁਰਾਂ ਦੀ ਬਾਣੀ ਜਪੀ = ਜਪਣਾ ਕੀਤੀ ਹੈ, ਤੇਈ = ਉਹ ਸਭਿ =

ਸਾਰੇ ਸੰਸਾਰ-ਸਮੁੰਦ੍ਰ ਤੋਂ ਨਿਸਤ੍ਰੇ = ਪਾਰ ਹੋ ਗਏ ਹਨ, ਤਿਨ = ਉਨ੍ਹਾਂ ਨੇ ਨਿਹਚਲ = ਅਚੱਲ ਸਰੂਪ, ਸਚਖੰਡ ਰੂਪੀ ਥਾਨਾਂ = ਅਸਥਾਨ ਪਾਇਆ = ਪਾਉਣਾ ਕੀਤਾ ਹੈ ॥੮॥

**ਸਤਿਗੁਰ ਕੀ ਮਹਿਮਾ; ਸਤਿਗੁਰੁ ਜਾਣੈ ॥ ਜੋ ਕਿਛੁ ਕਰੇ; ਸੁ ਆਪਣ ਭਾਣੈ ॥**

ਹੇ ਭਾਈ! ਸਤਿਗੁਰਾਂ ਕੀ = ਦੀ ਸਮੱਗਰ ਮਹਿਮਾ = ਵਡਿਆਈ ਨੂੰ ਸਤਿਗੁਰੂ ਸਾਹਿਬ ਜੀ ਆਪ ਹੀ ਜਾਣੈ = ਜਾਣਦੇ ਹਨ।

ਗੁਰੂ ਜੀ ਜੋ = ਜਿਹੜਾ ਕਿਛੁ = ਕੁਝ ਵੀ ਕਰੇ = ਕਰਦੇ ਹਨ, ਸੁ = ਉਹ ਆਪਣ = ਆਪ ਦੇ ਭਾਣੈ = ਹੁਕਮ, ਰਜ਼ਾ ਅਨੁਸਾਰ ਹੀ ਕਰਦੇ ਹਨ, ਭਾਵ ਕਿਸੇ ਦੇ ਅਧੀਨ ਨਹੀਂ ਹਨ, ਸੁਤੰਤਰ ਹਨ। ਇਸ ਲਈ:

**ਸਾਧੂ ਧੂਰਿ ਜਾਚਹਿ ਜਨ ਤੇਰੇ; ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥**

ਹੇ ਸਤਿਗੁਰੂ ਜੀ! ਅਸੀਂ ਤੇਰੇ ਸਾਧੂ ਜਨ = ਸੇਵਕ ਜਨਾਂ ਦੀ ਚਰਨ ਧੂਰਿ = ਧੂੜੀ ਮੰਗਦੇ ਹਾਂ। ਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਸਦ = ਹਮੇਸ਼ਾ ਗੁਰਾਂ ਤੋਂ ਕੁਰਬਾਨਾਂ = ਬਲਿਹਾਰ ਜਾਂਦੇ ਹਾਂ ॥੯॥੧॥੪॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਅੰਦਰ ਸੋਲਹੇ ਬਾਣੀ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਆਦਿ ਨਿਰੰਜਨੁ; ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ; ਆਪਿ ਨਿਰਾਰਾ ॥**

ਸਾਰੇ ਸੰਸਾਰ ਦਾ ਆਦਿ = ਮੁੱਢ, ਮੂਲ ਰੂਪ, ਨਿਰੰਜਨੁ = ਸ਼ੁੱਧ ਸਰੂਪ ਪ੍ਰਭੁ = ਪਰਮੇਸ਼ਰ ਮਾਇਕੀ ਨਿਰੰਕਾਰਾ = ਅਕਾਰਾਂ ਤੋਂ ਰਹਿਤ ਹੈ।

ਉਹ ਸਭ = ਸਾਰਿਆਂ ਜੀਵਾਂ ਮਹਿ = ਵਿਚ ਵਰਤੈ = ਵਰਤ ਰਿਹਾ ਹੈ, ਪਰ ਆਪ ਨਿਰਾਰਾ = ਅਸੰਗ ਰਹਿੰਦਾ ਹੈ।

**ਵਰਨੁ ਜਾਤਿ ਚਿਹਨੁ ਨਹੀ ਕੋਈ; ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥**

ਉਸ ਪ੍ਰਭੂ ਦਾ ਖੱਤ੍ਰੀ ਬ੍ਰਾਹਮਣ ਆਦਿ ਵਰਨ, ਮੁਸਲਮਾਨ, ਹਿੰਦੂ ਆਦਿ ਜਾਤਿ = ਜਾਤੀ, ਕੰਠੀ ਮਾਲਾ ਆਦਿ ਚਿਹਨੁ = ਚਿੰਨ੍ਹ ਕੋਈ ਨਹੀਂ ਹੈ, ਉਹ ਆਪਣੇ ਹੁਕਮੇ = ਹੁਕਮ ਵਿਚ ਹੀ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਇਦਾ = ਪੈਦਾ ਕਰਦਾ ਹੈ ॥੧॥

**ਲਖ ਚਉਰਾਸੀਹ; ਜੋਨਿ ਸਬਾਈ ॥ ਮਾਣਸ ਕਉ; ਪ੍ਰਭਿ ਦੀਈ ਵਡਿਆਈ ॥**

ਉਸ ਪ੍ਰਭੂ ਨੇ ਚੌਰਾਸੀ ਲੱਖ ਸਬਾਈ = ਸਾਰੀਆਂ ਜੋਨਿ = ਜੂਨੀਆਂ ਪੈਦਾ ਕੀਤੀਆਂ ਹਨ।

ਇਨ੍ਹਾਂ ਜੂਨੀਆਂ ਵਿੱਚੋਂ ਮਾਣਸ = ਮਨੁੱਖਾ ਜਨਮ ਕਉ = ਨੂੰ ਪ੍ਰਭਿ = ਪਰਮੇਸ਼ਰ ਨੇ ਆਪਦੀ ਪ੍ਰਾਪਤੀ ਦੀ ਵਡਿਆਈ ਦੀਈ = ਦੇਣਾ ਕੀਤੀ ਹੈ।

**ਇਸੁ ਪਉੜੀ ਤੇ ਜੋ ਨਰੁ ਚੂਕੈ; ਸੋ ਆਇ ਜਾਇ ਦੁਖੁ ਪਾਇਦਾ ॥੨॥**

ਇਸ ਮਨੁੱਖਾ ਜਨਮ ਦੀ ਪਉੜੀ ਤੇ = ਤੋਂ **ਵਾ:** ਇਸ ਮਨੁੱਖਾ ਜਨਮ ਵਿਚ ਪ੍ਰੇਮਾ-ਭਗਤੀ **ਵਾ:** ਭੂਮਿਕਾ

ਰੂਪੀ ਪਉੜੀ ਚੜ੍ਹਨ ਤੇ = ਤੋਂ ਜੋ = ਜਿਹੜਾ ਵੀ ਨਰੁ = ਮਨੁੱਖ ਚੂਕੈ = ਉੱਕ, ਖੁੰਝ ਜਾਂਦਾ ਹੈ, ਸੋ = ਉਹ ਚੌਰਾਸੀ ਲੱਖ ਜੂਨਾਂ ਵਿਚ ਆਇ ਜਾਇ = ਆਉਂਦਾ ਜਾਂਦਾ ਹੋਇਆ ਜੰਮਣ ਮਰਣ ਦਾ ਦੁਖੁ = ਕਸ਼ਟ ਪਾਇਦਾ = ਪਾਉਣਾ ਕਰਦਾ ਹੈ ॥੨॥

## ਕੀਤਾ ਹੋਵੈ; ਤਿਸੁ ਕਿਆ ਕਹੀਐ ॥ ਗੁਰਮੁਖਿ; ਨਾਮੁ ਪਦਾਰਥੁ ਲਹੀਐ ॥

ਜੋ ਜੀਵ ਪ੍ਰਭੂ ਦਾ ਪੈਦਾ ਕੀਤਾ ਹੋਵੈ = ਹੋਇਆ ਹੈ, ਤਿਸੁ = ਉਸ ਨੂੰ ਕਿਆ = ਕੀ ਕਹੀਐ = ਆਖਣਾ ਕਰੀਏ ਕਿ ਸਾਡੀ ਮਦਦ ਕਰ ਭਾਵ ਉਹ ਆਪ ਕੁਝ ਨਹੀਂ ਕਰ ਸਕਦਾ।

ਇਸ ਲਈ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਨਾਮ ਰੂਪੀ ਪਦਾਰਥ ਲਹੀਐ = ਲੈਣਾ ਕਰੀਏ।

## ਜਿਸੁ ਆਪਿ ਭੁਲਾਏ ਸੋਈ ਭੂਲੈ; ਸੋ ਬੂਝੈ ਜਿਸਹਿ ਬੁਝਾਇਦਾ ॥੩॥

ਜਿਸ ਮਨੁੱਖ ਨੂੰ ਪ੍ਰਭੂ ਔਗੁਣਾਂ ਵਿਚ ਫਸਿਆ ਜਾਣ ਕੇ ਆਪ ਆਪਣੇ ਸਰੂਪ ਵੱਲੋਂ ਭੁਲਾਏ = ਭੁਲਾ ਦੇਂਦਾ ਹੈ, ਸੋਈ = ਉਹੀ ਮਨੁੱਖ ਮਾਇਆ ਦੇ ਮੋਹ ਵਿਚ ਭੂਲੈ = ਭੁੱਲਦਾ ਹੈ, ਜਿਸਹਿ = ਜਿਸ ਮਨੁੱਖ ਨੂੰ ਸਤਸੰਗੀ ਜਾਣ ਕੇ ਗੁਰਾਂ ਦੁਆਰਾ ਆਪਣਾ ਸਰੂਪ ਬੁਝਾਇਦਾ = ਸਮਝਾਉਂਦਾ ਹੈ, ਸੋ = ਉਹੋ ਹੀ ਬੂਝੈ = ਸਮਝਦਾ ਹੈ ॥੩॥

## ਹਰਖ ਸੋਗ ਕਾ; ਨਗਰੁ ਇਹੁ ਕੀਆ ॥ ਸੇ ਉਬਰੇ; ਜੋ ਸਤਿਗੁਰ ਸਰਣੀਆ ॥

ਪ੍ਰਭੂ ਨੇ ਇਹ ਸਰੀਰ, ਸੰਸਾਰ ਹਰਖ = ਖ਼ੁਸ਼ੀ ਤੇ ਸੋਗ = ਗ਼ਮੀ ਕਾ = ਦਾ ਇਕ ਨਗਰ ਬਣਾਉਣਾ ਕੀਆ = ਕੀਤਾ ਹੈ।

ਇਹ ਖ਼ੁਸ਼ੀ ਗ਼ਮੀ ਤੋਂ ਸੇ = ਉਹੋ ਹੀ ਉਬਰੇ = ਬਚੇ ਹਨ, ਜੋ ਪੁਰਖ ਸਤਿਗੁਰਾਂ ਦੀ ਸਰਣੀਆ = ਸ਼ਰਨ ਵਿਚ ਪਏ ਹਨ।

## ਤ੍ਰਿਹਾ ਗੁਣਾ ਤੇ ਰਹੈ ਨਿਰਾਰਾ; ਸੋ ਗੁਰਮੁਖਿ ਸੋਭਾ ਪਾਇਦਾ ॥੪॥

ਜੋ ਮਨੁੱਖ ਤ੍ਰਿਹਾ = ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਤੇ = ਤੋਂ ਨਿਰਾਰਾ = ਅਸੰਗ ਰਹਿੰਦਾ ਹੈ, ਸੋ = ਉਹ ਤਤਪਦ ਦੇ ਲੱਖ ਅਰਥ ਨੂੰ ਜਾਨਣ ਵਾਲਾ ਗੁਰਮੁਖ ਗੁਰਾਂ ਦੁਆਰਾ ਲੋਕ-ਪ੍ਰਲੋਕ ਵਿਚ ਸੋਭਾ = ਵਡਿਆਈ ਪਾਇਦਾ = ਪਾਉਣਾ ਕਰਦਾ ਹੈ ॥੪॥

## ਅਨਿਕ ਕਰਮ; ਕੀਏ ਬਹੁਤੇਰੇ ॥ ਜੋ ਕੀਜੈ; ਸੋ ਬੰਧਨੁ ਪੈਰੇ ॥

ਜੀਵ ਨੇ ਅਨਿਕ = ਅਨੇਕਾਂ ਤਰ੍ਹਾਂ ਦੇ ਕਰਮ ਬਹੁਤੇਰੇ = ਬੇਅੰਤ ਜਨਮਾਂ ਵਿਚ ਕੀਏ = ਕੀਤੇ ਹਨ।

ਜੀਵ ਜੋ = ਜਿਹੜੇ ਜਿਹੜੇ ਵੀ ਕਰਮ ਕਾਂਡ ਕੀਜੈ = ਕਰਦਾ ਹੈ, ਸੋ = ਉਹ ਸਭ ਮਨ ਬੁੱਧ ਰੂਪੀ ਪੈਰੇ = ਪੈਰਾਂ ਵਿਚ ਬੰਧਨੁ = ਜੰਜਾਲ ਹੀ ਪਏ ਹਨ।

## ਕੁਰੁਤਾ ਬੀਜੁ ਬੀਜੇ, ਨਹੀ ਜੰਮੈ; ਸਭੁ ਲਾਹਾ, ਮੂਲੁ ਗਵਾਇਦਾ ॥੫॥

('ਕੁਰੁੱਤਾ' ਉਚਾਰਣ ਕਰਨਾ ਹੈ)

ਜਿਵੇਂ ਕੋਈ ਕੁਰੁਤਾ = ਬੇਮੌਸਮਾ ਬੀਜੁ ਬੀਜੇ = ਬੀਜਣਾ ਕਰੇ ਤਾਂ ਉਹ ਜੰਮੈ = ਉੱਗਦਾ ਨਹੀਂ ਹੈ, ਏਸੇ ਪ੍ਰਕਾਰ ਜੋਗ, ਜਗ, ਪੂਜਾ, ਕਰਮ ਕਾਂਡ ਉਨ੍ਹਾਂ ਪੁਰਾਣੇ ਜੁਗਾਂ ਵਿਚ ਫਲ ਦੇਂਦਾ ਸੀ, ਪਰ ਹੁਣ ਕਲਿਜੁਗ ਦਾ ਸਮਾਂ ਹੈ, ਜਿਸ ਵਿਚ ਕੇਵਲ ਨਾਮ ਰੂਪੀ ਬੀਜ ਹੀ ਫਲ ਦੇਂਦਾ ਹੈ, ਇਸ ਨਾਮ ਰੂਪੀ ਬੀਜ ਬੀਜੇ ਤੋਂ ਬਿਨਾਂ ਜੀਵ ਸੁਆਸਾਂ ਰੂਪੀ ਮੂਲ = ਮੁੱਢ ਅਤੇ ਮੁਕਤੀ ਦਾ ਲਾਹਾ = ਲਾਭ ਵੀ ਸਭ = ਸਾਰਾ ਗਵਾਇਦਾ = ਗੁਆ ਲੈਂਦਾ ਹੈ **ਵਾ:** ਪ੍ਰਲੋਕ ਦਾ ਸੁਖ ਰੂਪੀ ਲਾਹਾ = ਲਾਭ ਅਤੇ ਪੁੰਨਾ ਰੂਪੀ ਮੂਲ = ਪੂੰਜੀ ਸਾਰੀ ਗੁਆ ਲੈਂਦਾ ਹੈ ॥੫॥

**ਕਲਜੁਗ ਮਹਿ; ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ; ਲਾਇ ਧਿਆਨਾ ॥**

ਇਸ ਕਲਿਜੁਗ ਦੇ ਸਮੇਂ ਮਹਿ = ਵਿਚ ਪਰਮੇਸ਼ਰ ਦਾ ਕੀਰਤਨੁ = ਜੱਸ ਕਰਨਾ ਹੀ ਪਰਧਾਨਾ = ਮੁਖੀ ਸਾਧਨ ਹੈ।

ਜੋ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਧਿਆਨਾ = ਧਿਆਨ, ਸੁਰਤ ਲਾਇ = ਲਗਾ ਕੇ ਜਪੀਐ = ਜਪਣਾ ਕਰੀਏ।

[ਅੰਗ ੧੦੭੬]

**ਆਪਿ ਤਰੈ ਸਗਲੇ ਕੁਲ ਤਾਰੇ; ਹਰਿ ਦਰਗਹ ਪਤਿ ਸਿਉ ਜਾਇਦਾ ॥੬॥**

ਜੋ ਮਨੁੱਖ ਨਾਮ ਜਪਦਾ ਹੈ, ਉਹ ਆਪ ਤਾਂ ਸੰਸਾਰ-ਸਮੁੰਦ੍ਰ ਤੋਂ ਤਰੈ = ਤਰਦਾ ਹੀ ਹੈ, ਸਗੋਂ ਆਪਣੀਆਂ ਸਗਲੇ = ਸਾਰੀਆਂ ਕੁਲਾਂ ਨੂੰ ਵੀ ਤਾਰੇ = ਤਾਰ ਦੇਂਦਾ ਹੈ ਅਤੇ ਹਰਿ = ਪਰਮੇਸ਼ਰ ਦੀ ਸਚਖੰਡ ਰੂਪੀ ਦਰਗਾਹ ਵਿਚ ਪਤਿ = ਇੱਜ਼ਤ ਦੇ ਸਿਉ = ਨਾਲ ਜਾਇਦਾ = ਜਾਣਾ ਕਰਦਾ ਹੈ ॥੬॥

**ਖੰਡ ਪਤਾਲ; ਦੀਪ ਸਭਿ ਲੋਆ ॥ ਸਭਿ ਕਾਲੈ ਵਸਿ; ਆਪਿ ਪ੍ਰਭਿ ਕੀਆ ॥**

ਜਿਤਨੇ ਵੀ ਨੌਂ ਖੰਡ, ਸੱਤ ਪਤਾਲ, ਸੱਤ ਦੀਪ ਅਤੇ ਹੋਰ ਸਭਿ = ਸਾਰੇ ਲੋਆ = ਲੋਕ ਹਨ।

ਪ੍ਰਭਿ = ਪਰਮੇਸ਼ਰ ਨੇ ਆਪ ਹੀ ਸਭਿ = ਸਾਰਾ ਕੁਝ ਕਾਲੈ = ਕਾਲ ਦੇ ਵਸਿ = ਅਧੀਨ ਕੀਆ = ਕੀਤਾ ਹੋਇਆ ਹੈ।

**ਨਿਹਚਲੁ ਏਕੁ ਆਪਿ ਅਬਿਨਾਸੀ; ਸੋ ਨਿਹਚਲੁ, ਜੋ ਤਿਸਹਿ ਧਿਆਇਦਾ ॥੭॥**

ਏਕੁ = ਇਕ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਆਪ ਹੀ ਨਿਹਚਲੁ = ਅਚੱਲ ਸਰੂਪ ਹੈ ਅਤੇ ਜੋ = ਜਿਹੜਾ ਤਿਸਹਿ = ਉਸਨੂੰ ਧਿਆਇਦਾ = ਸਿਮਰਨਾ ਕਰਦਾ ਹੈ, ਸੋ = ਉਹ ਵੀ ਨਿਹਚਲੁ = ਅਚੱਲ ਪਦਵੀ 'ਤੇ ਪਹੁੰਚ ਜਾਂਦਾ ਹੈ ॥੭॥

**ਹਰਿ ਕਾ ਸੇਵਕੁ; ਸੋ ਹਰਿ ਜੇਹਾ ॥ ਭੇਦੁ ਨ ਜਾਣਹੁ; ਮਾਣਸ ਦੇਹਾ ॥**

ਜੋ ਹਰਿ = ਪਰਮੇਸ਼ਰ ਕਾ = ਦਾ ਸੇਵਕੁ = ਦਾਸ ਹੈ, ਸੋ = ਉਸ ਦਾ ਹਰਿ = ਪਰਮੇਸ਼ਰ ਜੇਹਾ = ਵਰਗਾ ਹੀ ਪ੍ਰਤਾਪ ਹੋ ਜਾਂਦਾ ਹੈ।

ਉਸਦਾ ਮਾਣਸ = ਮਨੁੱਖਾ ਦੇਹਾ = ਸਰੀਰ ਦੇਖ ਕੇ ਪਰਮੇਸ਼ਰ ਨਾਲੋਂ ਉਸਦਾ ਭੇਦ = ਫ਼ਰਕ ਨਾ ਜਾਣਹੁ = ਜਾਨਣਾ ਕਰੋ। ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

**ਜਿਉ ਜਲ ਤਰੰਗ ਉਠਹਿ ਬਹੁ ਭਾਤੀ; ਫਿਰਿ ਸਲਲੈ ਸਲਲ ਸਮਾਇਦਾ ॥੮॥**

ਜਿਉ = ਜਿਵੇਂ ਜਲ = ਪਾਣੀ ਦੇ ਵਿੱਚੋਂ ਹਵਾ ਕਾਰਨ ਬਹੁ = ਬਹੁਤ ਭਾਤੀ = ਤਰ੍ਹਾਂ ਕਰਕੇ ਤਰੰਗ = ਲਹਿਰਾਂ ਉਠਹਿ = ਉੱਠਦੀਆਂ ਹਨ, ਉਨ੍ਹਾਂ ਦਾ ਰੂਪ ਫਿਰਿ = ਮੁੜ ਕੇ ਦੁਬਾਰਾ ਸਲਲੈ = ਜਲ ਵਿਚ ਸਲਲ = ਜਲ ਰੂਪ ਹੋ ਕੇ ਸਮਾਇਦਾ = ਮਿਲ ਜਾਂਦਾ ਹੈ।

ਏਸੇ ਪ੍ਰਕਾਰ ਈਸ਼ਰ ਦੀ ਇੱਛਾ ਰੂਪ ਪੌਣ ਵਗਣ ਕਰਕੇ ਅਨੰਤ ਜੀਵਾਂ ਰੂਪੀ ਲਹਿਰਾਂ ਉੱਠ ਪੈਂਦੀਆਂ ਹਨ, ਜਦੋਂ ਉਹ ਆਪਣੀ ਇੱਛਾ ਰੋਕ ਲੈਂਦਾ ਹੈ, ਤਦੋਂ ਜੀਵਾਂ ਰੂਪੀ ਲਹਿਰਾਂ ਦਾ ਪਾਣੀ ਬ੍ਰਹਮ ਰੂਪੀ ਪਾਣੀ ਵਿਚ ਸਮਾਇਦਾ = ਸਮਾਅ ਜਾਂਦਾ ਹੈ ॥੮॥

**ਇਕੁ ਜਾਚਿਕੁ ਮੰਗੈ; ਦਾਨੁ ਦੁਆਰੈ ॥ ਜਾ ਪ੍ਰਭ ਭਾਵੈ; ਤਾ ਕਿਰਪਾ ਧਾਰੈ ॥**

ਹੇ ਪ੍ਰਭੂ ! ਮੈਂ ਤੇਰਾ ਜਾਚਿਕ = ਮੰਗਤਾ ਹੋ ਕੇ ਤੇਰੇ ਦੁਆਰੈ = ਦਰ ਤੋਂ ਇਕ ਦਰਸ਼ਨਾਂ ਦਾ ਦਾਨ ਮੰਗੈ = ਮੰਗਦਾ ਹਾਂ।

ਹੇ ਪ੍ਰਭ = ਪਰਮੇਸ਼ਰ ! ਜਾ = ਜਦੋਂ ਤੈਨੂੰ ਭਾਵੈ = ਭਾਅ ਜਾਵੇ, ਤਾ = ਤਦੋਂ ਤੂੰ ਆਪਣੀ ਕਿਰਪਾ = ਮਿਹਰ ਧਾਰੈ = ਧਾਰਨੀ ਕਰ।

**ਦੇਹੁ ਦਰਸੁ, ਜਿਤੁ ਮਨੁ ਤ੍ਰਿਪਤਾਸੈ;**
**ਹਰਿ ਕੀਰਤਨਿ ਮਨੁ ਠਹਰਾਇਦਾ ॥੯॥**

ਹੇ ਪ੍ਰਭੂ ! ਤੂੰ ਆਪਣਾ ਦਰਸੁ = ਦਰਸ਼ਨ ਦੇਹੁ = ਦੇਣਾ ਕਰ, ਜਿਤੁ = ਜਿਸ ਕਰਕੇ ਮੇਰਾ ਮਨੁ = ਹਿਰਦਾ ਅਤਸ਼ੈ ਕਰਕੇ ਤ੍ਰਿਪਤਾਸੈ = ਰੱਜ ਜਾਵੇ ਅਤੇ ਤੇਰੇ ਹਰਿ = ਹਰੀ ਕੀਰਤਨਿ = ਜਸ ਕਰਕੇ ਆਪਣੇ ਮਨ ਨੂੰ ਠਹਰਾਇਦਾ = ਠਹਿਰਾਉਣਾ ਕਰਾਂ ॥੯॥

**ਰੂੜੋ ਠਾਕੁਰੁ; ਕਿਤੈ ਵਸਿ ਨ ਆਵੈ ॥**
**ਹਰਿ ਸੋ ਕਿਛੁ ਕਰੇ; ਜਿ ਹਰਿ ਕਿਆ ਸੰਤਾ ਭਾਵੈ ॥**

ਹੇ ਰੂੜੋ = ਸੁੰਦਰ ਠਾਕੁਰੁ = ਪਰਮੇਸ਼ਰ ! ਤੂੰ ਕਿਤੈ = ਕਿਸੇ ਸਾਧਨ ਕਰਕੇ ਵਸਿ = ਅਧੀਨਗੀ ਵਿਚ ਨਹੀਂ ਆਵੈ = ਆਉਂਦਾ।

ਹੇ ਹਰਿ = ਪ੍ਰਭੂ ! ਤੂੰ ਸੋ = ਉਹੋ ਕਿਛੁ = ਕੁਝ ਕਰੇ = ਕਰ ਦੇਂਦਾ ਹੈਂ, ਹੇ ਹਰਿ = ਹਰੀ ! ਜਿ = ਜਿਹੜਾ ਕੁਝ ਆਪ ਜੀ ਕਿਆ = ਦਿਆਂ ਸੰਤਾ = ਸੰਤ ਜਨਾਂ ਨੂੰ ਭਾਵੈ = ਚੰਗਾ ਲੱਗਦਾ ਹੈ।

**ਕੀਤਾ ਲੋੜਨਿ, ਸੋਈ ਕਰਾਇਨਿ; ਦਰਿ ਫੇਰੁ ਨ ਕੋਈ ਪਾਇਦਾ ॥੧੦॥**

ਸੰਤ ਜਨ ਜੋ ਵੀ ਕੀਤਾ = ਕਰਨਾ ਲੋੜਨਿ = ਚਾਹੁੰਦੇ ਹਨ, ਸੋਈ = ਉਹੋ ਕੁਝ ਹੀ ਤੇਰੇ ਪਾਸੋਂ ਕਰਾਇਨਿ = ਕਰਵਾ ਲੈਂਦੇ ਹਨ, ਸੰਤਾਂ ਦੇ ਬਚਨਾਂ ਨੂੰ ਤੇਰੇ ਦਰਿ = ਦੁਆਰ ਵਿੱਚੋਂ ਕੋਈ ਵੀ ਫੇਰੁ = ਮੋੜਨਾ ਨਹੀਂ ਪਾਇਦਾ = ਪਾਉਂਦਾ ॥੧੦॥

**ਜਿਥੈ; ਅਉਘਟੁ ਆਇ ਬਨਤੁ ਹੈ ਪ੍ਰਾਣੀ ॥**
**ਤਿਥੈ ਹਰਿ ਧਿਆਈਐ; ਸਾਰਿੰਗਪਾਣੀ ॥**

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਜ਼ਿੰਦਗੀ ਵਿਚ ਜਿਥੈ = ਜਿਸ ਥਾਂ ਵੀ ਅਉਘਟੁ = ਔਖੀ ਘੜੀ ਆਇ = ਆ ਕੇ ਬਨਤੁ = ਬਣਦੀ ਹੈ।

ਤਿਥੈ = ਉਸੇ ਜਗ੍ਹਾ ਸਾਰਿੰਗਪਾਣੀ = ਸਾਰਿੰਗ ਨਾਮੇ ਧਨੁੱਖ ਨੂੰ ਆਪਣੇ ਹੱਥਾਂ ਵਿਚ ਫੜਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ।

**ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ; ਤਿਥੈ ਹਰਿ ਆਪਿ ਛਡਾਇਦਾ ॥੧੧॥**

ਜਿਥੈ = ਜਿਸ ਪ੍ਰਲੋਕ ਦੇ ਥਾਂ ਵਿਚ ਅੰਤ ਨੂੰ ਪੁਤ੍ਰੁ, ਕਲਤ੍ਰੁ = ਇਸਤ੍ਰੀ ਆਦਿ ਕੋਈ ਵੀ ਬੇਲੀ = ਸਹਾਇਕ ਨਹੀਂ ਹੁੰਦਾ, ਤਿਥੈ = ਉਸ ਥਾਂ ਵੀ ਹਰਿ = ਪਰਮੇਸ਼ਰ ਆਪ ਛਡਾਇਦਾ = ਛੁਡਾਉਣਾ ਕਰਦਾ ਹੈ ॥੧੧॥

**ਵਡਾ ਸਾਹਿਬੁ; ਅਗਮ ਅਥਾਹਾ ॥ ਕਿਉ ਮਿਲੀਐ; ਪ੍ਰਭ ਵੇਪਰਵਾਹਾ ॥**

ਉਹ ਤ੍ਰੈਕਾਲ ਅਬਾਧ ਰੂਪ ਵੱਡਾ ਸਾਹਿਬੁ = ਮਾਲਕ ਪ੍ਰਭੂ ਅਗਮ = ਮਨ ਦੀ ਗੰਮਤਾ ਤੋਂ ਰਹਿਤ ਅਤੇ ਸ਼ਕਤੀ ਬਿਰਤੀ ਕਰਕੇ ਅਥਾਹਾ = ਥਾਹ ਤੋਂ ਰਹਿਤ ਹੈ।

ਉਸ ਵੇਪਰਵਾਹਾ = ਬੇ-ਖ਼੍ਵਾਹਿਸ਼ ਪ੍ਰਭ = ਪਰਮੇਸ਼ਰ ਨੂੰ ਕਿਉ = ਕਿਵੇਂ ਮਿਲੀਐ = ਮਿਲਣਾ ਕਰੀਏ ?

**ਕਾਟਿ ਸਿਲਕ ਜਿਸੁ ਮਾਰਗਿ ਪਾਏ; ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨॥**

ਉਹ ਪ੍ਰਭੂ ਆਪ ਹੀ ਵਾਸ਼ਨਾ, ਮੋਹ ਰੂਪੀ ਸਿਲਕ = ਫਾਹੀ ਕਾਟਿ = ਕੱਟ ਕੇ ਜਿਸ ਨੂੰ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਵਿਚ ਪਾਏ = ਪਾਉਣਾ ਕਰਦਾ ਹੈ, ਸੋ = ਉਹ ਸਤਸੰਗਤ ਵਿਚਿ = ਅੰਦਰ ਵਾਸਾ = ਵੱਸਣਾ ਪਾਇਦਾ = ਪਾਉਣਾ ਕਰਦਾ ਹੈ ॥੧੨॥

**ਹੁਕਮੁ ਬੂਝੈ; ਸੋ ਸੇਵਕੁ ਕਹੀਐ ॥ ਬੁਰਾ ਭਲਾ ਦੁਇ; ਸਮਸਰਿ ਸਹੀਐ ॥**

ਜੋ ਮਨੁੱਖ ਪ੍ਰਭੂ ਦੇ ਹੁਕਮ ਨੂੰ ਬੂਝੈ = ਬੁੱਝਦਾ ਹੈ, ਸੋ = ਉਹੋ ਹੀ ਪ੍ਰਭੂ ਦਾ ਸੇਵਕੁ = ਦਾਸ ਕਹੀਐ = ਆਖੀਦਾ ਹੈ।

ਉਹ ਇਹ ਨਿਸਚਾ ਕਰਦਾ ਹੈ ਕਿ ਕੋਈ ਬੁਰਾ = ਮੰਦਾ ਕਹੀ ਜਾਵੇ, ਕੋਈ ਭਲਾ = ਚੰਗਾ ਕਹੀ ਜਾਵੇ, ਇਹ ਦੋਵੇਂ ਸੁਭਾਵਾਂ ਨੂੰ ਸਮਸਰਿ = ਇਕ-ਸਮਾਨ ਸਹੀਐ = ਸਹਾਰਨਾ ਚਾਹੀਦਾ ਹੈ।

**ਹਉਮੈ ਜਾਇ ਤ ਏਕੋ ਬੂਝੈ; ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥**

ਜਦੋਂ ਉਸ ਮਨੁੱਖ ਦੇ ਅੰਦਰੋਂ ਹਉਮੈ = ਹੰਗਤਾ-ਮਮਤਾ ਚਲੀ ਜਾਇ = ਜਾਂਦੀ ਹੈ, ਤ = ਤਦ ਏਕੋ = ਅਦ੍ਵੈਤ ਸਰੂਪ ਪ੍ਰਭੂ ਨੂੰ ਬੂਝੈ = ਬੁੱਝਦਾ ਹੈ ਅਤੇ ਸੋ = ਉਹੋ ਹੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਹਜਿ = ਸ਼ਾਂਤ ਸਰੂਪ ਵਿਚ ਸਮਾਇਦਾ = ਸਮਾਉਂਦਾ ਹੈ ॥੧੩॥

**ਹਰਿ ਕੇ ਭਗਤ; ਸਦਾ ਸੁਖਵਾਸੀ ॥ ਬਾਲ ਸੁਭਾਇ; ਅਤੀਤ ਉਦਾਸੀ ॥**

ਹਰਿ = ਪਰਮੇਸ਼ਰ ਕੇ = ਦੇ ਭਗਤ ਸੇਵਕ ਸਦਾ = ਹਮੇਸ਼ਾ ਹੀ ਸੁਖਵਾਸੀ = ਸੁਖ ਸਰੂਪ ਵਿਚ ਵੱਸਣਾ ਕਰਦੇ ਹਨ।

ਉਨ੍ਹਾਂ ਦਾ ਬਾਲ = ਬਾਲਕਾਂ ਵਰਗਾ ਸੁਭਾਇ = ਸੁਭਾਅ ਹੁੰਦਾ ਹੈ, ਭਾਵ ਵੈਰੀ ਮਿੱਤਰ ਵਿਚ ਸਮਾਨ ਬਿਰਤੀ ਰੱਖਦੇ ਹਨ ਅਤੇ ਸੰਸਾਰ ਵੱਲੋਂ ਅਤੀਤ = ਅਸੰਗ ਹੋ ਕੇ ਵਿਸ਼ਿਆਂ, ਮਾਇਆ ਦੇ ਮੋਹ ਤੋਂ ਉਦਾਸੀ = ਉਦਾਸੀਨ ਰਹਿੰਦੇ ਹਨ।

**ਅਨਿਕ ਰੰਗ ਕਰਹਿ ਬਹੁ ਭਾਤੀ; ਜਿਉ ਪਿਤਾ ਪੂਤੁ ਲਾਡਾਇਦਾ ॥੧੪॥**

ਉਹ ਭਗਤ ਬਹੁ = ਬਹੁਤ ਭਾਤੀ = ਤਰ੍ਹਾਂ ਕਰਕੇ ਅਨਿਕ = ਅਨੇਕਾਂ ਹੀ ਰੰਗ = ਪ੍ਰੇਮ ਦੇ ਕੌਤਕ ਕਰਹਿ = ਕਰਦੇ ਹਨ, ਜਿਉ = ਜਿਵੇਂ ਪਿਤਾ = ਬਾਪ ਆਪਣੇ ਪੂਤੁ = ਪੁੱਤਰ ਨੂੰ ਲਾਡਾਇਦਾ = ਲਾਡ ਲਡਾਉਂਦਾ ਹੈ, ਤਿਵੇਂ ਪ੍ਰਭੂ ਆਪਦੇ ਭਗਤਾਂ ਨੂੰ ਪ੍ਰੇਮ ਦੇ ਖੇਲ ਵਿਚ ਲਾਡ ਲਡਾਉਂਦਾ ਹੈ ॥੧੪॥

**ਅਗਮ ਅਗੋਚਰੁ; ਕੀਮਤਿ ਨਹੀ ਪਾਈ ॥ ਤਾ ਮਿਲੀਐ; ਜਾ ਲਏ ਮਿਲਾਈ ॥**

ਉਹ ਪ੍ਰਭੂ ਮਨ ਕਰਕੇ ਅਗਮ = ਗੰਮਤਾ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ, ਉਸਦੀ ਸਮੱਗਰ ਮਹਿਮਾ ਰੂਪ ਕੀਮਤ ਨਹੀਂ ਪਾਈ ਜਾ ਸਕਦੀ।

ਤਾ = ਤਦੋਂ ਹੀ ਉਸ ਨਾਲ ਮਿਲੀਐ = ਮਿਲ ਸਕੀਦਾ ਹੈ, ਜਾ = ਜਦੋਂ ਉਹ ਆਪ ਗੁਰਾਂ ਦੁਆਰਾ ਆਪਣੇ ਸਰੂਪ ਨਾਲ ਮਿਲਾਈ = ਮੇਲ ਲਏ = ਲੈਂਦਾ ਹੈ।

## ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ; ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥੧੫॥

ਉਹ ਪ੍ਰਭੂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਤਿਨ = ਉਨ੍ਹਾਂ ਜਨ = ਪੁਰਖਾਂ ਕਉ = ਨੂੰ ਹਿਰਦੇ ਵਿਚ ਪ੍ਰਗਟੁ = ਪ੍ਰਤੱਖ, ਸਾਖਸ਼ਾਤ ਭਇਆ = ਹੋਇਆ ਹੈ, ਜਿਨ = ਜਿਨ੍ਹਾਂ ਦੇ ਧੁਰਿ = ਆਦਿ ਤੋਂ ਹੀ ਮਸਤਕਿ = ਮੱਥੇ ਉਪਰ ਪ੍ਰਾਪਤੀ ਦਾ ਲੇਖ ਲਿਖਾਇਦਾ = ਲਿਖਾ ਦੇਂਦਾ ਹੈ ॥੧੫॥

## ਤੂ ਆਪੇ ਕਰਤਾ; ਕਾਰਣ ਕਰਣਾ ॥ ਸ੍ਰਿਸਟਿ ਉਪਾਇ; ਧਰੀ ਸਭ ਧਰਣਾ ॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਸ੍ਰਿਸ਼ਟੀ ਦਾ ਕਰਤਾ = ਰਚਨਹਾਰ ਹੈਂ, ਆਪ ਹੀ ਸਾਰੇ ਕਾਰਨਾਂ ਨੂੰ ਕਰਨ ਵਾਲਾ ਹੈਂ।

ਤੂੰ ਆਪ ਹੀ ਇਹ ਸ੍ਰਿਸਟਿ = ਸ੍ਰਿਸ਼ਟੀ ਉਪਾਇ = ਪੈਦਾ ਕਰਕੇ ਸਭ = ਸਾਰੀ ਧਰਣਾ = ਧਰਤੀ ਆਪਦੇ ਆਸਰੇ ਧਰੀ = ਰੱਖੀ ਹੋਈ ਹੈ।

## ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ; ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ! ਮੈਂ ਜਨ = ਦਾਸ ਤੇਰੀ ਸਰਣਿ = ਓਟ ਦੇ ਦੁਆਰੈ = ਦਰ ਉਪਰ ਪਇਆ = ਪਿਆ ਹੋਇਆਂ ਹਾਂ, ਹੇ ਹਰਿ = ਹਰੀ ! ਹੁਣ ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਵੇਂ ਮੇਰੀ ਲਾਜ = ਇੱਜ਼ਤ ਰਖਾਇਦਾ = ਰਖਾਉਣੀ ਕਰ ॥੧੬॥੧॥੫॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਅੰਦਰ ਸੋਲਹੇ ਬਾਣੀ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਪਰਮੇਸ਼ਰ ਨੂੰ ਸਰਬ ਰੂਪ ਕਥਨ ਕਰਕੇ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜੋ ਦੀਸੈ; ਸੋ ਏਕੋ ਤੂਹੈ ॥ ਬਾਣੀ ਤੇਰੀ; ਸ੍ਰਵਣਿ ਸੁਣੀਐ ॥

ਹੇ ਪ੍ਰਭੂ ! ਗੁਰਮੁਖਾਂ ਨੂੰ ਜੋ = ਜਿਹੜਾ ਕੁਝ ਵੀ ਪਦਾਰਥ ਦੀਸੈ = ਦਿਸ ਰਿਹਾ ਹੈ, ਸੋ = ਉਸ ਵਿਚ ਏਕੋ = ਇਕ ਤੂੰ ਹੀ ਦ੍ਰਿਸ਼ਟਾ ਰੂਪ ਹੋਇਆ ਦਿਸਦਾ ਹੈਂ, ਜਿਵੇਂ ਸੋਨੇ ਦੇ ਅਨੇਕਾਂ ਗਹਿਣਿਆਂ ਵਿਚ ਸੋਨਾ ਹੀ ਹੁੰਦਾ ਹੈ, ਇਉਂ ਸਾਰੇ ਅਕਾਰਾਂ ਵਿਚ ਇਕ ਤੂੰ ਹੀ ਜੋਤੀ ਸਰੂਪ ਹੋ ਕੇ ਵੱਸ ਰਿਹਾ ਹੈਂ।

ਤੇਰੀ ਹੀ ਸਤਿਨਾਮ ਰੂਪੀ ਬਾਣੀ ਸ੍ਰਵਣਿ = ਕੰਨਾਂ ਨਾਲ ਸੁਣੀਐ = ਸੁਣੀਦੀ ਹੈ।

## ਦੂਜੀ ਅਵਰ ਨ ਜਾਪਸਿ ਕਾਈ; ਸਗਲ ਤੁਮਾਰੀ ਧਾਰਣਾ ॥੧॥

ਦੂਜੀ = ਦੂਸਰੀ ਅਵਰ = ਹੋਰ ਕਾਈ = ਕੋਈ ਵਸਤੂ, ਥਾਂ ਨਹੀਂ ਜਾਪਸਿ = ਜਾਣੀ ਜਾਂਦੀ, ਸਗਲ = ਸਾਰੀ ਸ੍ਰਿਸ਼ਟੀ ਤੁਮਾਰੀ = ਤੇਰੀ ਧਾਰਣਾ = ਓਟ, ਆਸਰੇ ਹੈ **ਵਾ:** ਤੂੰ ਅਧਿਸ਼ਠਾਨ ਸਰੂਪ ਹੋ ਕੇ ਸਾਰੀ ਸ੍ਰਿਸ਼ਟੀ ਧਾਰਨ, ਪੈਦਾ ਕੀਤੀ ਹੋਈ ਹੈ ॥੧॥

## ਆਪਿ ਚਿਤਾਰੇ; ਅਪਣਾ ਕੀਆ ॥ ਆਪੇ ਆਪਿ; ਆਪਿ ਪ੍ਰਭੁ ਥੀਆ ॥

ਹੇ ਪ੍ਰਭੂ ! ਤੂੰ ਆਪਣਾ ਪੈਦਾ ਕੀਆ = ਕੀਤਾ ਹੋਇਆ ਸੰਸਾਰ ਆਪ ਹੀ ਚਿਤਾਰੇ = ਚੇਤੇ ਕਰਦਾ ਹੈਂ **ਵਾ:** ਜਿਹੜਾ ਤੂੰ ਆਪਣਾ ਸੇਵਕ ਬਣਾਉਣਾ ਕੀਤਾ ਹੈ, ਉਸ ਨੂੰ ਆਪਦਾ ਸੇਵਕ ਜਾਣ ਕੇ ਚੇਤੇ ਕਰਦਾ ਹੈਂ ਕਿ ਇਹ ਮੇਰੇ ਸਰੂਪ ਵਿਚ ਅਭੇਦ ਹੋ ਜਾਵੇ।

ਹੇ ਪ੍ਰਭੂ ! ਤੂੰ ਆਪੇ = ਆਪ ਹੀ ਜੀਵ ਰੂਪ, ਆਪ ਹੀ ਈਸ਼ਰ ਰੂਪ ਅਤੇ ਆਪ ਹੀ ਸ਼ੁੱਧ ਸਰੂਪ ਥੀਆ = ਹੋ ਰਿਹਾ ਹੈਂ **ਅਥਵਾ** ਆਪ ਹੀ ਪਰਬੁੱਧ ਚੇਤਨ ਸਤਿਗੁਰੂ ਰੂਪ ਹੈਂ, ਆਪ ਹੀ ਅਪਰਬੁੱਧ ਚੇਤਨ ਸਿੱਖ ਰੂਪ ਹੈਂ ਅਤੇ ਆਪ ਹੀ ਦੋਹਾਂ ਦੇ ਅੰਦਰ ਏਕਤਾ ਰੂਪ ਹੋ ਰਿਹਾ ਹੈਂ।

## ਆਪਿ ਉਪਾਇ ਰਚਿਓਨੁ ਪਸਾਰਾ; ਆਪੇ ਘਟਿ ਘਟਿ ਸਾਰਣਾ ॥੨॥

ਤੂੰ ਆਪ ਹੀ ਪਾਣੀ ਦੀਆਂ ਲਹਿਰਾਂ ਦੀ ਨਿਆਈਂ ਪੰਜਾਂ ਤੱਤਾਂ ਨੂੰ ਉਪਾਇ = ਪੈਦਾ ਕਰਕੇ ਇਹ ਸੰਸਾਰ ਦਾ ਪਸਾਰਾ ਰਚਿਓਨੁ = ਰਚਨਾ ਕੀਤਾ ਹੈ, ਆਪ ਹੀ ਘਟਿ ਘਟਿ = ਸਰੀਰਾਂ ਸਰੀਰਾਂ ਦੀ ਸਾਰਣਾ = ਸਾਰ ਲੈਣਾ ਕਰਦਾ ਹੈਂ ॥੨॥

## ਇਕਿ ਉਪਾਏ; ਵਡ ਦਰਵਾਰੀ ॥ ਇਕਿ ਉਦਾਸੀ; ਇਕਿ ਘਰ ਬਾਰੀ ॥

ਹੇ ਪ੍ਰਭੂ ! ਤੂੰ ਇਕਿ = ਕਈ ਵਡ = ਵੱਡੇ ਦਰਵਾਰੀ = ਦਰਬਾਰਾਂ ਵਾਲੇ ਉਪਾਏ = ਪੈਦਾ ਕੀਤੇ ਹਨ।

ਇਕਿ = ਕਈ ਉਦਾਸੀ = ਸੰਸਾਰ ਤੋਂ ਉਪਰਾਮ ਰਹਿਣ ਵਾਲੇ ਵਿਰਕਤ ਪੈਦਾ ਕੀਤੇ ਹਨ ਅਤੇ ਇਕਿ = ਕਈ ਘਰ ਬਾਰੀ = ਘਰ-ਬਾਰ ਵਾਲੇ ਭਾਵ ਗ੍ਰਿਹਸਥੀ ਪੈਦਾ ਕੀਤੇ ਹਨ।

[ਅੰਗ ੧੦੭੭]

## ਇਕਿ ਭੂਖੇ ਇਕਿ ਤ੍ਰਿਪਤਿ ਅਘਾਏ; ਸਭਸੈ ਤੇਰਾ ਪਾਰਣਾ ॥੩॥

ਇਕਿ = ਕਈ ਭੂਖੇ = ਭੁੱਖੇ ਰਹਿੰਦੇ ਹਨ ਅਤੇ ਇਕਿ = ਕਈ ਭੋਜਨ ਨਾਲ ਤ੍ਰਿਪਤਿ = ਤ੍ਰਿਪਤੀ ਕਰਕੇ ਅਘਾਈ = ਰੱਜੇ ਹੋਏ ਹਨ **ਵਾ:** ਕਈ ਆਪ ਰੱਜੇ ਹੋਏ ਹਨ ਅਤੇ ਹੋਰਨਾਂ ਨੂੰ ਰਜਾ ਰਹੇ ਹਨ, ਪਰ ਸਭਸੈ = ਸਾਰਿਆਂ ਨੂੰ ਤੇਰਾ ਹੀ ਪਾਰਣਾ = ਆਸਰਾ ਹੈ ॥੩॥

ਅਰਥਾਤ ਜਿਨ੍ਹਾਂ ਨੇ ਪਿੱਛੇ ਸਕਾਮ ਕਰਮ ਦੇ ਸਹਿਤ ਤਪ ਆਦਿਕ ਕੀਤੇ ਸਨ, ਉਨ੍ਹਾਂ ਨੂੰ ਵੱਡੇ ਦਰਬਾਰ ਵਾਲੇ ਬਣਾ ਦਿੱਤਾ, ਜਿਨ੍ਹਾਂ ਨੇ ਚਿੱਤ ਅੰਦਰ ਵੈਰਾਗ ਪੈਦਾ ਕੀਤਾ ਸੀ, ਉਨ੍ਹਾਂ ਨੂੰ ਉਦਾਸੀਨ ਬਣਾ ਦਿੱਤਾ। ਜਿਨ੍ਹਾਂ ਦੇ ਅੰਦਰ ਮਾਇਆ ਦਾ ਮੋਹ ਸੀ, ਉਨ੍ਹਾਂ ਨੂੰ ਗ੍ਰਿਹਸਥੀ ਬਣਾ ਦਿੱਤਾ, ਜਿਨ੍ਹਾਂ ਨੇ ਪਿਛਲੇ ਜਨਮਾਂ ਵਿਚ ਦਾਨ ਪੁੰਨ ਨਹੀਂ ਕੀਤਾ ਸੀ, ਉਹ ਭੁੱਖੇ ਤੁਰੇ ਫਿਰਦੇ ਹਨ, ਜਿਨ੍ਹਾਂ ਨੇ ਪਿੱਛੇ ਆਪਣਾ ਸਰਬੰਸ ਵਾਰ ਕੇ ਚਿੱਤ ਨੂੰ ਉਪਰਾਮ ਕਰਕੇ ਤੇਰੇ ਚਰਨਾਂ ਨਾਲ ਜੋੜਨਾ ਕੀਤਾ ਸੀ, ਉਹ ਹੁਣ ਆਪ ਤ੍ਰਿਪਤੀ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਰੱਜ ਗਏ ਹਨ।

## ਆਪੇ ਸਤਿ ਸਤਿ; ਸਤਿ ਸਾਚਾ ॥ ਓਤਿ ਪੋਤਿ; ਭਗਤਨ ਸੰਗਿ ਰਾਚਾ ॥

ਹੇ ਪ੍ਰਭੂ ! ਤੂੰ ਆਪ ਹੀ ਸਤਿਜੁਗ ਵਿਚ ਵੀ ਸਤਿ = ਸੱਚਾ ਸੀ, ਤ੍ਰੇਤੇ ਵਿਚ ਵੀ ਸਤਿ = ਸੱਚਾ ਸੀ, ਦੁਆਪੁਰ ਵਿਚ ਵੀ ਸਤਿ = ਸੱਚਾ ਸੀ ਅਤੇ ਹੁਣ ਕਲਿਜੁਗ ਵਿਚ ਸਾਚਾ = ਸੱਚਾ ਸਰੂਪ ਹੈਂ **ਅਥਵਾ** ਹੇ ਸੱਚ ਸਰੂਪ ਪ੍ਰਭੂ ! ਤੂੰ ਸਤਿ = ਸੱਚੇ ਗੁਰਾਂ ਦੁਆਰਾ ਸਤਿ = ਸੱਚਾ ਨਾਮ ਜਪਣ ਨਾਲ ਸਤਿ = ਨਿਸਚੇ ਕਰਕੇ ਆਪਣੇ ਭਗਤਾਂ ਨੂੰ ਪ੍ਰਾਪਤ ਹੋ ਜਾਂਦਾ ਹੈਂ **ਅਥਵਾ** ਹੇ ਪ੍ਰਭੂ ! ਸਤਿ = ਨਿਸਚੇ ਕਰਕੇ ਤੂੰ ਭੂਤਕਾਲ ਵਿਚ ਵੀ ਸੱਚਾ ਸੀ, ਵਰਤਮਾਨ ਕਾਲ ਵਿਚ ਵੀ ਸੱਚਾ ਹੈਂ ਅਤੇ ਭਵਿੱਖਤ ਵਿਚ ਵੀ ਸੱਚਾ ਹੋਵੇਂਗਾ **ਅਥਵਾ** ਜਿਨ੍ਹਾਂ ਨੇ ਤੇਰੇ

ਸੱਚੇ ਨਾਮ ਦਾ ਸ੍ਰਵਣ ਕੀਤਾ ਹੈ ਅਤੇ ਸੱਚੇ ਨਾਮ ਦਾ ਮੰਨਣ ਕਰਕੇ ਫੇਰ ਸੱਚੇ ਨਾਮ ਦਾ ਨਿਧਿਆਸਣ ਕੀਤਾ ਹੈ, ਉਨ੍ਹਾਂ ਨੂੰ ਤੇਰਾ ਸੱਚਾ ਸਰੂਪ ਸਾਖਸ਼ਾਤ ਹੋਇਆ ਹੈ।

ਤੂੰ ਆਪ ਓਤਿ ਪੋਤਿ = ਤਾਣੇ ਪੇਟੇ ਵਾਂਗ ਭਗਤਨ = ਭਗਤਾਂ ਦੇ ਸੰਗਿ = ਨਾਲ ਰਾਚਾ = ਮਿਲਿਆ ਹੋਇਆ ਹੈਂ।

## ਆਪੇ ਗੁਪਤੁ ਆਪੇ ਹੈ ਪਰਗਟੁ; ਅਪਣਾ ਆਪੁ ਪਸਾਰਣਾ ॥੪॥

ਤੂੰ ਆਪੇ ਹੀ ਮਨਮੁਖਾਂ ਦੇ ਹਿਰਦਿਆਂ ਵਿਚ ਗੁਪਤੁ = ਲੁਕਿਆ ਹੋਇਆ ਹੈਂ, ਆਪ ਹੀ ਗੁਰਮੁਖਾਂ ਦੇ ਹਿਰਦਿਆਂ ਵਿਚ ਪਰਗਟੁ = ਪ੍ਰਤੱਖ ਸਾਖਸ਼ਾਤ ਹੋਇਆ ਹੈਂ **ਵਾ:** ਆਪ ਹੀ ਨਿਰਗੁਣ ਸਰੂਪ ਹੋ ਕੇ ਗੁਪਤ ਹੈਂ ਅਤੇ ਆਪ ਹੀ ਸਰਗੁਣ ਸਰੂਪ ਹੋ ਕੇ ਪ੍ਰਗਟ ਹੈਂ, ਸਾਰਾ ਸੰਸਾਰ ਤੂੰ ਆਪਣਾ ਆਪ ਹੀ ਪਸਾਰਣਾ = ਫੈਲਾਉਣਾ ਕੀਤਾ ਹੈ।

## ਸਦਾ ਸਦਾ; ਸਦ ਹੋਵਣਹਾਰਾ ॥ ਊਚਾ ਅਗਮੁ; ਅਥਾਹੁ ਅਪਾਰਾ ॥

ਹੇ ਪ੍ਰਭੂ ! ਤੂੰ ਸਦਾ = ਹਮੇਸ਼ਾ ਭੂਤਕਾਲ ਵਿਚ, ਸਦਾ = ਹਮੇਸ਼ਾ ਵਰਤਮਾਨ ਕਾਲ ਵਿਚ ਅਤੇ ਸਦ = ਹਮੇਸ਼ਾ ਭਵਿੱਖਤ ਕਾਲ ਵਿਚ ਹੋਵਣਹਾਰਾ = ਸਥਿਰ ਰਹਿਣ ਵਾਲਾ ਹੈਂ।

ਤੂੰ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਰੂਪ ਊਚਾ = ਸ੍ਰੇਸ਼ਟ, ਮਨ ਦੀ ਅਗਮੁ = ਗੰਮਤਾ ਤੋਂ ਰਹਿਤ, ਅਥਾਹੁ = ਸ਼ਕਤੀ ਬਿਰਤੀ ਕਰਕੇ ਥਾਹ ਪਾਉਣ ਤੋਂ ਰਹਿਤ, ਗੰਭੀਰਤਾ ਵਾਲਾ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈਂ।

## ਊਣੇ ਭਰੇ ਭਰੇ ਭਰਿ ਊਣੇ; ਏਹਿ ਚਲਤ ਸੁਆਮੀ ਕੇ ਕਾਰਣਾ ॥੫॥

ਹੇ ਪ੍ਰਭੂ ! ਤੂੰ ਊਣੇ = ਖ਼ਾਲੀਆਂ ਨੂੰ ਭਰੇ = ਭਰ ਦੇਂਦਾ ਹੈਂ ਅਤੇ ਭਰਿ = ਪੂਰਨ ਭਰੇ ਹੋਇਆਂ ਨੂੰ ਊਣੇ = ਖ਼ਾਲੀ ਕਰ ਦੇਂਦਾ ਹੈਂ। ਜੋ ਪਦਾਰਥਾਂ ਕਰਕੇ ਭਰੇ ਹੋਏ ਹਨ, ਉਨ੍ਹਾਂ ਭਰਿਆਂ ਹੋਇਆਂ ਨੂੰ ਖ਼ਾਲੀ ਕਰ ਦੇਂਦਾ ਹੈਂ ਅਤੇ ਜਿਹੜੇ ਖ਼ਾਲੀ ਭਾਵ ਕੰਗਾਲ ਹਨ, ਉਨ੍ਹਾਂ ਨੂੰ ਪਦਾਰਥਾਂ ਨਾਲ ਭਰ ਦੇਂਦਾ ਹੈਂ **ਵਾ:** ਜੋ ਊਣੇ = ਖ਼ਾਲੀ ਭਾਵ ਗੁਣਾਂ ਦੀ ਹਉਮੈ ਤੋਂ ਰਹਿਤ ਨਿਮਰਤਾ ਦੇ ਸਹਿਤ ਹੋਏ ਹਨ, ਉਨ੍ਹਾਂ ਨੂੰ ਬ੍ਰਹਮ ਗਿਆਨ, ਅਨੰਦ ਦੇ ਨਾਲ ਭਰ ਦੇਂਦਾ ਹੈਂ ਅਤੇ ਜੋ ਹੰਕਾਰ ਕਰਕੇ ਭਰੇ ਹੋਏ ਹਨ, ਉਨ੍ਹਾਂ ਨੂੰ ਹੰਕਾਰੀ ਜਾਣ ਕੇ ਗੁਣਾਂ ਵੱਲੋਂ ਖ਼ਾਲੀ ਕਰ ਦੇਂਦਾ ਹੈਂ। ਹੇ ਕਾਰਣਾ = ਕਾਰਣ ਰੂਪ ਸੁਆਮੀ = ਮਾਲਕ ਪ੍ਰਭੂ ! ਇਹ ਸਾਰੇ ਆਪ ਜੀ ਕੇ = ਦੇ ਚਲਤ = ਕੌਤਕ ਕੀਤੇ ਹੋਏ ਹਨ।

## ਮੁਖਿ ਸਾਲਾਹੀ; ਸਚੇ ਸਾਹਾ ॥ ਨੈਣੀ ਪੇਖਾ; ਅਗਮ ਅਥਾਹਾ ॥

ਹੇ ਸਚੇ ਸਾਹਾ = ਪਾਤਿਸ਼ਾਹ, ਸ਼ਾਹੂਕਾਰ ਰੂਪ ਪ੍ਰਭੂ ! ਮੈਂ ਮੁਖਿ = ਮੂੰਹੋਂ ਤੇਰੀ ਸਾਲਾਹੀ = ਸਿਫ਼ਤਿ-ਸਾਲਾਹ ਕਰਦਾ ਹਾਂ।

ਹੇ ਅਗਮ = ਮਨ ਦੀ ਗੰਮਤਾ ਤੋਂ ਰਹਿਤ, ਸ਼ਕਤੀ ਬਿਰਤੀ ਕਰਕੇ ਅਥਾਹਾ = ਥਾਹ ਪਾਉਣ ਤੋਂ ਰਹਿਤ ਪ੍ਰਭੂ ! ਮੈਂ ਆਪਣੇ ਪ੍ਰਤੱਖ ਨੈਣੀ = ਨੇਤ੍ਰਾਂ ਨਾਲ ਤੇਰੇ ਸਰਗੁਣ ਸਰੂਪ ਨੂੰ ਪੇਖਾ = ਵੇਖਣਾ ਕਰਾਂ **ਵਾ:** ਮਨ ਬੁੱਧ ਰੂਪੀ ਨੇਤ੍ਰਾਂ ਨਾਲ ਤੇਰੇ ਦਰਸ਼ਨਾਂ ਨੂੰ ਦੇਖਣਾ ਕਰਾਂ।

## ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ;<br>ਮੇਰੇ ਸਾਹਿਬ ਸਗਲ ਉਧਾਰਣਾ ॥੬॥

ਪ੍ਰਤੱਖ ਕਰਨੀ = ਕੰਨਾਂ ਦੇ ਨਾਲ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਤੇਰਾ ਜੱਸ ਸੁਣ ਸੁਣ

ਕੇ ਮੇਰਾ ਮਨੁ = ਹਿਰਦਾ ਤੇ ਤਨੁ = ਸਰੀਰ ਸ਼ੁਭ ਗੁਣਾਂ ਨਾਲ ਹਰਿਆ = ਹਰਾ ਭਰਾ ਹੋ ਰਿਹਾ ਹੈ, ਹੇ ਮੇਰੇ ਸਾਹਿਬ = ਮਾਲਕ ਪ੍ਰਭੂ ! ਤੂੰ ਸਗਲ = ਸਾਰਿਆਂ ਨੂੰ ਹੀ ਉਧਾਰਣਾ = ਪਾਰ ਕਰਨਾ ਕਰਦਾ ਹੈਂ ॥੬॥

**ਕਰਿ ਕਰਿ ਵੇਖਹਿ; ਕੀਤਾ ਅਪਣਾ ॥ ਜੀਅ ਜੰਤ; ਸੋਈ ਹੈ ਜਪਣਾ ॥**

ਜੋ ਤੇਰਾ ਅਪਣਾ = ਆਪ ਦਾ ਪੈਦਾ ਕੀਤਾ ਹੋਇਆ ਸੰਸਾਰ ਹੈ, ਉਸ ਨੂੰ ਆਪ ਹੀ ਉਤਪਤ ਕਰਕੇ ਅਤੇ ਪਾਲਣਾ ਕਰਿ = ਕਰਕੇ ਵੇਖਹਿ = ਵੇਖਣਾ ਕਰਦਾ ਹੈਂ **ਅਥਵਾ** ਜੋ ਸਰਵਣ ਕਰਦਾ ਤੇ ਮੰਨਣ ਕਰਦਾ ਹੈ, ਉਹ ਆਪਣੇ ਸਰੂਪ ਨੂੰ ਵੇਖ ਲੈਂਦਾ ਹੈ।

ਸਾਰੇ ਸੂਖਮ ਅਸਥੂਲ ਜੀਵ ਜੰਤ ਸੋਈ = ਉਹੀ ਤੇਰੇ ਨਾਮ ਨੂੰ ਜਪਣਾ ਕਰਦੇ ਹਨ।

**ਅਪਣੀ ਕੁਦਰਤਿ ਆਪੇ ਜਾਣੈ; ਨਦਰੀ ਨਦਰਿ ਨਿਹਾਲਣਾ ॥੭॥**

ਤੂੰ ਅਪਣੀ = ਆਪ ਦੀ ਕੁਦਰਤਿ = ਸ਼ਕਤੀ ਨੂੰ ਆਪੇ = ਆਪ ਹੀ ਜਾਣੈ = ਜਾਣਦਾ ਹੈਂ, ਹੇ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰਨ ਵਾਲੇ ਪ੍ਰਭੂ ! ਜਿਸ ਉੱਪਰ ਤੂੰ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰਦਾ ਹੈਂ, ਉਹ ਤੇਰੇ ਸਰੂਪ ਨੂੰ ਨਿਹਾਲਣਾ = ਦੇਖਣਾ ਕਰਦਾ ਹੈ **ਵਾ:** ਜਿਸ ਦੇ ਅੰਦਰ ਤੂੰ ਗਿਆਨ ਵਾਲੀ ਦ੍ਰਿਸ਼ਟੀ ਖੋਲ੍ਹ ਦਿੱਤੀ ਹੈ, ਉਹ ਨਿਹਾਲਣਾ = ਅਨੰਦ, ਪ੍ਰਸੰਨ ਹੋ ਗਿਆ ਹੈ ॥੭॥

**ਸੰਤ ਸਭਾ ਜਹ; ਬੈਸਹਿ ਪ੍ਰਭ ਪਾਸੇ ॥ ਅਨੰਦ ਮੰਗਲ; ਹਰਿ ਚਲਤ ਤਮਾਸੇ ॥**

ਜਹ = ਜਿਥੇ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਸਭਾ = ਸੰਗਤ ਹੁੰਦੀ ਹੈ, ਹੇ ਪ੍ਰਭ = ਪ੍ਰਭੂ ਤੂੰ ਉਥੇ ਪਾਸੇ = ਕੋਲ ਹੀ ਬੈਸਹਿ = ਬੈਠਦਾ ਹੈਂ **ਅਥਵਾ** ਜਿਥੇ ਸੰਤਾਂ ਦੀ ਸੰਗਤ ਭਜਨ ਸਿਮਰਨ ਲਈ ਬੈਠਦੀ ਹੈ, ਤੂੰ ਉਨ੍ਹਾਂ ਦੇ ਪਾਸ ਹੀ ਰਹਿੰਦਾ ਹੈਂ **ਅਥਵਾ** ਜੋ ਸਭ ਸੰਸਾਰ ਤੋਂ ਪਾਸੇ ਹੋ ਜਾਂਦਾ ਹੈ, ਤੂੰ ਉਸ ਸ਼ਾਂਤ ਚਿਤ ਮਹਾਤਮਾ ਦੇ ਹਿਰਦੇ ਰੂਪੀ ਸਭਾ ਵਿਚ ਬੈਠਦਾ ਹੈਂ।

ਹੇ ! ਅਨੰਦਦਾਇਕ ਮੰਗਲਾਂ ਦੇ ਕਰਨ ਵਾਲੇ ਹਰਿ = ਪ੍ਰਭੂ ! ਤੇਰੇ ਅਸਚਰਜ ਚਲਤ = ਕੌਤਕ ਤੇ ਤਮਾਸ਼ੇ ਹਨ **ਵਾ:** ਹੇ ਅਨੰਦ ਸਰੂਪ ਪ੍ਰਭੂ ! ਜੋ ਤੇਰੇ ਮੰਗਲ ਗਾਉਂਦੇ ਹਨ, ਉਨ੍ਹਾਂ ਨੂੰ ਐਸਾ ਕੌਤਕ ਵਰਤਾਉਂਦਾ ਹੈ ਕਿ ਉਨ੍ਹਾਂ ਨੂੰ ਸਾਰਾ ਸੰਸਾਰ ਇਕ ਬਾਜ਼ੀਗਰ ਦੇ ਤਮਾਸ਼ੇ ਦੀ ਨਿਆਈਂ ਪ੍ਰਤੀਤ ਹੁੰਦਾ ਹੈ।

**ਗੁਣ ਗਾਵਹਿ ਅਨਹਦ ਧੁਨਿ ਬਾਣੀ; ਤਹ ਨਾਨਕ ਦਾਸੁ ਚਿਤਾਰਣਾ ॥੮॥**

ਜੋ ਸੰਤ ਜਨ ਧੁਨਿ = ਸੁੰਦਰ ਬਾਨੀ ਦੁਆਰਾ ਅਨਹਦ = ਇਕ ਰਸ ਤੇਰੇ ਗੁਣ ਗਾਵਹਿ = ਗਾਉਣਾ ਕਰਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਦਾਸ = ਸੇਵਕ ਵੀ ਤਹ = ਉਥੇ ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਤੇਰੇ ਜੱਸ ਨੂੰ ਚਿਤਾਰਣਾ = ਯਾਦ ਕਰਦਾ ਰਹਾਂ ॥੮॥

**ਆਵਣੁ ਜਾਣਾ; ਸਭੁ ਚਲਤੁ ਤੁਮਾਰਾ ॥ ਕਰਿ ਕਰਿ ਦੇਖੈ; ਖੇਲੁ ਅਪਾਰਾ ॥**

ਹੇ ਪ੍ਰਭੂ ! ਜੋ ਵੀ ਸੰਸਾਰ ਵਿਚ ਜੀਵਾਂ ਦਾ ਆਵਣੁ ਜਾਣਾ = ਆਉਣਾ ਜਾਣਾ ਭਾਵ ਜੰਮਣਾ ਮਰਣਾ ਹੋ ਰਿਹਾ ਹੈ, ਇਹ ਸਭੁ = ਸਾਰਾ ਤੁਮਾਰਾ = ਤੇਰਾ ਹੀ ਇਕ ਚਲਤੁ = ਕੌਤਕ ਰਚਿਆ ਹੋਇਆ ਹੈ।

ਹੇ ਅਪਾਰਾ = ਪਾਰਾਵਾਰਾ ਤੋਂ ਰਹਿਤ ਪ੍ਰਭੂ ! ਤੂੰ ਆਪ ਹੀ ਸੰਸਾਰ ਰੂਪੀ ਖੇਲ ਨੂੰ ਉਤਪਤ ਕਰਿ = ਕਰਕੇ, ਫੇਰ ਪਾਲਣਾ ਕਰਕੇ ਦੇਖੈ = ਦੇਖ ਰਿਹਾ ਹੈਂ **ਵਾ:** ਹੇ ਅਪਾਰ ਪ੍ਰਭੂ ! ਜੋ ਤੇਰਾ ਨਾਮ ਸ੍ਵਣ ਕਰਕੇ ਫੇਰ ਮੰਨਣ ਕਰਕੇ ਤੇਰੇ ਸਰੂਪ ਨੂੰ ਦੇਖ ਲੈਂਦੇ ਹਨ, ਉਹ ਸੰਸਾਰ ਨੂੰ ਖੇਲ ਮਾਤਰ ਹੀ ਸਮਝਦੇ ਹਨ।

## ਆਪਿ ਉਪਾਏ ਉਪਾਵਣਹਾਰਾ; ਅਪਣਾ ਕੀਆ ਪਾਲਣਾ ॥੯॥

ਹੇ ਉਪਾਵਣਹਾਰਾ = ਸਿਰਜਣਹਾਰ ਪ੍ਰਭੂ! ਤੂੰ ਆਪ ਹੀ ਸ੍ਰਿਸ਼ਟੀ ਨੂੰ ਉਪਾਏ ਪੈਦਾ ਕਰਦਾ ਹੈਂ, ਫੇਰ ਅਪਣਾ = ਆਪ ਦਾ ਪੈਦਾ ਕੀਆ = ਕੀਤਾ ਸੰਸਾਰ ਪਾਲਣਾ ਕਰਦਾ ਹੈਂ॥੯॥

## ਸੁਣਿ ਸੁਣਿ ਜੀਵਾ; ਸੋਇ ਤੁਮਾਰੀ ॥ ਸਦਾ ਸਦਾ; ਜਾਈ ਬਲਿਹਾਰੀ ॥

ਹੇ ਪ੍ਰਭੂ! ਮੈਂ ਤੁਮਾਰੀ = ਤੇਰੀ ਸੋਇ = ਸ਼ੋਭਾ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣ ਸੁਣ ਕੇ ਜੀਵਾ = ਜਿਉਂਦਾ ਹਾਂ।

ਮੈਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਤੇਰੇ ਉਪਰੋਂ ਬਲਿਹਾਰੀ = ਕੁਰਬਾਨ ਜਾਈ = ਜਾਂਦਾ ਹਾਂ।

## ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ; ਮੇਰੇ ਸੁਆਮੀ ਅਗਮ ਅਪਾਰਣਾ ॥੧੦॥

ਹੇ ਮਨ ਕਰਕੇ ਅਗਮ = ਗੰਮਤਾ ਤੋਂ ਰਹਿਤ ਅਤੇ ਪ੍ਰਕਿਰਤੀ ਦੇ ਅਪਾਰਣਾ = ਪਾਰਾਵਾਰ ਤੋਂ ਰਹਿਤ ਮੇਰੇ ਸੁਆਮੀ = ਮਾਲਕ ਪ੍ਰਭੂ! ਮੈਂ ਆਪਣੇ ਪ੍ਰਤੱਖ ਦੁਇ = ਦੋਵੇਂ ਕਰ = ਹੱਥ ਜੋੜ ਕੇ **ਵਾ:** ਮਨ ਬੁੱਧ ਰੂਪੀ ਦੋਵੇਂ ਹੱਥ ਜੋੜ ਕੇ ਦਿਨ ਰਾਤ ਤੈਨੂੰ ਸਿਮਰਉ = ਸਿਮਰਦਾ ਰਹਾਂ॥੧੦॥

## ਤੁਧੁ ਬਿਨੁ; ਦੂਜੇ ਕਿਸੁ ਸਾਲਾਹੀ ॥ ਏਕੋ ਏਕੁ; ਜਪੀ ਮਨ ਮਾਹੀ ॥

ਹੇ ਪ੍ਰਭੂ! ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਮੈਂ ਹੋਰ ਦੂਜੇ = ਦੂਸਰੇ ਕਿਸ ਨੂੰ ਸਾਲਾਹੀ = ਸਾਲਾਹੁਣਾ ਕਰਾਂ? ਭਾਵ ਹੋਰ ਕੋਈ ਸਿਫ਼ਤ ਕਰਨ ਦੇ ਲਾਇਕ ਨਹੀਂ ਹੈ।

ਮੈਂ ਤਾਂ ਏਕੋ ਏਕ = ਇੱਕੋ ਇਕ ਤੈਨੂੰ ਹੀ ਆਪਣੇ ਮਨ = ਹਿਰਦੇ ਮਾਹੀ = ਵਿਚ ਜਪੀ = ਜਪਣਾ ਕਰਦਾ ਹਾਂ।

## ਹੁਕਮੁ ਬੂਝਿ ਜਨ ਭਏ ਨਿਹਾਲਾ; ਇਹ ਭਗਤਾ ਕੀ ਘਾਲਣਾ ॥੧੧॥

ਹੇ ਪ੍ਰਭੂ! ਤੇਰੇ ਜਨ = ਦਾਸ ਤੇਰੇ ਹੁਕਮ ਨੂੰ ਬੂਝਿ = ਸਮਝ ਕੇ ਨਿਹਾਲਾ = ਅਨੰਦ ਪ੍ਰਸੰਨ ਭਏ = ਹੋਏ ਹਨ, ਇਹ ਤੇਰੇ ਭਗਤਾ = ਸੇਵਕਾਂ ਕੀ = ਦੀ ਘਾਲਣਾ = ਘਾਲ ਕਮਾਈ ਹੈ॥੧੧॥

## ਗੁਰ ਉਪਦੇਸਿ; ਜਪੀਐ ਮਨਿ ਸਾਚਾ ॥ ਗੁਰ ਉਪਦੇਸਿ; ਰਾਮ ਰੰਗਿ ਰਾਚਾ ॥

ਹੇ ਭਾਈ! ਗੁਰਾਂ ਦੇ ਉਪਦੇਸਿ = ਬਚਨਾਂ, ਸਿੱਖਿਆ ਦੁਆਰਾ ਆਪਣੇ ਮਨਿ = ਹਿਰਦੇ ਵਿਚ ਸਾਚਾ = ਸੱਚਾ ਨਾਮ ਜਪੀਐ = ਜਪਣਾ ਕਰੀਏ।

ਗੁਰਾਂ ਦੇ ਉਪਦੇਸਿ = ਬਚਨਾਂ, ਸਿੱਖਿਆ ਦੁਆਰਾ ਮਨ ਰਾਮ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਚਾ = ਰਚ ਜਾਂਦਾ ਹੈ।

## ਗੁਰ ਉਪਦੇਸਿ ਤੁਟਹਿ ਸਭਿ ਬੰਧਨ; ਇਹੁ ਭਰਮੁ ਮੋਹੁ ਪਰਜਾਲਣਾ ॥੧੨॥

ਗੁਰਾਂ ਦੇ ਉਪਦੇਸਿ = ਬਚਨਾਂ, ਸਿੱਖਿਆ ਦੁਆਰਾ ਕਰਤਾ-ਭੋਗਤਾ, ਹੰਗਤਾ-ਮਮਤਾ ਆਦਿ ਦੇ ਸਭਿ = ਸਾਰੇ ਬੰਧਨ = ਜੰਜਾਲ ਤੁਟਹਿ = ਟੁੱਟ ਜਾਂਦੇ ਹਨ ਅਤੇ ਇਹ ਅਲਪੱਗਪੁਣੇ ਦਾ ਭਰਮ ਤੇ ਸਰੀਰਾਂ ਦਾ ਮੋਹ ਵੀ (ਪਰ+ਜਾਲਣਾ) ਪਰ = ਵਿਸ਼ੇਸ਼ ਕਰਕੇ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਜਾਲਣਾ = ਸਾੜਨਾ ਕਰੀਦਾ ਹੈ॥੧੨॥

## ਜਹ ਰਾਖੈ; ਸੋਈ ਸੁਖ ਥਾਨਾ ॥ ਸਹਜੇ ਹੋਇ; ਸੋਈ ਭਲ ਮਾਨਾ ॥

ਜਹ = ਜਿਥੇ ਵੀ ਪ੍ਰਭੂ ਰਾਖੈ = ਰੱਖਣਾ ਕਰੇ, ਸੋਈ = ਉਹ ਸੁਖ ਵਾਲਾ ਥਾਨਾ = ਅਸਥਾਨ ਹੈ।

ਜੋ ਕੁਝ ਸਹਜੇ = ਸੁਤੇ-ਸਿੱਧ ਹੋਇ = ਹੁੰਦਾ ਹੈ, ਗੁਰਮੁਖਾਂ ਨੇ ਸੋਈ = ਉਹੀ ਭਲ = ਚੰਗਾ ਕਰਕੇ ਮਾਨਾ = ਮੰਨਣਾ ਕੀਤਾ ਹੈ।

## ਬਿਨਸੇ ਬੈਰ, ਨਾਹੀ ਕੋ ਬੈਰੀ; ਸਭੁ ਏਕੋ ਹੈ ਭਾਲਣਾ ॥੧੩॥

ਗੁਰਮੁਖਾਂ ਦੇ ਹਿਰਦੇ ਅੰਦਰੋਂ ਬੈਰ = ਦੁਸ਼ਮਣੀ ਵਾਲਾ ਭਾਵ ਬਿਨਸੇ = ਨਾਸ਼ ਹੋ ਗਿਆ ਹੈ, ਉਨ੍ਹਾਂ ਦਾ ਕੋ = ਕੋਈ ਵੀ ਬੈਰੀ = ਦੁਸ਼ਮਨ ਨਾਹੀ = ਨਹੀਂ ਹੈ, ਉਹ ਸਭੁ = ਸਾਰੀਆਂ ਥਾਵਾਂ ਵਿਚ ਏਕੋ = ਅਦੁੱਤੀ ਬ੍ਰਹਮ ਨੂੰ ਹੀ ਭਾਲਣਾ = ਖੋਜਣਾ ਕਰਦੇ ਹਨ।

## ਡਰ ਚੂਕੇ; ਬਿਨਸੇ ਅੰਧਿਆਰੇ ॥ ਪ੍ਰਗਟ ਭਏ; ਪ੍ਰਭ ਪੁਰਖ ਨਿਰਾਰੇ ॥

ਉਨ੍ਹਾਂ ਦਾ ਜਮ ਆਦਿਕਾਂ ਦਾ ਡਰ = ਖ਼ੌਫ਼ ਚੂਕੇ = ਚੁੱਕਿਆ ਗਿਆ ਹੈ ਅਤੇ ਅਗਿਆਨ ਦਾ ਅੰਧਿਆਰੇ = ਹਨੇਰਾ ਵੀ ਬਿਨਸੇ = ਨਾਸ਼ ਹੋ ਗਿਆ ਹੈ।

ਨਿਰਾਰੇ = ਅਸੰਗ ਤੇ ਪੁਰਖ = ਪੂਰਨ ਪ੍ਰਭ = ਪ੍ਰਭੂ ਜੀ ਉਨ੍ਹਾਂ ਦੇ ਹਿਰਦੇ ਅੰਦਰ ਪ੍ਰਗਟ = ਪ੍ਰਤੱਖ ਭਏ = ਹੋਏ ਹਨ।

## ਆਪੁ ਛੋਡਿ ਪਏ ਸਰਣਾਈ; ਜਿਸ ਕਾ ਸਾ ਤਿਸੁ ਘਾਲਣਾ ॥੧੪॥

ਜਦੋਂ ਗੁਰਮੁਖਿ ਆਪੁ = ਆਪਾ-ਭਾਵ (ਹੰਕਾਰ) ਛੋਡਿ = ਛੱਡ ਕੇ ਪ੍ਰਭੂ ਦੀ ਸਰਣਾਈ = ਸ਼ਰਨ ਵਿਚ ਪਏ, ਤਦੋਂ ਜਿਸ ਪ੍ਰਭੂ ਕਾ = ਦਾ ਇਹ ਸਭ ਖੇਲ ਸਾ = ਸੀ, ਤਿਸੁ = ਉਸ ਨੇ ਗੁਰਮੁਖਾਂ ਦੀ ਕੀਤੀ ਹੋਈ ਭਗਤੀ ਰੂਪ ਘਾਲਣਾ = ਕਮਾਈ ਥਾਂ ਪਾ ਲਈ ॥੧੪॥

## ਐਸਾ; ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ; ਖਸਮੁ ਧਿਆਇਆ ॥

ਹੇ ਭਾਈ ! ਐਸਾ = ਅਜਿਹਾ ਕੋ = ਕੋਈ ਹੀ ਵਡਭਾਗੀ = ਵੱਡੇ ਭਾਗਾਂ ਵਾਲਾ ਉੱਤਮ ਪੁਰਖ ਸੰਸਾਰ ਵਿਚ ਆਇਆ ਹੈ।

ਜਿਨਿ = ਜਿਸ ਮਨੁੱਖ ਨੇ ਆਠ = ਅੱਠੇ ਪਹਿਰ ਆਪਣੇ ਖਸਮੁ = ਮਾਲਕ ਪਰਮੇਸ਼ਰ ਨੂੰ ਧਿਆਇਆ = ਸਿਮਰਨਾ ਕੀਤਾ ਹੈ।

## ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ; ਸੋ ਪਰਵਾਰ ਸਧਾਰਣਾ ॥੧੫॥

ਤਿਸੁ = ਉਸ ਜਨ = ਪੁਰਖ ਕੇ = ਦੇ ਸੰਗਿ = ਨਾਲ ਸੰਗਤ ਕਰਨ ਵਾਲੇ ਵੀ ਸਭ ਕੋਈ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦੇ ਹਨ, ਸੋ = ਉਹ ਆਪਣੇ ਪਰਵਾਰ ਨੂੰ ਵੀ ਸਧਾਰਣਾ = ਸੁਧਾਰ ਲੈਂਦਾ ਹੈ, ਇੰਦ੍ਰੀਆਂ ਰੂਪੀ ਪਰਿਵਾਰ ਨੂੰ ਵੀ ਸੁਧਾਰ ਲੈਂਦਾ ਹੈ ॥੧੫॥

## ਇਹ ਬਖਸੀਸ; ਖਸਮ ਤੇ ਪਾਵਾ ॥ ਆਠ ਪਹਰ; ਕਰ ਜੋੜਿ ਧਿਆਵਾ ॥

ਇਹ ਬਖਸੀਸ = ਬਖ਼ਸ਼ਿਸ਼ ਖਸਮ = ਮਾਲਕ ਪ੍ਰਭੂ ਤੇ = ਤੋਂ ਹੀ ਪਾਵਾ = ਪਾਉਣਾ ਕਰਾਂ।

ਸੋ ਆਠ ਪਹਰ = ਅੱਠੇ ਪਹਿਰ, ਦਿਨ ਰਾਤ ਉਸਦੇ ਨਾਮ ਨੂੰ ਆਪਣੇ ਪ੍ਰਤੱਖ, ਮਨ ਬੁੱਧ ਰੂਪੀ ਕਰ = ਹੱਥ ਜੋੜ ਕਰਕੇ ਧਿਆਵਾ = ਸਿਮਰਦਾ ਰਹਾਂ।

**ਨਾਮੁ ਜਪੀ, ਨਾਮਿ ਸਹਜਿ ਸਮਾਵਾ; ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥**

ਮੈਂ ਨਾਮ ਨੂੰ ਹੀ ਜਪੀ = ਜਪਣਾ ਕਰਾਂ, ਨਾਮ ਕਰਕੇ ਸਹਜਿ = ਸ਼ਾਂਤ ਸਰੂਪ ਵਿਚ ਸਮਾਵਾ = ਸਮਾਅ ਜਾਵਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਨੂੰ ਪ੍ਰਭੂ ਦਾ ਨਾਮ ਉਚਾਰਣਾ = ਜਪਣਾ ਹੀ ਮਿਲੈ = ਮਿਲਣਾ ਕਰੇ ॥੧੬॥੧॥੬॥

## ਮਾਰੂ ਮਹਲਾ ੫ ॥

ਇਕ ਕੋਈ ਰਜੋਗੁਣੀ ਬਿਰਤੀ ਵਾਲਾ ਮਨੁੱਖ ਸਾਫ਼ ਪਾਣੀ ਵਿਚ ਆਪਣਾ ਮੂੰਹ ਦੇਖ ਕੇ ਵਾਰ-ਵਾਰ ਆਪਣੀ ਪੱਗ, ਦਾੜ੍ਹੀ, ਮੁੱਛਾਂ ਸੰਵਾਰ ਰਿਹਾ ਸੀ ਅਤੇ ਆਪਣੀ ਦੇਹ ਤੇ ਸ਼ਕਲ ਨੂੰ ਦੇਖ-ਦੇਖ ਕੇ ਖ਼ੁਸ਼ ਹੋ ਰਿਹਾ ਸੀ, ਤਦੋਂ ਉਸਦੇ ਪ੍ਰਥਾਏ ਸਤਿਗੁਰੂ ਜੀ ਇਹ ਸ਼ਬਦ ਉਚਾਰਣ ਕਰਦੇ ਹਨ।

**ਸੂਰਤਿ ਦੇਖਿ; ਨ ਭੂਲੁ ਗਵਾਰਾ ॥ ਮਿਥਨ ਮੋਹਾਰਾ; ਝੂਠੁ ਪਸਾਰਾ ॥**

ਹੇ ਗਵਾਰਾ = ਮੂਰਖ ਮਨੁੱਖ! ਤੂੰ ਆਪਦੀ **ਵਾ:** ਹੋਰਨਾਂ ਦੀ ਸੁੰਦਰ ਸੂਰਤਿ = ਸ਼ਕਲ ਦੇਖ ਕਰਕੇ ਭੂਲੁ = ਭੁੱਲਣਾ ਨਾ ਕਰ।

ਜੋ ਤੈਨੂੰ ਮਿਥਨ = ਝੂਠਾ, ਅਣਹੋਇਆ ਮੋਹਾਰਾ = ਮੋਹ ਪ੍ਰਤੀਤ ਹੋ ਰਿਹਾ ਹੈ, ਇਹ ਝੂਠਾ ਹੀ ਪਸਾਰਾ = ਫੈਲਾਉ ਹੈ।

**ਜਗ ਮਹਿ ਕੋਈ ਰਹਣੁ ਨ ਪਾਏ; ਨਿਹਚਲੁ ਏਕੁ ਨਾਰਾਇਣਾ ॥੧॥**

ਇਸ ਜਗ = ਸੰਸਾਰ ਮਹਿ = ਵਿਚ ਕੋਈ ਵੀ ਰਹਣਾ ਨਹੀਂ ਪਾਏ = ਪਾਉਂਦਾ, ਕੇਵਲ ਏਕੁ = ਇਕ ਨਾਰਾਇਣਾ = ਪਰਮੇਸ਼ਰ ਹੀ ਸਦੀਵੀ ਨਿਹਚਲੁ = ਅਚੱਲ ਸਰੂਪ ਹੈ ॥੧॥

**ਗੁਰ ਪੂਰੇ ਕੀ; ਪਉ ਸਰਣਾਈ ॥ ਮੋਹੁ ਸੋਗੁ; ਸਭੁ ਭਰਮੁ ਮਿਟਾਈ ॥**

ਹੇ ਭਾਈ! ਇਸ ਕਰਕੇ ਪੂਰੇ = ਪੂਰਨ ਗੁਰਾਂ ਕੀ = ਦੀ ਸਰਣਾਈ = ਸ਼ਰਨ ਵਿਚ ਪਉ = ਪੈਣਾ ਕਰ।

ਸਰੀਰਾਂ ਦਾ ਮੋਹੁ = ਸਨੇਹ, ਪਦਾਰਥਾਂ ਦੇ ਵਿਛੜਨੇ ਕਰਕੇ ਸੋਗੁ = ਗ਼ਮ ਅਤੇ ਸਰੂਪ ਦੇ ਸਭ = ਸਾਰੇ ਭਰਮ ਨੂੰ ਮਿਟਾਈ = ਮਿਟਾਉਣਾ ਕਰ **ਵਾ:** ਗੁਰੂ ਜੀ ਮੇਟ ਦੇਂਦੇ ਹਨ।

**ਏਕੋ ਮੰਤ੍ਰੁ ਦ੍ਰਿੜਾਏ ਅਉਖਧੁ; ਸਚੁ ਨਾਮੁ ਰਿਦ ਗਾਇਣਾ ॥੨॥**

ਗੁਰੂ ਜੀ ਸਭ ਰੋਗਾਂ ਦੀ ਅਉਖਧੁ = ਦਵਾਈ ਰੂਪ ਇਕ ਵਾਹਿਗੁਰੂ ਮੰਤ੍ਰ ਦ੍ਰਿੜਾਏ = ਦ੍ਰਿੜ੍ਹ ਕਰਵਾ ਦੇਂਦੇ ਹਨ, ਇਸ ਲਈ ਗੁਰਾਂ ਦੁਆਰਾ ਸੱਚਾ ਨਾਮ ਪ੍ਰਾਪਤ ਕਰਕੇ ਆਪਣੇ ਰਿਦ = ਹਿਰਦੇ ਵਿਚ ਗਾਇਣਾ = ਗਾਉਣਾ ਕਰ ॥੨॥

[ਅੰਗ ੧੦੭੮]

**ਜਿਸੁ ਨਾਮੈ ਕਉ; ਤਰਸਹਿ ਬਹੁ ਦੇਵਾ ॥ ਸਗਲ ਭਗਤ; ਜਾ ਕੀ ਕਰਦੇ ਸੇਵਾ ॥**

ਜਿਸ ਪਰਮੇਸ਼ਰ ਦੇ ਨਾਮੈ = ਨਾਮ ਕਉ = ਨੂੰ ਬਹੁ = ਬਹੁਤ ਸਾਰੇ ਦੇਵਾ = ਦੇਵਤੇ ਤਰਸਹਿ = ਤਰਸਦੇ ਫਿਰਦੇ ਹਨ।

ਸਗਲ = ਸਾਰੇ ਭਗਤ ਜਾ = ਜਿਸ ਪ੍ਰਭੂ ਕੀ = ਦੀ ਭਗਤੀ ਰੂਪ ਸੇਵਾ = ਟਹਿਲ ਕਰਦੇ ਹਨ।

**ਅਨਾਥਾ ਨਾਥੁ ਦੀਨ ਦੁਖ ਭੰਜਨੁ; ਸੋ ਗੁਰ ਪੂਰੇ ਤੇ ਪਾਇਣਾ ॥੩॥**

ਜੋ ਪ੍ਰਭੂ ਅਨਾਥਾ = ਯਤੀਮਾਂ ਦਾ ਨਾਥੁ = ਮਾਲਕ ਅਤੇ ਦੀਨ = ਗ਼ਰੀਬਾਂ ਦੇ ਦੁੱਖਾਂ ਨੂੰ ਭੰਜਨੁ = ਨਾਸ਼ ਕਰਨ ਵਾਲਾ ਹੈ, ਸੋ = ਉਹ ਪ੍ਰਭੂ ਪੂਰੇ = ਪੂਰਨ ਗੁਰਾਂ ਤੇ = ਤੋਂ ਹੀ ਪਾਇਣਾ = ਪਾਉਣਾ ਕਰੀਦਾ ਹੈ ॥੩॥

**ਹੋਰੁ ਦੁਆਰਾ; ਕੋਇ ਨ ਸੂਝੈ ॥ ਤ੍ਰਿਭਵਣ ਧਾਵੈ; ਤਾ ਕਿਛੂ ਨ ਬੂਝੈ ॥**

ਗੁਰਾਂ ਤੋਂ ਬਿਨਾਂ ਹੋਰ ਕੋਇ = ਕੋਈ ਵੀ ਐਸਾ ਦੁਆਰਾ = ਦਰ ਨਹੀਂ ਸੂਝੈ = ਸੁੱਝਦਾ, ਦਿਸਦਾ, ਜਿਥੇ ਨਾਮ ਦੀ ਪ੍ਰਾਪਤੀ ਹੋ ਸਕੇ।

ਜੇਕਰ ਕੋਈ ਮੁਨੱਖ ਤ੍ਰਿਭਵਣ = ਤਿੰਨਾਂ ਲੋਕਾਂ ਵਿਚ ਧਾਵੈ = ਦੌੜਦਾ ਵੀ ਫਿਰੇ ਤਾਂ ਵੀ ਕਿਛੂ = ਕੁਝ ਵੀ ਬੂਝੈ = ਬੁੱਝਦਾ ਨਹੀਂ ਹੈ।

**ਸਤਿਗੁਰੁ ਸਾਹੁ, ਭੰਡਾਰੁ ਨਾਮੁ ਜਿਸੁ; ਇਹੁ ਰਤਨੁ ਤਿਸੈ ਤੇ ਪਾਇਣਾ ॥੪॥**

ਸਤਿਗੁਰੂ ਹੀ ਐਸਾ ਸਾਹੁ = ਸ਼ਾਹੂਕਾਰ ਰੂਪ ਹੈ, ਜਿਸ ਦੇ ਪਾਸ ਪਰਮੇਸ਼ਰ ਦੇ ਨਾਮ ਦਾ ਭੰਡਾਰੁ = ਖ਼ਜ਼ਾਨਾ ਹੈ, ਇਹ ਨਾਮ ਰੂਪੀ ਰਤਨ ਤਿਸੈ = ਉਸ ਗੁਰੂ ਤੇ = ਤੋਂ ਹੀ ਪਾਵਣਾ = ਪਾਉਣਾ ਕਰੀਦਾ ਹੈ ॥੪॥

**ਜਾ ਕੀ ਧੂਰਿ; ਕਰੇ ਪੁਨੀਤਾ ॥ ਸੁਰਿ ਨਰ ਦੇਵ; ਨ ਪਾਵਹਿ ਮੀਤਾ ॥**

ਜਾ = ਜਿਸ ਗੁਰੂ, ਪ੍ਰਭੂ ਕੀ = ਦੀ ਚਰਨ ਧੂਰਿ = ਧੂਰੀ ਪੁਨੀਤਾ = ਪਵਿੱਤ੍ਰ ਕਰੇ = ਕਰਦੀ ਹੈ।

ਹੇ ਮੀਤਾ = ਮਿੱਤਰ ! ਜਿਸ ਧੂੜੀ ਨੂੰ ਸੁਰਿ = ਦੇਵਤੇ, ਨਰ = ਮਨੁੱਖ ਅਤੇ ਦੇਵ = ਦੈਵੀ ਸੰਪਦਾ ਵਾਲੇ ਵੀ ਨਹੀਂ ਪਾਵਹਿ = ਪਾ ਸਕਦੇ।

**ਸਤਿ ਪੁਰਖੁ ਸਤਿਗੁਰੁ ਪਰਮੇਸਰੁ; ਜਿਸੁ ਭੇਟਤ ਪਾਰਿ ਪਰਾਇਣਾ ॥੫॥**

ਸਤਿ = ਸੱਚੇ ਪੁਰਖ ਸਤਿਗੁਰੂ ਜੀ ਪਰਮੇਸਰੁ = ਪ੍ਰਭੂ ਦਾ ਸਰੂਪ ਹਨ, ਜਿਸ ਨਾਲ ਭੇਟਤ = ਮਿਲ ਕਰਕੇ ਸੰਸਾਰ-ਸਮੁੰਦ੍ਰ ਤੋਂ ਪਾਰ ਪਰਾਇਣਾ = ਪੈਣਾ ਕਰੀਦਾ ਹੈ ॥੫॥

**ਪਾਰਜਾਤੁ ਲੋੜਹਿ; ਮਨ ਪਿਆਰੇ ॥ ਕਾਮਧੇਨੁ; ਸੋਹੀ ਦਰਬਾਰੇ ॥**

ਹੇ ਪਿਆਰੇ ! ਜੇਕਰ ਤੂੰ ਆਪਣੇ ਮਨ ਵਿਚ ਪਾਰਜਾਤੁ = ਕਲਪ ਬ੍ਰਿਛ ਨੂੰ ਲੋੜਹਿ = ਚਾਹੁੰਦਾ ਹੈਂ ਕਿ ਉਹ ਕਲਪ ਬ੍ਰਿਛ ਮੇਰੇ ਵਿਹੜੇ ਵਿਚ ਲੱਗ ਜਾਵੇ। ਅਤੇ :

ਕਾਮਧੇਨੁ = ਕਾਮਨਾ ਨੂੰ ਪੂਰੀ ਕਰਨ ਵਾਲੀ ਗਾਂ ਮੇਰੇ ਦਰਬਾਰੇ = ਦੁਆਰੇ ਦੇ ਸੋਹੀ = ਸ਼ੋਭਨੀਕ ਹੋਵੇ **ਅਥਵਾ** ਪਿਆਰੇ ਵਾਹਿਗੁਰੂ ਦਾ ਪ੍ਰੇਮ ਰੂਪੀ ਪਾਰਜਾਤ ਰੁੱਖ ਚਾਹੁਣਾ ਕਰੋ ਅਤੇ ਜੋ ਗੁਰਾਂ ਦੇ ਦਰਬਾਰ ਵਿਚ ਸਾਧਸੰਗਤ ਰੂਪੀ ਕਾਮਧੇਨ ਸ਼ੋਭ ਰਹੀ ਹੈ, ਉਸ ਵਿਚ ਇਸਥਿਤ ਹੋਣਾ ਕਰੋ।

**ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ; ਨਾਮੁ ਕਮਾਇ ਰਸਾਇਣਾ ॥੬॥**

ਆਤਮ ਤ੍ਰਿਪਤਿ = ਤ੍ਰਿਪਤੀ ਕਰਕੇ ਸੰਤੋਖੀ ਤੇ ਪੂਰੇ = ਪੂਰਨ ਗੁਰਾਂ ਦੀ ਭਗਤੀ ਰੂਪੀ ਸੇਵਾ = ਟਹਿਲ ਕਰੋ ਅਤੇ ਰਸਾਇਣਾ = ਰਸਾਂ ਦੇ ਘਰ ਪ੍ਰਭੂ ਦੇ ਨਾਮ ਨੂੰ ਕਮਾਇ = ਕਮਾਉਣਾ ਕਰੋ **ਅਥਵਾ** ਜੋ ਪੂਰੇ = ਪੂਰਨ ਗੁਰਾਂ ਦੀ ਸੇਵਾ ਕਰਦੇ ਹਨ, ਉਹ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋ ਜਾਂਦੇ ਹਨ ਅਤੇ ਸਵਰਗ ਆਦਿ ਦੇ ਪਦਾਰਥਾਂ ਵੱਲੋਂ ਵੀ ਸੰਤੋਖ ਧਾਰਨ ਕਰ ਲੈਂਦੇ ਹਨ।

ਜਿਵੇਂ ਰਸਾਇਣਾ = ਸੋਧੇ ਹੋਏ ਪਾਰੇ ਨੂੰ ਕਲੀ ਉੱਪਰ ਪਾ ਕੇ ਚਾਂਦੀ ਅਤੇ ਤਾਂਬੇ ਉੱਪਰ ਪਾ ਕੇ ਸੋਨਾ ਬਣਾ ਲਈਦਾ ਹੈ, ਏਸੇ ਪ੍ਰਕਾਰ ਨਾਮ ਦੀ ਕਮਾਈ ਨਾਲ ਕਲੀ ਦੀ ਨਿਆਈਂ ਉਪਾਸ਼ਕ ਲੋਕ ਇਸ਼ਟ ਦੇਵਤਾ ਦਾ ਰੂਪ ਹੋ ਜਾਂਦੇ ਹਨ ਅਤੇ ਤਾਂਬੇ ਦੀ ਨਿਆਈਂ ਪੂਰਨ ਅਧਿਕਾਰੀ ਪੁਰਖ ਸ਼ੁਧ ਸਰੂਪ ਬ੍ਰਹਮ ਦਾ ਹੀ ਰੂਪ ਹੋ ਜਾਂਦੇ ਹਨ ॥੬॥

**ਗੁਰ ਕੈ ਸਬਦਿ; ਮਰਹਿ ਪੰਚ ਧਾਤੂ ॥ ਭੈ ਪਾਰਬ੍ਰਹਮ; ਹੋਵਹਿ ਨਿਰਮਲਾ ਤੂ ॥**

ਹੇ ਭਾਈ ! ਜੇਕਰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਤੇਰੇ ਅੰਦਰੋਂ ਪੰਚ ਧਾਤੂ = ਪੰਜ ਵਿਸ਼ੇ (ਸਬਦ, ਸਪਰਸ਼, ਰੂਪ, ਰਸ, ਗੰਧ ਜਾਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ) ਮਰਹਿ = ਮਰ ਜਾਣ। ਤਦੋਂ ਪਾਰਬ੍ਰਹਮ = ਪਰਮੇਸ਼ਰ ਦੇ ਭੈ = ਡਰ ਨੂੰ ਧਾਰਣ ਕਰਕੇ ਤੂੰ ਮਾਇਆ ਦੀ ਮੈਲ ਤੋਂ ਰਹਿਤ ਨਿਰਮਲਾ = ਉੱਜਲ ਹੋ ਜਾਵੇਂਗਾ।

**ਪਾਰਸੁ ਜਬ ਭੇਟੈ ਗੁਰੁ ਪੂਰਾ; ਤਾ ਪਾਰਸੁ ਪਰਸਿ ਦਿਖਾਇਣਾ ॥੭॥**

ਜਬ = ਜਦੋਂ ਪੂਰਾ = ਪੂਰਨ ਗੁਰੂ ਰੂਪ ਪਾਰਸ ਭੇਟੈ = ਮਿਲ ਪੈਂਦਾ ਹੈ, ਤਾ = ਤਦੋਂ ਪਾਰਸ ਰੂਪ ਗੁਰੂ ਨਾਲ ਪਰਸਿ = ਸਪਰਸ਼ ਕਰਕੇ ਗੁਰੂ ਬ੍ਰਹਮ ਨੂੰ ਦਿਖਾਇਣਾ = ਦਿਖਾ ਦੇਂਦਾ ਹੈ ॥੭॥

**ਕਈ ਬੈਕੁੰਠ; ਨਾਹੀ ਲਵੈ ਲਾਗੇ ॥**
**ਮੁਕਤਿ ਬਪੁੜੀ ਭੀ; ਗਿਆਨੀ ਤਿਆਗੇ ॥**

ਕਈ ਬੈਕੁੰਠ = ਸਵਰਗਾਂ ਦੇ ਸੁੱਖ ਵੀ ਆਤਮ ਅਨੰਦ ਦੇ ਲਵੈ = ਕੋਲ, ਬਰਾਬਰ ਨਹੀਂ ਲਾਗੇ = ਲੱਗ ਸਕਦੇ।

ਬੈਕੁੰਠ ਦੀਆਂ ਸਲੋਕ, ਸਮੀਪ, ਸਰੂਪ, ਸਯੁਜ, ਮੁਕਤਿ = ਮੁਕਤੀਆਂ ਦੀ ਇੱਛਾ ਭੀ = ਵੀ ਬਪੁੜੀ = ਵਿਚਾਰੀ, ਤੁੱਛ ਮਾਤ੍ਰ ਜਾਣ ਕੇ ਗਿਆਨੀ = ਗਿਆਨਵਾਨ ਮਨੁੱਖ ਤਿਆਗੇ = ਤਿਆਗ ਦੇਂਦਾ ਹੈ।

**ਏਕੰਕਾਰੁ ਸਤਿਗੁਰ ਤੇ ਪਾਈਐ; ਹਉ ਬਲਿ ਬਲਿ ਗੁਰ ਦਰਸਾਇਣਾ ॥੮॥**

ਏਕੰਕਾਰੁ = ਅਦੁੱਤੀ ਬ੍ਰਹਮ ਸਤਿਗੁਰਾਂ ਤੇ = ਤੋਂ ਹੀ ਪਾਈਐ = ਪ੍ਰਾਪਤ ਕਰੀਦਾ ਹੈ, ਹਉ = ਮੈਂ ਗੁਰਾਂ ਦੇ ਦਰਸਾਇਣਾ = ਦਰਸ਼ਨਾਂ ਤੋਂ ਬਲਿ ਬਲਿ = ਬਲਿਹਾਰ, ਕੁਰਬਾਨ ਜਾਂਦਾ ਹਾਂ ॥੮॥

**ਗੁਰ ਕੀ ਸੇਵ; ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ; ਅਗੋਚਰੁ ਸੋਈ ॥**

ਗੁਰੂ ਕੀ = ਦੀ ਸੇਵ = ਟਹਿਲ ਕਰਨੀ ਕੋਈ ਅਲਪੱਗ ਜੀਵ ਨਹੀਂ ਜਾਣੈ = ਜਾਣ ਸਕਦਾ।

ਗੁਰੂ ਪਾਰਬ੍ਰਹਮ = ਪਰਮੇਸ਼ਰ ਸਰੂਪ ਹਨ ਅਤੇ ਸੋਈ = ਉਹ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ਗੁਰੂ ਰੂਪ ਹੈ **ਵਾ:** ਗੁਰੂ ਸੋਈ ਪਾਰਬ੍ਰਹਮ ਅਗੋਚਰ ਦਾ ਸਰੂਪ ਹਨ।

**ਜਿਸ ਨੋ ਲਾਇ ਲਏ ਸੋ ਸੇਵਕੁ; ਜਿਸੁ ਵਡਭਾਗ ਮਥਾਇਣਾ ॥੯॥**

ਜਿਸ ਮਨੁੱਖ ਨੋ = ਨੂੰ ਗੁਰੂ ਜੀ ਆਪਣੀ ਸੇਵਾ ਵਿਚ ਲਾਇ = ਲਾ ਲਏ = ਲੈਂਦੇ ਹਨ, ਸੋ = ਉਹੋ ਹੀ ਅਸਲ ਸੇਵਕੁ = ਦਾਸ ਹੈ, ਪ੍ਰੰਤੂ ਸੇਵਾ ਵਿਚ ਉਹੋ ਲੱਗਦਾ ਹੈ, ਜਿਸ ਦੇ ਮਥਾਇਣਾ = ਮੱਥੇ ਦੇ ਵਡਭਾਗ = ਵੱਡੇ ਭਾਗ ਹਨ ॥੯॥

**ਗੁਰ ਕੀ ਮਹਿਮਾ; ਬੇਦ ਨ ਜਾਣਹਿ ॥ ਤੁਛਮਾਤ; ਸੁਣਿ ਸੁਣਿ ਵਖਾਣਹਿ ॥**

ਗੁਰਾਂ ਕੀ = ਦੀ ਸਮੱਗਰ ਮਹਿਮਾ = ਵਡਿਆਈ ਨੂੰ ਚਾਰੇ ਵੇਦ ਵੀ ਨਹੀਂ ਜਾਣਹਿ = ਜਾਣਦੇ ਹਨ। ਹਰੀ ਕੋਲੋਂ ਸੁਣ ਸੁਣ ਕੇ ਉਹ ਤੁਛ ਮਾਤਰ ਹੀ ਵਖਾਣਹਿ = ਕਥਨ ਕਰਦੇ ਹਨ।

**ਪਾਰਬ੍ਰਹਮ ਅਪਰੰਪਰ ਸਤਿਗੁਰ;**
**ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥**

ਸਤਿਗੁਰ ਅਪਰੰਪਰ = ਪਰ੍ਹੇ ਤੋਂ ਪਰ੍ਹੇ ਸ੍ਰੇਸ਼ਟ ਪਾਰਬ੍ਰਹਮ = ਪਰਮੇਸ਼ਰ ਦਾ ਸਰੂਪ ਹਨ, ਜਿਸ ਦਾ ਸਿਮਰਤ = ਸਿਮਰਨ ਕਰਦਿਆਂ ਮਨੁ = ਹਿਰਦਾ ਸੀਤਲਾਇਣਾ = ਸ਼ੀਤਲ ਹੋ ਜਾਂਦਾ ਹੈ ॥੧੦॥

**ਜਾ ਕੀ ਸੋਇ ਸੁਣੀ; ਮਨੁ ਜੀਵੈ ॥ ਰਿਦੈ ਵਸੈ; ਤਾ ਠੰਢਾ ਥੀਵੈ ॥**

ਜਾ = ਜਿਸ ਕੀ = ਦੀ ਸੋਇ = ਸ਼ੋਭਾ ਸੁਣੀ = ਸੁਣ ਕਰਕੇ ਮਨੁ = ਹਿਰਦਾ ਜੀਵੈ = ਜਿਉਂਦਾ ਹੋ ਜਾਂਦਾ ਹੈ।

ਜੇ ਗੁਰੂ **ਵਾ:** ਗੁਰੂ ਦੀ ਸ਼ੋਭਾ ਰਿਦੈ = ਹਿਰਦੇ ਵਿਚ ਵਸੈ = ਵੱਸ ਜਾਵੇ, ਤਾ = ਤਦੋਂ ਤ੍ਰਿਸ਼ਨਾ, ਈਰਖਾ ਦੀ ਤਪਸ਼ ਤੋਂ ਰਹਿਤ ਹੋ ਕੇ ਠੰਢਾ = ਸ਼ੀਤਲ ਥੀਵੈ = ਹੋ ਜਾਂਦਾ ਹੈ ॥੧੦॥

**ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ; ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥**

ਜਦੋਂ ਕੋਈ ਵੀ ਗੁਰੂ ਦੇ ਜੱਸ ਨੂੰ ਮੁਖਹੁ = ਮੂੰਹੋਂ ਅਲਾਏ = ਉਚਾਰਣ ਕਰਦਾ ਹੈ ਤਾਂ = ਤਦੋਂ ਉਹ ਸੋਭਾ = ਵਡਿਆਈ ਪਾਏ = ਪਾਉਣਾ ਕਰਦਾ ਹੈ, ਫੇਰ ਗੁਰੂ ਤਿਸੁ = ਉਸਨੂੰ ਜਮ = ਜਮਦੂਤਾਂ ਕੈ = ਦੇ ਪੰਥਿ = ਰਸਤੇ ਨਹੀਂ ਪਾਇਣਾ = ਪਾਉਣਾ ਕਰਦਾ ॥੧੧॥

**ਸੰਤਨ ਕੀ; ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ; ਆਗੈ ਧਰਿਆ ॥**

ਜੋ ਵੀ ਪੁਰਖ ਸੰਤਨ = ਸ਼ਾਂਤ-ਚਿੱਤ ਮਹਾਤਮਾ ਜਨਾਂ ਕੀ = ਦੀ ਸਰਣਾਈ = ਸ਼ਰਨ ਵਿਚ ਪੜਿਆ = ਪਿਆ ਹੈ। ਅਤੇ

ਉਸਨੇ ਆਪਣੀ ਜੀਉ = ਜ਼ਿੰਦਗੀ, ਪ੍ਰਾਣ = ਸ੍ਵਾਸ, ਧਨ = ਬਿਭੂਤੀ ਆਦਿ ਨੂੰ ਉਨ੍ਹਾਂ ਸੰਤਾਂ ਦੇ ਆਗੈ = ਅੱਗੇ ਧਰਿਆ = ਰੱਖ ਦਿੱਤਾ ਹੈ। ਉਹ ਬੇਨਤੀ ਕਰਦਾ ਹੈ ਕਿ :

**ਸੇਵਾ ਸੁਰਤਿ ਨ ਜਾਣਾ ਕਾਈ; ਤੁਮ ਕਰਹੁ ਦਇਆ ਕਿਰਮਾਇਣਾ ॥੧੨॥**

ਹੇ ਪ੍ਰਭੂ ! ਮੈਂ ਤੇਰੀ ਭਗਤੀ ਰੂਪੀ ਸੇਵਾ = ਟਹਿਲ ਦੀ ਕਾਈ = ਕੋਈ ਸੁਰਤਿ = ਗਿਆਤ ਨਹੀਂ ਜਾਣਾ = ਜਾਣਦਾ **ਵਾ:** ਤੇਰੀ ਸੇਵਾ ਵਿਚ ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਨੀ ਕੁਝ ਵੀ ਨਹੀਂ ਜਾਣਦਾ, ਇਸ ਕਰਕੇ ਮੇਰੇ ਕਿਰਮਾਇਣਾ = ਕਿਰਮ, ਛੋਟੇ ਦਾਸ ਉੱਪਰ ਤੁਮ = ਤੂੰ ਆਪਣੀ ਦਇਆ = ਮਿਹਰ ਕਰਹੁ = ਕਰ ॥੧੨॥

**ਨਿਰਗੁਣ ਕਉ; ਸੰਗਿ ਲੇਹੁ ਰਲਾਏ ॥ ਕਰਿ ਕਿਰਪਾ; ਮੋਹਿ ਟਹਲੈ ਲਾਏ ॥**

ਹੇ ਪ੍ਰਭੂ ! ਮੈਂ ਨਿਰਗੁਣ = ਗੁਣਹੀਣ ਕਉ = ਨੂੰ ਆਪਣੇ ਸੰਤਾਂ ਦੇ ਸੰਗਿ = ਨਾਲ ਰਲਾਏ = ਰਲਾ, ਮਿਲਾ ਲੇਹੁ = ਲੈਣਾ ਕਰ।

ਆਪਣੀ ਕਿਰਪਾ = ਮਿਹਰ ਕਰਿ = ਕਰਕੇ ਮੋਹਿ = ਮੈਨੂੰ ਉਨ੍ਹਾਂ ਸੰਤਾਂ ਦੀ **ਵਾ:** ਆਪਣੀ ਭਗਤੀ ਰੂਪੀ ਟਹਲੈ = ਸੇਵਾ ਵਿਚ ਲਾਇ = ਲਾਉਣਾ ਕਰ।

## ਪਖਾ ਫੇਰਉ ਪੀਸਉ ਸੰਤ ਆਗੈ; ਚਰਣ ਧੋਇ ਸੁਖੁ ਪਾਇਣਾ ॥੧੩॥

ਮੈਂ ਉਨ੍ਹਾਂ ਸੰਤ ਜਨਾਂ ਆਗੈ = ਅੱਗੇ ਗਰਮੀ ਦੀ ਰੁੱਤ ਵਿਚ ਪੱਖਾ ਫੇਰਉ = ਫੇਰਨਾ ਕਰਾਂ ਅਤੇ ਚੱਕੀ ਵਿਚ ਦਾਣੇ ਪੀਸਉ = ਪੀਸਣਾ ਕਰਾਂ ਅਤੇ ਉਨ੍ਹਾਂ ਦੇ ਚਰਨਾਂ ਨੂੰ ਧੋਇ = ਧੋ ਕੇ ਸੁੱਖ ਪਾਇਣਾ = ਪਾਉਣਾ ਕਰਾਂ **ਅਥਵਾ** ਸੰਸਾਰ ਵੱਲੋਂ ਪੱਖ ਫੇਰ ਕੇ ਸਤਿਸੰਗੀ ਬਣਨ ਰੂਪ ਪੱਖਾ ਫੇਰਨਾ ਕਰਾਂ, ਸ੍ਰਵਣ ਮੰਨਣ ਤੇ ਨਿਧਿਆਸਣ ਰੂਪ ਚੱਕੀ ਦੇ ਪੁੜਾਂ ਵਿਚ ਪ੍ਰਮਾਣਗਤ, ਪ੍ਰਮੇਯਗਤ ਤੇ ਵਿਪਰਜੇ ਸੰਸਿਆਂ ਰੂਪ ਦਾਣਿਆਂ ਨੂੰ ਪੀਸਣਾ ਕਰਾਂ ਅਤੇ ਗੁਰਾਂ ਦੇ ਚਰਨ ਕਮਲਾਂ ਨੂੰ ਪ੍ਰੇਮ ਰੂਪ ਜਲ ਨਾਲ ਧੋ ਕੇ ਆਤਮਿਕ ਸੁੱਖ ਪਾਇਣਾ = ਪਾਉਣਾ ਕਰਾਂ ॥੧੩॥

## ਬਹੁਤੁ ਦੁਆਰੇ; ਭ੍ਰਮਿ ਭ੍ਰਮਿ ਆਇਆ ॥
## ਤੁਮਰੀ ਕ੍ਰਿਪਾ ਤੇ; ਤੁਮ ਸਰਣਾਇਆ ॥

ਹੇ ਪ੍ਰਭੂ ! ਮੈਂ ਬਹੁਤੁ = ਬੇਅੰਤ ਜੂਨਾਂ ਰੂਪੀ ਦੁਆਰੇ = ਦਰਵਾਜ਼ਿਆਂ ਵਿਚ ਭ੍ਰਮਿ ਭ੍ਰਮਿ = ਭਰਮਦਾ ਭਰਮਦਾ ਇਸ ਮਨੁੱਖਾ ਜਨਮ ਵਿਚ ਆਇਆ = ਆ ਕੇ ਪ੍ਰਾਪਤ ਹੋਇਆ ਹਾਂ।

ਹੁਣ ਤੁਮਰੀ = ਤੇਰੀ ਕ੍ਰਿਪਾ = ਮਿਹਰ ਤੇ = ਤੋਂ ਤੁਮ = ਤੇਰੀ ਸਰਣਾਇਆ = ਸ਼ਰਨ ਵਿਚ ਆਇਆ ਹਾਂ।

## ਸਦਾ ਸਦਾ ਸੰਤਹ ਸੰਗਿ ਰਾਖਹੁ; ਏਹੁ ਨਾਮ ਦਾਨੁ ਦੇਵਾਇਣਾ ॥੧੪॥

ਹੇ ਪ੍ਰਭੂ ! ਮੈਨੂੰ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਆਪਣੇ ਸੰਤ = ਸੰਤਹ ਜਨਾਂ ਦੇ ਸੰਗਿ = ਨਾਲ ਰਾਖਹੁ = ਰੱਖਣਾ ਕਰੋ ਅਤੇ ਜੋ ਤੇਰੇ ਨਾਮ ਦਾ ਦਾਨ ਹੈ, ਇਹ ਮੈਨੂੰ ਉਨ੍ਹਾਂ ਪਾਸੋਂ ਦੇਵਾਇਣਾ = ਦਿਵਾਉਣਾ ਕਰੋ ॥੧੪॥

## ਭਏ ਕ੍ਰਿਪਾਲ; ਗੁਸਾਈ ਮੇਰੇ ॥ ਦਰਸਨੁ ਪਾਇਆ; ਸਤਿਗੁਰ ਪੂਰੇ ॥

ਇਉਂ ਬੇਨਤੀ ਕਰਨ ਤੋਂ ਜਦੋਂ ਮੇਰੇ ਗੁਸਾਈਂ = ਸੁਆਮੀ ਪ੍ਰਭੂ ਜੀ ਕ੍ਰਿਪਾਲ = ਮਿਹਰਵਾਨ ਭਏ = ਹੋਏ।

ਤਦੋਂ ਮੈਂ ਪੂਰੇ = ਪੂਰਨ ਸਤਿਗੁਰਾਂ ਦਾ ਦਰਸਨੁ = ਦੀਦਾਰ ਪਾਇਆ = ਪਾਉਣਾ ਕੀਤਾ।

## ਸੂਖ ਸਹਜ ਸਦਾ ਆਨੰਦਾ; ਨਾਨਕ ਦਾਸ ਦਸਾਇਣਾ ॥੧੫॥੨॥੭॥

ਫੇਰ ਸਹਜ = ਸੁਤੇ-ਸਿੱਧ ਹੀ ਸਦਾ = ਸਦੀਵ ਰਹਿਣ ਵਾਲੇ ਸੂਖ = ਸੁੱਖ ਸਰੂਪ ਪ੍ਰਭੂ ਦਾ ਆਨੰਦਾ = ਅਨੰਦ ਪ੍ਰਾਪਤ ਹੋਇਆ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ ! ਐਸਾ ਜੀਵਨ ਬਣਾ ਕੇ ਦਾਸ = ਸੇਵਕਾਂ ਦੇ ਦਸਾਇਣਾ = ਸੇਵਕ ਹੋਣਾ ਕਰੋ ॥੧੫॥੨॥੭॥

## ਮਾਰੂ ਸੋਲਹੇ ਮਹਲਾ ੫

## ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਅੰਦਰ ਸੋਲਹੇ = ਸੋਲ੍ਹਾਂ ਸੋਲ੍ਹਾਂ ਪਦਾਂ ਵਾਲੀ ਬਾਣੀ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬ੍ਰਹਮ ਦ੍ਰਿਸ਼ਟੀ ਕਥਨ ਕਰਕੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਿਮਰੈ ਧਰਤੀ; ਅਰੁ ਆਕਾਸਾ ॥ ਸਿਮਰਹਿ; ਚੰਦ ਸੂਰਜ ਗੁਣਤਾਸਾ ॥

ਪਰਮੇਸ਼ਰ ਨੂੰ ਧਰਤੀ = ਪ੍ਰਿਥਵੀ ਅਰੁ = ਅਤੇ ਆਕਾਸਾ = ਅਕਾਸ਼ ਆਦਿ ਤੱਤ ਸਿਮਰੈ = ਸਿਮਰਦੇ, ਯਾਦ ਕਰਦੇ ਹਨ।

ਗੁਣਤਾਸਾ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਚੰਦ = ਚੰਦ੍ਰਮਾ ਅਤੇ ਸੂਰਜ ਆਦਿ ਵੀ ਸਿਮਰਹਿ = ਸਿਮਰਦੇ ਹਨ **ਅਥਵਾ** ਧਰਤੀ ਅਤੇ ਅਕਾਸ਼ ਵਿਚ ਰਹਿਣ ਵਾਲੇ ਜੀਵ ਪ੍ਰਭੂ ਨੂੰ ਸਿਮਰਦੇ ਹਨ। ਚੰਦ੍ਰਮਾ ਅਤੇ ਸੂਰਜ ਮੰਡਲ ਵਿਚ ਰਹਿਣ ਵਾਲੇ ਜੀਵ ਵੀ ਪ੍ਰਭੂ ਨੂੰ ਸਿਮਰਦੇ ਹਨ **ਅਥਵਾ** ਧਰਤੀ ਦੀ ਨਿਆਈਂ ਬੁੱਧੀਵਾਨ ਅਤੇ ਅਕਾਸ਼ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲੇ ਵੀ ਪ੍ਰਭੂ ਨੂੰ ਸਿਮਰਦੇ ਹਨ। ਚੰਦ੍ਰਮਾ ਦੀ ਨਿਆਈਂ ਸ਼ਾਂਤ-ਚਿੱਤ ਵਾਲੇ ਅਤੇ ਸੂਰਜ ਦੀ ਨਿਆਈਂ ਪ੍ਰਕਾਸ਼ ਵਾਲੇ **ਵਾ:** ਚੰਦ੍ਰਮਾ ਦੀ ਨਿਆਈਂ ਸਤੋਗੁਣੀ, ਪ੍ਰੋਖ ਗਿਆਨ ਵਾਲੇ ਅਤੇ ਸੂਰਜ ਦੀ ਨਿਆਈਂ ਤੇਜੱਸਵੀ, ਅਪ੍ਰੋਖ ਗਿਆਨ ਵਾਲੇ ਸਾਰੇ ਪ੍ਰਭੂ ਨੂੰ ਸਿਮਰਦੇ ਹਨ।

### ਤੱਤਾਂ ਦੇ ਸਿਮਰਨ ਕਰਨ ਬਾਰੇ ਵਿਸ਼ੇਸ਼ ਵਿਚਾਰ

ਇਸ ਸਾਰੇ ਸ਼ਬਦ ਵਿਚ ਜਾਂ ਉਪ੍ਰੋਕਤ ਦੋ ਪੰਗਤੀਆ ਵਿਚ ਸਤਿਗੁਰੂ ਸਾਹਿਬ ਜੀ ਨੇ ਜੋ ਤੱਤਾਂ ਦੇ ਦੁਆਰਾ ਸਿਮਰਨ ਕਰਨ ਦੀ ਗੱਲ ਕਥਨ ਕੀਤੀ ਹੈ ਕਿ ਸਾਰੇ ਤੱਤ ਖੰਡ, ਬ੍ਰਹਿਮੰਡ ਆਦਿ ਪ੍ਰਭੂ ਦਾ ਸਿਮਰਨ ਕਰ ਰਹੇ ਹਨ, ਇਸ ਸਿਧਾਂਤ ਉਪੁਰ ਕਈ ਨਾਸਤਿਕ, ਨਿਸ਼ਰਧਕ ਪੁਰਖ ਸ਼ੰਕਾ ਕਰਦੇ ਹਨ ਕਿ ਤੱਤ ਤਾਂ ਜੜ੍ਹ ਹਨ ਇਹ ਸਿਮਰਨ ਨਹੀਂ ਕਰ ਸਕਦੇ ਅਤੇ ਇਨ੍ਹਾਂ ਪੰਗਤੀਆਂ ਦੇ ਅਰਥ ਵੀ ਹੋਰ ਹੀ ਮਨੋਘੜਤ ਕਰ ਦੇਂਦੇ ਹਨ। ਉਹ ਨਾਸਤਿਕ ਲੋਕ ਸੰਪ੍ਰਦਾਇ ਅਰਥਾਂ ਨੂੰ ਖੰਡਨ ਕਰਕੇ ਆਪਣੀ ਦੁਨਿਆਵੀ ਵਿੱਦਿਆ ਨੂੰ ਉੱਤਮ ਦਰਸਾਉਂਦਿਆਂ ਗੁਰੂ ਸਾਹਿਬ ਜੀ ਦੇ ਉੱਚੇ ਸੁੱਚੇ ਸਿਧਾਂਤ ਉੱਪਰ ਤਰਕ ਉਠਾਉਂਦੇ ਰਹਿੰਦੇ ਹਨ, ਉਹ ਲੋਕ ਸਿੱਖੀ ਦੇ ਸਰੂਪ ਵਿਚ ਹੀ ਸਿੱਖੀ ਸਿਧਾਂਤ, ਸਿੱਖ ਇਤਿਹਾਸ ਨੂੰ ਆਪਣੇ ਮਨ ਦੇ ਖ਼ਿਆਲਾਂ ਅਨੁਸਾਰ ਤੋੜ ਮਰੋੜ ਕੇ ਪੇਸ਼ ਕਰਦੇ ਹਨ ਅਤੇ ਸਮਰੱਥ ਗੁਰੂ ਸਾਹਿਬਾਨਾਂ ਨੂੰ ਇਕ ਆਪਣੇ ਵਰਗਾ ਆਮ ਇਨਸਾਨ ਸਮਝਦੇ ਹਨ। ਜੇਕਰ ਉਨ੍ਹਾਂ ਲੋਕਾਂ ਨੇ ਗੁਰਾਂ ਤੋਂ ਨਾਮ ਪ੍ਰਾਪਤ ਕਰਕੇ ਨਾਮ ਸਿਮਰਨ ਦਾ ਅਭਿਆਸ ਕੀਤਾ ਹੋਵੇ ਤਾਂ ਹੀ ਉਹ ਐਸੇ ਆਤਮਿਕ ਮੰਡਲ ਵਿਚ ਉਡਾਰੀ ਲਾ ਕੇ ਸਮਝ ਸਕਦੇ ਹਨ ਕਿ ਇਹ ਸਿਮਰਨ ਦੀਆਂ ਰੂਹਾਨੀਅਤ ਮੰਜ਼ਲਾਂ ਹਨ, ਜਿਥੇ ਪਹੁੰਚ ਕੇ ਹੀ ਇਹ ਸਿਮਰਨ ਦੀ ਧੁਨੀ ਸੁਣਦੀ ਹੈ, ਪਰ ਉਹ ਕਰਮਾਂ ਦੇ ਮਾਰੇ ਹੋਏ ਆਪ ਤਾਂ ਸਿਮਰਨ ਭਜਨ ਕਰਦੇ ਨਹੀਂ ਹਨ ਸਗੋਂ ਹੋਰਨਾਂ ਨੂੰ ਵੀ ਉਸ ਪਾਸੇ ਤੋਂ ਰੋਕ ਕੇ ਨਿਸ਼ਰਧਕ ਕਰ ਦੇਂਦੇ ਹਨ, ਉਹ ਪਤਿਤ ਲੋਕ ਇਹ ਕਹਿੰਦੇ ਹਨ ਕਿ ਕੋਈ ਸਿਮਰਨ ਭਜਨ ਦੀ ਲੋੜ ਨਹੀਂ ਹੈ, ਕੇਵਲ ਮਨ ਸਾਫ਼ ਹੋਣਾ ਚਾਹੀਦਾ ਹੈ, ਸਿਮਰਨ ਕਰਨਾ ਤਾਂ ਵਿਹਲੜ ਬੰਦਿਆਂ ਦਾ ਕੰਮ ਹੈ। ਪਰ ਉਨ੍ਹਾਂ ਨਾਸਤਿਕ ਸੋਚ ਵਾਲੇ ਪੁਰਖਾਂ ਨੂੰ ਕੌਣ ਸਮਝਾਏ ਕਿ ਜੇਕਰ ਗੁਰੂ ਦੀ ਸ਼ਰਨ ਵਿਚ ਆ ਕੇ ਗੁਰੂ ਦੀ ਬਾਣੀ ਸੁਣ ਪੜ੍ਹ ਕੇ ਵਿਚਾਰਾਂਗੇ, ਗੁਰਮੁਖਾਂ ਦੀ ਸੰਗਤ ਕਰਕੇ ਸਿਮਰਨ ਕਰਾਂਗੇ ਤਾਂ ਮਨ ਸਾਫ਼ ਹੋਵੇਗਾ। ਸੋ ਜਿਨ੍ਹਾਂ ਨਾਮ ਅਭਿਆਸੀ ਮਹਾਂਪੁਰਖਾਂ ਨੇ ਸਿਮਰਨ ਭਜਨ ਕਰਕੇ ਰੂਹਾਨੀਅਤ ਦੀਆਂ ਮੰਜ਼ਲਾਂ ਨੂੰ ਛੂਹ ਕੇ ਆਤਮਿਕ ਮੰਡਲ ਵਿਚ ਉਡਾਰੀਆਂ ਮਾਰਨੀਆਂ ਕੀਤੀਆਂ ਹਨ, ਉਹ ਗੁਰਬਾਣੀ ਦੇ ਸਿਧਾਂਤ ਦੁਆਰਾ ਨਾਮ ਸਿਮਰਨ ਦੀਆਂ ਕੁਝ ਐਸੀਆਂ ਅਵਸਥਾਵਾਂ ਕਥਨ ਕਰਦੇ ਹਨ।

ਗੁਰਬਾਣੀ ਅੰਦਰ ਥਾਂ-ਥਾਂ ਨਾਮ ਦੀ ਗੱਲ ਕਿਸੇ ਨਾ ਕਿਸੇ ਰੂਪ ਵਿਚ ਆਉਂਦੀ ਹੀ ਰਹਿੰਦੀ ਹੈ ਭਾਵੇਂ ਉਹ ਨਾਮ ਜਪਣ ਵਾਲਿਆਂ ਦੀ ਮਹਾਨਤਾ ਜਾਂ ਨਾਮ ਦੀ ਮਹਾਨਤਾ ਜਾਂ ਨਾਮ ਦੀਆਂ ਅਵਸਥਾਵਾਂ ਦੇ ਰੂਪ ਵਿਚ। ਇਸ ਲਈ ਇਸ ਸ਼ਬਦ ਦੀ ਪ੍ਰੀਭਾਸ਼ਾ ਸਮਝਣੀ ਬਹੁਤ ਜ਼ਰੂਰੀ ਹੈ।

ਨਾਮ ਦਾ ਸੰਸਕ੍ਰਿਤ ਵਿਚ ਰੂਪ 'ਨਾਮਨ੍' ਹੈ। ਇਸ ਦੇ ਦੋ ਤਿੰਨ ਰੂਪ ਹਨ, ਨਾਉਂ ਅਤੇ ਨਾਮ ਆਦਿ। ਇਸ ਨਾਮ ਪਦ ਦੇ ਤਕਰੀਬਨ ਸੱਤ ਅਰਥ ਬਣਦੇ ਹਨ।

੧. **ਪ੍ਰਸਿੱਧੀ, ਮਸ਼ਹੂਰੀ :** ਜੋ ਵੀ ਪਰਮਾਤਮਾ ਦਾ ਨਾਮ ਜਪਦਾ ਹੈ, ਉਸਦੀ ਪ੍ਰਸਿੱਧੀ ਚਾਰੇ ਕੁੰਟਾਂ ਵਿਚ ਹੋ ਜਾਂਦੀ ਹੈ। ਜੈਸਾ ਕਿ :

**ਜਿਸੁ ਨੀਚ ਕਉ ਕੋਈ ਨ ਜਾਨੈ ॥**
**ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥** *(ਅੰਗ ੩੮੬)*

**ਵਾ: ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥** *(ਅੰਗ ੨੬੩)*

੨. **ਅੰਗੀਕਾਰ :** ਜੋ ਵੀ ਪਰਮਾਤਮਾ ਦਾ ਨਾਮ ਜਪਦਾ ਹੈ, ਪਰਮਾਤਮਾ ਉਸਨੂੰ ਅਪਣਾ ਲੈਂਦਾ ਹੈ ਭਾਵ ਉਸਦਾ ਪੱਖ ਕਰਦਾ ਹੈ। ਜੈਸਾ ਕਿ :

**ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥** *(ਅੰਗ ੫੦੦)*

***ਨੋਟ :*** ਵਿਆਕਰਣ ਅਨੁਸਾਰ 'ਓਅੰਕਾਰ' ਦਾ ਸੰਪ੍ਰਦਾ ਵਿਚ ਉਚਾਰਣ ਮਾਤਰ ਸੇ ਰੱਖਿਆ ਕਰਨ ਵਾਲਾ ਅਰਥ ਬਣਦਾ ਹੈ, ਭਾਵ ਜੋ ਉਚਾਰਣ ਦਾ ਪੱਖ ਕਰੇ ਉਸਨੂੰ ਓਅੰਕਾਰ ਕਹਿੰਦੇ ਹਨ, ਇਸ ਕਰਕੇ ਨਾਮ ਦਾ ਅਰਥ ਅੰਗੀਕਾਰੁ ਹੈ।

੩. **ਸਮਰਣ (ਚੇਤਾ)**—ਸਿਮਰਨ, ਚਿੰਤਨ ਕਰਨਾ। ਜੈਸਾ ਕਿ :

**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥** *(ਅੰਗ ੧੦)*

੪. ਕਰਤਾਰ ਅਤੇ ਉਸਦਾ ਹੁਕਮ ਬੋਧਕ ਸ਼ਬਦ।

**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥** *(ਅੰਗ ੨੮੪)*

੫. **ਵਿਆਕਰਣ ਅਨੁਸਾਰ** (ਨਾ+ਮੁ) ਭਾਵ ਜਿਸ ਵਿਚ ਮੁ = ਮੋਹ ਨਾ = ਨਹੀਂ ਹੈ, ਉਹ ਨਾਮ ਹੈ। ਅਰਥਾਤ ਜੋ ਨਾਮ ਜਪਦਾ ਹੈ, ਉਸਦੇ ਹਿਰਦੇ ਅੰਦਰ ਮੋਹ ਆਦਿਕ ਵਿਕਾਰ ਨਹੀਂ ਰਹਿੰਦੇ। ਚਿੰਤਨ ਕਰਨ ਵਾਲੇ ਨੂੰ ਮੋਹ ਰਹਿਤ ਕਰਨ ਕਰਕੇ ਵੀ ਇਸਨੂੰ ਨਾਮ ਕਹਿੰਦੇ ਹਨ।

੬. **ਵੈਦਕ ਅਨੁਸਾਰ ਅਰਥ :** 'ਨਾ' ਅੱਖਰ ਦੇ ਕੰਨੇ ਵਿੱਚੋਂ 'ਅ' ਅੱਖਰ ਲੈ ਕੇ ਇਸਦੇ ਦੋ ਪਦ ਬਣਾ ਲੈਣੇ (ਨ+ਆਮ) ਆਮ = ਬਿਮਾਰੀ ਦੀ ਨ = ਨਵਿਰਤੀ ਕਰਨ ਵਾਲਾ ਅਰਥਾਤ ਸਾਰੇ ਰੋਗਾਂ ਨੂੰ ਖੰਡਣ, ਨਾਸ਼ ਕਰਨ ਕਰਕੇ ਵੀ ਨਾਮ ਕਿਹਾ ਹੈ : ਜੈਸਾ ਕਿ :

**ਸਰਬ ਰੋਗ ਕਾ ਅਉਖਦੁ ਨਾਮੁ ॥** *(ਅੰਗ ੨੭੪)*

੭. ਕਿਸੇ ਵੀ ਵਸਤੂ ਦੇ ਬੋਧ ਕਰਾਉਣ ਵਾਲੇ ਸ਼ਬਦ ਨੂੰ ਵੀ ਨਾਮ ਕਹਿੰਦੇ ਹਨ, ਜਿਸ ਕਰਕੇ ਅਰਥ ਜਾਣਿਆ ਜਾਵੇ, ਉਹ ਨਾਮ ਕਹੀਦਾ ਹੈ ਜੋ ਦੋ ਪ੍ਰਕਾਰ ਦਾ ਹੈ। (੧) ਵਸਤੂ ਵਾਚਕ ਨਾਮ (੨) ਭਾਵ ਵਾਚਕ ਨਾਮ

(੧) **ਵਸਤੂ ਵਾਚਕ ਨਾਮ :** ਕਿਸੇ ਵਸਤੂ ਦਾ ਨਾਮ ਲੈਣ ਨਾਲ ਉਸੇ ਵਸਤੂ ਦਾ ਚੇਤਾ ਆ ਜਾਣਾ, ਜਿਵੇਂ ਦੇਵਤੇ, ਦਾਨਵ, ਮਾਨਵ, ਪਸ਼ੂ, ਪੰਛੀ, ਬਿਰਛ, ਪਹਾੜ, ਧਰਤੀ ਆਦਿ।

(੨) **ਭਾਵ ਵਾਚਕ ਨਾਮ :** ਭਾਵਨਾ, ਨਿਰਮਾਣਤਾ, ਸਾਵਧਾਨਤਾ, ਇਕਾਗਰਤਾ, ਕੋਮਲਤਾ, ਸੁਹਿਰਦਤਾ, ਕਠੋਰਤਾ, ਸੁੰਦਰਤਾ। ਇਹ ਸਭ ਭਾਵ ਵਾਚਕ ਨਾਮ ਹਨ।

ਇਹ ਨਾਮ ਦੀ ਪ੍ਰੀਭਾਸ਼ਾ ਵਿਚ ਸਤ ਅਰਥ ਜਾਨਣੇ। ਜਿਥੇ ਤਕ ਪਰਮਾਤਮਾ ਦੇ ਨਾਮ ਦੀ ਗੱਲ ਹੈ, ਕਿ ਤੇਰਾ ਕੋਈ ਵੀ ਨਾਮ ਨਹੀਂ ਹੈ, ਉਥੇ ਇਕ ਪੱਖ ਵਿਚ ਐਸਾ ਕਥਨ ਹੈ, ਜੈਸਾ ਕਿ :

**ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥੪॥** *(ਸ੍ਰੀ ਦਸਮ ਗ੍ਰੰਥ, ਜਾਪੁ ਸਾਹਿਬ)*

ਭਗਤਾਂ ਨੂੰ ਭਗਤੀ ਦਾ ਅਨੰਦ ਦੇਣ ਵਾਸਤੇ ਪੀਰ, ਪੈਗ਼ੰਬਰ, ਅਵਤਾਰ ਰੂਪ ਹੋ ਕੇ ਪਰਮਾਤਮਾ ਦੇ ਨਿਰਗੁਣ ਨਾਮ ਦੀ ਅਤੇ ਸਰਗੁਣ ਨਾਮ ਦੀ ਮਹਿਮਾ ਕਹੀ ਗਈ ਹੈ। ਇਸਦੇ ਵਿਚ ਕਿਰਤਮ ਨਾਮ ਬਿਅੰਤ

ਕਿਸਮ ਦੇ ਹੋਇਆ ਕਰਦੇ ਹਨ, ਜਿਸ ਨੂੰ ਛੇ ਥਾਵਾਂ ਵਿਚ ਵੰਡਿਆ ਗਿਆ ਹੈ : ੧. ਰਿਛਸ, ੨. ਯਦ ਰਿਛਸ, ੩. ਗੁਣ ਪ੍ਰਯੁਕਤ, ੪. ਕਿਰਿਆ ਪ੍ਰਯੁਕਤ, ੫. ਸੰਬੰਧਿਤ, ੬. ਵਿਅਕਤੀਗਤ।

੧. **ਰਿਛਸ** : ਰਿਛਸ ਨਾਮ ਉਸ ਨੂੰ ਕਹਿੰਦੇ ਹਨ, ਜਿਵੇਂ ਕੋਈ ਵੀ ਜਨਮ ਲੈਣ ਤੋਂ ਪਹਿਲਾਂ ਆਪਣੀ ਮਾਂ ਦੇ ਪੇਟ ਵਿਚ ਲੜਕਾ ਜਾਂ ਲੜਕੀ ਦੇ ਰੂਪ ਵਿਚ ਬੱਚਾ ਬੱਚੀ ਹੈ, ਉਸ ਵੇਲੇ ਉਸਦਾ ਸਰੀਰ ਵੀ ਮਾਂ ਦੇ ਪੇਟ ਵਿਚ ਬਣ ਚੁੱਕਾ ਹੁੰਦਾ ਹੈ ਅਤੇ ਜੀਵਤ ਵੀ ਹੁੰਦਾ ਹੈ ਪਰ ਉਸਦਾ ਨਾਮ ਕੋਈ ਨਹੀਂ ਹੈ, ਜਨਮ ਲੈਣ ਤੋਂ ਬਾਅਦ ਪਰਿਵਾਰ ਵੱਲੋਂ ਸੰਸਾਰ ਦੀ ਮਰਯਾਦਾ ਨੂੰ ਮੁੱਖ ਰੱਖਦਿਆਂ ਜੋ ਨਾਮ ਦੀ ਕਲਪਨਾ ਕੀਤੀ ਜਾਂਦੀ ਹੈ, ਉਸਨੂੰ ਰਿਛਸ ਨਾਮ ਕਹਿੰਦੇ ਹਨ।

੨. **ਯਦ ਰਿਛਸ** : ਕਿਸੇ ਵੀ ਵੰਸ਼ ਵਿਚ ਪੈਦਾ ਹੋਣ ਕਰਕੇ ਉਸ ਵੰਸ਼ ਅਨੁਸਾਰ ਨਾਮ ਪੈ ਜਾਣਾ, ਜਿਵੇਂ ਰਘੂ ਵੰਸ਼ ਵਿਚ ਪੈਦਾ ਹੋਣ ਵਾਲੇ ਰਾਮ ਜੀ ਨੂੰ ਰਘੁਬੀਰ ਕਿਹਾ ਜਾਂਦਾ ਹੈ ਅਤੇ ਯਾਦਵਾਂ ਦੀ ਵੰਸ਼ ਵਿਚ ਪੈਦਾ ਹੋਣ ਵਾਲੇ ਕ੍ਰਿਸ਼ਨ ਜੀ ਨੂੰ ਯਦੁਬੀਰ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੂੰ ਬੇਦੀ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੋਢੀ ਸੁਲਤਾਨ ਕਿਹਾ ਜਾਂਦਾ ਹੈ।

੩. **ਗੁਣ ਪ੍ਰਯੁਕਤ** : ਕਿਸੇ ਗੁਣ ਕਰਕੇ ਨਾਮ ਪੈਣਾ, ਜਿਵੇਂ ਰਾਗ ਦੇ ਗੁਣ ਵਾਲੇ ਨੂੰ ਰਾਗੀ, ਕਥਾ ਦੇ ਗੁਣ ਵਾਲੇ ਨੂੰ ਕਥਾਵਾਚਕ ਕਿਹਾ ਜਾਂਦਾ ਹੈ, ਇਹ ਗੁਣ ਪ੍ਰਯੁਕਤ ਨਾਮ ਹਨ।

੪. **ਕਿਰਿਆ ਪ੍ਰਯੁਕਤ** : ਕਿਸੇ ਵਿਸ਼ੇਸ਼ ਕਿਰਿਆ ਦੇ ਕਾਰਨ ਜੋ ਨਾਮ ਪਿਆ ਹੋਵੇ, ਉਸਨੂੰ ਕਿਰਿਆ ਪ੍ਰਯੁਕਤ ਨਾਮ ਆਖਦੇ ਹਨ, ਜਿਵੇਂ ਦੁਆਪਰ ਜੁਗ ਵਿਚ ਭਗਵਾਨ ਕ੍ਰਿਸ਼ਨ ਨੇ ਬੰਸਰੀ ਵਜਾਉਣ ਦੀ ਕਿਰਿਆ ਕੀਤੀ ਤਾਂ ਹਿੰਦੂ ਵੀਰ ਉਸਨੂੰ ਬੰਸਰੀ ਵਾਲਾ ਕਹਿ ਕੇ ਯਾਦ ਕਰਦੇ ਹਨ ਅਤੇ ਗੋਵਰਧਨ ਪਰਬਤ ਨੂੰ ਅਠਾਈ ਦਿਨ ਆਪਣੀ ਚੀਚੀ ਉਂਗਲੀ ਉੱਪਰ ਚੁੱਕਣ ਕਰਕੇ ਗੋਵਰਧਨ ਧਾਰੀ ਨਾਮ ਹੋ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੀਲੇ ਘੋੜੇ ਉੱਪਰ ਅਸਵਾਰ ਹੋਣ ਦੀ ਕਿਰਿਆ ਕੀਤੀ ਤਾਂ ਨੀਲੇ ਦਾ ਸਵਾਰ ਕਹਿ ਕੇ ਸੰਬੋਧਨ ਕੀਤਾ ਜਾਂਦਾ ਹੈ ਅਤੇ ਕਲਗ਼ੀ ਸਜਾਉਣ ਕਰਕੇ ਕਲਗ਼ੀਧਰ ਪਾਤਸ਼ਾਹ ਕਹਿ ਕੇ ਸੰਬੋਧਨ ਕੀਤਾ ਜਾਂਦਾ ਹੈ। ਇਹ ਕਿਰਿਆ ਵਾਚਕ ਨਾਮ ਹਨ।

੫. **ਸੰਬੰਧਿਤ** : ਜੋ ਕਿਸੇ ਦੂਸਰੇ ਵਿਅਕਤੀ ਦੇ ਸੰਬੰਧ ਕਰਕੇ ਨਾਮ ਪਵੇ, ਉਸਨੂੰ ਸੰਬੰਧਿਤ ਨਾਮ ਕਹਿੰਦੇ ਹਨ ਜਿਵੇਂ ਸੀਤਾ ਦਾ ਸੰਬੰਧ ਕਰਕੇ 'ਸੀਆਰਾਮ', ਰਾਧਾ ਦੇ ਸੰਬੰਧ ਕਰਕੇ 'ਰਾਧੇ ਸਿਆਮ' ਅਤੇ ਲਛਮੀ ਦੇ ਸੰਬੰਧ ਕਰਕੇ ਲਛਮੀ ਨਾਰਾਇਣ ਨਾਮ ਹੈ। ਇਹ ਸਭ ਸੰਬੰਧਿਤ ਨਾਮ ਹਨ।

੬. **ਵਿਅਕਤੀਗਤ ਨਾਮ** : ਜੋ ਸ੍ਵੈ ਵਿਅਕਤੀ ਕਰਕੇ ਨਾਮ ਪਿਆ ਹੋਵੇ, ਉਸਨੂੰ ਵਿਅਕਤੀਗਤ ਨਾਮ ਕਹਿੰਦੇ ਹਨ। ਜਿਵੇਂ ਅਠਾਰਾਂ ਭਾਰ ਬਨਸਪਤੀ ਵਿਚ ਇਕ ਬਾਵਨ ਚੰਦਨ ਹੈ। ਚੰਦਨ ਤਾਂ ਚੰਦਨ ਹੀ ਹੁੰਦਾ ਹੈ, ਪਰ ਇਸਨੂੰ ਬਾਵਨ ਚੰਦਨ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸਦੀ ਵਿਅਕਤੀ ਬਵੰਜਾ ਉਂਗਲ ਮਾਪਦੀ ਹੈ, ਜਿਸ ਕਰਕੇ ਇਸਦਾ ਨਾਮ ਬਾਵਨ ਚੰਦਨ ਹੈ। ਅਵਤਾਰੀ ਪੁਰਖਾਂ ਵਿਚ ਇਕ ਬਾਵਨ ਅਵਤਾਰ ਕਿਹਾ ਜਾਂਦਾ ਹੈ, ਉਸਦੀ ਵਿਅਕਤੀ ਭਾਵ ਸਰੀਰ ਦਾ ਅਕਾਰ ਬਵੰਜਾ ਉਂਗਲਾਂ ਦਾ ਸੀ, ਇਸ ਕਰਕੇ ਉਸਨੂੰ ਬਾਵਨ ਅਵਤਾਰ ਕਿਹਾ ਜਾਂਦਾ ਹੈ।

ਇਸ ਪ੍ਰਕਾਰ ਇਨ੍ਹਾਂ ਕਿਰਤਮ ਨਾਮਾਂ ਨੂੰ ਛੇ ਥਾਵਾਂ ਵਿਚ ਵੰਡਿਆ ਗਿਆ ਹੈ। ਪਰ ਜੋ ਪਰਾ ਪੂਰਬਲਾ ਨਾਮ ਹੈ, ਉਹ 'ਸਤਿਨਾਮ' ਹੈ। ਜੇਕਰ ਇਸਦੀ ਪਰਿਭਾਸ਼ਾ ਸਮਝਣੀ ਕਰੀਏ ਤਾਂ ਅੰਨਵੇਂ ਅੱਖਰ ਕਰਕੇ ਇਸ ਪ੍ਰਕਾਰ ਸਪੱਸ਼ਟ ਹੋਵੇਗੀ, ਨਾਮ ਸ਼ਬਦ ਨੂੰ ਪ੍ਰਸ਼ਨ ਰੂਪ ਵਿਚ ਲੈ ਕਰਕੇ ਕਿ ਨਾਮ ਕੀ ਹੈ ? ਤਾਂ ਉਸਦਾ ਉੱਤਰ ਆਵੇਗਾ ਕਿ 'ਸਤਿ'। ਅਰਥਾਤ 'ਸਤਿ' ਸ਼ਬਦ ਹੀ ਪਰਾ ਪੂਰਬਲਾ ਹੈ **ਵਾ:** ਆਦਿ ਜੁਗਾਦੀ ਹੈ। ਜੈਸਾ ਕਿ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

ਇਸੇ 'ਸਤ' ਨੂੰ ਕਿਸੇ ਨੇ ਰਾਮ ਭਾਵ ਰਮਿਆ ਹੋਇਆ ਕਿਹਾ ਹੈ। ਇਸੇ 'ਸਤ' ਨੂੰ ਕਿਸੇ ਅੱਲਾਹ, ਅਲੱਖ

ਰੂਪ ਕਥਨ ਕੀਤਾ ਹੈ, ਇਸੇ ਸਤ ਨੂੰ ਗੁਰਮਤ ਵਿਚ 'ਵਾਹਿਗੁਰੂ' ਭਾਵ ਅਗਿਆਨ ਦੇ ਹਨੇਰੇ ਨੂੰ ਦੂਰ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਅਸਚਰਜ ਸਰੂਪ ਕਿਹਾ ਹੈ।

ਅੱਗੋਂ ਨਾਮ ਜਪਣ ਵਾਲੇ ਦੀਆਂ ਅਵਸਥਾਵਾਂ ਅਰੰਭ ਹੁੰਦੀਆਂ ਹਨ।

ਇਸੇ ਨਾਮ ਨੂੰ ਦੋ ਰੂਪਾਂ ਵਿਚ ਮੰਨਿਆ ਜਾਂਦਾ ਹੈ (ੳ) ਵਰਣਾਤਮਕ ਅਤੇ (ਅ) ਧੁਨਾਤਮਕ।

(ੳ) ਜੋ ਅੱਖਰਾਂ ਦੇ ਆਕਾਰ ਵਾਲੇ ਨਾਮ ਨੂੰ ਬੈਖਰੀ ਬਾਣੀ ਦੁਆਰਾ ਜਪਿਆ ਜਾਵੇ, ਉਸਨੂੰ ਵਰਣਾਤਮਕ ਨਾਮ ਕਹਿੰਦੇ ਹਨ।

੧. **ਬੈਖਰੀ** = ਰਸਨਾ ਦੁਆਰਾ ਨਾਮ ਜਪਣ ਨੂੰ ਬੈਖਰੀ ਬਾਣੀ ਕਿਹਾ ਜਾਂਦਾ ਹੈ। ਜੈਸਾ ਕਿ :

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥** *(ਅੰਗ ੧੩੬੪)*

੨. **ਮਧਮਾ** = ਕੰਠ ਵਿਚ ਨਾਮ ਚੱਲਣਾ। ਜਿਸ ਵਿਚ ਅਵਾਜ਼ ਸੁਣਨ ਵਾਲੇ ਦੇ ਕੰਨਾਂ ਤਕ ਨਹੀਂ ਜਾਂਦੀ, ਬੁੱਲ੍ਹਾਂ ਦੇ ਵਿਚ ਹੀ ਰਹਿ ਜਾਂਦੀ ਹੈ, ਬਲਕਿ ਅੱਧੀ ਕੁ ਜੀਭ ਦੇ ਪਿਛਲੇ ਹਿੱਸੇ ਕੰਠ ਵਿਚ ਅਤੇ ਅੱਧੀ ਕੁ ਰਸਨਾ ਤੇ ਬੁੱਲ੍ਹਾਂ ਵਿਚ। ਮੱਧਮ ਜਾਪ ਨੂੰ ਕੰਠ ਦਾ ਜਾਪ ਮੰਨਿਆ ਹੈ। ਇਹ ਉਪਾਂਸ ਜਾਪ ਦੇ ਦੋ ਹਿੱਸੇ ਹਨ, ਉਪਾਂਸ ਨਾਮ ਬੁੱਲ੍ਹਾਂ ਦਾ ਹੈ। ਇਉਂ ਇਹ ਬੈਖਰੀ ਅਤੇ ਮੱਧਮਾ ਦਾ ਜਾਪ ਵਰਣਾਤਮਕ ਨਾਮ ਕਹਾਉਂਦਾ ਹੈ। ਜਾਪਕ ਨੂੰ ਇਸ ਗੱਲ ਦਾ ਗਿਆਨ ਹੋਣਾ ਵੀ ਜ਼ਰੂਰੀ ਹੈ ਕਿ ਨਾਮ ਦੀ ਪਹਿਲੀ ਅਵਸਥਾ ਬੈਖਰੀ ਤੋਂ ਦੂਸਰੀ ਅਵਸਥਾ ਮੱਧਮਾ ਦੇ ਜਾਪ ਦੇ ਮਹਾਤਮ ਵਿਚ ਅੰਤਰਾ ਹੈ। ਬੈਖਰੀ ਵਿਚ ਸੌ ਵਾਰ ਨਾਮ ਉਚਾਰਿਆ ਜਾਵੇ ਅਤੇ ਮੱਧਮਾ ਵਿਚ ਇਕ ਵਾਰ ਉਚਾਰਿਆ ਜਾਵੇ ਤਾਂ ਮਹਾਤਮ ਬਰਾਬਰ ਹੋ ਜਾਂਦਾ ਹੈ। ਜੈਸਾ ਕਿ :

**ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ॥** *(ਅੰਗ ੮੪੪)*

**ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ॥** *(ਅੰਗ ੧੧੨੧)*

(ਅ) ਜਿਵੇਂ ਵਰਣਾਤਮਕ ਨਾਮ ਬੈਖਰੀ ਅਤੇ ਮੱਧਮਾ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ, ਇਸੇ ਤਰ੍ਹਾਂ ਧੁਨਾਤਮਕ ਨਾਮ ਵੀ ਪਸੰਤੀ ਤੇ ਪਰ੍ਹਾ ਰੂਪ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ।

੩. **ਪਸੰਤੀ** = ਇਸ ਅਵਸਥਾ ਵਿਚ ਹਿਰਦੇ ਅੰਦਰ ਨਾਮ ਕੇਵਲ ਧੁਨ ਰੂਪ ਹੋ ਕੇ ਚੱਲ ਪੈਂਦਾ ਹੈ, ਜਿਸ ਬਾਬਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਐਸਾ ਬਚਨ ਹੈ। ਜੈਸਾ ਕਿ :

**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ॥** *(ਅੰਗ ੭੭੪)*

ਪਿਛਲੀਆਂ ਦੋ ਅਵਸਥਾਵਾਂ ਨਾਲੋਂ ਧੁਨੀ ਰੂਪ ਹੋ ਕੇ ਨਾਮ ਦੇ ਜਪਣ ਦਾ ਫਲ ਪਸੰਤੀ ਤੋਂ ਸੌ ਗੁਣਾ ਵੱਧ ਜਾਂਦਾ ਹੈ, ਕੰਠ ਵਿਚ ਸੌ ਵਾਰ ਤੇ ਧੁਨੀ ਵਿਚ ਇਕ ਵਾਰ ਉਚਾਰਣ ਨਾਲ ਉਹ ਫਲ ਮਿਲ ਜਾਂਦਾ ਹੈ।

੪. **ਪਰ੍ਹਾ** = ਧੁਨਾਤਮਕ ਨਾਮ ਦੀ ਅਗਲੀ ਅਵਸਥਾ ਨਾਮ ਦੀ ਚੌਥੀ ਅਵਸਥਾ ਕਹਿਲਾਉਂਦੀ ਹੈ। ਨਾਭੀ ਵਿਚ ਜਿਥੇ ਪੌਣ ਦਾ ਘਰ ਮੰਨਿਆ ਜਾਂਦਾ ਹੈ, ਉਥੇ ਪਰ੍ਹਾ ਬਾਣੀ ਵਿਚ ਨਾਮ ਦੀ ਧੁਨੀ ਚੱਲ ਪੈਣੀ। ਜੈਸਾ ਕਿ :

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥** *(ਅੰਗ ੮੭੯)*

ਜੀਵ ਨੇ ਮਾਤਾ ਦੇ ਉਦਰ ਵਿਚ ਪਰਮਾਤਮਾ ਦਾ ਨਾਮ ਪਰ੍ਹਾ ਬਾਣੀ ਦੁਆਰਾ ਹੀ ਜਪਿਆ ਸੀ, ਉਹ ਰਾਹ ਪਹਿਲਾਂ ਬਣਿਆ ਹੋਣ ਕਰਕੇ ਜਿਤਨਾ ਜਲਦੀ ਕੋਈ ਉਪਰ ਪਹਿਲੇ ਹਿੱਸੇ ਵਿਚ ਹੀ ਇਕਾਗਰ ਚਿਤ ਨਾਲ ਨਾਮ ਜਪਣ ਲੱਗ ਜਾਵੇ ਤਾਂ ਇਹ ਅਵਸਥਾ ਜਲਦੀ ਹੀ ਪ੍ਰਾਪਤ ਹੋ ਜਾਂਦੀ ਹੈ।

੫. **ਸੁਆਸਾਂ ਵਿਚ ਨਾਮ ਚੱਲਣਾ** = ਜਿਵੇਂ ਨਾਭੀ ਵਿਚ ਵੱਸਦੀ ਪੌਣ ਸਾਰੇ ਸਰੀਰ ਵਿਚ ਹਰਕਤ ਕਰਦੀ ਹੈ, ਤਿਵੇਂ ਨਾਭੀ ਤੋਂ ਸੁਆਸਾਂ ਵਿਚ ਸਮਿਲਤ ਹੋ ਕੇ ਨਾਮ ਸਾਸ ਗਿਰਾਸ ਰੂਪੀ ਪੰਜਵੀਂ ਅਵਸਥਾ ਕਹਿਲਾਉਂਦਾ ਹੈ। ਜੈਸਾ ਕਿ :

**ਸਾਸਿ ਸਾਸਿ ਸਿਮਰਹੁ ਗੋਬਿੰਦ॥** *(ਅੰਗ ੨੯੫)*

੬. **ਰੋਮਾਂ ਵਿਚ ਸਿਮਰਨ ਚੱਲਣਾ** = ਜਿਸ ਵੇਲੇ ਸੁਆਸਾਂ ਨਾਲ ਸਿਮਰਨ ਕਰਦਿਆਂ ਕਰਦਿਆਂ ਰੋਮਾਂ ਵਿਚ ਨਾਮ ਦੀ ਧੁਨੀ ਜਾਗਰਤ ਹੋ ਜਾਵੇ, ਉਹ ਨਾਮ ਦੀ ਛੇਵੀਂ ਅਵਸਥਾ ਹੈ। ਸਤਿਗੁਰਾਂ ਨੇ ਰੋਮਾਂ ਨਾਲ ਨਾਮ ਜਪਣ ਵਾਲੇ ਗੁਰਮੁਖ ਦੀ ਅਵਸਥਾ ਇਸ ਪ੍ਰਕਾਰ ਪ੍ਰਗਟ ਕੀਤੀ ਹੈ। ਜੈਸਾ ਕਿ :

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** *(ਅੰਗ ੯੪੧)*

੭. ਸਾਰੇ ਪਸ਼ੂ-ਪੰਛੀਆਂ ਦੀ ਆਵਾਜ਼ ਨਾਮ ਰੂਪ ਹੋ ਕੇ ਸੁਣਨ ਲੱਗ ਜਾਣੀ, ਇਹ ਨਾਮ ਦੀ ਸਤਵੀਂ ਅਵਸਥਾ ਹੈ। ਜੈਸਾ ਕਿ :

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** *(ਅੰਗ ੧੨੬੫)*

੮. ਸਭ ਜੀਵਾਂ ਦੇ ਹਿਰਦਿਆਂ ਦੀ ਸੰਕਲਪ ਰੂਪ ਆਵਾਜ਼ ਨਾਮ ਰੂਪ ਹੋ ਕੇ ਅਨੁਭਵ ਹੋਣ ਲੱਗ ਜਾਣੀ, ਇਸ ਅਵਸਥਾ ਵਿਚ ਸਾਧਕ ਅੰਤਰਜਾਮਤਾ ਦਾ ਮਾਲਕ ਹੋ ਜਾਂਦਾ ਹੈ ਭਾਵ ਹਰ ਇਕ ਦੇ ਹਿਰਦੇ ਦੀ ਜਾਨਣ ਲੱਗ ਜਾਂਦਾ ਹੈ। ਜੈਸਾ ਕਿ :

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥** *(ਅੰਗ ੯੮੮)*

੯. ਉਪ੍ਰੋਕਤ ਅਵਸਥਾ ਤੋਂ ਅਤਿਅੰਤ ਸੂਖਮ ਹੋ ਕਰਕੇ ਨਾਮ ਦੀ ਧੁਨਿ ਤੱਤਾਂ ਆਦਿ ਵਿਚੋਂ ਸੁਣਨ ਲੱਗ ਜਾਣੀ, ਇਹ ਨਾਮ ਦੀ ਨੌਂਵੀਂ ਅਵਸਥਾ ਹੈ। ਜੈਸਾ ਕਿ :

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥** *(ਅੰਗ ੫੪੦)*

੧੦. ਨਾਮ ਦੀ ਦਸਵੀਂ ਅਵਸਥਾ ਜੋ ਸਾਰੀਆਂ ਅਵਸਥਾਵਾਂ ਦੀ ਅਉਧੀ ਹੱਦ ਰੂਪ ਹੈ ਇਸ ਤੋਂ ਅੱਗੇ ਹੋਰ ਕੋਈ ਅਵਸਥਾ ਬਾਕੀ ਨਹੀਂ ਰਹਿ ਜਾਂਦੀ, ਜਿਥੋਂ ਅਭਿਆਸੀ ਅਤੇ ਨਾਮ ਰੂਪ ਪਰਮਾਤਮਾ ਦੀ ਏਕਤਾ, ਅਭੇਦਤਾ ਹੋ ਜਾਂਦੀ ਹੈ। ਜੈਸਾ ਕਿ :

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥** *(ਅੰਗ ੧੩੭੫)*

ਸੋ ਇਸ ਪ੍ਰਕਾਰ ਐਸੀਆਂ ਅਵਸਥਾਵਾਂ ਵਿਚ ਪਹੁੰਚਣ ਵਾਲੇ ਸਤ ਪੁਰਖ ਹੀ ਤੱਤਾਂ ਵਿਚ ਨਾਮ ਦੀ ਧੁਨੀ ਸੁਣਦੇ ਹਨ।

## ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ ॥੧॥

ਪਉਣ = ਹਵਾ, ਪਾਣੀ = ਜਲ, ਬੈਸੰਤਰ = ਅਗਨ ਤੱਤ ਵੀ ਉਸ ਪ੍ਰਭੂ ਨੂੰ ਸਿਮਰਿਹ = ਸਿਮਰਦੇ ਹਨ **ਵਾ:** ਪਉਣ ਦੀ ਨਿਆਈਂ ਰਜੋਗੁਣੀ ਬ੍ਰਹਮਾ, ਪਾਣੀ ਦੀ ਨਿਆਈਂ ਸਤੋਗੁਣ ਵਿਸ਼ਨੂੰ ਅਤੇ ਅਗਨੀ ਦੀ ਨਿਆਈਂ ਤਮੋਗੁਣ ਸ਼ਿਵਜੀ ਆਦਿ ਸਾਰੇ ਉਸ ਪ੍ਰਭੂ ਨੂੰ ਸਿਮਰਹਿ = ਸਿਮਰਦੇ ਹਨ **ਵਾ:** ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਪਾਣੀ ਦੀ ਨਿਆਈਂ ਸ਼ਾਂਤ ਚਿੱਤ ਵਾਲੇ ਅਤੇ ਅਗਨੀ ਦੀ ਨਿਆਈਂ ਪ੍ਰਕਾਸ਼ ਵਾਲੇ ਸਾਰੇ ਪਰਮੇਸ਼ਰ ਨੂੰ ਸਿਮਰਦੇ ਹਨ **ਵਾ:** ਪਉਣ ਦੇਵਤਾ, ਪਾਣੀ ਦੇਵਤਾ ਅਤੇ ਅਗਨੀ ਦੇਵਤਾ ਵੀ ਪ੍ਰਭੂ ਨੂੰ ਸਿਮਰਦੇ ਹਨ।[੧] ਸਗਲ = ਸਾਰੀ ਉਪਾਰਜਨਾ = ਪੈਦਾ ਕੀਤੀ ਸ੍ਰਿਸ਼ਟੀ ਹੀ ਉਸ ਪ੍ਰਭੂ ਨੂੰ ਸਿਮਰੈ = ਯਾਦ ਕਰ ਰਹੀ ਹੈ ॥੧॥

---

੧. ਇਨ੍ਹਾਂ ਦੇਵਤਿਆਂ ਦੇ ਸਿਮਰਨ ਕਰਨ ਬਾਬਤ, ਏਸੇ ਹੀ ਸਟੀਕ ਦੀ ਪਹਿਲੀ ਪੋਥੀ ਅੰਦਰ '**ਗਾਵਹਿ ਤੁਧਨੋ ਪਉਣ ਬਾਣੀ ਬੈਸੰਤਰੁ**' ਵਾਲੀ ਤੁਕ ਉਪਰ ਇੰਦ੍ਰ ਦੀ ਸਾਖੀ ਲਿਖੀ ਹੋਈ ਹੈ।

[ਅੰਗ ੧੦੭੯]

## ਸਿਮਰਹਿ; ਖੰਡ ਦੀਪ ਸਭਿ ਲੋਆ ॥
## ਸਿਮਰਹਿ; ਪਾਤਾਲ ਪੁਰੀਆ ਸਚੁ ਸੋਆ ॥

ਨੌ ਖੰਡ[1] ਸੱਤ ਦੀਪ[2] ਅਤੇ ਸਭਿ = ਸਾਰੇ ਲੋਆ = ਲੋਕ ਉਸ ਪ੍ਰਭੂ ਨੂੰ ਸਿਮਰਹਿ = ਸਿਮਰਦੇ ਹਨ ਕਿ ਸਾਨੂੰ ਵੀ ਕਰਤਾ ਪੁਰਖ ਨੇ ਰਚਨਾ ਕੀਤਾ ਹੈ **ਅਥਵਾ** ਨੌਆਂ ਖੰਡਾਂ, ਸੱਤਾਂ ਦੀਪਾਂ ਅਤੇ ਸਾਰੇ ਲੋਕਾਂ ਵਿਚ ਰਹਿਣ ਵਾਲੇ ਜੀਵ ਉਸ ਪ੍ਰਭੂ ਨੂੰ ਸਿਮਰਦੇ ਹਨ **ਅਥਵਾ** ਕਾਮਾਦਿਕ ਵਿਕਾਰਾਂ ਨੂੰ ਖੰਡ = ਖੰਡਣ, ਕੱਟਣ ਵਾਲੇ, ਗਿਆਨ ਰੂਪੀ ਦੀਵੇ ਦੇ ਪ੍ਰਕਾਸ਼ ਵਾਲੇ ਅਤੇ ਸਾਰੇ ਲੋਕਾਂ ਵਿਚ ਪ੍ਰਕਾਸ਼ ਰੂਪ ਚੇਤਨ ਬ੍ਰਹਮ ਨੂੰ ਜਾਨਣ ਵਾਲੇ ਤੱਤ ਬੇਤੇ ਵੀ ਉਸ ਪ੍ਰਭੂ ਨੂੰ ਸਿਮਰਦੇ ਹਨ **ਅਥਵਾ** ਕਾਮਾਦਿਕ ਵਿਕਾਰਾਂ ਨੂੰ ਖੰਡ = ਖੰਡਣ, ਕੱਟਣ ਵਾਲੇ, ਗਿਆਨ ਰੂਪੀ ਦੀਵੇ ਦੇ ਪ੍ਰਕਾਸ਼ ਵਾਲੇ ਅਤੇ ਸਾਰੇ ਲੋਕਾਂ ਵਿਚ ਪ੍ਰਕਾਸ਼ ਰੂਪ ਚੇਤਨ ਬ੍ਰਹਮ ਨੂੰ ਜਾਨਣ ਵਾਲੇ ਤੱਤ ਬੇਤੇ ਵੀ ਉਸ ਪ੍ਰਭੂ ਨੂੰ ਸਿਮਰਦੇ ਹਨ।

ਸੋਆ = ਉਸ ਸਚੁ = ਸੱਚੇ-ਪ੍ਰਭੂ ਨੂੰ ਸੱਤ ਪਾਤਾਲ[3] ਤੇ ਸਭ ਪੁਰੀਆਂ[4] ਸਿਮਰਹਿ = ਸਿਮਰਦੇ ਹਨ **ਵਾ:** ਪਤਾਲਾਂ ਅਤੇ ਪੁਰੀਆਂ ਵਿਚ ਰਹਿਣ ਵਾਲੇ ਜੀਵ ਸੱਚੇ ਦੀ ਸੋਆ = ਸ਼ੋਭਾ ਨੂੰ ਸੁਣ ਕੇ ਉਸ ਦਾ ਸਿਮਰਨ ਕਰਦੇ ਹਨ **ਵਾ:** ਪਤਾਲ ਦੀ ਨਿਆਈਂ ਨਿਮਰਤਾ ਵਾਲੇ ਅਤੇ ਉਸ ਸੱਚੇ ਨੂੰ ਹਰ ਥਾਂ ਪੁਰੀਆ = ਪੂਰਨ ਜਾਨਣ ਵਾਲੇ ਉਸ ਨੂੰ ਸਿਮਰਨਾ ਕਰਦੇ ਹਨ।

## ਸਿਮਰਹਿ ਖਾਣੀ ਸਿਮਰਹਿ ਬਾਣੀ; ਸਿਮਰਹਿ ਸਗਲੇ ਹਰਿ ਜਨਾ ॥੨॥

ਸਾਰੀਆਂ ਖਾਣੀਆਂ ਵੀ ਪ੍ਰਭੂ ਨੂੰ ਸਿਮਰਹਿ = ਸਿਮਰਦੀਆਂ ਹਨ, ਸਾਰੀਆਂ ਬਾਣੀਆਂ ਵੀ ਪ੍ਰਭੂ ਨੂੰ ਸਿਮਰਹਿ = ਸਿਮਰਦੀਆਂ ਹਨ **ਵਾ:** ਚੌਹਾਂ ਖਾਣੀਆਂ ਦੇ ਜੀਵ ਪ੍ਰਭੂ ਨੂੰ ਸਿਮਰਦੇ ਹਨ ਅਤੇ ਚੌਹਾਂ ਬਾਣੀਆਂ ਵਾਲੇ ਜੀਵ ਵੀ ਪ੍ਰਭੂ ਨੂੰ ਸਿਮਰਦੇ ਹਨ, ਹਰਿ = ਪਰਮੇਸ਼ਰ ਦੇ ਸਗਲੇ = ਸਾਰੇ ਜਨਾ = ਦਾਸ ਵੀ ਉਸ ਨੂੰ ਸਿਮਰਨਾ ਕਰਦੇ ਹਨ ॥੨॥

---

੧. **ਨੌਂ ਖੰਡ** = ਸਾਰੀ ਧਰਤੀ ਨੌਂ ਖੰਡਾਂ = ਹਿੱਸਿਆਂ ਵਿਚ ਵੰਡੀ ਹੋਈ ਹੈ, ਰਾਜਾ ਅਜਨਾਭ ਦੇ ਪੁੱਤਰਾਂ ਦੇ ਨਾਵਾਂ 'ਤੇ ਇਨ੍ਹਾਂ ਖੰਡਾਂ ਦੇ ਨਾਮ ਰੱਖੇ ਗਏ ਹਨ, ਜਿਵੇਂ ਉਸਦੇ ਪੁੱਤਰ 'ਭਾਰਤ' ਦੇ ਨਾਮ ਉੱਪਰ ਭਾਰਤ ਖੰਡ ਰੱਖਿਆ ਗਿਆ, ਜੰਬੂ ਦੀਪ ਅੰਦਰ ਇਹ ਨੌਂ ਖੰਡ ਹਨ [ਇਲਾਵ੍ਰਿਤ, ਰਮਯਕ, ਹਿਰਣਮਯ, ਕੁਰੁਵ੍ਰਸ, ਹਰਿਵ੍ਰਸ, ਕਿੰਪੁਰਸ, ਭਾਰਤ, ਭਦ੍ਰਾਸ਼੍ਵ ਅਤੇ ਕੇਤੁਮਾਲ] ਵਿਦਵਾਨਾਂ ਅਨੁਸਾਰ ਸੁਮੇਰ ਪਰਬਤ ਦੇ ਦੱਖਣ ਵਾਲੇ ਪਾਸੇ ਤਿੰਨ ਪਰਬਤ ਹਿਮਾਲਯ ਵਿਚਕਾਰ ਕਿੰਪੁਰਖ ਅਤੇ ਨਿਖਧ ਪਰਬਤ ਦੇ ਵਿਚਕਾਰ ਭਾਰਤ ਖੰਡ ਹੈ। ਹਿਮਾਲਯ ਅਤੇ ਹੇਮਕੁੰਟ ਦੇ ਵਿਚਕਾਰ ਕਿੰਪੁਰਖ ਖੰਡ ਹੈ, ਹੇਮਕੁੰਟ ਅਤੇ ਨਿਖਧ ਪਰਬਤ ਦੇ ਵਿਚਕਾਰ ਹਰਿ ਵਰਖ ਖੰਡ ਹੈ। ਇਸੇ ਤਰ੍ਹਾਂ ਕੁਮੇਰ ਦੇ ਪੂਰਬੀ ਪਾਸੇ ਮਾਲਸਵਾਨ ਪਰਬਤ ਹੈ, ਮਾਲਯਵਾਨ ਅਤੇ ਲਵਣ ਸਮੁੰਦ੍ਰ ਵਿਚਕਾਰ ਭੱਦਰ ਖੰਡ ਹੈ, ਕੁਮੇਰ ਦੇ ਪੱਛਮੀ ਤਰਫ਼ ਗੰਧਰਾਦਨ ਪਰਬਤ ਹੈ, ਮੰਧਮਾਦਰ (ਗੰਧਰਾਦਨ) ਅਤੇ ਲਵਣ ਸਮੁੰਦ੍ਰ ਵਿਚਕਾਰ ਕੇਤਮਾਲ ਖੰਡ ਹੈ, ਇਸੇ ਤਰ੍ਹਾਂ ਕੁਮੇਰ ਦੇ ਉੱਤਰੀ ਪਾਸੇ ਤਿੰਨ ਪਰਬਤ (ਨੀਲ, ਸ੍ਵੇਤ ਤੇ ਸ੍ਰਿੰਗਵਾਨ) ਹਨ, ਨੀਲ, ਸ੍ਵੇਤ ਅਤੇ ਸ੍ਰਿੰਗਵਾਨ ਪਰਬਤ ਦੇ ਵਿਚਕਾਰ ਕੁਰੂ ਖੰਡ ਹੈ, ਅਤੇ ਸੁਮੇਰ ਪਰਬਤ ਦੇ ਚਾਰੇ ਪਾਸੇ ਫੈਲਿਆ ਇਲਾਬ੍ਰਤ ਖੰਡ ਹੈ।

੨. **ਸਪਤ ਦੀਪ** = ਸੱਤ ਦੀਪ = ਟਾਪੂ ਪ੍ਰਿਥਵੀ ਦੇ ਸੱਤ ਉਹ ਭਾਗ ਜੋ ਭਾਗਵਤ ਆਦਿ ਪੁਰਾਣਾਂ ਨੇ ਸੱਤ ਸਮੁੰਦਰਾਂ ਤੋਂ ਘਿਰੇ ਹੋਏ ਮੰਨੇ ਹਨ, ਇਨ੍ਹਾਂ ਦੇ ਨਾਉਂ ਇਹ ਹਨ [ਜੰਬੁ, ਪਲਕ, ਸ਼ਾਲਮਲਿ, ਕੁਸ਼, ਕ੍ਰੌਂਚ, ਸ਼ਾਕ ਅਤੇ ਪੁਸ਼ਕਰ] ਹਿੰਦੂਮਤ ਦੇ ਗ੍ਰੰਥਾਂ ਵਿਚ ਲੇਖ ਹੈ ਕਿ ਰਾਜਾ ਪ੍ਰਿਯਵ੍ਰਤ ਇਕ ਪਹੀਏ ਦੇ ਰੱਥ ਉੱਪਰ ਚੜ੍ਹ ਕੇ ਸੱਤਵਾਰ ਪ੍ਰਿਥਵੀ ਦੇ ਚਾਰੇ ਪਾਸੇ ਫਿਰਿਆ, ਜਿਸਦੇ ਪਹੀਏ ਦੀ ਲੀਕ ਨਾਲ ਸੱਤ ਸਮੁੰਦਰ ਬਣ ਗਏ ਅਤੇ ਉਨ੍ਹਾਂ ਸਮੁੰਦਰਾਂ ਨਾਲ ਘਿਰੇ ਹੋਏ ਪ੍ਰਿਥਵੀ ਦੇ ਹਿੱਸੇ ਦੀਪ ਕਹਾਏ।

੩. **ਸਤ ਪਤਾਲ** = ੧. ਅਤਲ, ੨. ਵਿਤਲ, ੩. ਸੁਤਲ, ੪. ਰਸਾਤਲ, ੫. ਪਤਾਲ, ੬. ਮਹਾਤਲ, ੭. ਤਲਾਤਲ।

੪. **ਇੱਕੀ ਪੁਰੀਆਂ** = ਸਤ ਪਤਾਲ, ਸੱਤ ਆਕਾਸ਼ ਅਤੇ ਸੱਤ ਦੀਪਾਂ ਨੂੰ ਇੱਕੀ ਪੁਰੀਆਂ ਕਹਿੰਦੇ ਹਨ।

**ਸਿਮਰਹਿ; ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ; ਦੇਵਤੇ ਕੋੜਿ ਤੇਤੀਸਾ ॥**

ਅਨੇਕਾਂ ਬ੍ਰਹਮੇ, ਬਿਸਨ = ਵਿਸ਼ਨੂੰ ਅਤੇ ਮਹੇਸਾ = ਸ਼ਿਵਜੀ ਉਸ ਪ੍ਰਭੂ ਨੂੰ ਸਿਮਰਹਿ = ਸਿਮਰਨਾ ਕਰਦੇ ਹਨ।

ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਤੇਤੀਸਾ = ਤੇਤੀ ਕੋੜਿ = ਕਰੋੜ ਦੇਵਤੇ ਵੀ ਪ੍ਰਭੂ ਨੂੰ ਸਿਮਰਹਿ = ਸਿਮਰਨਾ ਕਰਦੇ ਹਨ।

**ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ; ਅਗਨਤੁ ਨ ਜਾਈ ਜਸੁ ਗਨਾ ॥੩॥**

('ਜੱਖਿਅ' ਉਚਾਰਣ ਹੈ)

ਜਖ੍ਹਿ = ਯਕਸ਼ (ਦੇਵਤਿਆਂ ਦੀ ਇਕ ਖ਼ਾਸ ਜਾਤੀ) ਵੀ ਪ੍ਰਭੂ ਨੂੰ ਸਿਮਰਹਿ = ਸਿਮਰਨਾ ਕਰਦੇ ਹਨ, ਸਭਿ = ਸਾਰੇ ਦੈਤ = ਰਾਖਸ਼ ਵੀ ਪ੍ਰਭੂ ਨੂੰ ਸਿਮਰਹਿ = ਸਿਮਰਨਾ ਕਰਦੇ ਹਨ, ਪਰ ਉਹ ਪ੍ਰਭੂ ਅਗਨਤੁ = ਗਿਣਤੀ ਤੋਂ ਰਹਿਤ ਹੈ, ਇਨ੍ਹਾਂ ਸਭਨਾਂ ਤੋਂ ਉਸ ਬੇਅੰਤ ਪ੍ਰਭੂ ਦਾ ਜੱਸ ਗਨਾ = ਗਿਣਿਆ, ਵਿਚਾਰਿਆ ਨਹੀਂ ਜਾਈ = ਜਾ ਸਕਦਾ ॥੩॥

**ਸਿਮਰਹਿ; ਪਸੁ ਪੰਖੀ ਸਭਿ ਭੂਤਾ ॥ ਸਿਮਰਹਿ; ਬਨ ਪਰਬਤ ਅਉਧੂਤਾ ॥**

ਪਸੁ = ਪਸ਼ੂਆਂ ਦੀ ਜੂਨ ਵਾਲੇ, ਪੰਖੀ = ਪੰਛੀਆਂ ਦੀ ਜੂਨ ਵਾਲੇ (ਕਾਕ ਭਸੁੰਡ, ਗਰੁੜ ਆਦਿ) ਅਤੇ ਸਭਿ = ਸਾਰੇ ਭੂਤਾ = ਪ੍ਰੇਤ (ਪਾਨਣੀ ਰਿਸ਼ੀ ਵਰਗੇ ਆਦਿ) ਵੀ ਉਸ ਪ੍ਰਭੂ ਨੂੰ ਸਿਮਰਹਿ = ਸਿਮਰਨਾ ਕਰਦੇ ਹਨ।

ਬਨ = ਜੰਗਲ, ਪਰਬਤ = ਪਹਾੜ ਅਤੇ ਅਉਧੂਤਾ = ਜੋਗੀ ਉਸੇ ਨੂੰ ਸਿਮਰਹਿ = ਸਿਮਰਨਾ ਕਰਦੇ ਹਨ **ਵਾ:** ਜੰਗਲਾਂ ਤੇ ਪਹਾੜਾਂ ਵਿਚ ਬੈਠੇ ਜੋਗੀ ਪ੍ਰਭੂ ਨੂੰ ਸਿਮਰਹਿ = ਸਿਮਰਨਾ ਕਰਦੇ ਹਨ **ਵਾ:** ਬਨ ਦੀ ਨਿਆਈਂ ਸੰਸਾਰ ਨੂੰ ਉਜਾੜ ਸਮਝਣ ਵਾਲੇ, ਪਰਬਤ ਦੀ ਨਿਆਈਂ ਅਚੱਲ ਚਿੱਤ ਵਾਲੇ ਅਤੇ ਅਉਧੂਤਾ = ਸ਼ੁੱਧ ਚਿੱਤ ਵਾਲੇ ਸਾਰੇ ਪ੍ਰਭੂ ਨੂੰ ਸਿਮਰਨਾ ਕਰਦੇ ਹਨ।

**ਲਤਾ ਬਲੀ ਸਾਖ ਸਭ ਸਿਮਰਹਿ; ਰਵਿ ਰਹਿਆ ਸੁਆਮੀ ਸਭ ਮਨਾ ॥੪॥**

('ਲਤਾ' ਦਾ ਉਚਾਰਣ ਧੋਲਾ ਹੈ ਤੇ 'ਬੱਲੀ' ਦਾ ਉਚਾਰਣ ਅੱਧਕ ਸਹਿਤ ਹੈ)

ਧਰਤੀ ਉੱਪਰ ਵਿਛ ਜਾਣ ਵਾਲੀ ਲਤਾ = ਵੇਲਾਂ, ਬ੍ਰਿਛਾਂ ਦਾ ਸਹਾਰਾ ਲੈ ਕੇ ਉਤਾਂਹ ਨੂੰ ਚੜ੍ਹਨ ਵਾਲੀਆਂ ਬਲੀ = ਵੱਲਾਂ ਅਤੇ ਸਭ = ਸਾਰੀ ਸਾਖ = ਖੇਤੀ ਪ੍ਰਭੂ ਨੂੰ ਸਿਮਰਹਿ = ਸਿਮਰਦੀ ਹੈ **ਵਾ:** ਲਤਾ ਦੀ ਨਿਆਈਂ ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿਣ ਵਾਲੇ, ਬਲੀ ਦੀ ਨਿਆਈਂ ਅਥਾਹ ਤਾਕਤਾਂ ਵਾਲੇ ਸਾਖ ਦੀ ਨਿਆਈਂ ਪਰਉਪਕਾਰੀ ਸੁਭਾਉ ਵਾਲੇ **ਵਾ:** ਸਾਖ = ਗਵਾਹੀ ਦੇਣ ਵਾਲੇ ਸ਼ਹੀਦ ਉਸ ਪ੍ਰਭੂ ਨੂੰ ਸਿਮਰਨਾ ਕਰਦੇ ਹਨ, ਜੋ ਸੁਆਮੀ = ਮਾਲਕ ਪ੍ਰਭੂ ਸਭ = ਸਾਰਿਆਂ ਦੇ ਮਨਾ = ਹਿਰਦਿਆਂ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ॥੪॥

**ਸਿਮਰਹਿ; ਥੂਲ ਸੂਖਮ ਸਭਿ ਜੰਤਾ ॥ ਸਿਮਰਹਿ; ਸਿਧ ਸਾਧਿਕ ਹਰਿ ਮੰਤਾ ॥**

ਪੱਚੀ ਪ੍ਰਕਿਰਤੀਆਂ ਦੀ ਬਣੀ ਥੂਲ = ਅਸਥੂਲ ਸ੍ਰਿਸ਼ਟੀ ਅਤੇ ਸੂਖਮ ਤੱਤਾਂ ਦੀ ਬਣੀ ਸ੍ਰਿਸ਼ਟੀ ਦੇ ਸਭਿ = ਸਾਰੇ ਜੰਤਾ = ਜੀਵ **ਵਾ:** ਥੂਲ = ਮੋਟੇ ਜੀਵ ਹਾਥੀ ਆਦਿਕ ਅਤੇ ਸੂਖਮ ਭਾਵ ਮੱਛਰ ਆਦਿਕ ਜੀਵ ਉਸ ਪ੍ਰਭੂ ਨੂੰ ਸਿਮਰਹਿ = ਸਿਮਰਨਾ ਕਰਦੇ ਹਨ।

ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ, ਸਾਧਿਕ = ਸਾਧਨਾ ਕਰਨ ਵਾਲੇ ਪੁਰਖ ਹਰਿ = ਪਰਮੇਸ਼ਰ ਦੇ ਮੰਤਾ = ਮੰਤਰ, ਗੁਰਮੰਤਰ ਨੂੰ ਸਿਮਰਹਿ = ਸਿਮਰਨਾ ਕਰਦੇ ਹਨ।

## ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ; ਸਗਲ ਭਵਨ ਕਾ ਪ੍ਰਭ ਧਨਾ ॥੫॥

ਹੇ ਮੇਰੇ ਪ੍ਰਭ = ਪਰਮੇਸ਼ਰ ! ਗੁਪਤ = ਲੁਕੇ ਹੋਏ ਤੇ ਪ੍ਰਗਟ = ਪ੍ਰਤੱਖ ਅਸਥਾਨ **ਵਾ:** ਗੁਪਤ ਤੇ ਪ੍ਰਗਟ ਅਸਥਾਨਾਂ ਵਿਚ ਰਹਿਣ ਵਾਲੇ ਜੀਵ **ਵਾ:** ਗੁਪਤ ਰੂਹਾਂ ਤੇ ਪ੍ਰਗਟ ਸਰੀਰ **ਵਾ:** ਸਿੱਧੀ ਦੇ ਬਲ ਨਾਲ ਗੁਪਤ ਹੋ ਕੇ ਪ੍ਰਗਟ ਹੋਣ ਵਾਲੇ ਸਾਰੇ ਤੈਨੂੰ ਸਿਮਰਹਿ = ਸਿਮਰਨਾ ਕਰਦੇ ਹਨ ਹੇ ਪ੍ਰਭ = ਪ੍ਰਭੂ ! ਤੂੰ ਸਗਲ = ਸਾਰੇ ਭਵਨ = ਲੋਕਾਂ ਕਾ = ਦਾ ਧਨਾ = ਮਾਲਕ ਹੈਂ **ਵਾ:** ਤੇਰਾ ਸਭਨਾਂ ਭਵਨਾਂ ਨੂੰ ਚੇਤਨ ਸੱਤਾ ਰੂਪੀ ਧਨ ਦਿੱਤਾ ਹੋਇਆ ਹੈ ॥੫॥

## ਸਿਮਰਹਿ; ਨਰ ਨਾਰੀ ਆਸਰਮਾ ॥ ਸਿਮਰਹਿ; ਜਾਤਿ ਜੋਤਿ ਸਭਿ ਵਰਨਾ ॥

ਹੇ ਪ੍ਰਭੂ ! ਚਾਰੇ ਆਸ਼ਰਮਾਂ (ਬ੍ਰਹਮਚਰਜ, ਗ੍ਰਿਹਸਥ, ਵਾਨਪ੍ਰਸਥ, ਸੰਨਿਆਸ) ਦੇ ਨਰ = ਪੁਰਖ ਤੇ ਨਾਰੀ = ਇਸਤ੍ਰੀਆਂ ਆਦਿ ਤੈਨੂੰ ਸਿਮਰਹਿ = ਸਿਮਰਨਾ ਕਰਦੇ ਹਨ। ਹੇ ਜੋਤਿ = ਪ੍ਰਕਾਸ਼ ਰੂਪ ਪ੍ਰਭੂ ! ਭਿੰਨ-ਭਿੰਨ ਜਾਤਿ = ਜਾਤੀਆਂ ਵਾਲੇ ਅਤੇ ਸਭਿ = ਸਾਰੇ ਖੱਤ੍ਰੀ, ਬ੍ਰਾਹਮਣ ਵੈਸ਼ ਤੇ ਸ਼ੂਦਰ ਆਦਿ ਵਰਨਾਂ ਵਾਲੇ ਤੈਨੂੰ ਸਿਮਰਹਿ = ਸਿਮਰਨਾ ਕਰਦੇ ਹਨ **ਵਾ:** ਜੋਤਿ = ਆਤਮ ਵਿਸ਼ੈਣ ਬੁੱਧ ਵਾਲੇ ਤੈਨੂੰ ਜਾਤਿ = ਜਾਨਣ ਵਾਸਤੇ ਸਿਮਰਨਾ ਕਰਦੇ ਹਨ।

## ਸਿਮਰਹਿ ਗੁਣੀ ਚਤੁਰ ਸਭਿ ਬੇਤੇ; ਸਿਮਰਹਿ ਰੈਣੀ ਅਰੁ ਦਿਨਾ ॥੬॥

ਗੁਣੀ = ਗੁਣਵਾਨ, ਚਤੁਰ = ਸਿਆਣੇ ਅਤੇ ਸਭਿ = ਸਾਰੇ ਸ਼ਾਸਤ੍ਰਾਂ ਦੇ ਬੇਤੇ = ਜਾਨਣ ਵਾਲੇ ਤੈਨੂੰ ਸਿਮਰਿਹ = ਸਿਮਰਨਾ ਕਰਦੇ ਹਨ, ਰੈਣੀ = ਰਾਤ ਅਰੁ = ਅਤੇ ਦਿਨਾ = ਦਿਨ ਵੀ ਤੈਨੂੰ ਸਿਮਰਹਿ = ਸਿਮਰਨਾ ਕਰਦੇ ਹਨ **ਵਾ:** ਕਈ ਸਾਰੀ ਰਾਤ ਅਤੇ ਕਈ ਸਾਰਾ ਸਾਰਾ ਦਿਨ ਸਿਮਰਦੇ ਰਹਿੰਦੇ ਹਨ **ਵਾ:** ਰਾਤ ਦੀ ਨਿਆਈਂ ਪ੍ਰੇਮ ਦੀ ਭਿੱਜੀ ਹੋਈ ਅਵਸਥਾ ਵਾਲੇ ਸਿਮਰਦੇ ਹਨ ਜਿਨ੍ਹਾਂ ਦੇ ਰਿਦੇ ਰੂਪੀ ਅਕਾਸ਼ ਵਿਚ ਸ਼ੁਭ ਗੁਣਾਂ ਰੂਪੀ ਤਾਰੇ ਚਮਕ ਰਹੇ ਹਨ, ਵੈਰਾਗ ਰੂਪੀ ਚੰਦ੍ਰਮਾ ਚੜ੍ਹਿਆ ਹੋਇਆ ਹੈ ਅਤੇ ਦਿਨ ਦੀ ਨਿਆਈਂ ਅਪ੍ਰੋਖ ਗਿਆਨ ਵਾਲੇ ਸਿਮਰਨਾ ਕਰਦੇ ਹਨ, ਜਿਨ੍ਹਾਂ ਦੇ ਅੰਤਹਕਰਨ ਰੂਪੀ ਅਕਾਸ਼ ਵਿਚ ਬ੍ਰਹਮ ਗਿਆਨ ਰੂਪੀ ਸੂਰਜ ਚੜ੍ਹਿਆ ਹੋਇਆ ਹੈ, ਅਵਿੱਦਿਆ ਰੂਪੀ ਰਾਤ ਮਿਟ ਗਈ ਹੈ, ਭਰਮ ਦਾ ਹਨੇਰਾ ਹੀ ਚੁੱਕਿਆ ਗਿਆ ਹੈ ॥੬॥

## ਸਿਮਰਹਿ; ਘੜੀ ਮੂਰਤ ਪਲ ਨਿਮਖਾ ॥ ਸਿਮਰੈ; ਕਾਲੁ ਅਕਾਲੁ ਸੁਚਿ ਸੋਚਾ ॥

ਘੜੀ (ਅੱਜ-ਕੱਲ ਦੇ ਚੌਵੀ ਮਿੰਟ ਦਾ ਸਮਾ) ਮੂਰਤ = ਦੋ-ਘੜੀਆਂ, ਪਲ ਅਤੇ ਨਿਮਖ ਆਦਿ ਸਮੇਂ ਦੀਆਂ ਵੰਡਾਂ ਵੀ ਤੈਨੂੰ ਸਿਮਰਹਿ = ਸਿਮਰਦੀਆਂ ਹਨ **ਵਾ:** ਇਨ੍ਹਾਂ ਸਮਿਆਂ ਵਿਚ ਮਹਾਤਮਾ ਜਨ ਤੈਨੂੰ ਸਿਮਰਨਾ ਕਰਦੇ ਹਨ **ਵਾ:** ਜੋ ਘੜੀ, ਮੂਰਤ, ਪਲ ਅਤੇ ਨਿਮਖ ਕਾਲ ਵਿਚ ਚਿਤ ਦੀ ਇਸਥਿਤੀ ਹੋਣੀ ਹੈ, ਇਹ ਸਿਮਰਨ ਕਰਕੇ ਹੀ ਹੁੰਦੀ ਹੈ।

ਕਾਲੁ = ਮ੍ਰਿਤੂ, ਅਕਾਲੁ = ਮ੍ਰਿਤੂ ਤੋਂ ਰਹਿਤ ਭਾਵ ਜਨਮ ਅਰਥਾਤ ਜੰਮਣ ਮਰਣ ਦਾ ਸਮਾਂ, ਸੁਚਿ = ਪਵਿੱਤ੍ਰਤਾ ਰੱਖਣ ਵਾਲੇ ਅਤੇ ਸੋਚਾ = ਵਿਚਾਰਵਾਨ ਆਦਿ ਸਾਰੇ ਹੀ ਤੈਨੂੰ ਸਿਮਰਨਾ ਕਰਦੇ ਹਨ।

## ਸਿਮਰਹਿ ਸਉਣ ਸਾਸਤ੍ਰ ਸੰਜੋਗਾ; ਅਲਖੁ ਨ ਲਖੀਐ ਇਕੁ ਖਿਨਾ ॥੭॥

ਸਉਣ = ਸ਼ਗਨਾਂ, ਜੋਤਿਸ਼ ਦੇ ਸ਼ਾਸਤ੍ਰ **ਵਾ:** ਇਨ੍ਹਾਂ ਨੂੰ ਲਿਖਣ, ਪੜ੍ਹਨ ਵਾਲੇ ਵਿਦਵਾਨ ਅਤੇ ਸੰਜੋਗਾ = ਅੱਠ ਘੜੀ ਦਾ ਸਮਾਂ **ਵਾ:** ਸੰਜੋਗ ਵਿਜੋਗ ਆਦਿ ਸਾਰੇ ਹੀ ਤੈਨੂੰ ਸਿਮਰਹਿ = ਸਿਮਰਦੇ ਹਨ ਪ੍ਰੰਤੂ ਹੇ ਅਲਖ = ਲਖਣ ਤੋਂ ਰਹਿਤ ਪ੍ਰਭੂ ! ਤੂੰ ਕਿਸੇ ਤੋਂ ਇਕ ਖਿਨਾ = ਛਿਨ ਮਾਤ੍ਰ ਵੀ ਲਖੀਐ = ਜਾਣਿਆ ਨਹੀਂ ਜਾਂਦਾ ॥੭॥

## ਕਰਨ ਕਰਾਵਨਹਾਰ; ਸੁਆਮੀ ॥ ਸਗਲ ਘਟਾ ਕੇ; ਅੰਤਰਜਾਮੀ ॥

ਹੇ ਸਰਬ ਕਾਰਜਾਂ ਨੂੰ ਕਰਨ ਤੇ ਕਰਾਵਨਹਾਰ = ਕਰਾਉਣ ਵਾਲੇ ਸੁਆਮੀ = ਮਾਲਕ ਪ੍ਰਭੂ !

ਹੇ ਸਗਲ = ਸਾਰਿਆਂ ਘਟਾ = ਸਰੀਰਾਂ ਕੇ = ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪ੍ਰਭੂ !

## ਕਰਿ ਕਿਰਪਾ, ਜਿਸੁ ਭਗਤੀ ਲਾਵਹੁ; ਜਨਮੁ ਪਦਾਰਥੁ ਸੋ ਜਿਨਾ ॥੮॥

ਤੂੰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਜਿਸਨੂੰ ਆਪਣੀ ਪ੍ਰੇਮਾ-ਭਗਤੀ ਵਿਚ ਲਾਵਹੁ = ਲਾਉਣਾ ਕਰਦਾ ਹੈਂ, ਸੋ = ਉਹ ਮਨੁੱਖ ਆਪਣੇ ਜਨਮ ਪਦਾਰਥ ਨੂੰ ਜਿਨਾ = ਜਿੱਤਣਾ ਕਰਦਾ ਹੈ ॥੮॥

## ਜਾਕੈ ਮਨਿ ਵੂਠਾ; ਪ੍ਰਭੁ ਅਪਨਾ ॥ ਪੂਰੈ ਕਰਮਿ; ਗੁਰ ਕਾ ਜਪੁ ਜਪਨਾ ॥

ਹੇ ਪ੍ਰਭੂ = ਪਰਮੇਸ਼ਰ ! ਤੂੰ ਅਪਨਾ = ਆਪ ਦਾ ਸੇਵਕ ਜਾਣ ਕੇ ਜਾ = ਜਿਸ ਕੈ = ਦੇ ਮਨਿ = ਹਿਰਦੇ ਵਿਚ ਵੂਠਾ = ਵੱਸ ਗਿਆ ਹੈਂ।

ਉਸਨੇ ਪੂਰੈ = ਪੂਰਨ ਕਰਮਿ = ਕਰਮਾਂ, ਮਿਹਰ ਕਰਕੇ ਗੁਰਾਂ ਕਾ = ਦਾ ਬਖ਼ਸ਼ਿਸ਼ ਕੀਤਾ ਨਾਮ ਦਾ ਜਾਪ ਜਪਣਾ ਕੀਤਾ ਹੈ।

## ਸਰਬ ਨਿਰੰਤਰਿ ਸੋ ਪ੍ਰਭੁ ਜਾਤਾ; ਬਹੁੜਿ ਨ ਜੋਨੀ ਭਰਮਿ ਰੁਨਾ ॥੯॥

ਹੇ ਪ੍ਰਭੁ = ਪ੍ਰਭੂ ! ਸੋ = ਉਸ ਪੁਰਖ ਨੇ ਤੈਨੂੰ ਸਰਬ = ਸਾਰਿਆਂ ਦੇ ਅੰਦਰ ਨਿਰੰਤਰਿ = ਇਕ ਰਸ ਜਾਤਾ = ਜਾਣ ਲਿਆ ਹੈ, ਉਹ ਪੁਰਖ ਬਹੁੜਿ = ਫੇਰ ਜੋਨੀ = ਜੂਨਾਂ ਦੇ ਭਰਮ, ਭਟਕਣਾਂ ਵਿਚ ਨਹੀਂ ਰੁਨਾ = ਰੋਂਦਾ, ਦੁਖੀ ਨਹੀਂ ਹੁੰਦਾ ॥੯॥

## ਗੁਰ ਕਾ ਸਬਦੁ; ਵਸੈ ਮਨਿ ਜਾ ਕੈ ॥ ਦੂਖੁ ਦਰਦੁ ਭ੍ਰਮੁ; ਤਾ ਕਾ ਭਾਗੈ ॥

ਗੁਰ = ਸਤਿਗੁਰਾਂ ਕਾ = ਦਾ ਬਖ਼ਸ਼ਿਸ਼ ਕੀਤਾ ਸਬਦੁ = ਉਪਦੇਸ਼ ਜਾ = ਜਿਸ ਕੈ = ਦੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ।

ਤਾ = ਉਸ ਪੁਰਖ ਕਾ = ਦਾ ਜੰਮਣ ਮਰਣ ਦਾ ਦੁੱਖ, ਅਵਿੱਦਿਆ ਦੀ ਦਰਦੁ = ਪੀੜਾ ਅਤੇ ਸਰੂਪ ਦਾ ਭਰਮ, ਭਾਗੈ = ਭੱਜ, ਨਵਿਰਤ ਹੋ ਜਾਂਦਾ ਹੈ।

## ਸੂਖ ਸਹਜ ਆਨੰਦ ਨਾਮ ਰਸੁ; ਅਨਹਦ ਬਾਣੀ ਸਹਜ ਧੁਨਾ ॥੧੦॥

ਉਸ ਨੂੰ ਸਹਜ = ਸੁਤੇ-ਸਿੱਧ ਹੀ ਸੂਖ = ਸੁੱਖ ਸਰੂਪ ਦਾ ਅਨੰਦ ਅਤੇ ਨਾਮ ਵਿੱਚੋਂ ਰਸ ਆਉਣ ਲੱਗ ਪੈਂਦਾ ਹੈ ਅਤੇ ਅਨਹਦ = ਹੱਦ ਤੋਂ ਰਹਿਤ ਇਕ ਰਸ ਸਤਿਨਾਮ ਰੂਪੀ ਬਾਣੀ ਦੀ ਸਹਜ = ਸ਼ਾਂਤੀ ਵਾਲੀ ਧੁਨਾ = ਧੁਨੀ ਚੱਲ ਪੈਂਦੀ ਹੈ ॥੧੦॥

## ਸੋ ਧਨਵੰਤਾ; ਜਿਨਿ ਪ੍ਰਭੁ ਧਿਆਇਆ ॥ ਸੋ ਪਤਿਵੰਤਾ; ਜਿਨਿ ਸਾਧਸੰਗੁ ਪਾਇਆ ॥

ਸੋ = ਉਹ ਮਨੁੱਖ ਧਨਵੰਤਾ = ਧਨ ਵਾਲਾ ਹੈ, ਜਿਨਿ = ਜਿਸ ਨੇ ਪ੍ਰਭੂ = ਪਰਮੇਸ਼ਰ ਨੂੰ ਧਿਆਇਆ = ਸਿਮਰਨਾ ਕੀਤਾ ਹੈ।

ਸੋ = ਉਹ ਮਨੁੱਖ ਪਤਿਵੰਤਾ = ਇੱਜ਼ਤ, ਪਰਤਿਸ਼ਠਾ ਵਾਲਾ ਹੈ, ਜਿਨਿ = ਜਿਸ ਨੇ ਸਾਧਸੰਗੁ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਜਿਸ ਨੇ ਸਾਧ ਸੰਗਤ ਦੁਆਰਾ ਪਰਮੇਸ਼ਰ ਨੂੰ ਪਾ ਲਿਆ ਹੈ।

## ਪਾਰਬ੍ਰਹਮੁ ਜਾ ਕੈ ਮਨਿ ਵੂਠਾ; ਸੋ ਪੂਰ ਕਰੰਮਾ ਨਾ ਛਿਨਾ ॥੧੧॥

ਜਾ = ਜਿਸ ਕੈ = ਦੇ ਮਨਿ = ਹਿਰਦੇ ਵਿਚ ਪਾਰਬ੍ਰਹਮ = ਪਰਮੇਸ਼ਰ ਵੂਠਾ = ਵੱਸ ਗਿਆ ਹੈ, ਸੋ = ਉਹ ਮਨੁੱਖ ਪੂਰ = ਪੂਰਨ ਕਰੰਮਾ = ਕਰਮਾਂ ਵਾਲਾ ਹੈ, ਉਹ ਕਦਾਚਿਤ ਵੀ ਛਿਨਾ = ਛੀਨ, ਕੰਗਾਲ ਨਹੀਂ ਹੁੰਦਾ **ਵਾ:** ਭੇਦ ਪਰਛੇਦ ਦੇ ਸਹਿਤ ਛਿੰਨ ਛਿੰਨ ਭਾਵ ਟੁਕੜੇ ਟੁਕੜੇ ਹੋ ਕੇ ਨਾਸ਼ ਨਹੀਂ ਹੁੰਦਾ ॥੧੧॥

## ਜਲਿ ਥਲਿ ਮਹੀਅਲਿ; ਸੁਆਮੀ ਸੋਈ ॥ ਅਵਰੁ ਨ ਕਹੀਐ; ਦੂਜਾ ਕੋਈ ॥

ਸੋਈ = ਉਹ ਸੁਆਮੀ = ਮਾਲਕ ਪ੍ਰਭੂ ! ਜਲਿ = ਤਰਲ ਥਾਵਾਂ ਅਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ ਵਿਆਪਕ ਹੈ **ਵਾ:** (ਮਹੀ+ਅਲ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਵੀ ਵੱਸਿਆ ਹੈ **ਵਾ:** ਜਲ ਦੀ ਨਿਆਈਂ ਪ੍ਰੇਮੀਆਂ ਵਿਚ, ਥਲ ਦੀ ਨਿਆਈਂ ਖ਼ੁਸ਼ਕ ਹਿਰਦੇ ਵਾਲਿਆਂ ਵਿਚ, ਪ੍ਰਿਥਵੀ ਦੀ ਨਿਆਈਂ ਬੁੱਧੀਵਾਨਾਂ ਵਿਚ ਅਤੇ ਅਕਾਸ਼ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲਿਆਂ ਅੰਦਰ ਇਕ ਰਸ ਵਿਆਪਕ ਹੋ ਰਿਹਾ ਹੈ।

ਉਸ ਦੇ ਬਰਾਬਰ ਅਵਰੁ = ਹੋਰ ਕੋਈ ਦੂਜਾ = ਦੂਸਰਾ ਨਹੀਂ ਕਹੀਐ = ਆਖੀਦਾ।

## ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ;
## ਅਵਰੁ ਨ ਦੀਸੈ ਏਕ ਬਿਨਾ ॥੧੨॥

ਸਤਿਗੁਰਾਂ ਨੇ ਸ਼ਰਧਾ ਰੂਪੀ ਸੁਰਮੇਦਾਨੀ ਵਿੱਚੋਂ ਜੁਗਤ ਰੂਪੀ ਸਲਾਈਆਂ ਨਾਲ ਜਿਸ ਦੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਗਿਆਨ ਰੂਪੀ ਅੰਜਨਿ = ਸੁਰਮਾ ਪਾ ਕੇ ਸਗਲਾ = ਸਾਰਾ ਭਰਮ ਕਾਟਿਓ = ਕੱਟ ਦਿੱਤਾ ਹੈ, ਉਸ ਨੂੰ ਏਕ = ਇਕ ਪਰਮੇਸ਼ਰ ਤੋਂ ਬਿਨਾਂ = ਬਗ਼ੈਰ ਉਸ ਵਰਗਾ ਅਵਰੁ = ਹੋਰ ਕੋਈ ਵੀ ਨਹੀਂ ਦੀਸੈ = ਦਿਸਦਾ ॥੧੨॥

## ਊਚੇ ਤੇ ਊਚਾ; ਦਰਬਾਰਾ ॥ ਕਹਣੁ ਨ ਜਾਈ; ਅੰਤੁ ਨ ਪਾਰਾ ॥

ਹੇ ਪ੍ਰਭੂ ! ਤੇਰਾ ਸਚਖੰਡ, ਸਰੂਪ, ਸਤਸੰਗਤ ਰੂਪੀ ਦਰਬਾਰਾ = ਦਰਬਾਰ ਊਚੇ = ਉੱਚੇ ਬ੍ਰਹਮਾ ਵਿਸ਼ਨੂੰ ਆਦਿ ਦੀਆਂ ਪਦਵੀਆਂ ਤੇ = ਤੋਂ ਵੀ ਬਹੁਤ ਊਚਾ = ਉੱਚਾ ਹੈ।

ਉਹ ਸ਼ਕਤੀ ਬਿਰਤੀ ਕਰਕੇ ਕਹਣੁ = ਕਿਹਾ ਨਹੀਂ ਜਾਈ = ਜਾਂਦਾ ਅਤੇ ਤੇਰੇ ਸਰੂਪ ਦਾ ਪਾਰਾ = ਪਾਰ-ਉਰਾਰ ਦਾ ਅੰਤ ਵੀ ਨਹੀਂ ਪਾਇਆ ਜਾਂਦਾ।

## ਗਹਿਰ ਗੰਭੀਰ ਅਥਾਹ ਸੁਆਮੀ; ਅਤੁਲੁ ਨ ਜਾਈ ਕਿਆ ਮਿਨਾ ॥੧੩॥

ਹੇ ਗਹਿਰ = ਨਿਰਹੱਲ, ਗੰਭੀਰ = ਡੂੰਘੇ ਅਤੇ ਸ਼ਕਤੀ ਬਿਰਤੀ ਕਰਕੇ ਅਥਾਹ = ਥਾਹ ਪਾਉਣ ਤੋਂ ਰਹਿਤ ਬਿਅੰਤ ਸੁਆਮੀ = ਮਾਲਕ ਪ੍ਰਭੂ ! ਤੂੰ ਅਤੁਲੁ = ਤੋਲਣ ਤੋਂ ਰਹਿਤ ਹੈਂ, ਬੁੱਧ ਰੂਪੀ ਤਰਾਜ਼ੂ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੋਲਿਆ ਨਹੀਂ ਜਾਈ = ਜਾ ਸਕਦਾ ਅਤੇ ਤੈਨੂੰ ਕਿਆ = ਕਿਵੇਂ ਮਿਨਾ = ਮਿਣਨਾ ਕਰਾਂ ਭਾਵ ਖਟ ਪ੍ਰਮਾਣਾਂ ਰੂਪੀ ਗਜ਼ਾਂ ਨਾਲ ਮਿਣਿਆ ਵੀ ਨਹੀਂ ਜਾ ਸਕਦਾ ॥੧੩॥

## ਤੂ ਕਰਤਾ; ਤੇਰਾ ਸਭੁ ਕੀਆ ॥ ਤੁਝੁ ਬਿਨੁ; ਅਵਰੁ ਨ ਕੋਈ ਬੀਆ ॥

ਹੇ ਪ੍ਰਭੂ ! ਤੂੰ ਸਾਰੀ ਸ੍ਰਿਸ਼ਟੀ ਦਾ ਕਰਤਾ = ਰਚਨ ਵਾਲਾ ਹੈਂ ਅਤੇ ਤੇਰਾ ਹੀ ਸਭੁ = ਸਾਰਾ ਕੁਝ (ਸੰਸਾਰ) ਪੈਦਾ ਕੀਆ = ਕੀਤਾ ਹੋਇਆ ਹੈ।

ਤੁਝੁ = ਤੇਰੇ ਤੋਂ ਬਿਨੁ = ਬਗ਼ੈਰ ਤੇਰੇ ਵਰਗਾ ਅਵਰੁ = ਹੋਰ ਕੋਈ ਬੀਆ = ਦੂਜਾ ਨਹੀਂ ਹੈ।

## ਆਦਿ ਮਧਿ ਅੰਤਿ ਪ੍ਰਭੁ ਤੂਹੈ; ਸਗਲ ਪਸਾਰਾ ਤੁਮ ਤਨਾ ॥੧੪॥

ਹੇ ਪ੍ਰਭੁ = ਪਰਮੇਸ਼ਰ ! ਤੂੰ ਹੀ ਸੰਸਾਰ ਦੇ ਆਦਿ = ਮੁੱਢ ਵਿਚ ਅਧਿਸ਼ਠਾਨ ਰੂਪ, ਮਧਿ = ਵਿਚਕਾਰਲੇ ਸਮੇਂ ਅੰਦਰ ਵਿਆਪਕ ਰੂਪ ਅਤੇ ਅੰਤਿ = ਅਖ਼ੀਰ ਨੂੰ ਸਿਧਾਂਤ ਰੂਪ ਹੈਂ, ਇਹ ਸਗਲ = ਸਾਰਾ ਪਸਾਰਾ ਤੁਮ = ਤੂੰ ਹੀ ਤਨਾ = ਤਾਣਿਆ ਹੋਇਆ ਹੈ **ਵਾ:** ਇਹ ਸਾਰਾ ਪਸਾਰਾ ਤੇਰਾ ਹੀ ਤਨਾ = ਪੁੱਤਰ, ਸਰੂਪ ਹੈ ॥੧੪॥

## ਜਮਦੂਤੁ; ਤਿਸੁ ਨਿਕਟਿ ਨ ਆਵੈ ॥ ਸਾਧਸੰਗਿ; ਹਰਿ ਕੀਰਤਨੁ ਗਾਵੈ ॥

ਹੇ ਪ੍ਰਭੂ ! ਜਮਦੂਤ ਵੀ ਤਿਸੁ = ਉਸ ਪੁਰਖ ਦੇ ਨਿਕਟਿ = ਨੇੜੇ ਨਹੀਂ ਆਵੈ = ਆ ਸਕਦੇ।

ਹੇ ਹਰਿ = ਪ੍ਰਭੂ ! ਜੋ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਤੇਰੇ ਕੀਰਤਨੁ = ਜਸ ਨੂੰ ਗਾਵੈ = ਗਾਉਣਾ ਕਰਦਾ ਹੈ।

## ਸਗਲ ਮਨੋਰਥ ਤਾ ਕੇ ਪੂਰਨ; ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥

ਤਾ = ਉਸ ਮਨੁੱਖ ਕੇ = ਦੇ ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ ਪੂਰਨ = ਪੂਰੇ ਹੋ ਜਾਂਦੇ ਹਨ, ਹੇ ਪ੍ਰਭ = ਪਰਮੇਸ਼ਰ ! ਜੋ = ਜਿਹੜਾ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣੀ = ਕੰਨਾਂ ਨਾਲ ਆਪ ਜੀ ਕਾ = ਦਾ ਜਸੁ = ਕੀਰਤਨੁ ਸੁਨਾ = ਸ੍ਰਵਨ ਕਰਦਾ ਹੈ ॥੧੫॥

## ਤੂ ਸਭਨਾ ਕਾ; ਸਭੁ ਕੋ ਤੇਰਾ ॥ ਸਾਚੇ ਸਾਹਿਬ; ਗਹਿਰ ਗੰਭੀਰਾ ॥

ਹੇ ਪ੍ਰਭੂ ! ਤੂੰ ਸਭਨਾ = ਸਾਰਿਆਂ ਦਾ ਮਾਲਕ ਹੈਂ ਅਤੇ ਸਭ ਕੋ = ਕੋਈ ਤੇਰਾ ਦਾਸ ਹੈ **ਵਾ:** ਸਭ ਕੋਈ ਤੇਰਾ ਪਸਾਰਾ ਹੈ।

ਹੇ ਸਾਚੇ = ਸੱਚੇ ਸਾਹਿਬ = ਮਾਲਕ ਪ੍ਰਭੂ ! ਤੂੰ ਗਹਿਰ = ਨਿਰਹੱਲ ਤੇ ਗੰਭੀਰਾ = ਡੂੰਘਾ ਹੈਂ **ਵਾ:** ਗਹਿਰ ਗੰਭੀਰਾ = ਡੂੰਘੇ ਤੋਂ ਡੂੰਘਾ ਹੈਂ।

[ਅੰਗ ੧੦੮੦]

## ਕਹੁ ਨਾਨਕ ਸੇਈ ਜਨ ਊਤਮ;
## ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇਈ = ਉਹ ਜਨ = ਮਨੁੱਖ ਊਤਮ = ਸ੍ਰੇਸ਼ਟ ਜੀਵਨ ਵਾਲੇ ਹਨ, ਹੇ ਸੁਆਮੀ = ਮਾਲਕ ਪ੍ਰਭੂ ! ਜੋ = ਜਿਹੜੇ ਤੁਮ = ਤੇਰੇ ਮਨਾ = ਹਿਰਦੇ ਵਿਚ ਭਾਵਹਿ = ਭਾਉਂਦੇ, ਚੰਗੇ ਲੱਗਦੇ ਹਨ ॥੧੬॥੧॥੮॥

## ਮਾਰੂ ਮਹਲਾ ੫ ॥

## ਪ੍ਰਭ ਸਮਰਥ; ਸਰਬ ਸੁਖ ਦਾਨਾ ॥ ਸਿਮਰਉ ਨਾਮੁ; ਹੋਹੁ ਮਿਹਰਵਾਨਾ ॥

ਹੇ ਸਮਰਥ = ਸਰਬ ਸ਼ਕਤੀਵਾਨ ਪ੍ਰਭ = ਪਰਮੇਸ਼ਰ ! ਤੂੰ ਸਰਬ = ਸਾਰੇ ਸੁੱਖਾਂ ਦੇ ਦਾਨਾ = ਦਾਨ ਕਰਨ ਵਾਲਾ ਦਾਤਾ ਹੈਂ।

ਹੇ ਪ੍ਰਭੂ ! ਤੂੰ ਮੇਰੇ ਉੱਪਰ ਮਿਹਰਵਾਨਾ = ਕ੍ਰਿਪਾਲੂ ਹੋਹੁ = ਹੋਣਾ ਕਰ, ਤਾਂ ਜੋ ਮੈਂ ਤੇਰਾ ਨਾਮ ਸਿਮਰਉ = ਸਿਮਰਨਾ ਕਰਾਂ।

## ਹਰਿ ਦਾਤਾ ਜੀਅ ਜੰਤ ਭੇਖਾਰੀ; ਜਨੁ ਬਾਂਛੈ ਜਾਚੰਗਨਾ ॥੧॥

ਹੇ ਹਰਿ = ਪ੍ਰਭੂ ! ਕੇਵਲ ਤੂੰ ਹੀ ਦਾਤਾ = ਦਾਤਾਂ ਦੇਣ ਵਾਲਾ ਹੈਂ, ਸਭ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਤੇਰੇ ਦਰ ਦੇ ਭੇਖਾਰੀ = ਮੰਗਤੇ ਹਨ, ਮੈ ਜਨੁ = ਦਾਸ ਜਾਚੰਗਨਾ = ਜਾਚਨੇ, ਮੰਗਣ ਵਾਲਾ ਹੋ ਕੇ ਤੇਰੇ ਪਾਸੋਂ ਨਾਮ ਦੀ ਬਖ਼ਸ਼ਿਸ਼ ਬਾਂਛੈ = ਚਾਹੁੰਦਾ ਹਾਂ **ਵਾ:** ਜਨੁ = ਪੁਰਖ ਵੀ ਦਾਨ ਬਾਂਛੈ = ਚਾਹੁੰਦੇ ਹਨ ਅਤੇ (ਜਾਚ+ਅੰਗਨਾ) ਅੰਗਨਾ = ਇਸਤ੍ਰੀਆਂ ਵੀ ਦਾਨ ਜਾਚ = ਮੰਗਣਾ ਕਰਦੀਆਂ ਹਨ **ਵਾ:** ਸਾਰੇ ਜੀਵਾਂ ਦੀ ਇਹੋ ਜਾਚ = ਮੰਗ ਹੈ ਕਿ ਸਾਡਾ ਅੰਗਨਾ = ਪੱਖ ਕਰ ॥੧॥

## ਮਾਗਉ ਜਨ ਧੂਰਿ; ਪਰਮਗਤਿ ਪਾਵਉ ॥ ਜਨਮ ਜਨਮ ਕੀ; ਮੈਲੁ ਮਿਟਾਵਉ ॥

ਹੇ ਪ੍ਰਭੂ ! ਮੈ ਤੇਰੇ ਜਨ = ਦਾਸਾਂ ਦੀ ਚਰਨ ਧੂਰਿ = ਧੂੜੀ ਮਾਗਉ = ਮੰਗਦਾ ਹਾਂ ਜਿਸ ਕਰਕੇ ਮੈਂ ਪਰਮ ਗਤਿ = ਵੱਡੀ ਕੈਵਲ ਮੁਕਤੀ ਨੂੰ ਪਾਵਉ = ਪਾਉਣਾ ਕਰਾਂ। ਆਪਣੇ ਜਨਮ ਜਨਮ = ਜਨਮਾਂ-ਜਨਮਾਂਤ੍ਰਾਂ ਕੀ = ਦੀ ਪਾਪਾਂ, ਵਿਕਾਰਾਂ ਦੀ ਮੈਲੁ = ਮਲੀਨਤਾਈ ਮਿਟਾਵਉ = ਮੇਟਣਾ ਕਰਾਂ।

## ਦੀਰਘ ਰੋਗ ਮਿਟਹਿ ਹਰਿ ਅਉਖਧਿ; ਹਰਿ ਨਿਰਮਲਿ ਰਾਪੈ ਮੰਗਨਾ ॥੨॥

ਹੇ ਹਰਿ = ਪ੍ਰਭੂ ! ਤੇਰੀ ਨਾਮ ਰੂਪੀ ਅਉਖਧਿ = ਦਵਾਈ ਖਾਣ ਕਰਕੇ ਦੀਰਘ = ਵੱਡਾ ਅਗਿਆਨ, ਹਉਮੈ ਦਾ ਰੋਗ ਮਿਟਹਿ = ਮਿਟ ਜਾਂਦਾ ਹੈ, ਇਸ ਕਰਕੇ ਹੇ ਹਰਿ = ਪ੍ਰਭੂ ਮੈਂ ਤੇਰੇ ਨਿਰਮਲਿ = ਉੱਜਲ ਨਾਮ ਵਿਚ ਰਾਪੈ = ਰੰਗੇ ਜਾਣਾ ਹੀ ਮੰਗਨਾ ਕਰਦਾ ਹਾਂ **ਵਾ:** ਹੇ ਮਾਇਆ, ਅਵਿੱਦਿਆ ਦੀ ਮੈਲ ਤੋਂ ਰਹਿਤ ਹਰੀ ! ਮੈਂ ਤੇਰੇ ਸਰੂਪ ਵਿਚ ਰੰਗੇ ਜਾਣਾ ਮੰਗਦਾ ਹਾਂ ॥੨॥

## ਸ੍ਰਵਣੀ ਸੁਣਉ; ਬਿਮਲ ਜਸੁ ਸੁਆਮੀ ॥ ਏਕਾ ਓਟ; ਤਜਉ ਬਿਖੁ ਕਾਮੀ ॥

ਹੇ ਸੁਆਮੀ = ਮਾਲਕ ਪ੍ਰਭੂ ! ਮੈਂ ਤੇਰਾ ਬਿਮਲ = ਉੱਜਲ ਜਸੁ = ਕੀਰਤਨ ਆਪਣੇ ਸ਼ਰਧਾ ਤੇ ਭਰੋਸੇ ਰੂਪੀ ਸ੍ਰਵਣੀ = ਕੰਨਾਂ ਨਾਲ ਸੁਣਉ = ਸੁਣਨਾ ਕਰਾਂ।

ਮੈਂ ਏਕਾ = ਇਕ ਤੇਰੀ ਹੀ ਓਟ = ਟੇਕ ਰੱਖਣੀ ਕਰਾਂ ਅਤੇ ਬਿਖੁ = ਵਿਹੁ ਰੂਪੀ ਕਾਮੀ = ਕਾਮ ਵਾਸ਼ਨਾ, ਕਾਮਨਾਵਾਂ ਨੂੰ ਤਜਉ = ਤਿਆਗਣਾ ਕਰਾਂ।

## ਨਿਵਿ ਨਿਵਿ ਪਾਇ ਲਗਉ ਦਾਸ ਤੇਰੇ; ਕਰਿ ਸੁਕ੍ਰਿਤੁ ਨਾਹੀ ਸੰਗਨਾ ॥੩॥

ਹੇ ਪ੍ਰਭੂ ! ਮੈਂ ਤਨ ਦੇ ਤਾਣ ਅਤੇ ਮਨ ਦੇ ਮਾਣ ਵੱਲੋਂ ਨਿਵਿ ਨਿਵਿ = ਝੁਕ-ਝੁਕ ਕੇ ਤੇਰੇ ਦਾਸ = ਸੇਵਕਾਂ ਦੇ ਪਾਇ = ਚਰਨੀਂ ਲਗਉ = ਲੱਗਦਾ ਰਹਾਂ, ਅਤੇ ਤੇਰੀ ਕੀਰਤਨ, ਪ੍ਰੇਮਾ-ਭਗਤੀ ਰੂਪੀ ਆਦਿ ਸੁਕ੍ਰਿਤੁ = ਸ੍ਰੇਸ਼ਟ ਕਰਮ ਕਰਿ = ਕਰਦਿਆਂ ਸੰਗਨਾ = ਸ਼ਰਮਾਉਣਾ ਨਾ ਕਰਾਂ ॥੩॥

## ਰਸਨਾ ਗੁਣ ਗਾਵੈ; ਹਰਿ ਤੇਰੇ ॥ ਮਿਟਹਿ; ਕਮਾਤੇ ਅਵਗੁਣ ਮੇਰੇ ॥

ਹੇ ਹਰਿ = ਪਰਮੇਸ਼ਰ ! ਮੈਂ ਰਸਨਾ = ਜੀਭਾ ਕਰਕੇ ਤੇਰੇ ਗੁਣਾਂ ਨੂੰ ਗਾਵੈ = ਗਾਉਂਦਾ ਰਹਾਂ।

ਜਿਸ ਨਾਲ ਮੇਰੇ ਕਮਾਤੇ = ਕਮਾਏ ਹੋਏ ਅਵਗੁਣ = ਗੁਨਾਹ ਮਿਟਹਿ = ਮਿਟ ਜਾਣ।

## ਸਿਮਰਿ ਸਿਮਰਿ ਸੁਆਮੀ ਮਨੁ ਜੀਵੈ; ਪੰਚ ਦੂਤ ਤਜਿ ਤੰਗਨਾ ॥੪॥

ਹੇ ਸਿਮਰਨੇ ਜੋਗ ਸੁਆਮੀ = ਮਾਲਕ ਪ੍ਰਭੂ ! ਤੇਰੇ ਸਿਮਰਨ ਨੂੰ ਸਿਮਰ ਸਿਮਰ ਕੇ ਮੇਰਾ ਤੇਰੇ ਵੱਲੋਂ ਮਰਿਆ

ਹੋਇਆ ਮਨ ਜੀਵੈ = ਜਿਉਂਦਾ ਹੋ ਜਾਵੇ ਅਤੇ ਮੇਰਾ ਮਨ ਤੰਗਨਾ = ਤੰਗੀ ਦੇਣ ਵਾਲੇ ਪੰਚ ਦੂਤ = ਪੰਜ ਕਾਮ ਕ੍ਰੋਧ ਆਦਿ ਤਜਿ = ਤਿਆਗ ਦੇਵੇ ॥੪॥

**ਚਰਨ ਕਮਲ ਜਪਿ; ਬੋਹਿਥਿ ਚਰੀਐ ॥ ਸੰਤਸੰਗਿ ਮਿਲਿ; ਸਾਗਰੁ ਤਰੀਐ ॥**

ਹੇ ਪ੍ਰਭੂ ! ਜੋ ਤੇਰੇ ਚਰਨ ਕਮਲਾਂ ਦਾ ਧਿਆਨ ਧਰ ਕੇ ਜਪਿ = ਜਾਪ ਕਰਨਾ ਹੈ, ਇਹ ਬੋਹਿਥਿ = ਜਹਾਜ਼ ਉੱਪਰ ਚਰੀਐ = ਚੜ੍ਹਨਾ ਕਰਾਂ ਅਤੇ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੇ ਸੰਗਿ = ਨਾਲ ਮਿਲ ਕਰਕੇ ਸੰਸਾਰ ਰੂਪੀ ਸਾਗਰੁ = ਸਮੁੰਦਰ ਤੋਂ ਤਰੀਐ = ਤਰਨਾ ਕਰਾਂ।

**ਅਰਚਾ ਬੰਦਨ ਹਰਿ ਸਮਤ ਨਿਵਾਸੀ; ਬਾਹੁੜਿ ਜੋਨਿ ਨ ਨੰਗਨਾ ॥੫॥**

ਹੇ ਹਰਿ = ਪ੍ਰਭੂ ! ਜੋ ਕਿ ਤੈਨੂੰ ਸਮਤ = ਸਭ ਥਾਵਾਂ ਵਿਚ ਇਕ-ਸਮਾਨ ਨਿਵਾਸੀ = ਵੱਸਿਆ ਹੋਇਆ ਜਾਨਣਾ ਹੈ, ਇਹੋ ਹੀ ਤੇਰੀ ਅਰਚਾ = ਚੰਦਨ ਦਾ ਛਿੜਕਨ ਰੂਪ ਪੂਜਾ ਅਤੇ ਬੰਦਨ = ਨਮਸਕਾਰ ਹੈ। ਜੋ ਤੈਨੂੰ ਐਸਾ ਸਮਝਦਾ ਹੈ, ਉਸ ਨੂੰ ਬਾਹੁੜਿ = ਮੁੜ ਕੇ ਜੋਨਿ = ਜੂਨਾਂ ਵਿਚ ਨੰਗਨਾ = ਨੰਗਾ, ਬੇ-ਪੱਤਾ ਨਹੀਂ ਹੋਣਾ ਪੈਂਦਾ ॥੫॥

**ਦਾਸ ਦਾਸਨ ਕੋ; ਕਰਿ ਲੇਹੁ ਗੁੋਪਾਲਾ ॥ ਕ੍ਰਿਪਾ ਨਿਧਾਨ; ਦੀਨ ਦਇਆਲਾ ॥**

ਹੇ ਗੁੋਪਾਲਾ = ਪਰਮੇਸ਼ਰ ! ਮੈਨੂੰ ਆਪਣੇ ਦਾਸਨ = ਸੇਵਕਾਂ ਦਾ ਦਾਸ = ਸੇਵਕ ਬਣਾ ਲੇਹੁ = ਲੈਣਾ ਕਰ।

ਹੇ ਪ੍ਰਭੂ ! ਤੂੰ ਕ੍ਰਿਪਾ = ਮਿਹਰ ਦਾ ਨਿਧਾਨ = ਖ਼ਜ਼ਾਨਾ ਹੈਂ ਅਤੇ ਦੀਨ = ਗ਼ਰੀਬਾਂ ਉੱਪਰ ਦਇਆਲਾ = ਦਿਆਲਤਾ ਕਰਨ ਵਾਲਾ ਹੈਂ।

**ਸਖਾ ਸਹਾਈ ਪੂਰਨ ਪਰਮੇਸੁਰ; ਮਿਲੁ ਕਦੇ ਨ ਹੋਵੀ ਭੰਗਨਾ ॥੬॥**

ਇਸ ਲੋਕ ਵਿਚ ਸਖਾ = ਮਿੱਤਰ, ਪ੍ਰਲੋਕ ਵਿਚ ਸਹਾਈ = ਸਹਾਇਤਾ ਕਰਨ ਵਾਲੇ = ਸੱਜਣ ਤੇ ਪੂਰਨ = ਵਿਆਪਕ ਪਰਮੇਸੁਰ = ਪ੍ਰਭੂ ! ਤੂੰ ਮੈਨੂੰ ਆ ਕੇ ਮਿਲੁ = ਮਿਲਣਾ ਕਰ, ਜਿਸ ਕਰਕੇ ਮੈਨੂੰ ਕਦੇ ਵੀ ਕੋਈ ਭੰਗਨਾ = ਵਿਘਨ ਨਾ ਹੋਣੀ = ਹੋਣਾ ਕਰੇ **ਵਾ:** ਜਿਹੜੇ ਤੈਨੂੰ ਮਿਲ ਜਾਂਦੇ ਹਨ, ਉਨ੍ਹਾਂ ਦਾ ਮਨ ਕਦੇ ਵੀ ਬੇਮੁੱਖ ਹੋਣ ਰੂਪ ਭੰਗਨਾ = ਨਾਸ਼ ਨਹੀਂ ਹੁੰਦਾ ॥੬॥

**ਮਨੁ ਤਨੁ ਅਰਪਿ; ਧਰੀ ਹਰਿ ਆਗੈ ॥ ਜਨਮ ਜਨਮ ਕਾ; ਸੋਇਆ ਜਾਗੈ ॥**

ਜਿਸ ਮਨੁੱਖ ਨੇ ਆਪਣੇ ਮਨ ਦਾ ਮਾਣ ਤੇ ਤਨ ਦਾ ਤਾਣ ਅਰਪਿ = ਅਰਪਣ ਕਰਕੇ ਹਰਿ = ਪਰਮੇਸ਼ਰ ਦੇ ਆਗੈ = ਅੱਗੇ, ਸਨਮੁੱਖ ਧਰੀ = ਰੱਖ ਦਿੱਤਾ ਹੈ।

ਉਸ ਦਾ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕਾ = ਦਾ ਅਵਿੱਦਿਆ ਦੀ ਨੀਂਦ ਵਿਚ ਸੋਇਆ = ਸੁੱਤਾ ਹੋਇਆ ਮਨ ਗਿਆਨ ਅਵਸਥਾ ਵਿਚ ਜਾਗੈ = ਜਾਗ ਪੈਂਦਾ ਹੈ।

**ਜਿਸ ਕਾ ਸਾ, ਸੋਈ ਪ੍ਰਤਿਪਾਲਕੁ; ਹਤਿ ਤਿਆਗੀ ਹਉਮੈ ਹੰਤਨਾ ॥੭॥**

ਤਦੋਂ ਜਿਸ ਪ੍ਰਭੂ ਕਾ = ਦਾ ਉਹ ਦਾਸ ਸਾ = ਸੀ, ਸੋਈ = ਉਹੀ ਪ੍ਰਤਿਪਾਲਕੁ = ਪਾਲਣਾ ਕਰਨ ਵਾਲਾ ਪ੍ਰਤੱਖ ਹੋ ਗਿਆ ਅਤੇ ਹੰਤਨਾ = ਨਾਸ਼ ਕਰਨ ਵਾਲੀ ਹਉਮੈ = ਹੰਗਤਾ ਮਮਤਾ ਹਤਿ = ਮਾਰ ਕੇ ਤਿਆਗੀ = ਤਿਆਗ ਦਿੱਤੀ ਹੈ **ਵਾ:** ਹਤਿ = ਜੀਵ ਹੱਤਿਆ, ਹਿੰਸਾ ਤਿਆਗ ਦਿੱਤੀ ਹੈ ॥੭॥

## ਜਲਿ ਥਲਿ ਪੂਰਨ; ਅੰਤਰਜਾਮੀ ॥ ਘਟਿ ਘਟਿ ਰਵਿਆ; ਅਛਲ ਸੁਆਮੀ ॥

ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰਭੂ ਜਲਿ = ਤਰਲ ਥਾਵਾਂ ਅਤੇ ਥਲਿ = ਖ਼ੁਸ਼ਕ ਥਾਵਾਂ ਆਦਿ ਵਿਚ ਪੂਰਨ = ਵਿਆਪਕ ਹੈ।

ਅਛਲ = ਛਲਣ ਤੋਂ ਰਹਿਤ ਸੁਆਮੀ = ਮਾਲਕ ਪ੍ਰਭੂ ਸਾਰੇ ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਵੀ ਰਵਿਆ = ਵਿਆਪਕ ਹੋ ਰਿਹਾ ਹੈ।

## ਭਰਮ ਭੀਤਿ ਖੋਈ ਗੁਰਿ ਪੂਰੈ; ਏਕੁ ਰਵਿਆ ਸਰਬੰਗਨਾ ॥੮॥

ਜਿਸ ਦੇ ਅੰਦਰੋਂ ਪੂਰੈ = ਪੂਰਨ ਗੁਰਾਂ ਨੇ ਭਰਮ ਰੂਪੀ ਭੀਤਿ = ਕੰਧ ਖੋਈ = ਮੇਟ ਦਿੱਤੀ ਹੈ, ਉਸਨੇ ਇਹ ਨਿਸਚੇ ਕੀਤਾ ਹੈ ਕਿ (ਸਰਬ+ਅੰਗਨਾ) ਸਰਬ = ਸਾਰੇ ਅੰਗਨਾ = ਅੰਗਾਂ, ਸਰੀਰਾਂ ਵਿਚ ਏਕੁ = ਅਦੁੱਤੀ ਬ੍ਰਹਮ ਹੀ ਰਵਿਆ = ਵਿਆਪਕ ਹੈ ॥੮॥

## ਜਤ ਕਤ ਪੇਖਉ; ਪ੍ਰਭ ਸੁਖ ਸਾਗਰ ॥ ਹਰਿ ਤੋਟਿ ਭੰਡਾਰ ਨਾਹੀ; ਰਤਨਾਗਰ ॥

ਜਤ ਕਤ = ਜਿਥੇ ਕਿਤੇ ਵੀ ਮੈਂ ਪੇਖਉ = ਵੇਖਦਾ ਹਾਂ, ਉਥੇ ਹੀ ਸੁੱਖਾਂ ਦਾ ਸਾਗਰ = ਸਮੁੰਦਰ ਪ੍ਰਭ = ਪਰਮੇਸ਼ਰ ਵਿਆਪਕ ਹੈ।

ਹਰਿ = ਪਰਮੇਸ਼ਰ ਦੇ ਨਾਮ, ਰੋਜ਼ੀ ਆਦਿ ਦੇ ਭੰਡਾਰ = ਖ਼ਜ਼ਾਨੇ ਦਾ ਕਦੇ ਤੋਟਿ = ਘਾਟਾ ਨਹੀਂ ਆਉਂਦਾ, ਕਿਉਂਕਿ ਉਹ ਹਰੀ ਗੁਣਾਂ ਰੂਪੀ (ਰਤਨ+ਆਗਰ) ਰਤਨਾਂ ਦੀ ਆਗਰ = ਖਾਣ ਹੈ।

## ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ; ਸੋ ਬੂਝੈ ਜਿਸੁ ਕਿਰਪੰਗਨਾ ॥੯॥

ਉਹ ਪ੍ਰਭੂ ਬਾਨੀ ਕਰਕੇ, ਰਿੱਧੀਆਂ ਸਿੱਧੀਆਂ ਕਰਕੇ ਅਗਹ = ਗ੍ਰਹਿਣ ਕਰਨ ਤੋਂ ਰਹਿਤ, ਅਗਾਹ = ਡੂੰਘਾ ਹੈ, ਉਸਦੀ ਸ਼ਕਤੀ ਬਿਰਤੀ ਕਰਕੇ ਕਿਛੁ = ਕੁਝ ਮਿਤਿ = ਮਰਯਾਦਾ ਨਹੀਂ ਪਾਈਐ = ਪਾ ਸਕੀਦੀ, ਸੋ = ਉਹੋ ਹੀ ਉਸਦੇ ਸਰੂਪ ਨੂੰ ਬੂਝੈ = ਬੁੱਝਦਾ ਹੈ ਜਿਸ ਉੱਪਰ ਉਸਦੀ ਕਿਰਪੰਗਨਾ = ਕਿਰਪਾ ਹੈ **ਵਾ:** ਜਿਸ ਨੂੰ (ਕਿਰਪ+ਅੰਗਨਾ) ਅੰਗਨਾ = ਪਿਆਰਾ ਜਾਣ ਕੇ ਆਪਣੀ ਕਿਰਪ = ਮਿਹਰ ਕਰਦਾ ਹੈ ॥੯॥

## ਛਾਤੀ ਸੀਤਲ; ਮਨੁ ਤਨੁ ਠੰਢਾ ॥ ਜਨਮ ਮਰਣ ਕੀ; ਮਿਟਵੀ ਡੰਝਾ ॥

ਉਨ੍ਹਾਂ ਦੀ ਛਾਤੀ ਭਾਵ ਬੁੱਧੀ ਵੀ ਸੀਤਲ = ਸ਼ਾਂਤ ਹੋ ਗਈ ਹੈ ਅਤੇ ਮਨੁ = ਹਿਰਦਾ ਤੇ ਤਨੁ = ਸਰੀਰ ਵੀ ਵਾਸ਼ਨਾ ਤੋਂ ਰਹਿਤ ਹੋ ਕੇ ਠੰਢਾ ਹੋ ਗਿਆ ਹੈ।

ਅਤੇ ਜੰਮਣ ਮਰਣ ਕੀ = ਦੀ ਡੰਝਾ = ਸੜਨ, ਦਾਹ ਵੀ ਮਿਟਵੀ = ਮਿਟ ਗਈ ਹੈ।

## ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ; ਅਮਿਉ ਧਾਰਿ ਦ੍ਰਿਸਟੰਗਨਾ ॥੧੦॥

ਜਿਨ੍ਹਾਂ ਉੱਪਰ ਆਪਣੀ ਅਮਿਉ = ਅੰਮ੍ਰਿਤ ਰੂਪ ਦ੍ਰਿਸਟੰਗਨਾ = ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਅਪੁਨੈ = ਆਪ ਦੇ ਪ੍ਰਭਿ = ਪਰਮੇਸ਼ਰ ਨੇ **ਵਾ:** ਪਰਮੇਸ਼ਰ ਨੇ ਆਪ ਦੇ ਦਾਸ ਬਣਾ ਕੇ ਮਨ ਰੂਪੀ ਕਰੁ = ਹੱਥ ਤੋਂ ਗਹਿ = ਫੜ ਕੇ ਸੰਸਾਰ-ਸਮੁੰਦ੍ਰ ਤੋਂ ਕਾਢਿ = ਕੱਢ ਲੀਏ = ਲਏ ਹਨ ॥੧੦॥

## ਏਕੋ ਏਕੁ; ਰਵਿਆ ਸਭ ਠਾਈ ॥ ਤਿਸੁ ਬਿਨੁ; ਦੂਜਾ ਕੋਈ ਨਾਹੀ ॥

ਉਨ੍ਹਾਂ ਨੇ ਇਸ ਪ੍ਰਕਾਰ ਨਿਸਚੇ ਕੀਤਾ ਹੈ ਕਿ ਕੇਵਲ ਇੱਕੋ ਇਕ ਪਰਮੇਸ਼ਰ ਹੀ ਸਭ = ਸਾਰੀਆਂ ਠਾਈ = ਥਾਵਾਂ ਵਿਚ ਰਵਿਆ = ਵਿਆਪਕ ਹੋ ਰਿਹਾ ਹੈ।

ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਹੋਰ ਦੂਜਾ = ਦੂਸਰਾ ਉਸ ਵਰਗਾ ਕੋਈ ਨਹੀਂ ਹੈ।

## ਆਦਿ ਮਧਿ ਅੰਤਿ ਪ੍ਰਭੁ ਰਵਿਆ; ਤ੍ਰਿਸਨ ਬੁਝੀ ਭਰਮੰਗਨਾ ॥੧੧॥

ਉਹ ਪ੍ਰਭੁ = ਪਰਮੇਸ਼ਰ ਸੰਸਾਰ ਦੇ ਆਦਿ = ਮੁੱਢ ਵਿਚ, ਮਧਿ = ਵਿਚਕਾਰਲੇ ਸਮੇਂ ਅਤੇ ਅੰਤਿ = ਅਖ਼ੀਰ ਵਿਚ ਵੀ ਰਵਿਆ = ਵਿਆਪਕ ਹੈ, ਇਉਂ ਨਿਸਚੇ ਕਰਕੇ ਉਨ੍ਹਾਂ ਦੇ ਅੰਦਰੋਂ ਪਦਾਰਥਾਂ ਦੇ ਰਸਾਂ ਕਸਾਂ ਦੀ ਤ੍ਰਿਸ਼ਨਾ ਰੂਪੀ ਅਗਨੀ ਸੰਤੋਖ ਰੂਪ ਜਲ ਕਰਕੇ ਬੁਝੀ = ਬੁਝ ਗਈ ਹੈ ਅਤੇ (ਭਰਮ+ਅੰਗਨਾ) ਅੰਗਨਾ = ਮਾਇਆ ਦਾ ਭਰਮ ਵੀ ਨਵਿਰਤ ਹੋ ਗਿਆ ਹੈ **ਵਾ:** ਉਹ ਹੁਣ (ਭਰਮ+ਅੰਗ+ਨਾ) ਭਰਮ ਦਾ ਅੰਗ = ਪੱਖ ਨਾ = ਨਹੀਂ ਕਰਦੇ ॥੧੧॥

## ਗੁਰੁ ਪਰਮੇਸਰੁ; ਗੁਰੁ ਗੋਬਿੰਦੁ ॥ ਗੁਰੁ ਕਰਤਾ; ਗੁਰੁ ਸਦ ਬਖਸੰਦੁ ॥

ਗੁਰੂ ਹੀ ਪਰਮੇਸਰੁ = ਪਰਮਾਤਮਾ ਦਾ ਰੂਪ ਹੈ ਅਤੇ ਗੋਬਿੰਦੁ = ਪਰਮਾਤਮਾ ਹੀ ਗੁਰੂ ਦਾ ਸਰੂਪ ਹੈ।

ਗੁਰੂ ਸਾਹਿਬ ਕਰਤਾ ਪੁਰਖ ਦਾ ਰੂਪ ਹਨ **ਵਾ:** ਗੁਰੂ ਜੀ ਸਿੱਖਾਂ ਦੇ ਅੰਦਰ ਬ੍ਰਹਮ ਗਿਆਨ ਨੂੰ ਪੈਦਾ ਕਰਨ ਵਾਲੇ ਹਨ, ਗੁਰੂ ਸਾਹਿਬ ਜੀ ਸਦ = ਹਮੇਸ਼ਾਂ ਹੀ ਬਖਸੰਦੁ = ਬਖ਼ਸ਼ਸ਼ਾਂ ਕਰਨ ਵਾਲੇ ਹਨ।

## ਗੁਰ ਜਪੁ ਜਾਪਿ ਜਪਤ ਫਲੁ ਪਾਇਆ;<br>ਗਿਆਨ ਦੀਪਕੁ ਸੰਤ ਸੰਗਨਾ ॥੧੨॥

ਜਿਸ ਨੇ ਗੁਰਾਂ ਦੇ ਜਪੁ = ਜਪਣ ਜੋਗ ਜਾਪ ਨੂੰ ਜਪਤ = ਜਪਣ ਕਰਕੇ **ਵਾ:** ਗੁਰਾਂ ਦੁਆਰਾ ਜਪਣ ਜੋਗ ਪਰਮੇਸ਼ਰ ਦੇ ਜਪ ਨੂੰ ਜਪਤ = ਜਪਦਿਆਂ ਪ੍ਰੋਖ ਗਿਆਨ ਰੂਪੀ ਫਲ ਪਾਇਆ = ਪਾਉਣਾ ਕੀਤਾ ਹੈ, ਉਸ ਨੂੰ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੇ ਸੰਗਨਾ = ਸਾਥ ਕਰਕੇ ਅਪ੍ਰੋਖ ਗਿਆਨ ਰੂਪੀ ਦੀਪਕੁ = ਦੀਵੇ ਦਾ ਪ੍ਰਕਾਸ਼ ਹੋ ਜਾਂਦਾ ਹੈ ॥੧੨॥

## ਜੋ ਪੇਖਾ; ਸੋ ਸਭੁ ਕਿਛੁ ਸੁਆਮੀ ॥ ਜੋ ਸੁਨਣਾ; ਸੋ ਪ੍ਰਭ ਕੀ ਬਾਨੀ ॥

ਮੈਂ ਜੋ ਕੁਝ ਵੀ ਪੇਖਾ = ਵੇਖਦਾ ਹਾਂ, ਸੋ = ਉਹ ਸਭੁ = ਸਾਰਾ ਕਿਛੁ = ਕੁਝ ਸੁਆਮੀ = ਮਾਲਕ ਪ੍ਰਭੂ ਦਾ ਹੀ ਰੂਪ ਪ੍ਰਤੀਤ ਹੁੰਦਾ ਹੈ।

ਜੋ ਕੁਝ ਵੀ ਸੁਨਣਾ = ਸ੍ਰਵਣ ਕਰਦਾ ਹਾਂ, ਸੋ = ਉਹ ਪ੍ਰਭ = ਪਰਮੇਸ਼ਰ ਕੀ = ਦੀ ਹੀ ਬਾਣੀ ਪ੍ਰਤੀਤ ਹੁੰਦੀ ਹੈ।

## ਜੋ ਕੀਨੋ ਸੋ ਤੁਮਹਿ ਕਰਾਇਓ; ਸਰਣਿ ਸਹਾਈ ਸੰਤਹ ਤਨਾ ॥੧੩॥

ਹੇ ਪ੍ਰਭੂ ! ਮੈਂ ਜੋ ਵੀ ਤੇਰਾ ਸਿਮਰਨ ਭਜਨ ਕੀਨੋ = ਕੀਤਾ ਹੈ, ਸੋ = ਉਹ ਤੁਮਹਿ = ਤੂੰ ਆਪ ਹੀ ਕਰਾਇਓ = ਕਰਵਾਉਣਾ ਕੀਤਾ ਹੈ, ਆਪਣੀ ਸਰਣਿ = ਓਟ ਵਿਚ ਆਇਆਂ ਦਾ ਸਹਾਈ = ਸਹਾਇਕ ਹੈਂ ਅਤੇ ਸੰਤਹ = ਸੰਤ ਜਨਾਂ ਦਾ ਤਨਾ = ਤਾਣ, ਬਲ ਹੈਂ **ਵਾ:** ਸੰਤ ਜਨ ਤੇਰੇ ਤਨਾ = ਪੁੱਤਰ ਹਨ **ਵਾ:** ਸੰਤ ਜਨਾਂ ਦੇ ਤਨਾ = ਸਰੀਰ ਦੇ ਅੰਦਰ ਸਾਖਸ਼ਾਤ ਪ੍ਰਗਟ ਹੈਂ **ਵਾ:** ਸੰਤ ਜਨਾਂ ਤਾਈਂ ਬਿਬੇਕ ਦਾ ਬਲ ਦੇਣ ਵਾਲਾ ਹੈਂ ॥੧੩॥

## ਜਾਚਕੁ ਜਾਚੈ; ਤੁਮਹਿ ਅਰਾਧੈ ॥ ਪਤਿਤ ਪਾਵਨ; ਪੂਰਨ ਪ੍ਰਭ ਸਾਧੈ ॥

('ਸਾਧੈ' ਦਾ ਉਚਾਰਣ ਅੱਧਕ ਰਹਿਤ ਪੋਲਾ ਹੈ)

ਹੇ ਪ੍ਰਭੂ ! ਮੈਂ ਤੇਰੇ ਦਰ ਦਾ ਜਾਚਕੁ = ਮੰਗਤਾ ਬਣ ਕੇ ਤੇਰੇ ਨਾਮ ਨੂੰ ਜਾਚੈ = ਮੰਗਦਾ ਹਾਂ ਤੇ ਤੁਮਹਿ = ਤੇਰੇ ਤਾਈਂ ਅਰਾਧੈ = ਸਿਮਰਨਾ ਕਰਦਾ ਹਾਂ।

ਹੇ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੇ ਤੇ ਪੂਰਨ = ਵਿਆਪਕ ਪ੍ਰਭ = ਪਰਮੇਸ਼ਰ ! ਤੂੰ ਸਭ ਹੀ ਸਾਧੈ = ਸ੍ਰੇਸ਼ਟਤਾਈ ਦੇਣਾ ਕਰਦਾ ਹੈਂ **ਵਾ:** ਤੇਰੇ ਸਾਧੈ = ਸੰਤ ਜਨਾਂ ਨੇ ਤੈਨੂੰ ਸਭ ਥਾਈਂ ਪੂਰਨ ਤੇ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਜਾਨਿਆ ਹੋਇਆ ਹੈ।

## ਏਕੋ ਦਾਨੁ ਸਰਬ ਸੁਖ ਗੁਣ ਨਿਧਿ; ਆਨ ਮੰਗਨ ਨਿਹਕਿੰਚਨਾ ॥੧੪॥

ਹੇ ਸਰਬ = ਸਾਰੇ ਸੁੱਖਾਂ ਅਤੇ ਗੁਣਾਂ ਦੇ ਨਿਧਿ = ਖ਼ਜ਼ਾਨੇ, ਸਮੁੰਦਰ ਰੂਪ ਪ੍ਰਭੂ ! ਤੇਰੇ ਪਾਸੋਂ ਏਕੋ = ਇਕ ਨਾਮ ਦਾ ਦਾਨ ਮੰਗਦਾ ਹਾਂ, ਆਨ = ਹੋਰ ਕੁਝ ਮੰਗਨ ਵੱਲੋਂ ਮੈਂ ਨਿਹਕਿੰਚਨਾ = ਨਿਰਇੱਛਤ ਹਾਂ ॥੧੪॥

**[ਅੰਗ ੧੦੮੧]**

## ਕਾਇਆ ਪਾਤ੍ਰੁ; ਪ੍ਰਭੁ ਕਰਣੈਹਾਰਾ ॥ ਲਗੀ ਲਾਗਿ; ਸੰਤ ਸੰਗਾਰਾ ॥

ਕਾਇਆ = ਦੇਹ ਰੂਪ ਪਾਤ੍ਰੁ = ਭਾਂਡੇ ਨੂੰ ਹੇ ਪ੍ਰਭੂ = ਪਰਮੇਸ਼ਰ ਤੂੰ ਆਪ ਹੀ ਕਰਣੈਹਾਰਾ = ਸਿਰਜਣ ਵਾਲਾ ਹੈਂ **ਵਾ:** ਹੇ ਕਰਣੈਹਾਰ ਪ੍ਰਭੂ ! ਤੂੰ ਉਸ ਦੀ ਬੁੱਧ ਰੂਪੀ ਕਾਇਆ ਨੂੰ ਆਪਦੀ ਪ੍ਰਾਪਤੀ ਦੇ ਲਈ ਯੋਗ ਪਾਤ੍ਰ = ਭਾਂਡਾ ਬਣਾ ਲੈਂਦਾ ਹੈਂ।

ਜਿਸ ਨੂੰ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੇ ਸੰਗਾਰਾ = ਸਾਥ ਮਿਲ ਕੇ ਤੇਰੇ ਪ੍ਰੇਮ, ਨਾਮ ਦੀ ਲਾਗਿ = ਲਗਨ, ਪ੍ਰੀਤੀ ਲੱਗੀ = ਲੱਗ ਗਈ ਹੈ।

## ਨਿਰਮਲ ਸੋਇ ਬਣੀ ਹਰਿ ਬਾਣੀ; ਮਨੁ ਨਾਮਿ ਮਜੀਠੈ ਰੰਗਨਾ ॥੧੫॥

ਹੇ ਹਰਿ = ਪ੍ਰਭੂ ! ਤੇਰੀ ਸਤਿਨਾਮੁ ਰੂਪੀ ਬਾਣੀ ਕਰਕੇ ਉਸ ਦੀ ਨਿਰਮਲ = ਉੱਜਲ ਸੋਇ = ਸ਼ੋਭਾ ਬਣੀ = ਬਣ ਰਹੀ ਹੈ, ਉਸਨੇ ਆਪਣਾ ਮਨੁ = ਹਿਰਦਾ ਤੇਰੇ ਨਾਮ ਦੇ ਮਜੀਠੈ = ਮਜੀਠੀ, ਪੱਕੇ ਰੰਗ ਵਿਚ ਰੰਗਨਾ ਕੀਤਾ ਹੈ **ਵਾ:** ਸਾਧਸੰਗਤ ਰੂਪੀ ਮੱਟੀ ਵਿਚ ਤੇਰਾ ਨਾਮ ਰੂਪੀ ਮਜੀਠੀ ਰੰਗ, ਪ੍ਰੇਮ ਰੂਪੀ ਜਲ ਪਾ ਕੇ ਗੁਰੂ ਰੂਪੀ ਰੰਗਰੇਜ਼ ਦੇ ਪਾਸੋਂ ਆਪਣਾ ਮਨ ਰੂਪੀ ਬਸਤਰ ਰੰਗਾਉਣਾ ਕੀਤਾ ਹੈ ॥੧੫॥

## ਸੋਲਹ ਕਲਾ; ਸੰਪੂਰਨ ਫਲਿਆ ॥ ਅਨਤ ਕਲਾ ਹੋਇ; ਠਾਕੁਰੁ ਚੜਿਆ ॥

ਜਿਵੇਂ ਵਿਸ਼ਨੂੰ ਆਪਣੇ ਕ੍ਰਿਸ਼ਨ ਅਵਤਾਰ ਵਿਚ ਸੋਲਹ ਕਲਾ = ਸੋਲ੍ਹਾਂ ਸ਼ਕਤੀਆਂ[੧] ਤਕ ਹੀ ਸੰਪੂਰਨ = ਮੁਕੰਮਲ ਤੌਰ 'ਤੇ ਫਲਿਆ = ਫਲ ਵਾਲਾ ਹੋਇਆ ਸੀ।

ਹੁਣ ਕਲਿਜੁਗ ਦੇ ਸਮੇਂ ਵਿਚ ਅਨਤ = ਬੇਅੰਤ ਕਲਾ = ਸ਼ਕਤੀਆਂ ਦੇ ਮਾਲਕ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਚੜ੍ਹਿਆ = ਪ੍ਰਗਟ ਹੋਏ ਹਨ।

---

੧. **ਸੋਲਹ ਕਲਾ** : ਜਿਵੇਂ ਰੁਪਈਏ ਨੂੰ ਸੋਲ੍ਹਾਂ ਆਨੇ ਦਾ ਮੰਨ ਕੇ ਕਿਸੇ ਵਸਤੂ ਦੀ ਪੂਰਨਤਾ ਪ੍ਰਗਟ ਕਰਨ ਲਈ ਅਸੀਂ ਆਖਦੇ ਹਾਂ ਕਿ ਇਹ ਸੋਲ੍ਹਾਂ ਆਨੇ ਸੱਚੀਂ ਹੈ, ਐਸੇ ਹੀ ਈਸ਼ਵਰ ਦੀਆਂ ਸੋਲ੍ਹਾਂ ਸ਼ਕਤੀਆਂ ਮੰਨੀਆਂ ਹਨ, ਬ੍ਰਹਮ ਵੈਵਰਤ ਪੁਰਾਣ ਵਿਚ ਇਹ ਸੋਲ੍ਹਾਂ ਕਲਾਂ ਮੰਨੀਆਂ ਹਨ :

ਗਯਾਨ, ਧਯਾਨ, ਸ਼ੁਭ ਕਰਮ, ਹਠ, ਸੰਜਮ, ਧਰਮਰੁਦਾਨ।<br>
ਵਿਦਯਾ, ਭਜਨ, ਸੁਪ੍ਰੇਮ, ਯਤ, ਅਧਯਾਤਮ, ਸਤਮਾਨ।<br>
ਦਯਾ, ਨੇਮ, ਅਰੁ ਚਤੁਰਤਾ, ਬੁੱਧ ਸੁੱਧ ਇਹ ਜਾਨ।

ਹਿੰਦੂ ਮੱਤ ਅਨੁਸਾਰ ਇਨ੍ਹਾਂ ਵਿੱਚੋਂ ਜਿਤਨੀਆਂ ਕਲਾਂ ਕਿਸੇ ਅਵਤਾਰ ਵਿਚ ਹੋਣ, ਉਹ ਉਤਨੀ ਕਲਾ ਵਾਲਾ ਅਵਤਾਰ ਕਿਹਾ ਜਾਂਦਾ ਹੈ, ਜਿਸ ਵਿਚ ਸੋਲ੍ਹਾਂ ਕਲਾਂ ਹੋਣ, ਉਹ ਪੂਰਨ ਕਲਾ ਅਵਤਾਰ ਮੰਨਿਆ ਹੈ। ਪਰ ਗੁਰਮਤ ਵਿਚ ਉਹ ਵਾਹਿਗੁਰੂ ਹੀ ਅਨੰਤ ਸ਼ਕਤੀਆ ਦਾ ਮਾਲਕ ਕਥਨ ਕੀਤਾ ਹੈ।

**ਅਥਵਾ** ਜਿਵੇਂ ਪੂੰਨਿਆਂ ਨੂੰ ਸੋਲ੍ਹਾਂ ਕਲਾ ਸੰਪੂਰਨ ਹੋ ਕੇ ਚੰਦ੍ਰਮਾ[1] ਆਕਾਸ਼ ਵਿਚ ਫਲਦਾ, ਚੜ੍ਹਦਾ ਹੈ **ਵਾ:** ਜੋ ਜਗਿਆਸੂ ਸਤ, ਸੰਤੋਖ, ਦਇਆ, ਧਰਮ, ਵੀਚਾਰ, ਸ਼ਾਂਤੀ, ਖਿਮਾ, ਧੀਰਜਤਾ, ਸਹਿਨਸ਼ੀਲਤਾ, ਸ਼ਰਧਾ, ਕਰੁਣਾ, ਮੁਦਤਾ, ਮੈਤ੍ਰੀ, ਉਪੇਖਿਆ, ਸਰੂਪ ਦਾ ਬੋਧ ਅਤੇ ਸਰੂਪ ਦੀ ਸਿਖਿਆਤਤਾ ਰੂਪੀ ਸੋਲ੍ਹਾਂ ਕਲਾਂ ਨਾਲ ਸੰਪੂਰਨ ਫਲੀਭੂਤ ਹੋਇਆ ਹੈ **ਵਾ:** ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਪ੍ਰਾਣ ਅਤੇ ਸੋਲ੍ਹਵਾਂ ਮਨ, ਇਨ੍ਹਾਂ ਸੋਲ੍ਹਾਂ ਨੂੰ ਵਸ ਕਰਨ ਰੂਪ ਸੋਲ੍ਹਾਂ ਕਲਾਂ ਨਾਲ ਸੰਪੂਰਨ ਫਲੀਭੂਤ ਹੋਇਆ ਹੈ।

ਉਸ ਦੇ ਅੰਤਹਕਰਨ ਵਿਚ ਅਨਤ੍ ਅਨੰਤ ਕਲਾ੍ ਸ਼ਕਤੀਆਂ ਦਾ ਮਾਲਕ ਪ੍ਰਭੂ ਪ੍ਰਗਟ ਹੋ ਕੇ ਚੜ੍ਹਿਆ ਭਾਵ ਸਾਖਸ਼ਾਤ ਹੋਇਆ ਹੈ।

## ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ; ਅੰਮ੍ਰਿਤ ਰਸੁ ਹਰਿ ਭੁੰਚਨਾ ॥੧੬॥੨॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਅਨਦ = ਅਨੰਦਦਾਇਕ ਬਿਨੋਦ = ਕੌਤਕਾਂ ਨੂੰ ਕਰਨ ਵਾਲਾ ਹਰਿ = ਹਰੀ ਹੈ, ਉਸਦੇ ਨਾਮ ਕਰਕੇ ਹੀ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ, ਜਗਿਆਸੂ ਜਨ ਉਸ ਹਰਿ = ਪਰਮੇਸ਼ਰ ਦੇ ਅੰਮ੍ਰਿਤ ਰੂਪ ਨਾਮ ਰਸ ਨੂੰ ਭੁੰਚਨਾ = ਭੋਗਣਾ ਕਰਦੇ ਹਨ ॥੧੬॥੨॥੯॥

## ਮਾਰੂ ਸੋਲਹੇ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਦੇ ਅੰਦਰ ਸੋਲਹੇ = ਸੋਲ੍ਹਾਂ ਸੋਲ੍ਹਾਂ ਪਉੜੀਆਂ ਵਾਲੀ ਬਾਣੀ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤੂ ਸਾਹਿਬੁ; ਹਉ ਸੇਵਕੁ ਕੀਤਾ ॥ ਜੀਉ ਪਿੰਡੁ; ਸਭੁ ਤੇਰਾ ਦੀਤਾ ॥

ਹੇ ਪਰਮੇਸ਼ਰ ! ਤੂੰ ਸਭ ਦਾ ਸਾਹਿਬੁ = ਮਾਲਕ ਹੈਂ ਅਤੇ ਹਉ = ਮੈਂ ਤੇਰਾ ਪੈਦਾ ਕੀਤਾ ਹੋਇਆ ਤੇਰਾ ਸੇਵਕੁ = ਦਾਸ ਹਾਂ।

ਮੇਰਾ ਜੀਉ = ਹਿਰਦਾ, ਜਿੰਦ ਅਤੇ ਪਿੰਡੁ = ਸਰੀਰ ਆਦਿ ਸਭੁ = ਸਾਰਾ ਕੁਝ ਤੇਰਾ ਹੀ ਦੀਤਾ = ਦਿੱਤਾ ਹੋਇਆ ਹੈ।

## ਕਰਨ ਕਰਾਵਨ ਸਭੁ ਤੂਹੈ ਤੂਹੈ; ਹੈ ਨਾਹੀ ਕਿਛੁ ਅਸਾੜਾ ॥੧॥

ਹੇ ਪ੍ਰਭੂ ! ਤੂੰ ਆਪ ਹੀ ਸਾਰੇ ਕਾਰਜਾਂ ਨੂੰ ਕਰਨ ਵਾਲਾ ਹੈਂ, ਤੂੰ ਆਪ ਹੀ ਸਾਰਿਆਂ ਨੂੰ ਪ੍ਰੇਰ ਕੇ ਕਰਾਵਨ = ਕਰਾਉਣ ਵਾਲਾ ਹੈਂ, ਸਾਡਾ ਸਭੁ = ਸਾਰਾ ਕੁਝ ਤੂਹੈ ਤੂਹੈ = ਕੇਵਲ ਤੂੰ ਹੀ ਤੂੰ ਹੈਂ, ਅਸਾੜਾ = ਸਾਡਾ ਆਪਣਾ ਕਿਛੁ = ਕੁਝ ਵੀ ਨਾਹੀ = ਨਹੀਂ ਹੈ ॥੧॥

## ਤੁਮਹਿ ਪਠਾਏ; ਤਾ ਜਗ ਮਹਿ ਆਏ ॥ ਜੋ ਤੁਧੁ ਭਾਣਾ; ਸੇ ਕਰਮ ਕਮਾਏ ॥

ਹੇ ਪ੍ਰਭੂ ! ਜਦੋਂ ਤੁਮਹਿ = ਤੂੰ ਆਪ ਜੀਵ ਪਠਾਏ = ਭੇਜਣਾ ਕੀਤੇ, ਤਾ = ਤਦੋਂ ਹੀ ਉਹ ਜਗ = ਸੰਸਾਰ ਮਹਿ = ਵਿਚ ਆਏ ਹਨ।

---

੧. **ਚੰਦ੍ਰਮਾ ਦੀਆਂ ਸੋਲ੍ਹਾਂ ਕਲਾਂ** : ਅੰਮ੍ਰਿਤਾ, ਮਾਨਦਾ, ਪੂਸਾ, ਪੁਸ਼ਟਿ, ਤੁਸਟਿ, ਰਤਿ, ਧ੍ਰਿਤਿ, ਸ਼ਸ਼ਿਨਿ, ਚੰਦ੍ਰਿਕਾ, ਕਾਂਤਿ, ਜਯੋਤਸਨਾ, ਸ਼੍ਰੀ, ਪ੍ਰੀਤਿ, ਅੰਗਦਾ, ਪੂਰਨਤਾ ਅਤੇ ਪੂਰਣਾਮ੍ਰਿਤਾ।

ਜੋ = ਜਿਹੜਾ ਕੁਝ ਤੁਧੁ = ਤੈਨੂੰ ਭਾਣਾ = ਭਾਉਂਦਾ ਹੈ, ਸੇ = ਉਹੋ ਹੀ ਕਰਮਾਂ ਨੂੰ ਕਮਾਏ = ਕਮਾਉਣਾ ਕਰਦੇ ਹਨ।

## ਤੁਝ ਤੇ ਬਾਹਰਿ ਕਿਛੂ ਨ ਹੋਆ; ਤਾ ਭੀ ਨਾਹੀ ਕਿਛੁ ਕਾੜਾ ॥੨॥

ਹੇ ਪ੍ਰਭੂ ! ਤੁਝ = ਤੇਰੇ ਹੁਕਮ ਤੇ = ਤੋਂ ਬਾਹਰ ਕਿਛੂ = ਕੁਝ ਵੀ ਨਹੀਂ ਹੋਆ = ਹੋ ਸਕਦਾ, ਤਾ = ਤਦ ਭੀ = ਹੀ ਸਾਨੂੰ ਕਿਛੁ = ਕੁਝ ਵੀ ਕਾੜਾ = ਝੋਰਾ ਨਹੀਂ ਹੈ ॥੨॥

## ਊਹਾ; ਹੁਕਮੁ ਤੁਮਾਰਾ ਸੁਣੀਐ ॥ ਈਹਾ; ਹਰਿ ਜਸੁ ਤੇਰਾ ਭਣੀਐ ॥

ਹੇ ਪ੍ਰਭੂ ! ਊਹਾ = ਉਥੇ ਪ੍ਰਲੋਕ ਵਿਚ ਵੀ ਬੇਦਾਂ ਸ਼ਾਸਤ੍ਰਾਂ ਦੁਆਰਾ ਤੇਰਾ ਹੁਕਮ ਚੱਲਦਾ ਸੁਣੀਐ = ਸੁਣੀਦਾ ਹੈ।

ਈਹਾ = ਇਥੇ ਮਾਤ ਲੋਕ ਵਿਚ ਵੀ ਤੇਰਾ ਹਰਿ = ਹਰੀ ਜਸ ਭਣੀਐ = ਉਚਾਰਣ ਹੋ ਰਿਹਾ ਹੈ।

## ਆਪੇ ਲੇਖ ਅਲੇਖੈ ਆਪੇ; ਤੁਮ ਸਿਉ ਨਾਹੀ ਕਿਛੁ ਝਾੜਾ ॥੩॥

ਤੂੰ ਆਪੇ = ਆਪ ਹੀ ਜੀਵਾਂ ਦੇ ਮੱਥੇ ਦੇ ਲੇਖ ਲਿਖਦਾ ਹੈਂ ਅਤੇ ਆਪ ਅਲੇਖੈ = ਲੇਖੇ ਤੋਂ ਰਹਿਤ ਹੈਂ, ਤੁਮ = ਤੇਰੇ ਸਿਉ = ਨਾਲ ਸਾਡਾ ਕਿਛੁ = ਕੁਝ ਵੀ ਝਾੜਾ = ਝਗੜਾ ਨਹੀਂ ਬਣਦਾ ॥੩॥

## ਤੂ ਪਿਤਾ; ਸਭਿ ਬਾਰਿਕ ਥਾਰੇ ॥ ਜਿਉ ਖੇਲਾਵਹਿ; ਤਿਉ ਖੇਲਣਹਾਰੇ ॥

ਹੇ ਪ੍ਰਭੂ ! ਤੂੰ ਸਭ ਦਾ ਪਿਤਾ ਸਰੂਪ ਹੈਂ ਅਤੇ ਸਭਿ = ਸਾਰੇ ਜੀਵ ਥਾਰੇ = ਤੇਰੇ ਬਾਰਿਕ = ਬੱਚਿਆਂ ਦੀ ਨਿਆਈਂ ਹਨ।

ਜਿਉ = ਜਿਵੇਂ ਤੂੰ ਸੰਸਾਰ, ਪ੍ਰੇਮ ਦੀ ਖੇਡ ਵਿਚ ਖੇਲਾਵਹਿ = ਖਿਡਾਉਣਾ ਕਰਦਾ ਹੈਂ, ਤਿਉ = ਤਿਵੇਂ ਹੀ ਸਭ ਜੀਵ ਖੇਲਣਹਾਰੇ = ਖੇਡਣ ਵਾਲੇ ਹਨ।

## ਉਝੜ ਮਾਰਗੁ ਸਭੁ ਤੁਮ ਹੀ ਕੀਨਾ; ਚਲੈ ਨਾਹੀ ਕੋ ਵੇਪਾੜਾ ॥੪॥

ਹੇ ਪ੍ਰਭੂ ! ਸੰਸਾਰ ਰੂਪੀ ਉਝੜ = ਉਜਾੜ ਵਿਚ ਆਉਣ ਜਾਣ ਵਾਲਾ ਕੁਰਾਹ ਅਤੇ ਆਪਣੀ ਪ੍ਰਾਪਤੀ ਲਈ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਸਭੁ = ਸਾਰਾ ਤੁਮ = ਤੂੰ ਆਪ ਹੀ ਪੈਦਾ ਕੀਨਾ = ਕੀਤਾ ਹੋਇਆ ਹੈ, ਤੇਰੇ ਹੁਕਮ ਤੋਂ ਵੇਪਾੜਾ = ਉਲਟ ਕੋ = ਕੋਈ ਵੀ ਨਹੀ ਚਲੈ = ਚੱਲ ਸਕਦਾ ॥੪॥

## ਇਕਿ ਬੈਸਾਇ ਰਖੇ; ਗ੍ਰਿਹ ਅੰਤਰਿ ॥ ਇਕਿ ਪਠਾਏ; ਦੇਸ ਦਿਸੰਤਰਿ ॥

ਹੇ ਪ੍ਰਭੂ ! ਇਕ ਜੀਵ ਤੂੰ ਗ੍ਰਿਹ = ਘਰ ਦੇ ਅੰਤਰਿ = ਵਿਚ ਹੀ ਬੈਸਾਇ = ਬਿਠਾ ਕੇ ਰੱਖੇ ਹੋਏ ਹਨ।

ਇਕ ਜੀਵ ਦੇਸਾਂ ਦਿਸੰਤਰਿ = ਵਿਦੇਸ਼ਾਂ ਵਿਚ ਪਠਾਏ = ਭੇਜੇ ਹੋਏ ਹਨ **ਅਥਵਾ** ਇਕ ਗੁਰਮੁਖਾਂ ਨੂੰ ਸਤਿਸੰਗਤ ਰੂਪੀ ਘਰ ਵਿਚ ਬਿਠਾ ਰੱਖਿਆ ਹੈ, ਜੋ ਨਿਰਵਿਕਲਪ ਸਮਾਧੀ ਲਗਾ ਕੇ ਹਿਰਦੇ ਅੰਦਰੋਂ ਤੇਰੇ ਸਰੂਪ ਦੀ ਪ੍ਰਾਪਤੀ ਕਰਦੇ ਹਨ।

ਇਕ ਮਨਮੁਖਾਂ ਨੂੰ ਸਰੀਰਾਂ ਰੂਪੀ ਦੇਸਾਂ-ਦੇਸਾਤਰਾਂ ਵਿਚ ਭੇਜਣਾ ਕੀਤਾ ਹੈ।

## ਇਕ ਹੀ ਕਉ ਘਾਸੁ, ਇਕ ਹੀ ਕਉ ਰਾਜਾ; ਇਨ ਮਹਿ ਕਹੀਐ ਕਿਆ ਕੂੜਾ ॥੫॥

ਇਕ ਹੀ = ਇਕਨਾ ਕਉ = ਨੂੰ ਘਾਸੁ = ਘਾਹ ਖੁਤਾਉਂਦਾ ਹੈਂ ਅਤੇ ਇਕ ਹੀ = ਇਕਨਾਂ ਕਉ = ਨੂੰ ਰਾਜਾ = ਰਈਅਤ ਦਾ ਮਾਲਕ ਬਣਾ ਦੇਂਦਾ ਹੈਂ **ਵਾ:** ਇਕਨਾਂ ਨੂੰ ਵਿਸ਼ੇ ਰੂਪੀ ਘਾਹ ਖੁਤਾਉਂਦਾ ਹੈਂ ਅਤੇ ਇਕਨਾਂ

ਨੂੰ ਰਾਜੇ ਭਾਵ ਗਿਆਨਵਾਨ ਬਣਾ ਦੇਂਦਾ ਹੈਂ, ਇਨ = ਇਨ੍ਹਾਂ ਮਹਿ = ਵਿਚ ਕਿਆ = ਕੀ ਕੂੜਾ = ਝੂਠਾ ਕਹੀਐ = ਕਹਿਣਾ ਕਰੀਏ ਭਾਵ ਤੂੰ ਜੋ ਕਰਦਾ ਹੈਂ ਉਹ ਠੀਕ ਹੀ ਕਰਦਾ ਹੈਂ॥੫॥

ਅਗਲੇ ਪਦ ਵਿਚ ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਪ੍ਰਸ਼ਨ ਕਰਦੇ ਹਨ?

**ਕਵਨ ਸੁ ਮੁਕਤੀ; ਕਵਨ ਸੁ ਨਰਕਾ॥ ਕਵਨੁ ਸੈਸਾਰੀ; ਕਵਨੁ ਸੁ ਭਗਤਾ॥**

ਸੁ = ਉਹ ਮੁਕਤੀ ਕਵਨ = ਕਿਸ ਪ੍ਰਕਾਰ ਪ੍ਰਾਪਤ ਹੁੰਦੀ ਹੈ, ਸੁ = ਉਹ ਨਰਕ ਕਵਨ = ਕਿਸ ਪ੍ਰਕਾਰ ਮਿਲਦਾ ਹੈ।

ਜੀਵ ਸੈਸਾਰੀ = ਸੰਸਾਰੀ ਕਵਨ = ਕਿਸ ਪ੍ਰਕਾਰ ਹੁੰਦਾ ਹੈ, ਸੁ = ਉਹ ਭਗਤਾ = ਭਗਤ ਕਵਨੁ = ਕਿਸ ਪ੍ਰਕਾਰ ਹੁੰਦਾ ਹੈ।

**ਕਵਨ ਸੁ ਦਾਨਾ ਕਵਨੁ ਸੁ ਹੋਛਾ; ਕਵਨ ਸੁ ਸੁਰਤਾ ਕਵਨੁ ਜੜਾ॥੬॥**

ਸੁ = ਉਹ ਦਾਨਾ = ਜਾਨਣ ਵਾਲਾ, ਗਿਆਤਾ ਕਵਨ = ਕਿਸ ਪ੍ਰਕਾਰ ਹੁੰਦਾ ਹੈ? ਸੁ = ਉਹ ਹੋਛਾ = ਮੂਰਖ ਕਵਨੁ = ਕਿਸ ਪ੍ਰਕਾਰ ਹੁੰਦਾ ਹੈ? ਸੁ = ਉਹ ਸੁਰਤਾ = ਸ੍ਰੇਸ਼ਟ ਗਿਆਤ, ਪ੍ਰੀਤੀ ਵਾਲਾ ਕਵਨ = ਕਿਸ ਪ੍ਰਕਾਰ ਹੁੰਦਾ ਹੈ? ਅਤੇ ਕਵਨੁ = ਕਿਸ ਪ੍ਰਕਾਰ ਜੜਾ = ਮੂਰਖ ਹੁੰਦਾ ਹੈ॥੬॥

ਅਗਲੇ ਪਦ ਵਿਚ ਸਤਿਗੁਰੂ ਜੀ ਉੱਤਰ ਬਖ਼ਸ਼ਿਸ਼ ਕਰਦੇ ਹਨ:

**ਹੁਕਮੇ ਮੁਕਤੀ; ਹੁਕਮੇ ਨਰਕਾ॥ ਹੁਕਮਿ ਸੈਸਾਰੀ; ਹੁਕਮੇ ਭਗਤਾ॥**

ਹੇ ਪ੍ਰਭੂ! ਤੇਰੇ ਹੁਕਮੇ = ਹੁਕਮ ਵਿਚ ਹੀ ਗੁਰਮੁਖਾਂ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ, ਹੁਕਮੇ = ਹੁਕਮ ਵਿਚ ਹੀ ਮਨਮੁਖ ਨਰਕਾਂ ਵਿਚ ਪੈਂਦੇ ਹਨ।

ਹੁਕਮ ਵਿਚ ਹੀ ਜੀਵ ਸੈਸਾਰੀ = ਸੰਸਾਰੀ ਹੁੰਦਾ ਹੈ, ਅਤੇ ਹੁਕਮੇ = ਹੁਕਮ ਵਿਚ ਹੀ ਤੇਰਾ ਭਗਤਾ = ਭਗਤੀ ਕਰਨ ਵਾਲਾ ਦਾਸ ਹੋ ਜਾਂਦਾ ਹੈ।

**ਹੁਕਮੇ ਹੋਛਾ ਹੁਕਮੇ ਦਾਨਾ; ਦੂਜਾ ਨਾਹੀ ਅਵਰੁ ਧੜਾ॥੭॥**

ਤੇਰੇ ਹੁਕਮੇ = ਹੁਕਮ ਵਿਚ ਹੀ ਜੀਵ ਹੋਛਾ = ਮੂਰਖ ਹੁੰਦਾ ਹੈ, ਹੁਕਮੇ = ਹੁਕਮ ਵਿਚ ਹੀ ਦਾਨਾ = ਦਾਨਾਈ ਵਾਲਾ ਹੁੰਦਾ ਹੈ, ਦੂਜਾ = ਦੂਸਰਾ ਅਵਰੁ = ਹੋਰ ਕੋਈ ਧੜਾ = ਪੱਖ ਨਹੀਂ ਜੋ ਗਿਆਨਵਾਨ ਤੇ ਮੂਰਖ ਬਾਰੇ ਦੱਸਣਾ ਕਰੀਏ ਭਾਵ ਤੇਰੇ ਹੁਕਮ ਅੰਦਰ ਹੀ ਗਿਆਨਵਾਨ ਤੇ ਮੂਰਖ ਹੈ॥੭॥

**ਸਾਗਰੁ ਕੀਨਾ; ਅਤਿ ਤੁਮ ਭਾਰਾ॥**
**ਇਕਿ ਖੜੇ ਰਸਾਤਲਿ ਕਰਿ; ਮਨਮੁਖ ਗਾਵਾਰਾ॥**

ਹੇ ਪ੍ਰਭੂ! ਤੁਮ = ਤੂੰ ਆਪ ਹੀ ਅਤਿ = ਅਤਿਅੰਤ ਭਾਰਾ, ਵੱਡਾ ਸੰਸਾਰ ਰੂਪੀ ਸਾਗਰ = ਸਮੁੰਦਰ ਬਣਾਉਣਾ ਕੀਨਾ = ਕੀਤਾ ਹੈ।

ਉਸ ਵਿਚੋਂ ਇਕਨਾਂ ਇੰਦ੍ਰੀਆਂ ਰੂਪੀ ਗਾਂਈਆਂ ਨੂੰ ਵਿਸ਼ੇ ਰੂਪੀ ਘਾਹ ਚਰਾਉਣ ਵਾਲੇ ਗਾਵਾਰਾ = ਮੂਰਖ ਮਨਮੁਖ ਪੁਰਖਾਂ ਨੂੰ ਰਸਾਤਲਿ = ਨਰਕਾਂ ਵਿਚ ਲਿਜਾ ਕੇ ਖੜਾ ਕਰ ਦੇਂਦਾ ਹੈਂ।

**ਇਕਨਾ ਪਾਰਿ ਲੰਘਾਵਹਿ ਆਪੇ; ਸਤਿਗੁਰੁ ਜਿਨ ਕਾ ਸਚੁ ਬੇੜਾ॥੮॥**

ਇਕਨਾ = ਕਈਆਂ ਗੁਰਮੁਖਾਂ ਨੂੰ ਤੂੰ ਆਪੇ = ਆਪ ਹੀ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾ ਦੇਂਦਾ ਹੈਂ। ਜਿਨ੍ਹਾਂ

ਕਾ = ਦਾ ਸੱਚਾ ਸਤਿਗੁਰੂ ਬੇੜਾ = ਜਹਾਜ਼ ਰੂਪ ਬਣਿਆ ਹੈ **ਵਾ:** ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਪਾਸੋਂ ਸੱਚੇ ਨਾਮ ਦਾ ਬੇੜਾ ਪ੍ਰਾਪਤ ਕੀਤਾ ਹੈ ॥੮॥

## ਕਉਤਕੁ ਕਾਲੁ; ਇਹੁ ਹੁਕਮਿ ਪਠਾਇਆ ॥ ਜੀਅ ਜੰਤ; ਓਪਾਇ ਸਮਾਇਆ ॥

ਜੋ ਕਉਤਕੁ = ਤਮਾਸ਼ਾ ਕਰਨ ਵਾਲਾ ਕਾਲ ਹੈ, ਇਹ ਤੂੰ ਆਪ ਹੀ ਆਪਣੇ ਹੁਕਮ ਅਨੁਸਾਰ ਸੰਸਾਰ ਵਿਚ ਪਠਾਇਆ = ਭੇਜਿਆ ਹੋਇਆ ਹੈ।

ਜੋ ਸਭ ਜੀਅ = ਅਸਥੂਲ ਜੀਵ ਜੰਤ = ਸੂਖਮ ਜੀਵਾਂ ਨੂੰ ਉਪਾਇ = ਪੈਦਾ ਕਰਕੇ ਸਮਾਇਆ = ਨਾਸ਼ ਕਰੀ ਜਾ ਰਿਹਾ ਹੈਂ।

## ਵੇਖੈ ਵਿਗਸੈ ਸਭਿ ਰੰਗ ਮਾਣੇ; ਰਚਨੁ ਕੀਨਾ ਇਕੁ ਆਖਾੜਾ ॥੯॥

ਤੂੰ ਆਪ ਹੀ ਸੰਸਾਰ ਨੂੰ ਵੇਖੈ = ਦੇਖ ਕਰਕੇ ਵਿਗਸੈ = ਖ਼ੁਸ਼ ਹੁੰਦਾ ਹੈਂ (ਕਿ ਇਹ ਜੀਵ ਅਣਹੋਣੀ ਹੀ ਹੰਗਤਾ ਕਰੀ ਫਿਰਦੇ ਹਨ) ਸਭਿ = ਸਾਰਿਆਂ ਜੀਵਾਂ ਅੰਦਰ ਵਿਆਪਕ ਹੋ ਕੇ ਰੰਗ = ਅਨੰਦ ਮਾਣੇ = ਮਾਣਦਾ ਹੈਂ, ਸਭ ਸੰਸਾਰ ਨੂੰ ਇਕ ਆਖਾੜਾ = ਪਹਿਲਵਾਨਾਂ ਦੇ ਘੁਲਣ ਦਾ ਅਸਥਾਨ ਰਚਨੁ = ਬਣਾਉਣਾ ਕੀਨਾ = ਕੀਤਾ ਹੈ, ਭਾਵ ਇਸ ਵਿਚ ਬਿਬੇਕ ਅਤੇ ਮੋਹ ਦੀ ਕੁਸ਼ਤੀ ਹੋ ਰਹੀ ਹੈ, ਕਿਤੇ ਮੋਹ ਜਿੱਤ ਜਾਂਦਾ ਹੈ ਅਤੇ ਕਿਤੇ ਬਿਬੇਕ ਜਿੱਤ ਜਾਂਦਾ ਹੈ ॥੯॥

## ਵਡਾ ਸਾਹਿਬੁ; ਵਡੀ ਨਾਈ ॥ ਵਡ ਦਾਤਾਰੁ; ਵਡੀ ਜਿਸੁ ਜਾਈ ॥

ਹੇ ਪ੍ਰਭੂ ! ਤੂੰ ਤ੍ਰੈਕਾਲ ਅਬਾਧ ਰੂਪ ਬਹੁਤ ਵੱਡਾ ਸਾਹਿਬੁ = ਮਾਲਕ ਹੈਂ ਅਤੇ ਤੇਰੀ ਨਾਈ = ਮਹਿਮਾ **ਵਾ:** ਸਤਿਨਾਮ ਰੂਪੀ ਨਾਈ = ਆਵਾਜ਼ ਵੀ ਬਹੁਤ ਵੱਡੀ ਹੈ।

ਤੂੰ ਹੀ ਸਭ ਤੋਂ ਵੱਡਾ ਦਾਤਾਰੁ = ਦਾਤਾ ਹੈਂ, ਜਿਸ ਆਪ ਜੀ ਦੀ ਸੰਸਾਰ, ਸਤਸੰਗਤ, ਸਰੂਪ ਰੂਪੀ ਵੱਡੀ ਜਾਈ = ਜਗ੍ਹਾ ਹੈ।

## ਅਗਮ ਅਗੋਚਰੁ ਬੇਅੰਤ ਅਤੋਲਾ; ਹੈ ਨਾਹੀ ਕਿਛੁ ਆਹਾੜਾ ॥੧੦॥

ਹੇ ਪ੍ਰਭੂ ! ਤੂੰ ਮਨ ਕਰਕੇ ਅਗਮ = ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ, ਬੇਅੰਤ = ਅੰਤ ਤੋਂ ਰਹਿਤ ਅਤੇ ਸ਼ਾਸਤ੍ਰ ਪ੍ਰਮਾਣ ਰੂਪ ਵੱਟਿਆਂ ਕਰਕੇ ਅਤੋਲਾ = ਤੋਲਣ ਤੋਂ ਰਹਿਤ ਹੈਂ, ਤੇਰੇ ਤੋਂ ਕਿਛੁ = ਕੁਝ ਵੀ ਆਹਾੜਾ = ਅਣਮਿਣਿਆ ਹੋਇਆ ਨਹੀਂ ਹੈ **ਵਾ:** ਤੇਰਾ ਆਹਾੜਾ = ਅੰਦਾਜ਼ਾ ਲਾਉਣ ਵਾਲਾ ਕੋਈ ਨਹੀਂ ਹੈ ॥੧੦॥

## ਕੀਮਤਿ; ਕੋਇ ਨ ਜਾਣੈ ਦੂਜਾ ॥ ਆਪੇ ਆਪਿ; ਨਿਰੰਜਨ ਪੂਜਾ ॥

('ਪੂੱਜਾ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਪ੍ਰਭੂ ! ਤੇਰੀ ਸਮੱਗਰ ਮਹਿਮਾ ਰੂਪ ਕੀਮਤ ਨੂੰ ਹੋਰ ਦੂਜਾ = ਦੂਸਰਾ ਕੋਇ = ਕੋਈ ਵੀ ਨਹੀਂ ਜਾਣੈ = ਜਾਣ ਸਕਦਾ।

ਹੇ ਨਿਰੰਜਨ = ਸ਼ੁੱਧ ਸਰੂਪ ਪ੍ਰਭੂ ! ਤੂੰ ਆਪਣੇ ਆਪ ਦੇ ਬਰਾਬਰ ਆਪ ਹੀ ਪੂਜਾ = ਪੁੱਜ ਰਿਹਾ ਹੈਂ **ਵਾ:** ਆਪਣੇ ਆਪ ਨੂੰ ਆਪ ਹੀ ਪੂਜ ਰਿਹਾ ਹੈਂ।

## ਆਪਿ ਸੁਗਿਆਨੀ, ਆਪਿ ਧਿਆਨੀ; ਆਪਿ ਸਤਵੰਤਾ ਅਤਿ ਗਾੜਾ ॥੧੧॥

ਤੂੰ ਆਪ ਹੀ ਸੁਗਿਆਨੀ = ਸ੍ਰੇਸ਼ਟ ਗਿਆਨਵਾਨ, ਸ੍ਰੇਸ਼ਟ ਸਰੂਪ ਦਾ ਅਪ੍ਰੋਖ ਗਿਆਨੀ ਹੈਂ ਅਤੇ ਆਪ

ਹੀ ਸਰਗੁਣ ਸਰੂਪ ਦਾ ਧਿਆਨੀ = ਧਿਆਨ ਲਾਉਣ ਵਾਲਾ ਹੈਂ, ਆਪ ਹੀ ਸਤਵੰਤਾ = ਸਤ ਸੰਤੋਖ ਵਾਲਾ ਅਤੇ ਆਪ ਹੀ ਅਤਿ = ਅਤਿਅੰਤ ਗਾੜ੍ਹਾ = ਘਨੇ ਪ੍ਰਤਾਪ ਵਾਲਾ ਹੈਂ॥੧੧॥

**ਕੇਤੜਿਆ ਦਿਨ; ਗੁਪਤੁ ਕਹਾਇਆ ॥ ਕੇਤੜਿਆ ਦਿਨ; ਸੁੰਨਿ ਸਮਾਇਆ ॥**

ਹੇ ਪ੍ਰਭੂ ! ਤੂੰ ਕੇਤੜਿਆ = ਕਿਤਨੇ ਹੀ ਦਿਨ ਭਾਵ ਜੁਗਾਂ ਅੰਦਰ ਨਿਰਗੁਣ ਸਰੂਪ ਵਿਚ ਗੁਪਤੁ = ਛਿਪਿਆ ਹੋਇਆ ਹੀ ਕਹਾਇਆ = ਅਖਵਾਇਆ ਹੈਂ।

ਕੇਤੜਿਆ = ਕਿਤਨੇ ਹੀ ਦਿਨ ਭਾਵ ਜੁਗ ਤੂੰ ਸੁੰਨਿ = ਅਫੁਰ ਸਰੂਪ ਹੋ ਕੇ ਸ੍ਵੈ ਸੱਤਾ, ਸ੍ਵੈ ਮਹਿਮਾ ਦੇ ਅੰਦਰ ਹੀ ਸਮਾਇਆ ਰਹਿਣਾ ਕੀਤਾ ਸੀ।

**ਕੇਤੜਿਆ ਦਿਨ, ਧੁੰਧੂਕਾਰਾ; ਆਪੇ ਕਰਤਾ ਪਰਗਟੜਾ ॥੧੨॥**

ਕੇਤੜਿਆ = ਕਿਤਨੇ ਹੀ ਦਿਨ ਭਾਵ ਜੁਗ ਧੁੰਧੂਕਾਰਾ = ਹਨੇਰਾ ਹੀ ਕਰ ਦਿੱਤਾ ਸੀ, ਫੇਰ ਆਪ ਹੀ ਆਪਣੇ ਆਪ ਤੋਂ ਸਾਰਾ ਸੰਸਾਰ ਪਰਗਟੜਾ = ਪ੍ਰਗਟ ਕਰਤਾ = ਕਰਨਾ ਕੀਤਾ ਹੈ॥੧੨॥

[ਅੰਗ ੧੦੮੨]

**ਆਪੇ ਸਕਤੀ; ਸਬਲੁ ਕਹਾਇਆ ॥ ਆਪੇ ਸੂਰਾ; ਅਮਰੁ ਚਲਾਇਆ ॥**

ਫੇਰ ਆਪ ਹੀ ਤੂੰ ਸਕਤੀ = ਮਾਇਆ ਆਪ ਦੇ ਆਸਰੇ ਗ੍ਰਹਿਣ ਕਰਕੇ ਸਬਲੁ = ਸਹਿਤ ਬਲ ਦੇ ਕਹਾਇਆ = ਅਖਵਾਉਣਾ ਕੀਤਾ।

ਆਪ ਹੀ ਸੂਰਾ = ਸੂਰਜ ਆਦਿ ਪੈਦਾ ਕੀਤੇ **ਵਾ:** ਆਪ ਹੀ ਸੂਰ = ਸੂਰਮਾ ਕਰਕੇ ਅਮਰੁ = ਹੁਕਮ ਚਲਾਇਆ = ਚਲਾਉਣਾ ਕੀਤਾ।

**ਆਪੇ ਸਿਵ ਵਰਤਾਈਅਨੁ ਅੰਤਰਿ; ਆਪੇ ਸੀਤਲੁ ਠਾਰੁ ਗੜਾ ॥੧੩॥**

ਆਪੇ = ਆਪ ਹੀ ਆਪਣੇ ਸੇਵਕਾਂ ਦੇ ਹਿਰਦੇ ਅੰਤਰਿ = ਵਿਚ ਸਿਵ = ਸ਼ਾਂਤੀ ਵਰਤਾਈਅਨੁ = ਵਰਤਾਉਣਾ ਕੀਤੀ ਹੈ **ਵਾ:** ਹੇ ਸਿਵ = ਕਲਿਆਣ ਸਰੂਪ ਪ੍ਰਭੂ ! ਤੂੰ ਆਪ ਹੀ ਭਗਤਾਂ ਦੇ ਅੰਦਰ ਆਪਣੀ ਭਗਤੀ, ਬ੍ਰਹਮ ਵਿੱਦਿਆ ਰੂਪੀ ਸ਼ਾਂਤੀ ਵਰਤਾਉਣਾ ਕੀਤੀ ਹੈ, ਤੂੰ ਆਪ ਹੀ ਠਾਰੁ = ਠੰਢੇ ਗੜਾ = ਗੜੇ ਵਾਂਗ ਸੀਤਲ ਰੂਪ ਹੈਂ **ਵਾ:** ਜਿਵੇਂ ਗੜਾ ਠੰਢਾ ਠਾਰ ਹੁੰਦਾ ਹੈ, ਇਉਂ ਤੂੰ ਸੀਤਲਤਾ ਦੇਣ ਵਾਲਾ ਹੈਂ॥੧੩॥

**ਜਿਸਹਿ ਨਿਵਾਜੇ; ਗੁਰਮੁਖਿ ਸਾਜੇ ॥ ਨਾਮੁ ਵਸੈ; ਤਿਸੁ ਅਨਹਦ ਵਾਜੇ ॥**

ਹੇ ਪ੍ਰਭੂ ! ਜਿਸਹਿ = ਜਿਸਨੂੰ ਤੂੰ ਨਿਵਾਜੇ = ਨਿਵਾਜਣਾ, ਵਡਿਆਉਣਾ ਚਾਹੁੰਦਾ ਹੈਂ, ਉਸਦੇ ਅੰਦਰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸ਼ੁਭ ਗੁਣ ਸਾਜੇ = ਸਾਜਣਾ ਕਰਦਾ ਹੈਂ।

ਤਿਸੁ = ਉਸ ਮਨੁੱਖ ਦੇ ਹਿਰਦੇ ਅੰਦਰ ਤੇਰਾ ਨਾਮ ਵਸੈ = ਵੱਸ ਜਾਂਦਾ ਹੈ ਅਤੇ ਅਨਹਦ = ਹੱਦ ਤੋਂ ਰਹਿਤ ਇਕ ਸਤਿਨਾਮ ਰੂਪੀ ਵਾਜੇ ਵੱਜ ਆਉਂਦੇ ਹਨ।

**ਤਿਸ ਹੀ ਸੁਖੁ ਤਿਸ ਹੀ ਠਕੁਰਾਈ; ਤਿਸਹਿ ਨ ਆਵੈ ਜਮੁ ਨੇੜਾ ॥੧੪॥**

ਤਿਸ = ਉਸ ਮਨੁੱਖ ਨੂੰ ਹੀ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ, ਤਿਸ = ਉਸ ਨੂੰ ਹੀ ਠਕੁਰਾਈ = ਸਾਹਿਬੀ, ਪ੍ਰਧਾਨਤਾ ਪ੍ਰਾਪਤ ਹੁੰਦੀ ਹੈ, ਤਿਸਹਿ = ਉਸ ਮਨੁੱਖ ਦੇ ਜਮ ਵੀ ਨੇੜਾ = ਪਾਸ ਨਹੀਂ ਆਵੈ = ਆਉਂਦਾ, ਭਾਵ ਆਪਣਾ ਪ੍ਰਭਾਵ ਨਹੀਂ ਪਾ ਸਕਦਾ॥੧੪॥

## ਕੀਮਤਿ ਕਾਗਦ; ਕਹੀ ਨ ਜਾਈ ॥ ਕਹੁ ਨਾਨਕ; ਬੇਅੰਤ ਗੁਸਾਈ ॥

ਹੇ ਪ੍ਰਭੂ! ਕਾਗਦ = ਕਾਗ਼ਜ਼ਾਂ ਉੱਪਰ ਲਿਖ ਕੇ ਵੀ ਤੇਰੀ ਸਮੱਗਰ ਮਹਿਮਾ ਰੂਪ ਕੀਮਤ ਕਹੀ ਨਹੀਂ ਜਾਈ = ਜਾ ਸਕਦੀ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਤੂੰ ਬੇਅੰਤ = ਅੰਤ ਤੋਂ ਰਹਿਤ ਸਭ ਦਾ ਗੁਸਾਈ = ਮਾਲਕ ਹੈਂ।

## ਆਦਿ ਮਧਿ ਅੰਤਿ ਪ੍ਰਭੁ ਸੋਈ; ਹਾਥਿ ਤਿਸੈ ਕੈ ਨੇਬੇੜਾ ॥੧੫॥

ਹੇ ਪ੍ਰਭੁ = ਪਰਮੇਸ਼ਰ! ਸੋਈ ਤੂੰ ਜਗਤ ਦੇ ਆਦਿ ਵਿਚ ਅਧਿਸ਼ਠਾਨ ਰੂਪ, ਮੱਧ ਵਿਚ ਵਿਆਪਕ ਰੂਪ ਅਤੇ ਅੰਤ ਨੂੰ ਸਿਧਾਂਤ ਰੂਪ ਹੈਂ, ਤਿਸੈ = ਤਿਸ ਆਪ ਜੀ ਕੈ = ਦੇ ਹਾਥਿ = ਹੱਥ ਵਿਚ ਹੀ ਨੇਬੇੜਾ = ਇਨਸਾਫ਼ ਹੈ ॥੧੫॥

## ਤਿਸਹਿ ਸਰੀਕੁ ਨਾਹੀ; ਰੇ ਕੋਈ ॥ ਕਿਸਹੀ ਬੁਤੈ; ਜਬਾਬੁ ਨ ਹੋਈ ॥

ਰੇ = ਹੇ ਭਾਈ! ਕੋਈ ਵੀ ਤਿਸਹਿ = ਉਸ ਪਰਮੇਸ਼ਰ ਨਾਲ ਸਰੀਕੁ = ਸ਼ਰੀਕਾ ਕਰਨ ਵਾਲਾ ਭਾਵ ਬਰਾਬਰੀ ਕਰਨ ਵਾਲਾ ਕੋਈ ਨਹੀਂ ਹੈ।

ਕਿਸਹੀ = ਕਿਸੇ ਦੇ ਬੁਤੈ = ਪਾਸੋਂ ਪਰਮੇਸ਼ਰ ਨਾਲ ਜਬਾਬੁ = ਇਨਕਾਰ ਨਹੀਂ ਹੋਈ = ਹੋ ਸਕਦਾ **ਵਾ:** ਕਿਸੇ ਵੀ ਬੁਤੈ = ਬਹਾਨੇ ਕਰਕੇ ਪਰਮੇਸ਼ਰ ਤਾਈਂ ਜਵਾਬ ਨਹੀਂ ਹੋ ਸਕਦਾ।

## ਨਾਨਕ ਕਾ ਪ੍ਰਭੁ ਆਪੇ ਆਪੇ; ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਾ = ਦਾ ਪ੍ਰਭੁ = ਪਰਮੇਸ਼ਰ ਆਪੇ ਆਪ ਹੀ ਸਮਰੱਥ ਹੈ **ਵਾ:** ਉਹ ਆਪ ਹੀ ਜੀਵਾਂ ਪਾਸੋਂ ਹਿਸਾਬ-ਕਿਤਾਬ ਕਰਦਾ ਹੈ, ਆਪ ਹੀ ਬਖ਼ਸ਼ਣ ਵਾਲਾ ਹੈ, ਉਹ ਸਾਰਿਆਂ ਦੇ ਹਿਰਦਿਆਂ, ਸਚਖੰਡ ਵਿਚ ਖੜਾ = ਖਲੋਤਾ ਭਾਵ ਇਸਥਿਤ ਹੋਇਆ ਸਾਰੇ ਚੋਜ = ਕੌਤਕ ਕਰ ਕਰਕੇ ਵੇਖੈ = ਦੇਖ ਰਿਹਾ ਹੈ ॥੧੬॥੧॥੧੦॥

## ਮਾਰੂ ਮਹਲਾ ੫ ॥[1]

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੁਰੂ ਕੇ ਬਾਗ਼ ਮੰਜੀ ਸਾਹਿਬ ਵਾਲੇ ਅਸਥਾਨ ’ਤੇ ਬਿਰਾਜਮਾਨ ਸਨ ਅਤੇ ਅਨੇਕਾਂ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਰਹੀਆਂ ਸਨ, ਤਦੋਂ ਸੰਗਤਾਂ ਦੀ ਪ੍ਰੇਰਨਾ ਕਰਕੇ ਬਾਬਾ ਬੁੱਢਾ ਸਾਹਿਬ ਜੀ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਜਿਵੇਂ ਸ਼ਿਵ ਪੁਰਾਣ ਵਿਚ ਸ਼ਿਵ ਅਸਤੋਤ੍ਰ, ਬ੍ਰਹਮ ਪੁਰਾਣ ਵਿਚ ਬ੍ਰਹਮ ਅਸਤੋਤ੍ਰ ਅਤੇ ਵਿਸ਼ਨ ਪੁਰਾਣ ਵਿਚ ਵਿਸ਼ਨ ਅਸਤੋਤ੍ਰ ਆਉਂਦੇ ਹਨ, ਇਉਂ ਸੰਸਾਰ ਵਿਚ ਈਸ਼ਰ ਦੇ ਨਾਮਾਂ ਦੇ ਸਹੰਸਰ ਨਾਮੇ ਬਣੇ ਹੋਏ ਹਨ। ਜਿਵੇਂ ਆਪ ਜੀ ਸਮੱਗਰ ਬਾਣੀ ਹੀ ਨਾਮ ਰੂਪ ਰਚ ਰਹੇ ਹੋ, ਉਵੇਂ ਇਕ ਐਸਾ ਵੀ ਸ਼ਬਦ ਉਚਾਰਣ ਕਰੋ ਜਿਸ ਵਿਚ ਸ਼ੇਸ਼ਨਾਗ ਆਦਿਕਾਂ ਦੇ ਦੁਆਰਾ ਈਸ਼ਰ ਦੇ ਲਏ ਗਏ ਸਮੱਗਰ ਨਾਮਾਂ ਦਾ ਚਿੰਤਨ ਹੋ ਸਕੇ, ਜਿਸ ਦੇ ਪੜ੍ਹਨ-ਸੁਣਨ ਨਾਲ ਸਰਗੁਣ ਤੇ ਨਿਰਗੁਣ ਸਰੂਪ ਦੇ ਨਾਮਾਂ ਦਾ ਬੋਧ ਹੋ ਸਕੇ, ਤਦੋਂ ਸਤਿਗੁਰੂ

---

੧. ਪੁਰਾਤਨ ਗੁਰਸਿੱਖ ਇਸ਼ਨਾਨ ਕਰਨ ਸਮੇਂ ਇਹ ਸ਼ਬਦ ਜ਼ਰੂਰ ਪੜ੍ਹਦੇ ਹੁੰਦੇ ਸਨ ਅਤੇ ਨਿਤਨੇਮ ਦੀਆ ਬਾਣੀਆਂ ਤੋਂ ਪਹਿਲਾਂ ਇਸ ਸ਼ਬਦ ਦਾ ਇਕ ਵਾਰ ਜ਼ਰੂਰ ਪਾਠ ਕਰਦੇ ਹੁੰਦੇ ਸਨ।

ਸਾਹਿਬ ਜੀ ਨੇ ਬਾਬਾ ਬੁੱਢਾ ਜੀ ਦੀ ਪ੍ਰਾਰਥਨਾ ਸੁਣ ਕੇ ਪਰਮੇਸ਼ਰ ਦੇ ਨਿਰਗੁਣ, ਸਰਗੁਣ ਸਰੂਪ ਦੇ 'ਕਿਰਤਮ ਨਾਮਾ' ਬਾਰੇ ਕਥਨ ਕਰਕੇ ਅਤੇ ਫੇਰ 'ਸਤਿਨਾਮ' ਦੱਸਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

***ਨੋਟ :*** ਗੁਰਸਿੱਖ ਸੰਗਤਾਂ ਵਿਚ ਇਸ ਸ਼ਬਦ ਦਾ ਨਾਮ 'ਸਹੰਸਰਨਾਮਾ' ਕਰਕੇ ਪ੍ਰਚੱਲਿਤ ਹੈ।

## ਅਚੁਤ ਪਾਰਬ੍ਰਹਮ ਪਰਮੇਸਰੁ; ਅੰਤਰਜਾਮੀ ॥ ਮਧੁਸੂਦਨ; ਦਾਮੋਦਰ ਸੁਆਮੀ ॥

ਹੇ ਅਚੁਤ = ਅਗਿੜ (ਆਪ ਦੀ ਪਦਵੀ ਉਪਰੋਂ ਗਿਰਨ ਤੋਂ ਰਹਿਤ) ਪ੍ਰਭੂ ! ਤੂੰ (ਪਾਰ + ਬ੍ਰਹਮ) ਪਾਪਾਂ ਤੋਂ ਪਾਰ = ਪਰ੍ਹੇ, ਬ੍ਰਹਮ = ਵਿਆਪਕ ਸਰੂਪ ਹੈਂ, ਤੂੰ ਹੀ (ਪਰਮ + ਏਸਰ) ਪਰਮ = ਵੱਡਾ ਏਸਰ = ਈਸ਼ਵਰ ਹੈਂ, ਭਾਵ ਵੇਦਾਂਤੀਆਂ ਅਨੁਸਾਰ ਮੰਨੇ ਵਿਸ਼ਨੂ, ਗਣੇਸ਼, ਸ਼ਿਵ, ਸ਼ਕਤੀ ਤੇ ਸੂਰਜ ਇਹ ਪੰਜ ਈਸ਼ਰ ਕਾਰਜ ਰੂਪ ਹਨ ਅਤੇ ਤੂੰ ਕਾਰਨ ਰੂਪ ਹੈਂ, ਤੂੰ ਹੀ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ।

ਤੂੰ (ਮਧੁ + ਸੂਦਨ)[1] ਮਧ = ਮਧੂ ਤੇ ਕੈਟਭ ਨਾਮ ਦੈਂਤਾਂ ਨੂੰ ਸੂਦਨ = ਕੱਟਣ, ਮਾਰਨ ਵਾਲਾ ਹੈਂ, ਤੂੰ ਹੀ (ਦਾਮ + ਉਦਰ)[2] ਉਦਰ = ਪੇਟ ਨਾਲ ਦਾਮ = ਰੱਸੀ ਬੰਨ੍ਹਣ ਵਾਲਾ ਕ੍ਰਿਸ਼ਨ ਰੂਪ ਹੈਂ ਅਤੇ ਤੂੰ ਹੀ ਸਭ ਦਾ ਸੁਆਮੀ = ਮਾਲਕ ਹੈਂ **ਅਥਵਾ** ਹੇ ਸੁਆਮੀ ਤੂੰ ਹੰਕਾਰ ਰੂਪੀ ਮਧ ਦੈਂਤ ਨੂੰ ਕੱਟਣ ਵਾਲਾ ਹੈਂ ਅਤੇ ਤੂੰ ਹੀ ਭਗਤਾਂ ਦੀ ਪ੍ਰੇਮ ਰੂਪੀ ਰੱਸੀ ਨਾਲ ਆਪਣੇ ਹਿਰਦੇ ਰੂਪੀ ਪੇਟ ਨੂੰ ਬੰਨ੍ਹਾਇਆ ਹੋਇਆ ਹੈ।

## ਰਿਖੀਕੇਸ ਗੋਵਰਧਨ ਧਾਰੀ; ਮੁਰਲੀ ਮਨੋਹਰ ਹਰਿ ਰੰਗਾ ॥੧॥

ਹੇ ਪ੍ਰਭੂ ! ਤੂੰ ਹੀ ਰਿਖੀਕੇਸ = ਰਿਖੀਆਂ ਦਾ ਈਸ਼ਵਰ ਹੈਂ **ਵਾ:** (ਰਿਖੀਕ+ਏਸ) ਰਿਖੀਕ = ਇੰਦ੍ਰੀਆਂ ਦਾ ਏਸ = ਈਸ਼ਵਰ ਭਾਵ ਚੇਸ਼ਟਾ ਕਰਾਉਣ ਵਾਲਾ ਚੇਤਨ ਸਰੂਪ ਹੈਂ, ਤੂੰ ਹੀ ਗੋਵਰਧਨ ਧਾਰੀ[3] = ਗੋਵਰਧਨ ਪਰਬਤ ਨੂੰ ਆਪਣੀ ਉਂਗਲ 'ਤੇ ਧਾਰਨ ਵਾਲਾ ਹੈਂ **ਵਾ:** ਗੋਵਰਧਨ = ਪ੍ਰਿਥਵੀ ਦੇ ਆਰਾਧਨ ਕਰਕੇ ਤੂੰ ਪ੍ਰਿਥਵੀ ਨੂੰ ਧਾਰਨ ਵਾਲਾ ਭਾਵ ਰੱਖਿਆ ਕਰਨ ਵਾਲਾ ਹੈਂ, ਮੁਰਲੀ = ਬਾਂਸੁਰੀ ਵਜਾਉਣ ਕਰਕੇ ਮੁਰਲੀ ਵਾਲਾ ਨਾਮ ਹੈ **ਵਾ:** ਨਿਰਗੁਣ ਸਰੂਪ ਵਿਚ ਚੇਤਨ ਸੱਤਾ ਰੂਪੀ ਮੁਰਲੀ ਵਜਾਉਣ ਵਾਲਾ ਹੈਂ, ਮਨੋਹਰ = ਮਨਾਂ ਨੂੰ ਆਕਰਖਣ ਸ਼ਕਤੀ ਨਾਲ ਹਰਨ ਵਾਲਾ ਹੈਂ ਅਤੇ ਹਰਿ = ਹਰੇਕ ਰੰਗਾ = ਰੂਪਾਂ ਆਕਾਰਾਂ ਨੂੰ ਧਾਰਨ ਵਾਲਾ ਹੈਂ **ਵਾ:** ਹਰੇਕ ਦੇ ਪਾਪਾਂ ਨੂੰ ਹਰਨ ਵਾਲਾ ਅਤੇ ਸਾਰਿਆਂ ਵਿਚ ਰੰਗਿਆ ਹੋਇਆ ਹੈਂ।

---

੧. **ਮਧੁਸੂਦਨ :** ਮਹਾਂਭਾਰਤ ਅਤੇ ਕਾਲਿਕਾ ਪੁਰਾਣ ਆਦਿ ਵਿਚ ਕਥਾ ਹੈ ਕਿ ਮਧ ਅਤੇ ਕੈਟਭ ਨਾਮੇ ਦੋ ਦੈਂਤ ਵਿਸ਼ਨੂੰ ਦੇ ਕੰਨ ਦੀ ਮੈਲ ਤੋਂ ਪੈਦਾ ਹੋਏ ਸਨ ਅਤੇ ਬ੍ਰਹਮਾ ਜੋ ਅਜੇ ਨਾਭ ਕਮਲ ਵਿੱਚੋਂ ਜੰਮਿਆ ਹੀ ਸੀ ਉਸਨੂੰ ਮਾਰਨ ਲਈ ਦੌੜੇ ਤਦੋਂ ਬ੍ਰਹਮਾ ਨੇ ਡਰ ਕੇ ਵਿਸ਼ਨੂੰ ਜੀ ਅੱਗੇ ਬੇਨਤੀ ਕੀਤੀ ਕਿ ਮੇਰੀ ਰੱਖਿਆ ਕਰੋ। ਤਦੋਂ ਵਿਸ਼ਨੂੰ ਨੇ ਪੰਜ ਹਜ਼ਾਰ ਵਰ੍ਹਾ ਇਨ੍ਹਾਂ ਨਾਲ ਜੰਗ ਕੀਤੀ ਅਤੇ ਅਖ਼ੀਰ ਉਨ੍ਹਾਂ ਦੈਂਤਾਂ ਨੇ ਹੱਸ ਕੇ ਵਿਸ਼ਨੂੰ ਨੂੰ ਕਿਹਾ ਕਿ ਅਸੀਂ ਦੋ ਬਲਵਾਨ ਸੂਰਮੇ ਹਾਂ ਤੇ ਤੂੰ ਇਕੱਲਾ ਹੈਂ, ਚੱਲ ਤੂੰ ਸਾਡੇ ਤੋਂ ਕੋਈ ਵਰ ਮੰਗ ਲੈ, ਤਦੋਂ ਵਿਸ਼ਨੂੰ ਨੇ ਕਿਹਾ ਕਿ ਸੂਰਮਾ ਦਾਨੀ ਵੀ ਹੁੰਦਾ ਹੈ, ਇਸ ਲਈ ਤੁਸੀਂ ਮੈਨੂੰ ਆਪਣੇ ਸਿਰ ਭੇਟ ਦੇ ਦਿਓ, ਉਨ੍ਹਾਂ ਨੇ ਕਿਹਾ ਕਿ ਇਸ ਸਾਗਰ ਵਿਚ ਜਿਥੇ ਖ਼ੁਸ਼ਕੀ ਹੋਵੇ ਭਾਵ ਜ਼ਮੀਨ ਉਥੇ ਸਾਡੇ ਸਿਰ ਕੱਟ ਲਵੀਂ। ਤਦੋਂ ਵਿਸ਼ਨੂੰ ਨੇ ਅਠਤਾਲੀ ਕੋਹ ਇਲਾਕੇ ਵਿਚ ਚੌਂਕੜੀ ਲਗਾਈ ਅਤੇ ਆਪਣੇ ਪੱਟ ਵਾਲੀ ਥਾਂ ਖ਼ੁਸ਼ਕ ਦਿਖਾ ਕੇ ਉਨ੍ਹਾਂ ਦੇ ਸਿਰ ਕੱਟ ਲਏ ਸਨ, ਇਉਂ ਵਿਸ਼ਨੂੰ ਦਾ ਨਾਮ ਮਧੁਸੂਦਨ ਪਿਆ।

੨. **ਦਾਮੋਦਰ :** ਇਕ ਵਾਰ ਯਸ਼ੋਦਾ ਨੇ ਕ੍ਰਿਸ਼ਨ ਜੀ ਨੂੰ ਇੱਲਤਾਂ ਤੋਂ ਵਰਜਣ ਲਈ ਉਸਨੂੰ ਪੇਟ ਨਾਲ ਰੱਸੀ ਪਾ ਕੇ ਉੱਖਲ ਦੇ ਨਾਲ ਬੰਨ੍ਹ ਦਿੱਤਾ ਸੀ, ਜਦੋਂ ਕ੍ਰਿਸ਼ਨ ਨੇ ਉੱਖਲ ਨੂੰ ਖਿੱਚਿਆ ਤਾਂ ਦੋ ਜੜ੍ਹਤ (ਜਮਲਾਰਜਨ) ਬ੍ਰਿਛ ਸਨ ਉਹ ਦੋਵੇਂ ਜੜ੍ਹਾਂ ਤੋਂ ਪੁੱਟੇ ਗਏ ਸਨ, ਜੋ ਕੁਮੇਰ ਦੇ ਪੁੱਤਰ ਨਲ ਅਤੇ ਕੂਬਰ ਸਨ। ਇਉਂ ਕ੍ਰਿਸ਼ਨ ਦਾ ਨਾਮ ਦਮੋਦਰ ਪੈ ਗਿਆ ਸੀ।

੩. ਜਿਸ ਸਮੇਂ ਕ੍ਰਿਸ਼ਨ ਭਗਵਾਨ ਨੇ ਗੋਕਲ ਨਿਵਾਸੀਆਂ ਤੋਂ ਇੰਦ੍ਰ ਦੀ ਪੂਜਾ ਬੰਦ ਕਰਵਾ ਦਿੱਤੀ ਸੀ, ਤਦੋਂ ਇੰਦ੍ਰ ਨੇ ਕ੍ਰੋਧ ਵਿਚ ਆ ਕੇ ਬੱਦਲਾਂ ਤੋਂ ਗੋਕਲ ਉੱਪਰ ਮੂਸਲਾਧਾਰ ਮੀਂਹ ਪੁਆਇਆ, ਉਸ ਸਮੇਂ ਕ੍ਰਿਸ਼ਨ ਜੀ ਨੇ ਗੋਵਰਧਨ ਪਰਬਤ ਨੂੰ ਆਪਣੀ ਛੋਟੀ ਉਂਗਲ (ਚੀਚੀ) ਉੱਪਰ ਗੋਵਰਧਨ ਪਰਬਤ ਨੂੰ ਅਠਾਈ ਦਿਨ ਚੁੱਕੀ ਰੱਖਿਆ ਸੀ ਤੇ ਗੋਕਲ ਦੀ ਰੱਖਿਆ ਕੀਤੀ ਸੀ, ਇਉਂ ਗੋਵਰਧਨ ਪਰਬਤ ਨੂੰ ਚੁੱਕਣ ਕਰਕੇ ਗੋਵਰਧਨਧਾਰੀ ਨਾਮ ਪੈ ਗਿਆ।

## ਮੋਹਨ ਮਾਧਵ; ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ; ਅਸੁਰ ਸੰਘਾਰੇ ॥

ਹੇ ਪ੍ਰਭੂ ! ਤੂੰ ਮੋਹਨ = ਮੋਹ ਲੈਣ ਵਾਲਾ ਹੈਂ **ਵਾ:** ਸੰਤਾਂ ਦੇ (ਮੋ + ਹਨ) ਮੋ = ਮੋਹ ਨੂੰ ਹਨ = ਨਾਸ਼ ਕਰਨ ਵਾਲਾ ਹੈਂ, ਮਾਧਵ = ਮਾਇਆ ਦਾ ਪਤੀ ਹੈਂ, ਕ੍ਰਿਸ੍ਨ = ਕਾਲੇ ਰੰਗ ਕਰਕੇ ਕ੍ਰਿਸ਼ਨ ਰੂਪ ਹੈਂ **ਵਾ:** ਕ੍ਰਿਸ੍ਨ = ਕਮਜ਼ੋਰੀ ਤੋਂ ਰਹਿਤ, ਅਗਨੀ ਦੀ ਨਿਆਈਂ ਪ੍ਰਕਾਸ਼ ਰੂਪ ਹੈਂ, ਮੁਰਾਰੇ = ਮੁਰ ਦੈਂਤ ਨੂੰ ਮਾਰਨ ਵਾਲਾ ਹੈਂ।

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੂੰ ਜਗਦੀਸਰੁ = ਜਗਤ ਦਾ ਈਸ਼ਰ ਰੂਪ ਹੈਂ ਅਸੁਰ = ਦੈਂਤਾਂ ਨੂੰ ਸੰਘਾਰੇ = ਮਾਰਨਾ ਕਰਦਾ ਹੈਂ **ਵਾ:** ਜਗਿਆਸੂ ਦੇ ਹਿਰਦੇ ਵਿਚ ਬਿਰਤੀ ਅਰੂਢ ਹੋ ਕੇ ਆਸੁਰੀ ਸੰਪਦਾ ਨੂੰ ਮਾਰਨਾ ਕਰਦਾ ਹੈਂ।

## ਜਗਜੀਵਨ ਅਬਿਨਾਸੀ ਠਾਕੁਰ; ਘਟ ਘਟ ਵਾਸੀ ਹੈ ਸੰਗਾ ॥੨॥

ਹੇ ਪ੍ਰਭੂ ! ਤੂੰ ਜਗਜੀਵਨ = ਜਗਤ ਦਾ ਜੀਵਨ ਰੂਪ ਹੈਂ, ਅਬਿਨਾਸੀ = ਨਾਸ਼ ਤੋਂ ਰਹਿਤ ਅਤੇ ਸਭ ਦਾ ਠਾਕੁਰ[1] = ਸੁਆਮੀ ਹੈਂ **ਵਾ:** (ਠਾ+ਕੁ+ਰ) ਠ = ਇਸਥਿਤੀ ਕੁ = ਪੈਦਾਇਸ਼ ਤੇ ਰ = ਲੈਤਾ ਭਾਵ ਉਤਪਤੀ, ਇਸਥਿਤੀ ਤੇ ਲੈਤਾ ਕਰਨ ਵਾਲਾ ਪ੍ਰਭੂ ਹੈਂ, ਫੇਰ ਘਟ ਘਟ = ਸਰੀਰਾਂ ਸਰੀਰਾਂ ਵਿਚ ਵਾਸੀ = ਵੱਸਣ ਵਾਲਾ ਹੈਂ ਅਤੇ ਸਾਰਿਆਂ ਦਾ ਸੰਗਾ = ਸਾਥੀ ਹੈਂ ॥੨॥

## ਧਰਣੀਧਰ ਈਸ; ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ; ਪ੍ਰਿਥਮਿ ਧਰਾਇਣ ॥

ਹੇ ਪ੍ਰਭੂ ! ਤੂੰ ਆਪ ਹੀ ਧਰਣੀ = ਧਨੀ ਨੂੰ ਧਰ = ਆਸਰਾ ਦੇਣ ਵਾਲਾ ਈਸ = ਈਸ਼ਰ ਰੂਪ ਹੈਂ **ਵਾ:** ਧਰਨੀ ਦੀ ਨਿਆਈਂ ਖਿਮਾ ਧਾਰਨ ਵਾਲਾ ਸਭਾ ਦਾ ਈਸ = ਰਾਜਾ ਰੂਪ ਹੈਂ, ਆਪ ਹੀ ਹਰਨਾਖਸ ਨੂੰ ਮਾਰ ਕੇ ਪ੍ਰਹਿਲਾਦ ਦੀ ਰੱਖਿਆ ਕਰਨ ਵਾਲਾ ਨਰਸਿੰਘ[2] ਰੂਪ ਹੈਂ **ਵਾ:** ਨਰ = ਨਿਅੰਤਾ, ਪ੍ਰੇਰਕ ਅਤੇ ਸਿੰਘ = ਸ਼ੁੱਧ ਸਰੂਪ ਬ੍ਰਹਮ ਹੈਂ, ਤੂੰ ਹੀ ਨਾਰਾਇਣ (ਨਾਰ+ਆਇਣ) ਨਾਰ = ਜਲ ਉੱਪਰ ਆਇਣ = ਘਰ ਬਣਾਉਣ ਵਾਲਾ, ਵਿਸ਼ਨੂੰ ਰੂਪ ਹੈਂ **ਵਾ:** ਨਰਾਂ ਵਿਚ ਆਇਆ ਹੋਇਆ ਹੈਂ **ਵਾ:** ਤੇਰੇ ਸਰੂਪ ਵਿਚ ਨਾ+ਰਾਇਣ = ਅਵਿੱਦਿਆ ਰੂਪੀ ਰਾਇਣ = ਰਾਤ ਨਹੀਂ ਹੈ।

ਤੂੰ ਆਪ ਹੀ ਵਰਾਹ (ਸੂਰ) ਰੂਪ ਹੋ ਕੇ ਆਪਣੀ ਦਾੜਾ = ਜਾੜ੍ਹਾਂ ਦੇ ਅਗ੍ਰੇ = ਅੱਗੇ ਪ੍ਰਿਥਮਿ = ਧਰਤੀ ਨੂੰ ਧਰਾਇਣ = ਰੱਖਣ ਵਾਲਾ ਹੈਂ **ਅਥਵਾ** ਕਾਲ ਰੂਪੀ ਜਾੜ੍ਹਾਂ ਦੇ ਅੱਗੇ ਸਾਰੀ ਪ੍ਰਿਥਵੀ ਭਾਵ ਸ੍ਰਿਸ਼ਟੀ ਨੂੰ ਰੱਖਣਾ ਕੀਤਾ ਹੈ ਅਰਥਾਤ ਕਾਲ ਸਭ ਨੂੰ ਭੱਖਣ ਕਰੀ ਜਾ ਰਿਹਾ ਹੈ।

---

੧. **ਠਾਕੁਰ :** ਜਿਸ ਸਮੇਂ ਵਿਸ਼ਨੂੰ ਨੇ ਜਲੰਧਰ ਦੈਂਤ ਦਾ ਰੂਪ ਧਾਰਨ ਕਰਕੇ ਉਸਦੀ ਪਤਨੀ ਬਿੰਦ੍ਰਾ ਰਾਖਸ਼ਣੀ ਦਾ ਸਤ ਤੋੜਿਆ ਸੀ, ਤਾਂ ਉਸਨੇ ਵਿਸ਼ਨੂੰ ਨੂੰ ਸਰਾਪ ਦਿੱਤਾ ਸੀ ਕਿ ਤੂੰ ਪੱਥਰ ਬਣ, ਤਦੋਂ ਉਹ ਗੰਡਕਾ ਨਦੀ ਦਾ ਪੱਥਰ ਬਣਿਆ, ਜਿਸਨੂੰ ਠਾਕੁਰ ਕਹਿ ਕੇ ਹਿੰਦੂ ਮਤ ਵਿਚ ਪੂਜਿਆ ਜਾਂਦਾ ਹੈ।

੨. **ਨਰਸਿੰਘ :** ਹਰਿਵੰਸ਼ ਆਦਿ ਗ੍ਰੰਥਾਂ ਅਨੁਸਾਰ ਇਹ ਵਿਸ਼ਨੂੰ ਦਾ ਚੌਥਾ ਅਵਤਾਰ ਹੈ, ਜਿਸਦਾ ਅੱਧਾ ਸਰੀਰ ਨਰ-ਪੁਰਖ ਅਤੇ ਅੱਧਾ ਸਰੀਰ ਸਿੰਘ = ਸ਼ੇਰ ਦਾ ਸੀ, ਭਾਗਵਤ ਵਿਚ ਪ੍ਰਸੰਗ ਹੈ ਕਿ ਹਰਣਾਖਸ਼ ਨੇ ਆਪਣੇ ਪੁੱਤਰ ਵਿਸ਼ਨੂੰ ਭਗਤ ਪ੍ਰਹਿਲਾਦ ਨੂੰ ਬਹੁਤ ਦੁੱਖ ਦਿੱਤਾ ਸੀ, ਤਦੋਂ ਦੇਵਤਿਆਂ ਅਤੇ ਪ੍ਰਹਿਲਾਦ ਦੀ ਰੱਖਿਆ ਲਈ ਵਿਸ਼ਨੂੰ ਨੇ ਨਰਸਿੰਘ ਰੂਪ ਧਾਰ ਕੇ ਅਤੇ ਬ੍ਰਹਮਾ ਦੇ ਦਿੱਤੇ ਵਰ੍ਹਾਂ ਨੂੰ ਪੂਰਾ ਕਰਕੇ ਹਰਣਾਖਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ ਸੀ ਅਤੇ ਐਸੇ ਸਮੇਂ ਮਾਰਿਆ ਜਦੋਂ ਨਾ ਦਿਨ ਤੇ ਨਾ ਰਾਤ ਸੀ ਕਿੰਤੂ ਸੰਧਜਾ ਦਾ ਵੇਲਾ ਸੀ।

ਜਿਸ ਸਮੇਂ ਹਰਣਾਖਸ਼ ਜਾਂ ਹਿਰਨਕਸ਼ਜਪ ਕਸ਼ਮੀਰ ਦੇ ਇਲਾਕੇ ਵਾਲੀ ਧਰਤੀ ਪਤਾਲ ਵਿਚ ਲੈ ਗਿਆ ਅਤੇ ਉਸਦੇ ਦੁਆਲੇ ਰੂੜੀਆਂ ਲਾ ਦਿੱਤੀਆਂ ਕਿ ਭਗਵਾਨ ਗੰਦੀ ਥਾਂ 'ਤੇ ਨਹੀਂ ਆ ਸਕਦਾ, ਤਦੋਂ ਵਿਸ਼ਨੂੰ ਨੇ ਆਪਣਾ ਤੀਜਾ ਅਵਤਾਰ ਵਰਾਹ (ਸੂਰ) ਦਾ ਧਾਰਨ ਕੀਤਾ ਅਤੇ ਤਕਰੀਬਨ ਇਕ ਹਜ਼ਾਰ ਵਰ੍ਹਾ ਉਸ ਨਾਲ ਜੰਗ ਕੀਤੀ ਤੇ ਅੰਤ ਨੂੰ ਮੁੱਕੀ ਮਾਰ ਕੇ ਉਸਦਾ ਅੰਤ ਕੀਤਾ।

# ਬਾਵਨ ਰੂਪੁ ਕੀਆ ਤੁਧੁ ਕਰਤੇ; ਸਭ ਹੀ ਸੇਤੀ ਹੈ ਚੰਗਾ ॥੩॥

ਹੇ ਕਰਤੇ = ਕਰਤਾ ਪੁਰਖ ! ਤੂੰ ਆਪ ਹੀ ਬਲ ਰਾਜੇ ਨੂੰ ਛਲਨ ਲਈ ਬਾਵਨ ਅਵਤਾਰ ਦਾ ਰੂਪ ਧਾਰਨਾ ਕੀਆ = ਕੀਤਾ ਸੀ, ਤੂ ਸਭ = ਸਾਰਿਆਂ ਦੇ ਸੇਤੀ = ਨਾਲੋਂ ਹੀ ਚੰਗਾ = ਸ੍ਰੇਸ਼ਟ ਹੈਂ **ਵਾ:** ਜੋ ਬਾਵਨ ਅਵਤਾਰ ਧਾਰਿਆ ਸੀ ਉਹ ਸਾਰਿਆਂ ਤੋਂ ਹੀ ਚੰਗਾ, ਨਿੱਕਾ ਜਿਹਾ ਰੂਪ ਧਾਰਿਆ ਸੀ ॥੩॥

**ਸਾਖੀ—ਰਾਜੇ ਬਲਿ ਦੀ :** ਸਤਿਜੁਗ ਦੇ ਭਗਤ ਪ੍ਰਹਿਲਾਦ ਜੀ ਦਾ ਪੋਤਾ ਅਤੇ ਵਿਰੋਚਨ ਦਾ ਪੁੱਤਰ ਜੋ ਵਿੰਧਯਾਵਲੀ ਦੇ ਉਦਰ ਤੋਂ ਪੈਦਾ ਹੋਇਆ ਸੀ। ਇਹ ਬਹੁਤ ਹੀ ਪ੍ਰਤਾਪੀ ਸੀ। ਇਸ ਦਾ ਨਾਮ ਬਲਿ ਰੱਖਿਆ। ਆਪਣੇ ਪ੍ਰਤਾਪ ਦੇ ਬਲ ਕਰ ਕੇ ਇਸ ਨੇ ਚਾਰੇ ਪਾਸੇ ਆਪਣਾ ਰਾਜ ਕਾਇਮ ਕਰ ਕੇ ਰੱਖਿਆ ਹੋਇਆ ਸੀ, ਜਿਸ ਕਾਰਨ ਇਹ ਬਹੁਤ ਹੰਕਾਰੀ ਹੋ ਗਿਆ ਸੀ। ਇਸ ਨੇ ਸੌ ਜੱਗ ਕੀਤੇ। ਇਸ ਦੇ ਮਨ ਵਿਚ ਇਹ ਇੱਛਾ ਹੋਈ ਕਿ ਸਵਰਗ ਦਾ ਰਾਜ ਵੀ ਪ੍ਰਾਪਤ ਕੀਤਾ ਜਾਵੇ ਤਾਂ ਇਸ ਨੇ ਇਕ ਸੌ ਇਕ ਜੱਗ ਆਰੰਭ ਕੀਤਾ। ਉਸ ਵਖਤ ਇੰਦ੍ਰ ਨੂੰ ਬਿਪਤਾ ਪੈ ਗਈ, ਤਾਂ ਉਸ ਨੇ ਪਰਮੇਸ਼ਰ ਨੂੰ ਚੇਤੇ ਕੀਤਾ ਕਿ ਮੈਨੂੰ ਬਚਾਉਣਾ ਕਰੋ। ਉਸ ਵੇਲੇ ਵਿਸ਼ਨੂੰ ਨੇ ਬਾਵਨ (ਬਵੰਜਾ ਉਂਗਲਾਂ ਵਾਲਾ) ਅਵਤਾਰ ਧਾਰਨ ਕੀਤਾ ਅਤੇ ਇਸ ਨੂੰ ਛਲਣ ਵਾਸਤੇ ਇਸ ਦੇ ਬੂਹੇ ਅੱਗੇ ਆਣ ਖੜ੍ਹਾ ਹੋਇਆ। ਇਸ ਦਾ ਗੁਰੂ ਸ਼ੁਕ੍ਰਾਚਾਰਯ ਜੋ ਦੈਂਤ ਸੀ, ਉਸ ਨੇ ਕਹਿਣਾ ਕੀਤਾ ਕਿ ਹੇ ਰਾਜਾ ਬਲਿ, ਇਹ ਵਿਸ਼ਨੂੰ ਨੇ ਤੈਨੂੰ ਠੱਗਣ ਲਈ ਅਵਤਾਰ ਧਾਰਨ ਕੀਤਾ ਹੈ। ਸ਼ੁਕ੍ਰਾਚਾਰਯ ਦੁਆਰਾ ਬਹੁਤ ਵਰਜਣ ’ਤੇ ਵੀ ਇਸ ਨੇ ਉਸ ਬਾਵਨ ਅਵਤਾਰ ਨੂੰ ਅੰਦਰ ਬੁਲਾ ਲਿਆ ਤੇ ਆਪਣੇ ਗੁਰੂ ਨੂੰ ਕਿਹਾ ਕਿ ਇਹ ਬ੍ਰਾਹਮਣ ਸਾਡੇ ਜਗ ਦਾ ਕੀ ਵਿਗਾੜ ਲਵੇਗਾ। ਇਸ ਪ੍ਰਕਾਰ ਬਲਿ ਰਾਜੇ ਨੇ ਉਸ ਬ੍ਰਾਹਮਣ ਨੂੰ ਬੈਠਣ ਲਈ ਚੰਦਨ ਦਾ ਮੂੜਾ ਦੇ ਦਿੱਤਾ। ਬਾਵਨ ਨੇ ਵੇਦਾਂ ਦਾ ਪਾਠ ਸੁਣਾਉਣਾ ਸ਼ੁਰੂ ਕਰ ਦਿੱਤਾ। ਰਾਜਾ ਬਲਿ ਬਹੁਤ ਖ਼ੁਸ਼ ਹੋਇਆ, ਕਹਿਣ ਲੱਗਾ ਕਿ ਹੇ ਬ੍ਰਾਹਮਣ ਜੀ ਜੋ ਤੁਹਾਡੀ ਇੱਛਾ ਹੈ, ਉਹ ਮੰਗਣਾ ਕਰੋ। ਬ੍ਰਾਹਮਣ ਕਹਿਣ ਲੱਗਾ ਕਿ ਹੇ ਰਾਜਾ ਬਲਿ ਹੋਰ ਤਾਂ ਕੁਝ ਨਹੀਂ ਚਾਹੀਦਾ, ਮੈਨੂੰ ਢਾਈ ਕੁ ਕਰਮਾਂ ਦੀ ਧਰਤੀ ਦੀ ਲੋੜ ਹੈ। ਬਲਿ ਰਾਜਾ ਕਹਿਣ ਲੱਗਾ ਕਿ ਠੀਕ ਹੈ ਜੀ ਮਿਣ ਲਵੋ। ਧਰਤੀ ਨੂੰ ਮਿਣਨ ਵੇਲੇ ਬਾਵਨ ਅਵਤਾਰ ਨੇ ਆਪਣੇ ਸਰੀਰ ਦਾ ਆਕਾਰ ਵੱਡਾ ਕਰ ਲਿਆ ਤੇ ਤਿੰਨਾਂ ਲੋਕਾਂ ਦੀਆਂ ਦੋ ਕਰਮਾਂ ਹੀ ਕੀਤੀਆਂ। ਕਹਿਣ ਲੱਗਾ ਕਿ ਅੱਧੀ ਕਰਮ ਬਾਕੀ ਹੈ। ਤਾਂ ਬਲਿ ਰਾਜਾ ਕਹਿਣ ਲੱਗਾ ਕਿ ਹੁਣ ਤਾਂ ਮੇਰਾ ਸਰੀਰ ਹੀ ਹਾਜ਼ਰ ਹੈ, ਇਹ ਵੀ ਰਾਜ ਦਾ ਮਾਲਕ ਹੈ, ਆਪ ਇਸ ਨੂੰ ਹੀ ਮਿਣ ਲੈਣਾ ਕਰੋ, ਤਾਂ ਤੀਜੇ ਕਦਮ ਵਿਚ ਬਲਿ ਰਾਜੇ ਦਾ ਸਰੀਰ ਮਿਣ ਲਿਆ ਤੇ ਸੱਤਵੇਂ ਪਤਾਲ ਵਿਚ ਧੱਕ ਦਿੱਤਾ, ਇਸ ਦੀ ਭਗਤੀ ਭਾਵਨਾ ਦੇਖ ਕੇ ਇਸ ਨੂੰ ਪਤਾਲ ਦਾ ਰਾਜ ਭਾਗ ਥਾਪ ਦਿੱਤਾ ਤੇ ਉਸ ਦੀ ਬੇਨਤੀ ਅਨੁਸਾਰ, ਉਸ ਦਾ ਦ੍ਵਾਰਪਾਲ ਹੋ ਕੇ ਰਹਿਣਾ ਅੰਗੀਕਾਰ ਕੀਤਾ।

ਸੋ ਇਸ ਪ੍ਰਕਾਰ ਰਾਜੇ ਬਲਿ ਨੇ ਹੰਕਾਰ ਦੇ ਸਹਿਤ ਆਪਣੇ ਗੁਰੂ ਦੇ ਆਖੇ ਲੱਗੇ ਤੋਂ ਬਗ਼ੈਰ, ਸਵਰਗ ਦਾ ਰਾਜ ਲੈਂਦੇ ਹੋਏ ਨੂੰ ਸੱਤਵੇਂ ਪਤਾਲ ਵਿਚ ਜਾਣਾ ਪਿਆ। ਜਿਸ ਦਾ ਸਾਰਾ ਪ੍ਰਸੰਗ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਇਸ ਪ੍ਰਕਾਰ ਵਰਣਨ ਕਰਦੇ ਹਨ :

**ਬਲਿ ਰਾਜਾ ਘਰਿ ਆਪਣੇ ਅੰਦਰਿ ਬੈਠਾ ਜਗੁ ਕਰਾਵੈ।**
**ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ।**
**ਰਾਜੇ ਅੰਦਰਿ ਸਦਿਆ ਮੰਗ ਸੁਆਮੀ ਜੋ ਤੁਧੁ ਭਾਵੈ।**
**ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪੁਰੋਹਿਤੁ ਕਹਿ ਸਮਝਾਵੈ।**
**ਕਰਉ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ।**
**ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ।**
**ਬਲਿ ਛਲਿ ਆਪੁ ਛਲਾਇਅਨ, ਹੋਇ ਦਇਆਲੁ ਮਿਲੈ ਗਲਿ ਲਾਵੈ।**

**ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ।**
**ਹੋਇ ਦਰਵਾਨ ਮਹਾਂ ਸੁਖੁ ਪਾਵੈ ॥੩॥** *(ਵਾਰ ੧੦, ਪਉੜੀ ੩)*

## ਸ੍ਰੀ ਰਾਮਚੰਦ; ਜਿਸੁ ਰੂਪੁ ਨ ਰੇਖਿਆ ॥
## ਬਨਵਾਲੀ ਚਕ੍ਰਪਾਣਿ; ਦਰਸਿ ਅਨੂਪਿਆ ॥

ਹੇ ਪ੍ਰਭੂ ! ਜਿਸ ਆਪ ਜੀ ਦਾ ਕੋਈ ਰੂਪ ਤੇ ਰੇਖਿਆ = ਲਕੀਰ ਨਹੀਂ ਹੈ, ਉਸ ਨੇ ਹੀ ਸ੍ਰੀ ਰਾਮਚੰਦਰ ਜੀ ਦਾ ਰੂਪ ਧਾਰਣਾ ਕੀਤਾ।

ਬਨਵਾਲੀ = ਬੈਜੰਤੀ ਮਾਲਾ ਨੂੰ ਪਹਿਰਣ ਵਾਲਾ ਹੈਂ **ਵਾ:** ਸੰਸਾਰ ਬਨ ਦਾ ਵਾਲੀ ਹੈਂ ਚੱਕ੍ਰਪਾਨਿ = ਆਪਣੇ ਹੱਥ ਵਿਚ ਚੱਕ੍ਰ ਪਕੜਨ ਵਾਲਾ ਹੈਂ **ਵਾ:** ਕਾਲ ਰੂਪੀ ਚੱਕ੍ਰ ਆਪਣੇ ਹੱਥਾਂ ਵਿਚ ਭਾਵ ਹੁਕਮ ਵਿਚ ਰੱਖਿਆ ਹੋਇਆ ਹੈ, ਤੇਰਾ ਦਰਸਿ = ਦਰਸ਼ਨ ਅਨੂਪਿਆ = ਉਪਮਾ ਤੋਂ ਰਹਿਤ ਹੈ।

## ਸਹਸ ਨੇਤ੍ਰ ਮੂਰਤਿ ਹੈ ਸਹਸਾ; ਇਕੁ ਦਾਤਾ ਸਭ ਹੈ ਮੰਗਾ ॥੪॥

ਹੇ ਪ੍ਰਭੂ ! ਤੇਰੇ ਸਰਗੁਣ ਸਰੂਪ ਦੇ ਸਹਸ = ਹਜ਼ਾਰਾਂ ਹੀ ਨੇਤ੍ਰ ਹਨ ਅਤੇ ਸਰਗੁਣ ਸਰੂਪ ਦੀਆਂ ਸਹਸਾ = ਹਜ਼ਾਰਾਂ ਹੀ ਮੂਰਤਿ = ਮੂਰਤੀਆਂ, ਸ਼ਕਲਾਂ ਹਨ, ਤੂੰ ਇਕੁ = ਇੱਕੋ ਹੀ ਦਾਤਾ = ਦਾਤਾਂ ਦੇਣ ਵਾਲਾ ਹੈਂ ਅਤੇ ਸਭ = ਸਾਰੇ ਜੀਵ ਤੈਥੋਂ ਹੀ ਮੰਗਾ = ਮੰਗਣ ਵਾਲੇ ਹਨ ॥੪॥

## ਭਗਤਿ ਵਛਲੁ; ਅਨਾਥਹ ਨਾਥੇ ॥ ਗੋਪੀ ਨਾਥੁ; ਸਗਲ ਹੈ ਸਾਥੇ ॥

ਹੇ ਪ੍ਰਭੂ ! ਤੂੰ ਭਗਤਿ = ਭਗਤੀ ਕਰਨ ਵਾਲਿਆਂ ਦਾ ਵਛਲ = ਪਿਆਰਾ ਹੈਂ **ਵਾ:** ਭਗਤਾਂ ਨੂੰ ਪਿਆਰ ਕਰਨ ਵਾਲਾ ਹੈਂ ਅਤੇ ਅਨਾਥਹ = ਯਤੀਮਾਂ, ਗ਼ਰੀਬਾਂ ਦਾ ਨਾਥੇ = ਸੁਆਮੀ ਹੈਂ **ਵਾ:** ਤੂੰ ਅਨਾਥਹ = ਅਨਾਥ ਹੈਂ ਭਾਵ ਤੇਰਾ ਕੋਈ ਵੀ ਸੁਆਮੀ ਨਹੀਂ ਹੈ, ਅਤੇ ਸਭ ਨੂੰ ਹੀ ਆਪਣੇ ਹੁਕਮ ਵਿਚ ਨਾਥ = ਨੱਥਣ, ਅਧੀਨ ਕਰਨ ਵਾਲਾ ਹੈਂ।

ਗੋਪੀ = ਗੋਪੀਆਂ ਦਾ ਨਾਥੁ = ਸੁਆਮੀ ਹੈਂ **ਵਾ:** (ਗੋ+ਪੀ) ਗੋ = ਇੰਦ੍ਰੀਆਂ ਦਾ ਸਾਥੀ ਚੇਤਨ ਰੂਪ ਪੀ = ਪਤੀ ਅਤੇ ਸਭ ਦਾ ਮਾਲਕ ਹੈਂ ਫੇਰ ਸਗਲ = ਸਾਰਿਆਂ ਦੇ ਸਾਥੇ = ਨਾਲ ਰਹਿਣ ਵਾਲਾ ਹੈਂ।

## ਬਾਸੁਦੇਵ ਨਿਰੰਜਨ ਦਾਤੇ; ਬਰਨਿ ਨ ਸਾਕਉ ਗੁਣ ਅੰਗਾ ॥੫॥

ਹੇ ਨਿਰੰਜਨ = ਸ਼ੁੱਧ ਸਰੂਪ ਦਾਤੇ = ਦਾਤਾਰ ਪ੍ਰਭੂ ! ਤੂੰ ਸਭ ਨੂੰ ਬਾਸੁਦੇਵ = ਬਾਸਾ ਦੇਣ ਵਾਲਾ ਹੈਂ **ਵਾ:** ਬਾਸੁਦੇਵ = ਵਾਸੁਦੇਵ ਦਾ ਪੁੱਤਰ ਕ੍ਰਿਸ਼ਨ ਰੂਪ ਹੈਂ, ਮੈਂ ਤੇਰੇ ਗੁਣਾਂ ਨੂੰ ਬਰਨਿ = ਵਰਣਨ ਨਹੀਂ ਕਰ ਸਕਉ = ਸਕਦਾ, ਤੂੰ ਸਭ ਦਾ ਅੰਗਾ = ਪਿਆਰਾ ਹੈਂ ॥੫॥

## ਮੁਕੰਦ ਮਨੋਹਰ; ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ; ਉਧਾਰਣ ॥

ਹੇ ਪ੍ਰਭੂ ! ਮੁਕੰਦ = ਮੁਕਤੀ ਦਾ ਦਾਤਾ ਹੈਂ, ਮਨੋਹਰ = ਸੁੰਦਰ ਸਰੂਪ ਹੈਂ **ਵਾ:** ਮਨ ਨੂੰ ਹਰਨ ਵਾਲਾ ਹੈਂ, ਲਖਮੀ = ਲਛਮੀ ਨੂੰ ਅੰਗੀਕਾਰ ਕਰਨ ਕਰਕੇ ਵਿਸ਼ਨੂੰ ਰੂਪ ਵਿਚ ਤੇਰਾ ਲਛਮੀ ਨਾਰਾਇਣ ਨਾਮ ਹੈ।

ਦ੍ਰੋਪਦੀ ਦੀ ਲੱਜਾ ਨਿਵਾਰਿ = ਨਵਿਰਤ ਕਰਕੇ ਉਸਨੂੰ ਉਧਾਰਨ = ਬਚਾਉਣ ਵਾਲਾ ਹੈਂ, ਭਾਵ ਜਦੋਂ ਦੁਰਯੋਧਨ ਦੀ ਸਭਾ ਵਿਚ ਦ੍ਰੋਪਦੀ ਦੇ ਬਸਤਰ ਉਤਾਰੇ ਜਾ ਰਹੇ ਸਨ, ਉਸ ਵੇਲੇ ਦ੍ਰੋਪਤੀ ਨੇ ਅਤਿਅੰਤ ਦੀਨ ਮਨ ਹੋ ਕਰਕੇ ਤੇਰਾ ਸਿਮਰਨ ਕੀਤਾ ਸੀ, ਤਦੋਂ ਤੂੰ ਆਪ ਹੀ ਉਸਨੂੰ ਬੇ-ਪਤੀ ਹੋਣ ਤੋਂ ਬਚਾ ਲਿਆ ਸੀ

**ਵਾ:** ਦ੍ਰੋਪਤੀ ਦੀ ਨਿਆਈਂ ਬ੍ਰਹਮਾਕਾਰ ਬਿਰਤੀ ਦੀ ਕਾਮ ਕ੍ਰੋਧ ਆਦਿ ਵਿਕਾਰਾਂ ਕਰਕੇ ਲੱਜਿਆ ਨੂੰ ਨਵਿਰਤ ਕਰਨ ਵਾਲਾ ਹੈਂ ਅਤੇ ਸ਼ਬਦ ਰੂਪੀ ਬਲ ਨਾਲ ਉਧਾਰ ਕਰਨ ਵਾਲਾ ਹੈਂ।

**ਕਮਲਾ ਕੰਤ ਕਰਹਿ ਕੰਤੂਹਲ; ਅਨਦ ਬਿਨੋਦੀ ਨਿਹਸੰਗਾ ॥੬॥**

ਹੇ ਪ੍ਰਭੂ ! ਤੂੰ ਕਮਲਾ = ਲਛਮੀ ਦਾ ਕੰਤ = ਪਤੀ ਹੋਣ ਕਰਕੇ ਤੇਰਾ ਕਮਲਾਕੰਤ ਵੀ ਨਾਮ ਹੈ, ਕੰਤੂਹਲ = ਉਤਸ਼ਾਹਦਾਇਕ ਕੌਤਕ ਕਰਹਿ = ਕਰਦਾ ਹੈਂ, ਅਨਦ = ਅਨੰਦਦਾਇਕ ਬਿਨੋਦੀ = ਅਸਚਰਜ ਕੌਤਕੀ ਅਤੇ ਨਿਹਸੰਗਾ = ਅਸੰਗ ਰੂਪ ਹੈਂ ॥੬॥

**ਅਮੋਘ ਦਰਸਨ; ਆਜੂਨੀ ਸੰਭਉ ॥ ਅਕਾਲ ਮੂਰਤਿ; ਜਿਸੁ ਕਦੇ ਨਾਹੀ ਖਉ ॥**

ਤੇਰਾ ਦਰਸਨ = ਦੀਦਾਰ ਅਮੋਘ = ਸਫਲਾ ਹੈ, ਤੂੰ ਆਜੂਨੀ = ਅਜਨਮਾ ਅਤੇ ਸੰਭਉ = ਸੁਤੇ ਪ੍ਰਕਾਸ਼ ਸਰੂਪ ਹੈਂ।

ਅਕਾਲ = ਕਾਲ, ਮੌਤ ਤੋਂ ਰਹਿਤ ਮੂਰਤਿ = ਹਸਤੀ ਵਾਲਾ ਹੈਂ **ਵਾ:** (ਮੂ + ਰਤਿ) ਮੂ = ਮੇਰੀ ਤੇਰੇ ਨਾਲ ਰਤਿ = ਪ੍ਰੀਤੀ ਹੈ, ਹੇ ਪ੍ਰਭੂ ! ਜਿਸ ਤੇਰੇ ਸਰੂਪ ਦਾ ਕਦੇ = ਕਦਾਚਿਤ ਵੀ ਖਉ = ਨਾਸ਼ ਨਹੀਂ ਹੁੰਦਾ।

**ਅਬਿਨਾਸੀ ਅਬਿਗਤ ਅਗੋਚਰ; ਸਭੁ ਕਿਛੁ ਤੁਝ ਹੀ ਹੈ ਲਗਾ ॥੭॥**

ਹੇ ਪ੍ਰਭੂ ! ਤੂੰ ਅਬਿਨਾਸੀ = ਨਾਸ਼ ਤੋਂ ਰਹਿਤ, ਅਬਿਗਤ = ਵਿਅਕਤੀਗਤ ਤੋਂ ਰਹਿਤ **ਵਾ:** ਵਿਸ਼ੇਸ਼ ਕਰਕੇ ਗਿਆਨ ਸਰੂਪ ਹੈਂ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਹੈਂ, ਸਭੁ = ਸਾਰਾ ਕਿਛੁ = ਕੁਝ ਤੁਝ = ਤੇਰੇ ਨਾਲ ਹੀ ਲੱਗਾ ਹੋਇਆ ਹੈ ਭਾਵ ਤੇਰੇ ਹੀ ਆਸਰੇ ਹੈ।

**ਸ੍ਰੀਰੰਗ; ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ; ਆਗਿਆ ਅਉਤਰਾਸੀ ॥**

ਹੇ ਪ੍ਰਭੂ ! ਤੂੰ ਸ੍ਰੀਰੰਗ = ਲਛਮੀ ਨੂੰ ਅਨੰਦ ਦੇਣ ਵਾਲਾ ਹੈਂ, ਤੂੰ ਹੀ ਬੈਕੁੰਠ = ਸ੍ਵਰਗ, ਸਚਖੰਡ ਕੇ = ਦੇ ਵਿਚ ਵਾਸੀ = ਨਿਵਾਸ ਕਰਨ ਵਾਲਾ ਹੈਂ **ਵਾ:** (ਬੈ + ਕੁੰਠ) ਜਿਥੇ ਬੈ = ਦ੍ਵੈਤ ਕੁੰਠ = ਰੁਕ ਜਾਂਦੀ ਹੈ, ਉਸ ਅਦ੍ਵੈਤ ਸਰੂਪ ਵਿਚ ਵੱਸਣ ਵਾਲਾ ਹੈਂ।

ਮੱਛ ਕੱਛ ਕੂਰਮ ਆਦਿ ਤੇਰੀ ਆਗਿਆ = ਰਜ਼ਾ ਵਿਚ ਹੀ ਅਉਤਰਾਸੀ = ਅਵਤਾਰ ਹੋਏ ਹਨ।

**ਮੱਛ :** ਬ੍ਰਹਮਾ ਜੀ ਦੇ ਪਾਸ ਇਕ ਸੰਖ ਸੀ, ਜਿਸਨੂੰ ਵਜਾ ਕੇ ਬ੍ਰਹਮਾ ਜੀ ਨੂੰ ਸਾਰੇ ਵੇਦ ਉਤਰਦੇ ਸਨ, ਇਕ ਦਿਨ ਬ੍ਰਹਮਾ ਜੀ ਸੁੱਤੇ ਪਏ ਸਨ, ਤਦੋਂ ਸੰਖਾਸੁਰ ਨਾਮੇ ਦੈਂਤ ਉਹ ਸੰਖ ਚੁਰਾ ਕੇ ਸਮੁੰਦਰ ਵਿਚ ਚਲਾ ਗਿਆ, ਤਦੋਂ ਬ੍ਰਹਮਾ ਨੂੰ ਕੋਈ ਬੇਦ ਸਫੁਰਨ ਨਾ ਹੋਵੇ, ਫੇਰ ਬ੍ਰਹਮਾ ਜੀ ਨੇ ਵਿਸ਼ਨੂੰ ਜੀ ਅੱਗੇ ਬੇਨਤੀ ਕੀਤੀ, ਫੇਰ ਵਿਸ਼ਨੂੰ ਭਗਵਾਨ ਨੇ ਆਪਣਾ ਪਹਿਲਾ ਮੱਛ ਅਵਤਾਰ ਧਾਰਨ ਕਰਕੇ ਸੰਖਾਸੁਰ ਦੈਂਤ ਨੂੰ ਮਾਰ ਕੇ ਉਹ ਵੇਦਾਂ ਦੀ ਧੁਨੀ ਵਾਲਾ ਸੰਖ ਬ੍ਰਹਮਾ ਜੀ ਨੂੰ ਲਿਆ ਕੇ ਦਿੱਤਾ, ਮੱਛ ਭਗਵਾਨ ਦਾ ਹੇਠਲਾ ਧੜ ਮੱਛ ਦਾ ਅਤੇ ਉਪਰਲਾ ਹਿੱਸਾ ਮਨੁੱਖ ਜਿਹਾ ਸੀ, ਇਹ ਅਵਤਾਰ ਸਤਿਜੁਗ ਵਿਚ ਹੋਇਆ ਸੀ। ਜੈਸਾ ਕਿ :

**ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ ॥**
**ਦੇਵੇਸੁ ਬੁਲਾਯੋ ਰਾਜ ਬਿਠਾਯੋ ਛਤ੍ਰ ਫਿਰਾਯੋ ਸੁਖ ਦੀਨੋ ॥**
**ਕੋਟੰ ਬਜ ਬਾਜੇ ਸੁਰ ਸਭ ਗਾਜੇ ਸੁਭ ਘਰ ਸਾਜੇ ਸੋਕ ਹਰੇ ॥**
**ਦੇ ਕੋਟਕ ਦਛਨਾ ਕ੍ਰੋਰ ਪਰਦਖਨਾ ਆਨ ਸੁ ਮਛ ਕੇ ਪਾਇ ਪਰੇ ॥**

**ਕਛ :** ਭਾਗਵਤ ਪੁਰਾਨ ਵਿਚ ਕਥਾ ਹੈ ਕਿ ਜਿਸ ਸਮੇਂ ਦੇਵਤੇ ਅਤੇ ਦੈਂਤ ਖੀਰ ਸਮੁੰਦਰ ਰਿੜਕਣ ਲੱਗੇ, ਤਦੋਂ ਮਦਰਾਂਚਲ ਪਰਬਤ ਦੀ ਮਧਾਣੀ ਤੇ ਸ਼ੇਸ਼ਨਾਗ ਦਾ ਨੇਤ੍ਰਾ ਪਾਉਣਾ ਕੀਤਾ, ਪਰਬਤ ਦੀ ਮਧਾਣੀ

ਭਾਰੀ ਹੋਣ ਕਰਕੇ ਥੱਲੇ ਨੂੰ ਧੱਸਦੀ ਜਾਂਦੀ ਸੀ, ਉਸ ਸਮੇਂ ਭਗਵਾਨ ਵਿਸ਼ਨੂੰ ਨੇ ਕਛੁ = ਕੱਛੂ ਅਵਤਾਰ ਧਾਰਨ ਕਰਕੇ ਉਸ ਪਰਬਤ ਦੇ ਹੇਠਾਂ ਆਪਣੀ ਪਿੱਠ ਦੇਣਾ ਕੀਤੀ, ਜਿਸ ਤੋਂ ਸਮੁੰਦਰ ਰਿੜਕਣ ਦਾ ਕੰਮ ਆਸਾਨੀ ਨਾਲ ਹੋ ਗਿਆ ਸੀ।

**ਕੂਰਮ :** ਇਹ ਵੀ ਕੱਛੂ ਕੁੰਮੇ ਦਾ ਅਵਤਾਰ ਹੈ ਜੋ ਪ੍ਰਿਥਵੀ ਦੇ ਹੇਠਾਂ ਆਪਣੀ ਪਿੱਠ ਦੇ ਕੇ ਬੈਠਾ ਹੋਇਆ ਮੰਨਿਆ ਜਾਂਦਾ ਹੈ **ਵਾ:** ਇਹ ਈਸ਼ਰ ਦਾ ਪਲੰਘ ਰੂਪ ਬਣਾਇਆ ਹੋਇਆ ਹੈ **ਵਾ:** ਕੂਰਮ ਪਦ ਦੇ ਹੋਰ ਵੀ ਅਰਥ ਕੀਤੇ ਜਾਂਦੇ ਹਨ, ਜਿਵੇਂ ੧. ਕੂਰਮ = ਪ੍ਰਿਥਵੀ, ੨. ਕੂਰਮ = ਵਿਸ਼ਨੂੰ ਦਾ ਇਕ ਅਵਤਾਰ, ੩. ਕੂਰਮ = ਇਕ ਪੁਰਾਣ, ਜਿਸ ਵਿਚ ਕੱਛੂ ਅਵਤਾਰ ਦੀ ਕਥਾ ਲਿਖੀ ਹੈ, ੪. ਕੂਰਮ = ਇਕ ਰਿਖੀ ਦਾ ਨਾਮ ਵੀ ਹੈ, ਜਿਸਨੇ ਰਿਗਵੇਦ ਦੇ ਕਈ ਸੂਤ੍ਰਾਂ ਦਾ ਵਿਕਾਸ ਕੀਤਾ ਹੈ, ੫. ਕੂਰਮ = ਇਕ ਪ੍ਰਕਾਰ ਦੀ ਵਾਯੂ, ਜਿਸ ਨਾਲ ਨੇਤ੍ਰਾਂ ਦੀਆਂ ਪਲਕਾਂ ਖੁੱਲ੍ਹਦੀਆਂ ਹਨ, ੬. ਕੂਰਮ = ਨਾਭੀ ਚੱਕਰ ਦੇ ਕੋਲ ਇਕ ਨਾੜੀ ਹੈ ਜਿਸਦਾ ਸਿਰਾ ਪੁਰਸ਼ ਦੇ ਸੱਜੇ ਅੰਗੂਠੇ ਅਤੇ ਇਸਤ੍ਰੀ ਦੇ ਖੱਬੇ ਹੱਥ ਦੇ ਅੰਗੂਠੇ ਨਾਲ ਸੰਬੰਧ ਰੱਖਦਾ ਹੈ, ਇਸੇ ਤੋਂ ਵੈਦ ਰੋਗ ਦੀ ਪਛਾਣ ਕਰਦੇ ਹਨ।

## ਕੇਸਵ ਚਲਤ ਕਰਹਿ ਨਿਰਾਲੇ; ਕੀਤਾ ਲੋੜਹਿ ਸੋ ਹੋਇਗਾ ॥੮॥

ਹੇ ਕੇਸਵ = ਕੇਸਾਧਾਰੀ ਪਰਮੇਸ਼ਰ, **ਵਾ:** ਕੇ = ਪਾਣੀ ਵਿਚ ਸਵ = ਸੈਨ ਕਰਨ ਵਾਲੇ ਕੇਸ਼ਵ ਪ੍ਰਭੂ ! ਤੂੰ ਨਿਰਾਲੇ = ਵਿਲੱਖਣ, ਅਨੋਖੇ ਹੀ ਚਲਤ = ਕੌਤਕ ਕਰਹਿ = ਕਰਦਾ ਹੈਂ, ਜੋ ਕੁਝ ਤੂੰ ਲੋੜਹਿ = ਚਾਹੁਣਾ ਕੀਤਾ ਹੈ, ਸੋ = ਉਹੋ ਹੀ ਹੋਇਗਾ = ਹੁੰਦਾ ਹੈ ॥੮॥

## ਨਿਰਾਹਾਰੀ; ਨਿਰਵੈਰੁ ਸਮਾਇਆ ॥ ਧਾਰਿ ਖੇਲੁ; ਚਤੁਰਭੁਜੁ ਕਹਾਇਆ ॥

ਹੇ ਪ੍ਰਭੂ ! ਤੂੰ ਨਿਰਾਹਾਰੀ = ਅਹਾਰ ਕਰਨ ਤੋਂ ਬਿਨਾਂ ਹੈ, ਨਿਰਵੈਰੁ = ਵੈਰ ਤੋਂ ਰਹਿਤ ਅਤੇ ਸਾਰੇ ਘਟਾਂ ਵਿਚ ਸਮਾਇਆ ਹੋਇਆ ਹੈਂ।

ਇਹ ਸੰਸਾਰ ਰੂਪੀ ਖੇਲੁ = ਖੇਡ ਨੂੰ ਧਾਰਿ = ਧਾਰਨ ਕਰਕੇ ਆਪ ਹੀ ਚਤੁਰਭੁਜੁ = ਚਾਰ ਬਾਹਵਾਂ ਵਾਲਾ ਵਿਸ਼ਨੂੰ ਕਹਾਇਆ = ਅਖਵਾਇਆ ਹੈਂ।

## ਸਾਵਲ ਸੁੰਦਰ ਰੂਪ ਬਣਾਵਹਿ; ਬੇਣੁ ਸੁਨਤ ਸਭ ਮੋਹੈਗਾ ॥੯॥

ਤੂੰ ਆਪ ਹੀ ਸਾਵਲ = ਸਾਂਵਲੇ ਰੰਗ ਦਾ ਸੁੰਦਰ = ਸੋਹਣਾ ਰੂਪ ਬਣਾਵਹਿ = ਬਣਾਉਣਾ ਕਰਦਾ ਹੈਂ, ਤੇਰੀ ਬੇਣੁ = ਬਾਂਸੁਰੀ ਸੁਨਤ = ਸ੍ਰਵਣ ਕਰਕੇ ਸਭ = ਸਾਰੇ ਮੋਹੈਗਾ = ਮੋਹਿਤ ਹੋ ਜਾਂਦੇ ਹਨ **ਵਾ:** ਤੇਰੀ ਸਤਿਨਾਮ ਰੂਪੀ ਸੁੰਦਰ ਬਾਣੀ ਨੂੰ ਸੁਣ ਕਰਕੇ ਸਾਰੀ ਸ੍ਰਿਸ਼ਟੀ ਮੋਹਿਤ ਹੋ ਜਾਂਦੀ ਹੈ **ਵਾ:** ਤੇਰੀ ਚੇਤਨ ਸੱਤਾ ਰੂਪੀ ਬੇਣ ਵੱਜ ਰਹੀ ਹੈ, ਜਿਸ ਨੂੰ ਸੁਣਾ ਕਰਕੇ ਸਾਰੀ ਸ੍ਰਿਸ਼ਟੀ ਨੂੰ ਮੋਹਿਤ ਕਰ ਲਵੇਂਗਾ।

## ਬਨਮਾਲਾ ਬਿਭੂਖਨ; ਕਮਲ ਨੈਨ ॥ ਸੁੰਦਰ ਕੁੰਡਲ; ਮੁਕਟ ਬੈਨ ॥

ਬਨਮਾਲਾ = ਜੰਗਲੀ ਫੁੱਲਾਂ, ਕਲਪਤਰ ਬ੍ਰਿਛ ਦੇ ਫੁੱਲਾਂ ਦੀ ਮਾਲਾ ਦਾ ਬਿਭੂਖਨ = ਗਹਿਣਾ ਪਹਿਰਣ ਵਾਲਾ ਹੈਂ ਕਮਲ ਸ੍ਰੀਖੇ ਨੈਨ = ਨੇਤ੍ਰਾਂ ਵਾਲਾ ਹੈਂ। **ਵਾ:** ਵਨਸਪਤੀ ਰੂਪੀ ਵਨਸਾਲਾ ਪਹਿਰਣ ਵਾਲਾ ਹੈਂ **ਵਾ:** (ਬਨ + ਮਾ + ਲਾ) ਜੋ ਸੰਸਾਰ ਰੂਪੀ ਬਨ ਹੈ, ਇਸਨੂੰ ਮਾ = ਮਾਇਆ ਵਿੱਚ ਲਾ = ਲਾਇਆ ਹੋਇਆ ਹੈ। ਸਾਰਿਆਂ ਵਿਚ ਗਹਿਣਾ ਰੂਪ ਹੈਂ, ਕਮਲ ਦੀ ਨਿਆਈਂ ਨਿਰਲੇਪ ਹੈਂ ਅਤੇ ਸਭ ਦਾ ਨੈਣ ਭਾਵ ਦ੍ਰਿਸ਼ਟਾ ਰੂਪ ਹੈਂ।

ਤੇਰੇ ਸੋਹਣੇ ਕੁੰਡਲ ਪਹਿਨੇ ਹੋਏ ਹਨ, ਸਿਰ ਉੱਪਰ ਮੁਕਟ ਅਤੇ ਬੈਨ = ਗਰੁੜ ਦੀ ਅਸਵਾਰੀ ਹੈ **ਵਾ:** ਸੋਹਣੇ ਬੈਨ = ਬਚਨ ਬੋਲਣ ਵਾਲਾ ਹੈਂ। **ਵਾ:** ਸਤ ਚਿਤ ਅਨੰਦ ਰੂਪ ਸੁੰਦਰ ਹੈਂ, ਕੁੰਡਲਾਂ ਵਾਂਗ ਸੰਸਾਰ ਨੂੰ

ਗੋਲਾਕਾਰ ਬਣਾਇਆ ਹੈ ਤੇ ਕਾਲ ਰੂਪੀ ਚੱਕ੍ਰ ਰੱਖਿਆ ਹੋਇਆ ਹੈ, ਮੁਕਟ = ਮੋਹ ਨੂੰ ਕੱਟਣ ਵਾਲਾ ਹੈਂ ਅਤੇ ਸਾਰੀ ਸ੍ਰਿਸ਼ਟੀ ਨੂੰ ਬੈਨ = ਬਣਾਉਣ ਵਾਲਾ ਹੈਂ।

## ਸੰਖ ਚਕ੍ਰ ਗਦਾ ਹੈ ਧਾਰੀ; ਮਹਾ ਸਾਰਥੀ ਸਤਸੰਗਾ ॥੧੦॥

ਹੇ ਪ੍ਰਭੂ ! ਤੂੰ ਸਰਗੁਣ ਸਰੂਪ ਧਾਰ ਕੇ ਹੱਥਾਂ ਵਿਚ ਸੰਖ, ਚੱਕ੍ਰ ਅਤੇ ਗਦਾ = ਗੁਰਜ ਆਦਿ ਸ਼ਸਤ੍ਰਾਂ ਨੂੰ ਧਾਰੀ = ਧਾਰਨਾ ਕੀਤਾ ਹੈ, ਅਰਜਨ ਦਾ ਮਹਾ = ਵੱਡੇ ਬਲ ਵਾਲਾ ਸਾਰਥੀ = ਰਥਵਾਹੀ ਹੈਂ, ਸਤ ਸਰੂਪ ਹੈਂ ਅਤੇ ਸਾਰਿਆਂ ਦਾ ਸੰਗਾ = ਸੰਗੀ ਹੈਂ **ਅਥਵਾ** ਜਸ ਰੂਪੀ ਸੰਖ, ਹੁਕਮ ਰੂਪੀ ਚੱਕ੍ਰ ਤੇ ਸਾਰਿਆਂ ਦੇ ਅੰਦਰ ਵੱਸ ਕੇ ਵੀ ਗ਼ਰੀਬੀ ਧਾਰਨ ਰੂਪ ਗਦਾ ਧਾਰਨ ਕੀਤੀ ਹੋਈ ਹੈ, ਸਾਰੇ ਜੀਵ ਅਰਜਨ ਦੀ ਨਿਆਈਂ ਹਨ ਅਤੇ ਤੂੰ ਚੇਤਨ ਸਰੂਪ ਹੋ ਕੇ ਇੰਦ੍ਰੇ ਰੂਪੀ ਘੋੜੇ, ਮਨ ਰੂਪੀ ਵਾਗਾਂ ਪਕੜ ਕੇ ਸਰੀਰਾਂ ਰੂਪੀ ਰੱਥਾਂ ਨੂੰ ਚਲਾਉਣ ਵਾਲਾ ਹੈਂ, ਸੰਤ ਜਨਾਂ ਦਾ ਸੰਗੀ ਹੈਂ **ਵਾ:** ਸਤਸੰਗਤ ਦੁਆਰਾ ਪ੍ਰਾਪਤ ਹੁੰਦਾ ਹੈਂ ॥੧੦॥

## ਪੀਤ ਪੀਤੰਬਰ; ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ; ਮੁਖਿ ਭਣੀ ॥

ਪੀਤ ਪੀਤੰਬਰ = ਪੀਲੇ ਪੀਲੇ ਬਸਤ੍ਰਾਂ ਵਾਲਾ ਕ੍ਰਿਸ਼ਨ ਰੂਪ ਹੈਂ **ਵਾ:** ਪੀਤ = ਪ੍ਰੀਤੀ ਰੂਪ ਪੀਲੇ ਬਸਤ੍ਰਾਂ ਨੂੰ ਧਾਰਨ ਵਾਲਾ ਹੈਂ ਅਤੇ ਤ੍ਰਿਭਵਣ = ਤਿੰਨਾਂ ਲੋਕਾਂ ਦਾ ਧਣੀ = ਮਾਲਕ ਹੈਂ।

ਜਗੰਨਾਥੁ = ਜਗਤ ਦਾ ਸੁਆਮੀ ਹੈਂ, ਗੋਪਾਲੁ = ਪ੍ਰਿਥਵੀ ਦਾ ਪਾਲਕ ਹੈਂ, ਮੈਂ ਆਪਣੇ ਮੁਖਿ = ਮੂੰਹ ਦੁਆਰਾ ਤੇਰਾ ਜੱਸ ਭਣੀ = ਉਚਾਰਦਾ ਰਹਾਂ।

## ਸਾਰਿੰਗਧਰ ਭਗਵਾਨ ਬੀਠੁਲਾ; ਮੈ ਗਣਤ ਨ ਆਵੈ ਸਰਬੰਗਾ ॥੧੧॥

(ਸਾਰਿੰਗ+ਧਰ) ਸਾਰਿੰਗ = ਗੈਂਡੇ ਦੇ ਸਿੰਗਾਂ ਦੇ ਧਨੁੱਖ ਨੂੰ ਹੱਥਾਂ ਵਿਚ ਧਰ = ਧਾਰਨ ਵਾਲਾ ਹੈਂ **ਵਾ:** ਜਿਵੇਂ ਸਾਰਿੰਗ = ਪਪੀਹਾ ਸਵਾਂਤੀ ਬੂੰਦ ਨੂੰ ਧਾਰਨ ਕਰਦਾ ਹੈ, ਇਉਂ ਤੂੰ ਭਗਤਾਂ ਦੀ ਪ੍ਰੀਤੀ ਰੂਪ ਸਵਾਂਤੀ ਬੂੰਦ ਨੂੰ ਧਾਰਨ ਵਾਲਾ ਹੈਂ **ਵਾ:** ਸਾਰੇ ਅੰਗਾਂ ਵਿਚ ਸ੍ਰੇਸ਼ਟਤਾਈ ਧਾਰਨ ਵਾਲਾ ਹੈਂ, ਖਟ ਭਗਾਂ[1] ਸੰਪੰਨ ਹੋਣ ਕਰਕੇ ਭਗਵਾਨ ਹੈਂ, ਬੀਠੁਲਾ[2] = ਬਿੱਠਲ ਰੂਪ ਹੈਂ **ਵਾ:** (ਬੀ + ਠੁ + ਲਾ) ਬੀ = ਉਤਪਤੀ, ਠੁ = ਇਸਥਿਤੀ ਅਤੇ ਲਾ = ਲੈਤਾ ਕਰਨ ਵਾਲਾ ਹੈਂ, ਮੈ = ਮੇਰੇ ਕੋਲੋਂ ਤੇਰੇ ਸਰਬੰਗਾ = ਸਾਰੇ ਅੰਗਾਂ ਭਾਵ ਸਾਰੇ ਗੁਣ ਗਣਤ = ਗਿਣਤੀ ਵਿਚ ਨਹੀਂ ਆਵੈ = ਆਉਂਦੇ ॥੧੧॥

## ਨਿਹਕੰਟਕੁ; ਨਿਹਕੇਵਲੁ ਕਹੀਐ ॥ ਧਨੰਜੈ; ਜਲਿ ਥਲਿ ਹੈ ਮਹੀਐ ॥

ਹੇ ਪ੍ਰਭੂ ! ਤੂੰ ਨਿਹਕੰਟਕੁ = ਨਿਰਵੈਰ, ਨਿਹਕੇਵਲੁ = ਸ਼ੁੱਧ ਸਰੂਪ, ਨਿਸਚੇ ਕਰਕੇ ਕੇਵਲ ਮੁਕਤ ਸਰੂਪ ਕਹੀਐ = ਕਹਿਆ ਜਾਂਦਾ ਹੈਂ।

ਧਨੰਜੈ = ਧਨੁੱਖ ਕਰਕੇ ਜੈ ਕਰਨ ਵਾਲਾ ਅਰਜੁਨ (ਨਰ ਅਵਤਾਰ ਸੀ) **ਵਾ:** ਸਾਰੇ ਧਨ ਨੂੰ ਜਿੱਤਣ ਵਾਲਾ **ਵਾ:** ਸਭ ਦੇ ਪ੍ਰੇਮ, ਮਨ ਰੂਪੀ ਧਨ ਨੂੰ ਜਿੱਤਣ ਵਾਲਾ ਅਤੇ ਜਲਿ = ਤਰਲ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਮਹੀਐ = ਵਿਚ ਵਿਆਪਕ ਹੈਂ **ਵਾ:** ਮਹੀਐ = ਪ੍ਰਿਥਵੀ ਵਿਚ ਵੀ ਵਿਆਪਕ ਹੈਂ।

---

੧. ਦੋਹਰਾ ॥ ਧਰਮ ਸੁਜਸ ਵੈਰਾਗ ਪੁਨ ਐਸ੍ਵਰਜ ਸ੍ਰੇਯ ਵਿਗਿਆਨ ॥
ਯਹ ਖਟ ਭਗਾਂ ਸੰਪੰਨ ਜੋ, ਤਾਹਿ ਕਹਤ ਭਗਵਾਨ ॥ *(ਧਰਮ ਸ਼ਾਸਤਰ)*

੨. **ਬੀਠਲ :** ਜਦੋਂ ਪੁੰਡਰੀਕ ਰਾਜੇ ਦੀ ਭਗਤੀ ਉੱਪਰ ਪਰਮੇਸ਼ਰ ਨੇ ਪ੍ਰਸੰਨ ਹੋ ਕੇ ਦਰਸ਼ਨ ਦਿੱਤੇ ਸਨ, ਤਦੋਂ ਪੁੰਡਰੀਕ ਰਾਜੇ ਨੇ ਭਗਵਾਨ ਦੇ ਬੈਠਣ ਵਾਸਤੇ ਇੱਟ ਦਿੱਤੀ ਸੀ, ਜਿਸ ਕਰਕੇ ਭਗਵਾਨ ਦਾ ਨਾਮ ਬੀਠਲ ਪ੍ਰਸਿੱਧ ਹੋ ਗਿਆ ਕਿਉਂਕਿ ਮਹਾਰਾਸ਼ਟਰ ਵਿਚ ਇੱਟ ਨੂੰ ਬੀਠ ਕਹਿੰਦੇ ਹਨ।

[ਅੰਗ ੧੦੮੩]

## ਮਿਰਤ ਲੋਕ ਪਇਆਲ ਸਮੀਪਤ; ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥

ਮਿਰਤ ਲੋਕ = ਮਾਤ ਲੋਕ ਅਤੇ ਪਇਆਲ = ਪਾਤਾਲ ਲੋਕ ਵਿਚ ਸਭ ਜੀਵਾਂ ਦੇ ਸਮੀਪਤ = ਨੇੜੇ ਹੋ ਕੇ ਵੱਸਦਾ ਹੈਂ, ਜਿਸ ਆਪ ਜੀ ਦਾ ਸਰੂਪ, ਬੈਕੁੰਠ ਰੂਪ ਥਾਨੁ = ਅਸਥਾਨ ਅਸਥਿਰ = ਇਸਥਿਤ ਰਹਿਣ ਵਾਲਾ ਅਤੇ ਅਭਗਾ = ਅਭੰਗ, ਨਾਸ਼ ਤੋਂ ਰਹਿਤ ਹੈ ॥੧੨॥

## ਪਤਿਤ ਪਾਵਨ; ਦੂਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ; ਹੈ ਭਵ ਖੰਡਨੁ ॥

ਹੇ ਪ੍ਰਭੂ! ਤੂੰ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਹਿਰਦੇ ਵਾਲੇ ਕਰਨ ਵਾਲਾ ਹੈਂ, ਸਾਰੇ ਦੂਖ = ਕਸ਼ਟ ਅਤੇ ਭੈ = ਡਰਾਂ ਨੂੰ ਭੰਜਨੁ = ਨਾਸ਼ ਕਰਨ ਵਾਲਾ ਹੈਂ।

ਅਹੰਕਾਰ = ਹਉਮੈ ਦੀ ਨਿਵਾਰਣੁ = ਨਵਿਰਤੀ ਕਰਨ ਵਾਲਾ ਹੈਂ, ਭਾਵ = ਜੰਮਣ ਮਰਣ, ਸੰਸਾਰ ਨੂੰ ਖੰਡਨੁ = ਨਾਸ਼ ਕਰਨ ਵਾਲਾ ਹੈਂ।

## ਭਗਤੀ ਤੋਖਿਤ ਦੀਨ ਕ੍ਰਿਪਾਲਾ; ਗੁਣੇ ਨ ਕਿਤ ਹੀ ਹੈ ਭਿਗਾ ॥੧੩॥

ਹੇ ਪ੍ਰਭੂ! ਤੂੰ ਭਗਤੀ = ਬੰਦਗੀ ਕਰਕੇ ਤੋਖਿਤ = ਪ੍ਰਸੰਨ ਹੁੰਦਾ ਹੈਂ, ਦੀਨ = ਗ਼ਰੀਬਾਂ ਉੱਪਰ ਕ੍ਰਿਪਾਲਾ = ਮਿਹਰਵਾਨ ਹੁੰਦਾ ਹੈਂ, ਕਿਤ ਹੀ = ਕਿਸੇ ਹੋਰ ਗੁਣ ਕਰਕੇ ਤੂੰ ਭਿਗਾ = ਭਿੱਜਦਾ ਨਹੀਂ ਹੈਂ ॥੧੩॥

## ਨਿਰੰਕਾਰੁ; ਅਛਲ ਅਡੋਲੋ ॥ ਜੋਤਿ ਸਰੂਪੀ; ਸਭੁ ਜਗੁ ਮਉਲੋ ॥

ਹੇ ਪ੍ਰਭੂ! ਤੂੰ ਨਿਰੰਕਾਰੁ = ਮਾਇਕੀ ਅਕਾਰਾਂ ਤੋਂ ਰਹਿਤ, ਅਛਲ = ਛਲਣ ਤੋਂ ਰਹਿਤ, ਅਡੋਲੋ = ਡੋਲਣ ਤੋਂ ਰਹਿਤ ਹੈਂ।

ਜੋਤਿ ਸਰੂਪੀ = ਜੋਤ, ਪ੍ਰਕਾਸ਼ ਸਰੂਪ ਹੈਂ ਅਤੇ ਸਭ = ਸਾਰੇ ਜਗੁ = ਸੰਸਾਰ ਨੂੰ ਮਉਲੋ = ਖਿੜਾਵਨੇ ਵਾਲਾ ਹੈਂ।

## ਸੋ ਮਿਲੈ, ਜਿਸੁ ਆਪਿ ਮਿਲਾਏ; ਆਪਹੁ ਕੋਇ ਨ ਪਾਵੈਗਾ ॥੧੪॥

ਹੇ ਪ੍ਰਭੂ! ਤੇਰੇ ਨਾਲ ਸੋ = ਉਹੋ ਹੀ ਮਿਲੈ = ਮਿਲਦਾ ਹੈ, ਜਿਸ ਨੂੰ ਤੂੰ ਆਪ ਆਪਣੇ ਨਾਲ ਮਿਲਾਏ = ਮਿਲਾਉਣਾ ਕਰਦਾ ਹੈਂ, ਆਪਹੁ = ਆਪਣੇ ਆਪ ਤੇਰੇ ਸਰੂਪ ਨੂੰ ਕੋਇ = ਕੋਈ ਵੀ ਨਹੀਂ ਪਾਵੈਗਾ = ਪਾ ਸਕਦਾ ॥੧੪॥

## ਆਪੇ ਗੋਪੀ; ਆਪੇ ਕਾਨਾ ॥ ਆਪੇ; ਗਊ ਚਰਾਵੈ ਬਾਨਾ ॥

ਹੇ ਪ੍ਰਭੂ! ਤੂੰ ਆਪੇ = ਆਪ ਹੀ ਗੋਪੀ = ਗੁਆਲਣਾ ਰੂਪ ਹੈਂ, ਆਪ ਹੀ ਕਾਨਾ = ਕ੍ਰਿਸ਼ਨ ਰੂਪ ਹੈਂ, **ਵਾ:** ਆਪ ਹੀ ਇੰਦ੍ਰੀਆਂ ਰੂਪੀ ਗੁਆਲਣਾਂ ਰੂਪ ਆਪ ਹੀ ਅੰਤਹਕਰਨ ਰੂਪੀ ਕਾਨਾ = ਕ੍ਰਿਸ਼ਨ ਰੂਪ ਹੈਂ **ਵਾ:** ਆਪ ਹੀ ਬਿਰਤੀਆਂ ਰੂਪ ਗੁਆਲਣ ਹੈਂ, ਆਪ ਹੀ ਚੇਤਨ ਸਰੂਪ ਭਿੰਨ ਹੋ ਕੇ ਚੇਸ਼ਟਾ ਕਰਾਉਣ ਵਾਲਾ ਹੈਂ **ਵਾ:** ਆਪ ਹੀ ਗੋਪੀਆਂ ਦੀ ਨਿਆਈਂ ਇਸਤ੍ਰੀਆਂ ਰੂਪ ਹੈਂ, ਆਪ ਹੀ ਕ੍ਰਿਸ਼ਨ ਦੀ ਨਿਆਈਂ ਪੁਰਖ ਰੂਪ ਹੈਂ।

ਆਪ ਹੀ ਬਾਨਾ = ਜੰਗਲ ਵਿਚ ਗਊ = ਗਾਂਵਾਂ ਚਰਾਵੈ = ਚਰਾਉਣ ਵਾਲਾ ਹੈਂ **ਵਾ:** ਆਪ ਹੀ ਬਿਰਤੀ ਰੂਪੀ ਗਾਂਈਆਂ ਨੂੰ ਸਤਿਸੰਗਤ ਰੂਪੀ ਬਨ ਵਿਚ ਸ਼ੁਭ ਗੁਣਾਂ ਰੂਪੀ ਘਾਹ ਚਰਾਉਣ ਵਾਲਾ ਹੈਂ।

## ਆਪਿ ਉਪਾਵਹਿ ਆਪਿ ਖਪਾਵਹਿ;
## ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥

ਹੇ ਪ੍ਰਭੂ ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਉਪਾਵਹਿ = ਪੈਦਾ ਕਰਨ ਵਾਲਾ ਹੈਂ, ਆਪ ਹੀ ਖਪਾਵਹਿ = ਨਾਸ਼ ਕਰਦਾ ਹੈਂ **ਵਾ:** ਆਪ ਹੀ ਮਹਾਤਮਾ ਦੇ ਹਿਰਦਿਆਂ ਅੰਦਰ ਗਿਆਨ ਪੈਦਾ ਕਰਦਾ ਹੈਂ, ਆਪ ਹੀ ਅਗਿਆਨ ਨੂੰ ਖਪਾਉਂਦਾ ਹੈਂ, ਪਰ ਤੁਧੁ = ਤੂੰ ਇਕ ਤਿਲੁ = ਰੰਚਕ ਮਾਤਰ ਵੀ ਰੰਗਾ = ਤਮਾਸ਼ਿਆਂ ਆਦਿ ਵਿਚ ਲੇਪੁ = ਲਿਪਾਇਮਾਨ ਨਹੀਂ ਹੁੰਦਾ ॥੧੫॥

## ਏਕ ਜੀਹ; ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ; ਅੰਤੁ ਨ ਜਾਨੈ ॥

ਹੇ ਪ੍ਰਭੂ ! ਮੇਰੀ ਏਕ = ਇਕ ਜੀਹ = ਜੀਭ ਤੇਰੇ ਕਵਨ = ਕਿਹੜੇ ਕਿਹੜੇ ਗੁਣ ਬਖਾਨੈ = ਕਥਨ ਕਰ ਸਕਦੀ ਹੈ, ਭਾਵ ਤੇਰੇ ਬਿਅੰਤ ਗੁਣ ਹਨ।

ਸਹਸ = ਹਜ਼ਾਰਾਂ ਫਨੀ = ਫ਼ਨਾਂ ਵਾਲਾ ਸੇਖ = ਸ਼ੇਸ਼ਨਾਗ ਵੀ ਤੇਰੇ ਗੁਣਾਂ, ਨਾਮਾਂ ਦਾ ਅੰਤੁ = ਅਖ਼ੀਰ ਨਹੀਂ ਜਾਨੈ = ਜਾਣ ਸਕਦਾ।

## ਨਵਤਨ ਨਾਮ ਜਪੈ ਦਿਨੁ ਰਾਤੀ; ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥

ਉਹ ਸ਼ੇਸ਼ਨਾਗ ਦਿਨ ਰਾਤ ਤੇਰੇ ਨਵਤਨ = ਨਵੇਂ ਤੋਂ ਨਵੇਂ ਨਾਮ ਜਪੈ = ਜਪਦਾ ਹੈ, ਹੇ ਪ੍ਰਭ = ਪਰਮੇਸ਼ਰ ! ਉਹ ਫੇਰ ਵੀ ਤੇਰਾ ਇਕ ਗੁਣ ਨਹੀਂ ਕਹਿ = ਆਖ ਸੰਗਾ = ਸਕਦਾ ॥੧੬॥

## ਓਟ ਗਹੀ; ਜਗਤ ਪਿਤ ਸਰਣਾਇਆ ॥
## ਭੈ ਭਇਆਨਕ ਜਮਦੂਤ; ਦੁਤਰ ਹੈ ਮਾਇਆ ॥

ਜਗਤ = ਸੰਸਾਰ ਕੇ ਪਿਤ = ਪਿਤਾ ਸਰੂਪ ਮੈਂ ਸਰੀਰ ਕਰਕੇ ਤੇਰੀ ਸਰਣਾਇਆ = ਸ਼ਰਨ ਵਿਚ ਆਇਆ ਹਾਂ ਅਤੇ ਮਨ ਕਰਕੇ ਵੀ ਤੇਰੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ।

ਕਿਉਂਕਿ ਭਇਆਨਕ = ਡਰਾਉਣੇ, ਭੈ ਦੇਣ ਵਾਲੇ ਜਮਦੂਤ ਬਹੁਤ ਭੈ = ਡਰ ਦੇਂਦੇ ਹਨ ਅਤੇ ਮਾਇਆ ਰੂਪੀ ਨਦੀ ਦੁਤਰ = ਤਰਨੀ ਬਹੁਤ ਕਠਿਨ ਹੈ।

## ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ; ਸਾਧ ਸੰਤਨ ਕੈ ਸੰਗਿ ਸੰਗਾ ॥੧੭॥

ਹੇ ਪ੍ਰਭੂ ! ਤੂੰ ਕ੍ਰਿਪਾਲ = ਮਿਹਰਵਾਨ ਹੋਹੁ = ਹੋਣਾ ਕਰ, ਆਪਣੀ ਇੱਛਾ ਕਰਕੇ ਮੈਨੂੰ ਬਚਾ ਕੇ ਰਾਖਹੁ = ਰੱਖਣਾ ਕਰ ਅਤੇ ਸਾਧ = ਸ੍ਰੇਸ਼ਟ ਸੰਤਨ = ਸੰਤ ਜਨਾਂ ਕੈ = ਦੇ ਸੰਗਾ = ਸਾਥ (ਸੰਗਤ) ਦੇ ਸੰਗਿ = ਨਾਲ ਮੇਲਣਾ ਕਰ ॥੧੭॥

## ਦ੍ਰਿਸਟਿਮਾਨ; ਹੈ ਸਗਲ ਮਿਥੇਨਾ ॥
## ਇਕੁ ਮਾਗਉ ਦਾਨੁ; ਗੋਬਿਦ ਸੰਤ ਰੇਨਾ ॥

ਪ੍ਰਤੱਖ ਦ੍ਰਿਸਟਿਮਾਨ = ਦਿਸਣ ਵਾਲਾ ਪਦਾਰਥ, ਸੰਸਾਰ ਸਗਲ = ਸਾਰਾ ਹੀ ਮਿਥੇਨਾ = ਮਿਥਿਆ ਰੂਪ, ਝੂਠਾ, ਨਾਸ਼ਵੰਤ ਹੈ।

ਇਸ ਲਈ ਹੇ ਗੋਬਿਦ = ਪਰਮੇਸ਼ਰ ! ਮੈਂ ਤੇਰੇ ਪਾਸੋਂ ਤੇਰੇ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਚਰਨ ਰੇਨਾ = ਧੂੜੀ ਦਾ ਦਾਨ ਮਾਗਉ = ਮੰਗਦਾ ਹਾਂ।

## ਮਸਤਕਿ ਲਾਇ ਪਰਮਪਦੁ ਪਾਵਉ; ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥

ਉਸ ਧੂੜੀ ਨੂੰ ਮੈਂ ਆਪਣੇ ਮਸਤਕਿ = ਮੱਥੇ ਉੱਪਰ ਲਾਇ = ਲਾ ਕੇ ਪਰਮਪਦੁ = ਵੱਡੀ ਪਦਵੀ ਭਾਵ ਕੈਵਲ ਮੋਖ ਨੂੰ ਪਾਵਉ = ਪਾਉਣਾ ਕਰਾਂ, ਪਰ ਜਿਸ ਦੇ ਭਾਗਾਂ ਵਿਚ ਇਹ ਚਰਨ ਧੂੜੀ ਦੀ ਪ੍ਰਾਪਤਿ = ਪ੍ਰਾਪਤੀ ਲਿਖੀ ਹੈ, ਸੋ = ਉਹੋ ਹੀ ਪਾਵੈਗਾ = ਪਾਉਣਾ ਕਰਦਾ ਹੈ ॥੧੮॥

## ਜਿਨ ਕਉ ਕ੍ਰਿਪਾ ਕਰੀ; ਸੁਖਦਾਤੇ ॥ ਤਿਨ ਸਾਧੂ ਚਰਣ ਲੈ; ਰਿਦੈ ਪਰਾਤੇ ॥

ਹੇ ਸੁਖਦਾਤੇ = ਸੁੱਖ ਦੇਣ ਵਾਲੇ ਪ੍ਰਭੂ ! ਜਿਨ = ਜਿਨਾਂ ਕਉ = ਦੇ ਉੱਪਰ ਤੂੰ ਆਪ ਦੀ ਕ੍ਰਿਪਾ = ਮਿਹਰ ਕਰੀ = ਕੀਤੀ ਹੈ।

ਤਿਨ = ਉਨ੍ਹਾਂ ਨੇ ਸਾਧੂ = ਸੰਤ ਜਨਾਂ ਦੇ ਚਰਣਾਂ ਦੀ ਧੂੜੀ ਲੈ ਕੇ ਆਪਣੇ ਰਿਦੇ = ਹਿਰਦੇ ਵਿਚ ਪਰਾਤੇ = ਪ੍ਰੋ ਲਈ ਹੈ **ਵਾ:** ਉਨ੍ਹਾਂ ਨੇ ਸਾਧੂਆਂ ਦੇ ਚਰਣਾਂ ਦੀ ਸ਼ਰਧਾ ਰੂਪੀ ਧੂੜੀ ਨੂੰ ਆਪਣੇ ਹਿਰਦੇ ਵਿਚ ਪ੍ਰੋਇਆ ਹੈ।

## ਸਗਲ ਨਾਮ ਨਿਧਾਨੁ ਤਿਨ ਪਾਇਆ; ਅਨਹਦ ਸਬਦ ਮਨਿ ਵਾਜੰਗਾ ॥੧੯॥

ਤਿਨ = ਉਨ੍ਹਾਂ ਨੇ ਸਗਲ = ਸਾਰੇ ਨਿਧਾਨੁ = ਖ਼ਜ਼ਾਨਿਆਂ ਤੋਂ ਸ੍ਰੇਸ਼ਟ ਨਾਮ ਦਾ ਖ਼ਜ਼ਾਨਾ ਪਾਇਆ = ਪਾ ਲਿਆ ਹੈ ਅਤੇ ਉਨ੍ਹਾਂ ਦੇ ਮਨਿ = ਹਿਰਦੇ ਵਿਚ ਅਨਹਦ = ਹੱਦ ਤੋਂ ਰਹਿਤ ਇਕ ਰਸ ਸਬਦ = ਬ੍ਰਹਮ, ਅਜਪਾ ਜਾਪ ਵਾਜੰਗਾ = ਵੱਜਦਾ, ਪ੍ਰਗਟ ਹੋ ਜਾਂਦਾ ਹੈ ॥੧੯॥

## ਕਿਰਤਮ ਨਾਮ; ਕਥੇ ਤੇਰੇ ਜਿਹਬਾ ॥ ਸਤਿ ਨਾਮੁ; ਤੇਰਾ ਪਰਾ ਪੂਰਬਲਾ ॥

ਹੇ ਪ੍ਰਭੂ ! ਅਸਾਂ ਨੇ ਤੇਰੇ ਕਿਰਤਮ = ਕੰਮਾਂ, ਗੁਣਾਂ ਕਰਕੇ ਪਏ ਹੋਏ ਕਲਪਿਤ ਨਾਮ ਹੀ ਜਿਹਬਾ = ਰਸਨਾ ਨਾਲ ਕਥੇ = ਕਥਨ ਕੀਤੇ ਹਨ।

ਪਰ ਤੇਰਾ ਸਤਿ ਨਾਮੁ = ਸੱਚਾ ਨਾਮ ਹੀ ਪਰਾ = ਉਤਕ੍ਰਿਸ਼ਟ ਤੇ ਪੂਰਬਲਾ = ਅਨਾਦਿ ਕਾਲ ਦਾ ਹੈ।

**ਕਿਰਤਮ ਨਾਮ :** ਇਨ੍ਹਾਂ ਨਾਮਾਂ ਦੀ ਵਿਚਾਰ ਪਿੱਛੇ ੧੦੭੮ ਅੰਗ ਉੱਪਰ 'ਸਿਮਰੈ ਧਰਤੀ ਅਰੁ ਆਕਾਸਾ' ਵਾਲੀ ਪੰਗਤੀ ਦੀ ਵਿਆਖਿਆ ਵਿਚ ਆ ਚੁੱਕੀ ਹੈ।

## ਕਹੁ ਨਾਨਕ, ਭਗਤ ਪਏ ਸਰਣਾਈ; ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਭਗਤ = ਸੇਵਕ ਜਨ ਤੇਰੀ ਸਰਣਾਈ = ਸ਼ਰਨ ਵਿਚ ਪਏ ਹੋਏ ਹਨ, ਤੂੰ ਉਨ੍ਹਾਂ ਦੀ ਇੱਛਾ ਪੂਰੀ ਕਰਦਾ ਹੈਂ, ਮੇਰੇ ਵੀ ਮਨਿ = ਹਿਰਦੇ ਵਿਚ ਤੇਰਾ ਰੰਗੁ = ਪ੍ਰੇਮ ਲੱਗਾ ਹੋਇਆ ਹੈ, ਇਸ ਲਈ ਤੂੰ ਆਪਣਾ ਦਰਸੁ = ਦਰਸ਼ਨ ਦੇਹੁ = ਦੇਣਾ ਕਰ ॥੨੦॥

## ਤੇਰੀ ਗਤਿ ਮਿਤਿ; ਤੂਹੈ ਜਾਣਹਿ ॥ ਤੂ ਆਪੇ ਕਥਹਿ; ਤੈ ਆਪਿ ਵਖਾਣਹਿ ॥

ਹੇ ਪ੍ਰਭੂ ! ਤੇਰੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਤੂਹੈ = ਤੂੰ ਆਪ ਹੀ ਜਾਣਹਿ = ਜਾਣਦਾ ਹੈਂ।

ਤੂੰ ਆਪੇ = ਆਪ ਹੀ ਗੁਰੂ ਸਰੂਪ ਹੋ ਕੇ ਉਪਦੇਸ਼ ਕਥਹਿ = ਕਥਨ ਕਰਦਾ ਹੈਂ ਅਤੇ ਆਪ ਹੀ ਉਸ ਕਹੇ ਹੋਏ ਦਾ ਵਖਾਣਹਿ = ਵਖਿਆਨ ਕਰਦਾ ਹੈਂ।

## ਨਾਨਕ ਦਾਸੁ ਦਾਸਨ ਕੋ ਕਰੀਅਹੁ; ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਨੂੰ ਆਪਣੇ ਦਾਸਣ, ਸੇਵਕਾਂ ਕੋ = ਦਾ

ਦਾਸੁ = ਸੇਵਕ ਕਰੀਅਹੁ = ਬਣਾਉਣਾ ਕਰ, ਹੇ ਹਰਿ = ਹਰੀ ! ਜੇ ਤੈਨੂੰ ਭਾਵੈ = ਭਾਅ ਜਾਵੇ ਤਾਂ ਮੈਨੂੰ ਆਪਣੇ ਦਾਸਾ = ਸੇਵਕਾਂ ਦੇ ਸੰਗਾ = ਨਾਲ ਰਾਖੁ = ਰੱਖਣਾ ਕਰ ॥੨੧॥੨॥੧੧॥

## ਮਾਰੂ ਮਹਲਾ ੫ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਿਵਾਸ ਰੱਖ ਰਹੇ ਸਨ, ਉਸ ਸਮੇਂ ਸਾਈਂ ਮੀਆਂ ਮੀਰ ਜੀ ਦੇ ਨਾਲ ਇਕ ਕਾਜ਼ੀ ਆਇਆ ਸੀ, ਉਸ ਕਾਜ਼ੀ ਨੇ ਸਤਿਗੁਰਾਂ ਦੇ ਚਰਨਾਂ ਉਪਰ ਨਮਸਕਾਰ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਲਈ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਜਿਵੇਂ ਪਿਛਲੇ ਸ਼ਬਦ ਵਿਚ ਹਿੰਦੂ ਮਤ ਦੇ ਨਾਮਾਂ ਅਨੁਸਾਰ ਪਰਮੇਸ਼ਰ ਦੇ ਸਰੂਪ ਦਾ ਅਸਤੋਤਰ ਰੂਪ ਕਰਕੇ ਗਿਆਨ ਬਖ਼ਸ਼ਿਆ ਹੈ **ਵਾ:** ਉਪਦੇਸ਼ ਬਖ਼ਸ਼ਿਸ ਕੀਤਾ ਹੈ, ਉਵੇਂ ਇਸ ਸ਼ਬਦ ਵਿਚ ਫ਼ਾਰਸੀ ਤੇ ਅਰਬੀ ਭਾਸ਼ਾ ਦੇ ਲਫ਼ਜ਼ਾਂ ਅਨੁਸਾਰ ਕਾਜ਼ੀ ਨੂੰ ਵੈਰਾਗ ਜਨਕ ਉਪਦੇਸ਼ ਦੇਣਾ ਕਰਦੇ ਹਨ।

## ਅਲਹ ਅਗਮ; ਖੁਦਾਈ ਬੰਦੇ ॥ ਛੋਡਿ ਖਿਆਲ; ਦੁਨੀਆ ਕੇ ਧੰਧੇ ॥

ਹੇ ਖੁਦਾਈ = ਖ਼ੁਦਾ ਦੇ ਬੰਦੇ = ਦਾਸ ! ਜੋ ਅਲਹ = ਪਾਕ (ਪਵਿੱਤਰ) ਰੂਪ ਪਰਮੇਸ਼ਰ ਅਗਮ = ਗੰਮਤਾ ਤੋਂ ਰਹਿਤ ਹੈ, ਉਸ ਦੀ ਬੰਦਗੀ ਕਰ ਅਤੇ ਉਸ ਦੀ ਪ੍ਰਾਪਤੀ ਲਈ ਦੁਨੀਆ = ਸੰਸਾਰ, ਮਾਇਆ ਕੇ = ਦੇ ਧੰਧੇ = ਵਿਹਾਰਾਂ ਦੇ ਖਿਆਲ = ਸੰਕਲਪ ਛੋਡਿ = ਛੱਡਣਾ ਕਰ।

## ਹੋਇ ਪੈ ਖਾਕ ਫਕੀਰ ਮੁਸਾਫਰੁ; ਇਹੁ ਦਰਵੇਸੁ ਕਬੂਲੁ ਦਰਾ ॥੧॥

ਜਿਹੜੇ ਫਕੀਰ[੧] =ਦਰਵੇਸ਼, ਸਾਧੂ ਆਪਣੇ ਆਪ ਨੂੰ ਸੰਸਾਰ ਵਿਚ ਇਕ ਮੁਸਾਫਰੁ = ਰਾਹੀ, ਪਰਦੇਸੀ ਸਮਝਦੇ ਹਨ, ਉਨ੍ਹਾਂ ਦੇ ਪੈ = ਚਰਨਾਂ ਦੀ ਖਾਕ = ਧੂੜੀ ਹੋਇ = ਹੋਣਾ ਕਰ, ਭਾਵ ਅਤਿਅੰਤ ਨਿੰਮ੍ਰਤਾਵਾਨ ਹੋਣਾ ਕਰ ਕਿਉਂਕਿ ਇਹੋ ਜਿਹਾ ਦਰਵੇਸੁ = ਫ਼ਕੀਰ ਹੀ ਖ਼ੁਦਾ ਦੇ ਦਰਾ = ਦੁਆਰੇ ਦੇ ਵਿਚ ਕਬੂਲੁ = ਪ੍ਰਮਾਣਿਤ ਹੈ ॥੧॥

## ਸਚੁ ਨਿਵਾਜ; ਯਕੀਨ ਮੁਸਲਾ ॥ ਮਨਸਾ ਮਾਰਿ; ਨਿਵਾਰਿਹੁ ਆਸਾ ॥

('ਮੁਸੱਲਾ' ਦਾ ਉਚਾਰਣ ਅੱਧਕ ਸਹਿਤ ਹੈ)

ਸੱਚ ਨੂੰ ਹਿਰਦੇ ਅੰਦਰ ਧਾਰਨ ਰੂਪ ਨਮਾਜ਼ ਪੜ੍ਹ **ਵਾ:** ਸੱਚੇ ਦੇ ਅੱਗੇ ਨਿਵਣ ਰੂਪ ਨਮਾਜ਼ ਪੜ੍ਹ, ਪਰਮੇਸ਼ਰ ਉੱਪਰ ਯਕੀਨ = ਭਰੋਸਾ ਰੱਖਣ ਰੂਪ ਮੁਸਲਾ = ਨਮਾਜ਼ ਪੜ੍ਹਨ ਦਾ ਆਸਣ ਵਿਛਾਉਣਾ ਕਰ।

ਆਪਣੇ ਹਿਰਦੇ ਅੰਦਰੋਂ ਮਨਸਾ = ਵਾਸ਼ਨਾਵਾਂ ਨੂੰ ਮਾਰ ਕੇ ਨਿਵਾਰਿਹੁ = ਨਵਿਰਤ ਕਰਨ ਰੂਪ ਹੱਥ ਵਿਚ ਆਸਾ = ਸੋਟਾ ਪਕੜਨਾ ਕਰ।

## ਦੇਹ ਮਸੀਤਿ ਮਨੁ ਮਉਲਾਣਾ; ਕਲਮ ਖੁਦਾਈ ਪਾਕੁ ਖਰਾ ॥੨॥

ਇਸ ਨੌਂ ਗੋਲਕਾਂ ਵਾਲੀ ਦੇਹ = ਕਾਂਇਆਂ ਨੂੰ ਮਸੀਤਿ = ਮਸਜਿਦ ਸਮਝ ਕੇ ਆਪਣੇ ਮਨ ਨੂੰ ਪਰਮੇਸ਼ਰ

---

੧. **ਫਕੀਰ :** ਫ਼ਕੀਰ ਦੇ ਅਰਥ ਸਾਧੂ, ਦਰਵੇਸ਼, ਨਿਰਧਨ, ਕੰਗਾਲ, ਆਦਿ ਕੀਤੇ ਜਾਂਦੇ ਹਨ **ਵਾ:** [ਫ + ਕ + ੀ (ਜੇ) + ਰ] ਫ = ਸੰਸਾਰ ਨੂੰ ਫ਼ਨਾਹ ਰੂਪ ਸਮਝਣਾ, ਕ = ਕਨੈਤ ਭਾਵ ਸੰਤੋਖ ਧਾਰਨਾ, ਜੇ = ਪਰਮੇਸ਼ਰ ਨੂੰ ਯਾਦ ਕਰਨਾ ਅਤੇ ਰ = ਪਰਮੇਸ਼ਰ ਨੂੰ ਸਾਰੇ ਰਮਿਆ ਹੋਇਆ ਜਾਨਣਾ।

ਕਾਹੇ ਕੋ ਤੂ ਘਰ ਛੋਡਾ ਕਾਹੇ ਕੋ ਘਰਨਿ ਛੋਡੀ ? ਕਾਹੇ ਕੋ ਇਜਤ ਖੋਈ ਦੁਰਬੇਸ ਬਾਨੇ ਕੀ ?
ਕਾਹੇ ਕੋ ਤੂ ਨੰਗਾ ਹੂਆ ਕਾਹੇ ਕੋ ਬਿਭੂਤ ਲਾਈ ? ਕਾਨੇ ਸੀਖ ਦਈ ਤੁਝੇ ਜੰਗਲ ਮੇ ਜਾਨੇ ਕੀ ?
ਆਦਤ ਕੋ ਛੋੜ ਦੇਤਾ ਪਰੇਸ਼ਾਨ ਮਤ ਹੋਤਾ, ਸੀਖ ਸੁਨ ਲੇਤਾ ਤੂ ਚਤੁਰ ਸਿੰਘ ਰਾਨੇ ਕੀ।
ਗੋਸ਼ਾ ਜਾਇ ਏਕ ਲੇਤਾ ਖਾਨੇ ਕੋ ਖੁਦਾਇ ਦੇਤਾ, ਜਾਤੀ ਮਿਟ ਚਿੰਤਾ ਰੇ ਫਕੀਰਖਾਨੇ ਦਾਨੇ ਕੀ॥ *(ਮਹਾਨ ਕੋਸ਼)*

ਵਿਚ ਮਿਲਾਉਣ ਰੂਪ ਮਉਲਾਨਾ = ਮੁੱਲਾਂ ਬਣਾਉਣਾ ਕਰ ਅਤੇ ਖੁਦਾਈ = ਖ਼ੁਦਾ ਨੂੰ ਖਰਾ = ਅਤਿਅੰਤ ਪਾਕੁ = ਪਵਿੱਤਰ ਸਮਝਣ ਰੂਪ ਕਲਮ = ਕਲਮਾ[1] ਪੜ੍ਹਨਾ ਕਰ **ਵਾ:** ਹੇ ਖੁਦਾਈ = ਖ਼ੁਦਾ ਦੇ ਬੰਦੇ ਜੋ ਮਨ ਨੂੰ ਬਹੁਤ ਪਵਿੱਤਰ ਕਰਨਾ ਹੈ, ਇਹੋ ਹੀ ਕਲਮਾ ਸਮਝ।

## ਸਰਾ ਸਰੀਅਤਿ; ਲੇ ਕੰਮਾਵਹੁ ॥ ਤਰੀਕਤਿ ਤਰਕ; ਖੋਜਿ ਟੋਲਾਵਹੁ ॥

ਜੋ ਸਰਾ = ਧਰਮ ਨੂੰ ਲੇ = ਲੈ ਕਰਕੇ ਕੰਮਾਵਹੁ = ਕਮਾਉਣਾ ਹੈ, ਇਹੋ ਸਰੀਅਤ[2] = ਕਰਮ-ਕਾਂਡ ਦੀਆਂ ਕਿਤਾਬਾਂ ਦਾ ਪੜ੍ਹਨ ਹੈ **ਵਾ:** ਸ਼ਰੀਅਤ ਇਹ ਹੈ ਕਿ ਸਰਾ = ਤ੍ਰਿਸ਼ਨਾ ਨੂੰ ਲੇ = ਲੈ ਕਰਨ ਦੀ ਕਮਾਈ ਕਰ, ਭਾਵ ਤ੍ਰਿਸ਼ਨਾ ਉੱਪਰ ਫ਼ਤਹਿ ਪਾਉਣੀ ਕਰ॥

ਸੰਸਾਰ ਵੱਲੋਂ ਤਰਕ = ਵੈਰਾਗ ਧਾਰਨ ਕਰਕੇ ਖ਼ੁਦਾ ਦੀ ਖੋਜਿ = ਭਾਲ ਨੂੰ ਫ਼ਕੀਰਾਂ ਦੀ ਸੰਗਤ ਦੁਆਰਾ ਟੋਲਾਵਹੁ = ਖੋਜਣਾ ਕਰ **ਵਾ:** ਆਪ ਖੋਜ ਕੇ ਹੋਰਨਾਂ ਪਾਸੋਂ ਖੋਜਾਵਉਣਾ ਕਰ, ਇਹੋ ਹੀ ਤਰੀਕਤਿ = ਸ਼ਰਾ ਦੇ ਨਿਯਮਾਂ ਦੀ ਪੁਸਤਕ ਦਾ ਪੜ੍ਹਨਾ ਹੈ **ਵਾ:** ਇਹੋ ਹੀ ਤਰੀਕਤ, ਉਪਾਸ਼ਨਾ ਦੀ ਅਵਸਥਾ ਹੈ।

## ਮਾਰਫਤਿ ਮਨੁ ਮਾਰਹੁ ਅਬਦਾਲਾ; ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥

ਜੋ ਮਨ ਅਬਦਾਲਾ[3] = ਵੱਡਾ ਬਣ ਬੈਠਿਆ ਹੈ, ਉਸਦੇ **ਵਾ:** ਅਬਦਾਲਾ = ਬਦਲ ਜਾਣ ਵਾਲੇ ਮਨ ਦੇ ਮੰਦੇ ਸੁਭਾਅ ਨੂੰ ਮਾਰਹੁ = ਮਾਰਨਾ ਕਰ, ਇਹੋ ਹੀ ਮਾਰਫਤਿ = ਗਿਆਨ ਦੀ ਅਵਸਥਾ ਹੈ, ਖ਼ੁਦਾ ਦੇ ਨਾਲ ਮਿਲਹੁ = ਮਿਲਣਾ ਕਰ, ਇਹੋ ਹਕੀਕਤਿ = ਅਨੁਭਵ, ਸਾਖਯਾਤਕਾਰ ਦੀ ਅਵਸਥਾ ਹੈ, ਜਿਤੁ = ਜਿਸ ਕਰਕੇ ਫਿਰਿ = ਮੁੜ ਕੇ ਜੰਮਣਾ ਮਰਾ = ਮਰਨਾ ਨਹੀਂ ਹੁੰਦਾ॥੩॥

## ਕੁਰਾਣੁ ਕਤੇਬ; ਦਿਲ ਮਾਹਿ ਕਮਾਹੀ ॥ ਦਸ ਅਉਰਾਤ; ਰਖਹੁ ਬਦ ਰਾਹੀ ॥

ਆਪਣੇ ਦਿਲ = ਹਿਰਦੇ ਮਾਹਿ = ਵਿਚ ਖ਼ੁਦਾ ਦੇ ਨਾਮ ਨੂੰ ਕਮਾਹੀ = ਕਮਾਉਣਾ ਕਰ, ਇਹੋ ਹੀ ਕੁਰਾਣ ਆਦਿ ਕਤੇਬਾਂ ਦਾ ਪੜ੍ਹਨਾ ਹੈ।

ਆਪਣੀਆਂ ਦਸ ਅਉਰਾਤ = ਔਰਤਾਂ ਭਾਵ ਦਸੇ ਇੰਦ੍ਰੀਆਂ ਨੂੰ ਬਦ = ਖੋਟੇ, ਭੈੜੇ ਰਾਹੀ = ਰਸਤੇ ਜਾਣ ਤੋਂ ਰੋਕ ਕੇ ਰਖਹੁ = ਰੱਖਣਾ ਕਰ।

---

੧. **ਕਲਮਾ :** ਮੁਸਲਮਾਨਾਂ ਦਾ ਮੂਲਮੰਤ੍ਰ ਜੋ ਇਸ ਪ੍ਰਕਾਰ ਹੈ : 'ਲਾ ਇੱਲਾਹ ਇੱਲਿੱਲਾਹ ਮੁਹੰਮਦੁ ਰਸੂਲਿੱਲਾਹ' ਅਰਥਾਤ ਕੋਈ ਨਹੀਂ ਹੈ, ਪੂਜ ਸਿਵਾਇ ਅੱਲਾਹ ਦੇ ਤੇ ਮੁਹੰਮਦ ਉਸਦਾ ਰਸੂਲ ਹੈ।

੨. ਮੁਸਲਮਾਨਾਂ ਦੇ ਮਤ ਵਿੱਚੋਂ ਚਾਰ ਰਸਤੇ ਫ਼ਕੀਰੀ ਦੇ ਹਨ, ਜੋ ਅੱਡ ਅੱਡ ਕਿਤਾਬਾਂ ਵਿੱਚੋਂ ਹਨ : (ੳ) ਸ਼ਰੀਅਤ = ਕਰਮ ਕਾਂਡ, (ਅ) ਤਰੀਕਤ = ਅੰਤਹਕਰਨ ਦੀ ਸ਼ੁੱਧੀ ਦਾ ਢੰਗ (ਉਪਾਸ਼ਨਾ), (ੲ) ਮਾਰਫ਼ਤ = ਗਿਆਨ, (ਸ) ਹਕੀਕਤ = ਤੱਤ ਨੂੰ ਪਹੁੰਚਣਾ ਭਾਵ ਸਾਖਯਾਤਕਾਰ।

੩. **ਅਬਦਾਲਾ :** ਬਦਲ ਜਾਣ ਵਾਲਾ, ਜੋ ਇਕ ਦਸ਼ਾ (ਹਾਲਾਤ) ਵਿਚ ਨਾ ਰਹੇ, ੧. ਇਕ ਖ਼ਾਸ ਪਦਵੀ ਦੇ ਅਧਿਕਾਰੀ ਲੋਕ ਜਿਵੇਂ ਹਿੰਦੂਆਂ ਨੇ ਦਿਕਪਾਲ ਆਦਿ ਦੇਵਤਾ ਮੰਨੇ ਹਨ, ਤਿਵੇਂ ਮੁਸਲਮਾਨ ਮਤ ਦੇ ਆਚਾਰਯਾਂ ਨੇ ੭੦ ਅਬਦਾਲ ਮੰਨੇ ਹਨ, ਜਿਨ੍ਹਾਂ ਵਿੱਚੋਂ ਚਾਲ੍ਹੀ ਸ਼ਾਮ ਵਿਚ ਤੀਹ ਹੋਰ ਥਾਈਂ ਰਹਿੰਦੇ ਹਨ। ਕਈ ਲੇਖਕਾਂ ਨੇ ਚਾਲ੍ਹੀ ਅਬਦਾਲ ਭੀ ਮੰਨੇ ਹਨ ਅਤੇ ਅਬਦਾਲਾਂ ਦੇ ਪ੍ਰਧਾਨ ਨੂੰ ਗੌਸ਼ ਪਦਵੀ ਦਿੱਤੀ ਹੈ ਅਤੇ ਲਿਖਿਆ ਹੈ ਕਿ ਇਨ੍ਹਾਂ ਅਬਦਾਲਾਂ ਦੀ ਬੰਦਗੀ ਅਤੇ ਸ਼ਕਤੀ ਦੇ ਆਸਰੇ ਦੁਨੀਆਂ ਕਾਇਮ ਹੈ, ਜਦੋਂ ਇਨ੍ਹਾਂ ਵਿਚੋਂ ਕੋਈ ਮਰ ਜਾਂਦਾ ਹੈ, ਤਦ ਉਸ ਦੀ ਥਾਂ ਖ਼ੁਦਾ ਕਿਸੇ ਹੋਰ ਵਲੀ ਨੂੰ ਮੁਕੱਰਰ ਕਰਦਾ ਹੈ। ਇਸੇ ਤਰ੍ਹਾਂ ਇਸ ਪਦਵੀ ਦੀ ਬਦਲੀ ਹੁੰਦੀ ਰਹਿੰਦੀ ਹੈ, ਜਿਸ ਕਾਰਨ 'ਅਬਦਾਲ' ਸੰਗਯਾ ਹੈ। ਮੁਸਲਮਾਨਾਂ ਫ਼ਕੀਰਾਂ ਦੇ ਪੰਜ ਦਰਜਿਆਂ ਵਿੱਚੋਂ ਇਕ ਅਬਦਾਲ ਭੀ ਹੈ ੧. ਗੌਸ਼, ੨. ਕੁਤਬ, ੩. ਵਲੀ, ੪. ਅਬਦਾਲ, ੫. ਕਲੰਦਰ, ਕਿਤਨਿਆਂ ਦੇ ਮਤ ਵਿਚ ਕਲੰਦਰ ਦੀ ਥਾਂ ਔਤਾਦ ਹੈ।

## ਪੰਚ ਮਰਦ ਸਿਦਕਿ ਲੇ ਬਾਧਹੁ; ਖੈਰਿ ਸਬੂਰੀ ਕਬੂਲ ਪਰਾ ॥੪॥

ਪੰਚ ਮਰਦ = ਪੰਜ ਸੂਰਮੇ ਭਾਵ ਕਾਮ ਕ੍ਰੋਧ ਲੋਭ ਮੋਹ ਹੰਕਾਰ ਨੂੰ ਲੇ = ਲੈ ਕਰਕੇ ਸਿਦਕਿ = ਭਰੋਸੇ ਰੂਪ ਰੱਸੇ ਨਾਲ ਬਾਧਹੁ = ਬੰਨ੍ਹਣਾ ਕਰ, ਸਬੂਰੀ = ਸੰਤੋਖ ਦੀ ਖੈਰਿ = ਖ਼ੈਰਾਤ ਮੰਗ, ਇਉਂ ਤੂੰ ਖ਼ੁਦਾ ਦੇ ਦਰ ਉੱਪਰ ਕਬੂਲ = ਪ੍ਰਵਾਨ ਪਰਾ = ਪੈ ਜਾਵੇਂਗਾ ॥੪॥

## ਮਕਾ ਮਿਹਰ; ਰੋਜਾ ਪੈ ਖਾਕਾ ॥ ਭਿਸਤੁ ਪੀਰ ਲਫਜ; ਕਮਾਇ ਅੰਦਾਜਾ ॥

ਜੀਵਾਂ ਉੱਪਰ ਮਿਹਰ = ਦਇਆ ਕਰਨੀ ਹੀ ਮੱਕੇ ਦਾ ਪਰਸਣਾ ਹੈ, ਜੋ ਸਾਰਿਆਂ ਦੇ ਪੈ = ਚਰਨਾਂ ਦੀ ਖਾਕਾ = ਧੂੜ ਹੋ ਕੇ ਰਹਿਣਾ ਹੈ, ਇਹੋ ਰੋਜਾ = ਵਰਤ ਰੱਖ।

ਜੇਕਰ ਭਿਸਤੁ = ਸੂਰਗ ਦੀ ਇੱਛਾ ਹੈ ਤਾਂ ਪੀਰ = ਪੂਜਨੀਕ ਗੁਰਾਂ ਦੇ ਕਹੇ ਹੋਏ ਲਫਜ = ਬਚਨਾਂ ਨੂੰ ਅੰਦਾਜਾ = ਮਰਯਾਦਾ ਸਹਿਤ ਕਮਾਇ = ਕਮਾਉਣਾ ਕਰ, ਅਰਥਾਤ ਜੇਕਰ ਮਨ ਚੰਚਲ ਹੈ ਤਾਂ ਨਿਸ਼ਕਾਮ ਕਰਮ ਕਰ, ਜੇਕਰ ਮਨ ਦੇ ਅੰਦਰ ਕਰਮਾਂ ਦਾ ਹੰਕਾਰ ਹੈ ਤਾਂ ਉਪਾਸ਼ਨਾ ਕਰ, ਇਉਂ ਜਦੋਂ ਹੰਕਾਰ ਨਵਿਰਤ ਹੋ ਕੇ ਚੰਚਲਤਾਈ ਰੁਕ ਗਈ, ਤਦੋਂ ਗਿਆਨ ਕਾਂਡ ਦਾ ਅਧਿਕਾਰੀ ਹੋਵੇਂਗਾ, ਇਹ ਮਰਯਾਦਾ ਪੂਰਵਕ ਗੁਰਾਂ ਦੇ ਬਚਨਾਂ ਨੂੰ ਕਮਾਉਣਾ ਹੀ ਭਿਸਤ ਦੀ ਪ੍ਰਾਪਤੀ ਹੈ।

**ਮੱਕਾ :** ਅਰਬ ਦਾ ਪ੍ਰਸਿੱਧ ਨਗਰ ਜੋ ਮੁਹੰਮਦ ਸਾਹਿਬ ਦਾ ਜਨਮ ਅਸਥਾਨ ਹੈ, ਅਤੇ ਜਿਸ ਵਿਚ ਇਸਲਾਮ ਦਾ ਸਭ ਤੋਂ ਉੱਤਮ ਧਰਮ ਮੰਦਰ 'ਕਾਬਾ' ਹੈ, ਇਹ ਜੱਦਹ ਬੰਦਰ ਤੋਂ ਕਰੀਬ ਸੱਠ ਸੱਤਰ ਮੀਲ ਪਥਰੀਲੀ ਅਤੇ ਰੇਤਲੀ ਜ਼ਮੀਨ ਵਿਚ ਹੈ, ਸਿਵਾਇ ਹੱਜ ਆਏ ਯਾਤ੍ਰੀਆਂ ਦੇ ਇਥੇ ਹੋਰ ਕੋਈ ਰੌਣਕ ਦੀ ਗੱਲ ਨਹੀਂ ਹੈ, ਪਾਣੀ ਖੂਹਾਂ ਦਾ ਬਹੁਤ ਖਾਰਾ ਹੈ, ਛੇ ਸੱਤ ਮੀਲ ਤੋਂ ਪੀਣ ਲਾਇਕ ਪਾਣੀ ਆਉਂਦਾ ਹੈ, ਮੱਕੇ ਦਾ ਪਹਿਲਾ ਨਾਮ 'ਬੱਕਾ' ਹੈ, ਮੱਕੇ ਪਾਸ ਜੋ ਖ਼ੁਸ਼ਕ ਪਹਾੜੀਆਂ, ਉਨ੍ਹਾਂ ਦੀ ਬੁਲੰਦੀ ੪੦੦ ਫ਼ੁੱਟ ਤੋਂ ਵੱਧ ਨਹੀਂ। ਮਿਸ਼ਕਾਤ ਵਿਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਨੇ ਆਖਿਆ ਸੀ ਕਿ 'ਮੱਕਾ ਆਦਮੀ ਨੇ ਨਹੀਂ ਕਿੰਤੂ ਖ਼ੁਦਾ ਨੇ ਪਵਿੱਤ੍ਰ ਥਾਪਿਆ ਹੈ, ਮੇਰੀ ਉੱਮਤ ਹਮੇਸ਼ਾਂ ਇਥੇ ਸੁਰੱਖਿਅਤ ਰਹੇਗੀ ਅਰ ਇਸ ਨਗਰ ਦਾ ਸਨਮਾਨ ਕਰਨ ਨਾਲ ਅਗਲੀ ਦੁਨੀਆਂ ਵਿਚ ਵੀ ਸੁਖੀ ਹੋਵੇਗੀ, ਮੱਕੇ ਦਾ ਨਾਉਂ ਉੱਮਲਕੁਰਾ, ਅਰਥਾਤ ਨਗਰਾਂ ਦੀ ਮਾਂ ਭੀ ਦੇਖਿਆ ਜਾਂਦਾ ਹੈ।

**ਰੋਜ਼ਾ :** ਰੋਜ਼ਾ = ਵਰਤ ਜਿਵੇਂ ਹਿੰਦੂ ਲੋਕ ਵਰਤ ਰੱਖਦੇ ਹਨ, ਇਉਂ ਮੁਸਲਮਾਨ ਰੋਜ਼ੇ ਰੱਖਦੇ ਹਨ, ਇਸਲਾਮ ਵਿਚ ਵਰਤ ਪਾਪ ਨਾਸ਼ਕ ਕਰਮ ਹੈ, ਅਰ ਇਤਨੇ ਵਰਤ ਰੱਖਣੇ ਵਿਧਾਨ ਹਨ :

(ੳ) ਰਮਜਾਨ ਦਾ ਸਾਰਾ ਮਹੀਨਾ (ਹਿਜਰੀ ਸਾਲ ਦਾ ਨੌਵਾਂ ਮਹੀਨਾ, ਇਸ ਮਹੀਨੇ ਵਿਚ ਵਰਤ ਰੱਖਣਾ ਇਸਲਾਮ ਦਾ ਧਾਰਮਿਕ ਨਿਯਮ ਹੈ)।

(ਅ) ਮੁਹੱਰਮ ਦਾ ਦਸਵਾਂ ਦਿਨ, ਜਿਸ ਦਾ ਨਾਮ 'ਆਸੂਰਾ' ਹੈ, ਮਿਸ਼ਕਾਤ ਵਿਚ ਲਿਖਿਆ ਹੈ ਕਿ ਇਸ ਦਿਨ ਦਾ ਵਰਤ ਆਉਣ ਵਾਲੇ ਵਰ੍ਹੇ ਦੇ ਸਭ ਪਾਪ ਦੂਰ ਕਰਦਾ ਹੈ।

(ੲ) ਈਦੁਲਿਫ਼ਤਹ ਪਿੱਛੋਂ ਛੇ ਦਿਨ ਵਰਤ ਕਰਨਾ ਪੁੰਨ ਕਰਮ ਹੈ।

(ਸ) ਸੋਮ ਅਤੇ ਵੀਰਵਾਰ ਹਰੇਕ ਹਫ਼ਤੇ ਵਰਤ ਰੱਖਣਾ।

(ਹ) ਸ਼ਅ਼ਬਾਨ ਦਾ ਸਾਰਾ ਮਹੀਨਾ, ਮਿਸ਼ਕਾਤ ਵਿਚ ਲਿਖਿਆ ਹੈ ਕਿ ਕਦੇ ਸਾਰਾ ਮਹੀਨਾ ਤੇ ਕਦੇ ਇਸ ਮਹੀਨੇ ਦਾ ਕੁਝ ਹਿੱਸਾ, ਹਜ਼ਰਤ ਮੁਹੰਮਦ ਵਰਤ ਰੱਖਦੇ ਸਨ।

(ਕ) ੧੩, ੧੪ ਤੇ ੧੫ਵੀਂ ਤਾਰੀਖ਼ ਹਰੇਕ ਮਹੀਨੇ ਦੀ ਇਨ੍ਹਾਂ ਦਾ ਨਾਮ 'ਅੱਯਾਮੁਲਬੀਜ' ਅਰਥਾਤ ਰੌਸ਼ਨ ਦਿਨ ਹੈ।

(ਖ) ਇਕ ਦਿਨ ਖਾਣਾ, ਦੂਜੇ ਦਿਨ ਵਰਤ ਰੱਖਣਾ, ਇਹ ਨਿੱਤ ਵਰਤ ਹੈ, ਮਿਸ਼ਕਾਤ ਵਿਚ ਲਿਖਿਆ ਹੈ

ਕਿ ਦਾਊਦ ਪੈਗ਼ੰਬਰ ਇਹ ਵਰਤ ਰੱਖਦਾ ਹੁੰਦਾ ਸੀ, ਵਰਤ ਸਮੇਂ ਝਗੜਨਾ, ਲੜਨਾ, ਨਿੰਦਾ ਆਦਿਕ ਨਿੰਦਿਤ ਕਰਮ ਵਰਜਿਤ ਹਨ।

## ਹੂਰ ਨੂਰ ਮੁਸਕੁ ਖੁਦਾਇਆ; ਬੰਦਗੀ ਅਲਹ ਆਲਾ ਹੁਜਰਾ ॥੫॥

ਹੂਰ = ਅਪੱਛਰਾਂ ਦਾ ਦੀਦਾਰ ਅਤੇ ਮੁਸਕੁ = ਸੁਗੰਧੀ ਲਾਉਣਾ ਇਹੋ ਹੀ ਹੈ ਜੋ ਖੁਦਾਇਆ = ਖ਼ੁਦਾ ਦੇ ਨੂਰ = ਪ੍ਰਕਾਸ਼ ਨੂੰ ਵੇਖਣਾ ਹੈ ਅਤੇ ਜੋ ਅਲਹ = ਖ਼ੁਦਾ ਦੀ ਬੰਦਗੀ = ਭਗਤੀ ਕਰਨੀ ਹੈ, ਇਹੋ ਹੀ ਆਲਾ ਹੁਜਰਾ = ਵੱਡਾ ਕੋਠਾ ਹੈ। ਅਰਥਾਤ ਮਸੀਤ ਦੇ ਪਿਛਲੇ ਪਾਸੇ ਇਕ ਡਾਟ ਜਿਹੀ ਰੱਖੀ ਹੁੰਦੀ ਹੈ, ਉਸਦੇ ਅੰਦਰਲੇ ਪਾਸੇ ਇਕ ਆਲਾ ਜਿਹਾ ਹੁੰਦਾ ਹੈ, ਉਸ ਵਿਚ ਬੈਠ ਕਰਕੇ ਬੰਦਗੀ ਕਰਨ ਦਾ ਮੁਸਲਮਾਨ ਬਹੁਤਾ ਪੁੰਨ ਸਮਝਦੇ ਹਨ, ਇਉਂ ਅੰਤਹਕਰਨ ਰੂਪੀ ਕੋਠੜੀ ਦੇ ਵਿਚ ਖ਼ੁਦਾ ਨੂੰ ਵਿਆਪਕ ਸਮਝਣਾ ਕਰਕੇ ਉਸਦੀ ਬੰਦਗੀ ਕਰ ॥੫॥

[ਅੰਗ ੧੦੮੪]

## ਸਚੁ ਕਮਾਵੈ; ਸੋਈ ਕਾਜੀ ॥ ਜੋ ਦਿਲੁ ਸੋਧੈ; ਸੋਈ ਹਾਜੀ ॥

ਹੇ ਖ਼ੁਦਾਈ ਬੰਦੇ ! ਜੋ ਸਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਣਾ ਕਰਦਾ ਹੈ, ਸੋਈ = ਉਹੋ ਹੀ ਅਸਲ ਕਾਜੀ = ਕਜ਼ਾ, ਫ਼ੈਸਲਾ ਕਰਨ ਵਾਲਾ ਹੈ।

ਜੋ = ਜਿਹੜਾ ਆਪਣੇ ਦਿਲੁ = ਮਨੁ ਨੂੰ ਵਿਕਾਰਾਂ ਵੱਲੋਂ ਪਵਿੱਤਰ ਰੱਖਣ ਰੂਪ ਸੋਧੈ = ਸੋਧਦਾ ਹੈ, ਸੋਈ = ਉਹੋ ਹੀ ਅਸਲ ਹਾਜੀ = ਹੱਜ ਕਰਨ ਵਾਲਾ ਹੈ।

## ਸੋ ਮੁਲਾ ਮਲਊਨ ਨਿਵਾਰੈ; ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥

ਸੋ = ਉਹੋ ਹੀ ਅਸਲ ਮੁਲਾ = ਆਲਿਮ ਹੈ ਜੋ ਆਪਣੇ ਅੰਦਰੋਂ ਮਲਊਨ = ਮੰਦਾ ਸੁਭਾਅ, ਬੇਮੁਖਤਾਈ ਨਿਵਾਰੈ = ਨਵਿਰਤ ਕਰਦਾ ਹੈ, ਸੋ = ਉਹੋ ਹੀ ਅਸਲ ਦਰਵੇਸੁ = ਫ਼ਕੀਰ ਹੈ, ਜਿਸ ਨੇ ਪਰਮੇਸ਼ਰ ਦੀ ਸਿਫਤਿ = ਤਾਅਰੀਫ਼, ਬੰਦਗੀ ਨੂੰ ਧਰਾ = ਧਾਰਨ ਕੀਤਾ ਹੋਇਆ ਹੈ ॥੬॥

**ਕਾਜ਼ੀ :** ਕਾਦੀ, ਮੁਸਲਮਾਨ ਦੇ ਰਾਜ ਸਮੇਂ ਵਿਵਹਾਰਾਂ ਦੇ ਝਗੜਿਆਂ ਨੂੰ ਸ਼ਰਾਅ ਦੀ ਵਿਵਸਥਾ ਦੇਣ ਵਾਲਾ ਮੁਨਸਫ਼, ਨਿਆਂ ਕਰਨ ਵਾਲਾ, ਮੁਕੱਦਮੇ ਦਾ ਫ਼ੈਸਲਾ ਕਰਨ ਵਾਲਾ (ਜੱਜ)।

**ਹਾਜੀ :** ਮੱਕੇ ਦਾ ਹੱਜ ਕਰਨ ਵਾਲਾ ਯਾ ਜਿਸ ਨੇ ਹੱਜ ਕਰ ਲਈ ਹੋਵੇ।

**ਮੁੱਲਾਂ :** ਪਿੰਡਾਂ, ਸ਼ਹਿਰਾਂ, ਵਿਚ ਮੁੰਡਿਆਂ ਨੂੰ ਫ਼ਾਰਸੀ ਪੜ੍ਹਾਉਣ ਵਾਲਾ, ਬਾਂਗ ਦੇਣ ਵਾਲਾ, ਮਸੀਤ ਜਾਂ ਤੱਕੀਏ ਦਾ ਪੁਜਾਰੀ **ਵਾ:** ਵਿੱਦਿਆ ਨਾਲ ਪੂਰਨ ਆਲਿਮ, ਵਿਦਵਾਨ।

**ਮਲਊਨ :** ਫਿਟਕਾਰਿਆ ਗਿਆ, ਫਿਟਕਾਰੇ ਜਾਣ ਲਾਇਕ ਸੁਭਾਵ, ਬੁਰਾ ਸੁਭਾਵ, ਲਾਲਚ, ਹਿਰਸ ਮੁਸਲਮਾਨਾਂ ਵਿਚ ਫ਼ਰਿਸ਼ਤਾ, ਅਜ਼ਾਜ਼ੀਲ ਨਾਮੇ ਪਰਮੇਸ਼ਰ ਦੀ ਆਗਿਆ ਨਾ ਮੰਨਣ ਕਰਕੇ ਫਿਟਕਾਰਿਆ ਗਿਆ ਮੰਨਦੇ ਹਨ, ਮੁਸਲਮਾਨ ਕਹਿੰਦੇ ਹਨ ਕਿ ਉਹ ਬਦੀ ਕਰਾਉਂਦਾ ਹੈ, ਉਸਨੂੰ ਮਲਊਨ ਆਦਿ ਗਾਲ੍ਹੀਆਂ ਨਾਲ ਯਾਦ ਕਰਦੇ ਹਨ।

## ਸਭੇ ਵਖਤ; ਸਭੇ ਕਰਿ ਵੇਲਾ ॥ ਖਾਲਕੁ ਯਾਦਿ; ਦਿਲੈ ਮਹਿ ਮਉਲਾ ॥

ਮੁਸਲਮਾਨਾਂ ਦੀ ਬੋਲੀ ਅਨੁਸਾਰ ਸਭੇ = ਸਾਰੇ ਵਖਤ = ਸਮਿਆਂ, ਅਤੇ ਹਿੰਦੂਆਂ ਦੀ ਬੋਲੀ ਅਨੁਸਾਰ ਸਭੇ = ਸਾਰੇ ਵੇਲਾ = ਸਮਿਆਂ ਕਰਿ = ਕਰਕੇ।

ਖਾਲਕੁ = ਖ਼ਲਕਤ ਨੂੰ ਪੈਦਾ ਕਰਨ ਵਾਲੇ ਮਉਲਾ = ਮਦਦਗਾਰ ਪਰਮੇਸ਼ਰ ਨੂੰ ਆਪਣੇ ਦਿਲੈ = ਮਨ ਮਹਿ = ਵਿਚ ਯਾਦਿ = ਚੇਤੇ ਕਰ।

## ਤਸਬੀ ਯਾਦਿ ਕਰਹੁ ਦਸ ਮਰਦਨੁ; ਸੁੰਨਤਿ ਸੀਲੁ ਬੰਧਾਨਿ ਬਰਾ ॥੭॥

ਸਬਦ, ਸਪਰਸ਼, ਰੂਪ, ਰਸ, ਗੰਧ ਅਤੇ ਹਰਖ, ਸੋਗ, ਰਾਗ, ਦ੍ਵੈਖ ਤੇ ਮਨ ਦੇ ਮੰਦੇ ਸੁਭਾਅ ਇਨ੍ਹਾਂ ਦਸਾਂ ਨੂੰ ਮਰਦਨੁ = ਮਲਨਾ ਭਾਵ ਤਿਆਗ ਕਰਕੇ ਖ਼ੁਦਾ ਨੂੰ ਯਾਦਿ = ਚੇਤੇ ਕਰਹੁ = ਕਰ, ਇਹੋ ਹੀ ਤਸਬੀ = ਮਾਲਾ ਫੇਰਨੀ ਕਰ, ਸੀਲੁ = ਉੱਤਮ ਆਚਰਣ ਦਾ ਬਰਾ = ਸ੍ਰੇਸ਼ਟ ਬੰਧਾਨਿ = ਨਿਯਮ ਬੰਨ੍ਹਣ ਰੂਪ ਸੁੰਨਤ ਕਰ ॥੭॥

**ਤਸਬੀ :** ਇਸ ਦਾ ਮੂਲ ਸਬਹੁ **ਅਥਵਾ** ਸੁਬਹਾਨ ਹੈ, ਪਵਿੱਤ੍ਰ ਰੂਪ (ਕਰਤਾਰ) ਨੂੰ ਸਿਮਰਨ ਦੀ ਕ੍ਰਿਯਾ, ਇਮਾਮ (ਮੇਰੁ) ਨੂੰ ਛੱਡ ਕੇ ਸੌ ਮਣਕੇ ਦੀ ਮਾਲਾ, ਖ਼ੁਦਾ ਦਾ ਜਾਤੀ ਨਾਮ 'ਅੱਲਾ' ਅਤੇ ਸਿਫ਼ਾਤੀ ਸੌ ਨਾਮਾਂ ਦੇ ਜਪ ਕਰਨ ਲਈ ਬਣਾਈ ਹੋਈ ਸਿਮਰਨੀ।

**ਸੁੰਨਤ :** ਇਸਲਾਮ ਅਨੁਸਾਰ ਇਬਰਾਹੀਮ ਦੀ ਚਲਾਈ ਹੋਈ ਰੀਤੀ। ਇਸਲਾਮ ਅਨੁਸਾਰ ਜੋ ਜੋ ਕਰਮ ਮੁਹੰਮਦ ਸਾਹਿਬ ਨੇ ਆਪਣੀ ਉੱਮਤ ਨੂੰ ਸਿਖ੍ਯਾ ਦੇਣ ਲਈ ਕੀਤੇ, ਉਹ ਸਭ ਸੁੰਨਤ ਰੂਪ ਹਨ, ਮੁਹੰਮਦ ਸਾਹਿਬ ਦਾ ਆਚਰਣ ਮੁਸਲਮਾਨਾਂ ਲਈ ਸੁੰਨਤ ਹੈ, ਖ਼ਤਨੇ ਨੂੰ ਆਮ ਲੋਕ ਖ਼ਾਸ ਕਰਕੇ ਸੁੰਨਤ ਆਖਦੇ ਹਨ, ਕਿਉਂਕਿ ਇਹ ਵੀ ਮੁਸਲਮਾਨਾਂ ਦੀ ਮਰਯਾਦਾ ਹੈ ਅਤੇ ਪੈਗ਼ੰਬਰ ਮੁਹੰਮਦ ਨੇ ਆਪ ਖ਼ਤਨਾ ਕਰਵਾਇਆ ਸੀ, ਚਾਹੇ ਖ਼ਤਨੇ ਦੀ ਆਗਿਆ ਕੁਰਾਨ ਵਿਚ ਨਹੀਂ ਹੈ ਪਰ ਹਜ਼ਰਤ ਮੁਹੰਮਦ ਦੀ ਸੁੰਨਤ ਇਬਰਾਹੀਮ ਦੀ ਚਲਾਈ ਹੋਈ ਰੀਤੀ ਅਨੁਸਾਰ ਹੋਈ ਸੀ। ਇਕ ਲੋਕ ਪ੍ਰਸਿੱਧ ਕਥਾ ਵੀ ਹੈ ਕਿ ਇਬਰਾਹੀਮ ਨੂੰ ਇਸਦੀ ਪਹਿਲੀ ਪਤਨੀ ਸਾਰਾਹ ਨੇ ਪ੍ਰਣ ਕਰਵਾਇਆ ਸੀ ਕਿ ਉਹ ਹਾਜ਼ਿਰਾ ਨਾਲ ਸੰਗ ਨਾ ਕਰੇ, ਜੇਕਰ ਕਰੇਗਾ ਤਾਂ ਤੈਨੂੰ ਭਾਰੀ ਦੰਡ ਮਿਲੇਗਾ। ਪ੍ਰੰਤੂ ਇਬਰਾਹੀਮ ਨੇ ਪ੍ਰਤਿਗਯਾ ਭੰਗ ਕੀਤੀ। ਜਿਸ 'ਤੇ ਸਾਰਾਹ ਨੇ ਪਤੀ ਦੇ ਪ੍ਰੇਮ ਵਿਚ ਆ ਕੇ ਉਸਦੀ ਵੱਡੀ ਸਜ਼ਾ ਨੂੰ ਛੋਟੀ ਵਿਚ ਬਦਲ ਦਿੱਤਾ ਅਰਥਾਤ ਮੁੱਛਾਂ ਅਤੇ ਇੰਦ੍ਰੀ ਅਵਰਣ ਰੂਪ ਮਾਸ ਕੱਟ ਕੇ ਪ੍ਰਣਭੰਗ ਦਾ ਪ੍ਰਾਇਸ਼ਚਿਤ ਕੀਤਾ। ਚਾਹੇ ਇਹ ਕਥਾ ਬਾਈਬਲ ਜਾਂ ਕੁਰਾਨ ਵਿਚ ਨਹੀਂ ਹੈ, ਪ੍ਰੰਤੂ ਇਸਦਾ ਬੀਜ ਮੌਜੂਦ ਹੈ ਕਿ ਸਾਰਾਹ ਦੇ ਕਹਿਣ 'ਤੇ ਇਬਰਾਹੀਮ ਨੇ ਹਾਜਿਰਾ ਨੂੰ ਪੁੱਤਰ ਸਮੇਤ ਘਰੋਂ ਕੱਢ ਦਿੱਤਾ ਸੀ ਅਤੇ ਸੁੰਨਤ ਦੀ ਰਸਮ ਇਬਰਾਹੀਮ ਤੋਂ ਚੱਲੀ ਸੀ। ਇਹ *ਮਹਾਨ ਕੋਸ਼* ਵਿਚ 'ਸੁੰਨਤ' ਤੇ 'ਇਬਰਾਹੀਮ' ਪਦ ਉਪਰ ਅੰਕਤ ਹੈ।

## ਦਿਲ ਮਹਿ ਜਾਨਹੁ; ਸਭ ਫਿਲਹਾਲਾ ॥ ਖਿਲਖਾਨਾ ਬਿਰਾਦਰ; ਹਮੂ ਜੰਜਾਲਾ ॥

ਆਪਣੇ ਦਿਲ = ਮਨ ਮਹਿ = ਵਿਚ ਇਹ ਜਾਨਹੁ = ਜਾਨਣਾ ਕਰ ਕਿ ਸਭ = ਸਾਰਾ ਕੁਝ ਦ੍ਰਿਸ਼ਟਮਾਨ ਫਿਲਹਾਲਾ = ਨਾਸ਼ਵੰਤ ਹੈ **ਵਾ:** ਸਭ ਕੁਝ ਫਿਲਹਾਲਾ = ਫਿਲਹਾਲ ਹੁਣੇ ਹੁਣ ਹੀ ਹੈ, ਫੇਰ ਨਹੀਂ ਰਹਿਣਾ।

ਇਹ ਖਿਲਖਾਨਾ = ਖ਼ਾਨਦਾਨ, ਕੁਲ-ਪਰਿਵਾਰ **ਵਾ:** ਖਿਲਖਾਨਾ = ਇਸਤ੍ਰੀ ਦਾ ਘਰ, ਰਣਵਾਸ, ਭਾਵ ਪਰਾਈਆਂ ਇਸਤ੍ਰੀਆਂ ਦੇ ਘਰ ਜਾ ਕੇ ਉਨ੍ਹਾਂ ਨਾਲ ਕਾਮਚੇਸ਼ਟਾ ਕਰਨੀ ਅਤੇ ਬਿਰਾਦਰ = ਭਰਾ, ਸੰਬੰਧੀ ਆਦਿਕਾਂ ਨਾਲ ਮਿਲਣਾ, ਇਹ ਹਮੂ = ਤਮਾਮ, ਸਭ ਜੰਜਾਲਾ = ਬੰਧਨ ਰੂਪ ਹੀ ਹੈ।

## ਮੀਰ ਮਲਕ ਉਮਰੇ ਫਾਨਾਇਆ; ਏਕ ਮੁਕਾਮ ਖੁਦਾਇ ਦਰਾ ॥੮॥

ਮੀਰ = ਪਾਤਿਸ਼ਾਹ, ਮਲਕ = ਜਗੀਰਦਾਰ, ਉਮਰੇ = ਅਮੀਰ ਲੋਕ ਆਦਿ ਸਾਰੇ ਫਾਨਾਇਆ = ਫ਼ਨਾਹ ਹੋਣ ਵਾਲੇ, ਨਾਸ਼ਵੰਤ ਹਨ, ਕੇਵਲ ਏਕ = ਇਕ ਖੁਦਾਇ = ਖ਼ੁਦਾ ਦਾ ਦਰਾ = ਦਰ ਹੀ ਮੁਕਾਮ = ਸਦਾ ਕਾਇਮ ਰਹਿਣ ਵਾਲਾ ਹੈ ॥੮॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਅਸੀਂ ਪੰਜ ਨਿਮਾਜ਼ਾਂ ਵੀ ਪੜ੍ਹਦੇ ਹਾਂ, ਇਨ੍ਹਾਂ ਬਾਰੇ ਵੀ ਦੱਸਣਾ ਕਰੋ।*
***ਗੁਰ ਉੱਤਰ :***

## ਅਵਲਿ ਸਿਫਤਿ; ਦੂਜੀ ਸਾਬੂਰੀ ॥ ਤੀਜੈ ਹਲੇਮੀ; ਚਉਥੈ ਖੈਰੀ ॥

ਪਰਮੇਸ਼ਰ ਦੀ ਸਿਫਤਿ = ਉਸਤਤੀ ਰੂਪ ਅਵਲਿ = ਪਹਿਲੀ ਨਿਮਾਜ਼ ਹੈ, ਸਾਬੂਰੀ = ਸੰਤੋਖ ਵਾਲੀ ਬਿਰਤੀ ਧਾਰਨ ਰੂਪ ਦੂਜੀ = ਦੂਸਰੀ ਨਿਮਾਜ਼ ਸਮਝਣਾ ਕਰ।

ਹਲੇਮੀ = ਨਿਮਰਤਾ, ਗ਼ਰੀਬੀ ਧਾਰਨ ਰੂਪ ਤੀਜੈ = ਤੀਸਰੀ ਨਿਮਾਜ਼ ਹੈ, ਰੱਬ ਦੇ ਨਾਮ ਤੇ ਖੈਰੀ = ਖ਼ੈਰਾਤ, ਦਾਨ ਕਰਨਾ ਰੂਪ ਚਉਥੈ = ਚਉਥੀ ਨਿਮਾਜ਼ ਹੈ।

## ਪੰਜਵੈ, ਪੰਜੇ ਇਕਤੁ ਮੁਕਾਮੈ; ਏਹਿ ਪੰਜਿ ਵਖਤ ਤੇਰੇ, ਅਪਰ ਪਰਾ ॥੯॥

ਪੰਜੇ = ਪੰਜ ਗਿਆਨ ਇੰਦ੍ਰਿਆਂ ਨੂੰ ਇਕਤੁ = ਇੱਕ ਹਿਰਦੇ ਰੂਪੀ ਅਸਥਾਨ ਵਿਚ ਮੁਕਾਮੈ = ਇਸਥਿਤ ਕਰਨ ਰੂਪ ਪੰਜਵੈ = ਪੰਜਵੀਂ ਨਿਮਾਜ਼ ਹੈ, ਹੇ ਕਾਜ਼ੀ ! ਇਹ ਪੰਜ ਵਖਤ = ਸਮੇਂ ਤੇਰੇ ਅਪਰਪਰਾ = ਬਹੁਤ ਸ੍ਰੇਸ਼ਟ ਹਨ ॥੨॥

**ਨਿਵਾਜ :** (ਨਮਾਜ਼) ਨਿਮਾਜ਼ ਇਸਲਾਮ ਦਾ ਦੂਜਾ ਉਸੂਲ ਹੈ, ਕੁਰਾਨ ਵਿਚ ਭਾਵੇਂ ਪੰਜ ਵੇਲੇ ਮੁਕੱਰਰ ਨਹੀਂ ਕੀਤੇ ਗਏ, ਪਰ ਸੁੰਨਤ ਅਤੇ ਹਦੀਸਾਂ ਦੇ ਲੇਖ ਅਨੁਸਾਰ ਮੁਸਲਮਾਨ ਨੂੰ ਪੰਜ ਨਮਾਜ਼ਾਂ ਦਾ ਪੜ੍ਹਨਾ ਜ਼ਰੂਰੀ ਹੈ, ਜਿਨ੍ਹਾਂ ਦਾ ਵੇਰਵਾ ਇਉਂ ਹੈ।

### ਪੰਜ ਪ੍ਰਕਾਰ ਦੀਆਂ ਨਮਾਜ਼ਾਂ :

੧. **ਸਲਾਤੁਲਫ਼ਜਰ :** (ਨਮਾਜ਼ੇ ਸੁਬਹ) ਪਹੁ ਫੁਟਣ ਤੋਂ ਲੈ ਕੇ ਸੂਰਜ ਚੜ੍ਹਨ ਤੀਕ ਦੀ ਨਮਾਜ਼।
੨. **ਸਲਾਤੁੱਜੁਹਰ :** (ਨਮਾਜ਼ੇ ਪੇਸ਼ੀਨ) ਜਦ ਸੂਰਜ ਢਲਣ ਲੱਗੇ, ਉਸ ਵੇਲੇ ਦੀ ਨਮਾਜ਼।
੩. **ਸਲਾਤੁਲਅਸਰ :** (ਨਮਾਜ਼ੇ ਦੀਗਰ) ਤੀਸਰੇ ਪਹਿਰ ਦੀ ਨਮਾਜ਼।
੪. **ਸਲਾਤੁਲ ਮ.ਗਰਿਬ :** (ਨਮਾਜ਼ੇ ਸ਼ਾਮ) ਸੂਰਜ ਛਿਪਣ ਤੋਂ ਲੈ ਕੇ ਆਸਮਾਨ ਦੀ ਸੁਰਖ਼ੀ ਮਿਟ ਜਾਣ ਤੀਕ।
੫. **ਸਲਾਤੁਲ ਇਸ਼ਾ :** (ਨਮਾਜ਼ੇ ਖ਼ੁਫ਼ਤਨ) ਸੌਣ ਵੇਲੇ ਦੀ ਨਮਾਜ਼।

ਇਹ ਪੰਜ ਨਿਮਾਜ਼ਾਂ ਤਾਂ ਫ਼ਰਜ਼ ਹੈ, ਇਨ੍ਹਾਂ ਤੋਂ ਛੁੱਟ ਤਿੰਨ ਨਮਾਜ਼ਾਂ ਅਖ਼ਤਿਆਰੀ ਹਨ, ਜਿਨ੍ਹਾਂ ਦੇ ਪੜ੍ਹਨ ਦਾ ਭਾਰੀ ਸਵਾਬ ਹੈ :

੧. **ਸਲਾਤੁਲ ਇਸ਼ਰਾਕ :** (ਨਮਾਜ਼ੇ ਇਸ਼ਰਾਕ) ਜਦ ਸੂਰਜ ਚੰਗੀ ਤਰ੍ਹਾਂ ਚੜ੍ਹ ਆਵੇ, ਉਸ ਵੇਲੇ ਦੀ ਨਮਾਜ਼।
੨. **ਸਲਾਤੁਲਜੁਹਾ :** (ਨਮਾਜ਼ੇ ਚਾਸ਼ਤ) ਕਰੀਬ ਦਿਨ ਦੇ ਗਿਆਰਾਂ ਵਜੇ।
੩. **ਸਲਾਤੁਲਤਹੱਜੁਦ :** (ਨਮਾਜ਼ੇ ਤਹੱਜੁਦ) ਅੱਧੀ ਰਾਤ ਤੋਂ ਕੁਝ ਪਿੱਛੋਂ।

ਇਨ੍ਹਾਂ ਤੋਂ ਛੁੱਟ ਦੋ ਨਮਾਜ਼ਾਂ ਦੋ ਈਦਾਂ ਦੀਆਂ ਹਨ, ਅਰਥਾਤ ਈਦੁਲ ਫ਼ਿਤਰ ਦੀ, ਦੂਜੀ ਈਦੁਲਅਜਹਾ ਦੀ।

[ਸਹੀਹੇ ਮੁਸਲਿਮ ਵਿਚ ਲਿਖਿਆ ਹੋਇਆ ਹੈ ਕਿ ਹਜ਼ਰਤ ਮੁਹੰਮਦ ਖ਼ੁਦਾ ਦੇ ਪੇਸ਼ ਹੋ ਕੇ ਜਦੋਂ ਸੱਤਵੇਂ ਆਸਮਾਨ ਤੋਂ ਮੁੜੇ, ਤਦੋਂ ਰਾਹ ਵਿਚ ਛੇਵੇਂ ਆਸਮਾਨ ਵਿਚ ਹਜ਼ਰਤ ਮੂਸਾ ਮਿਲਿਆ, ਉਸਨੇ ਪੁੱਛਿਆ ਕਿ ਖ਼ੁਦਾ ਵੱਲੋਂ ਤੈਨੂੰ ਕੀ ਹੁਕਮਾਂ ਮਿਲਿਆ ਹੈ, ਮੁਹੰਮਦ ਸਾਹਿਬ ਨੇ ਆਖਿਆ ਕਿ ਪੰਜਾਹ ਵੇਲੇ ਨਮਾਜ਼ ਪੜ੍ਹਨ ਦਾ, ਮੂਸਾ ਨੇ ਕਿਹਾ ਕਿ ਤੇਰੀ ਉੱਮਤ ਨੇ ਕਦੇ ਵੀ ਤਾਮੀਲ ਨਹੀਂ ਕਰਨੀ, ਮੈਂ ਆਪਣੀ ਉੱਮਤ ਨੂੰ ਉਪਦੇਸ਼ ਦੇ ਕੇ ਥੱਕ ਗਿਆ ਹਾਂ, ਪਰ ਉਸ ਤੋਂ ਅਮਲ ਨਹੀਂ ਹੋ ਸਕਿਆ। ਜਾਹ, ਮੁੜ ਕੇ ਖ਼ੁਦਾ ਤੋਂ ਫੇਰ ਪੁੱਛ, ਜਦੋਂ ਪੈਗ਼ੰਬਰ ਮੁਹੰਮਦ ਨੇ ਖ਼ੁਦਾ ਨੂੰ ਇਹ ਮਜਬੂਰੀ ਦੱਸੀ, ਤਦੋਂ ਖ਼ੁਦਾ ਨੇ ਘਟਾਉਂਦੇ ਘਟਾਉਂਦੇ ਪੰਜ ਵੇਲੇ ਨਮਾਜ਼ ਮੁਕੱਰਰ ਕੀਤੀ। ਜਦੋਂ ਮੁਹੰਮਦ ਸਾਹਿਬ ਨੇ ਫੇਰ ਮੂਸਾ ਪਾਸ ਆ ਕੇ ਸਾਰਾ ਹਾਲ ਦੱਸਿਆ ਤਾਂ ਉਸਨੇ ਆਖਿਆ ਕਿ ਲੋਕਾਂ ਨੇ ਪੰਜ ਵੇਲੇ ਵੀ ਨਹੀਂ ਪੜ੍ਹਨੀ। ਜਾਹ ਖ਼ੁਦਾ ਪਾਸੋਂ ਕੁਝ ਮੁਆਫ਼ੀ ਮੰਗ, ਹਜ਼ਰਤ ਮੁਹੰਮਦ ਨੇ ਆਖਿਆ ਕਿ ਹੁਣ ਬਾਰ-ਬਾਰ ਅਰਜ਼ ਕਰਨ ਤੋਂ ਮੈਨੂੰ ਸ਼ਰਮ ਆਉਂਦੀ ਹੈ, ਹੁਣ ਮੈਂ ਕੁਝ ਨਹੀਂ ਪੁੱਛਾਂਗਾ।]

ਨਮਾਜ਼ ਪੜ੍ਹਨਾ ਕੁਰਾਨ ਦੀਆਂ ਆਯਤਾਂ ਵਿਚ ਜ਼ਰੂਰੀ ਹੈ, ਇਹ ਨਹੀਂ ਕਿ ਅਰਬੀ ਦਾ ਤਰਜ਼ਮਾ ਕਿਸੇ ਹੋਰ ਬੋਲੀ ਵਿਚ ਪੜ੍ਹ ਲਵੇ, ਨਮਾਜ਼ ਤੋਂ ਪਹਿਲਾਂ ਜਿਸਮ ਅਤੇ ਵਸਤ੍ਰ ਸ਼ੁੱਧ ਕਰਨੇ ਚਾਹੀਦੇ ਹਨ, ਨਮਾਜ਼ ਪੜ੍ਹਨ ਦੀ ਜ਼ਮੀਨ ਅਪਵਿੱਤ੍ਰ ਨਾ ਹੋਵੇ।

ਜੇ ਨਮਾਜ਼ ਮਸਜਿਦ ਵਿਚ ਬਹੁਤਿਆਂ ਨੇ ਇਕੱਠੇ ਹੋ ਕੇ ਪੜ੍ਹਨੀ ਹੋਵੇ, ਤਦੋਂ ਮਸੀਤ ਦੇ ਮੀਨਾਰ ਉੱਪਰ ਚੜ੍ਹ ਕੇ ਅਜਾਨ (ਬਾਂਗ) ਦਾ ਦੇਣਾ ਜ਼ਰੂਰੀ ਹੈ, ਤਾਂਕਿ ਆਵਾਜ਼ ਸੁਣ ਕੇ ਸਭ ਜਮਾਂ ਹੋ ਜਾਣ, ਨਮਾਜ਼ ਵੇਲੇ ਜੁੱਤੀ ਉਤਾਰਨੀ ਚਾਹੀਏ ਅਤੇ ਸਿਰੋਂ ਨੰਗੇ ਹੋ ਕੇ ਨਮਾਜ਼ ਪੜ੍ਹਨੀ ਨਿਸ਼ੇਧ ਕੀਤੀ ਗਈ ਹੈ।

ਉੱਪਰ ਲਿਖੀ ਨਮਾਜ਼ ਤੋਂ ਛੁੱਟ ਕਿਸੇ ਖ਼ਾਸ ਕਾਰਜ ਲਈ ਨਮਾਜ਼ ਪੜ੍ਹਨੀ **ਅਥਵਾ** ਮੁਰਦੇ ਦੇ ਭਲੇ ਲਈ ਪ੍ਰਾਰਥਨਾ ਕਰਨੀ ਭੀ ਇਸਲਾਮ ਵਿਚ ਵਿਧਾਨ ਹੈ। ਯਹੂਦੀਆਂ ਵਿਚ ਸਤ ਵਾਰ ਨਮਾਜ਼ ਪੜ੍ਹਨ ਦੀ ਰੀਤੀ ਪਾਈ ਜਾਂਦੀ ਹੈ।

ਗੁਰਮਤਿ ਵਿਚ ਸਤਿਗੁਰੂ ਸਾਹਿਬ ਜੀ ਨੇ ਸੱਚਾ ਮੁਸਲਮਾਨ ਬਣਨ ਲਈ 'ਵਾਰ ਮਾਝ ਕੀ' ਵਿਚ ਉਪਦੇਸ਼ ਕਥਨ ਕੀਤਾ ਹੈ, ਉਸ ਦੀ ਵਿਚਾਰ ਇਸ ਸਟੀਕ ਦੀ ਦੂਸਰੀ ਪੋਥੀ ਵਿਚ 'ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ'॥ ਅੰਗ ੧੪੧ ਉਪਰ ਹੈ।

## ਸਗਲੀ ਜਾਨਿ; ਕਰਹੁ ਮਉਦੀਫਾ ॥ ਬਦ ਅਮਲ ਛੋਡਿ; ਕਰਹੁ ਹਥਿ ਕੂਜਾ ॥

ਸਗਲੀ = ਸਾਰੀ ਸ੍ਰਿਸ਼ਟੀ ਨੂੰ ਨਾਸਵੰਤ ਜਾਨਿ = ਜਾਨਣ ਰੂਪ ਹੀ ਮਉਦੀਫਾ = ਪਾਠ ਕਰਹੁ = ਕਰਨਾ ਕਰ **ਵਾ**: ਇਹੋ ਹੀ ਪ੍ਰਲੋਕ ਵਾਸਤੇ ਮਉਦੀਫਾ = ਵਜ਼ੀਫ਼ਾ ਪ੍ਰਾਪਤ ਕਰ **ਵਾ**: ਸਾਰੀ ਸ੍ਰਿਸ਼ਟੀ ਨੂੰ ਨਾਸ਼ਵਾਨ ਜਾਨਣ ਰੂਪ ਮਉਦੀਫਾ ਹੁੰਦਿਆਂ ਦਾ ਕੱਢਣਾ ਕਰ, ਭਾਵ ਜਿਸ ਵਕਤ ਮੁਸਲਮਾਨ ਮੁਰਦਿਆਂ ਨੂੰ ਦੱਬਦੇ ਹਨ, ਉਸ ਵਕਤ ਟਿੱਕੀਆਂ ਬਣਾ ਕੇ ਮੁਲਾਣਿਆਂ ਨੂੰ ਦਿੰਦੇ ਹਨ, ਤਿਸ ਦਾ ਨਾਮ ਹੰਦੇ ਕੱਢਣਾ ਹੈ **ਵਾ**: (ਹੰਦਾ ਭਾਵ ਖ਼ੁਦਾ ਨਮਿੱਤ ਦਾਨ ਨਿਕਾਲਣਾ) **ਵਾ**: ਸਾਰੀ ਸ੍ਰਿਸ਼ਟੀ ਨੂੰ ਨਾਸ਼ਵਾਨ ਜਾਣ ਕੇ ਇਸ ਦੇ ਮੋਹ ਨੂੰ ਅੰਦਰੋਂ ਮਉਦੀਫਾ = ਦਫ਼ਾ ਕਰ। ਬਦ = ਖੋਟੇ ਅਮਲ = ਕਰਮ ਛੋਡਿ = ਛੱਡਣ ਰੂਪ ਹੱਥਾਂ ਵਿਚ ਕੂਜਾ = ਦਸਤੇ ਵਾਲਾ ਲੋਟਾ, ਗੰਗਾਸਾਗਰ ਫੜਨਾ ਕਰਹੁ = ਕਰ।

## ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ; ਬੁਰਗੂ ਬਰ ਖੁਰ ਦਾਰ ਖਰਾ ॥੧੦॥

ਜੋ ਇਕ ਖੁਦਾਇ = ਖ਼ੁਦਾ ਨੂੰ ਹੀ ਸਾਰਿਆਂ ਵਿਚ ਰਮਿਆ ਹੋਇਆ ਬੁਝਿ = ਬੁੱਝਣਾ ਹੈ, ਇਹੋ ਹੀ ਬਾਂਗਾਂ = ਨਮਾਜ਼ ਲਈ ਪੁਕਾਰਾਂ ਦੇਵਹੁ = ਦੇਣਾ ਕਰ, ਐਸਾ ਬੁਰਗੂ = ਕਾਜ਼ੀ ਖਰਾ = ਬਹੁਤ ਜ਼ਿਆਦਾ ਬਰਖੁਰਦਾਰ = ਪਿਆਰਾ ਹੈ **ਵਾ**: (ਬਰ + ਖੁਰ + ਦਾਰ) ਜੋ ਆਪ ਬ੍ਰਹਮ ਗਿਆਨ ਰੂਪੀ ਬਰ = ਫਲ ਨੂੰ ਖੁਰ = ਖਾਂਦਾ ਹੈ ਅਤੇ ਹੋਰਨਾਂ ਜਗਿਆਸੂਆਂ ਦੇ ਹਿਰਦਿਆਂ ਅੰਦਰ ਦਾਰ = ਰੱਖਦਾ ਹੈ, ਉਹ ਚੰਗਾ ਕਾਜ਼ੀ ਹੈ **ਵਾ**: ਖ਼ੁਦਾ ਨੂੰ ਇਕ ਜਾਣ ਇਹ ਬਾਂਗ ਦੇਹ ਅਤੇ ਬਰਖੁਰਦਾਰ = ਨੇਕ ਨਸੀਬਾਂ ਵਾਲਾ ਹੋ ਕੇ ਖਰਾ ਬੋਲ ਬੋਲਣ ਰੂਪ ਬੁਰਗੂ = ਨਾਦ ਵਜਾਉਣਾ ਕਰ ॥੧੦॥

## ਹਕੁ ਹਲਾਲੁ; ਬਖੋਰਹੁ ਖਾਨਾ ॥ ਦਿਲ ਦਰੀਆਉ; ਧੋਵਹੁ ਮੈਲਾਨਾ ॥

ਹਕੁ = ਸੱਚ ਦੀ ਕਮਾਈ ਕਰਨ ਰੂਪ ਹਲਾਲੁ = ਧਰਮ ਅਨੁਸਾਰ ਵਰਤਣਯੋਗ ਖਾਨਾ = ਭੋਜਨ ਬਖੋਰਹੁ = ਖਾਣਾ ਕਰ। ਦਿਲ = ਮਨ ਦੀ ਵਿਕਾਰਾਂ, ਪਾਪਾਂ ਰੂਪੀ ਮੈਲਾਨਾ = ਮਲੀਨਤਾਈ ਨੂੰ ਸਾਧਸੰਗਤ ਰੂਪੀ ਦਰੀਆਉ = ਦਰਿਆ ਉੱਪਰ ਨਾਮ ਰੂਪੀ ਜਲ ਨਾਲ ਧੋਵਹੁ = ਧੋਣਾ ਕਰ।

## ਪੀਰੁ ਪਛਾਣੈ ਭਿਸਤੀ ਸੋਈ; ਅਜਰਾਈਲੁ ਨ ਦੋਜ ਠਰਾ ॥੧੧॥

ਜੋ ਆਪਣੇ ਪੀਰੁ = ਗੁਰੂ, ਰਹਿਬਰ ਨੂੰ ਪਰਮੇਸ਼ਰ ਰੂਪ ਕਰਕੇ ਪਛਾਣੈ = ਪਛਾਣਦਾ ਹੈ, ਸੋਈ = ਉਹੀ

ਭਿਸਤੀ = ਬਹਿਸ਼ਤ ਨਿਵਾਸੀ ਹੈ, ਉਸ ਪੁਰਖ ਦੇ ਤਾਈਂ ਅਜਰਾਈਲੁ = ਮੌਤ ਦਾ ਫ਼ਰੇਸ਼ਤਾ ਦੋਜ = ਦੋਜ਼ਕ (ਨਰਕ) ਵਿਚ ਨਹੀਂ ਠਰਾ = ਠਹਿਰਾਵੇਗਾ, ਠੇਲ੍ਹਦਾ (ਸੁੱਟਦਾ) ਨਹੀਂ ਹੈ ॥੧੧॥

## ਕਾਇਆ ਕਿਰਦਾਰ; ਅਉਰਤ ਯਕੀਨਾ ॥ ਰੰਗ ਤਮਾਸੇ; ਮਾਣਿ ਹਕੀਨਾ ॥

ਇਸ ਕਾਇਆ = ਦੇਹੀ ਨੂੰ ਕਿਰਦਾਰ = ਅਮਲਾਂ ਵਾਲੀ ਕਰ **ਵਾ:** ਸ਼ੁੱਭ ਕਰਤੱਬਾਂ, ਕਰਮਾਂ ਕਰਕੇ ਉਤਪੰਨ ਹੋਈ ਦੇਹੀ ਨੂੰ ਹੀ ਅਉਰਤ = ਇਸਤ੍ਰੀ ਯਕੀਨਾ = ਨਿਸਚੇ ਕਰ।

ਜੋ ਹਕੀਨਾ = ਸੱਚ ਸਰੂਪ ਪਰਮੇਸ਼ਰ ਦੇ ਅਨੰਦ ਨੂੰ ਮਾਣਿ = ਮਾਨਣਾ ਹੈ, ਇਹ ਤਮਾਸੇ = ਤਮਾਸ਼ਿਆਂ ਦੇ ਰੰਗ ਦੇਖਣਾ ਕਰ **ਵਾ:** ਇਹੋ ਹੀ ਰੰਗ = ਨਾਨ੍ਹਾਂ ਤਰ੍ਹਾਂ ਦੇ ਤਮਾਸ਼ਿਆਂ ਨੂੰ ਮਾਨਣਾ ਹੈ **ਵਾ:** ਮਨ ਤੇ ਇੰਦ੍ਰੀਆਂ ਨੂੰ ਵੱਸ ਕਰਕੇ ਰੰਗ ਤਮਾਸ਼ੇ ਮਾਨਣਾ ਕਰ।

## ਨਾਪਾਕ ਪਾਕੁ ਕਰਿ ਹਦੂਰਿ ਹਦੀਸਾ; ਸਾਬਤ ਸੂਰਤਿ ਦਸਤਾਰ ਸਿਰਾ ॥੧੨॥

ਇਸ ਵਿਕਾਰਾਂ ਦੀ ਮਲੀਨਤਾਈ ਵਾਲੇ ਨਾਪਾਕ = ਅਪਵਿੱਤਰ ਮਨ ਨੂੰ ਸਤਿਸੰਗਤ ਦੁਆਰਾ ਪਾਕੁ = ਪਵਿੱਤਰ ਕਰਿ = ਕਰਕੇ ਜੋ ਖ਼ੁਦਾ ਨੂੰ ਹਰਦਮ ਆਪਣੇ ਹਦੂਰਿ = ਨੇੜੇ ਜਾਨਣਾ ਹੈ, ਇਹੋ ਹੀ ਹਦੀਸਾ[1] = ਪੈਕੰਬਰੀ ਬਾਣੀ ਸਮਝ, ਸੂਰਤਿ = ਸ਼ਕਲ ਨੂੰ ਸਾਬਤ = ਪੂਰਨ ਰੱਖ ਅਤੇ ਸਿਰਾ = ਸਿਰ ਉੱਪਰ ਦਸਤਾਰ = ਪੱਗ ਸਜਾਉਣੀ ਕਰ **ਵਾ:** ਸੂਰਤਿ = ਸ਼ਕਲ ਭਾਵ ਸਾਰੇ ਸਰੀਰ ਨੂੰ ਹੀ ਸਾਬਤ ਰੱਖਣ ਰੂਪ ਸਿਰ ਉੱਪਰ ਦਸਤਾਰ ਸਜਾਉਣੀ ਕਰ **ਵਾ:** ਮਨ ਦੀ ਸ਼ਕਲ ਭਾਵ ਬਿਰਤੀ ਨੂੰ ਸਾਬਤ ਭਾਵ ਸਨਮੁਖ ਰੱਖ ਅਤੇ ਸਿਰ ਉੱਪਰ ਸ਼ਰਧਾ ਰੂਪੀ ਦਸਤਾਰ ਸਜਾਉਣੀ ਕਰ ॥੧੨॥

**ਅਰਥਾਤ** : ਏਸ ਪੰਗਤੀ ਤੋਂ ਕੇਸਾਧਾਰੀ ਹੋਣ ਦਾ ਵੀ ਭਾਵ ਪ੍ਰਗਟ ਹੁੰਦਾ ਹੈ ਕਿ ਮੁਸਲਮਾਨ ਨੇ ਆਪਣੇ ਸਰੀਰ ਦਾ ਕੋਈ ਅੰਗ ਜਾਂ ਰੋਮ ਨਹੀਂ ਕੱਟਣਾ।

## ਮੁਸਲਮਾਣੁ; ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ; ਦਿਲ ਤੇ ਧੋਵੈ ॥

ਹੇ ਕਾਜ਼ੀ! ਸਾਡੇ ਸਿਧਾਂਤ ਅਨੁਸਾਰ ਅਸਲ ਵਿਚ ਉਹੋ ਹੀ ਮੁਸਲਮਾਣੁ = ਇਸਲਾਮ ਦੇ ਮੰਨਣ ਵਾਲਾ ਹੈ, ਜੋ ਮੋਮ = ਨਰਮ ਦਿਲ = ਹਿਰਦੇ ਵਾਲਾ ਹੋਵੈ = ਹੁੰਦਾ ਹੈ, ਅਤੇ ਉਹ ਖ਼ੁਦਾ ਵੱਲੋਂ ਫ਼ਰਕ ਪਾਉਣ ਵਾਲੀ ਅੰਤਰ = ਅੰਦਰ ਕੀ = ਦੀ ਹੰਗਤਾ ਰੂਪੀ ਮਲੁ = ਮੈਲ ਨੂੰ ਆਪਣੇ ਦਿਲ = ਹਿਰਦੇ ਤੇ = ਤੋਂ ਧੋਵੈ = ਧੋਣਾ ਕਰਦਾ ਹੈ।

## ਦੁਨੀਆ ਰੰਗ ਨ ਆਵੈ ਨੇੜੈ; ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥

ਉਹ ਮੁਸਲਮਾਨ ਦੁਨੀਆ = ਸੰਸਾਰ, ਮਾਇਆ ਦੇ ਰੰਗ = ਤਮਾਸ਼ਿਆਂ ਦੇ ਨੇੜੈ = ਕੋਲ ਨਹੀਂ ਆਵੈ = ਆਉਂਦਾ, ਉਹ ਇਉਂ ਪਵਿੱਤਰ ਜੀਵਨ ਵਾਲਾ ਰਹਿੰਦਾ ਹੈ, ਜਿਉਂ = ਜਿਵੇਂ ਕੁਸਮ = ਫ਼ੁੱਲ, ਪਾਟੁ = ਰੇਸ਼ਮੀ ਕੱਪੜਾ, ਘਿਉ ਅਤੇ ਹਰਾ = ਮ੍ਰਿਗਛਾਲਾ ਪਾਕੁ = ਪਵਿੱਤਰ ਮੰਨੇ ਜਾਂਦੇ ਹਨ **ਵਾ:** ਉਹ ਫੁੱਲ ਦੀ ਨਿਆਈਂ ਖ਼ੁਦਾ ਦੀ ਬੰਦਗੀ ਵਿਚ ਖਿੜਿਆ ਰਹਿੰਦਾ ਹੈ, ਰੇਸ਼ਮ ਦੇ ਬਸਤੁ ਦੀ ਨਿਆਈਂ ਸੁੱਚੇ ਅੰਤਹਕਰਨ ਵਾਲਾ ਹੈ, ਘਿਉ ਦੀ ਨਿਆਈਂ ਸਾਰਿਆਂ ਨਾਲ ਪ੍ਰੇਮ ਕਰਨ ਵਾਲਾ ਹੈ ਅਤੇ ਹਰਾ = ਹਰੀ ਨੂੰ ਸਾਰਿਆਂ ਵਿਚ ਵੇਖ ਕੇ ਪਵਿੱਤਰ ਜੀਵਨ ਵਾਲਾ ਹੁੰਦਾ ਹੈ ॥੧੩॥

---

੧. **ਹਦੀਸਾ** : ਨਵੀਂ ਗੱਲ, ਭਾਵ ਮੁਹੰਮਦ ਜੀ ਦੇ ਵਾਕ, ਕਰਨੀ ਜਾਂ ਆਗਿਆ, ਪੈਕੰਬਰ ਬਾਣੀ, ਪੈਗ਼ੰਬਰ ਸਾਹਿਬ ਨਾਲ ਸੰਬੰਧ ਰੱਖਣ ਵਾਲੀ ਬਾਤ **ਵਾ:** ਉਹ ਪੁਸਤਕ ਜਿਸ ਵਿਚ ਹਜ਼ਰਤ ਮੁਹੰਮਦ ਦੇ ਕਥਨ ਅਥਵਾ ਆਚਰਣ ਸੰਬੰਧੀ ਵਜਵਸਥਾ ਲਿਖੀ ਹੋਈ ਹੈ।

## ਜਾ ਕਉ ਮਿਹਰ; ਮਿਹਰ ਮਿਹਰਵਾਨਾ ॥ ਸੋਈ ਮਰਦੁ; ਮਰਦੁ ਮਰਦਾਨਾ ॥

ਜਾ = ਜਿਸ ਮਨੁੱਖ ਕਉ = ਦੇ ਉੱਪਰ ਮਿਹਰ = ਕਿਰਪਾ ਕਰਨ ਵਾਲੇ ਮਿਹਰਵਾਨਾ = ਕ੍ਰਿਪਾਲੂ ਪਰਮੇਸ਼ਰ ਦੀ ਮਿਹਰ = ਕਿਰਪਾ ਹੈ **ਵਾ:** ਜਿਸ ਉੱਪਰ ਮਿਹਰਵਾਨ ਖ਼ੁਦਾ ਦੀ ਮਿਹਰ ਹੀ ਮਿਹਰ ਹੈ।

ਸੋਈ = ਉਹੀ ਮਨੁੱਖ ਮਰਦੁ = ਸੂਰਮਿਆਂ ਵਿਚੋਂ ਮਰਦਾਨਾ = ਬਹਾਦਰ ਸੂਰਮਿਆਂ ਵਰਗਾ ਮਰਦੁ = ਸੂਰਮਾ ਹੈ।

## ਸੋਈ ਸੇਖੁ ਮਸਾਇਕੁ ਹਾਜੀ; ਸੋ ਬੰਦਾ ਜਿਸੁ ਨਜਰਿ ਨਰਾ ॥੧੪॥

ਸੋਈ = ਉਹੋ ਹੀ ਸੇਖੁ = ਬ੍ਰਿਧ ਜਾਤੀ ਵਾਲਾ, ਸਿੱਖਿਆ ਦਾਤਾ, ਵਿਦਵਾਨ, ਮਸਾਇਕੁ = ਮਿਹਨਤ ਕਰਨ ਵਾਲਾ, ਜਗਿਆਸੂ ਤੇ ਹਾਜੀ = ਹੱਜ ਕਰਨ ਵਾਲਾ ਹੈ, ਸੋ = ਉਹੋ ਹੀ ਖ਼ੁਦਾ ਦਾ ਬੰਦਾ = ਦਾਸ ਹੈ ਜਿਸ ਉੱਪਰ ਨਰਾ = ਨਿਅੰਤਾ, ਪ੍ਰੇਰਕ ਪ੍ਰਭੂ ਦੀ ਕਿਰਪਾ ਦੀ ਨਜਰਿ = ਦ੍ਰਿਸ਼ਟੀ ਹੁੰਦੀ ਹੈ ॥੧੪॥

## ਕੁਦਰਤਿ ਕਾਦਰ; ਕਰਣ ਕਰੀਮਾ ॥ ਸਿਫਤਿ ਮੁਹਬਤਿ; ਅਥਾਹ ਰਹੀਮਾ ॥

ਜੋ ਕੁਦਰਤਿ = ਸ੍ਰਿਸ਼ਟੀ ਦੇ ਕਾਦਰ = ਰਚਨ ਵਾਲਾ ਖ਼ੁਦਾ **ਵਾ:** ਕੁਦਰਤਿ = ਸ਼ਕਤੀ ਦੁਆਰਾ ਸਾਰੇ ਆਲਮ ਨੂੰ ਸਿਰਜਣ ਵਾਲਾ ਅਤੇ ਕਰੀਮਾ = ਬਖ਼ਸ਼ਿਸ਼ਾਂ ਦੇ ਕਰਨ ਵਾਲਾ ਹੈ।

ਉਸ ਰਹੀਮਾ = ਰਹਿਮ ਦਿਲੀ ਪ੍ਰਭੂ ਦੀ ਸਿਫਤਿ = ਉਸਤਤੀ ਅਤੇ ਮੁਹਬਤਿ = ਪ੍ਰੇਮ, ਪ੍ਰੀਤੀ ਅਥਾਹ = ਬੇਅੰਤ ਹੈ **ਵਾ:** ਜਿਸ ਮਨੁੱਖ ਦੇ ਹਿਰਦੇ ਵਿਚ ਖ਼ੁਦਾ ਦੀ ਸਿਫ਼ਤ ਨਾਲ ਮੁਹੱਬਤ ਹੈ, ਉਸ ਦੇ ਨਾਲ ਰਹਿਮ ਦਿਲੀ ਖ਼ੁਦਾ ਵੀ ਅਥਾਹ ਮੁਹੱਬਤ ਕਰਦਾ ਹੈ।

## ਹਕੁ ਹੁਕਮੁ ਸਚੁ ਖੁਦਾਇਆ ਬੁਝਿ;
## ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥

ਸੱਚੇ ਖੁਦਾਇਆ = ਖ਼ੁਦਾ ਦਾ ਹੁਕਮ ਭੀ ਹਕੁ = ਸੱਚਾ ਹੈ, ਉਸਨੂੰ ਗੁਰਾਂ ਦੁਆਰਾ ਬੁਝਿ = ਬੁੱਝਣਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹੋ ਹੀ ਬੰਦਿ = ਕੈਦ ਤੋਂ ਖਲਾਸ = ਮੁਕਤ ਹੋਣ ਦੀ ਤਰ੍ਹਾਂ ਹੈ **ਵਾ:** ਇਹ ਸਮਝ ਕਰਕੇ ਤਰਾ = ਤੈਨੂੰ ਮਾਇਆ ਦੀ ਬੰਦੀ ਤੋਂ ਖਲਾਸ = ਛੁਟਕਾਰਾ ਪ੍ਰਾਪਤ ਹੋਵੇਗਾ ॥੧੫॥੩॥੧੨॥

ਇਸ ਪ੍ਰਕਾਰ ਕਾਜ਼ੀ ਗੁਰਾਂ ਤੋਂ ਉਪਦੇਸ਼ ਪ੍ਰਾਪਤ ਕਰਕੇ ਮੁਕਤੀ ਪ੍ਰਾਪਤ ਹੋਇਆ।

## ਮਾਰੂ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਗੁਰਸਿੱਖਾਂ ਦੇ ਹਿਰਦਿਆਂ ਅੰਦਰ ਵਾਹਿਗੁਰੂ ਦਾ ਪ੍ਰੇਮ ਪੈਦਾ ਕਰਨ ਲਈ ਅਤੇ ਉਸ ਵਿਚ ਚਿੱਤ ਜੋੜਨ ਲਈ ਉਸਦੇ ਗੁਣ, ਉਪਕਾਰ ਵਰਣਨ ਕਰਦੇ ਹਨ।

## ਪਾਰਬ੍ਰਹਮ; ਸਭ ਊਚ ਬਿਰਾਜੇ ॥ ਆਪੇ ਥਾਪਿ; ਉਥਾਪੇ ਸਾਜੇ ॥

ਹੇ ਭਾਈ ! (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਤੇ ਬ੍ਰਹਮ = ਵਿਆਪਕ ਸਰੂਪ ਪ੍ਰਭੂ ਸਭ = ਸਾਰੇ ਦੇਵੀ ਦੇਵਤਿਆਂ, ਪੈਗ਼ੰਬਰਾਂ ਆਦਿ ਤੋਂ ਊਚ = ਉੱਚਾ ਬਿਰਾਜੇ = ਵਿਰਾਜਦਾ ਹੈ।

ਉਹ ਆਪੇ = ਆਪ ਹੀ ਸ੍ਰਿਸ਼ਟੀ ਨੂੰ ਥਾਪਿ = ਪੈਦਾ ਕਰਕੇ ਫੇਰ ਉਥਾਪੇ = ਪੁੱਟ ਦੇਂਦਾ ਹੈ ਅਤੇ ਆਪ ਹੀ ਦੁਬਾਰਾ ਸਾਜੇ = ਸਾਜ ਦੇਂਦਾ ਹੈ **ਵਾ:** ਆਪ ਹੀ ਜਿਸ ਦੇ ਹਿਰਦੇ ਅੰਦਰ ਦੈਵੀ ਸੰਪਦਾ ਨੂੰ ਥਾਪਿ = ਇਸਥਿਤ ਕਰ ਦੇਂਦਾ ਹੈ, ਉਸਦੇ ਅੰਦਰੋਂ ਆਸੁਰੀ ਸੰਪਦਾ ਨੂੰ ਉਥਾਪੇ = ਨਾਸ਼ ਕਰ ਦੇਂਦਾ ਹੈ ਅਤੇ ਗਿਆਨ ਨੂੰ ਸਾਜੇ = ਸਾਜ ਦੇਂਦਾ ਹੈ।

**ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ; ਕਿਛੁ ਭਉ ਨ ਵਿਆਪੈ ਬਾਲ ਕਾ[੧] ॥੧॥**

ਪ੍ਰਭ = ਪਰਮੇਸ਼ਰ ਕੀ = ਦੀ ਸਰਣਿ = ਓਟ ਗਹਤ = ਪਕੜਨ ਕਰਕੇ ਆਤਮਿਕ ਸੁਖੁ = ਅਨੰਦ ਪਾਈਐ = ਪ੍ਰਾਪਤ ਕਰੀਦਾ ਹੈ, ਫੇਰ ਬਾਲ = ਬਾਲਾ ਭਾਵ ਮਾਇਆ ਕਾ = ਦਾ ਕਿਛੁ = ਕੁਝ ਵੀ ਭਉ = ਡਰ ਨਹੀਂ ਵਿਆਪੈ = ਲੱਗਦਾ **ਵਾ:** ਵਾਸ਼ਨਾ ਰੂਪੀ ਬਾਲ = ਪੌਣ ਦਾ ਵੀ ਭੈ ਨਹੀਂ ਵਿਆਪਦਾ ॥੧॥

**ਗਰਭ ਅਗਨਿ ਮਹਿ; ਜਿਨਹਿ ਉਬਾਰਿਆ ॥ ਰਕਤ ਕਿਰਮ ਮਹਿ; ਨਹੀ ਸੰਘਾਰਿਆ ॥**

ਮਾਤਾ ਦੇ ਗਰਭ = ਪੇਟ ਦੀ ਅਗਨਿ = ਅਗਨੀ ਮਹਿ = ਵਿਚ ਜਿਨਹਿ = ਜਿਸ ਪਰਮਾਤਮਾ ਨੇ ਜੀਵ ਦਾ ਸਰੀਰ ਉਬਾਰਿਆ = ਬਚਾ ਕੇ ਰੱਖਿਆ ਹੈ।

ਜਿਸਨੇ ਮਾਂ ਦੇ ਰਕਤ = ਖ਼ੂਨ ਦੇ ਕਿਰਮ = ਕੀੜਿਆਂ ਮਹਿ = ਵਿਚ ਵੀ ਸੰਘਾਰਿਆ = ਮਾਰਨਾ ਨਹੀਂ ਕੀਤਾ।

**ਅਪਨਾ ਸਿਮਰਨੁ ਦੇ ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ ॥੨॥**

ਉਸ ਪਰਮੇਸ਼ਰ ਨੇ ਮਾਤਾ ਦੇ ਗਰਭ ਵਿਚ ਅਪਨਾ = ਆਪ ਦਾ ਸਿਮਰਨ ਦੇ ਕੇ ਪ੍ਰਤਿਪਾਲਿਆ = ਪਾਲਣਾ ਕੀਤਾ ਹੈ,ਓਹੁ = ਉਹ ਪ੍ਰਭੂ ਸਗਲ = ਸਾਰਿਆਂ ਘਟਾ = ਹਿਰਦਿਆਂ, ਸਰੀਰਾਂ ਕਾ = ਦਾ ਮਾਲਕਾ = ਮਾਲਕ ਹੈ ॥੨॥

**ਚਰਣ ਕਮਲ; ਸਰਣਾਈ ਆਇਆ ॥ ਸਾਧਸੰਗਿ; ਹੈ ਹਰਿ ਜਸੁ ਗਾਇਆ ॥**

ਜੋ ਵੀ ਉਸ ਪ੍ਰਭੂ ਦੇ ਚਰਣ ਕਮਲਾਂ ਦੀ ਸਰਣਾਈ = ਸ਼ਰਨ ਵਿਚ ਆਇਆ ਹੈ ਅਤੇ ਜਿਸ ਨੇ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਇਆ = ਗਾਉਣਾ ਕੀਤਾ ਹੈ।

**ਜਨਮ ਮਰਣ ਸਭਿ ਦੂਖ ਨਿਵਾਰੇ; ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥**

ਪ੍ਰਭੂ ਨੇ ਉਸਦੇ ਜੰਮਣ ਮਰਣ ਆਦਿ ਦੇ ਸਭਿ = ਸਾਰੇ ਦੂਖ = ਕਸ਼ਟ ਨਿਵਾਰੇ = ਨਵਿਰਤ ਕਰ ਦਿੱਤੇ ਹਨ, ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣ ਕਰਕੇ ਉਸ ਨੂੰ ਕਾਲ = ਮੌਤ, ਜਮਕਾਲ ਕਾ = ਦਾ ਵੀ ਭਉ = ਭੈ ਨਹੀਂ ਲੱਗਦਾ ॥੩॥

**ਸਮਰਥ ਅਕਥ; ਅਗੋਚਰ ਦੇਵਾ ॥ ਜੀਅ ਜੰਤ; ਸਭਿ, ਤਾ ਕੀ ਸੇਵਾ ॥**

ਉਹ ਸਮਰਥ = ਸਰਬ ਸ਼ਕਤੀਵਾਨ ਪ੍ਰਭੂ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਅਤੇ ਸਾਰਿਆਂ ਦਾ ਦੇਵਾ = ਪ੍ਰਕਾਸ਼ਕ, ਪੂਜਨੀਕ ਹੈ।

ਜਿਤਨੇ ਵੀ ਜੀਅ = ਅਸਥੂਲ ਜੀਵ ਤੇ ਜੰਤ = ਸੂਖਮ ਜੀਵ ਹਨ, ਉਹ ਸਭਿ = ਸਾਰੇ ਹੀ ਤਾ = ਉਸ ਪ੍ਰਭੂ ਕੀ = ਦੀ ਸੇਵਾ = ਟਹਿਲ ਵਿਚ ਲੱਗੇ ਹੋਏ ਹਨ।

**ਅੰਡਜ ਜੇਰਜ ਸੇਤਜ ਉਤਭੁਜ; ਬਹੁ ਪਰਕਾਰੀ ਪਾਲਕਾ ॥੪॥**

ਅੰਡਜ = ਆਂਡਿਆਂ ਤੋਂ ਪੈਦਾ ਹੋਏ, ਜੇਰਜ = ਜ਼ੇਰ, ਸੇਤਜ = ਪਸੀਨੇ ਅਤੇ ਉਤਭੁਜ = ਜ਼ਮੀਨ ਨੂੰ ਪਾੜ ਕੇ ਉਤਾਹਾਂ ਨੂੰ ਨਿਕਲਣ ਵਾਲੇ ਬ੍ਰਿਛ ਆਦਿਕਾਂ ਨੂੰ ਬਹੁ = ਬਹੁਤ ਪਰਕਾਰੀ = ਤਰ੍ਹਾਂ ਕਰਕੇ ਪਾਲਕਾ = ਪਾਲਣਾ ਕਰਦਾ ਹੈਂ ॥੪॥

---

੧. ਬਾਲ ਕਾ, ਕਾਲ ਕਾ, ਨਾਲ ਕਾ, ਅਨਾਲ ਕਾ ਵੱਖਰੇ ਹਨ, ਬਾਕੀ ਕੱਕੇ ਇਕੱਠੇ ਹਨ।

## ਤਿਸਹਿ ਪਰਾਪਤਿ; ਹੋਇ ਨਿਧਾਨਾ ॥ ਰਾਮ ਨਾਮ ਰਸੁ; ਅੰਤਰਿ ਮਾਨਾ ॥

ਤਿਸਹਿ = ਉਸ ਪੁਰਖ ਨੂੰ ਹੀ ਨਾਮ ਦਾ ਨਿਧਾਨਾ = ਖ਼ਜ਼ਾਨਾ ਪਰਾਪਤ ਹੋਇ = ਹੁੰਦਾ ਹੈ।

ਜਿਸ ਨੇ ਰਾਮ = ਪਰਮੇਸ਼ਰ ਦੇ ਨਾਮ ਦੇ ਰਸੁ = ਪ੍ਰੇਮ ਅਨੰਦ ਨੂੰ ਆਪਣੇ ਹਿਰਦੇ ਅੰਤਰਿ = ਵਿਚ ਮਾਨਾ = ਮਾਨਣਾ ਕੀਤਾ ਹੈ।

## ਕਰੁ ਗਹਿ ਲੀਨੇ ਅੰਧ ਕੂਪ ਤੇ; ਵਿਰਲੇ ਕੇਈ ਸਾਲਕਾ ॥੫॥

ਜੋ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਤੇ = ਤੋਂ ਮਨ-ਬੁੱਧੀ ਰੂਪੀ ਕਰੁ = ਹੱਥ ਗਹਿ = ਪਕੜ ਕੇ ਕੱਢ ਲੀਨੇ = ਲਏ ਹਨ, ਪਰ ਅਜਿਹੇ ਸਾਲਕਾ = ਸਿਦਕ ਵਾਲੇ, ਗਿਆਨਵਾਨ ਕੇਈ = ਕੋਈ ਵਿਰਲੇ = ਟਾਵੇਂ ਟਾਵੇਂ ਹੀ ਹਨ ॥੫॥

[ਅੰਗ ੧੦੮੫]

## ਆਦਿ ਅੰਤਿ ਮਧਿ; ਪ੍ਰਭੁ ਸੋਈ ॥ ਆਪੇ ਕਰਤਾ ਕਰੇ; ਸੁ ਹੋਈ ॥

ਸੋਈ = ਉਹ ਪ੍ਰਭੁ = ਪਰਮੇਸ਼ਰ ਸੰਸਾਰ ਦੇ ਆਦਿ ਵਿਚ ਅਧਿਸ਼ਠਾਨ ਰੂਪ, ਮੱਧ ਵਿਚ ਵਿਆਪਕ ਅਤੇ ਅੰਤਿ = ਅਖ਼ੀਰ ਨੂੰ ਸਿਧਾਂਤ ਰੂਪ ਹੈ।

ਉਹ ਕਰਤਾ ਪੁਰਖ ਜੋ ਕੁਝ ਆਪ ਕਰੇ = ਕਰਦਾ ਹੈ, ਸੋ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਈ = ਹੁੰਦਾ ਹੈ।

## ਭ੍ਰਮੁ ਭਉ ਮਿਟਿਆ ਸਾਧਸੰਗ ਤੇ; ਦਾਲਿਦ ਨ ਕੋਈ ਘਾਲਕਾ ॥੬॥

ਜਿਸ ਦਾ ਸਾਧਸੰਗ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕਰਨ ਤੇ = ਤੋਂ ਸਰੂਪ ਦਾ ਭਰਮ ਅਤੇ ਕਾਲ ਦਾ ਭਉ = ਡਰ ਮਿਟਿਆ = ਮਿਟ ਗਿਆ ਹੈ, ਉਸਨੂੰ ਪਰਮੇਸ਼ਰ ਦੇ ਸਿਮਰਨ ਭਜਨ ਵੱਲੋਂ ਕੋਈ ਦਾਲਿਦ = ਦਲਿੱਦਰ ਵੀ ਨਹੀਂ ਘਾਲਕਾ = ਪਾਉਂਦਾ ॥੬॥

## ਊਤਮ ਬਾਣੀ; ਗਾਉ ਗੁੋਪਾਲਾ ॥ ਸਾਧਸੰਗਤਿ ਕੀ; ਮੰਗਹੁ ਰਵਾਲਾ ॥

ਹੇ ਭਾਈ! ਗੁੋਪਾਲਾ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੀ ਊਤਮ = ਸ੍ਰੇਸ਼ਟ ਕਰਨ ਵਾਲੀ ਸਤਿਨਾਮ, ਸਿਫ਼ਤਿ-ਸਾਲਾਹ ਰੂਪੀ ਬਾਣੀ ਗਾਉ = ਗਾਉਣਾ ਕਰੋ।

ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕੀ = ਦੀ ਰਵਾਲਾ = ਚਰਨ ਧੂੜੀ ਮੰਗਹੁ = ਮੰਗਣਾ ਕਰੋ।

## ਬਾਸਨ ਮੇਟਿ ਨਿਬਾਸਨ ਹੋਈਐ; ਕਲਮਲ ਸਗਲੇ ਜਾਲਕਾ ॥੭॥

ਅਨੇਕਾਂ ਤਰ੍ਹਾਂ ਦੀ ਬਾਸਨ[੧] = ਵਾਸ਼ਨਾ, ਇੱਛਾ ਨੂੰ ਮੇਟਿ = ਨਵਿਰਤ ਕਰਕੇ ਨਿਬਾਸਨ = ਵਾਸ਼ਨਾ ਤੋਂ ਰਹਿਤ ਹੋਈਐ = ਹੋਣਾ ਕਰੀਏ ਅਤੇ ਕਲਮਲ = ਕਲਿਜੁਗ ਦੇ ਮੈਲ ਰੂਪ ਸਗਲੇ = ਸਾਰੇ ਪਾਪਾਂ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਜਾਲਕਾ = ਸਾੜਨਾ ਕਰੀਏ ॥੭॥

---

੧. **ਬਾਸਨ** : ਤਿੰਨ ਪ੍ਰਕਾਰ ਦੀ ਮੁੱਖ ਵਾਸ਼ਨਾ ਮੰਨੀ ਹੈ ਜੈਸਾ ਕਿ 'ਸੁਤ ਬਿਤ ਲੋਕ ਈਖਣਾ ਤੀਨੀ' ਸੁਤ = ਪੁੱਤਰ, ਬਿਤ = ਧਨ, ਲੋਕ = ਲੋਕਾਂ ਵਿਚ ਮੇਰੀ ਲੰਮੀ ਉਮਰ, ਜੱਸ ਹੋਵੇ। ਇਸ ਤੋਂ ਇਲਾਵਾ ਹੋਰ ਵੀ ਵਾਸ਼ਨਾਵਾਂ ਮੰਨੀਆਂ ਹਨ, ਜਿਵੇਂ : ੧. ਸ਼ਾਸਤ੍ਰ ਵਾਸ਼ਨਾ = ਕਿਸੇ ਉਸਤਾਦ ਆਦਿ ਕੋਲੋਂ ਪੜ੍ਹੇ ਤੋਂ ਬਿਨਾਂ ਹੀ ਸਾਰੀ ਵਿਦਿਆ ਸਫੁਰਨ ਹੋਣ ਲੱਗ ਪਵੇ, ੨. ਪਾਠ ਵਾਸ਼ਨਾ = ਸੰਸਕ੍ਰਿਤ, ਅਰਬੀ ਆਦਿ ਸਭ ਭਾਸ਼ਾਵਾਂ ਆ ਜਾਣ, ੩. ਅਨਸ਼ਟਾਨ ਵਾਸ਼ਨਾ : ਸਾਰੇ ਸ਼ਿਲੇ ਆਦਿ ਆਪ ਹੀ ਨਿਕਲ ਜਾਣ, ੪. ਅਰਥ ਵਾਸ਼ਨਾ = ਸਾਰੇ ਗ੍ਰੰਥ ਅਰਥਾਂ ਸਮੇਤ ਸਫੁਰਨ ਹੋਣ, ਆਦਿ।

## ਸੰਤਾ ਕੀ; ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ; ਕਰਿ ਦੇਖਹਿ ਨਾਲੀ ॥

ਹੇ ਭਾਈ ! ਸੰਤਾ = ਸੰਤ ਜਨਾਂ ਕੀ = ਦੀ ਇਹ ਰੀਤਿ = ਰੀਤੀ, ਮਰਯਾਦਾ ਦੁਨੀਆਂ ਤੋਂ ਨਿਰਾਲੀ = ਨਿਆਰੀ, ਅਸੰਗ, ਵੱਖਰੀ ਹੀ ਹੈ।

ਉਹ ਪਾਰਬ੍ਰਹਮੁ = ਪਰਮੇਸ਼ਰ ਨੂੰ ਹਮੇਸ਼ਾਂ ਆਪਣੇ ਨਾਲੀ = ਨਾਲ ਕਰਿ = ਕਰਕੇ ਹੀ ਦੇਖਹਿ = ਦੇਖਦੇ ਹਨ, ਭਾਵ ਹਮੇਸ਼ਾਂ ਅੰਗ ਸੰਗ ਸਮਝਦੇ ਹਨ।

## ਸਾਸਿ ਸਾਸਿ ਆਰਾਧਨਿ ਹਰਿ ਹਰਿ; ਕਿਉ ਸਿਮਰਤ ਕੀਜੈ ਆਲਕਾ ॥੮॥

ਸੰਤ ਜਨ ਸਾਸਿ ਸਾਸਿ = ਹਰੇਕ ਸ੍ਵਾਸ ਨਾਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਆਰਾਧਨਿ = ਸਿਮਰਨਾ ਕਰਦੇ ਹਨ, ਇਸ ਲਈ ਹੇ ਭਾਈ ਉਸ ਸਿਮਰਤ = ਸਿਮਰਨ ਕਰਨ ਵੱਲੋਂ ਤੂੰ ਕਿਉਂ ਆਲਕਾ = ਆਲਸ ਕੀਜੈ = ਕਰਦਾ ਹੈਂ ॥੮॥

## ਜਹ ਦੇਖਾ; ਤਹ ਅੰਤਰਜਾਮੀ ॥ ਨਿਮਖ ਨ ਵਿਸਰਹੁ; ਪ੍ਰਭ ਮੇਰੇ ਸੁਆਮੀ ॥

ਸਿਮਰਨ ਕਰਨ ਵਾਲੇ ਅੰਦਰ ਐਸੀ ਦਿਬ ਦ੍ਰਿਸ਼ਟੀ ਜਾਗਦੀ ਹੈ ਕਿ ਉਹ ਜਹ = ਜਿਥੇ ਵੀ ਦੇਖਾ = ਦੇਖਦਾ ਹੈ, ਤਹ = ਉਥੇ ਹੀ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰਭੂ ਵਿਆਪਕ ਨਜ਼ਰ ਆਉਂਦਾ ਹੈ।

ਉਹ ਪ੍ਰਭੂ ਅੱਗੇ ਨਿਮਰਤਾ ਸਹਿਤ ਹੋ ਕੇ ਫੇਰ ਵੀ ਬੇਨਤੀ ਕਰਦਾ ਹੈ ਕਿ ਹੇ ਮੇਰੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ! ਤੂੰ ਇਕ ਨਿਮਖ = ਅੱਖ ਦੀ ਪਲਕ ਝਪਕਣ ਜਿਤਨਾ ਸਮਾਂ ਵੀ ਵਿਸਰਹੁ = ਭੁੱਲਣਾ ਨਾ ਕਰ।

## ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ; ਬਨਿ ਜਲਿ ਪੂਰਨ ਥਾਲਕਾ ॥੯॥

ਹੇ ਸਿਮਰਨੇ ਜੋਗ ਹਰੀ ! ਤੇਰੇ ਨਾਮ ਸਿਮਰਨ ਨੂੰ ਸਿਮਰਿ ਸਿਮਰਿ = ਯਾਦ ਕਰ ਕਰਕੇ ਤੇਰੇ ਦਾਸਾ = ਸੇਵਕ ਜੀਵਹਿ = ਜਿਉਂਦੇ ਹਨ, ਤੂੰ ਬਨਿ = ਜੰਗਲਾਂ, ਜਲਿ = ਤਰਲ ਥਾਵਾਂ ਅਤੇ ਥਾਲਕਾ = ਥਲ, ਖ਼ੁਸ਼ਕ ਥਾਵਾਂ ਵਿਚ ਪੂਰਨ = ਵਿਆਪਕ ਹੈਂ **ਵਾ:** ਬਨ ਦੀ ਨਿਆਈਂ ਬਾਨ ਪ੍ਰਸਤੀ, ਜਲ ਦੀ ਨਿਆਈਂ ਪ੍ਰੇਮੀ ਅਤੇ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ ਪੂਰਨ ਵਿਆਪਕ ਹੈਂ ॥੯॥

## ਤਤੀ ਵਾਉ; ਨ ਤਾ ਕਉ ਲਾਗੈ ॥ ਸਿਮਰਤ ਨਾਮੁ; ਅਨਦਿਨੁ ਜਾਗੈ ॥

ਤਾ = ਉਸ ਮਨੁੱਖ ਕਉ = ਨੂੰ ਵਿਕਾਰਾਂ, ਈਰਖਾ ਆਦਿ ਦੀ ਰੰਚਕ ਮਾਤਰ ਵੀ ਤਤੀ = ਗਰਮ ਵਾਉ = ਹਵਾ ਨਹੀਂ ਲਾਗੈ = ਲੱਗਦੀ।

ਜੋ ਪਰਮੇਸ਼ਰ ਦਾ ਨਾਮ ਸਿਮਰਤ = ਸਿਮਰ ਕਰਕੇ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗੈ = ਜਾਗ ਪੈਂਦਾ ਹੈ।

## ਅਨਦ ਬਿਨੋਦ ਕਰੇ ਹਰਿ ਸਿਮਰਨੁ; ਤਿਸੁ ਮਾਇਆ ਸੰਗਿ ਨ ਤਾਲਕਾ ॥੧੦॥

ਹੇ ਹਰਿ = ਪਰਮੇਸ਼ਰ ! ਜੋ ਤੇਰਾ ਸਿਮਰਨੁ = ਚਿੰਤਨ ਕਰੇ = ਕਰਦਾ ਹੈ, ਉਹ ਤੇਰੇ ਅਨਦ = ਅਨੰਦਦਾਇਕ ਬਿਨੋਦ = ਕੌਤਕਾਂ ਨੂੰ ਸ੍ਵੈ ਅਨੁਭਵ ਕਰ ਲੈਂਦਾ ਹੈ, ਤਿਸੁ = ਉਸ ਨੂੰ ਮਾਇਆ ਦੇ ਸੰਗਿ = ਨਾਲ ਕੋਈ ਤਾਲਕਾ = ਤੁਅੱਲਕ, ਸੰਬੰਧ ਨਹੀਂ ਰਹਿੰਦਾ ॥੧੦॥

## ਰੋਗ ਸੋਗ ਦੂਖ; ਤਿਸੁ ਨਾਹੀ ॥ ਸਾਧਸੰਗਿ; ਹਰਿ ਕੀਰਤਨੁ ਗਾਹੀ ॥

ਤਿਸੁ = ਉਸ ਮਨੁੱਖ ਨੂੰ ਹਉਮੈ, ਅਗਿਆਨ ਦਾ ਰੋਗ, ਵਿਛੋੜੇ ਕਰਕੇ ਸੋਗ = ਗ਼ਮ ਅਤੇ ਜੰਮਣ ਮਰਣ ਦਾ ਦੂਖ = ਦੁੱਖ, ਕਸ਼ਟ ਨਹੀਂ ਲੱਗਦਾ।

ਹੇ ਹਰਿ = ਹਰੀ ! ਜੋ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਕੀਰਤਨੁ = ਜੱਸ ਨੂੰ ਗਾਹੀ = ਗਾਉਣਾ ਕਰਦਾ ਹੈ।

**ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ; ਸੁਣਿ ਬੇਨੰਤੀ ਖਾਲਕਾ ॥੧੧॥**

ਹੇ ਖਾਲਕਾ = ਖ਼ਲਕਤ ਨੂੰ ਪੈਦਾ ਕਰਨ ਵਾਲੇ ਕਰਤਾ ਪੁਰਖ ! ਸਾਡੀ ਬੇਨੰਤੀ = ਅਰਦਾਸ ਸੁਣਿ = ਸੁਣਨਾ ਕਰ ! ਹੇ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ! ਤੂੰ ਸਾਨੂੰ ਆਪਣਾ ਨਾਮ ਦੇਹਿ = ਦੇਣਾ ਕਰ।

**ਨਾਮ ਰਤਨੁ; ਤੇਰਾ ਹੈ ਪਿਆਰੇ ॥ ਰੰਗਿ ਰਤੇ; ਤੇਰੈ ਦਾਸ ਅਪਾਰੇ ॥**

ਹੇ ਪਿਆਰੇ ਪ੍ਰਭੂ ! ਤੇਰਾ ਨਾਮ ਰਤਨੁ = ਮਾਣਿਕਾਂ ਦੀ ਨਿਆਈਂ ਅਮੋਲਕ ਹੈ।

ਹੇ ਅਪਾਰੇ = ਪਾਰਾਵਾਰ ਤੋਂ ਰਹਿਤ ਪ੍ਰਭੂ ! ਤੇਰੇ ਦਾਸ = ਸੇਵਕ ਤੇਰੇ ਨਾਮ ਦੇ ਰੰਗਿ = ਪ੍ਰੇਮ ਵਿਚ ਰਤੇ = ਰੰਗੇ ਰਹਿੰਦੇ ਹਨ।

**ਤੇਰੈ ਰੰਗਿ ਰਤੇ ਤੁਧੁ ਜੇਹੇ; ਵਿਰਲੇ ਕੇਈ ਭਾਲਕਾ ॥੧੨॥**

ਹੇ ਪ੍ਰਭੂ ! ਜੋ ਤੇਰੇ ਰੰਗਿ = ਪ੍ਰੇਮ ਵਿਚ ਰਤੇ = ਰੰਗੇ ਗਏ ਹਨ, ਉਹ ਤੁਧੁ = ਤੇਰੇ ਜੇਹੇ = ਵਰਗੇ ਭਾਵ ਤੇਰਾ ਹੀ ਸਰੂਪ ਹੋ ਜਾਂਦੇ ਹਨ, ਪ੍ਰੰਤੂ ਐਸੇ ਸੇਵਕ ਕੇਈ = ਕੋਈ ਵਿਰਲੇ = ਟਾਵੇਂ ਟਾਵੇਂ ਹੀ ਭਾਲਕਾ = ਲੱਭੀਦੇ ਹਨ ॥੧੨॥

**ਤਿਨ ਕੀ ਧੂੜਿ; ਮਾਂਗੈ ਮਨੁ ਮੇਰਾ ॥ ਜਿਨ ਵਿਸਰਹਿ ਨਾਹੀ; ਕਾਹੂ ਬੇਰਾ ॥**

ਹੇ ਪ੍ਰਭੂ ! ਤਿਨ = ਉਨ੍ਹਾਂ ਵਿਰਲੇ ਗੁਰਮੁਖਾਂ ਕੀ = ਦੀ ਚਰਨ, ਸ਼ਰਧਾ ਰੂਪੀ ਧੂੜਿ = ਧੂੜੀ ਨੂੰ ਮੇਰਾ ਮਨੁ = ਹਿਰਦਾ ਮਾਂਗੈ = ਮੰਗਦਾ ਹੈ।

ਜਿਨ = ਜਿਨ੍ਹਾਂ ਨੂੰ ਤੂੰ **ਵਾ:** ਤੇਰਾ ਨਾਮ ਕਾਹੂ = ਕਿਸੇ ਬੇਰਾ = ਵੇਲੇ ਵੀ ਨਹੀਂ ਵਿਸਰਹਿ = ਭੁੱਲਦਾ।

**ਤਿਨ ਕੈ ਸੰਗਿ ਪਰਮਪਦੁ ਪਾਈ; ਸਦਾ ਸੰਗੀ ਹਰਿ ਨਾਲ ਕਾ ॥੧੩॥**

ਤਿਨ = ਉਨ੍ਹਾਂ ਕੈ = ਦੇ ਸੰਗਿ = ਨਾਲ ਮਿਲ ਕਰਕੇ ਹੀ ਪਰਮਪਦੁ = ਵੱਡੀ ਕੈਵਲ ਮੋਖ ਰੂਪੀ ਪਦਵੀ ਪਾਈ ਜਾਂਦੀ ਹੈ, ਹੇ ਹਰਿ = ਹਰੀ ! ਉਹ ਸਦਾ = ਹਮੇਸ਼ਾਂ ਤੇਰੇ ਸੰਗੀ = ਨਾਲ ਰਹਿੰਦੇ ਹਨ ਅਤੇ ਤੂੰ ਉਨ੍ਹਾਂ ਦੇ ਨਾਲ ਕਾ = ਦਾ ਹੀ ਹੈਂ, ਭਾਵ ਜਿਹੜੇ ਪ੍ਰੇਮ ਕਰਕੇ ਤੇਰੇ ਨਾਲ ਲੱਗੇ ਰਹਿੰਦੇ ਹਨ, ਤੂੰ ਉਨ੍ਹਾਂ ਦੀ ਸਰਗੁਣ ਸਰੂਪ ਧਾਰ ਕੇ ਵੀ ਰੱਖਿਆ ਕਰਦਾ ਹੈਂ ਅਤੇ ਨਿਰਗੁਣ ਸਰੂਪ ਕਰਕੇ ਵੀ ਸਦਾ ਅੰਗ ਸੰਗ ਰਹਿੰਦਾ ਹੈਂ।੧੩।

**ਸਾਜਨੁ ਮੀਤੁ; ਪਿਆਰਾ ਸੋਈ ॥ ਏਕੁ ਦ੍ਰਿੜਾਏ; ਦੁਰਮਤਿ ਖੋਈ ॥**

ਸੋਈ = ਉਹੀ ਮਨੁੱਖ ਮੇਰਾ ਪਿਆਰਾ, ਮੀਤੁ = ਮਿੱਤਰ ਅਤੇ ਸਾਜਨੁ = ਸੱਜਣ ਹੈ।

ਜੋ ਮੈਨੂੰ ਏਕੁ = ਇਕ ਤੇਰਾ ਨਾਮ ਦ੍ਰਿੜਾਏ = ਪ੍ਰਪੱਕ ਕਰਵਾ ਦੇਵੇ ਅਤੇ ਦੁਰਮਤਿ = ਖੋਟੀ ਮੱਤ ਨੂੰ ਖੋਈ = ਗੁਆ, ਨਾਸ਼ ਕਰ ਦੇਵੇ।

**ਕਾਮੁ ਕ੍ਰੋਧੁ ਅਹੰਕਾਰੁ ਤਜਾਏ; ਤਿਸੁ ਜਨ ਕਉ ਉਪਦੇਸੁ ਨਿਰਮਾਲਕਾ ॥੧੪॥**

ਜੋ ਕਾਮੁ = ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ ਅਤੇ ਅਹੰਕਾਰੁ = ਅਭਿਮਾਨ ਆਦਿ ਵਿਕਾਰਾਂ ਨੂੰ ਤਜਾਏ = ਛੁਡਾ ਦੇਵੇ, ਤਿਸੁ = ਉਸ ਜਨ = ਮਨੁੱਖ ਕਉ = ਦਾ ਉਪਦੇਸ਼ ਨਿਰਮਾਲਕਾ = ਉੱਜਲ ਜੀਵਨ ਕਰ ਦੇਂਦਾ ਹੈ ॥੧੪॥

## ਤੁਧੁ ਵਿਣੁ; ਨਾਹੀ ਕੋਈ ਮੇਰਾ ॥ ਗੁਰਿ ਪਕੜਾਏ; ਪ੍ਰਭ ਕੇ ਪੈਰਾ ॥

ਹੇ ਪ੍ਰਭੂ ! ਤੁਧੁ = ਤੇਰੇ ਤੋਂ ਵਿਣੁ = ਬਗ਼ੈਰ ਮੇਰਾ ਹੋਰ ਕੋਈ ਵੀ ਆਸਰਾ ਨਹੀਂ ਹੈ।

ਹੇ ਪ੍ਰਭ = ਪਰਮੇਸ਼ਰ ! ਆਪ ਜੀ ਕੇ = ਦੇ ਨਾਮ ਰੂਪੀ ਪੈਰਾ = ਚਰਨ, ਮੈਨੂੰ ਗੁਰਾਂ ਨੇ ਪਕੜਾਏ = ਫੜਾਉਣਾ ਕੀਤੇ ਹਨ।

## ਹਉ ਬਲਿਹਾਰੀ ਸਤਿਗੁਰ ਪੂਰੇ; ਜਿਨਿ ਖੰਡਿਆ ਭਰਮੁ ਅਨਾਲ ਕਾ ॥੧੫॥

ਹਉ = ਮੈਂ ਆਪਣੇ ਪੂਰੇ = ਪੂਰਨ ਸਤਿਗੁਰੂ ਸਾਹਿਬ ਜੀ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਨਿ = ਜਿਨ੍ਹਾਂ ਗੁਰਾਂ ਨੇ ਅਨਾਲ = ਅਨਾਦ ਕਾਲ ਕਾ = ਦਾ **ਵਾ:** ਜੋ ਅਨਾਲ = ਨਾਲ ਨਹੀਂ ਸੀ ਭਾਵ ਵਿਅਰਥ ਹੀ ਚਿੰਬੜਿਆ ਹੋਇਆ ਭਰਮ ਸੀ, ਉਹ ਖੰਡਿਆ = ਕੱਟ ਦਿੱਤਾ ਹੈ ॥੧੫॥

## ਸਾਸਿ ਸਾਸਿ; ਪ੍ਰਭੁ ਬਿਸਰੈ ਨਾਹੀ ॥ ਆਠ ਪਹਰ; ਹਰਿ ਹਰਿ ਕਉ ਧਿਆਈ ॥

ਹੇ ਪ੍ਰਭੁ = ਪਰਮੇਸ਼ਰ ! ਮੈਨੂੰ ਸਾਸਿ ਸਾਸਿ = ਹਰੇਕ ਸੁਆਸ ਨਾਲ ਤੇਰਾ ਨਾਮ ਨਾ ਬਿਸਰੈ = ਭੁੱਲਣਾ ਕਰੇ।

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ! ਮੈਂ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਤੇਰੇ ਨਾਮ ਕਉ = ਨੂੰ ਧਿਆਈ = ਆਰਾਧਦਾ ਰਹਾਂ।

## ਨਾਨਕ ਸੰਤ ਤੇਰੈ ਰੰਗਿ ਰਾਤੇ; ਤੂ ਸਮਰਥੁ ਵਡਾਲਕਾ ॥੧੬॥੪॥੧੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਸੰਤ = ਮਹਾਤਮਾ ਜਨ ਤੇਰੇ ਹੀ ਰੰਗਿ = ਪ੍ਰੇਮ ਵਿਚ ਰਤੇ = ਰੰਗੇ ਰਹਿੰਦੇ ਹਨ, ਤੂੰ ਸਮਰਥੁ = ਸਰਬ ਸ਼ਕਤੀਵਾਨ ਅਤੇ ਵਡਾਲਕਾ = ਵੱਡਿਆਂ ਤੋਂ ਵੱਡਾ ਹੈਂ **ਵਾ:** (ਵਡ+ਆਲ+ਕਾ) ਤੂੰ ਵੱਡੇ ਸਾਧਸੰਗਤ, ਸਚਖੰਡ ਰੂਪੀ ਆਲ = ਘਰ ਕਾ = ਦਾ ਮਾਲਕ ਹੈਂ ॥੧੬॥੪॥੧੩॥

## ਮਾਰੂ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗ ਅੰਦਰ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਚਰਨ ਕਮਲ; ਹਿਰਦੈ ਨਿਤ ਧਾਰੀ ॥ ਗੁਰੁ ਪੂਰਾ; ਖਿਨੁ ਖਿਨੁ ਨਮਸਕਾਰੀ ॥

ਹੇ ਭਾਈ ! ਮੈਂ ਪੂਜਨੀਕ ਪਰਮੇਸ਼ਰ ਦੇ ਕਮਲ ਵੱਤ ਨਿਰਲੇਪ ਚਰਨਾਂ ਨੂੰ ਨਿਤ = ਨਿਤਾਪ੍ਰਤਿ ਆਪਣੇ ਹਿਰਦੈ = ਮਨ ਵਿਚ ਧਾਰੀ = ਧਾਰਨ ਕਰਕੇ ਰੱਖਦਾ ਹਾਂ।

ਪੂਰਾ = ਪੂਰਨ ਗੁਰੂ ਸਾਹਿਬ ਜੀ ਨੂੰ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਨਮਸਕਾਰੀ = ਬੰਦਨਾ ਕਰਦਾ ਹਾਂ।

## ਤਨੁ ਮਨੁ ਅਰਪਿ ਧਰੀ ਸਭੁ ਆਗੈ; ਜਗ ਮਹਿ ਨਾਮੁ ਸੁਹਾਵਣਾ ॥੧॥

ਆਪਣੇ ਤਨ ਦਾ ਤਾਣ ਤੇ ਮਨ ਦਾ ਮਾਣ ਆਦਿ ਸਭੁ = ਸਾਰਾ ਕੁਝ ਗੁਰਾਂ ਦੇ ਆਗੈ = ਅੱਗੇ, ਸਨਮੁਖ ਅਰਪਿ = ਅਰਪਨ ਕਰਕੇ ਧਰੀ = ਧਰ, ਰੱਖ ਦੇਵਾਂ, ਕਿਉਂਕਿ ਗੁਰਾਂ ਤੋਂ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ ਅਤੇ

ਜਗ = ਸੰਸਾਰ ਮਹਿ = ਵਿਚ ਨਾਮ ਕਰਕੇ ਹੀ ਜੀਵਨ ਸੁਹਾਵਣਾ = ਸ਼ੋਭਨੀਕ ਹੁੰਦਾ ਹੈ ਜਿਵੇਂ ਭਗਤ ਕਬੀਰ, ਨਾਮਦੇਵ, ਪ੍ਰਹਿਲਾਦ, ਧ੍ਰੂ ਆਦਿ ਭਗਤਾਂ ਦੇ ਜੀਵਨ ਨਾਮ ਜਪਣ ਕਰਕੇ ਚਮਕ ਰਹੇ ਹਨ।

## ਸੋ ਠਾਕੁਰੁ; ਕਿਉ ਮਨਹੁ ਵਿਸਾਰੇ ॥ ਜੀਉ ਪਿੰਡੁ ਦੇ; ਸਾਜਿ ਸਵਾਰੇ ॥

ਹੇ ਭਾਈ ! ਸੋ = ਉਸ ਠਾਕੁਰੁ = ਮਾਲਕ ਪ੍ਰਭੂ ਨੂੰ ਤੂੰ ਆਪਣੇ ਮਨਹੁ = ਮਨ ਵਿਚੋਂ ਕਿਉ = ਕਿਸ ਲਈ ਵਿਸਾਰੇ = ਭੁਲਾਉਂਦਾ ਹੈਂ।

ਜਿਹੜਾ ਪਰਮੇਸ਼ਰ ਜੀਉ = ਹਿਰਦਾ, ਸੂਖਮ ਸਰੀਰ, ਜ਼ਿੰਦਗੀ ਅਤੇ ਪਿੰਡੁ = ਅਸਥੂਲ ਸਰੀਰ ਦੇ ਕੇ, ਉਸ ਨੂੰ ਸਾਜਿ = ਸਿਰਜ ਕੇ ਅੰਗਾਂ ਪ੍ਰਤੰਗਾਂ ਦੁਆਰਾ ਸਵਾਰੇ = ਸੰਵਾਰਨਾ ਕਰਦਾ ਹੈਂ।

## ਸਾਸਿ ਗਰਾਸਿ ਸਮਾਲੇ ਕਰਤਾ; ਕੀਤਾ ਅਪਣਾ ਪਾਵਣਾ ॥੨॥

ਫੇਰ ਉਹ ਕਰਤਾ ਪੁਰਖ ਸਾਸਿ = ਸਾਹ ਲੈਂਦਿਆਂ ਤੇ ਗਿਰਾਸਿ = ਗ੍ਰਾਹੀ ਖਾਂਦਿਆਂ **ਵਾ:** ਸਾਸਿ ਗਿਰਾਸਿ = ਆਉਂਦੇ ਜਾਂਦੇ ਹਰੇਕ ਸ੍ਵਾਸ ਵਿਚ ਤੈਨੂੰ ਸਮਾਲੇ = ਸੰਭਾਲਣਾ ਕਰਦਾ ਹੈ ਅਤੇ ਸਭ ਨੂੰ ਦਾਤਾਂ ਦੇਣ ਵਾਲਾ ਕਰਮ ਫਲ ਪ੍ਰਦਾਤਾ ਹੈ ਤੇ ਜੀਵਾਂ ਨੇ ਆਪਣੇ ਕੀਤੇ ਹੋਏ ਕਰਮਾਂ ਅਨੁਸਾਰ ਫਲ ਪਾਵਣਾ = ਪਾਉਣਾ ਕੀਤਾ ਹੈ **ਵਾ:** ਜਿਸ ਨੂੰ ਉਹ ਕਰਤਾ ਪੁਰਖ ਨੇ ਆਪਣਾ ਸੇਵਕ ਬਣਾਉਣਾ ਕੀਤਾ ਹੈ, ਉਹੋ ਹੀ ਕਰਤਾ ਪੁਰਖ ਨੂੰ ਪਾਉਣਾ ਕਰਦਾ ਹੈ।

## ਜਾ ਤੇ; ਬਿਰਥਾ ਕੋਊ ਨਾਹੀ ॥ ਆਠ ਪਹਰ; ਹਰਿ ਰਖੁ ਮਨ ਮਾਹੀ ॥

ਹੇ ਭਾਈ ! ਜਾ = ਜਿਸ ਪਰਮੇਸ਼ਰ ਦੇ ਦਰ ਤੇ = ਤੋਂ ਕੋਊ = ਕੋਈ ਵੀ ਬਿਰਥਾ = ਵਿਅਰਥ, ਖ਼ਾਲੀ ਨਹੀਂ ਜਾਂਦਾ।

ਉਸ ਹਰਿ = ਪਰਮੇਸ਼ਰ ਨੂੰ ਆਠ ਪਹਰ = ਅੱਠੇ ਪਹਰ ਭਾਵ ਰਾਤ ਦਿਨ ਆਪਣੇ ਮਨ = ਹਿਰਦੇ ਮਾਹੀ = ਵਿਚ ਯਾਦ ਰਖੁ = ਰੱਖਣਾ ਕਰ।

**[ਅੰਗ ੧੦੯੬]**

## ਸਾਧਸੰਗਿ ਭਜੁ ਅਚੁਤ ਸੁਆਮੀ; ਦਰਗਹ ਸੋਭਾ ਪਾਵਣਾ ॥੩॥

ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਉਸ ਅਚੁਤ = ਅਗਿੜ, ਅਟੱਲ ਸੁਆਮੀ = ਮਾਲਕ ਪ੍ਰਭੂ ਨੂੰ ਭਜੁ = ਸਿਮਰਨਾ ਕਰ, ਤਦੋਂ ਪਰਮੇਸ਼ਰ ਦੀ ਸਚਖੰਡ ਰੂਪੀ ਦਰਗਹ = ਦਰਗਾਹ ਵਿਚ ਸੋਭਾ = ਵਡਿਆਈ ਪਾਵਣਾ = ਪਾਉਣਾ ਕਰੇਂਗਾ। ਜੈਸਾ ਕਿ :

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥** *(ਅੰਗ ੨੫੨)*

## ਚਾਰਿ ਪਦਾਰਥ; ਅਸਟ ਦਸਾ ਸਿਧਿ ॥ ਨਾਮੁ ਨਿਧਾਨੁ; ਸਹਜ ਸੁਖੁ ਨਉ ਨਿਧਿ ॥

ਜੋ ਚਾਰਿ ਪਦਾਰਥ = ਧਰਮ ਅਰਥ ਕਾਮ ਮੋਖ ਅਤੇ ਅਸ਼ਟ ਦਸਾ = ਅਠਾਰਾਂ ਸਿਧਿ = ਸਿੱਧੀਆਂ ਹਨ।

ਅਤੇ ਨਉ ਨਿਧਿ = ਨੌਂ ਨਿੱਧੀਆਂ ਤੇ ਸਹਜ = ਸ਼ਾਂਤ ਸਰੂਪ ਦੀ ਪ੍ਰਾਪਤੀ ਦਾ ਸੁਖੁ = ਅਨੰਦ ਆਦਿ ਸਭ ਕੁਝ ਪਰਮੇਸ਼ਰ ਦੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਵਿੱਚੋਂ ਪ੍ਰਾਪਤ ਹੋ ਜਾਂਦਾ ਹੈ।

## ਸਰਬ ਕਲਿਆਣ ਜੇ ਮਨ ਮਹਿ ਚਾਹਹਿ; ਮਿਲਿ ਸਾਧੂ ਸੁਆਮੀ ਰਾਵਣਾ ॥੪॥

ਹੇ ਭਾਈ ! ਜੇ = ਜੇਕਰ ਤੂੰ ਆਪਣੇ ਮਨ = ਹਿਰਦੇ ਮਹਿ = ਵਿਚ (ਸਲੋਕ, ਸਰੂਪ, ਸਮੀਪ, ਸਾਯੁਜ, ਜੀਵਨ, ਬਿਦੇਹ ਤੇ ਕੈਵਲ ਆਦਿ) ਸਰਬ = ਸਾਰੀਆਂ ਕਲਿਆਣ = ਮੁਕਤੀਆਂ **ਵਾ:** ਸਾਰੇ ਕਲਿਆਣ = ਸੁੱਖ

ਚਾਹਹਿ = ਚਾਹੁੰਦਾ ਹੈਂ, ਤਾਂ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਸੁਆਮੀ = ਮਾਲਕ ਪ੍ਰਭੂ ਦੇ ਜੱਸ ਨੂੰ ਰਾਵਣਾ = ਉਚਾਰਣਾ ਕਰ ॥੪॥

## ਸਾਸਤ ਸਿੰਮ੍ਰਿਤਿ; ਬੇਦ ਵਖਾਣੀ ॥ ਜਨਮੁ ਪਦਾਰਥੁ; ਜੀਤੁ ਪਰਾਣੀ ॥

ਛੇ ਸਾਸਤ = ਸ਼ਾਸਤ੍ਰ, ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ ਅਤੇ ਚਾਰੇ ਬੇਦ = ਵੇਦ ਵੀ ਇਹੋ ਹੀ ਵਖਾਣੀ = ਕਥਨ ਕਰਦੇ ਹਨ ਕਿ :

ਹੇ ਪਰਾਣੀ = ਪ੍ਰਾਣਧਾਰੀ ਜੀਵ ! ਤੂੰ ਆਪਣੇ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਜੀਤੁ = ਜਿੱਤਣਾ ਕਰ। **ਅਥਵਾ** ਹੇ ਪ੍ਰਾਣੀ ! ਜੇਕਰ ਤੂੰ ਨਾਮ ਸਿਮਰ ਕੇ ਆਪਣੇ ਮਨੁੱਖਾ ਜਨਮ ਨੂੰ ਜਿੱਤ ਲਵੇਂਗਾ ਤਾਂ ਤੂੰ ਸਾਰੇ ਸ਼ਾਸਤ੍ਰਾਂ, ਸਿੰਮ੍ਰਿਤੀਆਂ ਤੇ ਬੇਦਾਂ ਦੇ ਸਿਧਾਂਤ ਦਾ ਜਾਣੂ ਹੋ ਕੇ ਵਖਿਆਣ ਕਰਨ ਲੱਗ ਪਵੇਂਗਾ।

## ਕਾਮੁ ਕ੍ਰੋਧੁ ਨਿੰਦਾ ਪਰਹਰੀਐ; ਹਰਿ ਰਸਨਾ ਨਾਨਕ ਗਾਵਣਾ ॥੫॥

ਕਾਮੁ = ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ, ਨਿੰਦਾ = ਅਪਜਸ ਵਾਲੇ ਸੁਭਾਅ ਨੂੰ ਪਰਹਰੀਐ = ਤਿਆਗਣਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਆਪਣੀ ਰਸਨਾ = ਜੀਭਾ ਨਾਲ ਹਰਿ = ਪਰਮੇਸ਼ਰ ਦਾ ਜਸ ਗਾਵਣਾ = ਗਾਉਣਾ ਕਰ ॥੫॥

## ਜਿਸੁ ਰੂਪੁ ਨ ਰੇਖਿਆ; ਕੁਲੁ ਨਹੀ ਜਾਤੀ ॥ ਪੂਰਨ ਪੂਰਿ ਰਹਿਆ; ਦਿਨੁ ਰਾਤੀ ॥

ਜਿਸ ਪ੍ਰਭੂ ! ਦਾ ਕੋਈ ਰੂਪ ਤੇ ਰੇਖਿਆ = ਰੇਖਾ ਆਦਿ ਨਹੀਂ ਹੈ ਅਤੇ ਨਾ ਹੀ ਹਿੰਦੂ ਮੁਸਲਮਾਨ ਆਦਿ ਵਾਂਗੂੰ ਕੋਈ ਕੁਲ ਜਾਤੀ = ਜਾਣੀ ਜਾਂਦੀ ਹੈ।

ਉਹ ਦਿਨ ਰਾਤ ਸਭ ਥਾਵਾਂ ਵਿਚ ਪੂਰਨ ਪੂਰਿ = ਪਰੀਪੂਰਨ ਹੋ ਰਹਿਆ = ਰਿਹਾ ਹੈ **ਵਾ:** ਪੂਰਨ ਪਰਮੇਸ਼ਰ ਸਭ ਥਾਵਾਂ ਵਿਚ ਪੂਰਿ = ਪੂਰਨ ਵਿਆਪਕ ਹੈ।

## ਜੋ ਜੋ ਜਪੈ ਸੋਈ ਵਡਭਾਗੀ; ਬਹੁੜਿ ਨ ਜੋਨੀ ਪਾਵਣਾ ॥੬॥

ਐਸਾ ਨਿਸਚਾ ਕਰਕੇ ਜੋ ਜੋ = ਜਿਹੜਾ ਜਿਹੜਾ ਪੁਰਖ ਵੀ ਉਸ ਪਰਮੇਸ਼ਰ ਦੇ ਨਾਮ ਨੂੰ ਜਪੈ = ਜਪਦਾ ਹੈ, ਸੋਈ = ਉਹੋ ਹੀ ਵਡਭਾਗੀ = ਵੱਡੇ ਭਾਗਾਂ ਵਾਲਾ ਹੈ, ਬਹੁੜਿ = ਫੇਰ ਉਸਨੂੰ ਜਮ ਜੂਨਾਂ ਵਿਚ ਨਹੀਂ ਪਾਵਣਾ = ਪਾਉਣਾ ਕਰਦਾ **ਵਾ:** ਉਹ ਹੋਰਨਾਂ ਜੂਨਾਂ ਨੂੰ ਨਹੀਂ ਪਾਉਣਾ ਕਰਦਾ ॥੬॥

## ਜਿਸ ਨੋ ਬਿਸਰੈ; ਪੁਰਖੁ ਬਿਧਾਤਾ ॥ ਜਲਤਾ ਫਿਰੈ; ਰਹੈ ਨਿਤ ਤਾਤਾ ॥

ਜਿਸ ਮਨੁੱਖ ਨੋ = ਨੂੰ ਪੁਰਖੁ = ਪੂਰਨ ਬਿਧਾਤਾ = ਫਲ ਪ੍ਰਦਾਤਾ ਪ੍ਰਭੂ ਬਿਸਰੈ = ਭੁੱਲ ਜਾਂਦਾ ਹੈ।

ਉਹ ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਜਲਤਾ = ਸੜਦਾ ਫਿਰੈ = ਫਿਰਦਾ ਹੈ ਅਤੇ ਨਿਤ = ਨਿਤਾਪ੍ਰਤਿ ਈਰਖਾ ਕਰਕੇ ਤਾਤਾ = ਤੱਤਾ, ਤਪਦਾ ਰਹੈ = ਰਹਿੰਦਾ ਹੈ।

## ਅਕਿਰਤਘਣੈ ਕਉ ਰਖੈ ਨ ਕੋਈ; ਨਰਕ ਘੋਰ ਮਹਿ ਪਾਵਣਾ ॥੭॥

ਪਰਮੇਸ਼ਰ ਦੇ ਅਕਿਰਤਘਣੈ = ਕੀਤੇ ਉਪਕਾਰ ਭੁਲਾਉਣ ਵਾਲੇ ਉਸ ਮਨੁੱਖ ਨੂੰ ਕੋਈ ਵੀ ਨਹੀਂ ਰਖੈ = ਰੱਖਦਾ ਅਤੇ ਅੰਤ ਨੂੰ ਘੋਰ = ਭਿਆਨਕ ਨਰਕਾਂ ਵਿਚ ਹੀ ਉਸਨੂੰ ਪਾਵਣਾ = ਪਾਉਣਾ ਕਰੀਦਾ ਹੈ ॥੭॥

## ਜੀਉ ਪ੍ਰਾਣ; ਤਨੁ ਧਨੁ ਜਿਨਿ ਸਾਜਿਆ ॥ ਮਾਤ ਗਰਭ ਮਹਿ; ਰਾਖਿ ਨਿਵਾਜਿਆ ॥

ਹੇ ਭਾਈ ! ਜਿਨਿ = ਜਿਸ ਪਰਮੇਸ਼ਰ ਨੇ ਜੀਉ = ਜ਼ਿੰਦਗੀ, ਪ੍ਰਾਣ = ਸ੍ਵਾਸ, ਤਨੁ = ਸਰੀਰ ਅਤੇ ਧਨੁ = ਦੌਲਤ ਆਦਿ ਨੂੰ ਸਾਜਿਆ = ਸਾਜਣਾ, ਬਣਾਉਣਾ ਕੀਤਾ ਹੈ।

ਫੇਰ ਮਾਤ = ਮਾਂ ਦੇ ਗਰਭ = ਪੇਟ ਦੇ ਮਹਿ = ਵਿਚ ਵੀ ਰਾਖਿ = ਰੱਖ ਕਰਕੇ ਤੈਨੂੰ ਨਿਵਾਜਿਆ = ਵਡਿਆਉਣਾ ਕੀਤਾ ਹੈ।

## ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ; ਕਾਹੂ ਸਿਰੈ ਨ ਲਾਵਣਾ ॥੮॥

ਤੂੰ ਤਿਸ = ਉਸ ਪਰਮੇਸ਼ਰ ਦੇ ਸਿਉ = ਨਾਲੋਂ ਪ੍ਰੀਤਿ = ਰੀਤੀ ਛਾਡਿ = ਛੱਡ ਕਰਕੇ ਅਨ = ਹੋਰਨਾਂ ਪਦਾਰਥਾਂ ਦੇ ਮੋਹ ਵਿਚ ਰਾਤਾ = ਰੰਗਿਆ ਹੋਇਆ ਹੈਂ, ਇਸ ਮੋਹ ਨੇ ਤੈਨੂੰ ਕਾਹੂ = ਕਿਸੇ ਵੀ ਸਿਰੈ = ਟਿਕਾਣੇ, ਕਿਨਾਰੇ ਨਹੀਂ ਲਾਵਣਾ = ਲਾਉਣਾ, ਭਾਵ ਲੋਕ-ਪ੍ਰਲੋਕ ਦੋਵੇਂ ਸਿਰੇ ਹੀ ਗੁਆ ਲਵੇਂਗਾ ॥੮॥ ਇਸ ਲਈ ਇਉਂ ਬੇਨਤੀ ਕਰ ਕਿ:

## ਧਾਰਿ ਅਨੁਗ੍ਰਹੁ; ਸੁਆਮੀ ਮੇਰੇ ॥ ਘਟਿ ਘਟਿ ਵਸਹਿ; ਸਭਨ ਕੈ ਨੇਰੇ ॥

ਹੇ ਮੇਰੇ ਸੁਆਮੀ = ਮਾਲਕ ਪ੍ਰਭੂ ! ਤੂੰ ਮੇਰੇ ਉੱਪਰ ਆਪਣੀ ਅਨੁਗ੍ਰਹੁ = ਕਿਰਪਾ ਧਾਰਿ = ਧਾਰਨੀ ਕਰ।

ਹੇ ਅੰਤਰਜਾਮੀ ! ਤੂੰ ਘਟਿ ਘਟਿ = ਘਟਾਂ ਘਟਾਂ, ਸਰੀਰਾਂ ਸਰੀਰਾਂ ਵਿਚ ਵਸਹਿ = ਵੱਸਦਾ ਹੋਇਆ ਸਭਨ = ਸਾਰਿਆਂ ਕੇ = ਦੇ ਨੇਰੇ = ਕੋਲ ਰਹਿੰਦਾ ਹੈਂ।

## ਹਾਥਿ ਹਮਾਰੈ ਕਛੂਐ ਨਾਹੀ; ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥

ਹੇ ਪ੍ਰਭੂ ! ਹਮਾਰੈ = ਸਾਡੇ ਹਾਥਿ = ਹੱਥ ਵਿਚ ਕਛੂਐ = ਕੁਝ ਵੀ ਨਾਹੀ = ਨਹੀਂ ਹੈ, ਤੂੰ ਜਿਸ ਨੂੰ ਆਪਣਾ ਸਰੂਪ ਜਣਾਇਹਿ = ਜਣਾਉਣਾ ਕਰਦਾ ਹੈਂ, ਤਿਸੈ = ਉਸੇ ਨੂੰ ਗੁਰਾਂ ਦੁਆਰਾ ਆਪਣਾ ਸਰੂਪ ਜਣਾਵਣਾ = ਜਣਾਉਣਾ ਕਰਦਾ ਹੈਂ ॥੯॥

## ਜਾ ਕੈ ਮਸਤਕਿ; ਧੁਰਿ ਲਿਖਿ ਪਾਇਆ ॥ ਤਿਸ ਹੀ ਪੁਰਖ; ਨ ਵਿਆਪੈ ਮਾਇਆ ॥

ਜਾ = ਜਿਸ ਪੁਰਖ ਕੈ = ਦੇ ਮਸਤਕਿ = ਮੱਥੇ ਉੱਪਰ ਧੁਰਿ = ਧੁਰੋਂ ਹੀ ਪਰਮੇਸ਼ਰ ਨੇ ਆਪਣੀ ਪ੍ਰਾਪਤੀ ਦਾ ਸ਼ੁੱਭ ਲੇਖ ਲਿਖ ਕਰਕੇ ਪਾਇਆ = ਪਾਉਣਾ ਕੀਤਾ ਹੈ।

ਤਿਸ = ਉਸੇ ਪੁਰਖ ਨੂੰ ਮਾਇਆ ਨਹੀਂ ਵਿਆਪੈ = ਵਿਆਪਦੀ।

## ਨਾਨਕ ਦਾਸ ਸਦਾ ਸਰਣਾਈ; ਦੂਸਰ ਲਵੈ ਨ ਲਾਵਣਾ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਦਾਸ = ਸੇਵਕ ਸਦਾ = ਹਮੇਸ਼ਾਂ ਪ੍ਰਭੂ ਦੀ ਸਰਣਾਈ = ਸ਼ਰਨ ਵਿਚ ਪਇਆ ਰਹਿੰਦਾ ਹੈ, ਉਹ ਕਿਸੇ ਦੂਸਰ = ਦੂਸਰੇ ਪ੍ਰਭੂ ਦੇ ਲਵੈ = ਸਦਰਸ਼ ਨਹੀਂ ਲਾਵਣਾ = ਲਾਉਣਾ ਕਰਦਾ **ਵਾ:** ਉਸ ਪੁਰਖ ਦੇ ਸਦਰਸ਼ ਕੋਈ ਨਹੀਂ ਲੱਗ ਸਕਦਾ ॥੧੦॥

## ਆਗਿਆ; ਦੂਖ ਸੂਖ ਸਭਿ ਕੀਨੇ ॥ ਅੰਮ੍ਰਿਤ ਨਾਮੁ; ਬਿਰਲੈ ਹੀ ਚੀਨੇ ॥

ਉਸ ਪ੍ਰਭੂ ਨੇ ਆਪਣੀ ਆਗਿਆ = ਰਜ਼ਾ ਵਿਚ ਹੀ ਮੰਦ ਕਰਮੀਆਂ ਨੂੰ ਉਨ੍ਹਾਂ ਦੀ ਕਰਨੀ ਅਨੁਸਾਰ ਦੂਖ = ਕਸ਼ਟ ਤੇ ਸ਼ੁੱਭ ਕਰਮੀਆਂ ਨੂੰ ਸੁਖ = ਸੁੱਖ ਆਦਿ ਸਭਿ = ਸਾਰੇ ਪਦਾਰਥ ਦੇਣਾ ਕੀਨੇ = ਕੀਤੇ ਹਨ।

ਪਰਮੇਸ਼ਰ ਦੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਨੂੰ ਜਪਣਾ ਕੋਈ ਬਿਰਲੈ = ਟਾਵੇਂ ਟਾਵੇਂ ਹੀ ਚੀਨੇ = ਜਾਣਦੇ ਹਨ।

## ਤਾ ਕੀ ਕੀਮਤਿ ਕਹਣੁ ਨ ਜਾਈ; ਜਤ ਕਤ ਓਹੀ ਸਮਾਵਣਾ ॥੧੧॥

ਤਾ = ਉਸ ਪ੍ਰਭੂ ਕੀ = ਦੀ ਕੀਮਤ ਕਹਣੁ = ਕਥਨ ਨਹੀਂ ਕੀਤੀ ਜਾਈ = ਜਾ ਸਕਦੀ, ਸਾਰੇ ਬ੍ਰਹਮੰਡ

ਵਿਚ ਜਤ ਕਤ = ਜਿਥੇ ਕਿਤੇ ਵੀ ਓਹੀ = ਉਹ ਪ੍ਰਭੂ ਨੇ ਹੀ ਸਮਾਵਣਾ = ਸਮਾਉਣਾ ਕੀਤਾ ਹੈ, ਭਾਵ ਸਭ ਥਾਈਂ ਵਿਆਪਕ ਹੈ ॥੧੧॥

## ਸੋਈ ਭਗਤੁ; ਸੋਈ ਵਡ ਦਾਤਾ ॥ ਸੋਈ; ਪੂਰਨ ਪੁਰਖੁ ਬਿਧਾਤਾ ॥

ਹੇ ਪ੍ਰਭੂ ! ਸੋਈ = ਉਹੋ ਹੀ ਤੇਰਾ ਭਗਤੁ = ਸੇਵਕੁ ਹੈ, ਸੋਈ = ਉਹੋ ਹੀ ਵਡ = ਵੱਡਾ ਦਾਤਾ = ਦਾਨੀ ਹੈ। ਹੇ ਬਿਧਾਤਾ = ਕਰਮਾਂ ਅਨੁਸਾਰ ਫਲ ਪ੍ਰਦਾਤੇ ਪਰਮੇਸ਼ਰ ! ਸੋਈ = ਉਹੋ ਹੀ ਪੂਰਨ ਪੁਰਖ ਹੈ।

## ਬਾਲ ਸਹਾਈ ਸੋਈ ਤੇਰਾ; ਜੋ ਤੇਰੈ ਮਨਿ ਭਾਵਣਾ ॥੧੨॥

ਹੇ ਬਾਲ = ਬਾਲਕ ਅਵਸਥਾ 'ਚ ਵੀ ਸਹਾਈ = ਸਹਾਇਕ ਹੋਣ ਵਾਲੇ ਪ੍ਰਭੂ ! ਉਹੋ ਹੀ ਤੇਰਾ ਦਾਸ ਹੈ **ਵਾ:** ਉਹੋ ਹੀ ਬਾਲ = ਬਚਪਨ ਤੋਂ ਤੇਰਾ ਸਹਾਈ = ਸਹਾਇਕ ਮਿੱਤ੍ਰ (ਭਗਤ) ਹੈ[1], ਜੋ = ਜਿਹੜਾ ਤੇਰੇ ਮਨਿ = ਹਿਰਦੇ ਵਿਚ ਭਾਵਣਾ = ਭਾਅ ਜਾਂਦਾ ਹੈ ॥੧੨॥

## ਮਿਰਤੁ ਦੂਖ ਸੂਖ; ਲਿਖਿ ਪਾਏ ॥ ਤਿਲੁ ਨਹੀ ਬਧਹਿ; ਘਟਹਿ ਨ ਘਟਾਏ ॥

ਜੀਵਾਂ ਦਾ ਮਿਰਤੁ = ਮੌਤ ਦਾ ਸਮਾਂ, ਦੂਖ = ਦੁੱਖ ਤੇ ਸੂਖ = ਸੁੱਖ ਤੂੰ ਆਪ ਹੀ ਉਨ੍ਹਾਂ ਦੀ ਪਰਾਲਬਧ ਅਨੁਸਾਰ ਲਿਖ ਕਰਕੇ ਪਾਏ = ਪਾਉਣਾ ਕੀਤੇ ਹਨ।

ਜੋ ਦੁੱਖ ਸੁੱਖ ਕਿਸੇ ਦੁਆਰਾ ਤਿਲ ਮਾਤਰ ਵੀ ਬਧਹਿ = ਵਧਦੇ ਨਹੀਂ ਅਤੇ ਕਿਸੇ ਦੇ ਘਟਾਏ ਹੋਏ ਘਟਹਿ = ਘਟਦੇ ਨਹੀਂ ਹਨ।

## ਸੋਈ ਹੋਇ ਜਿ ਕਰਤੇ ਭਾਵੈ; ਕਹਿ ਕੈ ਆਪੁ ਵਞਾਵਣਾ ॥੧੩॥

ਗੁਰਮੁਖਾਂ ਦਾ ਐਸਾ ਨਿਸਚਾ ਹੈ, ਸੋਈ = ਉਹੋ ਕੁਝ ਹੀ ਸੰਸਾਰ ਵਿਚ ਹੋਇ = ਹੁੰਦਾ ਹੈ, ਜਿ = ਜਿਹੜਾ ਕੁਝ ਕਰਤੇ = ਕਰਤਾ ਪੁਰਖ ਨੂੰ ਭਾਵੈ = ਭਾਉਂਦਾ ਹੈ, ਜਿਹੜਾ ਇਉਂ ਕਹਿਣਾ ਹੈ ਕਿ ਸਾਨੂੰ ਕਰਤਾ ਪੁਰਖ ਨੇ ਦੁੱਖ ਜਾਂ ਸੁੱਖ ਦਿੱਤੇ ਹਨ, ਇਹ ਕਹਿ = ਆਖ ਕੈ = ਕਰਕੇ ਆਪਣੇ ਆਪ ਨੂੰ ਵਞਾਵਣਾ = ਖ਼ੁਆਰ ਕਰਨਾ ਹੀ ਹੁੰਦਾ ਹੈ ॥੧੩॥

## ਅੰਧ ਕੂਪ ਤੇ; ਸੇਈ ਕਾਢੇ ॥ ਜਨਮ ਜਨਮ ਕੇ; ਟੂਟੇ ਗਾਂਢੇ ॥

ਇਸ ਭਰਮਦੇ ਹਨੇਰੇ ਵਾਲੇ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਤੇ = ਤੋਂ ਸੇਈ = ਉਹ ਬੰਦੇ ਹੀ ਕਰਤਾ ਪੁਰਖ ਨੇ ਕਾਢੇ = ਕੱਢਣਾ ਕੀਤੇ ਹਨ, ਅਤੇ

ਉਨ੍ਹਾਂ ਪੁਰਖਾਂ ਦੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਆਪਣੇ ਨਾਲੋਂ ਟੂਟੇ = ਟੁੱਟੇ ਹੋਏ ਮਨ ਆਪਣੇ ਨਾਮ ਵਿਚ ਲਾ ਕੇ **ਵਾ:** ਆਪਣੀ ਲਿਵ ਵਿਚ ਲਾ ਕੇ ਗਾਂਢੇ = ਗੰਢ, ਜੋੜ ਲੈਂਦਾ ਹੈ।

## ਕਿਰਪਾ ਧਾਰਿ ਰਖੇ ਕਰਿ ਅਪੁਨੇ; ਮਿਲਿ ਸਾਧੂ ਗੋਬਿੰਦੁ ਧਿਆਵਣਾ ॥੧੪॥

ਜਿਨ੍ਹਾਂ ਉੱਪਰ ਪ੍ਰਭੂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਅਪੁਨੇ = ਆਪ ਦੇ ਦਾਸ ਬਣਾ ਕਰਿ = ਕਰਕੇ ਰੱਖੇ = ਰੱਖਦਾ ਹੈ, ਉਹ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਨਾਲ ਮਿਲ ਕਰਕੇ ਗੋਬਿੰਦੁ = ਪਰਮੇਸ਼ਰ ਦੇ ਜਸ, ਨਾਮ ਨੂੰ ਧਿਆਵਣਾ = ਸਿਮਰਨਾ ਕਰਦੇ ਹਨ ॥੧੪॥

---

੧. ਬਾਲ ਸਹਾਈ ਮਿੱਤ੍ਰ ਤੋਂ ਮੁਰਾਦ—ਬੇਤਕੱਲੁਫ਼-ਸੱਜਣ ਦੀ ਵੀ ਹੁੰਦੀ ਹੈ, ਜੋ ਸੁੱਚੇ ਤੇ ਸੱਚੇ ਪਿਆਰ ਵਿਚ ਲਾਡਾਂ ਵਿਚ ਆਇਆ ਖੁੱਲ੍ਹ ਵਾਲਾ ਪਿਆਰ ਵੀ ਕਰਦਾ ਹੈ, ਤਦੋਂ ਅਰਥ ਕੇਵਲ ਮਿੱਤਰ ਹੋਵੇਗਾ।੧੨॥

## ਤੇਰੀ ਕੀਮਤਿ; ਕਹਣੁ ਨ ਜਾਈ ॥ ਅਚਰਜੁ ਰੂਪੁ; ਵਡੀ ਵਡਿਆਈ ॥

ਹੇ ਪ੍ਰਭੂ ! ਤੇਰੀ ਸਮੱਗਰ ਮਹਿਮਾ ਰੂਪ ਕੀਮਤ ਕਿਸੇ ਕੋਲੋਂ ਕਹਣੁ = ਕਹੀ ਨਹੀਂ ਜਾਈ = ਜਾ ਸਕਦੀ। ਤੇਰਾ ਅਚਰਜੁ = ਅਸਚਰਜ ਹੀ ਰੂਪੁ = ਸਰੂਪ ਹੈ ਅਤੇ ਬਹੁਤ ਵੱਡੀ ਵਡਿਆਈ = ਮਹਿਮਾ ਹੈ।

## ਭਗਤਿ ਦਾਨੁ ਮੰਗੈ ਜਨੁ ਤੇਰਾ;
## ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥੨੪॥੨॥੧੪॥੬੨॥

ਹੇ ਪ੍ਰਭੂ ! ਮੈਂ ਤੇਰਾ ਜਨੁ = ਦਾਸ ਤੇਰੇ ਕੋਲੋਂ ਤੇਰੀ ਭਗਤਿ = ਭਗਤੀ ਦਾ ਦਾਨ ਮੰਗੈ = ਮੰਗਦਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੇਰੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿ ਬਲਿ = ਬਲਿਹਾਰ-ਕੁਰਬਾਨ ਜਾਵਣਾ = ਜਾਣਾ ਕਰਦਾ ਹਾਂ ॥੧੫॥੧॥੧੪॥੨੨॥੨੪॥੨॥੧੪॥੬੨॥

ਸ਼ਬਦਾਂ ਦਾ ਜੋੜ : ੧੫ = ਇਸ ਸ਼ਬਦ ਦੀਆਂ ਪਉੜੀਆਂ ਹਨ, ੧. ਇਹ ਪੰਦਰਾਂ ਪਉੜੀਆਂ ਵਾਲਾ ਪੰਜਵੇਂ ਪਾਤਸ਼ਾਹ ਜੀ ਦਾ ਇਕ ਸ਼ਬਦ ਹੈ, ੧੪ = ਪੰਜਵੇਂ ਪਾਤਸ਼ਾਹ ਜੀ ਦੇ ਸੋਲਹੇ ਸ਼ਬਦਾਂ ਦਾ ਜੋੜ ਹੈ।

| | | |
|---|---|---|
| ਪਹਿਲੇ ਪਾਤਿਸ਼ਾਹ ਜੀ ਦੇ ਸੋਲਹੇ | — | ੨੨ |
| ਤੀਸਰੇ ਪਾਤਿਸ਼ਾਹ ਜੀ ਦੇ ਸੋਲਹੇ | — | ੨੪ |
| ਚੌਥੇ ਪਾਤਿਸ਼ਾਹ ਜੀ ਦੇ ਸੋਲਹੇ | — | ੨ |
| ਪੰਜਵੇਂ ਪਾਤਸ਼ਾਹ ਜੀ ਦੇ ਸੋਲਹੇ | — | ੧੪ |
| ਕੁੱਲ ਜੋੜ | — | ੬੨ |

## ਮਾਰੂ ਵਾਰ ਮਹਲਾ ੩ ਸਲੋਕੁ ਮਃ ੧ ੧ੴ ਸਤਿਗੁਰ ਪ੍ਰਸਾਦਿ ॥

ਮਾਰੂ ਰਾਗੁ ਦੇ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਾਰ ਉਚਾਰਣ ਕਰਦੇ ਹਨ, ਦੋ ਸੂਰਮਿਆਂ ਦੇ ਮੁਕਾਬਲੇ ਦਾ ਨਾਮ ਵਾਰ ਹੈ, ਏਸੇ ਪ੍ਰਕਾਰ ਇਸ ਵਾਰਨਾਮੇ ਬਾਣੀ ਵਿਚ ਗੁਰਮੁਖ ਅਤੇ ਮਨਮੁਖ, ਬਿਬੇਕ ਅਤੇ ਮੋਹ ਦਾ ਮੁਕਾਬਲਾ ਹੈ, ਜਿਸ ਵਿਚ ਗੁਰਮੁਖ, ਬਿਬੇਕ ਦੀ ਜਿੱਤ ਅਤੇ ਮਨਮੁਖ, ਮੋਹ ਦੀ ਹਾਰ ਕਥਨ ਕੀਤੀ ਹੋਈ ਹੈ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਜਲੰਦੇ ਨੂੰ ਤਾਰਦੇ ਹੋਏ ਬਿਸ਼ੰਭਰਪੁਰ (ਪਟਨੇ) ਦੀ ਧਰਤੀ 'ਤੇ ਜਾ ਰਹੇ ਸਨ, ਉਸ ਸਮੇਂ ਭਾਈ ਮਰਦਾਨਾ ਜੀ ਨੇ ਬੇਨਤੀ ਕਰਕੇ ਕਿਹਾ ਕਿ ਹੇ ਮਹਾਰਾਜ ਜੀ ! ਕੁਝ ਪ੍ਰਸ਼ਾਦ ਪਾਣੀ ਵੀ ਛਕਾਉਗੇ ਕਿ ਐਵੇਂ ਉਜਾੜਾਂ ਵਿਚ ਹੀ ਲਈ ਫਿਰਦੇ ਰਹੋਗੇ। ਗੁਰੂ ਜੀ ਨੇ ਹੱਸ ਕੇ ਕਿਹਾ ਕਿ ਭਾਈ ਮਰਦਾਨਾ ਜੀ ! ਇਥੋਂ ਪਾਸ ਹੀ ਇਕ ਨਗਰ ਹੈ, ਉਥੇ ਜਾ ਕੇ ਪ੍ਰਸ਼ਾਦ ਛਕ ਲਵੀਂ। ਭਾਈ ਮਰਦਾਨਾ ਜੀ ਨੇ ਕਿਹਾ ਕਿ ਮਹਾਰਾਜ ਜੀ ! ਸਾਡੇ ਪਾਸ ਕਿਹੜੇ ਦਮੜੇ ਹਨ, ਜਿਨ੍ਹਾਂ ਨਾਲ ਨਗਰ ਵਿੱਚੋਂ ਕੁਝ ਖ਼ਰੀਦ ਕੇ ਖਾ ਲਵਾਂਗੇ। ਤਦੋਂ ਗੁਰੂ ਜੀ ਨੇ ਤੁਰਦੇ ਹੋਇਆਂ ਰੇਤੇ ਵਿਚ ਪੈਰ ਦਾ ਅੰਗੂਠਾ ਫੇਰਿਆ, ਜਿਥੋਂ ਇਕ ਲਾਲ ਨਿਕਲ ਆਇਆ। ਉਹ ਭਾਈ ਮਰਦਾਨਾ ਜੀ ਨੂੰ ਪਕੜਾ ਦਿੱਤਾ। ਫੇਰ ਗੁਰੂ ਨਾਨਕ ਦੇਵ ਸਾਹਿਬ ਜੀ ਪਟਨਾ ਸਾਹਿਬ ਜੀ ਦੇ ਉਸ ਅਸਥਾਨ ਉੱਪਰ ਬੈਠ ਗਏ ਜਿਥੇ ਬਾਅਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਅਵਤਾਰ ਹੋਇਆ ਸੀ। ਉਥੇ ਬੈਠ ਕੇ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਉਸ ਲਾਲ ਦਾ ਮੁੱਲ ਪਵਾਉਣ ਲਈ ਨਗਰ ਵਿਚ ਭੇਜ ਦਿੱਤਾ ਜਿਸਦਾ ਕਿਸੇ ਨੇ ਦੋ ਪੈਸੇ, ਕਿਸੇ ਨੇ ਇਕ ਰੁਪਈਆ ਤੇ ਕਿਸੇ ਨੇ ਸੌ ਰੁਪਈਆ ਮੁੱਲ ਪਾਇਆ। ਮਰਦਾਨਾ ਗੁਰੂ ਜੀ ਦੇ ਪਾਸ ਆ ਗਿਆ

ਤੇ ਕਿਹਾ ਕਿ ਸਤਿਗੁਰੂ ਜੀ ! ਮੈਂ ਸੁਣਿਆ ਹੈ ਕਿ ਇਹ ਲਾਲ ਬੇ-ਕੀਮਤਾ ਹੁੰਦਾ ਹੈ, ਪਰ ਇਥੇ ਤਾਂ ਇਸਦਾ ਥੋੜ੍ਹਾ ਕੁ ਹੀ ਮੁੱਲ ਪਾਇਆ ਹੈ। ਤਦੋਂ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਇਕ ਸਾਲਸਰਾਇ ਨਾਮੇ ਜੌਹਰੀ ਦੇ ਪਾਸ ਭੇਜਣਾ ਕੀਤਾ। ਭਾਈ ਮਰਦਾਨਾ ਕਿਸੇ ਤੋਂ ਪੁੱਛ-ਪੁਛਾ ਕਰਕੇ ਸਾਲਸਰਾਇ ਜੌਹਰੀ ਦੇ ਪਾਸ ਪਹੁੰਚਿਆ, ਉਸ ਨੇ ਲਾਲ ਦੇ ਦਰਸ਼ਨ ਕਰਦਿਆਂ ਹੀ ਭਾਈ ਮਰਦਾਨਾ ਜੀ ਪਾਸ ਸੌ ਰੁਪਏ ਦਰਸ਼ਨੀ ਭੇਟਾ ਰੱਖ ਦਿੱਤੀ ਅਤੇ ਲਾਲ ਦੀ ਕੀਮਤ ਬਾਰੇ ਕੁਝ ਦੱਸ ਨਾ ਸਕਿਆ ਭਾਵ ਕਿਹਾ ਕਿ ਇਹ ਬਹੁਤ ਅਮੋਲਕ ਵਸਤੂ ਹੈ।

ਤਦੋਂ ਭਾਈ ਮਰਦਾਨਾ ਜੀ ਸੌ ਰੁਪਈਆ ਲੈ ਕੇ ਸਤਿਗੁਰਾਂ ਦੇ ਪਾਸ ਆ ਗਿਆ ਤੇ ਸੌ ਰੁਪਏ ਦਿਖਾਏ, ਗੁਰੂ ਜੀ ਨੇ ਕਿਹਾ ਕਿ ਭਾਈ ਮਰਦਾਨਾ ਜੀ ! ਇਹ ਸੌ ਰੁਪਈਆ ਉਸ ਨੂੰ ਵਾਪਸ ਕਰ ਆ। ਭਾਈ ਮਰਦਾਨਾ ਜੀ ਉਸ ਨੂੰ ਪੈਸੇ ਵਾਪਸ ਕਰਨ ਗਿਆ, ਤਾਂ ਉਸ ਨੇ ਕਿਹਾ ਕਿ ਇਹ ਮੈਂ ਇਸ ਲਾਲ ਦੀ ਦਰਸ਼ਨੀ ਭੇਟਾ ਦਿੱਤੀ ਹੈ ਤੁਸੀਂ ਇਹ ਰੱਖ ਲਵੋ। ਭਾਈ ਮਰਦਾਨਾ ਜੀ ਵਾਪਸ ਆ ਗਏ ਤੇ ਗੁਰੂ ਜੀ ਨੂੰ ਦੱਸ ਦਿੱਤਾ ਤਦੋਂ ਗੁਰੂ ਜੀ ਨੇ ਕਿਹਾ ਕਿ ਜੇਕਰ ਅਸਾਂ ਨੇ ਲਾਲ ਵੇਚਿਆ ਹੀ ਨਹੀਂ ਤਾਂ ਫੇਰ ਅਸੀਂ ਦਰਸ਼ਨੀ ਭੇਟ ਕੀ ਕਰਨੀ ਹੈ ਤੂੰ ਇਸ ਨੂੰ ਵਾਪਸ ਮੋੜ ਆ। ਭਾਈ ਮਰਦਾਨਾ ਜੀ ਫੇਰ ਵਾਪਸ ਕਰਨ ਗਿਆ ਤਾਂ ਉਸ ਜੌਹਰੀ ਨੇ ਉਹ ਪੈਸੇ ਲੈਣ ਤੋਂ ਇਨਕਾਰ ਕਰ ਦਿੱਤਾ। ਭਾਈ ਮਰਦਾਨਾ ਜੀ ਫੇਰ ਗੁਰੂ ਜੀ ਪਾਸ ਆ ਗਿਆ, ਇਉਂ ਤਕਰੀਬਨ ਸੱਤ ਵਾਰ ਭਾਈ ਮਰਦਾਨਾ ਜੀ ਨੂੰ ਫੇਰੇ ਪਏ। ਤਦੋਂ ਮਰਦਾਨਾ ਜੀ ਨੇ ਅੱਕ ਕੇ ਉਹ ਪੈਸੇ ਸਾਲਸਰਾਇ ਦੇ ਘਰ ਵਿਚ ਹੀ ਸੁੱਟ ਦਿੱਤੇ ਤੇ ਆਪ ਗੁਰੂ ਜੀ ਪਾਸ ਵਾਪਸ ਆ ਗਿਆ, ਤਦੋਂ ਉਸ ਜੌਹਰੀ ਨੇ ਆਪਣੇ ਅਧਰਕਾ ਨਾਮੇ ਸੇਵਕ ਨੂੰ ਭੇਜਿਆ, ਜਦੋਂ ਉਸਨੇ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਹ ਨਿਹਾਲ ਹੋ ਗਿਆ, ਫੇਰ ਸਾਲਸਰਾਇ ਨੇ ਆ ਕੇ ਨਮਸਕਾਰ ਕੀਤੀ, ਤਦੋਂ ਗੁਰੂ ਜੀ ਨੇ ਉਸ ਨੂੰ ਇਹ ਸ਼ਬਦ ਉਚਾਰਨ ਕਰਕੇ ਉਪਦੇਸ਼ ਦਿੱਤਾ। ਜੈਸਾ ਕਿ :

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥** *(ਅੰਗ ੯੯੦)*

ਫੇਰ ਉਸਨੇ ਹੋਰ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਸੰਬੋਧਨ ਕਰਦੇ ਹੋਏ ਇਹ ਸਲੋਕ ਉਚਾਰਨ ਕੀਤਾ।

## ਵਿਣੁ ਗਾਹਕ ਗੁਣੁ ਵੇਚੀਐ; ਤਉ ਗੁਣੁ ਸਹਘੋ ਜਾਇ ॥

ਹੇ ਭਾਈ ਮਰਦਾਨਾ ਜੀ ! ਜੇਕਰ ਕਿਸੇ ਗਾਹਕ = ਖ਼ਰੀਦਦਾਰ ਤੋਂ ਵਿਣੁ = ਬਿਨਾਂ ਕੋਈ ਗੁਣ ਭਾਵ ਕੀਮਤੀ ਪਦਾਰਥ ਵੇਚੀਐ = ਵੇਚਣਾ ਕਰੀਏ, ਤਉ = ਤਦੋਂ ਉਹ ਗੁਣ ਭਾਵ ਕੀਮਤੀ ਵਸਤੂ ਸਹਘੋ = ਸਸਤੀ ਹੀ ਚਲੀ ਜਾਇ = ਜਾਂਦੀ ਹੈ।

## ਗੁਣ ਕਾ ਗਾਹਕੁ ਜੇ ਮਿਲੈ; ਤਉ ਗੁਣੁ ਲਾਖ ਵਿਕਾਇ ॥

ਜੇਕਰ ਕੋਈ ਗੁਣ ਭਾਵ ਕੀਮਤੀ ਪਦਾਰਥ ਕਾ = ਦਾ ਚੰਗਾ ਗਾਹਕੁ = ਖ਼ਰੀਦਦਾਰ ਮਿਲ ਪਵੇ, ਤਉ = ਤਾਂ ਉਹ ਗੁਣ ਭਾਵ ਕੀਮਤੀ ਪਦਾਰਥ ਲਾਖ = ਲੱਖਾਂ ਰੁਪਇਆਂ ਦਾ ਵਿਕਾਇ = ਵਿਕ ਜਾਂਦਾ ਹੈ।

### ਦੂਸਰਾ ਅਰਥ

**ਵਿਣੁ ਗਾਹਕ ਗੁਣੁ ਵੇਚੀਐ; ਤਉ ਗੁਣੁ ਸਹਘੋ ਜਾਇ ॥**

ਏਸੇ ਪ੍ਰਕਾਰ ਜੇਕਰ ਅਧਿਕਾਰੀ ਰੂਪੀ ਖ਼ਰੀਦਦਾਰ ਤੋਂ ਬਿਨਾਂ ਨਾਮ, ਗਿਆਨ ਰੂਪੀ ਗੁਣ ਵੇਚਣਾ ਕਰੀਏ ਤਾਂ ਉਹ ਗੁਣ ਸਹਘੋ = ਸਸਤਾ ਭਾਵ ਬੇ-ਕਦਰਾ ਹੀ ਚਲਾ ਜਾਂਦਾ ਹੈ।

**ਗੁਣ ਕਾ ਗਾਹਕੁ ਜੇ ਮਿਲੈ; ਤਉ ਗੁਣੁ ਲਾਖ ਵਿਕਾਇ ॥**

ਜੇਕਰ ਕੋਈ ਤਨ ਮਨ ਧਨ ਅਰਪਣ ਵਾਲਾ ਪੂਰਨ ਅਧਿਕਾਰੀ ਰੂਪ ਨਾਮ, ਗਿਆਨ ਰੂਪੀ ਗੁਣ ਦਾ

ਗਾਹਕੁ = ਖ਼ਰੀਦਦਾਰ ਮਿਲ ਜਾਵੇ, ਤਾਂ ਇਹ ਗੁਣ ਲੱਖਾਂ ਦਾ ਵਿਕ ਜਾਂਦਾ ਹੈ, ਭਾਵ ਉਹ ਇਸ ਗੁਣ ਕਰਕੇ ਲਖਸ਼ ਰੂਪ ਪਰਮੇਸ਼ਰ ਦੀ ਪ੍ਰਾਪਤੀ ਕਰ ਲੈਂਦਾ ਹੈ।

[ਅੰਗ ੧੦੮੭]

## ਗੁਣ ਤੇ ਗੁਣ ਮਿਲਿ ਪਾਈਐ; ਜੇ ਸਤਿਗੁਰ ਮਾਹਿ ਸਮਾਇ ॥

ਜੇ = ਜੇਕਰ ਕੋਈ ਸਤਿਗੁਰਾਂ ਦੇ ਉਪਦੇਸ਼ ਵਿਚ ਸਮਾਇ = ਸਮਾਉਣਾ ਕਰੇ, ਭਾਵ ਸਤਿਗੁਰਾਂ ਉੱਪਰ ਪੂਰਨ ਸ਼ਰਧਾ ਧਾਰਨ ਕਰੇ ਤਾਂ ਤੇ = ਉਹ ਮਨੁੱਖ ਸ਼ੁਭ ਗੁਣਾਂ ਨਾਲ ਮਿਲ ਕਰਕੇ ਅਪ੍ਰੋਖ ਗਿਆਨ ਰੂਪੀ ਗੁਣ ਪਾਈਐ = ਪਾ ਲੈਂਦਾ ਹੈ।

## ਮੋੁਲਿ ਅਮੋੁਲੁ ਨ ਪਾਈਐ; ਵਣਜਿ ਨ ਲੀਜੈ ਹਾਟਿ ॥

ਪਰਮੇਸ਼ਰ ਦਾ ਨਾਮ, ਗਿਆਨ ਰੂਪ ਅਮੋੁਲੁ = ਅਮੋਲਕ ਪਦਾਰਥ ਕਿਸੇ ਸਾਧਨਾ ਆਦਿ ਦੇ ਮੋੁਲਿ = ਮੁੱਲ ਕਰਕੇ ਨਹੀਂ ਪਾਈਐ = ਪ੍ਰਾਪਤ ਕਰੀਦਾ ਅਤੇ ਗੁਰਾਂ ਤੋਂ ਬਿਨਾਂ ਕਿਸੇ ਹਾਟਿ = ਹੱਟੀ ਤੋਂ ਵੀ ਵਣਜਿ = ਖ਼ਰੀਦ ਕੇ ਲੀਜੈ = ਲਿਆ ਨਹੀਂ ਜਾਂਦਾ।

## ਨਾਨਕ ਪੂਰਾ ਤੋਲੁ ਹੈ; ਕਬਹੁ ਨ ਹੋਵੈ ਘਾਟਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਨਾਮ, ਗਿਆਨ ਦਾ ਸਦਾ ਹੀ ਪੂਰਾ = ਪੂਰਨ ਤੋਲੁ = ਭਾਰ ਹੈ **ਵਾ:** ਨਾਮ, ਗਿਆਨ ਦੁਆਰਾ ਸਰੂਪ ਦੀ ਪ੍ਰਾਪਤੀ ਦਾ ਤੋਲੁ = ਵਿਚਾਰ ਸਦਾ ਪੂਰਾ ਹੈ, ਜਿਸਦਾ ਕਬਹੁ = ਕਦੇ ਵੀ ਘਾਟਿ = ਘਾਟਾ ਨਹੀਂ ਹੋਵੇ = ਹੁੰਦਾ **ਅਥਵਾ** ਜੋ ਜੀਵ ਦੇ ਖਟ ਵਿਕਾਰਾਂ ਤੇ ਈਸ਼ਰ ਦੇ ਖਟ ਗੁਣਾਂ ਦਾ ਤਿਆਗ ਕਰਕੇ ਲਖ ਅਰਥ ਦੀ ਏਕਤਾ ਦੁਆਰਾ ਆਤਮ ਸਰੂਪ ਦਾ ਪੂਰਨ ਵਿਚਾਰ ਪ੍ਰਾਪਤ ਕਰਦਾ ਹੈ, ਉਸਦਾ ਕਦਾਚਿਤ ਵੀ ਮਾਤਾ ਦੇ ਗਰਭ, ਜੂਨਾਂ ਰੂਪੀ ਘਾਟਿ = ਘਾਟਾਂ ਵਿਚ ਜਾਣਾ ਨਹੀਂ ਹੁੰਦਾ ॥੧॥

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਜੀਵ ਕਿਸ ਪ੍ਰਕਾਰ ਘਾਟੇ ਵਿਚ ਜਾਂਦਾ ਹੈ ?*

***ਗੁਰ ਉੱਤਰ :***

## ਮਃ ੪ ॥ ਨਾਮ ਵਿਹੂਣੇ ਭਰਮਸਹਿ; ਆਵਹਿ ਜਾਵਹਿ ਨੀਤ ॥

ਹੇ ਭਾਈ ! ਪਰਮੇਸ਼ਰ ਦੇ ਨਾਮ ਤੋਂ ਵਿਹੂਣੇ = ਖ਼ਾਲੀ ਮਨੁੱਖ ਭਰਮਸਹਿ = ਭਰਮਦੇ ਰਹਿੰਦੇ ਹਨ ਅਤੇ ਨੀਤ = ਨਿਤਾਪ੍ਰਤੀ ਆਵਹਿ ਜਾਵਹਿ = ਆਉਂਦੇ ਜਾਂਦੇ ਭਾਵ ਜੰਮਦੇ ਮਰਦੇ ਰਹਿੰਦੇ ਹਨ **ਵਾ:** ਹਮੇਸ਼ਾਂ ਜਨਮ ਧਾਰ ਕੇ ਆਉਂਦੇ ਤੇ ਕੀਤੇ ਕਰਮਾਂ ਦਾ ਹਿਸਾਬ-ਕਿਤਾਬ ਦੇਣ ਲਈ ਪ੍ਰਲੋਕ ਨੂੰ ਜਾਂਦੇ ਰਹਿੰਦੇ ਹਨ।

ਅੱਗੇ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ ਮੌਲ਼ੀ (ਖੰਮ੍ਹਣੀ) ਨੂੰ ਜਿਸ ਜਗ੍ਹਾ ਤੋਂ ਘੁੱਟ ਕੇ ਬੰਨ੍ਹਦੇ ਹਾਂ, ਉਥੇ ਰੰਗ ਨਹੀਂ ਚੜ੍ਹਦਾ, ਜਿਥੋਂ ਢਿੱਲੀ ਜਿਹੀ ਬੰਨ੍ਹੀਦੀ ਹੈ, ਉਥੇ ਡੱਬ-ਖੜੱਬੀ ਜਿਹੀ ਹੋ ਜਾਂਦੀ ਹੈ ਅਤੇ ਜਿਸ ਜਗ੍ਹਾ ਤੋਂ ਨਹੀਂ ਬੰਨ੍ਹੀਦੀ, ਉਥੇ ਪੂਰਾ ਰੰਗ ਚੜ੍ਹ ਜਾਂਦਾ ਹੈ, ਏਸੇ ਪ੍ਰਕਾਰ :

## ਇਕਿ ਬਾਂਧੇ ਇਕਿ ਢੀਲਿਆ; ਇਕਿ ਸੁਖੀਏ ਹਰਿ ਪ੍ਰੀਤਿ ॥

ਇਕਿ = ਕਈ ਅਗਿਆਨੀ ਪੁਰਖ ਵਿਕਾਰਾਂ, ਮਾਇਆ ਦੇ ਮੋਹ ਵਿਚ ਪੱਕੀ ਤਰ੍ਹਾਂ ਬਾਂਧੇ = ਬੱਝੇ ਹੋਏ ਹਨ, (ਉਨ੍ਹਾਂ ਨੂੰ ਉੱਕਾ ਹੀ ਨਾਮ ਦਾ ਰੰਗ ਨਹੀਂ ਚੜ੍ਹਦਾ) ਇਕਿ = ਕਈ ਜਗਿਆਸੂ ਪੁਰਖ ਢੀਲਿਆ = ਆਲਸੀ ਰਹਿੰਦੇ ਹਨ (ਉਨ੍ਹਾਂ ਨੂੰ ਨਾਮ ਦਾ ਥੋੜ੍ਹਾ ਜਿਹਾ ਰੰਗ ਚੜ੍ਹਦਾ ਹੈ) ਅਤੇ ਇਕਿ ਮਹਾਤਮਾ ਜਨ ਹਰਿ = ਪ੍ਰਭੂ ਨਾਲ ਪ੍ਰੀਤਿ = ਪ੍ਰੀਤੀ ਕਰਕੇ ਸੁਖੀਏ = ਸੁਖੀ ਹਨ (ਉਨ੍ਹਾਂ ਨੂੰ ਭਗਤੀ, ਗਿਆਨ ਦਾ ਗੂੜ੍ਹਾ ਰੰਗ ਚੜ੍ਹਿਆ ਹੈ)।

## ਨਾਨਕ ਸਚਾ ਮੰਨਿ ਲੈ; ਸਚੁ ਕਰਣੀ ਸਚੁ ਰੀਤਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਚਾ = ਸੱਚੇ ਨਾਮ ਨੂੰ ਮੰਨ ਲੈ = ਲੈਣਾ ਕਰ, ਜੋ ਸਚੁ = ਸੱਚੇ ਨਾਮ ਦੀ ਕਰਣੀ = ਕਮਾਈ ਕਰਨੀ ਹੈ, ਇਹੋ ਹੀ ਸਚੁ = ਸੱਚੀ ਰੀਤਿ = ਰੀਤੀ, ਮਰਯਾਦਾ ਹੈ ॥੨॥

## ਪਉੜੀ ॥ ਗੁਰ ਤੇ ਗਿਆਨੁ ਪਾਇਆ; ਅਤਿ ਖੜਗੁ ਕਰਾਰਾ ॥

ਅਸਾਂ ਨੇ ਗੁਰਾਂ ਤੇ = ਤੋਂ ਗਿਆਨ ਰੂਪੀ ਅਤਿ = ਅਤਿਅੰਤ ਹੀ ਕਰਾਰਾ = ਤਿੱਖਾ, ਤੇਜ਼ ਖੜਗੁ = ਖੰਡਾ ਪਾਇਆ = ਪਾਉਣਾ ਕੀਤਾ ਹੈ।

## ਦੂਜਾ ਭ੍ਰਮੁ ਗੜੁ ਕਟਿਆ; ਮੋਹੁ ਲੋਭੁ ਅਹੰਕਾਰਾ ॥

ਜਿਸ ਗਿਆਨ ਰੂਪੀ ਖੜਗ ਨਾਲ ਅਸਾਂ ਨੇ ਦੂਜਾ = ਦ੍ਵੈਤ, ਭ੍ਰਮ ਦਾ ਗੜੁ = ਕਿਲ੍ਹਾ ਕਟਿਆ = ਕੱਟ ਦਿੱਤਾ ਹੈ **ਵਾ:** ਦ੍ਵੈਤ, ਭਰਮ ਦਾ ਕਿਲ੍ਹਾ ਅਗਿਆਨ ਕੱਟ ਦਿੱਤਾ ਹੈ ਅਤੇ (ਕਾਮ ਕ੍ਰੋਧ) ਲੋਭ, ਮੋਹ ਤੇ ਅਹੰਕਾਰਾ = ਹੰਕਾਰ ਰੂਪੀ ਸੂਰਮਿਆਂ ਨੂੰ ਕੱਟ ਦਿੱਤਾ ਹੈ।

## ਹਰਿ ਕਾ ਨਾਮੁ ਮਨਿ ਵਸਿਆ; ਗੁਰ ਸਬਦਿ ਵੀਚਾਰਾ ॥

ਜਿਸਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰਾ = ਵਿਚਾਰ ਕੀਤੀ ਹੈ, ਉਸ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਕਾ = ਦਾ ਨਾਮ ਵਸਿਆ = ਵੱਸ ਜਾਂਦਾ ਹੈ।

## ਸਚ ਸੰਜਮਿ ਮਤਿ ਊਤਮਾ; ਹਰਿ ਲਗਾ ਪਿਆਰਾ ॥

ਸੱਚ ਬੋਲਣ, ਸੰਜਮਿ = ਇੰਦ੍ਰੀਆਂ ਦਾ ਦਮਨ ਕਰਨ ਨਾਲ **ਵਾ:** ਸੱਚ ਬੋਲਣ-ਰੂਪੀ ਸੰਜਮ ਨਾਲ **ਵਾ:** ਸੱਚਾ ਨਾਮ ਜਪਣ ਦੇ ਸੰਜਮਿ = ਉੱਦਮ ਵਿਚ ਲੱਗਣ ਕਰਕੇ ਮਤਿ = ਬੁੱਧੀ ਊਤਮਾ = ਉੱਤਮ ਭਾਵ ਆਤਮ ਵਿਸ਼ੈਣੀ ਹੋ ਜਾਂਦੀ ਹੈ ਅਤੇ ਹਰਿ = ਪਰਮੇਸ਼ਰ ਪਿਆਰਾ ਲਗਾ = ਲੱਗ ਪੈਂਦਾ ਹੈ।

## ਸਭੁ ਸਚੋ ਸਚੁ ਵਰਤਦਾ; ਸਚੁ ਸਿਰਜਣਹਾਰਾ ॥੧॥

ਫੇਰ ਐਸਾ ਨਿਸਚਾ ਬੱਝਦਾ ਹੈ, ਸਭੁ = ਸਾਰੇ ਥਾਵਾਂ ਵਿਚ ਸਚੋ ਸਚੁ = ਸੱਚਾ ਹੀ ਸੱਚਾ ਵਰਤਦਾ = ਵਰਤ ਰਿਹਾ ਹੈ ਅਤੇ ਉਹੀ ਸੱਚਾ ਜਗਤ ਨੂੰ ਸਿਰਜਣਹਾਰਾ = ਰਚਨ ਵਾਲਾ ਹੈ ॥੧॥

## ਸਲੋਕੁ ਮਃ ੩ ॥

ਕਿਸੇ ਗਵੱਈਏ ਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਹਜ਼ੂਰ ਕੇਦਾਰਾ ਰਾਗ ਗਾਇਨ ਕੀਤਾ, ਤਦੋਂ ਗੁਰਸਿੱਖ ਸੰਗਤਾਂ ਨੇ ਕਿਹਾ ਕਿ ਇਸਨੇ ਕੇਦਾਰਾ ਰਾਗ ਬਹੁਤ ਹੀ ਚੰਗਾ ਗਾਇਨ ਕੀਤਾ ਹੈ, ਤਦੋਂ ਸਤਿਗੁਰਾਂ ਨੇ ਇਹ ਸਲੋਕ ਉਚਾਰਣ ਕੀਤਾ।

## ਕੇਦਾਰਾ ਰਾਗਾ ਵਿਚਿ ਜਾਣੀਐ ਭਾਈ; ਸਬਦੇ ਕਰੇ ਪਿਆਰੁ ॥

ਹੇ ਭਾਈ ! ਰਾਗਾਂ ਵਿੱਚੋਂ ਕੇਦਾਰਾ ਰਾਗ ਗਾਵਿਆ ਹੋਇਆ ਤਾਂ ਹੀ ਸ੍ਰੇਸ਼ਟ ਜਾਣੀਐ = ਜਾਨਣਾ ਕਰੀਏ, ਜੇਕਰ ਗਾਉਣ ਵਾਲਾ ਗੁਰਾਂ ਦੇ ਸਬਦੇ = ਉਪਦੇਸ਼ ਨਾਲ ਪਿਆਰੁ = ਪ੍ਰੇਮ ਕਰੇ **ਅਥਵਾ** ਹੇ ਭਾਈ ! ਜੋ ਗੁਰਾਂ ਦੇ ਉਪਦੇਸ਼ ਨਾਲ ਪਿਆਰ ਕਰਦਾ ਹੈ, ਰਾਗਾ = ਪ੍ਰੇਮਾਂ ਵਿੱਚੋਂ (ਕੇ+ਦਾਰਾ) ਦਾਰਾ = ਇਸਤ੍ਰੀ ਦਾ ਪ੍ਰੇਮ ਕੇ = ਕੀ ਜਾਣਦਾ ਹੈ, ਭਾਵ ਉਹ ਕਾਮ ਚੇਸ਼ਟਾ ਅਧੀਨ ਹੋ ਕੇ ਇਸਤ੍ਰੀਆਂ ਦੇ ਰੂਪ 'ਤੇ ਲੁਭਾਇਮਾਨ ਨਹੀਂ ਹੁੰਦਾ।

## ਸਤਸੰਗਤਿ ਸਿਉ ਮਿਲਦੋ ਰਹੈ; ਸਚੇ ਧਰੇ ਪਿਆਰੁ ॥

ਇਸ ਕਰਕੇ ਮਨੁੱਖ ਹਮੇਸ਼ਾਂ ਸਤਸੰਗਤਿ ਦੇ ਸਿਉ = ਨਾਲ ਮਿਲਦੋ = ਮਿਲਦਾ ਰਹੇ, ਅਤੇ ਸੱਚੇ ਪਰਮੇਸ਼ਰ ਦੇ ਨਾਲ ਪਿਆਰੁ = ਪ੍ਰੇਮ ਧਰੇ = ਧਾਰਨ ਕਰੇ।

## ਵਿਚਹੁ ਮਲੁ ਕਟੇ ਆਪਣੀ; ਕੁਲਾ ਕਾ ਕਰੇ ਉਧਾਰੁ ॥

ਉਹ ਮਨੁੱਖ ਆਪਣੇ ਹਿਰਦੇ ਵਿਚਹੁ = ਅੰਦਰੋਂ ਆਪਣੀ ਹੰਗਤਾ, ਅਵਿੱਦਿਆ ਦੀ ਮਲੁ = ਮੈਲ ਨੂੰ ਕਟੇ = ਕੱਟਣਾ ਕਰੇ, ਤਦ ਉਹ ਮਨੁੱਖ ਆਪਦੀਆਂ ਕੁਲਾਂ ਕਾ = ਦਾ ਵੀ ਉਧਾਰੁ = ਪਾਰ-ਉਤਾਰਾ ਕਰੇ = ਕਰ ਲੈਂਦਾ ਹੈ।

## ਗੁਣਾ ਕੀ ਰਾਸਿ ਸੰਗ੍ਹੈ; ਅਵਗਣ ਕਢੈ ਵਿਡਾਰਿ ॥

ਸਤ, ਸੰਤੋਖ ਆਦਿ ਸ਼ੁੱਭ ਗੁਣਾਂ ਕੀ = ਦੀ ਰਾਸਿ = ਪੂੰਜੀ ਨੂੰ ਸੰਗ੍ਹੈ = ਇਕੱਤ੍ਰ ਕਰੇ ਅਤੇ ਕਾਮ ਕ੍ਰੋਧ ਰੂਪੀ ਅਵਗਣ = ਗੁਨਾਹਾਂ ਨੂੰ ਵਿਡਾਰਿ = ਮਾਰ ਕੇ ਹਿਰਦੇ ਤੋਂ ਕਢੈ = ਕੱਢ ਦੇਵੇ **ਵਾ:** ਵਿਡਾਰਿ = ਹੁਸ਼ਿਆਰ ਹੋ ਕੇ ਕੱਢ ਦੇਵੇ।

## ਨਾਨਕ ਮਿਲਿਆ ਸੋ ਜਾਣੀਐ;
## ਗੁਰੂ ਨ ਛੋਡੈ ਆਪਣਾ, ਦੂਜੈ ਨ ਧਰੇ ਪਿਆਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕੇਦਾਰਾ ਰਾਗ ਦੁਆਰਾ ਪਰਮੇਸ਼ਰ ਵਿਚ ਮਿਲਿਆ ਹੋਇਆ ਸੋ = ਉਹੋ ਹੀ ਜਾਣੀਐ = ਜਾਣਿਆ ਜਾ ਸਕਦਾ ਹੈ, ਜੋ ਆਪਣਾ = ਆਪ ਦਾ ਗੁਰੂ ਨਹੀਂ ਛੋਡੇ = ਛੱਡਦਾ **ਵਾ:** ਗੁਰੂ ਦਾ ਆਸਰਾ, ਉਪਦੇਸ਼ ਨਹੀਂ ਛੱਡਦਾ ਅਤੇ ਕਿਸੇ ਦੂਜੈ = ਦੂਸਰੇ ਦੇਵੀ ਦੇਵਤਿਆਂ, ਪਦਾਰਥਾਂ ਨਾਲ ਪਿਆਰੁ = ਪ੍ਰੇਮ ਨਹੀਂ ਧਰੇ = ਧਰਦਾ ॥੧॥

## ਮਃ ੪ ॥ ਸਾਗਰੁ ਦੇਖਉ ਡਰਿ ਮਰਉ; ਭੈ ਤੇਰੈ ਡਰੁ ਨਾਹਿ ॥

ਹੇ ਪ੍ਰਭੂ! ਜਦੋਂ ਜਗਿਆਸੂ ਸੰਸਾਰ ਰੂਪੀ ਸਾਗਰੁ = ਸਮੁੰਦਰ ਵੱਲ ਦੇਖਉ = ਦੇਖਦਾ ਹੈ ਤਾਂ ਉਹ ਡਰ ਦੇ ਨਾਲ ਹੀ ਮਰਉ = ਮਰ ਜਾਂਦਾ ਹੈ ਭਾਵ ਸਹਿਮ ਜਾਂਦਾ ਹੈ ਕਿ ਇਸ ਵਿਕਾਰਾਂ ਦੇ ਠਾਠਾਂ ਮਾਰਦੇ ਪਾਣੀ ਤੋਂ ਕਿਵੇਂ ਬਚ ਕੇ ਪਾਰ ਲੰਘਾਂਗਾ? ਪਰ ਹੇ ਪ੍ਰਭੂ! ਤੇਰੇ ਸਰੂਪ ਦਾ ਭੈ = ਖ਼ੌਫ਼ ਧਾਰਨ ਨਾਲ ਸੰਸਾਰ ਦਾ ਕੋਈ ਵੀ ਡਰ ਨਹੀਂ ਰਹਿੰਦਾ।

## ਗੁਰ ਕੈ ਸਬਦਿ ਸੰਤੋਖੀਆ; ਨਾਨਕ ਬਿਗਸਾ ਨਾਇ ॥੨॥

ਫੇਰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜਿਸ ਦੇ ਚਿੱਤ ਦੀ ਬਿਰਤੀ ਸੰਤੋਖੀਆ = ਸੰਤੋਖ ਦੇ ਸਹਿਤ ਸੰਤੁਸ਼ਟ ਹੋ ਗਈ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦਾ ਚਿਤ ਤੇਰੇ ਨਾਮ ਕਰਕੇ ਕਰੁਣਾ, ਮੁੱਦਤਾ, ਅਪੇਖਿਆ, ਮੈਤ੍ਰੀ ਰੂਪ ਪੰਖੜੀਆਂ ਦੇ ਸਹਿਤ ਬਿਗਸਾ = ਖਿੜ ਆਇਆ ਹੈ ॥੨॥

## ਮਃ ੪ ॥ ਚੜਿ ਬੋਹਿਥੈ ਚਾਲਸਉ; ਸਾਗਰੁ ਲਹਰੀ ਦੇਇ ॥

ਜਿਹੜਾ ਸੰਸਾਰ ਸਾਗਰੁ = ਸਮੁੰਦਰ ਵਿਸ਼ੇ, ਪਦਾਰਥਾਂ ਰੂਪੀ ਪਾਣੀ ਨਾਲ ਭਰਿਆ ਹੋਇਆ ਆਸਾ-ਤ੍ਰਿਸ਼ਨਾ, ਕਾਮ ਕ੍ਰੋਧ ਆਦਿ ਵਿਕਾਰਾਂ ਦੀਆਂ ਲਹਰੀ = ਲਹਿਰਾਂ ਦੇਇ = ਦੇਣਾ ਕਰਦਾ ਹੈ, ਇਸ ਤੋਂ ਗੁਰਾਂ ਦੇ ਨਾਮ, ਗਿਆਨ ਰੂਪੀ ਬੋਹਿਥੈ = ਜਹਾਜ਼ ਉੱਪਰ ਚੜ੍ਹ ਕੇ ਚਾਲਸਉ = ਚੱਲਣਾ ਕਰੀਏ।

## ਠਾਕ ਨ ਸਚੈ ਬੋਹਿਥੈ; ਜੇ ਗੁਰੁ ਧੀਰਕ ਦੇਇ ॥

ਜੇਕਰ ਆਸਾ ਤ੍ਰਿਸ਼ਨਾ, ਕਾਮ ਕ੍ਰੋਧ ਰੂਪੀ ਪ੍ਰਬਲ ਲਹਿਰਾਂ ਵਿਚ ਗੁਰੂ ਰੂਪੀ ਮਲਾਹ ਧੀਰਕ = ਧੀਰਜ, ਹੌਂਸਲਾ ਦੇਇ = ਦੇਣਾ ਕਰੇ, ਤਦੋਂ ਸੱਚੇ ਨਾਮ, ਗਿਆਨ ਰੂਪੀ ਬੋਹਿਥੈ = ਜਹਾਜ਼ ਨੂੰ ਕੋਈ ਠਾਕ = ਰੋਕ ਨਹੀਂ ਪੈਂਦੀ।

## ਤਿਤੁ ਦਰਿ ਜਾਇ ਉਤਾਰੀਆ; ਗੁਰੁ ਦਿਸੈ ਸਾਵਧਾਨੁ ॥

ਜੇਕਰ ਗੁਰੂ ਰੂਪੀ ਮਲਾਹ ਸਾਵਧਾਨੁ = ਸੁਚੇਤ ਦਿਸੈ = ਦਿੱਸਦਾ ਹੈ ਭਾਵ ਤਾਰਨ ਨੂੰ ਸਮਰੱਥ ਦਿੱਸਦਾ ਹੈ, ਤਦੋਂ ਗੁਰੂ ਰੂਪੀ ਮਲਾਹ ਹਿਤੁ = ਉਸ ਦਰਿ = ਦੁਆਰੇ ਉੱਪਰ ਜਾਇ = ਜਾ ਕੇ ਉਤਾਰੀਆ = ਉਤਾਰ ਦੇਂਦੇ ਹਨ, ਜਿਥੇ-ਜਿਥੇ ਕਿਸੇ ਦੀ ਭਾਵਨਾ ਹੁੰਦੀ ਹੈ **ਵਾ:** ਜਿਥੇ ਗੁਰੂ ਜੀ ਆਪ ਇਸਥਿਤ ਹਨ, ਉਥੇ ਗਿਆਨ ਰੂਪੀ ਦਰ ਵਿਚ ਇਸਥਿਤ ਕਰ ਦੇਂਦੇ ਹਨ।

## ਨਾਨਕ ਨਦਰੀ ਪਾਈਐ; ਦਰਗਹ ਚਲੈ ਮਾਨੁ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਨਾਮ, ਗਿਆਨ ਰੂਪੀ ਜਹਾਜ਼ ਪਰਮੇਸ਼ਰ ਦੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਪਾਈਐ = ਪ੍ਰਾਪਤ ਕਰੀਦਾ ਹੈ ਅਤੇ ਸਚਖੰਡ ਰੂਪੀ ਦਰਗਾਹ ਵਿਚ ਵੀ ਮਨੁੱਖ ਮਾਨੁ = ਸਨਮਾਨ ਦੇ ਸਹਿਤ ਚਲੈ = ਚੱਲਦਾ ਹੈ **ਵਾ:** ਸਚਖੰਡ ਵਿਚ ਉਸਦੇ ਸਤਿਕਾਰ ਦੀਆਂ ਗੱਲਾਂ ਚੱਲਦੀਆਂ ਹਨ ॥੩॥

## ਪਉੜੀ ॥ ਨਿਹਕੰਟਕ ਰਾਜੁ ਭੁੰਚਿ ਤੂ; ਗੁਰਮੁਖਿ ਸਚੁ ਕਮਾਈ ॥

ਇਸ ਲਈ ਹੇ ਭਾਈ ! ਤੂੰ ਨਿਹਕੰਟਕ = ਨਿਰਵਿਘਨ, ਕਾਮ ਕ੍ਰੋਧ ਰੂਪੀ ਸ਼ਤ੍ਰੂ ਤੋਂ ਰਹਿਤ ਕਰਨ ਵਾਲੇ ਗਿਆਨ ਰੂਪੀ ਰਾਜ ਦੇ ਆਦਿ ਨੂੰ ਭੁੰਚਿ = ਭੋਗਣਾ ਕਰ ਅਤੇ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਸਚੁ = ਸਤਿਨਾਮ ਨੂੰ ਕਮਾਈ = ਕਮਾਉਣਾ ਕਰ।

## ਸਚੈ ਤਖਤਿ ਬੈਠਾ ਨਿਆਉ ਕਰਿ; ਸਤਸੰਗਤਿ ਮੇਲਿ ਮਿਲਾਈ ॥

ਜੋ ਪ੍ਰਭੂ ਸੱਚੇ ਸਰੂਪ, ਸਚਖੰਡ, ਸੰਸਾਰ ਰੂਪੀ ਤਖਤਿ = ਸਿੰਘਾਸਣ ਉੱਪਰ ਬੈਠਾ ਹੋਇਆ ਸੱਚਾ ਨਿਆਉ = ਇਨਸਾਫ਼ ਕਰਿ = ਕਰਦਾ ਹੈ, ਉਹ ਤੈਨੂੰ ਸਤਸੰਗਤ ਦੇ ਮੇਲ ਦੁਆਰਾ ਆਪਣੇ ਨਾਲ ਮਿਲਾਈ = ਮੇਲਿ ਲਵੇਗਾ।

## ਸਚਾ ਉਪਦੇਸੁ ਹਰਿ ਜਾਪਣਾ; ਹਰਿ ਸਿਉ ਬਣਿ ਆਈ ॥

ਜਿਸ ਨੇ ਗੁਰਾਂ ਦਾ ਸੱਚਾ ਉਪਦੇਸ਼ ਗ੍ਰਹਿਣ ਕਰਕੇ ਹਰਿ = ਪਰਮੇਸ਼ਰ ਨੂੰ ਜਾਪਣਾ = ਜਪਣਾ ਕੀਤਾ ਹੈ, ਉਸ ਦੀ ਹਰਿ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤੀ ਬਣ ਆਈ ਹੈ।

## ਐਥੈ ਸੁਖਦਾਤਾ ਮਨਿ ਵਸੈ; ਅੰਤਿ ਹੋਇ ਸਖਾਈ ॥

ਐਥੈ = ਇਸ ਲੋਕ ਵਿਚ ਵੀ ਸੁਖਦਾਤਾ = ਸੁਖ ਦੇਣ ਵਾਲਾ ਪ੍ਰਭੂ ਉਸ ਦੇ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ ਅਤੇ ਅੰਤਿ = ਅਖ਼ੀਰ ਨੂੰ ਪ੍ਰਲੋਕ ਵਿਚ ਵੀ ਸਖਾਈ = ਸਹਾਇਤਾ ਕਰਨ ਵਾਲਾ ਹੁੰਦਾ ਹੈ।

## ਹਰਿ ਸਿਉ ਪ੍ਰੀਤਿ ਊਪਜੀ; ਗੁਰਿ ਸੋਝੀ ਪਾਈ ॥੨॥

ਜਿਸ ਮਨੁੱਖ ਨੂੰ ਗੁਰਾਂ ਨੇ ਆਤਮ ਸਰੂਪ ਦੀ ਸੋਝੀ = ਗਿਆਤ ਪਾਈ = ਪਾਉਣਾ ਕੀਤੀ ਹੈ, ਉਸ ਦੀ ਹੀ ਹਰਿ = ਪਰਮੇਸ਼ਰ ਦੇ ਸਿਉ = ਸਾਥ ਪ੍ਰੀਤਿ = ਪ੍ਰੀਤੀ ਉਪਜੀ = ਪੈਦਾ ਹੁੰਦੀ ਹੈ ॥੨॥

## ਸਲੋਕੁ ਮਃ ੧ ॥

ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ।

## ਭੂਲੀ ਭੂਲੀ ਮੈ ਫਿਰੀ; ਪਾਧਰੁ ਕਹੈ ਨ ਕੋਇ ॥

ਹੇ ਮਹਾਤਮਾ ਜੀ! ਮੈਂ ਭੂਲੀ ਭੂਲੀ = ਭੁੱਲੀ ਭੁੱਲੀ ਭਟਕਦੀ ਫਿਰੀ = ਫਿਰਦੀ ਹਾਂ **ਵਾ:** ਮੈਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਭੁੱਲੀ ਹੋਈ, ਅਗਿਆਨ ਕਰਕੇ ਆਤਮ ਸਰੂਪ ਤੋਂ ਭੁੱਲੀ ਫਿਰਦੀ ਹਾਂ, ਪਰ ਮੈਨੂੰ ਭਗਤੀ ਸਹਿਤ ਗਿਆਨ ਦਾ ਪਾਧਰੁ = ਪੱਧਰਾ ਰਸਤਾ ਕੋਇ = ਕੋਈ ਕਹੈ = ਕਥਨ ਕਰਕੇ ਦੱਸਣਾ ਨਹੀਂ ਕਰਦਾ।

## ਪੂਛਹੁ ਜਾਇ ਸਿਆਣਿਆ; ਦੁਖੁ ਕਾਟੈ ਮੇਰਾ ਕੋਇ ॥

ਤਾਂ ਮਹਾਤਮਾ ਨੇ ਕਿਹਾ ਕਿ ਕਿਸੇ ਸਿਆਣਿਆ = ਸਿਆਣਪ ਵਾਲੇ ਗੁਰਮੁਖਾਂ ਨੂੰ ਜਾਇ = ਜਾ ਕੇ ਪੂਛਹੁ = ਪੁੱਛ ਲੈਣਾ ਕਰ ਅਤੇ ਇਉਂ ਬੇਨਤੀ ਕਰੀਂ ਕਿ ਕੋਇ = ਕੋਈ ਰੱਬ ਦਾ ਪਿਆਰਾ ਮੇਰਾ ਜੰਮਣ ਮਰਣ, ਅਗਿਆਨ ਆਦਿ ਦਾ ਦੁਖੁ = ਕਸ਼ਟ ਕਾਟੈ = ਕੱਟ ਦੇਵੇ।

## ਸਤਿਗੁਰੁ ਸਾਚਾ ਮਨਿ ਵਸੈ; ਸਾਜਨੁ ਉਤ ਹੀ ਠਾਇ ॥

ਉਹ ਗੁਰਮੁਖ ਅੱਗੋਂ ਕਹਿਣਗੇ ਕਿ ਜਿਸ ਦੇ ਮਨਿ = ਹਿਰਦੇ ਵਿਚ ਸੱਚਾ ਸਤਿਗੁਰੂ **ਵਾ:** ਸਤਿਗੁਰਾਂ ਦਾ ਸੱਚਾ ਉਪਦੇਸ ਵਸੈ = ਵੱਸ ਜਾਂਦਾ ਹੈ, ਉਤ = ਉਸੇ ਹੀ ਹਿਰਦੇ ਰੂਪੀ ਠਾਇ = ਥਾਂ ਵਿਚ ਸਾਜਨੁ = ਮਿੱਤ੍ਰ ਰੂਪ ਹਰੀ ਪ੍ਰਗਟ ਹੋ ਜਾਂਦਾ ਹੈ।

## ਨਾਨਕ ਮਨੁ ਤ੍ਰਿਪਤਾਸੀਐ; ਸਿਫਤੀ ਸਾਚੈ ਨਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਚੈ = ਸੱਚੇ ਪਰਮੇਸ਼ਰ ਦੇ ਨਾਇ = ਨਾਮ ਦੀ ਸਿਫਤੀ = ਸਿਫ਼ਤਿ-ਸਾਲਾਹ ਕਰਨ ਨਾਲ **ਵਾ:** ਸਿਫਤੀ = ਸਿਫ਼ਤ ਦੇ ਮਾਲਕ ਸੱਚੇ ਪ੍ਰਭੂ ਦੇ ਨਾਮ ਕਰਕੇ ਮਨੁ = ਹਿਰਦਾ ਆਤਮ ਤ੍ਰਿਪਤੀ ਕਰਕੇ ਅਤਿਅੰਤ ਹੀ ਤ੍ਰਿਪਤਾਸੀਐ = ਰੱਜ ਜਾਂਦਾ ਹੈ ॥੧॥

## ਮਃ ੩ ॥ ਆਪੇ ਕਰਣੀ ਕਾਰ ਆਪਿ; ਆਪੇ ਕਰੇ ਰਜਾਇ ॥

ਪਰਮੇਸ਼ਰ ਆਪ ਹੀ ਭਗਤੀ ਦੀ ਕਰਣੀ = ਕ੍ਰਿਯਾ ਰੂਪ ਹੈ, ਆਪ ਹੀ ਭਗਤੀ ਦੀ ਕਾਰ ਨੂੰ ਕਰਨ ਵਾਲਾ ਸਿੱਖ ਰੂਪ ਹੈ, ਆਪ ਹੀ ਗੁਰੂ ਰੂਪ ਹੋ ਕੇ ਰਜਾਇ = ਆਗਿਆ ਕਰੇ = ਕਰਦਾ ਹੈ।

## ਆਪੇ ਕਿਸ ਹੀ ਬਖਸਿ ਲਏ; ਆਪੇ ਕਾਰ ਕਮਾਇ ॥

ਆਪੇ = ਆਪ ਹੀ ਕਿਸੇ ਬ੍ਰਹਮ ਬੇਤੇ ਦੇ ਔਗੁਣ ਕੱਟ ਕੇ ਬਖ਼ਸ਼ ਲਏ = ਲੈਂਦਾ ਹੈ, ਆਪ ਹੀ ਅਧਿਕਾਰੀ ਰੂਪ ਹੋ ਕੇ ਭਗਤੀ, ਸ਼ੁਭ ਕਰਨੀ ਦੀ ਕਾਰ ਨੂੰ ਕਮਾਇ = ਕਮਾਉਂਦਾ ਹੈ।

## ਨਾਨਕ ਚਾਨਣੁ ਗੁਰ ਮਿਲੇ; ਦੁਖ ਬਿਖੁ ਜਾਲੀ ਨਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਅਗਿਆਨ ਦਾ ਦੁਖ ਅਤੇ ਬਿਖੁ = ਵਿਹੁ ਰੂਪੀ ਮਾਇਆ ਨੂੰ ਪਰਮੇਸ਼ਰ ਦੇ ਨਾਇ = ਨਾਮ ਦੁਆਰਾ ਜਾਲੀ = ਸਾੜ ਦਿੱਤਾ ਹੈ ਉਨ੍ਹਾਂ ਗੁਰਾਂ ਨਾਲ ਮਿਲੇ ਹੋਇਆਂ ਨੂੰ ਅਪ੍ਰੋਖ ਗਿਆਨ ਦਾ ਚਾਨਣੁ = ਪ੍ਰਕਾਸ਼ ਹੋ ਜਾਂਦਾ ਹੈ ॥੨॥

## ਦੂਸਰਾ ਅਰਥ

**ਆਪੇ ਕਰਣੀ ਕਾਰ ਆਪਿ; ਆਪੇ ਕਰੇ ਰਜਾਇ ॥**

ਆਪੇ = ਆਪ ਹੀ ਕਰਣੀ = ਕ੍ਰਿਯਾ ਭਾਵ ਦੇਹੀ ਬਣਾਉਣਾ ਕੀਤੀ ਹੈ, ਆਪ ਹੀ ਭਗਤੀ ਦੀ ਕਾਰ ਕਰਾਉਣਾ ਕੀਤੀ ਹੈ **ਵਾ:** ਆਪ ਹੀ ਇਕ ਤੋਂ ਅਨੇਕ ਰੂਪ ਹੋਣ ਦੀ ਕਾਰ ਨੂੰ ਕੀਤਾ ਹੈ ਅਤੇ ਆਪ ਹੀ ਬ੍ਰਹਮਾ ਵਿਸ਼ਨੂੰ ਸ਼ਿਵ ਆਦਿ ਪੈਦਾ ਕਰਕੇ ਉਨ੍ਹਾਂ ਨੂੰ ਰਜਾਇ = ਆਗਿਆ ਕਰਨ ਵਾਲਾ ਹੈ।

**ਆਪੇ ਕਿਸ ਹੀ ਬਖਸਿ ਲਏ; ਆਪੇ ਕਾਰ ਕਮਾਇ ॥**

ਆਪ ਹੀ ਕਿਸੇ ਨੂੰ ਸਤਿਗੁਰੂ ਰੂਪ ਧਾਰ ਕੇ ਬਖ਼ਸ਼ ਲੈਂਦਾ ਹੈ ਅਤੇ ਆਪ ਹੀ ਸਿੱਖ ਰੂਪ ਹੋ ਕੇ ਗੁਰੂ ਦੀ ਟਹਿਲ ਰੂਪੀ ਕਾਰ ਨੂੰ ਕਮਾਉਣਾ ਕਰਦਾ ਹੈ।

**ਨਾਨਕ ਚਾਨਣੁ ਗੁਰ ਮਿਲੇ; ਦੁਖ ਬਿਖੁ ਜਾਲੀ ਨਾਇ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਨਾਲ ਮਿਲ ਕੇ ਸਿਮਰਨ ਦਾ ਚਾਨਣੁ = ਪ੍ਰਕਾਸ਼ ਹੁੰਦਾ ਹੈ ਅਤੇ ਮਾਇਆ ਦੇ ਪ੍ਰਤਾਪ ਕਰਕੇ ਜੰਮਣ ਮਰਣ ਦੇ ਦੁੱਖ ਦੀ ਪੀੜਾ ਨਾਮ ਸਿਮਰ ਕੇ ਜਾਲੀ = ਸਾੜ ਦੇਈਦੀ ਹੈ ॥੨॥

### ਪਉੜੀ ॥ ਮਾਇਆ ਵੇਖਿ ਨ ਭੁਲੁ ਤੂ; ਮਨਮੁਖ ਮੂਰਖਾ ॥

ਹੇ ਮੂਰਖ = ਬੇ-ਸਮਝ ਤੇ ਮਨਮੁਖ ਮਨੁੱਖ! ਤੂੰ ਇਸ ਮਾਇਆ = ਛਲ ਰੂਪ ਦੁਨੀਆਂ, ਦੌਲਤ ਨੂੰ ਵੇਖਿ = ਦੇਖ ਕੇ ਆਪਣੇ ਸਰੂਪ ਵੱਲੋਂ ਭੁੱਲਣਾ ਨਾ ਕਰ।

### ਚਲਦਿਆ ਨਾਲਿ ਨ ਚਲਈ; ਸਭੁ ਝੂਠੁ ਦਰਬੁ ਲਖਾ ॥

(‘ਲੱਖਾ’ ਦਾ ਉਚਾਰਣ ਅੱਧਕ ਸਹਿਤ ਹੈ)

ਇਹ ਮਾਇਆ ਅੰਤ ਨੂੰ ਪ੍ਰਲੋਕ ਵੱਲ ਚਲਦਿਆ = ਚੱਲਣ ਲੱਗਿਆਂ ਨਾਲਿ = ਸਾਥ ਨਹੀਂ ਚਲਈ = ਚੱਲਦੀ, ਇਹ ਲਖਾ = ਲੱਖਾਂ ਕਰੋੜਾਂ ਦਾ ਦਰਬੁ = ਧਨ ਸਭੁ = ਸਾਰਾ ਝੂਠੁ = ਮਿਥਿਆ ਰੂਪ ਹੈ।

### ਅਗਿਆਨੀ ਅੰਧੁ ਨ ਬੂਝਈ; ਸਿਰ ਊਪਰਿ ਜਮ ਖੜਗੁ ਕਲਖਾ ॥

(‘ਕਲੱਖਾ’ ਉਚਾਰਣ ਹੈ)

ਅਗਿਆਨੀ = ਗਿਆਨ ਤੋਂ ਹੀਣਾ ਤੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਤੋਂ ਬਿਨਾਂ ਅੰਧੁ = ਅਗਿਆਨੀ ਮਨੁੱਖ ਇਹ ਨਹੀਂ ਬੂਝਈ = ਬੁੱਝਦਾ ਕਿ ਜਮ = ਜਮਰਾਜ ਮੌਤ ਰੂਪੀ ਖੜਗੁ = ਕਿਰਪਾਨ ਕਲਖਾ = ਖਿੱਚ ਕੇ ਸਿਰ ਊਪਰਿ = ਉੱਤੇ ਖਲੋਤਾ ਹੈ।

### ਗੁਰਪਰਸਾਦੀ ਉਬਰੇ; ਜਿਨ ਹਰਿ ਰਸੁ ਚਖਾ ॥

ਜਿਨ = ਜਿਨ੍ਹਾਂ ਮਨੁੱਖਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਚਖਾ = ਚੱਖਣਾ ਕੀਤਾ ਹੈ, ਉਹ ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਮਾਇਆ ਦੇ ਮੋਹ ਤੋਂ ਉਬਰੇ = ਬਚੇ ਹਨ।

**[ਅੰਗ ੧੦੮੮]**

### ਆਪਿ ਕਰਾਏ ਕਰੇਂ ਆਪਿ; ਆਪੇ ਹਰਿ ਰਖਾ ॥੩॥

ਉਹ ਐਸਾ ਨਿਸਚਾ ਕਰਦੇ ਹਨ ਕਿ ਪਰਮੇਸ਼ਰ ਆਪ ਹੀ ਸਾਰੇ ਸੰਸਾਰ ਨੂੰ ਪੈਦਾ ਕਰੇਂ = ਕਰਦਾ ਹੈ, ਆਪ ਹੀ ਜੀਵਾਂ ਪਾਸੋਂ ਵਾਸ਼ਨਾ ਅਨੁਸਾਰ ਕਿਰਿਆ ਕਰਾਏ = ਕਰਾਉਂਦਾ ਹੈ **ਵਾ:** ਆਪ ਹੀ ਗੁਰੂ ਰੂਪ ਹੋ

ਕੇ ਸਿੱਖਾਂ ਤੋਂ ਨਾਮ ਦਾ ਅਭਿਆਸ ਕਰਾਉਂਦਾ ਹੈ, ਆਪ ਹੀ ਸਿੱਖ ਰੂਪ ਹੋ ਕੇ ਨਾਮ ਦਾ ਅਭਿਆਸ ਕਰੇਂ = ਕਰਦਾ ਹੈ ਅਤੇ ਹਰਿ = ਪਰਮੇਸ਼ਰ ਆਪ ਹੀ ਉਨ੍ਹਾਂ ਦਾ ਰਖਾ = ਰਾਖਾ ਹੁੰਦਾ ਹੈ ॥੩॥

## ਸਲੋਕੁ ਮਃ ੩ ॥

## ਜਿਨਾ ਗੁਰੁ ਨਹੀ ਭੇਟਿਆ; ਭੈ ਕੀ ਨਾਹੀ ਬਿੰਦ ॥

ਹੇ ਭਾਈ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਨਹੀਂ ਭੇਟਿਆ = ਮਿਲਿਆ **ਵਾ:** ਜਿਨ੍ਹਾਂ ਨੇ ਗੁਰੂ ਨੂੰ ਮਿਲਣਾ ਨਹੀਂ ਕੀਤਾ ਅਤੇ ਜਿਨ੍ਹਾਂ ਨੂੰ ਪਰਮੇਸ਼ਰ ਦੇ ਭੈ = ਡਰ ਕੀ = ਦੀ ਬਿੰਦ = ਗਿਆਤ ਨਹੀਂ ਹੈ **ਵਾ:** ਬਿੰਦ = ਰਤਾ ਮਾਤਰ ਵੀ ਪਰਮੇਸ਼ਰ ਦਾ ਭੈ ਨਹੀਂ ਹੈ।

## ਆਵਣੁ ਜਾਵਣੁ ਦੂਖੁ ਘਣਾ; ਕਦੇ ਨ ਚੂਕੈ ਚਿੰਦ ॥

ਉਨ੍ਹਾਂ ਨੂੰ ਸੰਸਾਰ ਵਿਚ ਆਵਣੁ ਜਾਵਣੁ = ਆਉਣ ਜਾਣ ਭਾਵ ਜੰਮਣ ਮਰਣ ਦਾ ਘਣਾ = ਬਹੁਤ ਸਾਰਾ ਦੁਖੁ = ਕਸ਼ਟ ਲੱਗਾ ਰਹਿੰਦਾ ਹੈ ਅਤੇ ਕਦੇ = ਕਦਾਚਿਤ ਵੀ ਚਿੰਦ = ਚਿੰਤਾ ਨਹੀਂ ਚੂਕੈ = ਚੁੱਕਦੀ, ਮੁੱਕਦੀ।

## ਕਾਪੜ ਜਿਵੈ ਪਛੋੜੀਐ; ਘੜੀ ਮੁਹਤ ਘੜੀਆਲੁ ॥

ਜਿਵੈ = ਜਿਸ ਪ੍ਰਕਾਰ ਧੋਬੀ ਕਾਪੜ = ਬਸਤ੍ਰਾਂ ਨੂੰ ਪਟੜੇ ਉੱਪਰ ਪਛੋੜੀਐ = ਪਟਕਾਉਂਦਾ ਹੈ, ਅਤੇ ਘੜਿਆਲ ਨੂੰ ਵਜਾਉਣ ਵਾਲਾ ਘੜੀ = ਇਕ ਘੜੀ ਜਾਂ ਮੁਹਤ = ਅੱਧੀ ਘੜੀ ਬਾਅਦ ਘੜੀਆਲੁ = ਘੜਿਆਲ ਉੱਪਰ ਚੋਟਾਂ ਮਾਰਦਾ ਹੈ, ਇਉਂ ਜਮਰਾਜ ਧੋਬੀ ਦੇ ਕੱਪੜਿਆਂ ਵਾਂਗ ਪਟਕਾ ਕੇ ਮਾਰੇਗਾ ਅਤੇ ਇਕ ਘੜੀ ਦੀ ਨਿਆਈਂ ਜੰਮਣ ਦਾ ਦੁੱਖ, ਅੱਧੀ ਘੜੀ ਦੀ ਨਿਆਈਂ ਮੌਤ ਦਾ ਦੁੱਖ ਅਤੇ ਘੜਿਆਲ ਦੀ ਨਿਆਈਂ ਜਮਾਂ ਦੇ ਡੰਡੇ ਖਾਣੇ ਪੈਣਗੇ। ਜੈਸਾ ਕਿ:

> **ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥**
> **ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥** *(ਅੰਗ ੧੩੭੯)*

## ਨਾਨਕ ਸਚੇ ਨਾਮ ਬਿਨੁ; ਸਿਰਹੁ ਨ ਚੁਕੈ ਜੰਜਾਲੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਮਨੁੱਖ ਦੇ ਸਿਰਹੁ = ਸਿਰ ਉਪਰੋਂ ਕਰਮਾਂ-ਧਰਮਾਂ ਦਾ ਜੰਜਾਲ = ਬੰਧਨ ਨਹੀਂ ਚੁਕੈ = ਚੁੱਕਿਆ ਜਾਂਦਾ ॥੧॥

## ਮਃ ੩ ॥ ਤ੍ਰਿਭਵਣ ਢੂਢੀ ਸਜਣਾ; ਹਉਮੈ ਬੁਰੀ ਜਗਤਿ ॥

ਜਗਿਆਸੂ ਕਹਿੰਦਾ ਹੈ ਕਿ ਹੇ ਮਹਾਤਮਾ ਰੂਪ ਸਜਣਾ = ਮਿਤ੍ਰ! ਮੈਂ ਤ੍ਰਿਭਵਣਿ = ਤਿੰਨਾਂ ਭਵਨਾਂ ਨੂੰ ਢੂਢੀ = ਖੋਜ ਕੇ ਦੇਖਣਾ ਕੀਤਾ ਹੈ ਕਿ ਜਗਤਿ = ਸੰਸਾਰ ਵਿਚ ਹਉਮੈ = ਹੰਗਤਾ-ਮਮਤਾ ਬਹੁਤ ਬੁਰੀ = ਭੈੜੀ ਹੈ **ਵਾ:** ਹਉਮੈ ਨੇ ਸਾਰੀ ਸ੍ਰਿਸ਼ਟੀ ਬੁਰੀ ਬਿਰਤੀ ਵਾਲੀ ਬਣਾ ਦਿੱਤੀ ਹੈ।

## ਨਾ ਝੁਰੁ ਹੀਅੜੇ ਸਚੁ ਚਉ; ਨਾਨਕ ਸਚੋ ਸਚੁ ॥੨॥

ਅੱਗੋਂ ਮਹਾਤਮਾ ਕਹਿੰਦੇ ਹਨ ਕਿ ਹੇ ਭਾਈ! ਆਪਣੇ ਹੀਅੜੇ = ਹਿਰਦੇ ਵਿਚ ਝੁਰੁ = ਝੂਰਨਾ ਨਾ ਕਰ ਅਤੇ ਸਚੁ = ਸੱਚੇ ਨਾਮ ਨੂੰ ਚਉ = ਉਚਾਰਨਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਸਚੋ

ਸਚੁ = ਸੱਚਾ ਹੀ ਸੱਚਾ ਪ੍ਰਗਟ ਹੋ ਜਾਵੇਗਾ **ਵਾ:** ਸੱਚੇ ਪ੍ਰਭੂ ਦੀ ਪ੍ਰਾਪਤੀ ਕਰਕੇ ਸੱਚਾ ਆਤਮਿਕ ਸੁੱਖ ਪ੍ਰਾਪਤ ਹੋ ਜਾਵੇਗਾ ॥੨॥

## ਪਉੜੀ ॥ ਗੁਰਮੁਖਿ ਆਪੇ ਬਖਸਿਓਨੁ; ਹਰਿ ਨਾਮਿ ਸਮਾਣੇ ॥

ਉਨ੍ਹਾਂ ਗੁਰਮੁਖ ਜਨਾਂ ਨੂੰ ਪ੍ਰਭੂ ਆਪੇ = ਆਪ ਹੀ ਬਖਸਿਓਨੁ = ਬਖ਼ਸ਼ ਲੈਂਦਾ ਹੈ, ਜੋ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਣੇ = ਸਮਾਏ ਰਹਿੰਦੇ ਹਨ।

## ਆਪੇ ਭਗਤੀ ਲਾਇਓਨੁ; ਗੁਰ ਸਬਦਿ ਨੀਸਾਣੇ ॥

ਉਨ੍ਹਾਂ ਨੂੰ ਆਪੇ = ਆਪ ਹੀ ਆਪਣੀ ਭਗਤੀ = ਬੰਦਗੀ ਵਿਚ ਲਾਇਓਨੁ = ਲਾਉਣਾ ਕੀਤਾ ਹੈ, ਸੋ ਉਹ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਹੀ ਸਾਰੇ ਬ੍ਰਹਿਮੰਡ ਵਿਚ ਨੀਸਾਣੇ = ਪ੍ਰਗਟ ਹੋਏ ਹਨ।

## ਸਨਮੁਖ ਸਦਾ ਸੋਹਣੇ; ਸਚੈ ਦਰਿ ਜਾਣੇ ॥

ਉਹ ਗੁਰਮੁਖ ਹਰੀ ਦੇ ਸਨਮੁਖ ਰਹਿੰਦੇ ਹੋਏ ਸਦਾ = ਹਮੇਸ਼ਾਂ ਸੋਹਣੇ = ਸੁੰਦਰ ਜੀਵਨ ਵਾਲੇ ਹਨ ਅਤੇ ਪਰਮੇਸ਼ਰ ਦੇ ਦਰਿ = ਦੁਆਰ ਵਿਚ ਵੀ ਸੱਚੇ ਜਾਣੇ ਜਾਂਦੇ ਹਨ **ਵਾ:** ਉਹ ਸੱਚੇ ਪ੍ਰਭੂ ਨੂੰ ਆਪਣੇ ਹਿਰਦੇ ਦੇ ਦਰਿ = ਅੰਦਰ ਜਾਣੇ = ਜਾਣਦੇ ਹਨ।

## ਐਥੈ ਓਥੈ ਮੁਕਤਿ ਹੈ; ਜਿਨ ਰਾਮ ਪਛਾਣੇ ॥

ਉਹ ਪੁਰਖ ਐਥੈ = ਇਸ ਲੋਕ ਤੇ ਓਥੈ = ਪ੍ਰਲੋਕ ਵਿਚ ਸਦਾ ਹੀ ਮੁਕਤ ਹਨ। ਜਿਨ = ਜਿਨ੍ਹਾਂ ਨੇ ਰਾਮ = ਪਰਮੇਸ਼ਰ ਆਪਣਾ ਆਤਮਾ ਰੂਪ ਕਰਕੇ ਪਛਾਣੇ = ਪਛਾਣ ਲਿਆ ਹੈ।

## ਧੰਨੁ ਧੰਨੁ ਸੇ ਜਨ, ਜਿਨ ਹਰਿ ਸੇਵਿਆ; ਤਿਨ ਹਉ ਕੁਰਬਾਣੇ ॥੪॥

ਸੇ = ਉਹ ਜਨ = ਪੁਰਖ ਧੰਨੁ ਧੰਨੁ = ਧੰਨਤਾ ਦੇ ਜੋਗ ਹਨ, ਜਿਨ੍ਹ = ਜਿਨਾਂ ਨੇ ਹਰਿ = ਪਰਮੇਸ਼ਰ ਨੂੰ ਸੇਵਿਆ = ਸੇਵਨਾ ਕੀਤਾ ਹੈ, ਤਿਨ = ਉਨ੍ਹਾਂ ਉਪਰੋਂ ਹਉ = ਮੈਂ ਕੁਰਬਾਣੇ = ਬਲਿਹਾਰ ਜਾਂਦਾ ਹਾਂ ॥੪॥

## ਸਲੋਕੁ ਮਃ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਕਪਟਨ ਵਿਚ ਗਏ ਸਨ, ਉਸ ਵੇਲੇ ਭਗਤ ਫ਼ਰੀਦ ਜੀ ਦੇ ਪੋਤੇ-ਚੇਲੇ ਸ਼ੇਖ ਬ੍ਰਹਮ ਜੀ ਦੇ ਨਾਲ ਸਤਿਗੁਰਾਂ ਦੀ ਚਰਚਾ ਹੋਈ। ਜਿਸਦੇ ਪ੍ਰਥਾਏ ਸਤਿਗੁਰਾਂ ਨੇ ਬਹੁਤ ਸਾਰੀ ਬਾਣੀ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ ਸੀ, ਇਹ ਸਲੋਕ ਵੀ ਉਸੇ ਪ੍ਰਥਾਏ ਸਤਿਗੁਰਾਂ ਨੇ ਉਚਾਰਣ ਕੀਤਾ ਹੈ।

## ਮਹਲ ਕੁਚਜੀ ਮੜ ਵੜੀ; ਕਾਲੀ ਮਨਹੁ ਕਸੁਧ ॥

(‘ਕੁਚੱਜੀ’ ਤੇ ‘ਕਸੁੱਧ’ ਉਚਾਰਣ ਹੈ)

ਜਿਹੜੀ ਮਹਲ = ਇਸਤ੍ਰੀ ਕੁਚਜੀ = ਖੋਟੇ ਚੱਜ ਵਾਲੀ, ਮੜ ਵੜੀ = ਮੜ੍ਹੀਆਂ ਮਸਾਣਾਂ ਨੂੰ ਪੂਜਣ ਵਾਲੀ, ਪਾਪਾਂ ਕਰਕੇ ਕਾਲੀ = ਕਲੰਕਿਤ ਤੇ ਮਨ ਕਰਕੇ ਵੀ ਕਸੁਧ = ਅਪਵਿੱਤਰ ਹੈ, ਉਹ ਪਤੀ ਦੇ ਅਨੰਦ ਨੂੰ ਨਹੀਂ ਮਾਣ ਸਕਦੀ।

# ਜੇ ਗੁਣ ਹੋਵਨਿ ਤਾ ਪਿਰੁ ਰਵੈ; ਨਾਨਕ ਅਵਗੁਣ ਮੁੰਧ ॥੧॥

ਜੇ = ਜੇਕਰ ਇਸਤ੍ਰੀ ਵਿਚ ਚੰਗੇ ਗੁਣ ਹੋਵਨਿ = ਹੋਣ ਤਾ = ਤਦ ਹੀ ਆਪਣੇ ਪਿਰੁ = ਪਤੀ ਦੇ ਅਨੰਦ ਨੂੰ ਰਵੈ = ਮਾਣ ਸਕਦੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰ ਮੁੰਧ = ਇਸਤ੍ਰੀ ਅਵਗੁਣ = ਗੁਨਾਹਾਂ ਨਾਲ ਭਰੀ ਹੋਈ ਹੈ ॥੧॥

### ਦੂਸਰਾ ਅਰਥ

**ਮਹਲ ਕੁਚਜੀ ਮੜ ਵੜੀ; ਕਾਲੀ ਮਨਹੁ ਕਸੁਧ ॥**

ਜਿਹੜੀ ਜੀਵ ਰੂਪੀ ਮਹਲ = ਇਸਤ੍ਰੀ ਕਾਮ ਕ੍ਰੋਧ ਰੂਪੀ ਕੁਚਜੀ = ਖੋਟੇ ਚੱਜ ਵਾਲੀ, ਮੜ ਵੜੀ = ਦੇਹ ਰੂਪੀ ਮੜ੍ਹੀ ਵਿਚ ਵੜੀ ਹੋਈ ਭਾਵ ਦੇਹ ਅਭਿਮਾਨ ਦੇ ਸੰਯੁਕਤ, ਸਰੀਰ ਕਰਕੇ ਪਾਪਾਂ ਨੂੰ ਕਰਨ ਵਾਲੀ ਕਾਲੀ ਤੇ ਮਨ ਕਰਕੇ ਵੀ ਪਾਪਾਂ ਨੂੰ ਕਰਨ ਕਰਕੇ ਕਸੁਧ = ਅਪਵਿੱਤ੍ਰ ਹੈ, ਉਹ ਅਕਾਲ ਪੁਰਖ ਪਤੀ ਦੇ ਅਭੇਦਤਾ ਰੂਪੀ ਅਨੰਦ ਨੂੰ ਨਹੀਂ ਮਾਣ ਸਕਦੀ।

**ਜੇ ਗੁਣ ਹੋਵਨਿ ਤਾ ਪਿਰੁ ਰਵੈ; ਨਾਨਕ ਅਵਗੁਣ ਮੁੰਧ ॥੧॥**

ਪਰ ਜੇ = ਜੇਕਰ ਇਸ ਜੀਵ ਰੂਪੀ ਇਸਤ੍ਰੀ ਵਿਚ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਸ਼ੁਭ ਗੁਣ ਹੋਵਨਿ = ਹੋਣ, ਤਾ = ਤਦ ਹੀ ਪਿਰੁ = ਪਤੀ ਅਕਾਲ ਦੇ ਅਭੇਦਤਾ ਰੂਪੀ ਅਨੰਦ ਨੂੰ ਮਾਣ ਸਕਦੀ ਹੈ, ਪਰ ਇਹ ਮੁੰਧ = ਅਗਿਆਤ ਸ਼ੌਕ ਅਵਸਥਾ ਰੂਪੀ ਜੋਬਨ ਵਾਲੀ ਜੀਵ ਰੂਪ ਇਸਤ੍ਰੀ ਅਵਗੁਣ = ਗੁਨਾਹਾਂ ਨਾਲ ਹੀ ਭਰੀ ਹੋਈ ਹੈ ॥੧॥

## ਮਃ ੧ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫੇਰ ਚੰਗੇ ਆਚਰਣ ਵਾਲੀ ਇਸਤ੍ਰੀ ਕਿਹੜੀ ਹੈ ?*
***ਗੁਰ-ਉੱਤਰ :***

# ਸਾਚੁ ਸੀਲ ਸਚੁ ਸੰਜਮੀ; ਸਾ ਪੂਰੀ ਪਰਵਾਰਿ ॥

ਜੋ ਪਤੀ ਅੱਗੇ ਸਾਚੁ = ਸੱਚ ਬੋਲਦੀ ਹੈ, ਸੀਲ = ਨਰਮ ਸੁਭਾਅ ਰੱਖਦੀ ਹੈ, ਸਾਚੁ = ਸੱਚੇ ਜੀਵਨ ਵਾਲੀ ਤੇ ਬਹੁਤਾ ਬੋਲਣ ਵੱਲੋਂ ਸੰਜਮੀ = ਸੰਜਮ ਰੱਖਦੀ ਹੈ, ਸਾ = ਉਹ ਇਸਤ੍ਰੀ ਪਰਿਵਾਰ ਵਿਚ ਪੂਰੀ = ਪੂਰਨ ਪਤੀਬ੍ਰਤਾ ਧਰਮ ਵਾਲੀ ਹੈ।

# ਨਾਨਕ ਅਹਿਨਿਸਿ ਸਦਾ ਭਲੀ; ਪਿਰ ਕੈ ਹੇਤਿ ਪਿਆਰਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਇਸਤ੍ਰੀ ਅਹਿਨਿਸਿ = ਦਿਨ ਰਾਤ ਸਦਾ = ਹਮੇਸ਼ਾਂ ਹੀ ਭਲੀ = ਚੰਗੀ ਹੈ, ਜੋ ਪਿਰ = ਪਤੀ ਕੈ = ਦੇ ਹੇਤਿ = ਹਿਤ ਨਾਲ ਪਿਆਰਿ = ਪ੍ਰੇਮ ਕਰਦੀ ਹੈ ॥੨॥

### ਦੂਸਰਾ ਅਰਥ

**ਸਾਚੁ ਸੀਲ ਸਚੁ ਸੰਜਮੀ; ਸਾ ਪੂਰੀ ਪਰਵਾਰਿ ॥**

ਜੋ ਜੀਵ ਇਸਤ੍ਰੀ ਸੱਚੇ ਸੀਲ = ਉੱਤਮ ਆਚਰਣ ਤੇ ਸਚੁ = ਸੱਚੇ ਸੰਜਮੀ = ਸੰਜਮ ਵਾਲੀ ਹੈ **ਵਾ:** ਸਾਚੁ = ਸੱਚਾ ਨਾਮ ਜਪਣ ਵਾਲੀ, ਸੀਲ = ਨਰਮ ਸੁਭਾਉ ਧਾਰਨ ਵਾਲੀ, ਸੱਚੇ ਨਿਸਚੇ ਵਾਲੀ, ਤੇ

ਸੰਜਮੀ = ਇੰਦ੍ਰੀਆਂ ਦਾ ਦਮਨ ਕਰਨ ਵਾਲੀ ਹੈ, ਸਾ = ਉਹ ਜੀਵ ਰੂਪ ਇਸਤ੍ਰੀ ਦੈਵੀ ਸੰਪਦਾ ਰੂਪੀ ਪਰਿਵਾਰ ਵਿਚ ਪੂਰੀ = ਪੂਰਨ ਹੈ।

**ਨਾਨਕ ਅਹਿਨਿਸਿ ਸਦਾ ਭਲੀ; ਪਿਰ ਕੈ ਹੇਤਿ ਪਿਆਰਿ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਅਹਿਨਿਸਿ = ਦਿਨ ਰਾਤ ਸਦਾ ਸਿਮਰਨ ਵਿਚ ਲੱਗੀ ਹੋਈ ਭਲੀ = ਚੰਗੇ ਜੀਵਨ ਵਾਲੀ ਹੈ, ਜਿਸ ਦਾ ਪਿਰ = ਪਤੀ ਅਕਾਲ ਪੁਰਖ ਦੇ ਹੇਤਿ = ਪ੍ਰੇਮ ਵਿਚ ਪਿਆਰ ਹੈ ॥੨॥

## ਪਉੜੀ ॥ ਆਪਣਾ ਆਪੁ ਪਛਾਣਿਆ; ਨਾਮੁ ਨਿਧਾਨੁ ਪਾਇਆ ॥

ਹੇ ਭਾਈ ! ਜਿਨ੍ਹਾਂ ਨੇ ਸਤਿਗੁਰਾਂ ਦੇ ਕੋਲੋਂ ਨਾਮ ਦਾ ਨਿਧਾਨੁ = ਖ਼ਜ਼ਾਨਾ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਪਰਮੇਸ਼ਰ ਨੂੰ ਆਪਣਾ ਆਪ ਰੂਪ ਕਰਕੇ ਪਛਾਣਿਆ = ਪਛਾਣਨਾ ਕੀਤਾ ਹੈ।

## ਕਿਰਪਾ ਕਰਿ ਕੈ ਆਪਣੀ; ਗੁਰ ਸਬਦਿ ਮਿਲਾਇਆ ॥

ਪਰਮੇਸ਼ਰ ਨੇ ਆਪਣੀ = ਆਪ ਦੀ ਕਿਰਪਾ = ਮਿਹਰ ਕਰ ਕੇ ਉਨ੍ਹਾਂ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ।

## ਗੁਰ ਕੀ ਬਾਣੀ ਨਿਰਮਲੀ; ਹਰਿ ਰਸੁ ਪੀਆਇਆ ॥

ਗੁਰਾਂ ਕੀ = ਦੀ ਨਿਰਮਲੀ = ਉੱਜਲ ਬਾਣੀ ਦੁਆਰਾ ਉਨ੍ਹਾਂ ਨੂੰ ਹਰਿ = ਪਰਮੇਸ਼ਰ ਨੇ ਆਪਦੇ ਨਾਮ ਦਾ ਰਸ ਪੀਆਇਆ = ਪਿਆਉਣਾ ਕੀਤਾ ਹੈ।

## ਹਰਿ ਰਸੁ ਜਿਨੀ ਚਾਖਿਆ; ਅਨ ਰਸ ਠਾਕਿ ਰਹਾਇਆ ॥

ਜਿਨੀ = ਜਿਨ੍ਹਾਂ ਨੇ ਵੀ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਚਾਖਿਆ = ਚੱਖਣਾ, ਧਾਰਨ ਕੀਤਾ ਹੈ, ਉਨ੍ਹਾਂ ਨੇ ਅਨ = ਹੋਰ ਦੁਨੀਆਂ ਦੇ ਰਸ = ਸੁਆਦਾਂ ਵੱਲੋਂ ਆਪਣੇ ਮਨ ਨੂੰ ਠਾਕਿ = ਰੋਕ ਕੇ ਰਹਾਇਆ = ਰੱਖਣਾ ਕੀਤਾ ਹੈ।

## ਹਰਿ ਰਸੁ ਪੀ ਸਦਾ ਤ੍ਰਿਪਤਿ ਭਏ; ਫਿਰਿ ਤ੍ਰਿਸਨਾ ਭੁਖ ਗਵਾਇਆ ॥੫॥

ਉਹ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪੀ ਕੇ ਸਦਾ = ਹਮੇਸ਼ਾਂ ਹੀ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਿ = ਰੱਜੇ ਭਏ = ਹੋਏ ਹਨ, ਫਿਰਿ = ਮੁੜ ਕੇ, ਪੁਨਾ ਉਨ੍ਹਾਂ ਨੇ ਪਦਾਰਥਾਂ ਦੀ ਤ੍ਰਿਸਨਾ = ਪ੍ਰਬਲ ਇੱਛਾ ਰੂਪੀ ਭੁੱਖ ਨੂੰ ਵੀ ਗਵਾਇਆ = ਗਵਾਉਣਾ ਕੀਤਾ ਹੈ ॥੫॥

## ਸਲੋਕੁ ਮਃ ੩ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਰਬ ਜੀਵਾਂ ਦੀ ਕਲਿਆਣ ਵਾਸਤੇ ਦੁਨੀਆਂ ਦੀ ਵਰਤੋਂ ਵਿਚ ਆਉਣ ਵਾਲੇ ਦ੍ਰਿਸ਼ਟਾਂਤਾਂ ਦੁਆਰਾ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

## ਪਿਰ ਖੁਸੀਏ ਧਨ ਰਾਵੀਏ; ਧਨ ਉਰਿ ਨਾਮੁ ਸੀਗਾਰੁ ॥

ਜਿਸ ਜਗਿਆਸੂ, ਆਭਾਸ ਬਿਰਤੀ ਰੂਪ ਧਨ = ਇਸਤ੍ਰੀ ਨੇ ਆਪਣੇ ਉਰਿ = ਹਿਰਦੇ ਵਿਚ ਪਰਮੇਸ਼ਰ

ਦੇ ਨਾਮ ਦਾ ਸੀਗਾਰੁ = ਸ਼ਿੰਗਾਰ ਕੀਤਾ ਹੈ, ਉਸ ਉਪਰ ਪਤੀ ਅਕਾਲ ਪੁਰਖ ਦੀ ਖੁਸੀਏ = ਖ਼ੁਸ਼ੀ ਹੁੰਦੀ ਹੈ ਅਤੇ ਉਹ ਧਨ = ਇਸਤ੍ਰੀ ਪਤੀ ਅਕਾਲ ਪੁਰਖ ਦੀ ਅਭੇਦਤਾ ਦਾ ਅਨੰਦ ਰਾਵੀਏ = ਮਾਣਦੀ ਹੈ।

## ਨਾਨਕ ਧਨ ਆਗੈ ਖੜੀ; ਸੋਭਾਵੰਤੀ ਨਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੀ ਜਗਿਆਸੂ, ਆਭਾਸ ਬਿਰਤੀ ਰੂਪ ਧਨ = ਇਸਤ੍ਰੀ ਪਤੀ ਅਕਾਲ ਪੁਰਖ ਦੇ ਆਗੈ = ਹੁਕਮ ਵਿਚ ਸਮਾਹਿਤ ਚਿੱਤ ਹੋ ਕੇ ਮਨ, ਬੁੱਧ ਰੂਪੀ ਹੱਥ ਜੋੜ ਕੇ ਖੜੀ = ਖਲੋਤੀ, ਸਾਵਧਾਨ ਹੈ, ਉਹ ਨਾਰਿ = ਇਸਤ੍ਰੀ ਸੋਭਾਵੰਤੀ = ਸ਼ੋਭਾ ਵਾਲੀ ਕਹੀ ਜਾਂਦੀ ਹੈ ॥੧॥

## ਮਃ ੧ ॥[੧]

ਇਹ ਸਲੋਕ ਵੀ ਸ਼ੇਖ਼ ਬ੍ਰਹਮ ਜੀ ਪ੍ਰਥਾਏ ਪਾਕਪਟਨ ਵਿਚ ਉਚਾਰਣ ਕੀਤਾ ਹੋਇਆ ਹੈ, ਜਦੋਂ ਸ਼ੇਖ਼ ਬ੍ਰਹਮ ਜੀ ਨੇ ਸ਼ਾਹ ਸ਼ਰਫ਼ ਫ਼ਕੀਰ ਜੀ ਦੇ ਅੱਗੇ ਪ੍ਰਸ਼ਨ ਕੀਤਾ ਕਿ :

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥** *(ਅੰਗ ੧੩੭੯)*

ਤਾਂ ਅੱਗੋਂ ਜੋ ਮਹਾਤਮਾ ਨੇ ਉੱਤਰ ਦਿੱਤਾ ਸੀ, ਉਸ ਨੂੰ ਸ਼ੇਖ਼ ਬ੍ਰਹਮ ਜੀ ਨੇ ਇਸ ਪ੍ਰਕਾਰ ਗੁਰੂ ਜੀ ਦੇ ਸਨਮੁਖ ਪੇਸ਼ ਕੀਤਾ :

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥** *(ਅੰਗ ੧੩੭੯)*

ਸਤਿਗੁਰੂ ਜੀ ਦੋਹਾਂ ਦੇ ਸਾਂਝੇ ਰੂਪ ਹੋ ਕੇ ਉੱਤਰ ਬਖ਼ਸ਼ਿਸ਼ ਕਰਦੇ ਹਨ।

## ਸਸੁਰੈ ਪੇਈਐ ਕੰਤ ਕੀ ਕੰਤੁ; ਅਗੰਮੁ ਅਥਾਹੁ ॥

ਜਿਸ ਜਗਿਆਸੂ ਰੂਪ ਇਸਤ੍ਰੀ ਨੇ ਸਸੁਰੈ = ਸਹੁਰੇ ਘਰ ਭਾਵ ਪ੍ਰਲੋਕ ਅਤੇ ਪੇਈਐ = ਪੇਕੇ ਘਰ ਭਾਵ ਮਾਤ ਲੋਕ ਵਿਚ ਆਪਣੇ ਆਪ ਨੂੰ ਕੰਤੁ = ਪਤੀ ਪਰਮੇਸ਼ਰ ਕੀ = ਦੀ ਸਮਝਿਆ ਹੋਇਆ ਹੈ, ਜੋ ਕੰਤੁ = ਪਤੀ ਪਰਮੇਸ਼ਰ ਸ਼ਾਸਤ੍ਰਾਂ ਕਰਕੇ ਅਗੰਮੁ = ਗੰਮਤਾ ਤੋਂ ਰਹਿਤ ਅਤੇ ਅਥਾਹੁ = ਡੂੰਘਾ, ਗੰਭੀਰਤਾ ਵਾਲਾ ਹੈ।

## ਨਾਨਕ ਧੰਨੁ ਸੋੁਹਾਗਣੀ; ਜੋ ਭਾਵਹਿ ਵੇਪਰਵਾਹ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜਗਿਆਸੂ ਰੂਪ ਸੋੁਹਾਗਣੀ = ਸੋਹਾਗਵੰਤੀ ਧੰਨੁ = ਧੰਨਤਾ ਦੇ ਜੋਗ ਹੈ, ਜੋ = ਜਿਹੜੀ ਵੇਪਰਵਾਹ = ਬੇ-ਮੁਥਾਜ ਪਰਮੇਸ਼ਰ ਨੂੰ ਭਾਵਹਿ = ਭਾਅ ਜਾਂਦੀ ਹੈ ॥੨॥

## ਪਉੜੀ ॥ ਤਖਤਿ ਰਾਜਾ ਸੋ ਬਹੈ; ਜਿ ਤਖਤੈ ਲਾਇਕ ਹੋਈ ॥

ਹੇ ਭਾਈ ! ਜਿਵੇਂ ਤਖਤਿ = ਸਿੰਘਾਸਣ ਦੇ ਉੱਪਰ ਸੋ = ਉਹੋ ਰਾਜਾ ਬਹੈ = ਬੈਠਦਾ ਹੈ, ਜਿ = ਜਿਹੜਾ ਤਖਤੈ = ਸਿੰਘਾਸਣ ਦੇ ਉੱਪਰ ਬੈਠਨ ਦੇ ਲਾਇਕ = ਜੋਗ ਹੋਈ = ਹੁੰਦਾ ਹੈ **ਅਥਵਾ** ਏਸੇ ਪ੍ਰਕਾਰ ਸਾਧਸੰਗਤ ਰੂਪੀ ਤਖ਼ਤ ਉਪਰ ਬ੍ਰਹਮ ਗਿਆਨੀ ਰੂਪੀ ਉਹ ਰਾਜਾ ਬੈਠ ਸਕਦਾ ਹੈ, ਜੋ ਸਾਧਸੰਗਤ ਰੂਪੀ ਤਖ਼ਤ ਉਪਰ ਬੈਠਣ ਦੇ ਯੋਗ ਹੁੰਦਾ ਹੈ **ਅਥਵਾ** ਸਰੂਪ ਰੂਪੀ ਤਖ਼ਤ ਦੇ ਉੱਪਰ ਤਤਬੇਤਾ ਰੂਪੀ ਰਾਜਾ ਉਹੋ ਹੀ ਬੈਠ ਸਕਦਾ

---

੧. ਇਹ ਸਲੋਕ ਭਗਤ ਫ਼ਰੀਦ ਜੀ ਦੀ ਬਾਣੀ ਦੇ ਅੰਦਰ 'ਅੰਗ ੧੩੦੯' ਉੱਪਰ ਵੀ ਕੁਝ ਪਾਠ ਭੇਦ ਨਾਲ ਦਰਜ ਹੈ।

ਹੈ ਜਿ = ਜਿਹੜਾ ਸਰੂਪ ਰੂਪੀ ਤਖਤ ਦੇ ਵਿਚ ਜੀਵ ਈਸ਼ ਦੇ ਵਾਚ ਅਰਥ ਨੂੰ ਤਿਆਗ ਕੇ ਲਖ ਅਰਥ ਵਿਚ ਬਿਰਤੀ ਟਿਕਾ ਕੇ ਬੈਠਣ ਦੇ ਜੋਗ ਹੁੰਦਾ ਹੈ।

## ਜਿਨੀ ਸਚੁ ਪਛਾਣਿਆ; ਸਚੁ ਰਾਜੇ ਸੇਈ ॥

ਜਿਨੀ = ਜਿਨ੍ਹਾਂ ਨੇ ਸੱਚ ਸਰੂਪ ਨੂੰ ਪਛਾਣਿਆ = ਪਛਾਣ ਲਿਆ ਹੈ, ਸੇਈ = ਉਹੋ ਹੀ ਸਚੁ = ਸੱਚੇ ਰਾਜੇ ਹਨ **ਵਾ:** ਉਹੀ ਸੱਚੇ ਗਿਆਨ ਰੂਪੀ ਰਾਜੇ = ਪ੍ਰਕਾਸ਼ ਵਾਲੇ ਹਨ।

## ਏਹਿ ਭੂਪਤਿ ਰਾਜੇ ਨ ਆਖੀਅਹਿ; ਦੂਜੈ ਭਾਇ ਦੁਖੁ ਹੋਈ ॥

ਹੇ ਭਾਈ! ਇਹ ਜੋ ਭੂਪਤਿ = ਪ੍ਰਿਥਵੀ ਦੇ ਪਤੀ ਰਾਜੇ = ਚੱਕ੍ਰਵਰਤੀ ਪਾਤਸ਼ਾਹ ਸੱਚੇ ਰਾਜੇ ਨਹੀਂ ਆਖੀਅਹਿ = ਆਖੇ ਜਾ ਸਕਦੇ, ਕਿਉਂਕਿ ਇਨ੍ਹਾਂ ਨੂੰ ਦੂਜੈ ਭਾਇ = ਦ੍ਵੈਤ-ਭਾਵ ਕਰਕੇ ਦੁੱਖ ਹੀ ਪ੍ਰਾਪਤ ਹੋਈ = ਹੁੰਦਾ ਰਹਿੰਦਾ ਹੈ **ਅਥਵਾ** ਇੰਦ੍ਰੀਆਂ ਰੂਪੀ ਪਰਜਾ ਉੱਪਰ ਹਕੂਮਤ ਕਰਨ ਵਾਲਾ ਮਨ ਰੂਪੀ ਰਾਜਾ ਅਤੇ ਜੀਵਾਤਮ ਬੁੱਧੀ ਰੂਪੀ ਪ੍ਰਿਥਵੀ ਦਾ ਪਤੀ ਬ੍ਰਹਮ ਗਿਆਨ ਦੇ ਪ੍ਰਕਾਸ਼ ਵਾਲੇ ਨਹੀਂ ਆਖੇ ਜਾ ਸਕਦੇ, ਕਿਉਂਕਿ ਇਨ੍ਹਾਂ ਨੂੰ ਦ੍ਵੈਤ-ਭਾਵ ਕਰਕੇ ਦੁੱਖ ਹੀ ਪ੍ਰਾਪਤ ਹੁੰਦਾ ਰਹਿੰਦਾ ਹੈ।

## ਕੀਤਾ ਕਿਆ ਸਾਲਾਹੀਐ; ਜਿਸੁ ਜਾਦੇ ਬਿਲਮ ਨ ਹੋਈ ॥

ਇਹ ਜੋ ਕੀਤਾ ਹੋਇਆ ਸੰਸਾਰ, ਜੀਵ ਹੈ, ਇਸ ਨੂੰ ਕਿਆ = ਕੀ ਸਾਲਾਹੀਐ = ਸਾਲਾਹੁਣਾ ਹੈ, ਜਿਸ ਨੂੰ ਜਾਦੇ = ਕੂਚ ਕਰਦਿਆਂ ਬਿਲਮ = ਦੇਰੀ ਨਹੀਂ ਹੋਈ = ਹੁੰਦੀ।

## ਨਿਹਚਲੁ ਸਚਾ ਏਕੁ ਹੈ; ਗੁਰਮੁਖਿ ਬੂਝੈ, ਸੁ ਨਿਹਚਲੁ ਹੋਈ ॥੬॥

ਨਿਹਚਲੁ = ਅਚੱਲ ਰਹਿਣ ਵਾਲਾ ਕੇਵਲ ਏਕੁ = ਇਕ ਸੱਚਾ ਪਰਮੇਸ਼ਰ ਹੀ ਹੈ, ਜੋ ਗੁਰਮੁਖਿ = ਮੁਖੀ ਗੁਰਾਂ ਦੁਆਰਾ ਅਧਿਕਾਰੀ ਬਣ ਕੇ ਇਸ ਗੱਲ ਨੂੰ ਬੂਝੈ = ਬੁੱਝ ਲੈਂਦਾ ਹੈ, ਸੁ = ਉਹੋ ਵੀ ਨਿਹਚਲੁ = ਅਚੱਲ ਹੋਈ = ਹੋ ਜਾਂਦਾ ਹੈ ॥੬॥

## ਸਲੋਕੁ ਮਃ ੩ ॥

## ਸਭਨਾ ਕਾ ਪਿਰੁ ਏਕੁ ਹੈ; ਪਿਰ ਬਿਨੁ ਖਾਲੀ ਨਾਹਿ ॥

ਸਭਨਾ = ਸਭ ਜੀਵ ਰੂਪੀ ਇਸਤ੍ਰੀਆਂ ਕਾ = ਦਾ ਪਿਰੁ = ਪਤੀ ਏਕੁ = ਇਕ ਪਰਮਾਤਮਾ ਹੀ ਹੈ, ਉਸ ਪਿਰ = ਪਤੀ ਪਰਮਾਤਮਾ ਤੋਂ ਬਿਨੁ = ਬਗ਼ੈਰ ਕੋਈ ਵੀ ਹਿਰਦਾ ਖ਼ਾਲੀ ਨਾਹਿ = ਨਹੀਂ ਹੈ ਭਾਵ ਆਸਤਿਕ ਗੁਰਮੁਖਾਂ ਦੇ ਅੰਦਰ ਸਾਖਸ਼ਾਤ ਹੈ ਅਤੇ ਨਾਸਤਿਕ ਮਨਮੁਖਾਂ ਦੇ ਅੰਦਰ ਗੁਪਤ ਰੂਪ ਵਿਚ ਹੈ।

## ਨਾਨਕ ਸੇ ਸੋਹਾਗਣੀ; ਜਿ ਸਤਿਗੁਰ ਮਾਹਿ ਸਮਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹੀ ਜੀਵ ਰੂਪ ਇਸਤ੍ਰੀਆਂ ਜੋ ਪਤੀ ਪਰਮਾਤਮਾ ਦੇ ਅਨੰਦ ਵਾਲੀਆਂ ਸੋਹਾਗਣੀ = ਸੁਹਾਗਵੰਤੀਆਂ ਹਨ, ਜਿ = ਜਿਹੜੀਆਂ ਸਤਿਗੁਰਾਂ ਦੇ ਉਪਦੇਸ਼ ਮਾਹਿ = ਵਿਚ ਸਮਾਹਿ = ਸਮਾਅ, ਅਭੇਦ ਹੋ ਜਾਂਦੀਆਂ ਹਨ ॥੧॥

## ਮਃ ੩ ॥ ਮਨ ਕੇ ਅਧਿਕ ਤਰੰਗ; ਕਿਉ ਦਰਿ ਸਾਹਿਬ ਛੁਟੀਐ ॥

ਜਗਿਆਸੂ ਮੁੱਖ ਦੁਆਰਾ ਪ੍ਰਸ਼ਨ : ਹੇ ਸਤਿਗੁਰੂ ਜੀ ਸਾਡੇ ਮਨ ਰੂਪੀ ਸਮੁੰਦਰ ਕੇ = ਦੇ ਵਿਚ ਸੰਕਲਪਾਂ,

ਵਿਕਲਪਾਂ ਰੂਪੀ ਅਧਿਕ = ਬਹੁਤ ਤਰੰਗ = ਲਹਿਰਾਂ ਉਠਦੀਆਂ ਹਨ, ਫੇਰ ਸਾਹਿਬ = ਮਾਲਕ ਪ੍ਰਭੂ ਦੇ ਦਰਿ = ਦੁਆਰ ਵਿਚ ਕਿਉ = ਕਿਵੇਂ ਛੁਟੀਐ = ਛੁੱਟ ਸਕੀਦਾ ਹੈ ?

***ਗੁਰ ਉੱਤਰ :***

## ਜੇ ਰਾਚੈ ਸਚ ਰੰਗਿ; ਗੂੜੈ ਰੰਗਿ ਅਪਾਰ ਕੈ ॥

ਹੇ ਭਾਈ ! ਜੇ = ਜੇਕਰ ਮਨੁੱਖ ਸਚ = ਸੱਚੇ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਰਚ ਜਾਵੇ ਅਤੇ ਅਪਾਰ = ਬੇਅੰਤ ਪਰਮੇਸ਼ਰ ਕੈ = ਦੇ ਭਗਤੀ ਰੂਪ ਗੂੜੈ = ਗਾੜ੍ਹੇ ਰੰਗ ਵਿਚ ਰੰਗਿਆ ਜਾਵੇ ਤਾਂ ਛੁਟਕਾਰਾ ਹੋ ਸਕਦਾ ਹੈ।

## ਨਾਨਕ ਗੁਰਪਰਸਾਦੀ ਛੁਟੀਐ; ਜੇ ਚਿਤੁ ਲਗੈ ਸਚਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਪਰਮੇਸ਼ਰ ਦੇ ਸਚਿ = ਸੱਚੇ ਨਾਮ ਵਿਚ ਚਿਤੁ = ਮਨ ਲਗੈ = ਲੱਗ ਜਾਵੇ ਤਾਂ ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਛੁਟੀਐ = ਛੁੱਟ ਜਾਈਦਾ ਹੈ ॥੨॥

## ਪਉੜੀ ॥ ਹਰਿ ਕਾ ਨਾਮੁ ਅਮੋਲੁ ਹੈ; ਕਿਉ ਕੀਮਤਿ ਕੀਜੈ ॥

ਹੇ ਭਾਈ ! ਹਰਿ = ਪਰਮੇਸ਼ਰ ਕਾ = ਦਾ ਨਾਮ ਅਮੋਲੁ = ਅਮੋਲਕ ਹੈ, ਇਸਦੀ ਕਿਉ = ਕਿਸ ਪ੍ਰਕਾਰ ਕੀਮਤ ਕੀਜੈ = ਕੀਤੀ ਜਾ ਸਕਦੀ ਹੈ, ਭਾਵ ਉਸਦੀ ਕੀਮਤ ਨਹੀਂ ਕੀਤੀ ਜਾ ਸਕਦੀ।

[ਅੰਗ ੧੦੮੯]

## ਆਪੇ ਸ੍ਰਿਸਟਿ ਸਭ ਸਾਜੀਅਨੁ; ਆਪੇ ਵਰਤੀਜੈ ॥

ਉਸ ਬੇਅੰਤ ਪਰਮੇਸ਼ਰ ਨੇ ਆਪੇ = ਆਪ ਜੀ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਸਾਜੀਆਨੁ = ਬਣਾਉਣਾ ਕੀਤੀ ਹੈ ਅਤੇ ਆਪ ਹੀ ਉਹ ਸਭਨਾਂ ਵਿਚ ਵਰਤੀਜੈ = ਵਰਤ ਰਿਹਾ ਹੈ।

## ਗੁਰਮੁਖਿ ਸਦਾ ਸਲਾਹੀਐ; ਸਚੁ ਕੀਮਤਿ ਕੀਜੈ ॥

ਇਸ ਲਈ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਸਦਾ = ਹਮੇਸ਼ਾਂ ਉਸ ਪ੍ਰਭੂ ਨੂੰ ਸਲਾਹੀਐ = ਸਾਲਾਹੁਣਾ ਕਰੀਏ ਤਾਂ ਸਚੁ = ਸੱਚੇ ਪ੍ਰਭੂ ਵਿਚ ਅਭੇਦ ਹੋਣ ਰੂਪ ਕੀਮਤ ਪ੍ਰਾਪਤ ਕੀਜੈ = ਕੀਤੀ ਜਾ ਸਕਦੀ ਹੈ।

## ਗੁਰ ਸਬਦੀ ਕਮਲੁ ਬਿਗਾਸਿਆ; ਇਵ ਹਰਿ ਰਸੁ ਪੀਜੈ ॥

ਗੁਰਾਂ ਦੇ ਸਬਦੀ = ਉਪਦੇਸ਼ ਕਰਕੇ ਹਿਰਦਾ ਰੂਪੀ ਕਮਲ ਕਰੁਣਾ, ਮੁਦਤਾ, ਮੈਤ੍ਰੀ, ਉਪੇਖਿਆ ਰੂਪੀ ਪੰਖੜੀਆਂ ਦੇ ਸਹਿਤ ਬਿਗਾਸਿਆ = ਖਿੜ ਜਾਂਦਾ ਹੈ, ਇਵ = ਇਸ ਪ੍ਰਕਾਰ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪੀਜੈ = ਪੀਣਾ ਕਰੀਏ।

## ਆਵਣ ਜਾਣਾ ਠਾਕਿਆ; ਸੁਖਿ ਸਹਜਿ ਸਵੀਜੈ ॥੭॥

ਜਿਨ੍ਹਾਂ ਨੇ ਇਹ ਰਸ ਪੀਤਾ ਹੈ, ਉਨ੍ਹਾਂ ਨੇ ਆਪਣਾ ਆਵਣ ਜਾਣਾ = ਆਉਣਾ ਜਾਣਾ ਭਾਵ ਜੰਮਣਾ ਮਰਣਾ ਠਾਕਿਆ = ਰੋਕ ਲਿਆ ਹੈ ਅਤੇ ਉਨ੍ਹਾਂ ਨੇ ਸੁਖ ਅਤੇ ਸਹਜਿ = ਸ਼ਾਂਤੀ ਵਿਚ ਸਵੀਜੈ = ਸੌਣਾ ਕੀਤਾ ਹੈ **ਵਾ:** ਸੁਖਿ ਸਹਜਿ = ਅਚੁੱਤ ਸੁੱਖ ਸਰੂਪ ਵਿਚ ਸੌਣਾ ਕੀਤਾ ਹੈ ॥੭॥

## ਸਲੋਕੁ ਮਃ ੧ ॥

## ਨਾ ਮੈਲਾ ਨਾ ਧੁੰਧਲਾ; ਨਾ ਭਗਵਾ ਨਾ ਕਚੁ ॥

ਉਸ ਮਨੁੱਖ ਦਾ ਮਨ ਨਾ ਹੀ ਤਮੋਗੁਣ ਕਰਕੇ ਮੈਲਾ = ਮਲੀਨ ਹੈ, ਨਾ ਹੀ ਰਜੋਗੁਣ ਕਰਕੇ ਧੁੰਧਲਾ = ਧੁੰਧ ਰੰਗਾ ਹੈ, ਨਾ ਹੀ ਸਤੋਗੁਣ ਕਰਕੇ ਭਗਵਾ = ਗੇਰੂਰੰਗ ਹੈ ਅਤੇ ਨਾ ਹੀ ਇਨ੍ਹਾਂ ਦਾ ਅਧਿਸ਼ਠਾਨ ਰੂਪ ਕਚੁ = ਕੱਚੀ ਮਾਇਆ ਦੇ ਅਧੀਨ ਹੈ।

## ਨਾਨਕ ਲਾਲੋ ਲਾਲੁ ਹੈ; ਸਚੈ ਰਤਾ ਸਚੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਮਨੁੱਖ ਸਚੈ = ਸਤ ਸਰੂਪ ਪਰਮੇਸ਼ਰ ਦੇ ਨਾਮ ਵਿਚ ਰਤਾ = ਰੰਗਿਆ ਹੋਇਆ ਸੱਚ ਸਰੂਪ ਹੀ ਹੋ ਜਾਂਦਾ ਹੈ, ਉਸ ਨੂੰ ਲਾਲੋ ਲਾਲੁ = ਲਾਲ ਹੀ ਲਾਲ ਭਾਵ ਪ੍ਰੇਮ ਦਾ ਗੂੜ੍ਹਾ ਰੰਗ ਚੜ੍ਹ ਜਾਂਦਾ ਹੈ॥੧॥

## ਮਃ ੩ ॥ ਸਹਜਿ ਵਣਸਪਤਿ ਫੁਲੁ ਫਲੁ; ਭਵਰੁ ਵਸੈ ਭੈ ਖੰਡਿ ॥

ਸਹਜਿ = ਸ਼ਾਂਤ ਰੂਪ ਸੰਗਤ ਵਣਸਪਤਿ = ਬਨਸਪਤੀ ਦੀ ਨਿਆਈਂ ਹੈ, ਜਿਸ ਵਿਚ ਧਰਮ ਰੂਪੀ ਫੁੱਲ, ਬ੍ਰਹਮ ਗਿਆਨ ਰੂਪੀ ਫਲ ਹੈ, ਜੋ ਵੀ ਜਗਿਆਸੂ ਰੂਪੀ ਭਵਰੁ = ਭੌਰਾ ਇਸ ਸੰਗਤ ਵਿਚ ਵਸੈ = ਵੱਸਦਾ ਹੈ, ਉਸਦਾ ਸੱਤ ਪ੍ਰਕਾਰ ਦਾ ਭੈ = ਡਰ ਖੰਡਿ = ਕੱਟਿਆ ਜਾਂਦਾ ਹੈ।

## ਨਾਨਕ ਤਰਵਰੁ ਏਕੁ ਹੈ; ਏਕੋ ਫੁਲੁ ਭਿਰੰਗੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਐਸਾ ਨਿਸਚਾ ਕਰੇ ਕਿ ਇਸ ਸੰਗਤ ਰੂਪੀ ਬਨਸਪਤੀ ਵਿਚ ਏਕੁ = ਇਕ ਬ੍ਰਹਮ, ਸੰਤ ਰੂਪੀ ਤਰਵਰੁ = ਬ੍ਰਿਛ ਹੈ, ਸਭ ਨੂੰ ਸੱਤਾ ਦੇਵ ਵਾਲਾ ਹਰੀ ਹੀ ਏਕੋ = ਇਕ ਫੁੱਲ ਰੂਪ ਹੈ ਅਤੇ ਹਰੀ ਹੀ ਇਕ ਭਿਰੰਗੁ = ਭੌਰਾ ਰੂਪ ਹੈ।

**ਵਾ:** ਇਕ ਵੈਰਾਟ ਰੂਪੀ ਬ੍ਰਿਛ ਹੈ, ਸ਼ੁੱਧ ਭੂਮਾ ਰੂਪ ਬ੍ਰਹਮ ਧਰਤੀ ਦੀ ਨਿਆਈਂ ਹੈ, ਈਸ਼ਰ ਬੀਜ ਦੀ ਨਿਆਈਂ ਹੈ, ਹਿਰਨ ਗਰਭ ਅੰਕੁਰ ਦੀ ਨਿਆਈਂ ਹੈ, ਬ੍ਰਹਮਾ ਪੱਤਿਆਂ ਦੀ ਨਿਆਈਂ ਹੈ, ਵਿਸ਼ਨੂੰ ਟਾਹਣੀਆਂ ਦੀ ਨਿਆਈਂ ਹੈ, ਸ਼ਿਵ ਫੁੱਲ ਦੀ ਨਿਆਈਂ ਹੈ, ਬ੍ਰਹਮ ਗਿਆਨੀ ਫਲ ਦੀ ਨਿਆਈਂ ਹੈ ਅਤੇ ਉਸ ਬਨਸਪਤੀ ਵਿੱਚੋਂ (ਭਿ + ਰੰਗੁ) ਭਿ = ਬਹੁਤੋ ਰੰਗੁ = ਅਨੰਦ ਦੀ ਮਹਿਕ ਨਿਕਲਦੀ ਰਹਿੰਦੀ ਹੈ॥੨॥

## ਪਉੜੀ ॥ ਜੋ ਜਨ ਲੂਝਹਿ ਮਨੈ ਸਿਉ; ਸੇ ਸੂਰੇ ਪਰਧਾਨਾ ॥

ਹੇ ਭਾਈ ! ਜੋ = ਜਿਹੜੇ ਜਨ = ਪੁਰਖ ਆਪਣੇ ਆਪਣੇ ਮਨੈ = ਮਨ ਦੇ ਸਿਉ = ਨਾਲ ਲੂਝਹਿ = ਝਗੜਦੇ ਹਨ ਭਾਵ ਕੁਸੰਗਤ, ਸੰਕਲਪਾਂ ਵਿਕਲਪਾਂ ਵਿਚ ਜਾਣ ਤੋਂ ਰੋਕਦੇ ਹਨ, ਸੇ = ਉਹ ਪੁਰਖ ਲੋਕ ਪ੍ਰਲੋਕ ਵਿਚ ਪਰਧਾਨਾ = ਪ੍ਰਧਾਨ ਸੂਰੇ = ਸੂਰਮੇ ਹਨ।

## ਹਰਿ ਸੇਤੀ ਸਦਾ ਮਿਲਿ ਰਹੇ; ਜਿਨੀ ਆਪੁ ਪਛਾਨਾ ॥

ਜਿਨੀ = ਜਿਨ੍ਹਾਂ ਮਨੁੱਖਾਂ ਨੇ ਆਪੁ = ਆਪਣੇ ਆਪ ਨੂੰ ਬ੍ਰਹਮ ਆਤਮਾ ਰੂਪ ਕਰਕੇ ਪਛਾਨਾ = ਪਛਾਣਿਆ ਹੈ, ਉਹ ਮਨੁੱਖ ਸਦਾ = ਹਮੇਸ਼ਾਂ ਹੀ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਮਿਲਿ = ਮਿਲੇ ਰਹੇ = ਰਹਿੰਦੇ ਹਨ।

## ਗਿਆਨੀਆ ਕਾ ਇਹੁ ਮਹਤੁ ਹੈ; ਮਨ ਮਾਹਿ ਸਮਾਨਾ ॥

ਗਿਆਨੀਆ = ਗਿਆਨਵਾਨ ਮਹਾਂਪੁਰਖਾਂ ਕਾ = ਦਾ ਇਹੁ = ਇਹੋ ਹੀ ਮਹਤੁ = ਵੱਡਾ ਮਰਾਤਬਾ, ਵਡਿਆਈ ਹੈ ਕਿ ਉਹ ਆਪਣੇ ਮਨ = ਹਿਰਦੇ ਦੇ ਮਾਹਿ = ਵਿਚ ਹੀ ਪਰਮੇਸ਼ਰ ਨੂੰ ਨਿਸਚੇ ਕਰਕੇ ਉਸਦੇ ਸਰੂਪ ਵਿਚ ਸਮਾਨਾ = ਸਮਾਏ ਰਹਿੰਦੇ ਹਨ **ਵਾ:** ਮਨ ਨੂੰ ਜਿੱਤਣ ਵਿਚ ਸਮਾਉਂਦੇ ਹਨ **ਵਾ:** ਮਨ ਵਿਚ ਹਰੀ ਸਮਾਉਂਦਾ ਹੈ।

## ਹਰਿ ਜੀਉ ਕਾ ਮਹਲੁ ਪਾਇਆ; ਸਚੁ ਲਾਇ ਧਿਆਨਾ ॥

ਜਿਨ੍ਹਾਂ ਨੇ ਸੱਚ ਸਰੂਪ ਵਿਚ ਧਿਆਨਾ = ਚਿਤ ਦੀ ਬਿਰਤੀ ਨੂੰ ਲਾਇ = ਲਾਉਣਾ ਕੀਤਾ ਹੈ, ਉਨ੍ਹਾਂ ਨੇ ਹਰਿ = ਪਰਮੇਸ਼ਰ ਜੀਉ = ਜੀ ਕਾ = ਦਾ ਮਹਲੁ = ਸਰੂਪ ਪਾਇਆ = ਪਾਉਣਾ ਕੀਤਾ ਹੈ।

## ਜਿਨ ਗੁਰਪਰਸਾਦੀ ਮਨੁ ਜੀਤਿਆ; ਜਗੁ ਤਿਨਹਿ ਜਿਤਾਨਾ ॥੮॥

ਜਿਨ = ਜਿਨ੍ਹਾਂ ਮਨੁੱਖਾਂ ਨੇ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਆਪਣੇ ਮਨ ਨੂੰ ਸੰਕਲਪਾਂ ਵਿਕਲਪਾਂ, ਕਾਮਾਦਿਕ ਵਿਕਾਰਾਂ ਵੱਲੋਂ ਜੀਤਿਆ = ਜਿੱਤਣਾ ਕੀਤਾ ਹੈ, ਤਿਨਹਿ = ਉਨ੍ਹਾਂ ਨੇ ਜਗੁ = ਸੰਸਾਰ ਨੂੰ ਹੀ ਜਿਤਾਨਾ = ਜਿੱਤ ਲਿਆ ਹੈ ॥੮॥

## ਸਲੋਕੁ ਮਃ ੩ ॥

ਸਤਿਗੁਰੂ ਜੀ ਕਿਸੇ ਜੋਗੀ ਨੂੰ ਉਪਦੇਸ਼ ਦਿੰਦੇ ਹਨ।

## ਜੋਗੀ ਹੋਵਾ ਜਗਿ ਭਵਾ; ਘਰਿ ਘਰਿ ਭੀਖਿਆ ਲੇਉ ॥

ਹੇ ਭਾਈ! ਜੇਕਰ ਤੂੰ ਜੋਗੀ ਹੋਵਾ = ਹੋ ਕਰਕੇ ਜਗਿ = ਸੰਸਾਰ ਵਿਚ ਭਵਾ = ਭੌਂਦਾ ਫਿਰਦਾ ਹੈਂ ਅਤੇ ਘਰ ਘਰ ਵਿੱਚੋਂ ਭੀਖਿਆ = ਖ਼ੈਰ ਲੇਉ = ਲੈਂਦਾ ਹੈਂ।

## ਦਰਗਹ ਲੇਖਾ ਮੰਗੀਐ; ਕਿਸੁ ਕਿਸੁ ਉਤਰੁ ਦੇਉ ॥

ਜਦੋਂ ਦਰਗਾਹ ਵਿਚ ਕਰਮਾਂ ਧਰਮਾਂ ਦਾ ਲੇਖਾ = ਹਿਸਾਬ ਕਿਤਾਬ ਮੰਗੀਐ = ਮੰਗਿਆ ਜਾਵੇਗਾ, ਤਦੋਂ ਕਿਸੁ ਕਿਸੁ = ਕਿਹੜੀ ਕਿਹੜੀ ਗੱਲ ਦਾ ਉਤਰੁ = ਜਵਾਬ ਦੇਉ = ਦੇਵੇਂਗਾ? ਭਾਵ ਕੋਈ ਜਵਾਬ ਨਹੀਂ ਆਵੇਗਾ।

## ਭਿਖਿਆ ਨਾਮੁ ਸੰਤੋਖੁ ਮੜੀ; ਸਦਾ ਸਚੁ ਹੈ ਨਾਲਿ ॥

ਇਸ ਲਈ ਗੁਰਾਂ ਪਾਸੋਂ ਨਾਮ ਰੂਪੀ ਭਿਖਿਆ = ਭੀਖ ਮੰਗਣਾ ਕਰ ਅਤੇ ਸੰਤੋਖ ਰੂਪੀ ਮੜੀ = ਮੱਠ ਵਿਚ ਰਹਿਣਾ ਕਰ **ਵਾ:** ਇਸ ਦੇਹ ਰੂਪੀ ਮੜੀ ਦੇ ਅੰਦਰ ਸੰਤੋਖ ਧਾਰਨਾ ਕਰ ਅਤੇ ਇਹ ਨਿਸਚੇ ਕਰ ਕਿ ਸਦਾ = ਹਮੇਸ਼ਾਂ ਸਚੁ = ਸੱਚਾ ਪਰਮੇਸ਼ਰ ਮੇਰੇ ਨਾਲਿ = ਸਾਥ, ਅੰਗ-ਸੰਗ ਹੈ।

## ਭੇਖੀ ਹਾਥ ਨ ਲਧੀਆ; ਸਭ ਬਧੀ ਜਮਕਾਲਿ ॥

ਭੇਖੀ = ਭੇਖਾਂ ਨੂੰ ਬਣਾਉਣ ਕਰਕੇ ਮਨ ਰੂਪੀ ਹਾਥ = ਹੱਥ ਨਾਲ ਪ੍ਰਾਪਤੀ ਨਹੀਂ ਲਧੀਆ = ਲੱਭਦੀ **ਵਾ:** ਭੇਖਾਂ ਕਰਕੇ ਉਸ ਪ੍ਰਭੂ ਦੀ ਹਾਥ = ਥਾਹ, ਡੂੰਘਾਈ ਨਹੀਂ ਲਧੀਆ = ਲੱਭਦੀ, ਪਖੰਡ ਦੇ ਭੇਖਾਂ ਵਾਲੀ ਸਭ = ਸਾਰੀ ਸ੍ਰਿਸ਼ਟੀ ਜਮਕਾਲਿ = ਕਾਲ ਕਰਨ ਵਾਲੇ ਜਮ ਨੇ ਮੌਤ ਰੂਪੀ ਰੱਸੀ ਨਾਲ ਬਧੀ = ਬੰਨ੍ਹੀ ਹੋਈ ਹੈ।

## ਨਾਨਕ ਗਲਾ ਝੂਠੀਆ; ਸਚਾ ਨਾਮੁ ਸਮਾਲਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੋਰ ਦੁਨੀਆਵੀ ਗੱਲਾਂ-ਬਾਤਾਂ ਸਭ ਝੂਠੀਆ = ਮਿਥਿਆ ਹਨ, ਇਸ ਲਈ ਪਰਮੇਸ਼ਰ ਦਾ ਸੱਚਾ ਨਾਮ ਹੀ ਸਮਾਲਿ = ਸੰਭਾਲਣਾ ਕਰ ॥੧॥

## ਮਃ ੩ ॥ ਜਿਤੁ ਦਰਿ ਲੇਖਾ ਮੰਗੀਐ; ਸੋ ਦਰੁ ਸੇਵਿਹੁ ਨ ਕੋਇ ॥

ਹੇ ਭਾਈ! ਜਿਤੁ = ਜਿਸ ਦਰਿ = ਦੁਆਰੇ ਵਿਚ ਸੇਵਾ ਕੀਤਿਆਂ ਪ੍ਰਲੋਕ ਵਿਚ ਕਰਮਾਂ ਧਰਮਾਂ ਦਾ ਲੇਖਾ = ਹਿਸਾਬ-ਕਿਤਾਬ ਮੰਗੀਐ = ਮੰਗਿਆ ਜਾਣਾ ਹੈ, ਸੋ = ਉਹ ਦਰੁ = ਦੁਆਰੇ ਨੂੰ ਕੋਇ = ਕੋਈ ਵੀ ਸੇਵਿਹੁ = ਸੇਵਨਾ ਨਾ ਕਰੋ।

## ਐਸਾ ਸਤਿਗੁਰੁ ਲੋੜਿ ਲਹੁ; ਜਿਸੁ ਜੇਵਡੁ ਅਵਰੁ ਨ ਕੋਇ ॥

ਇਸ ਲਈ ਐਸਾ = ਅਜਿਹਾ ਸਤਿਗੁਰੂ ਲੋੜਿ = ਲੱਭ ਲਹੁ = ਲੈਣਾ ਕਰੋ, ਜਿਸ ਸਤਿਗੁਰੂ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਇ = ਕੋਈ ਵੀ ਸਮਰੱਥ ਨਹੀਂ ਹੈ।

## ਤਿਸੁ ਸਰਣਾਈ ਛੂਟੀਐ; ਲੇਖਾ ਮੰਗੈ ਨ ਕੋਇ ॥

ਤਿਸੁ = ਉਸ ਸਤਿਗੁਰੂ ਦੀ ਸਰਣਾਈ = ਸ਼ਰਨ ਵਿਚ ਪੈਣ ਕਰਕੇ ਹੀ ਕਰਮਾਂ ਧਰਮਾਂ ਤੋਂ ਛੂਟੀਐ = ਛੁੱਟੀਦਾ ਹੈ, ਫੇਰ ਕੋਇ = ਕੋਈ ਵੀ ਲੇਖਾ = ਹਿਸਾਬ ਕਿਤਾਬ ਨਹੀਂ ਮੰਗੈ = ਮੰਗੇਗਾ।

## ਸਚੁ ਦ੍ਰਿੜਾਏ ਸਚੁ ਦ੍ਰਿੜੁ; ਸਚਾ ਓਹੁ ਸਬਦੁ ਦੇਇ ॥

ਕਿਉਂਕਿ ਉਹ ਸਤਿਗੁਰੂ ਆਪ ਸੱਚਾ ਨਾਮ ਦ੍ਰਿੜੁ = ਪ੍ਰਪੱਕ ਕਰਦੇ ਹਨ ਅਤੇ ਗੁਰਸਿੱਖਾਂ ਤਾਈਂ ਸੱਚਾ ਨਾਮ ਦ੍ਰਿੜਾਏ = ਦ੍ਰਿੜ੍ਹ, ਪ੍ਰਪੱਕ ਕਰਵਾਉਂਦੇ ਹਨ ਅਤੇ ਉਹ ਸੱਚਾ ਗੁਰੂ ਸੱਚਾ ਸਬਦੁ = ਉਪਦੇਸ਼ ਦੇਇ = ਦੇਣਾ ਕਰਦਾ ਹੈ।

## ਹਿਰਦੈ ਜਿਸ ਦੈ ਸਚੁ ਹੈ; ਤਨੁ ਮਨੁ ਭੀ ਸਚਾ ਹੋਇ ॥

ਜਿਸ ਮਨੁੱਖ ਦੇ ਹਿਰਦੈ = ਮਨ ਵਿਚ ਗੁਰਾਂ ਦੁਆਰਾ ਸੱਚਾ ਨਾਮ ਵੱਸ ਗਿਆ ਹੈ, ਉਸਦੇ ਤਨੁ = ਸਰੀਰ ਤੇ ਮਨ ਵਿਚ ਭੀ = ਵੀ ਸੱਚਾ ਪ੍ਰਭੂ ਪ੍ਰਗਟ ਹੋਇ = ਹੋ ਜਾਂਦਾ ਹੈ।

## ਨਾਨਕ ਸਚੈ ਹੁਕਮਿ ਮੰਨਿਐ; ਸਚੀ ਵਡਿਆਈ ਦੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਪਰਮੇਸ਼ਰ ਦੇ ਹੁਕਮ ਨੂੰ ਮੰਨਿਐ = ਮੰਨਣ ਕਰਕੇ ਪ੍ਰਭੂ ਆਪਣੇ ਵਿਚ ਅਭੇਦ ਕਰਨ ਦੀ ਸੱਚੀ ਵਡਿਆਈ ਦੇਇ = ਦੇਣਾ ਕਰਦਾ ਹੈ।

## ਸਚੇ ਮਾਹਿ ਸਮਾਵਸੀ; ਜਿਸ ਨੋ ਨਦਰਿ ਕਰੇਇ ॥੨॥

ਜਿਸ ਨੋ = ਉੱਤੇ ਪ੍ਰਭੂ, ਗੁਰੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇਇ = ਕਰਦਾ ਹੈ, ਉਹ ਸੱਚੇ ਪਰਮੇਸ਼ਰ ਮਾਹਿ = ਵਿਚ ਸਮਾਵਸੀ = ਅਭੇਦ ਹੋ ਜਾਂਦਾ ਹੈ ॥੨॥

## ਪਉੜੀ ॥ ਸੂਰੇ ਏਹਿ ਨ ਆਖੀਅਹਿ; ਅਹੰਕਾਰਿ ਮਰਹਿ ਦੁਖੁ ਪਾਵਹਿ ॥

ਹੇ ਭਾਈ! ਉਹ ਏਹਿ = ਅਜਿਹੇ ਮਨੁੱਖ ਸੂਰੇ = ਸੂਰਮੇ ਨਹੀਂ ਆਖੀਅਹਿ = ਕਹੇ ਜਾ ਸਕਦੇ, ਜਿਹੜੇ ਅਹੰਕਾਰਿ = ਅਭਿਮਾਨ ਵਿਚ ਮਰਹਿ = ਮਰਦੇ ਅਤੇ ਜੰਮਣ ਮਰਣ ਦਾ ਦੁਖੁ = ਕਸ਼ਟ ਪਾਵਹਿ = ਪਾਉਂਦੇ ਹਨ।

## ਅੰਧੇ ਆਪੁ ਨ ਪਛਾਣਨੀ; ਦੂਜੈ ਪਚਿ ਜਾਵਹਿ ॥

ਉਹ ਆਪਣੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਗਿਆਨ ਰੂਪੀ ਨਿਗ੍ਹਾ ਤੋਂ ਬਗ਼ੈਰ ਅੰਧੇ = ਅਗਿਆਨੀ ਮਨੁੱਖ ਆਪੁ = ਆਪਣੇ ਆਤਮਾ ਨੂੰ ਪਛਾਣਨੀ = ਪਛਾਣਨਾ ਨਹੀਂ ਕਰਦੇ, ਉਹ ਦੂਜੈ = ਦ੍ਵੈਤ-ਭਾਵ ਵਿਚ ਹੀ ਪਚਿ = ਸੜ ਜਾਵਹਿ = ਜਾਂਦੇ ਹਨ।

## ਅਤਿ ਕਰੋਧ ਸਿਉ ਲੂਝਦੇ; ਅਗੈ ਪਿਛੈ ਦੁਖੁ ਪਾਵਹਿ ॥

ਉਹ ਅਤਿ = ਅਤਿਅੰਤ ਕਰੋਧ = ਗ਼ੁੱਸੇ ਦੇ ਸਿਉ = ਨਾਲ ਹੋਰਨਾਂ ਤਾਈਂ ਲੂਝਦੇ = ਲੜਦੇ, ਝਗੜਦੇ ਰਹਿੰਦੇ ਹਨ, ਇਉਂ ਉਹ ਅਗੈ = ਪ੍ਰਲੋਕ ਅਤੇ ਪਿਛੈ = ਇਸ ਲੋਕ ਵਿਚ ਦੁਖੁ = ਕਸ਼ਟ ਹੀ ਪਾਵਹਿ = ਪਾਉਂਦੇ ਹਨ।

## ਹਰਿ ਜੀਉ ਅਹੰਕਾਰੁ ਨ ਭਾਵਈ; ਵੇਦ ਕੂਕਿ ਸੁਣਾਵਹਿ ॥

ਪਰੰਤੂ ਹਰਿ = ਪਰਮੇਸ਼ਰ ਜੀਉ = ਜੀ ਨੂੰ ਅਹੰਕਾਰੁ = ਅਭਿਮਾਨ ਕਰਨਾ ਭਾਵਈ = ਚੰਗਾ ਨਹੀਂ ਲੱਗਦਾ, ਇਸ ਗੱਲ ਨੂੰ ਵੇਦ ਆਦਿ ਧਾਰਮਿਕ ਗ੍ਰੰਥ ਵੀ ਕੂਕਿ = ਪੁਕਾਰ ਕਰਕੇ ਸੁਣਾਵਹਿ = ਸੁਣਾ ਰਹੇ ਹਨ।

## ਅਹੰਕਾਰਿ ਮੁਏ, ਸੇ ਵਿਗਤੀ ਗਏ; ਮਰਿ ਜਨਮਹਿ ਫਿਰਿ ਆਵਹਿ ॥੯॥

ਜਿਹੜੇ ਅਹੰਕਾਰਿ = ਅਭਿਮਾਨ ਵਿਚ ਮੁਏ = ਮਰੇ ਪਏ ਹਨ, ਸੇ ਉਹ ਵਿਗਤੀ = ਬੇ-ਗਤ, ਦੁਰਗਤੀ ਹੋ ਕੇ ਪ੍ਰਲੋਕ ਨੂੰ ਗਏ ਹਨ, ਉਹ ਮਰਿ = ਮਰਦੇ ਜਨਮਹਿ = ਜੰਮਦੇ ਹੋਏ ਫਿਰਿ = ਮੁੜ-ਮੁੜ ਆਵਹਿ = ਆਉਂਦੇ ਰਹਿੰਦੇ ਹਨ ॥੯॥

## ਸਲੋਕੁ ਮਃ ੩ ॥

ਜਗਿਆਸੂ ਮੁਖ ਦੁਆਰਾ ਪ੍ਰਸ਼ਨ ਕਰਦੇ ਹਨ ਕਿ :

## ਕਾਗਉ ਹੋਇ ਨ ਊਜਲਾ; ਲੋਹੇ ਨਾਵ ਨ ਪਾਰੁ ॥

ਹੇ ਸਤਿਗੁਰੂ ਜੀ ! ਕੀ ਕਾਗਉ = ਕਾਂ ਕਦੇ ਹੰਸ ਵਰਗਾ = ਊਜਲਾ = ਚਿੱਟਾ ਨਹੀਂ ਹੋਇ = ਹੋ ਸਕਦਾ ? ਕੀ ਲੋਹੇ ਦੀ ਨਾਵ = ਬੇੜੀ ਕਦੇ ਪਾਰ ਨਹੀਂ ਹੋ ਸਕਦੀ ? **ਵਾ:** ਏਸੇ ਪ੍ਰਕਾਰ ਕੀ ਕਾਂ ਦੀ ਨਿਆਈਂ ਵਿਸ਼ਈ ਮਨੁੱਖ ਹੰਸ ਰੂਪ ਮਹਾਤਮਾ ਵਰਗਾ ਉੱਜਲ ਜੀਵਨ ਵਾਲਾ ਨਹੀਂ ਹੋ ਸਕਦਾ ? ਕੀ ਲੋਹੇ ਦੀ ਬੇੜੀ ਦੀ ਨਿਆਈਂ ਪਾਪੀ ਮਨੁੱਖ ਸੰਸਾਰ-ਸਮੁੰਦ੍ਰ ਤੋਂ ਪਾਰ ਨਹੀਂ ਹੋ ਸਕਦਾ ?

ਸਤਿਗੁਰੂ ਜੀ ਅੱਗੇ ਉੱਤਰ ਦਿੰਦੇ ਹਨ :

## ਪਿਰਮ ਪਦਾਰਥੁ ਮੰਨਿ ਲੈ; ਧੰਨੁ ਸਵਾਰਣਹਾਰੁ ॥

ਹੇ ਭਾਈ ! ਜੋ ਪਿਰਮ = ਪ੍ਰੇਮ ਰੂਪੀ ਪਦਾਰਥ ਨੂੰ ਮੰਨ ਲੈਂਦੇ ਹਨ, ਉਨ੍ਹਾਂ ਨੂੰ ਸਵਾਰਣਹਾਰੁ = ਸੰਵਾਰਨ ਵਾਲਾ ਪਰਮੇਸ਼ਰ ਧੰਨੁ = ਧੰਨਤਾ ਜੋਗ ਜੀਵਨ ਵਾਲਾ ਬਣਾ ਦਿੰਦਾ ਹੈ।

## ਹੁਕਮੁ ਪਛਾਣੈ ਊਜਲਾ; ਸਿਰਿ ਕਾਸਟ ਲੋਹਾ ਪਾਰਿ ॥

ਜੋ ਮਨੁੱਖ ਗੁਰਾਂ ਦੁਆਰਾ ਪਰਮੇਸ਼ਰ ਦੇ ਹੁਕਮ ਨੂੰ ਪਛਾਣੈ = ਪਛਾਣ ਲੈਂਦਾ ਹੈ, ਉਹ ਮਹਾਤਮਾ ਰੂਪੀ ਹੰਸ ਵਰਗਾ ਊਜਲਾ = ਚਿੱਟੇ ਜੀਵਨ ਵਾਲਾ ਹੋ ਜਾਂਦਾ ਹੈ ਅਤੇ ਜਿਵੇਂ ਕਾਸਟ = ਲੱਕੜ ਦੇ ਸਿਰ ਉੱਪਰ

ਲੋਹਾ ਵੀ ਪਾਰ ਹੋ ਜਾਂਦਾ ਹੈ। ਇਉਂ ਸਤਸੰਗਤਿ ਰੂਪੀ ਕਾਠ ਨੂੰ ਸਭ ਤੋਂ ਸਿਰਿ = ਸ਼ਿਰੋਮਣੀ ਜਾਣ ਕੇ ਜੋ ਵੀ ਲੋਹੇ ਦੀ ਨਿਆਈਂ ਪਾਪੀ ਆਦਮੀ ਅਸਵਾਰ ਹੁੰਦਾ ਹੈ, ਉਹ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਜਾਂਦਾ ਹੈ।

## ਤ੍ਰਿਸਨਾ ਛੋਡੈ ਭੈ ਵਸੈ; ਨਾਨਕ ਕਰਣੀ ਸਾਰੁ ॥੧॥

ਜੋ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸਨਾ ਛੋਡੈ = ਛੱਡ ਕਰਕੇ ਪਰਮੇਸ਼ਰ ਦੇ ਭੈ = ਡਰ ਵਿਚ ਵਸੈ = ਵੱਸਣਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹੋ ਹੀ ਸਾਰੁ = ਸ੍ਰੇਸ਼ਟ ਕਰਣੀ = ਕਮਾਈ ਹੈ ॥੧॥

## ਮः ੩ ॥ ਮਾਰੂ ਮਾਰਣ ਜੋ ਗਏ; ਮਾਰਿ ਨ ਸਕਹਿ ਗਵਾਰ ॥

ਮਾਰੂ ਰਾਗ ਦੁਆਰਾ ਕਥਨ ਕਰਦੇ ਹਨ ਕਿ ਜੋ ਲੋਕ ਮਨ ਨੂੰ ਮਾਰਨ ਲਈ ਤੀਰਥਾਂ ਆਦਿ 'ਤੇ ਗਏ ਹਨ **ਵਾ:** ਜੋ = ਜਿਹੜੇ ਮਾਰੂ = ਸੁੰਨੇ ਜੰਗਲਾਂ ਆਦਿ ਵਿਚ ਆਪਣੇ ਮਨ ਨੂੰ ਮਾਰਨ ਵਾਸਤੇ ਗਏ ਹਨ, ਉਹ ਗਵਾਰ = ਮੂਰਖ ਮਨੁੱਖ ਬਿਨਾਂ ਵਿਚਾਰ ਤੋਂ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰ ਨਹੀਂ ਸਕਹਿ = ਸਕਦੇ।

## ਨਾਨਕ ਜੇ ਇਹੁ ਮਾਰੀਐ; ਗੁਰ ਸਬਦੀ ਵੀਚਾਰਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਇਹੁ = ਇਸ ਮਨ ਦੇ ਮੰਦੇ ਸੁਭਾਅ ਨੂੰ ਮਾਰੀਐ = ਮਾਰਨਾ ਚਾਹੀਏ ਤਾਂ ਗੁਰਾਂ ਦੇ ਸਬਦੀ = ਉਪਦੇਸ਼ ਦੀ ਵੀਚਾਰ ਕਰਨੀ ਚਾਹੀਦੀ ਹੈ।

## ਏਹੁ ਮਨੁ ਮਾਰਿਆ ਨਾ ਮਰੈ; ਜੇ ਲੋਚੈ ਸਭੁ ਕੋਇ ॥

ਉਵੇਂ ਜੇ = ਜੇਕਰ ਸਭੁ = ਸਾਰੇ ਕੋਇ = ਕੋਈ ਮਨ ਦੇ ਮੰਦੇ ਸੁਭਾਅ ਨੂੰ ਮਾਰਨਾ ਲੋਚੈ = ਚਾਹੁੰਦੇ ਹਨ, ਤਾਂ ਬਿਨਾਂ ਵਿਚਾਰ ਕੀਤਿਆਂ ਏਹੁ = ਇਹ ਮਨ ਸਾਧਨਾ ਆਦਿ ਦੁਆਰਾ ਮਾਰਿਆ ਹੋਇਆ ਨਾ = ਨਹੀਂ ਮਰੈ = ਮਰ ਸਕਦਾ।

## ਨਾਨਕ ਮਨ ਹੀ ਕਉ ਮਨੁ ਮਾਰਸੀ; ਜੇ ਸਤਿਗੁਰੁ ਭੇਟੈ ਸੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਸੋਇ = ਉਹ **ਵਾ:** ਸੋਇ = ਸ਼ੋਭਾ ਦੇ ਮਾਲਕ ਪੂਰਨ ਸਤਿਗੁਰੂ ਜੀ ਭੇਟੇ = ਮਿਲ ਪੈਣ ਤਾਂ ਹੀ = ਨਿਸਚੇ ਕਰਕੇ ਮਲੀਨ ਮਨ ਕਉ = ਨੂੰ ਸ਼ੁੱਧ ਮਨ ਮਾਰਸੀ = ਮਾਰ ਲੈਂਦਾ ਹੈ **ਵਾ:** ਤਾਂ ਮਨ ਨੂੰ ਹੀ ਗੁਰਾਂ ਦਾ ਮਨੁ = ਮੰਤ੍ਰ ਮਾਰਦਾ ਹੈ ॥੨॥

[ਅੰਗ ੧੦੯੦]

## ਪਉੜੀ ॥ ਦੋਵੈ ਤਰਫਾ ਉਪਾਈਓਨੁ; ਵਿਚਿ ਸਕਤਿ ਸਿਵ ਵਾਸਾ ॥

ਪਰਮੇਸ਼ਰ ਨੇ ਆਪ ਹੀ ਗੁਰਮੁਖ ਤੇ ਮਨਮੁਖ, ਆਸਤਿਕ ਤੇ ਨਾਸਤਿਕ ਰੂਪ ਦੋਵੈ = ਦੋ ਤਰਫਾ = ਦਿਸ਼ਾਵਾ ਉਪਾਈਓਨੁ = ਪੈਦਾ ਕੀਤੀਆਂ ਹਨ, ਇਨ੍ਹਾਂ ਦੇ ਵਿਚਿ = ਅੰਦਰ ਇਕ ਮਨਮੁਖਾਂ ਵਿਚ ਸਕਤਿ = ਤਮੋਗੁਣ ਤੇ ਇਕ ਗੁਰਮੁਖਾਂ ਵਿਚ ਸਿਵ = ਸਤੋਗੁਣ ਦਾ ਵਾਸਾ = ਨਿਵਾਸ ਹੈ **ਵਾ:** ਇਕਨਾਂ ਅੰਦਰ ਸਕਤਿ = ਮਾਇਆ ਦਾ ਨਿਵਾਸ ਹੈ ਅਤੇ ਇਕ ਸਿਵ = ਕਲਿਆਣ ਸਰੂਪ ਵਿਚ ਵੱਸਣਾ ਕਰਦੇ ਹਨ।

## ਸਕਤੀ ਕਿਨੈ ਨ ਪਾਇਓ; ਫਿਰਿ ਜਨਮਿ ਬਿਨਾਸਾ ॥

ਸਕਤੀ = ਤਮੋਗੁਣ, ਮਾਇਆ ਦੀ ਉਪਾਸ਼ਨਾ ਦੁਆਰਾ ਪਰਮੇਸ਼ਰ ਨੂੰ ਕਿਨੈ = ਕਿਸੇ ਨੇ ਵੀ

ਪਾਇਓ = ਪਾਉਣਾ ਨਹੀਂ ਕੀਤਾ, ਇਉਂ ਫਿਰਿ = ਮੁੜ-ਮੁੜ ਜਨਮਿ = ਜੰਮਣ ਮਰਨ ਵਿਚ ਪੈ ਕੇ ਜੀਵ ਬਿਨਾਸਾ = ਨਾਸ਼ ਹੁੰਦਾ ਰਹਿੰਦਾ ਹੈ।

## ਗੁਰਿ ਸੇਵਿਐ ਸਾਤਿ ਪਾਈਐ; ਜਪਿ ਸਾਸ ਗਿਰਾਸਾ ॥

ਸਾਸ = ਸ੍ਵਾਸ ਲੈਂਦਿਆਂ ਅਤੇ ਗਿਰਾਸਾ = ਗ੍ਰਾਹੀ ਖਾਂਦਿਆਂ **ਵਾ:** ਸਾਸ ਗਿਰਾਸਾ = ਆਉਂਦੇ ਜਾਂਦੇ ਸ੍ਵਾਸਾਂ ਨਾਲ ਪਰਮੇਸ਼ਰ ਦਾ ਨਾਮ ਜਪ ਕੇ ਅਤੇ ਗੁਰਾਂ ਦੇ ਸੇਵਿਐ = ਸੇਵਨੇ ਕਰਕੇ ਆਤਮਿਕ ਸਾਤਿ = ਸ਼ਾਂਤੀ ਪਾਈਐ = ਪ੍ਰਾਪਤ ਕਰੀਦੀ ਹੈ।

## ਸਿਮ੍ਰਿਤਿ ਸਾਸਤ ਸੋਧਿ ਦੇਖੁ; ਊਤਮ ਹਰਿ ਦਾਸਾ ॥

ਸਿਮ੍ਰਿਤਿ = ਸਤਾਈ ਸਿੰਮ੍ਰਿਤੀਆਂ, ਛੇ ਸਾਸਤ = ਸ਼ਾਸਤ੍ਰਾਂ ਆਦਿ ਧਾਰਮਿਕ ਗ੍ਰੰਥਾਂ ਨੂੰ ਸੋਧਿ = ਖੋਜ ਕੇ ਦੇਖੁ = ਵੇਖਣਾ ਕੀਤਾ ਹੈ, ਪਰ ਹਰਿ = ਪਰਮੇਸ਼ਰ ਦੇ ਦਾਸਾ = ਸੇਵਕ ਹੀ ਸਭ ਤੋਂ ਊਤਮ = ਸ੍ਰੇਸ਼ਟ ਹਨ।

## ਨਾਨਕ ਨਾਮ ਬਿਨਾ ਕੋ ਥਿਰੁ ਨਹੀ; ਨਾਮੇ ਬਲਿ ਜਾਸਾ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਕੋ = ਕੋਈ ਵੀ ਸਦਾ ਲਈ ਥਿਰੁ = ਇਸਥਿਤ ਨਹੀਂ ਹੈ, ਇਸ ਲਈ ਮੈਂ ਪਰਮੇਸ਼ਰ ਦੇ ਨਾਮੇ = ਨਾਮ ਦੇ ਉੱਪਰੋਂ ਬਲਿ = ਬਲਿਹਾਰ ਜਾਸਾ = ਜਾਂਦਾ ਹਾਂ ॥੧੦॥

## ਸਲੋਕੁ ਮਃ ੩ ॥

ਇਕ ਬੇਣੀ ਨਾਮੇ ਪੰਡਿਤ ਸਤਿਗੁਰਾਂ ਦੇ ਪਾਸ ਆਇਆ ਅਤੇ ਨਮਸਕਾਰ ਕਰਕੇ ਕਿਹਾ ਕਿ ਮਹਾਰਾਜ ਜੀ! ਤੁਸੀਂ ਸਿੱਖਾਂ ਨੂੰ ਕੁੱਝ ਵਿੱਦਿਆ ਜਾਂ ਜੋਤਿਸ਼ ਆਦਿ ਵੀ ਸਿਖਾਇਆ ਕਰੋ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਉਸਦੇ ਪ੍ਰਥਾਏ ਇਹ ਸ਼ਬਦ ਉਚਾਰਨ ਕਰਕੇ ਸਰਬ ਸਾਂਝਾ ਉਪਦੇਸ਼ ਬਖ਼ਸ਼ਿਸ਼ ਕੀਤਾ।

## ਹੋਵਾ ਪੰਡਿਤੁ ਜੋਤਕੀ; ਵੇਦ ਪੜਾ ਮੁਖਿ ਚਾਰਿ ॥

ਹੇ ਭਾਈ! ਜੇਕਰ ਪੰਡਿਤੁ = ਵਿਦਵਾਨ ਅਤੇ ਜੋਤਕੀ = ਜੋਤਸ਼ੀ ਹੋਵਾ = ਹੋ ਜਾਈਏ, ਤੇ ਮੁਖਿ = ਮੂੰਹੋਂ ਕੰਠ ਹੀ ਚਾਰਿ = ਚਾਰੇ ਵੇਦਾਂ ਨੂੰ ਪੜਾ = ਪੜ੍ਹਨਾ ਕਰੀਏ।

## ਨਵ ਖੰਡ ਮਧੇ ਪੂਜੀਆ; ਅਪਣੈ ਚਜਿ ਵੀਚਾਰਿ ॥

ਅਪਣੈ = ਆਪ ਦੇ ਚਜਿ = ਕਰਤੱਬਾਂ ਦੇ ਵੀਚਾਰ ਕਰਕੇ ਨੌਂ ਖੰਡਾਂ ਦੇ ਮਧੇ = ਵਿਚ ਪੂਜੀਆ = ਪੂਜੇ ਜਾਈਏ।

## ਮਤੁ ਸਚਾ ਅਖਰੁ ਭੁਲਿ ਜਾਇ; ਚਉਕੈ ਭਿਟੈ ਨ ਕੋਇ ॥

ਹੇ ਭਾਈ! ਇਨ੍ਹਾਂ ਕੰਮਾਂ ਵਿਚ ਲੱਗਿਆਂ ਕਿਤੇ ਮਤੁ = ਮਤਾਂ ਸੱਚਾ ਨਾਮ ਰੂਪੀ ਅੱਖਰ ਭੁੱਲ ਜਾਇ = ਜਾਵੇ, ਜਿਸ ਕਰਕੇ ਮੇਰੇ ਹਿਰਦੇ ਰੂਪੀ ਚਉਕੈ = ਚੌਂਕੇ ਵਿਚ ਕੋਇ = ਕੋਈ ਸ਼ੁੱਭ ਗੁਣ ਭਿਟੈ = ਪ੍ਰਵੇਸ਼ ਨਾ ਹੋਵੇ, ਭਾਵ ਜੇਕਰ ਸੱਚਾ ਨਾਮ ਚੇਤੇ ਰਹੇਗਾ ਤਾਂ ਕੋਈ ਵੀ ਔਗੁਣ ਅੰਦਰ ਪ੍ਰਵੇਸ਼ ਨਹੀਂ ਕਰ ਸਕੇਗਾ।

## ਝੂਠੇ ਚਉਕੇ ਨਾਨਕਾ; ਸਚਾ ਏਕੋ ਸੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬਾਹਰਲੇ ਚੌਂਕੇ ਆਦਿ ਲਕੀਰਾਂ ਕੱਢ ਕੇ ਸੁੱਚੇ ਰੱਖਣੇ

ਸਭ ਝੂਠੇ ਹਨ **ਵਾ:** ਕਾਮ ਕ੍ਰੋਧ ਵਾਲੇ ਅੰਤਹਕਰਨ ਰੂਪੀ ਚੌਂਕੇ ਝੂਠੇ ਹਨ, ਸੋਇ = ਉਹ ਏਕੋ = ਅਦ੍ਵੈਤ ਸਰੂਪ ਪਰਮੇਸ਼ਰ ਹੀ ਕੇਵਲ ਸੱਚਾ ਹੈ ॥੧॥੧॥

## ਮਃ ੩ ॥ ਆਪਿ ਉਪਾਏ ਕਰੇ ਆਪਿ; ਆਪੇ ਨਦਰਿ ਕਰੇਇ ॥

ਉਹ ਪ੍ਰਭੂ ਆਪ ਹੀ ਪੰਜਾਂ ਤੱਤਾਂ ਨੂੰ ਉਪਾਏ = ਪੈਦਾ ਕਰਦਾ ਹੈ, ਆਪ ਹੀ ਚਾਰੇ ਖਾਣੀਆਂ ਦੇ ਜੀਵ ਪੈਦਾ ਕਰੇ = ਕਰਦਾ ਹੈ ਅਤੇ ਆਪੇ = ਆਪ ਹੀ ਜੀਵਾਂ 'ਤੇ ਨਦਰਿ = ਕਿਰਪਾ ਦ੍ਰਿਸ਼ਟੀ ਕਰੇਇ = ਕਰਦਾ ਹੈ।

## ਆਪੇ ਦੇ ਵਡਿਆਈਆ; ਕਹੁ ਨਾਨਕ ਸਚਾ ਸੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਇ = ਉਹ ਸੱਚਾ ਪ੍ਰਭੂ ਆਪ ਹੀ ਬ੍ਰਹਮ ਗਿਆਨ, ਆਪਣੇ ਸਰੂਪ ਵਿਚ ਅਭੇਦ ਕਰਨ ਰੂਪ ਵਡਿਆਈਆਂ ਦੇ = ਦੇਣਾ ਕਰਦਾ ਹੈ ॥੨॥

## ਪਉੜੀ ॥ ਕੰਟਕੁ ਕਾਲੁ ਏਕੁ ਹੈ; ਹੋਰੁ ਕੰਟਕੁ ਨ ਸੂਝੈ ॥

ਏਕੁ = ਇਕ ਕਾਲ ਹੀ ਐਸਾ ਕੰਟਕੁ = ਦੁਖਦਾਈ ਹੈ, ਜਿਸ = ਵਰਗਾ ਕੋਈ ਹੋਰ ਕੰਟਕੁ = ਦੁਖਦਾਈ ਨਹੀਂ ਸੂਝੈ = ਸੁੱਝਦਾ, ਦਿਸਦਾ।

## ਅਫਰਿਓ ਜਗ ਮਹਿ ਵਰਤਦਾ; ਪਾਪੀ ਸਿਉ ਲੂਝੈ ॥

ਇਹ ਕਾਲ ਹੰਕਾਰ ਨਾਲ ਅਫਰਿਓ = ਆਫਰਿਆ ਹੋਇਆ ਅਮੋੜ ਹੀ ਜਗ = ਸੰਸਾਰ ਮਹਿ = ਵਿਚ ਵਰਤਦਾ = ਵਿਚਰਦਾ, ਚੱਲਦਾ ਹੈ ਅਤੇ ਪਾਪੀ = ਮੰਦ ਕਰਮੀਆਂ ਦੇ ਸਿਉ = ਨਾਲ ਲੂਝੈ = ਝਗੜਦਾ ਹੈ, ਭਾਵ ਪਾਪੀਆਂ ਨੂੰ ਬੁਰੀ ਤਰ੍ਹਾਂ ਮਾਰਦਾ ਹੈ।

## ਗੁਰ ਸਬਦੀ ਹਰਿ ਭੇਦੀਐ; ਹਰਿ ਜਪਿ ਹਰਿ ਬੂਝੈ ॥

ਗੁਰਾਂ ਦੇ ਸਬਦੀ = ਉਪਦੇਸ਼ ਨਾਲ ਹਰਿ = ਪਰਮੇਸ਼ਰ ਦੇ ਚਰਨਾਂ ਵਿਚ ਆਪਣੇ ਮਨ ਨੂੰ ਭੇਦੀਐ = ਵਿੰਨ੍ਹ ਲਈਏ ਅਤੇ ਹਰਿ = ਪਰਮੇਸ਼ਰ ਦਾ ਨਾਮ ਜਪ ਕਰਕੇ ਹਰਿ = ਪਰਮੇਸ਼ਰ ਨੂੰ ਬੂਝੈ = ਬੁੱਝਣਾ ਕਰੀਏ।

## ਸੋ ਹਰਿ ਸਰਣਾਈ ਛੁਟੀਐ; ਜੋ ਮਨ ਸਿਉ ਜੂਝੈ ॥

ਇਉਂ ਪ੍ਰਭੂ ਨੂੰ ਬੁੱਝ ਕਰਕੇ ਜੋ = ਜਿਹੜਾ ਮਨੁੱਖ ਆਪਣੇ ਮਨ ਦੇ ਸਿਉ = ਨਾਲ ਜੂਝੈ = ਜੂਝਦਾ ਹੈ, ਸੋ = ਉਹ ਹਰਿ = ਪਰਮੇਸ਼ਰ ਦੀ ਸਰਣਾਈ = ਸ਼ਰਨ ਵਿਚ ਪੈ ਕੇ ਕਾਲ ਦੇ ਭੈ ਤੋਂ ਛੁਟੀਐ = ਛੁੱਟ ਗਿਆ ਹੈ।

## ਮਨਿ ਵੀਚਾਰਿ ਹਰਿ ਜਪੁ ਕਰੇ; ਹਰਿ ਦਰਗਹ ਸੀਝੈ ॥੧੧॥

ਜੋ ਮਨੁੱਖ ਆਪਣੇ ਮਨਿ = ਹਿਰਦੇ ਵਿਚ ਵਿਚਾਰ ਕਰਕੇ ਹਰਿ = ਪਰਮੇਸ਼ਰ ਦੇ ਨਾਮ ਦਾ ਜਪੁ = ਜਾਪ ਕਰੇ = ਕਰਦਾ ਹੈ, ਉਹ ਹਰਿ = ਪਰਮੇਸ਼ਰ ਦੀ ਦਰਗਹ ਵਿਚ ਸੀਝੈ = ਮੁਕਤੀ ਪ੍ਰਾਪਤ ਕਰ ਲੈਂਦਾ ਹੈ ॥੧੧॥

## ਸਲੋਕੁ ਮਃ ੧ ॥

## ਹੁਕਮਿ ਰਜਾਈ ਸਾਖਤੀ; ਦਰਗਹ ਸਚੁ ਕਬੂਲੁ ॥

ਜੋ ਸੰਸਾਰ ਵਿਚ ਰਜਾਈ = ਹੁਕਮਰਾਨ ਹੋ ਕਰਕੇ ਹੁਕਮ ਕਰਦਾ ਹੈ, ਉਸ ਉੱਪਰ ਪਰਮੇਸ਼ਰ ਦੀ ਸਾਖਤੀ = ਸਖ਼ਤੀ ਹੁੰਦੀ ਹੈ, ਪਰਮੇਸ਼ਰ ਦੀ ਦਰਗਾਹ ਵਿਚ ਤਾਂ ਸੱਚਾ ਪੁਰਖ ਹੀ ਕਬੂਲੁ = ਪ੍ਰਵਾਨਿਤ ਹੈ।

## ਸਾਹਿਬੁ ਲੇਖਾ ਮੰਗਸੀ; ਦੁਨੀਆ ਦੇਖਿ ਨ ਭੂਲੁ ॥

ਹੇ ਭਾਈ! ਸਾਹਿਬੁ = ਮਾਲਕ ਪਰਮੇਸ਼ਰ ਤੇਰੇ ਪਾਸੋਂ ਕਰਮਾਂ ਧਰਮਾਂ ਦਾ ਲੇਖਾ = ਹਿਸਾਬ-ਕਿਤਾਬ ਮੰਗਸੀ = ਮੰਗੇਗਾ, ਇਸ ਲਈ ਤੂੰ ਦੁਨੀਆ = ਸੰਸਾਰ, ਮਾਇਆ ਨੂੰ ਦੇਖ ਕਰਕੇ ਆਪਣੇ ਸਰੂਪ ਤੋਂ ਭੂਲੁ = ਭੁੱਲਣਾ ਨਾ ਕਰ।

## ਦਿਲ ਦਰਵਾਨੀ ਜੋ ਕਰੇ; ਦਰਵੇਸੀ ਦਿਲੁ ਰਾਸਿ ॥

ਜੋ ਮਨੁੱਖ ਦਿਲ = ਮਨ ਦੀ ਦਰਵਾਨੀ = ਦਰਵਾਨਚੀ ਕਰੇ = ਕਰਦਾ ਹੈ, ਭਾਵ ਜਿਵੇਂ ਚੌਂਕੀਦਾਰ ਪਹਿਰਾ ਦਿੰਦਾ ਹੈ, ਇਉਂ ਆਪਣੇ ਮਨ ਉੱਪਰ ਜੋ ਪਹਿਰਾ ਦਿੰਦਾ ਹੈ ਉਸ ਰਾਸਿ = ਸੱਚੇ ਦਿਲੁ = ਮਨ ਵਾਲੇ ਦੀ ਹੀ ਅਸਲੀ ਦਰਵੇਸੀ = ਫ਼ਕੀਰੀ ਹੈ।

## ਇਸਕ ਮੁਹਬਤਿ ਨਾਨਕਾ; ਲੇਖਾ ਕਰਤੇ ਪਾਸਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੀ ਪ੍ਰਭੂ ਦੇ ਇਸਕ = ਪ੍ਰੇਮ ਵਿਚ ਮੁਹਬਤਿ = ਪ੍ਰੀਤੀ ਹੈ, ਉਨ੍ਹਾਂ ਦਾ ਲੇਖਾ = ਹਿਸਾਬ-ਕਿਤਾਬ ਕਰਤੇ = ਕਰਤਾ ਪੁਰਖ ਨੇ ਪਾਸਿ = ਪਾਸੇ, ਲਾਂਭੇ ਕਰ ਦਿੱਤਾ ਹੈ **ਵਾ:** ਉਨ੍ਹਾਂ ਦਾ ਲੇਖਾ ਜੋਖਾ ਕਰਤੇ ਦੇ ਪਾਸਿ = ਕੋਲ ਹੈ, ਭਾਵ ਧਰਮਰਾਜਾ ਉਨ੍ਹਾਂ ਕੋਲੋਂ ਲੇਖਾ ਨਹੀਂ ਪੁੱਛ ਸਕਦਾ **ਵਾ:** ਕਰਤਾ ਪੁਰਖ ਨੇ ਉਨ੍ਹਾਂ ਦਾ ਲੇਖਾ ਪਾਸ ਕਰ ਦਿੱਤਾ ਹੈ, ਭਾਵ ਉਨ੍ਹਾਂ ਦਾ ਸਾਰਾ ਲੇਖਾ ਨਿੱਬੜ ਗਿਆ ਹੈ ॥੧॥

## ਮਃ ੧ ॥ ਅਲਗਉ ਜੋਇ ਮਧੂਕੜਉ; ਸਾਰੰਗਪਾਣਿ ਸਬਾਇ ॥

ਜੋਇ = ਜੋ ਪੁਰਖ ਭਾਵੇਂ ਮਧੂਕੜਉ = ਮਧੂਕੜੀ (ਮੰਗ ਕੇ ਲਿਆਂਦੀ ਰੋਟੀ ਖਾਂਦਾ ਹੈ) ਅਤੇ ਸੰਸਾਰ ਵਿਚ ਰਾਗ ਦ੍ਵੈਤ ਤੋਂ ਅਲਗਉ = ਅਲੱਗ ਰਹਿੰਦਾ ਹੈ, ਉਹ ਸਬਾਇ = ਸਭ ਥਾਵਾਂ ਵਿਚ ਸਾਰੰਗਪਾਣਿ = ਸਾਰੰਗ ਨਾਮੇ ਧਨੁੱਖ ਨੂੰ ਆਪਣੇ ਹੱਥਾਂ ਵਿਚ ਪਕੜਨ ਵਾਲੇ ਪਰਮੇਸ਼ਰ ਨੂੰ ਹੀ ਨਿਸਚੇ ਕਰਦਾ ਹੈ।

## ਹੀਰੈ ਹੀਰਾ ਬੇਧਿਆ; ਨਾਨਕ ਕੰਠਿ ਸੁਭਾਇ ॥੨॥

ਫੇਰ ਗੁਰਾਂ ਦੇ ਸ਼ਬਦ ਰੂਪੀ ਹੀਰੇ ਦੁਆਰਾ ਆਪਣਾ ਮਨ ਰੂਪੀ ਹੀਰਾ ਬੇਧਿਆ = ਵਿੰਨ੍ਹ ਲਿਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਦੇ ਅੰਤਹਕਰਨ ਰੂਪੀ ਕੰਠ ਵਿਚ ਸੁਭਾਇ = ਸ੍ਰੇਸ਼ਟ ਪ੍ਰਕਾਸ਼ ਤੋਂ ਆਇਆ ਹੈ ॥੨॥

### ਦੂਸਰਾ ਅਰਥ

### ਅਲਗਉ ਜੋਇ ਮਧੂਕੜਉ; ਸਾਰੰਗਪਾਣਿ ਸਬਾਇ ॥

ਉਸ ਪਰਮੇਸ਼ਰ ਨੂੰ ਸਭ ਦੇ ਪਾਪਾਂ ਪੁੰਨਾਂ ਤੋਂ ਅਲਗਉ = ਅਲੱਗ, ਸੁਤੰਤ੍ਰ ਜੋਇ = ਦੇਖਣਾ ਕਰ, ਉਸਦੀ ਪ੍ਰਾਪਤੀ ਆਪਣੇ (ਮਧੂ + ਕੜਉ) ਮਧੂ ਦੈਂਤ ਵਰਗੇ ਹੰਕਾਰੀ ਮਨ ਨੂੰ ਸਮ ਦਮ ਸਾਧਨਾ ਦੁਆਰਾ ਕੜਉ = ਕੜਨਾ, ਰੋਕਣਾ ਕਰ **ਵਾ:** ਜਿਵੇਂ ਭੌਰਾ ਫੁੱਲਾਂ ਆਦਿ ਦਾ ਰਸ ਗ੍ਰਹਿਣ ਕਰਦਾ ਹੈ, ਇਉਂ ਆਪਣੇ ਮਨ ਨੂੰ ਭੌਰਾ ਬਣਾ ਕੇ ਸਾਰੇ ਬੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਰੂਪੀ ਰਸ ਨੂੰ ਗ੍ਰਹਿਣ ਕਰ, ਫੇਰ (ਸਾਰ + ਅੰਗ + ਪਾਣਿ) ਜੋ ਪਾਣਿ = ਹੱਥ ਆਦਿ ਅੰਗਾਂ ਵਿਚ ਸਾਰ = ਸ੍ਰੇਸ਼ਟਾਈ ਦੇਣ ਵਾਲਾ ਪਰਮੇਸ਼ਰ ਹੈ, ਉਸ ਨੂੰ ਸਬਾਇ = ਸਭ ਥਾਵਾਂ ਵਿਚ ਵਿਆਪਕ ਨਿਸਚੇ ਕਰ।

**ਹੀਰੈ ਹੀਰਾ ਬੇਧਿਆ; ਨਾਨਕ ਕੰਠਿ ਸੁਭਾਇ ॥੨॥**

ਹੀਰੈ ਭਾਵ ਜੀਵਾਤਮਾ ਅਤੇ ਹੀਰਾ ਭਾਵ ਈਸ਼ਰ ਅਰਥਾਤ ਜੀਵ ਈਸ਼ ਦੇ ਤੱਤ ਤ੍ਵੰ ਪਦ ਦਾ ਸੰਸ਼ੋਧਨ ਕਰਕੇ ਅਸ ਪਦ ਰੂਪ ਬ੍ਰਹਮ ਵਿਚ ਬੇਧਿਆ = ਮਿਲਣਾ ਕਰੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਉਹ ਪ੍ਰਭੂ ਸੁਭਾਇ = ਸੁਭਾਵਿਕ ਹੀ ਅਭੇਦ ਨਿਸਚੇ ਰੂਪੀ ਕੰਠ ਵਿਚ ਮੇਲ ਲੈਂਦਾ ਹੈ ॥੨॥

## ਪਉੜੀ ॥ ਮਨਮੁਖ ਕਾਲੁ ਵਿਆਪਦਾ; ਮੋਹਿ ਮਾਇਆ ਲਾਗੇ ॥

ਮਨਮੁਖ = ਬੇ-ਮੁਖ ਪੁਰਖਾਂ ਨੂੰ ਸਦਾ ਹੀ ਕਾਲੁ = ਮੌਤ ਦਾ ਡਰ ਵਿਆਪਦਾ = ਲੱਗਾ ਰਹਿੰਦਾ ਹੈ, ਕਿਉਂਕਿ ਉਹ ਸਦਾ ਮਾਇਆ ਦੇ ਮੋਹਿ = ਮੋਹ ਵਿਚ ਲਾਗੇ = ਲੱਗੇ ਰਹਿੰਦੇ ਹਨ।

## ਖਿਨ ਮਹਿ ਮਾਰਿ ਪਛਾੜਸੀ; ਭਾਇ ਦੂਜੈ ਠਾਗੇ ॥

ਮਨਮੁਖ ਪੁਰਖ ਭਾਇ ਦੂਜੈ = ਦ੍ਵੈਤ-ਭਾਵ ਵਿਚ, ਵਿਕਾਰਾਂ ਦੇ ਠਾਗੇ = ਲੁੱਟੇ ਹੋਏ ਹਨ, ਉਨ੍ਹਾਂ ਨੂੰ ਕਾਲ ਇਕ ਖਿਨ ਮਹਿ = ਵਿਚ ਹੀ ਮਾਰ ਕੇ ਪਛਾੜਸੀ = ਪਛਾੜ ਭਾਵ ਨਾਸ਼ ਕਰ ਦੇਂਦਾ ਹੈ।

## ਫਿਰਿ ਵੇਲਾ ਹਥਿ ਨ ਆਵਈ; ਜਮ ਕਾ ਡੰਡੁ ਲਾਗੇ ॥

ਫਿਰਿ = ਮੁੜ ਕੇ ਉਨ੍ਹਾਂ ਮਨਮੁਖਾਂ ਦੇ ਹਥਿ ਵਿਚ ਇਹ ਮਨੁੱਖਾ ਜਨਮ ਦਾ ਵੇਲਾ = ਸਮਾਂ ਨਹੀਂ ਆਵਈ = ਆਉਂਦਾ ਅਤੇ ਪ੍ਰਲੋਕ ਵਿਚ ਜਮ = ਜਮਰਾਜ ਕਾ = ਦਾ ਡੰਡੁ = ਡੰਡਾ ਉਨ੍ਹਾਂ ਦੇ ਸਿਰ ਉੱਪਰ ਲਾਗੇ = ਲੱਗਦਾ ਹੈ।

## ਤਿਨ ਜਮ ਡੰਡੁ ਨ ਲਗਈ; ਜੋ ਹਰਿ ਲਿਵ ਜਾਗੇ ॥

ਪਰੰਤੂ ਜੋ = ਜਿਹੜੇ ਗੁਰਮੁਖ ਹਰਿ = ਪਰਮੇਸ਼ਰ ਦੀ ਲਿਵ = ਪ੍ਰੀਤੀ **ਵਾ:** ਪਰਮੇਸ਼ਰ ਵਿਚ ਆਪਣੇ ਚਿੱਤ ਦੀ ਲਿਵ = ਬਿਰਤੀ ਜੋੜ ਕੇ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ ਹਨ, ਤਿਨ = ਉਨ੍ਹਾਂ ਨੂੰ ਜਮ = ਜਮਰਾਜ ਦਾ ਡੰਡੁ = ਡੰਡਾ, ਡੰਨ ਨਹੀਂ ਲਗਈ = ਲੱਗਦਾ, ਫਿਰ ਉਹ ਐਸਾ ਨਿਸਚਾ ਕਰਦੇ ਹਨ ਕਿ:

## ਸਭ ਤੇਰੀ ਤੁਧੁ ਛਡਾਵਣੀ; ਸਭ ਤੁਧੈ ਲਾਗੇ ॥੧੨॥

ਹੇ ਪ੍ਰਭੂ ! ਸਭ = ਸਾਰੀ ਸ੍ਰਿਸ਼ਟੀ ਤੇਰੀ ਹੀ ਪੈਦਾ ਕੀਤੀ ਹੋਈ ਹੈ, ਤੁਧੁ = ਤੂੰ ਆਪ ਹੀ ਆਪਣੀ ਕਿਰਪਾ ਕਰਕੇ ਮਾਇਆ ਦੇ ਮੋਹ ਤੋਂ ਛਡਾਵਣੀ = ਛੁਡਾਉਣੀ ਹੈ, ਸਭ = ਸਾਰੇ ਜੀਵ ਆਪੋ-ਆਪਣੀ ਲਿਆਕਤ ਅਨੁਸਾਰ ਤੁਧੈ = ਤੇਰੇ ਹੀ ਆਸਰੇ ਲਾਗੇ = ਲੱਗੇ ਹੋਏ ਹਨ ॥੧੨॥

## ਸਲੋਕੁ ਮਃ ੧ ॥

ਸਤਿਗੁਰੂ ਸਾਹਿਬ ਜੀ ਵੈਰਾਗ ਜਨਕ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਸਰਬੇ ਜੋਇ ਅਗਛਮੀ; ਦੂਖੁ ਘਨੇਰੋ ਆਥਿ ॥

ਜੋ ਵੀ ਮਨੁੱਖ ਸੰਸਾਰ ਦੇ ਸਰਬੇ = ਸਾਰੇ ਪਦਾਰਥਾਂ ਨੂੰ ਅਗਛਮੀ = ਇਸਥਿੱਤ ਜੋਇ = ਦੇਖਦਾ ਹੈ, ਉਸਨੂੰ ਘਨੇਰੇ = ਬਹੁਤ ਸਾਰਾ ਜੰਮਣ ਮਰਨ ਆਦਿ ਦਾ ਦੂਖੁ = ਕਸ਼ਟ ਪ੍ਰਾਪਤ ਹੁੰਦਾ ਆਥਿ = ਹੈ **ਵਾ:** ਇਹ ਜੀਵ = ਜਿਹੜੇ ਸਾਰੇ ਪਦਾਰਥ ਜੋਇ = ਦੇਖ ਰਿਹਾ ਹੈ, ਇਹ ਸਭ (ਅ + ਗਛਮੀ) ਅ = ਵਿਸ਼ੇਸ਼ ਕਰਕੇ ਗਛਮੀ = ਚਲੇ ਜਾਣੇ ਹਨ ਅਤੇ ਆਥਿ = ਮਾਇਆ ਵਿਚ ਫਸੇ ਹੋਏ ਪੁਰਖ ਨੂੰ ਬਹੁਤਾ ਦੁਖ ਪ੍ਰਾਪਤ ਹੋਵੇਗਾ।

## ਕਾਲਰੁ ਲਾਦਸਿ ਸਰੁ ਲਾਘਣਉ; ਲਾਭੁ ਨ ਪੂਜੀ ਸਾਥਿ ॥੧॥

ਜਿਵੇਂ ਕਿਸੇ ਆਦਮੀ ਨੇ ਕਾਲਰੁ = ਕੱਲਰ, ਸ਼ੋਰਾ ਗੱਡਿਆਂ 'ਤੇ ਲੱਦਿਆ ਹੋਵੇ ਅਤੇ ਉਸ ਨੇ ਸਰੁ = ਸਮੁੰਦਰ ਪਾਰ ਲਾਘਣਉ = ਲੰਘਣਾ ਹੋਵੇ ਤਾਂ ਉਸ ਕੱਲਰ ਦੇ ਸਮੁੰਦਰ ਵਿਚ ਨਾ ਕੋਈ ਲਾਭੁ = ਨਫ਼ਾ ਮਿਲੇਗਾ ਅਤੇ ਨਾ ਹੀ ਉਸ ਸਾਥਿ = ਨਾਲ ਪੂਜੀ = ਰਾਸ਼ੀ, ਰੋਕੜੀ ਪ੍ਰਾਪਤ ਹੋਵੇਗੀ **ਅਥਵਾ** ਏਸੇ ਪ੍ਰਕਾਰ ਜੀਵ ਆਪਣੇ ਅੰਤਹਕਰਣ ਰੂਪੀ ਗੱਡੇ ਉੱਪਰ ਵਿਸ਼ੇ, ਪਾਪਾਂ ਰੂਪੀ ਕੱਲਰ ਲੱਦ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਕਿਵੇਂ ਲੰਘੇਗਾ, ਭਾਵ ਪਾਰ ਨਹੀਂ ਹੋਇਆ ਜਾਣਾ। ਇਸ ਵਿਸ਼ੇ, ਪਾਪਾਂ ਰੂਪੀ ਕੱਲਰ ਨਾਲ ਅੱਗੇ ਪ੍ਰਲੋਕ ਵਿਚ ਕੋਈ ਲਾਭ = ਨਫ਼ਾ ਨਹੀਂ ਪ੍ਰਾਪਤ ਹੋਣਾ ਅਤੇ ਸੁਆਸਾਂ ਰੂਪੀ ਪੂੰਜੀ ਵੀ ਨਾਲ ਹੀ ਵਿਅਰਥ ਲੰਘ ਜਾਣੀ ਹੈ **ਵਾ:** ਜੀਵ ਕੋਲ ਨਾਮ ਰੂਪੀ ਪੂੰਜੀ ਨਾਲ ਨਾ ਹੋਣ ਕਰਕੇ ਆਤਮਾਨੰਦ ਰੂਪੀ ਲਾਭ ਪ੍ਰਾਪਤ ਨਹੀਂ ਹੁੰਦਾ॥੧॥

## ਮ: ੧ ॥ ਪੂੰਜੀ ਸਾਚਉ ਨਾਮੁ ਤੂ; ਅਖੁਟਉ ਦਰਬੁ ਅਪਾਰੁ ॥

ਹੇ ਭਾਈ! ਤੂੰ ਇਹ ਨਿਸਚੇ ਕਰ ਕੇ ਮੇਰੇ ਕੋਲ ਪਰਮੇਸ਼ਰ ਦੇ ਸਾਚਉ = ਸੱਚੇ ਨਾਮ ਦੀ ਪੂੰਜੀ = ਰਾਸ਼ੀ ਹੋਵੇ, ਜੋ ਅਪਾਰੁ = ਬੇਅੰਤ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲਾ ਅਖੁਟਉ = ਨਾ ਮੁੱਕਣ ਵਾਲਾ ਦਰਬ = ਧਨ ਹੈ **ਵਾ:** ਅਪਾਰ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲਾ ਮੁੱਕਣ ਤੋਂ ਰਹਿਤ ਧਨ ਸੱਚੇ ਨਾਮ ਦੀ ਪੂੰਜੀ ਹੈ, ਹੇ ਭਾਈ! ਤੂੰ ਉਸ ਨੂੰ ਅੰਗੀਕਾਰ ਕਰ।

## ਨਾਨਕ ਵਖਰੁ ਨਿਰਮਲਉ; ਧੰਨੁ ਸਾਹੁ ਵਾਪਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਕੋਲ ਪਾਪਾਂ ਦੀ ਮੈਲ ਤੋਂ ਰਹਿਤ ਕਰਨ ਵਾਲਾ ਨਿਰਮਲਉ = ਉੱਜਲ ਨਾਮ ਰੂਪੀ ਵਖਰੁ = ਸੌਦਾ ਹੈ, ਉਹ ਤਤਬੇਤੇ ਮਹਾਤਮਾ ਰੂਪ ਸਾਹੁ = ਸ਼ਾਹੂਕਾਰ ਵੀ ਧੰਨੁ = ਧੰਨਤਾ ਜੋਗ ਹਨ ਅਤੇ ਉਸਦਾ ਵਪਾਰ ਕਰਨ ਵਾਲੇ ਜਗਿਆਸੂ ਵੀ ਧੰਨਤਾ ਜੋਗ ਹਨ॥੨॥

## ਮ: ੧ ॥ ਪੂਰਬ ਪ੍ਰੀਤਿ ਪਿਰਾਣਿ ਲੈ; ਮੋਟਉ ਠਾਕੁਰੁ ਮਾਣਿ ॥

ਹੇ ਭਾਈ! ਤੂੰ ਪਰਮੇਸ਼ਰ ਦੀ ਪੂਰਬ = ਪਹਿਲੀ ਪ੍ਰੀਤਿ = ਪ੍ਰੀਤੀ ਪਿਰਾਣਿ = ਪਛਾਣ ਲੈ = ਲੈਣਾ ਕਰ, ਭਾਵ ਜਿਵੇਂ ਉਸਨੇ ਕਿਰਪਾ ਕਰਕੇ ਤੈਨੂੰ ਮਾਤਾ ਦੇ ਪੇਟ ਵਿਚ ਜਠਰ ਅਗਨੀ ਤੋਂ ਬਚਾ ਕੇ ਰੱਖਿਆ ਸੀ **ਵਾ:** ਪੂਰਬ = ਪਹਿਲੀ ਬਾਲਕ ਅਵਸਥਾ ਤੋਂ ਹੀ ਵਾਹਿਗੁਰੂ ਦੀ ਪ੍ਰੀਤੀ ਪਛਾਣ ਲੈਣਾ ਕਰ। ਫੇਰ ਉਸ ਮੋਟਉ = ਵੱਡੇ, ਅਧਿਸ਼ਠਾਨ ਰੂਪ ਠਾਕੁਰੁ = ਮਾਲਕ ਪ੍ਰਭੂ ਦੇ ਅਨੰਦ ਨੂੰ ਮਾਣਿ = ਮਾਨਣਾ ਕਰੇਂਗਾ।

***ਨੋਟ :*** ਗੁਜਰਾਤੀ ਬੋਲੀ ਵਿਚ ਮੋਟਾ 'ਵੱਡੇ' ਨੂੰ ਕਹਿੰਦੇ ਹਨ।

## ਮਾਥੈ ਊਭੈ ਜਮੁ ਮਾਰਸੀ; ਨਾਨਕ ਮੇਲਣੁ ਨਾਮਿ ॥੩॥

ਉਸਦੀ ਪ੍ਰੀਤੀ ਤੋਂ ਬਿਨਾਂ ਮਾਥੈ = ਮੱਥੇ ਭਾਵ ਸਿਰ ਉੱਪਰ ਊਭੈ = ਖਲੋਤਾ ਜਮੁ = ਯਮਰਾਜ ਡੰਡਾ ਮਾਰਸੀ = ਮਾਰੇਗਾ **ਵਾ:** ਮਾਤਾ ਦੇ ਗਰਭ ਵਿਚ ਮਾਥੈ ਊਭੈ = ਉਲਟੇ ਮੱਥੇ ਭਾਵ ਸਿਰ-ਭਾਰ ਲਮਕਦਾ ਹੋਇਆ ਜਮੁ = ਜੰਮਦਾ ਤੇ ਮਾਰਸੀ = ਮਰਦਾ ਰਹੇਂਗਾ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਹੀ ਉਸ ਪ੍ਰਭੂ ਨਾਲ ਮੇਲਣੁ = ਮਿਲਾਉਣ ਵਾਲਾ ਹੈ॥੩॥

## ਪਉੜੀ ॥ ਆਪੇ ਪਿੰਡੁ ਸਵਾਰਿਓਨੁ; ਵਿਚਿ ਨਵ ਨਿਧਿ ਨਾਮੁ ॥

ਪਰਮੇਸ਼ਰ ਨੇ ਆਪੇ = ਆਪ ਹੀ ਸਾਰੇ ਪਿੰਡੁ = ਸਰੀਰ ਸਵਾਰਿਓਨੁ = ਸੰਵਾਰਨਾ ਕੀਤੇ ਹਨ, ਅਤੇ ਇਨ੍ਹਾਂ ਸਰੀਰਾਂ ਦੇ ਵਿਚਿ = ਅੰਦਰ ਨਵ ਨਿਧਿ = ਨੌਂ ਨਿੱਧੀਆਂ ਦੇਣ ਵਾਲਾ ਅੰਮ੍ਰਿਤ ਨਾਮ ਪਾਇਆ ਹੋਇਆ ਹੈ।

## ਇਕਿ ਆਪੇ ਭਰਮਿ ਭੁਲਾਇਅਨੁ; ਤਿਨ ਨਿਹਫਲ ਕਾਮੁ ॥

ਪਰ ਇਕ ਮਨਮੁਖ ਆਪੇ = ਆਪ ਹੀ ਭਰਮ ਵਿਚ ਭੁਲਾਇਅਨੁ = ਭੁਲਾਉਣੇ ਕੀਤੇ ਹਨ, ਤਿਨ = ਉਨ੍ਹਾਂ ਦੇ ਸਾਰੇ ਨਿਹਫਲ = ਵਿਅਰਥ ਹੀ ਕਾਮ = ਕੰਮ ਹਨ।

## ਇਕਨੀ ਗੁਰਮੁਖਿ ਬੁਝਿਆ; ਹਰਿ ਆਤਮ ਰਾਮੁ ॥

ਇਕਨੀ = ਇਕਨਾਂ ਗੁਰਮੁਖਾਂ ਨੇ ਪਰਮੇਸ਼ਰ ਨੂੰ ਗੁਰਾਂ ਦੁਆਰਾ ਬੁਝਿਆ = ਬੁੱਝਣਾ ਕੀਤਾ ਹੈ ਕਿ ਹਰਿ = ਪਰਮੇਸ਼ਰ ਆਤਮ = ਆਪਣਾ ਆਪ ਰੂਪ ਹੋ ਕੇ ਸਭਨਾਂ ਵਿਚ ਰਾਮੁ = ਰਮਿਆ ਹੋਇਆ ਹੈ।

## ਇਕਨੀ ਸੁਣਿ ਕੈ ਮੰਨਿਆ; ਹਰਿ ਊਤਮ ਕਾਮੁ ॥

ਇਕਨੀ = ਇਕਨਾਂ ਨੇ ਗੁਰਾਂ ਦੁਆਰਾ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਨਾਮ ਨੂੰ ਸੁਣਿ = ਸ੍ਰਵਣ ਕੈ = ਕਰਕੇ ਮੰਨਿਆ = ਮੰਨਣ ਕੀਤਾ ਹੈ, ਉਨ੍ਹਾਂ ਦੇ ਹਰਿ = ਹਰੇਕ ਕਾਮੁ = ਕੰਮ ਊਤਮ = ਸ੍ਰੇਸ਼ਟ ਹੋਏ ਹਨ **ਵਾ:** ਹਰੀ ਦੀ ਪ੍ਰਾਪਤੀ ਹੀ ਸਭਨਾਂ ਕੰਮਾਂ ਵਿੱਚੋਂ ਉੱਤਮ ਹੈ।

## ਅੰਤਰਿ ਹਰਿ ਰੰਗੁ ਉਪਜਿਆ; ਗਾਇਆ ਹਰਿ ਗੁਣ ਨਾਮੁ ॥੧੩॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਦਾ ਰੰਗੁ = ਪ੍ਰੇਮ, ਅਨੰਦ ਉਪਜਿਆ = ਪੈਦਾ ਹੋਇਆ ਹੈ ਅਤੇ ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਗੁਣਾਂ, ਨਾਮ ਨੂੰ ਗਾਇਆ = ਗਾਉਣਾ ਕੀਤਾ ਹੈ ॥੧੩॥

**[ਅੰਗ ੧੦੯੧]**

## ਸਲੋਕੁ ਮਃ ੧ ॥ ਭੋਲਤਣਿ ਭੈ ਮਨਿ ਵਸੈ; ਹੇਕੈ ਪਾਧਰ ਹੀਡੁ ॥

(ਮੁੱਖ ਪਾਠ 'ਭੋਲੱਤਣਿ' ਹੈ ਤੇ ਦੂਸਰੇ ਅਰਥ ਵਾਸਤੇ ਪੋਲਾ ਹੈ)

ਭੋਲਤਣਿ = ਭੋਲੇਪਨ ਵਿਚ ਪਰਮੇਸ਼ਰ ਦਾ ਭੈ = ਡਰ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ, ਇਹ ਹੇਕੈ = ਇਕ ਪਰਮੇਸ਼ਰ ਦੇ ਮਿਲਣ ਦਾ ਹੀਡੁ = ਹਿਰਦੇ ਅੰਦਰ ਪਾਧਰ = ਪੱਧਰਾ ਰਸਤਾ ਹੈ **ਅਥਵਾ** ਪਰਮੇਸ਼ਰ ਨੂੰ ਭੋਲਤਣਿ = ਭੁੱਲਣ ਕਰਕੇ **ਵਾ:** ਅਗਿਆਨ ਦੇ ਭੁਲੇਖੇ ਕਰਕੇ ਜਮਾਂ ਆਦਿਕਾਂ ਦਾ ਭੈ ਮਨ ਵਿਚ ਵੱਸ ਜਾਂਦਾ ਹੈ, ਹੇਕੈ = ਇਕ ਹੀਡੁ = ਹਿਰਦੇ ਅੰਦਰ ਭਗਤੀ ਸਹਿਤ ਗਿਆਨ ਦਾ ਹੀ ਪੱਧਰਾ ਰਸਤਾ ਪਰਮੇਸ਼ਰ ਨੂੰ ਮਿਲਣ ਦਾ ਹੈ।

## ਅਤਿ ਡਾਹਪਣਿ ਦੁਖੁ ਘਣੋ; ਤੀਨੇ ਥਾਵ ਭਰੀਡੁ ॥੧॥

('ਡਾਹਪਣਿ' ਦਾ ਉਚਾਰਣ ਪੋਲਾ ਹੈ, ਦੂਸਰੇ ਅਰਥ ਵਿਚ ਸਿੰਧੀ ਬੋਲੀ ਅਨੁਸਾਰ 'ਡਾਹੱਪਣਿ' ਉਚਾਰਣ ਹੈ)

ਉਸ ਹਰੀ ਦੇ ਭੈ ਨੂੰ ਛੱਡ ਕਰਕੇ ਜੋ ਸੰਸਾਰ ਵਿਚ ਅਤਿ = ਅਤਿਅੰਤ ਡਾਹਪਣਿ = ਭਟਕਦਾ ਰਹਿੰਦਾ ਹੈ **ਵਾ:** ਅਤਿਅੰਤ ਡਾਹਪਣਿ = ਚਤੁਰਾਈਆਂ ਕਰਕੇ ਘਣੋ = ਬਹੁਤ ਦੁਖੁ = ਕਸ਼ਟ ਪ੍ਰਾਪਤ ਹੁੰਦਾ ਹੈ ਅਤੇ ਉਸਦੇ ਮਨ ਬਾਣੀ ਸਰੀਰ ਰੂਪੀ ਤੀਨੇ = ਤਿੰਨੇ ਥਾਵ = ਥਾਂ ਭਰੀਡੁ = ਭਰਿਸ਼ਟ ਹੋ ਗਏ ਹਨ **ਵਾ:** ਉਹ ਪਤਾਲ, ਮਾਤ ਲੋਕ, ਸਵਰਗ ਲੋਕ ਵਿਚ ਭ੍ਰਿਸ਼ਟਿਆ ਜਾਂਦਾ ਹੈ ॥੧॥

## ਮਃ ੧ ॥ ਮਾਂਦਲੁ ਬੇਦਿ ਸਿ ਬਾਜਣੋ; ਘਣੋ ਧੜੀਐ ਜੋਇ ॥

ਤਿੰਨਾਂ ਗੁਣਾਂ ਨੂੰ ਵਿਸ਼ੇ ਕਰਨ ਵਾਲੇ ਵੇਦ ਮਾਂਦਲੁ = ਢੋਲ ਦੀ ਨਿਆਈਂ ਸਿ = ਤਿੰਨ ਚੀਜ਼ਾਂ (ਕਰਮ,

ਉਪਾਸ਼ਨਾ ਤੇ ਗਿਆਨ) ਵਿਚ ਬਾਜਣੋ = ਵੱਜ ਰਹੇ ਹਨ, ਜਿਸ ਵਿਚ ਘਣੋ = ਬਹੁਤ ਸਾਰੇ ਕਰਮਾਂ ਕਾਂਡਾਂ ਦੇ ਧੜੀਐ = ਧੜੇ ਜੋਇ = ਦੇਖੇ ਜਾਂਦੇ ਹਨ।

## ਨਾਨਕ ਨਾਮੁ ਸਮਾਲਿ ਤੂ; ਬੀਜਉ ਅਵਰੁ ਨ ਕੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਪਰਮੇਸ਼ਰ ਦੇ ਨਾਮ ਨੂੰ ਸਮਾਲਿ = ਸੰਭਾਲਣਾ, ਸਿਮਰਨਾ ਕਰ, ਉਸ ਨਾਮ ਤੋਂ ਬਿਨਾਂ ਬੀਜਉ = ਦੂਜਾ ਅਵਰੁ = ਹੋਰ ਕੋਇ = ਕੋਈ ਸਹਾਰਾ ਨਹੀਂ ਹੈ **ਵਾ:** ਤੂੰ ਨਾਮ ਨੂੰ ਚੇਤੇ ਕਰ, ਫੇਰ ਤੈਨੂੰ ਵਾਹਿਗੁਰੂ ਤੋਂ ਬਿਨਾਂ ਦੂਜਾ ਕੋਈ ਵੀ ਪ੍ਰਤੀਤ ਨਹੀਂ ਹੋਵੇਗਾ ॥੨॥

## ਮਃ ੧ ॥ ਸਾਗਰੁ ਗੁਣੀ ਅਥਾਹੁ; ਕਿਨਿ ਹਾਥਾਲਾ ਦੇਖੀਐ ॥

ਹੇ ਭਾਈ! ਉਹ ਪਰਮੇਸ਼ਰ ਗੁਣੀ = ਗੁਣਾਂ ਦਾ ਅਥਾਹੁ = ਡੂੰਘਾ ਸਾਗਰੁ = ਸਮੁੰਦਰ ਰੂਪ ਹੈ, ਕਿਨਿ = ਕਿਸਨੇ ਉਸਦੇ ਹਾਥਾਲਾ = ਥਾਹ ਨੂੰ ਦੇਖੀਐ = ਵੇਖਣਾ ਕੀਤਾ ਹੈ, ਭਾਵ ਉਸ ਦੀ ਗੰਭੀਰਤਾ ਨੂੰ ਕੋਈ ਵੀ ਨਹੀਂ ਵੇਖ ਸਕਦਾ।

## ਵਡਾ ਵੇਪਰਵਾਹੁ; ਸਤਿਗੁਰੁ ਮਿਲੈ ਤ ਪਾਰਿ ਪਵਾ ॥

ਉਹ ਪ੍ਰਭੂ ਸਭ ਤੋਂ ਵੱਡਾ ਤੇ ਵੇਪਰਵਾਹੁ = ਬੇ-ਮੁਥਾਜ ਹੈ, ਜੇਕਰ ਸਤਿਗੁਰੂ ਜੀ ਮਿਲੈ = ਮਿਲ ਪੈਣ ਤਾਂ ਪਾਰ ਪਵਾ = ਪੈ ਸਕੀਦਾ ਹੈ, ਭਾਵ ਉਸ ਵਿਚ ਅਭੇਦ ਹੋ ਜਾਈਦਾ ਹੈ।

### ਦੂਸਰਾ ਅਰਥ

**ਸਾਗਰੁ ਗੁਣੀ ਅਥਾਹੁ; ਕਿਨਿ ਹਾਥਾਲਾ ਦੇਖੀਐ ॥**

ਹੇ ਭਾਈ! ਇਹ ਤ੍ਰੈਗੁਣੀ ਸੰਸਾਰ ਰੂਪੀ ਸਾਗਰੁ = ਸਮੁੰਦਰ ਅਥਾਹੁ = ਬੇ-ਥਾਹ ਡੂੰਘਾ ਹੈ, ਇਸ ਦਾ ਕਿਨਿ = ਕਿਸ ਨੇ ਹਾਥਾਲਾ = ਥੱਲਾ ਦੇਖੀਐ = ਦੇਖਣਾ ਕੀਤਾ ਹੈ, ਭਾਵ ਕੋਈ ਵੀ ਅੰਤ ਨਹੀਂ ਪਾ ਸਕਦਾ।

**ਵਡਾ ਵੇਪਰਵਾਹੁ; ਸਤਿਗੁਰੁ ਮਿਲੈ ਤ ਪਾਰਿ ਪਵਾ ॥**

ਜੇਕਰ ਵੱਡਾ ਤੇ ਬੇਮੁਥਾਜ ਸਤਿਗੁਰੂ ਮਿਲ ਪਵੇ ਤਾਂ ਹੀ ਇਸ ਸੰਸਾਰ-ਸਮੁੰਦ੍ਰ ਤੋਂ ਪਾਰਿ = ਪਾਰਲੇ ਮੁਕਤ ਰੂਪੀ ਕਿਨਾਰੇ ਉੱਪਰ ਪਵਾ = ਪੈ ਸਕੀਦਾ ਹੈ।

## ਮਝ ਭਰਿ; ਦੁਖ ਬਦੁਖ ॥

ਇਹ ਸੰਸਾਰ ਦੁਖ ਬਦੁਖ = ਦੁੱਖਾਂ ਹੀ ਦੁੱਖਾਂ ਮਝ = ਵਿਚ ਭਰਿ = ਭਰਿਆ ਹੋਇਆ ਹੈ **ਵਾ:** ਜੋ ਸੰਸਾਰ ਵਿਚ ਲੱਗੇ ਹਨ, ਉਨ੍ਹਾਂ ਦਾ ਮਝ = ਹਿਰਦਾ ਕਾਮ ਕ੍ਰੋਧ ਆਦਿ ਦੇ ਦੁੱਖ ਤੇ ਈਰਖਾ ਆਦਿ ਦੇ ਵਿਸ਼ੇਸ਼ ਕਰਕੇ ਦੁੱਖਾਂ ਨਾਲ ਭਰਿਆ ਪਿਆ ਹੈ।

## ਨਾਨਕ ਸਚੇ ਨਾਮ ਬਿਨੁ; ਕਿਸੈ ਨ ਲਥੀ ਭੁਖ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਆਸਾ, ਤ੍ਰਿਸ਼ਨਾ ਰੂਪੀ ਭੁੱਖ ਨਹੀਂ ਲਥੀ = ਲੱਥਦੀ, ਉਤਰਦੀ ॥੩॥

## ਪਉੜੀ ॥ ਜਿਨੀ ਅੰਦਰੁ ਭਾਲਿਆ; ਗੁਰ ਸਬਦਿ ਸੁਹਾਵੈ ॥

ਹੇ ਭਾਈ ! ਜਿਨੀ = ਜਿਨ੍ਹਾਂ ਨੇ ਆਪਣੇ ਹਿਰਦੇ ਅੰਦਰੁ = ਵਿਚ ਪਰਮੇਸ਼ਰ ਨੂੰ ਭਾਲਿਆ = ਖੋਜਣਾ ਕੀਤਾ ਹੈ, ਉਹ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸੁਹਾਵੈ = ਸ਼ੋਭਨੀਕ ਹੋਏ ਹਨ।

## ਜੋ ਇਛਨਿ ਸੋ ਪਾਇਦੇ; ਹਰਿ ਨਾਮੁ ਧਿਆਵੈ ॥

ਜਿਹੜੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਸਿਮਰਦੇ ਹਨ, ਉਹ ਜੋ ਕੁਝ ਵੀ ਇਛਨਿ = ਇੱਛਾ ਕਰਦੇ, ਚਾਹੁੰਦੇ ਹਨ, ਸੋ = ਉਹੋ ਕੁਝ ਪਦਾਰਥ ਪਾਇਦੇ = ਪ੍ਰਾਪਤ ਕਰ ਲੈਂਦੇ ਹਨ।

## ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ; ਸੋ ਹਰਿ ਗੁਣ ਗਾਵੈ ॥

ਜਿਸ ਮਨੁੱਖ ਨੋ = ਉਤੇ ਪ੍ਰਭੂ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤਿਸੁ = ਉਸ ਨੂੰ ਪੂਰਨ ਗੁਰੂ ਮਿਲੇ = ਮਿਲਦਾ ਹੈ ਅਤੇ ਸੋ = ਉਹੋ ਮਨੁੱਖ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਣਾ ਕਰਦਾ ਹੈ।

## ਧਰਮਰਾਇ ਤਿਨ ਕਾ ਮਿਤੁ ਹੈ; ਜਮ ਮਗਿ ਨ ਪਾਵੈ ॥

ਧਰਮਰਾਇ = ਧਰਮ ਰਾਜਾ ਤਿਨ = ਉਨ੍ਹਾਂ ਕਾ = ਦਾ ਮਿਤੁ = ਮਿੱਤਰ ਰੂਪ ਹੈ, ਉਹ ਉਨ੍ਹਾਂ ਨੂੰ ਜਮ = ਜਮਾਂ ਦੇ ਮਗਿ = ਰਸਤੇ ਵਿਚ ਨਹੀਂ ਪਾਵੈ = ਪਾਉਂਦਾ **ਵਾ:** ਜਮ = ਜੰਮਣ ਮਰਣ ਦੇ ਰਸਤੇ ਵਿਚ ਨਹੀਂ ਪਾਉਂਦਾ।

## ਹਰਿ ਨਾਮੁ ਧਿਆਵਹਿ ਦਿਨਸੁ ਰਾਤਿ; ਹਰਿ ਨਾਮਿ ਸਮਾਵੈ ॥੧੪॥

ਜਿਹੜੇ ਹਰਿ = ਪਰਮੇਸ਼ਰ ਦੇ ਨਾਮ ਨੂੰ ਦਿਨਸੁ = ਦਿਨ ਰਾਤ ਵਿਚ ਇਕ ਰਸ ਧਿਆਵਹਿ = ਸਿਮਰਦੇ ਹਨ, ਉਹ ਹਰਿ = ਪਰਮੇਸ਼ਰ ਦੇ ਨਾਮ ਵਿਚ ਹੀ **ਵਾ:** ਨਾਮਿ = ਨਾਮੀ ਹਰੀ ਵਿਚ ਸਮਾਵੈ = ਸਮਾਅ ਜਾਂਦੇ ਹਨ ॥੧੪॥

## ਸਲੋਕੁ ਮਃ ੧ ॥
## ਸੁਣੀਐ ਏਕੁ ਵਖਾਣੀਐ; ਸੁਰਗਿ ਮਿਰਤਿ ਪਇਆਲਿ ॥

ਸੁਰਗਿ = ਸ੍ਵਰਗ ਲੋਕ ਮਿਰਤਿ = ਮਾਤ ਲੋਕ ਅਤੇ ਪਇਆਲਿ = ਪਤਾਲ ਲੋਕ ਵਿਚ ਬੇਦਾਂ ਸ਼ਾਸਤ੍ਰਾਂ ਦੁਆਰਾ ਏਕੁ = ਅਦੁੱਤੀ ਬ੍ਰਹਮ ਹੀ ਵਿਆਪਕ ਸੁਣੀਐ = ਸੁਣੀਦਾ ਹੈ ਅਤੇ ਸੰਤਾਂ, ਭਗਤਾਂ ਦੁਆਰਾ ਵੀ ਏਕ ਪ੍ਰਭੂ ਹੀ ਸਭ ਥਾਈਂ ਵਿਆਪਕ ਵਖਾਣੀਐ = ਕਥਨ ਕਰੀਦਾ ਹੈ।

## ਹੁਕਮੁ ਨ ਜਾਈ ਮੇਟਿਆ; ਜੋ ਲਿਖਿਆ ਸੋ ਨਾਲਿ ॥

ਉਸ ਪਰੀਪੂਰਨ ਪਰਮਾਤਮਾ ਦਾ ਕਿਸੇ ਕੋਲੋਂ ਹੁਕਮ ਨਹੀਂ ਮੇਟਿਆ ਜਾਈ = ਜਾ ਸਕਦਾ, ਉਸ ਨੇ ਜੋ ਵੀ ਲੇਖ ਕਿਸੇ ਜੀਵ ਦੇ ਮਸਤਕ ਉੱਪਰ ਲਿਖਿਆ = ਲਿਖ ਦਿੱਤਾ ਹੈ, ਸੋ = ਉਹ ਜੀਵ ਦੇ ਨਾਲ ਹੀ ਰਹਿੰਦਾ ਹੈ, ਭਾਵ ਉਸਨੂੰ ਭੋਗਣਾ ਪੈਂਦਾ ਹੈ।

ਅੱਗੇ ਜਗਿਆਸੂ ਮੁਖ ਦੁਆਰਾ ਗੁਰੂ ਸਾਹਿਬ ਜੀ ਪ੍ਰਸ਼ਨ ਕਰਦੇ ਹਨ :

## ਕਉਣੁ ਮੂਆ, ਕਉਣੁ ਮਾਰਸੀ; ਕਉਣੁ ਆਵੈ, ਕਉਣੁ ਜਾਇ ॥

ਹੇ ਸਤਿਗੁਰੂ ਜੀ! ੧. ਸੰਸਾਰ ਵਿਚ ਕਉਣੁ = ਕਿਹੜਾ ਮੂਆ = ਮਰਦਾ ਹੈ, ੨. ਕਉਣ = ਕਿਹੜਾ ਮਾਰਸੀ = ਮਾਰਦਾ ਹੈ, ੩. ਕਉਣ = ਕਿਹੜਾ ਜਨਮ ਧਾਰ ਕੇ ਆਵੈ = ਆਉਂਦਾ ਹੈ ? ੪. ਕਉਣ = ਕਿਹੜਾ ਮਰ ਕੇ ਜਾਇ = ਜਾਂਦਾ ਹੈ ?

## ਕਉਣੁ ਰਹਸੀ ਨਾਨਕਾ; ਕਿਸ ਕੀ ਸੁਰਤਿ ਸਮਾਇ ॥੧॥

ਸਤਿਗੁਰੂ ਸਾਹਿਬ ਜੀ ਜਗਿਆਸੂ ਮੁਖ ਦੁਆਰਾ ਪ੍ਰਸ਼ਨ ਕਰਦੇ ਹਨ ਕਿ ੫. ਇਥੇ ਸਦਾ ਇਸਥਿਤ ਕਉਣੁ = ਕਿਹੜਾ ਰਹਸੀ = ਰਹਿੰਦਾ ਹੈ ਅਤੇ ੬. ਕਿਸ ਕੀ = ਦੀ ਸੁਰਤਿ = ਸੁਰਤੀ ਹਰੀ ਵਿਚ ਸਮਾਇ = ਸਮਾਉਂਦੀ, ਲੀਨ ਹੁੰਦੀ ਹੈ ॥੧॥

## ਮਃ ੧ ॥

ਇਸ ਮਹੱਲੇ ਵਿਚ ਸਤਿਗੁਰੂ ਜੀ ਉੱਤਰ ਬਖਸ਼ਦੇ ਹਨ।

## ਹਉ ਮੁਆ ਮੈ ਮਾਰਿਆ; ਪਉਣੁ ਵਹੈ ਦਰੀਆਉ ॥

੧. ਹਉ = ਹੰਗਤਾ ਵਾਲਾ ਜੀਵ ਮੁਆ = ਮਰਦਾ ਹੈ, ਅਤੇ ੨. ਮੈ = ਮਮਤਾ ਨੇ ਜੀਵ ਨੂੰ ਮਾਰਿਆ = ਮਾਰ ਲਿਆ ਹੈ ਅਤੇ ਜਿਵੇਂ ਦਰੀਆਉ = ਦਰਿਆਵਾਂ ਵਿਚ ਪਉਣੁ = ਹਵਾ ਵਹੈ = ਵਗਦੀ ਹੈ ਤਾਂ ਲਹਿਰਾਂ ਪੈਦਾ ਹੋ ਜਾਂਦੀਆਂ ਹਨ, ੩-੪. ਇਉਂ ਵਾਸ਼ਨਾ ਕਰਕੇ ਜੀਵ ਸੰਸਾਰ ਰੂਪੀ ਸਮੁੰਦਰ ਵਿਚ ਲਹਿਰਾਂ ਦੀ ਨਿਆਈਂ ਜੰਮਦੇ ਮਰਦੇ ਰਹਿੰਦੇ ਹਨ।

## ਤ੍ਰਿਸਨਾ ਥਕੀ ਨਾਨਕਾ; ਜਾ ਮਨੁ ਰਤਾ ਨਾਇ ॥

੫. ਜਾ = ਜਿਸ ਪੁਰਖ ਦਾ ਮਨ ਪਰਮੇਸ਼ਰ ਦੇ ਨਾਇ = ਨਾਮ ਵਿਚ ਰਤਾ = ਰੰਗਿਆ ਰਹਿੰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪੁਰਖ ਦੀ ਰਸਾਂ ਕਸਾਂ ਵਾਲੀ ਤ੍ਰਿਸ਼ਨਾ ਦੀ ਬਿਰਤੀ ਥਕੀ = ਥੱਕ ਗਈ ਹੈ, ਉਹ ਸੰਸਾਰ ਪ੍ਰਭੂ ਦੇ ਸਰੂਪ ਅੰਦਰ ਇਸਥਿਤ ਹੋ ਕੇ ਰਹਿੰਦਾ ਹੈ।

## ਲੋਇਣ ਰਤੇ ਲੋਇਣੀ; ਕੰਨੀ ਸੁਰਤਿ ਸਮਾਇ ॥

੬. ਜਿਸ ਦੇ ਲੋਇਣ = ਨੇਤ੍ਰ ਲੋਇਣੀ = ਪ੍ਰਕਾਸ਼ ਸਰੂਪ ਪ੍ਰਭੂ ਦੇ ਦਰਸ਼ਨਾਂ ਵਿਚ ਰਤੇ = ਰੰਗੇ ਗਏ ਹਨ, ਕੰਨੀ = ਕੰਨਾਂ ਵਿਚ ਹਰੀ ਦੀ ਸੁਰਤਿ = ਗਿਆਤ ਸਮਾਇ = ਸਮਾਅ ਗਈ ਹੈ ਭਾਵ ਹਰ ਸਮੇਂ ਹਰੀ ਦੀ ਧੁੰਨ ਹੀ ਸੁਣਦੀ ਹੈ।

## ਜੀਭ ਰਸਾਇਣਿ ਚੂਨੜੀ; ਰਤੀ ਲਾਲ ਲਵਾਇ ॥

ਜਿਸ ਕੀ ਜੀਭ = ਰਸਨਾ ਰਸਾਇਣਿ = ਰਸਾਂ ਦੇ ਘਰ ਨਾਮ ਨੂੰ ਚੂਨੜੀ = ਚੁੰਘਣ ਵਾਲੀ ਬਣੀ ਹੈ ਅਤੇ ਲਾਲ = ਪਿਆਰੇ ਹਰੀ ਦੇ ਜਸ ਲਵਾਇ = ਉਚਾਰਣ ਵਿਚ **ਵਾ:** ਪ੍ਰੇਮ ਵਿਚ ਰਤੀ = ਰੰਗੀ ਹੋਈ ਹੈ।

## ਅੰਦਰੁ ਮੁਸਕਿ ਝਕੋਲਿਆ; ਕੀਮਤਿ ਕਹੀ ਨ ਜਾਇ ॥੨॥

ਜਿਸ ਦਾ ਅੰਦਰੁ = ਹਿਰਦਾ ਪਰਮੇਸ਼ਰ ਦੀ ਭਗਤੀ ਰੂਪੀ ਮੁਸਕਿ = ਸੁਗੰਧੀ ਕਰਕੇ ਝਕੋਲਿਆ = ਸੁਗੰਧਿਤ

ਕੀਤਾ ਗਿਆ ਹੈ, ਉਸ ਦੀ ਸੁਰਤੀ ਵਾਹਿਗੁਰੂ ਦੇ ਸਰੂਪ ਵਿਚ ਲੀਨ ਹੁੰਦੀ ਹੈ, ਉਸ ਪੁਰਖ ਦੀ ਵਾਹਿਗੁਰੂ ਦੇ ਸਰੂਪ ਵਿਚ ਅਭੇਦਤਾ ਰੂਪੀ ਕੀਮਤ ਵੀ ਕਹੀ ਨਹੀਂ ਜਾਇ = ਜਾ ਸਕਦੀ ॥੨॥

## ਪਉੜੀ ॥ ਇਸੁ ਜੁਗ ਮਹਿ ਨਾਮੁ ਨਿਧਾਨੁ ਹੈ; ਨਾਮੋ ਨਾਲਿ ਚਲੈ ॥

ਹੇ ਭਾਈ! ਇਸ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ ਪਰਮੇਸ਼ਰ ਦਾ ਨਾਮ ਹੀ ਵੱਡਾ ਨਿਧਾਨੁ = ਖ਼ਜ਼ਾਨਾ ਹੈ, ਪਰਮੇਸ਼ਰ ਦਾ ਨਾਮੋ = ਨਾਮ ਹੀ ਪ੍ਰਲੋਕ ਵਿਚ ਸਹਾਈ ਹੋ ਕੇ ਨਾਲਿ = ਸਾਥ ਚਲੈ = ਚੱਲਦਾ ਹੈ।

## ਏਹੁ ਅਖੁਟੁ ਕਦੇ ਨ ਨਿਖੁਟਈ; ਖਾਇ ਖਰਚਿਉ ਪਲੈ ॥

ਏਹੁ = ਇਹ ਨਾਮ ਦਾ ਖ਼ਜ਼ਾਨਾ ਅਖੁਟੁ = ਮੁੱਕਣ ਤੋਂ ਰਹਿਤ ਹੈ, ਜੋ ਕਦੇ = ਕਦਾਚਿਤ ਵੀ ਨਿਖੁਟਈ = ਮੁੱਕਦਾ ਨਹੀਂ ਹੈ, ਭਾਵੇਂ ਇਸ ਨਾਮ ਦੇ ਖ਼ਜ਼ਾਨੇ ਨੂੰ ਕੋਈ ਆਪ ਖਾਇ = ਖਾਵੇ ਭਾਵ ਜਪੇ, ਜਾਂ ਖਰਚਿਓ = ਖ਼ਰਚਨਾ ਕਰੇ, ਭਾਵ ਜਪਾਉਣਾ ਕਰੇ ਭਾਵੇਂ ਕੋਈ ਇਸ ਨਾਮ ਨੂੰ ਆਪਣੇ ਬੁੱਧ ਰੂਪੀ ਪੱਲੇ ਨਾਲ ਬੰਨ੍ਹ ਲਵੇ, ਤਾਂ ਵੀ ਉਹ ਮੁੱਕੇਗਾ ਨਹੀਂ।

## ਹਰਿ ਜਨ ਨੇੜਿ ਨ ਆਵਈ; ਜਮਕੰਕਰ ਜਮਕਲੈ ॥

ਜਮਕਲੈ = ਜਮਕਾਲ (ਧਰਮਰਾਜ) ਦੇ ਜਮਕੰਕਰ = ਜਮਦੂਤ **ਵਾ:** (ਜਮ+ਕਲੈ) = ਕਲੈ = ਕਾਲ ਕਰਨ ਵਾਲਾ ਜਮ ਆਪ ਤੇ ਉਸ (ਜਮ+ਕੰਕਰ) ਜਮ ਦੇ ਕੰਕਰ = ਦਾਸ ਭਾਵ ਦੂਤ ਹਰਿ = ਪਰਮੇਸ਼ਰ ਦੇ ਜਨ = ਦਾਸਾਂ ਦੇ ਨੇੜਿ = ਕੋਲ ਨਹੀਂ ਆਵਈ = ਆਉਂਦੇ।

## ਸੇ ਸਾਹ ਸਚੇ ਵਣਜਾਰਿਆ; ਜਿਨ ਹਰਿ ਧਨੁ ਪਲੈ ॥

ਸੇ = ਉਹ ਮਨੁੱਖ ਸੱਚੇ ਸਾਹ = ਸ਼ਾਹੂਕਾਰ ਤਤਬੇਤੇ ਹਨ ਅਤੇ ਉਹ ਜਗਿਆਸੂ ਰੂਪ ਵਣਜਾਰਿਆ = ਵਣਜ ਕਰਨ ਵਾਲੇ ਹਨ, ਜਿਨ = ਜਿਨ੍ਹਾਂ ਦੇ ਹਿਰਦੇ ਰੂਪ ਪੱਲੇ ਵਿਚ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਹੈ।

## ਹਰਿ ਕਿਰਪਾ ਤੇ ਹਰਿ ਪਾਈਐ; ਜਾ ਆਪਿ ਹਰਿ ਘਲੈ ॥੧੫॥

ਹਰਿ = ਪਰਮੇਸ਼ਰ ਦੀ ਕਿਰਪਾ = ਮਿਹਰ ਤੇ = ਤੋਂ ਉਸ ਸਮੇਂ ਹਰਿ = ਪਰਮੇਸ਼ਰ ਪਾਈਐ = ਪਾਈਦਾ ਹੈ, ਜਾ = ਜਦੋਂ ਹਰਿ = ਪਰਮੇਸ਼ਰ ਆਪ ਗੁਰਾਂ ਦੀ ਸ਼ਰਨ ਵਿਚ ਘਲੈ = ਘੱਲਦਾ ਹੈ ॥੧੫॥

## ਸਲੋਕੁ ਮਃ ੩ ॥

## ਮਨਮੁਖ ਵਾਪਾਰੈ ਸਾਰ ਨ ਜਾਣਨੀ;
## ਬਿਖੁ ਵਿਹਾਝਹਿ, ਬਿਖੁ ਸੰਗ੍ਰਹਹਿ; ਬਿਖ ਸਿਉ ਧਰਹਿ ਪਿਆਰੁ ॥

ਮਨਮੁਖ = ਗੁਰੂ ਤੋਂ ਬੇ-ਮੁਖ ਪੁਰਖਾਂ ਨੇ ਤਨ ਮਨ ਧਨ ਦੇ ਕੇ ਪਰਮੇਸ਼ਰ ਦੇ ਨਾਮ ਦੇ ਵਾਪਾਰੈ = ਵਪਾਰ ਦੀ ਸਾਰ = ਖ਼ਬਰ ਨਹੀਂ ਜਾਣਨੀ = ਜਾਨਣਾ ਕੀਤੀ, ਉਹ ਬਿਖੁ = ਵਿਹੁ ਰੂਪੀ ਮਾਇਆ ਨੂੰ ਵਿਹਾਝਹਿ = ਖ਼ਰੀਦਦੇ ਹਨ, ਬਿਖੁ = ਵਿਹੁ ਰੂਪੀ ਮਾਇਆ ਨੂੰ ਸੰਗ੍ਰਹਹਿ = ਇਕੱਤ੍ਰ ਕਰਦੇ ਹਨ ਅਤੇ ਬਿਖੁ = ਵਿਹੁ ਰੂਪੀ ਮਾਇਆ ਸਿਉ = ਨਾਲ ਹੀ ਪਿਆਰੁ = ਪ੍ਰੇਮ ਧਰਹਿ = ਧਰਦੇ ਹਨ।

## ਬਾਹਰਹੁ ਪੰਡਿਤ ਸਦਾਇਦੇ; ਮਨਹੁ ਮੂਰਖ ਗਾਵਾਰ ॥

ਉਹ ਬਾਹਰਹੁ = ਬਾਹਰੋਂ ਸਰੀਰ, ਗੱਲਾਂ ਬਾਤਾਂ ਕਰਕੇ ਆਪਣੇ ਆਪ ਨੂੰ ਪੰਡਿਤ = ਵਿਦਵਾਨ

ਸਦਾਇਦੇ = ਸਦਾਉਂਦੇ ਹਨ, ਪਰ ਮਨਹੁ = ਮਨ ਵਿੱਚੋਂ ਮੂਰਖ = ਬੁੱਧੀ ਰਹਿਤ ਗਾਵਾਰ = ਬੇ-ਸਮਝ ਹਨ **ਵਾ:** ਮੂਰਖ ਗਾਵਾਰ = ਮੂਰਖਾਂ ਤੋਂ ਵੀ ਵੱਡੇ ਮੂਰਖ ਹਨ।

## ਹਰਿ ਸਿਉ ਚਿਤੁ ਨ ਲਾਇਨੀ; ਵਾਦੀ ਧਰਨਿ ਪਿਆਰੁ ॥

ਉਹ ਹਰਿ = ਪਰਮੇਸ਼ਰ ਦੇ ਸਿਉ = ਨਾਲ ਆਪਣੇ ਚਿਤੁ = ਮਨ ਦੀ ਬਿਰਤੀ ਲਾਇਨੀ = ਲਾਉਣਾ ਨਹੀਂ ਕਰਦੇ, ਸਗੋਂ ਵਿਅਰਥ ਵਾਦੀ = ਝਗੜਿਆਂ ਵਿਚ ਹੀ ਪਿਆਰੁ = ਪ੍ਰੇਮ ਧਰਨਿ = ਧਰਦੇ ਹਨ।

## ਵਾਦਾ ਕੀਆ ਕਰਨਿ ਕਹਾਣੀਆ; ਕੂੜੁ ਬੋਲਿ ਕਰਹਿ ਆਹਾਰੁ ॥

ਉਹ ਵਾਦਾ = ਝਗੜਿਆਂ ਕੀਆ = ਦੀਆਂ ਹੀ ਕਹਾਣੀਆ = ਕਥਾਵਾਂ ਕਰਨਿ = ਕਰਦੇ ਹਨ ਅਤੇ ਕੂੜੁ = ਝੂਠ ਬੋਲ ਕਰਕੇ ਹੀ ਆਹਾਰੁ = ਭੋਜਨ ਖਾਣਾ ਕਰਹਿ = ਕਰਦੇ ਹਨ ਭਾਵ ਝੂਠ ਬੋਲਣਾ ਹੀ ਉਨ੍ਹਾਂ ਦੀ ਖ਼ੁਰਾਕ ਹੈ।

## ਜਗ ਮਹਿ ਰਾਮ ਨਾਮੁ ਹਰਿ ਨਿਰਮਲਾ; ਹੋਰੁ ਮੈਲਾ ਸਭੁ ਆਕਾਰੁ ॥

ਹੇ ਭਾਈ! ਇਸ ਜਗ = ਸੰਸਾਰ ਮਹਿ = ਵਿਚ ਕੇਵਲ ਰਾਮ = ਰਮੇ ਹੋਇ ਹਰਿ = ਪਰਮੇਸ਼ਰ ਦਾ ਨਾਮ ਹੀ ਨਿਰਮਲਾ = ਉੱਜਲ ਹੈ **ਵਾ:** ਉੱਜਲ ਕਰਨ ਵਾਲਾ ਹੈ, ਹੋਰ ਸਭੁ = ਸਾਰਾ ਆਕਾਰੁ = ਆਕਾਰ ਵਾਲਾ ਸੰਸਾਰ ਮੈਲਾ = ਮਲੀਨ ਹੈ।

## ਨਾਨਕ ਨਾਮੁ ਨ ਚੇਤਨੀ; ਹੋਇ ਮੈਲੇ ਮਰਹਿ ਗਵਾਰ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਮਨੁੱਖ ਪਰਮੇਸ਼ਰ ਦਾ ਨਾਮ ਚੇਤਨੀ = ਚੇਤੇ ਨਹੀਂ ਕਰਦੇ, ਉਹ ਗਵਾਰ = ਮੂਰਖ ਮਨੁੱਖ ਪਾਪਾਂ ਦੀ ਮੈਲੇ = ਮਲੀਨਤਾਈ ਦੇ ਸਹਿਤ ਹੋਇ = ਹੋ ਕਰਕੇ ਮਰਹਿ = ਮਰਦੇ ਹਨ, ਮਰਨਗੇ ॥੧॥

## ਮਃ ੩ ॥ ਦੁਖੁ ਲਗਾ ਬਿਨੁ ਸੇਵਿਐ; ਹੁਕਮੁ ਮੰਨੇ ਦੁਖੁ ਜਾਇ ॥

ਗੁਰਾਂ ਦੀ ਸੇਵਿਐ = ਟਹਿਲ ਕੀਤੀ ਤੋਂ ਬਿਨੁ = ਬਗ਼ੈਰ **ਵਾ:** ਪਰਮੇਸ਼ਰ ਨੂੰ ਸੇਵਿਐ = ਸਿਮਰਨ ਤੋਂ ਬਿਨਾਂ ਜੀਵਾਂ ਨੂੰ ਜੰਮਣ ਮਰਣ ਦਾ ਦੁਖ ਲੱਗਾ ਰਹਿੰਦਾ ਹੈ, ਜੇਕਰ ਕੋਈ ਪਰਮੇਸ਼ਰ ਦੇ ਹੁਕਮ ਨੂੰ ਮੰਨੇ = ਮੰਨਣਾ ਕਰੇ, ਗੁਰਾਂ ਕੀ ਟਹਿਲ **ਵਾ:** ਵਾਹਿਗੁਰੂ ਨੂੰ ਸਿਮਰਨਾ ਕਰੇ ਤਾਂ ਉਸਦਾ ਦੁਖੁ = ਕਸ਼ਟ ਚਲਿਆ ਜਾਇ = ਜਾਂਦਾ ਹੈ।

## ਆਪੇ ਦਾਤਾ ਸੁਖੈ ਦਾ; ਆਪੇ ਦੇਇ ਸਜਾਇ ॥

ਪਰਮੇਸ਼ਰ ਆਪ ਹੀ ਸਾਰੇ ਸੁਖੈ = ਸੁੱਖਾਂ ਦਾ ਦਾਤਾ ਹੈ, ਪੁਨਾ ਆਪ ਹੀ ਮੰਦ ਕਰਮਾਂ ਵਾਲਿਆਂ ਨੂੰ ਸਜਾਇ = ਸਜ਼ਾ ਦੇਇ = ਦੇਂਦਾ ਹੈ।

## ਨਾਨਕ ਏਵੈ ਜਾਣੀਐ; ਸਭੁ ਕਿਛੁ ਤਿਸੈ ਰਜਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ਏਵੈ = ਇਸ ਪ੍ਰਕਾਰ ਜਾਣੀਐ = ਜਾਨਣਾ ਕਰੀਏ ਕਿ ਸਭੁ = ਸਾਰਾ ਕਿਛੁ = ਕੁਝ ਤਿਸੈ = ਉਸੇ ਪਰਮੇਸ਼ਰ ਦੀ ਰਜਾਇ = ਰਜ਼ਾ ਵਿਚ ਹੋ ਰਿਹਾ ਹੈ ॥੨॥

## ਪਉੜੀ ॥

## ਹਰਿ ਨਾਮ ਬਿਨਾ ਜਗਤੁ ਹੈ ਨਿਰਧਨੁ; ਬਿਨੁ ਨਾਵੈ ਤ੍ਰਿਪਤਿ ਨਾਹੀ ॥

ਹੇ ਭਾਈ ! ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਤੋਂ ਬਿਨਾ = ਬਗ਼ੈਰ ਸਭ ਜਗਤੁ = ਸੰਸਾਰ ਹੀ ਨਿਰਧਨੁ = ਧਨ ਤੋਂ ਬਿਨਾਂ, ਕੰਗਾਲ ਹੈ, ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਤ੍ਰਿਪਤਿ = ਤ੍ਰਿਪਤੀ ਨਾਹੀ = ਨਹੀਂ ਹੁੰਦੀ।

## ਦੂਜੈ ਭਰਮਿ ਭੁਲਾਇਆ; ਹਉਮੈ ਦੁਖੁ ਪਾਹੀ ॥

ਜੀਵ ਦੂਜੈ = ਦ੍ਵੈਤ-ਭਾਵ ਕਰਕੇ **ਵਾ:** ਦੂਜੈ = ਦੂਸਰੇ ਪਦਾਰਥਾਂ, ਮਾਇਆ ਦੇ ਭਰਮ ਦਾ ਭੁਲਾਇਆ ਹੋਇਆ ਹੈ, ਅਤੇ ਹਉਮੈ = ਹੰਗਤਾ ਕਰਕੇ ਦੁਖ ਪਾਹੀ = ਪਾਉਣਾ ਕਰਦਾ ਹੈ।

[ਅੰਗ ੧੦੯੨]

## ਬਿਨੁ ਕਰਮਾ ਕਿਛੂ ਨ ਪਾਈਐ; ਜੇ ਬਹੁਤੁ ਲੋਚਾਹੀ ॥

ਜੇ = ਜੇਕਰ ਜੀਵ ਬਹੁਤ ਜ਼ਿਆਦਾ ਲੋਚਾਹੀ = ਚਾਹੁਣਾ ਵੀ ਕਰੇ ਤਾਂ ਵੀ ਗੁਰਾਂ ਦੀ ਕਰਮਾ = ਕਿਰਪਾ **ਵਾ:** ਨਿਸ਼ਕਾਮ ਕਰਮਾਂ ਨੂੰ ਕੀਤਿਆਂ ਤੋਂ ਬਗ਼ੈਰ ਕਿਛੂ = ਕੁਝ ਵੀ ਨਹੀਂ ਪਾਈਐ = ਪਾ ਸਕਦਾ।

## ਆਵੈ ਜਾਇ ਜੰਮੈ ਮਰੈ; ਗੁਰ ਸਬਦਿ ਛੁਟਾਹੀ ॥

ਇਸ ਕਰਕੇ ਜੀਵ ਸੰਸਾਰ ਵਿਚ ਆਵੈ ਜਾਇ = ਆਉਂਦਾ ਜਾਂਦਾ ਹੈ, ਜੰਮੈ ਮਰੈ = ਜੰਮਦਾ ਮਰਦਾ, ਰਹਿੰਦਾ ਹੈ, ਕੇਵਲ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕੀਤਿਆਂ ਹੀ ਜੰਮਣ ਮਰਣ ਤੋਂ ਛੁਟਾਹੀ = ਛੁੱਟ ਸਕਦਾ ਹੈ।

## ਆਪਿ ਕਰੈ ਕਿਸੁ ਆਖੀਐ; ਦੂਜਾ ਕੋ ਨਾਹੀ ॥੧੬॥

ਗੁਰਮੁਖਾਂ ਦੀ ਐਸੀ ਦ੍ਰਿਸ਼ਟੀ ਹੈ ਕਿ ਉਹ ਪਰਮੇਸ਼ਰ ਸਭ ਕੁਝ ਆਪ ਹੀ ਕਰੈ = ਕਰਦਾ ਹੈ, ਫੇਰ ਉਸ ਤੋਂ ਬਿਨਾਂ ਕਿਸੇ ਹੋਰ ਨੂੰ ਕੀ ਆਖੀਐ = ਕਹਿਣਾ ਕਰੀਏ, ਕਿਉਂਕਿ ਉਸ ਵਰਗਾ ਹੋਰ ਕੋ = ਕੋਈ ਦੂਜਾ = ਦੂਸਰਾ ਨਹੀਂ ਹੈ ॥੧੬॥

## ਸਲੋਕੁ ਮਃ ੩ ॥

## ਇਸੁ ਜਗ ਮਹਿ ਸੰਤੀ ਧਨੁ ਖਟਿਆ; ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥

ਹੇ ਭਾਈ ! ਇਸ ਜਗ = ਸੰਸਾਰ ਮਹਿ = ਵਿਚ ਉਨ੍ਹਾਂ ਸੰਤੀ = ਸੰਤ ਜਨਾਂ ਨੇ ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਖਟਿਆ = ਕਮਾਉਣਾ ਕੀਤਾ ਹੈ, ਜਿਨਾ = ਜਿਨ੍ਹਾਂ ਨੂੰ ਪ੍ਰਭੁ = ਪਰਮੇਸ਼ਰ ਸਤਿਗੁਰੂ ਰੂਪ ਵਿਚ ਆਇ = ਆ ਕੇ ਮਿਲਿਆ = ਮਿਲ ਪਿਆ ਹੈ।

## ਸਤਿਗੁਰਿ ਸਚੁ ਦ੍ਰਿੜਾਇਆ; ਇਸੁ ਧਨ ਕੀ ਕੀਮਤਿ ਕਹੀ ਨ ਜਾਇ ॥

ਕਿਉਂਕਿ ਸਤਿਗੁਰਾਂ ਨੇ ਉਨ੍ਹਾਂ ਸੰਤ ਜਨਾਂ ਦੇ ਹਿਰਦੇ ਅੰਦਰ ਸਚੁ = ਸੱਚਾ ਨਾਮ ਦ੍ਰਿੜਾਇਆ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ, ਇਸ ਨਾਮ ਰੂਪੀ ਧਨ ਕੀ = ਦੀ ਕੋਈ ਕੀਮਤ ਨਹੀਂ ਕਹੀ = ਆਖੀ ਜਾਇ = ਜਾ ਸਕਦੀ, ਭਾਵ ਇਹ ਨਾਮ ਅਮੋਲਕ, ਬੇ-ਕੀਮਤਾ ਹੈ।

## ਇਤੁ ਧਨਿ ਪਾਇਐ ਭੁਖ ਲਥੀ; ਸੁਖੁ ਵਸਿਆ ਮਨਿ ਆਇ ॥

ਇਤੁ = ਇਸ ਨਾਮ ਰੂਪ ਧਨ ਦੇ ਪਾਇਐ = ਪ੍ਰਾਪਤ ਕਰਨ ਕਰਕੇ ਉਨ੍ਹਾਂ ਸੰਤ ਜਨਾਂ ਦੀ ਆਸਾ, ਤ੍ਰਿਸ਼ਨਾ ਰੂਪੀ ਸਾਰੀ ਭੁੱਖ ਲਥੀ = ਲਹਿ ਗਈ ਹੈ ਅਤੇ ਆਤਮਿਕ ਸੁਖ **ਵਾ:** ਸੁੱਖ ਸਰੂਪ ਪ੍ਰਭੂ ਉਨ੍ਹਾਂ ਦੇ ਮਨਿ = ਹਿਰਦੇ ਵਿਚ ਆਇ = ਆ ਕੇ ਵਸਿਆ = ਵੱਸ ਗਿਆ ਹੈ।

## ਜਿੰਨ੍ਾ ਕਉ ਧੁਰਿ ਲਿਖਿਆ; ਤਿਨੀ ਪਾਇਆ ਆਇ ॥

ਜਿਨ੍ਹਾਂ ਮਨੁੱਖਾਂ ਕਉ = ਨੂੰ ਧੁਰਿ = ਆਦਿ ਤੋਂ ਹੀ ਨਾਮ ਧਨ ਪ੍ਰਾਪਤ ਹੋਣਾ ਮਸਤਕ ਉੱਪਰ ਲਿਖਿਆ ਸੀ, ਤਿਨੀ = ਉਨ੍ਹਾਂ ਨੇ ਹੀ ਮਨੁੱਖਾ ਜਨਮ ਵਿਚ ਆਇ = ਆ ਕੇ ਇਸ ਨਾਮ ਧਨ ਨੂੰ ਗੁਰਾਂ ਦੁਆਰਾ ਪਾਇਆ = ਪਾਉਣਾ ਕੀਤਾ ਹੈ।

## ਮਨਮੁਖੁ ਜਗਤੁ ਨਿਰਧਨੁ ਹੈ; ਮਾਇਆ ਨੋ ਬਿਲਲਾਇ ॥

ਮਨਮੁਖੁ = ਮਨ ਦੇ ਪਿੱਛੇ ਤੁਰਨ ਵਾਲੇ ਜਗਤੁ = ਲੋਕ, ਜੀਵ **ਵਾ:** ਮਨਮੁਖਾਂ ਦੀ ਜਗਤੁ = ਸ੍ਰਿਸ਼ਟੀ ਸਦਾ ਨਾਮ ਰੂਪੀ ਧਨ ਤੋਂ ਹੀਣੀ ਹੋਣ ਕਾਰਨ ਨਿਰਧਨੁ = ਕੰਗਾਲੁ ਹੈ, ਕਿਉਂਕਿ ਉਹ ਤਾਂ ਮਾਇਆ ਨੋ = ਨੂੰ ਹੀ ਇਕੱਠੀ ਕਰਨ ਲਈ ਬਿਲਲਾਇ = ਵਿਰਲਾਪ ਕਰਦੇ ਰਹਿੰਦੇ ਹਨ।

## ਅਨਦਿਨੁ ਫਿਰਦਾ ਸਦਾ ਰਹੈ; ਭੁਖ ਨ ਕਦੇ ਜਾਇ ॥

ਮਨਮੁਖਾਂ ਦਾ ਜਗਤ ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾਂ ਮਾਇਆ ਵਾਸਤੇ ਵਿਅਰਥ ਹੀ ਫਿਰਦਾ = ਭਟਕਦਾ ਰਹਿੰਦਾ ਹੈ, ਪਰ ਫੇਰ ਵੀ ਉਸਦੀ ਪਦਾਰਥਾਂ ਦੀ ਇੱਛਾ ਰੂਪ ਭੁੱਖ ਕਦੇ ਵੀ ਨਹੀਂ ਜਾਇ = ਜਾਂਦੀ।

## ਸਾਂਤਿ ਨ ਕਦੇ ਆਵਈ; ਨਹ ਸੁਖੁ ਵਸੈ ਮਨਿ ਆਇ ॥

ਫੇਰ ਉਨ੍ਹਾਂ ਮਨਮੁਖਾਂ ਨੂੰ ਕਦੇ = ਕਦਾਚਿਤ ਸਾਂਤਿ = ਸ਼ਾਂਤੀ ਵੀ ਨਹੀਂ ਆਵਈ = ਆਉਂਦੀ ਅਤੇ ਨਾ ਹੀ ਉਨ੍ਹਾਂ ਦੇ ਮਨਿ = ਹਿਰਦੇ ਵਿਚ ਆਤਮਿਕ ਸੁਖ ਆਇ = ਆ ਕੇ ਵਸੈ = ਵੱਸਦਾ ਹੈ।

## ਸਦਾ ਚਿੰਤ ਚਿਤਵਦਾ ਰਹੈ; ਸਹਸਾ ਕਦੇ ਨ ਜਾਇ ॥

ਮਨਮੁਖਾਂ ਦਾ ਮਨ ਸਦਾ = ਹਮੇਸ਼ਾਂ ਚਿੰਤ = ਸੋਚਾਂ, ਚਿੰਤਾਵਾਂ ਨੂੰ ਚਿਤਵਦਾ = ਚੇਤੇ ਕਰਦਾ ਰਹੈ = ਰਹਿੰਦਾ ਹੈ ਅਤੇ ਉਨ੍ਹਾਂ ਦੇ ਅੰਦਰੋਂ ਕਦੇ = ਕਦਾਚਿਤ ਵੀ ਪਰਮਾਣਗਤ, ਪਰਮੇਯਗਤ ਤੇ ਵਿਪਰਜੇ ਆਦਿ ਸਹਸਾ = ਸੰਸਾ ਵੀ ਨਹੀਂ ਜਾਇ = ਜਾਂਦਾ।

## ਨਾਨਕ ਵਿਣੁ ਸਤਿਗੁਰ ਮਤਿ ਭਵੀ;<br>ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰ = ਸੱਚੇ ਗੁਰਾਂ ਦੀ ਪ੍ਰਾਪਤੀ ਤੋਂ ਵਿਣੁ = ਬਿਨਾਂ ਉਨ੍ਹਾਂ ਮਨੁੱਖਾਂ ਦੀ ਮਤਿ = ਬੁੱਧੀ, ਅਕਲ ਭਵੀ = ਭੌਂ ਗਈ, ਉਲਟੀ ਹੋਈ ਪਈ ਹੈ, ਜੇਕਰ ਉਹ ਸਤਿਗੁਰਾਂ ਨੋ = ਨੂੰ ਮਿਲੈ = ਮਿਲ ਪੈਣ ਤਾ = ਤਦੋਂ ਹੀ ਉਹ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਇ = ਕਮਾ ਸਕਦੇ ਹਨ।

## ਸਦਾ ਸਦਾ ਸੁਖ ਮਹਿ ਰਹੈ; ਸਚੇ ਮਾਹਿ ਸਮਾਇ ॥੧॥

ਅਤੇ ਸਬਦ ਦੀ ਕਮਾਈ ਕਰਕੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਸੁੱਖ ਸਰੂਪ ਮਹਿ = ਵਿਚ ਇਸਥਿਤ ਹੋ ਕੇ ਰਹੈ = ਰਹਿ ਸਕਦੇ ਹਨ ਤੇ ਅਖ਼ੀਰ ਨੂੰ ਸੱਚੇ ਪ੍ਰਭੂ ਦੇ ਮਾਹਿ = ਵਿਚ ਹੀ ਸਮਾਇ = ਅਭੇਦ ਹੋ ਜਾਣਗੇ **ਵਾ:** ਅਭੇਦ ਹੋ ਜਾਂਦੇ ਹਨ ॥੧॥

## ਮਃ ੩ ॥ ਜਿਨਿ ਉਪਾਈ ਮੇਦਨੀ; ਸੋਈ ਸਾਰ ਕਰੇਇ ॥

ਹੇ ਭਾਈ ! ਜਿਨਿ = ਜਿਸ ਵਾਹਿਗੁਰੂ ਨੇ ਇਹ ਮੇਦਨੀ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਸੋਈ = ਉਹ ਆਪ ਹੀ ਸਭ ਜੀਵਾਂ ਦੇ ਪਾਲਣ ਪੋਸ਼ਣ ਦੀ ਸਾਰ = ਸੰਭਾਲ ਕਰੇਇ = ਕਰਦਾ ਹੈ, **ਵਾ:** ਕਰ ਰਿਹਾ ਹੈ ॥

## ਏਕੋ ਸਿਮਰਹੁ ਭਾਇਰਹੁ; ਤਿਸੁ ਬਿਨੁ ਅਵਰੁ ਨ ਕੋਇ ॥

ਇਸ ਲਈ ਹੇ ਭਾਇਰਹੁ = ਭਰਾਵੋ ! ਉਸ ਏਕੋ = ਅਦੁੱਤੀ ਪ੍ਰਭੂ ਨੂੰ ਹੀ ਸਿਮਰਹੁ = ਸਿਮਰਨਾ ਕਰੋ, ਕਿਉਂਕਿ ਤਿਸੁ = ਉਸ ਤੋਂ ਬਿਨਾਂ = ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਸਾਡਾ ਸਹਾਰਾ ਨਹੀਂ ਹੈ।

## ਖਾਣਾ ਸਬਦੁ ਚੰਗਿਆਈਆ; ਜਿਤੁ ਖਾਧੈ ਸਦਾ ਤ੍ਰਿਪਤਿ ਹੋਇ ॥

ਹੇ ਭਾਈ ! ਚੰਗਿਆਈਆ = ਚੰਗੇ ਕਰਮ, ਪਰ ਉਪਕਾਰ ਕਰੋ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਖਾਣਾ ਭਾਵ ਧਾਰਨਾ ਕਰੋ, ਜਿਤੁ = ਜਿਸ ਉਪਦੇਸ਼ ਦੇ ਖਾਧੈ = ਖਾਣ ਭਾਵ ਧਾਰਨ ਕਰਕੇ ਸਦਾ = ਹਮੇਸ਼ਾਂ ਵਾਸਤੇ ਤ੍ਰਿਪਤਿ = ਸੰਤੁਸ਼ਟ ਹੋਇ = ਹੋ ਜਾਈਦਾ ਹੈ।

## ਪੈਨਣੁ ਸਿਫਤਿ ਸਨਾਇ ਹੈ, ਸਦਾ ਸਦਾ ਓਹੁ ਊਜਲਾ; ਮੈਲਾ ਕਦੇ ਨ ਹੋਇ ॥

ਹੇ ਭਾਈ ! ਜੋ ਸਿਫਤਿ = ਸਿਫ਼ਤੀ ਪਰਮੇਸ਼ਰ ਦੀ ਸਨਾਇ = ਉਸਤਤ, ਵਡਿਆਈ **ਵਾ:** ਸਨਾਇ = ਸ਼ਨਾਖ਼ਤ (ਪਛਾਣ) ਕਰਨੀ ਹੈ, ਇਹੋ ਹੀ ਬਸਤ੍ਰਾਂ ਦਾ ਪੈਨਣੁ = ਪਹਿਨਣਾ ਕਰੋ[੧] ਕਿਉਂਕਿ ਓਹੁ = ਉਹ ਸਿਫ਼ਤ ਰੂਪੀ ਪੁਸ਼ਾਕਾ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਊਜਲਾ = ਸ਼ੁੱਧ, ਸਾਫ਼ ਰਹਿੰਦਾ ਹੈ ਅਤੇ ਕਦੇ = ਕਦਾਚਿਤ ਵੀ ਮੈਲਾ = ਮਲੀਨ ਨਹੀਂ ਹੋਇ = ਹੁੰਦਾ **ਵਾ:** ਉਹ ਸਿਫ਼ਤ ਕਰਨ ਵਾਲਾ ਪੁਰਖ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਊਜਲਾ = ਨਿਰਮਲ ਚਿਤ ਵਾਲਾ ਹੋ ਜਾਂਦਾ ਹੈ ਅਤੇ ਫੇਰ ਕਦੇ ਵੀ ਪਾਪਾਂ ਦੀ ਮਲੀਨਤਾਈ ਕਰਕੇ ਮੈਲਾ ਨਹੀਂ ਹੁੰਦਾ।

## ਸਹਜੇ ਸਚੁ ਧਨੁ ਖਟਿਆ; ਥੋੜਾ ਕਦੇ ਨ ਹੋਇ ॥

ਜਿਸ ਨੇ ਸਹਜੇ = ਸੁਭਾਵਿਕ **ਵਾ:** ਗਿਆਨ ਕਰਕੇ ਸਚੁ = ਸੱਚੇ ਨਾਮ ਰੂਪੀ ਧਨ ਨੂੰ ਖਟਿਆ = ਕਮਾਉਣਾ ਕੀਤਾ ਹੈ, ਉਸ ਦਾ ਅਨੰਦ **ਵਾ:** ਨਾਮ ਧਨ ਕਦੇ = ਕਦਾਚਿਤ ਵੀ ਥੋੜਾ = ਘੱਟ ਨਹੀਂ ਹੁੰਦਾ।

## ਦੇਹੀ ਨੋ ਸਬਦੁ ਸੀਗਾਰੁ ਹੈ; ਜਿਤੁ ਸਦਾ ਸਦਾ ਸੁਖੁ ਹੋਇ ॥

ਇਸ ਦੇਹੀ = ਮਨੁੱਖਾ ਸਰੀਰ **ਵਾ:** ਜੀਵਾਤਮਾ ਨੋ = ਨੂੰ ਗੁਰਾਂ ਦੇ ਸਬਦੁ = ਉਪਦੇਸ਼ ਦਾ ਉੱਤਮ ਸੀਗਾਰੁ = ਸ਼ਿੰਗਾਰ ਹੈ, ਭਾਵ ਸ਼ਬਦ ਹੀ ਸ਼ੋਭਨੀਕ ਕਰਨ ਵਾਲਾ ਹੈ, ਜਿਤੁ = ਜਿਸ ਸ਼ਬਦ ਦੇ ਕਮਾਉਣ ਕਰਕੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਆਤਮਿਕ ਸੁੱਖ ਪ੍ਰਾਪਤ ਹੋਇ = ਹੁੰਦਾ ਹੈ।

---

੧. ਜੈਸਾ ਕਿ : **ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥** *(ਅੰਗ ੧੩੨੯)*

## ਨਾਨਕ ਗੁਰਮੁਖਿ ਬੁਝੀਐ; ਜਿਸ ਨੋ ਆਪਿ ਵਿਖਾਲੇ ਸੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੋ ਮਨੁੱਖ ਹੀ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਇਸ ਵਿਚਾਰ ਨੂੰ ਬੁਝੀਐ = ਬੁੱਝਦਾ ਹੈ, ਜਿਸ ਨੋ = ਨੂੰ ਸੋਇ = ਉਹ ਪਰਮੇਸ਼ਰ ਆਪ ਆਪਣਾ ਸਰੂਪ ਵਿਖਾਲੇ = ਵਿਖਾਲਣਾ ਕਰਦਾ ਹੈ ॥੨॥

## ਪਉੜੀ ॥ ਅੰਤਰਿ ਜਪੁ ਤਪੁ ਸੰਜਮੋ; ਗੁਰ ਸਬਦੀ ਜਾਪੈ ॥

ਹੇ ਭਾਈ ! ਬਾਣੀ ਕਰਕੇ ਜਪੁ = ਜਾਪ, ਸਰੀਰ ਕਰਕੇ ਤਪੁ = ਤਪੱਸਿਆ ਅਤੇ ਸੰਜਮੋ = ਇੰਦ੍ਰੀਆਂ ਦਾ ਦਮਨ ਕਰਨਾ ਆਦਿ ਸਾਧਨ ਹਿਰਦੇ ਦੇ ਅੰਤਰਿ = ਵਿਚ ਹੀ ਇਸਥਿਤ ਹਨ, ਪਰ ਇਹ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਜਾਪੈ = ਜਾਣੀਦੇ ਹਨ।

## ਹਰਿ ਹਰਿ ਨਾਮੁ ਧਿਆਈਐ; ਹਉਮੈ ਅਗਿਆਨੁ ਗਵਾਪੈ ॥

ਹੇ ਭਾਈ ! ਜੇਕਰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਸਿਮਰਨਾ ਕਰੀਏ ਤਾਂ ਦੇਹ, ਗੁਣਾਂ ਦੀ ਹਉਮੈ = ਹੰਗਤਾ-ਮਮਤਾ ਅਤੇ ਸਰੂਪ ਦਾ ਅਗਿਆਨ ਗਵਾਪੈ = ਗੁਆ, ਮੇਟ ਲਈਦਾ ਹੈ।

## ਅੰਦਰੁ ਅੰਮ੍ਰਿਤਿ ਭਰਪੂਰੁ ਹੈ; ਚਾਖਿਆ ਸਾਦੁ ਜਾਪੈ ॥

ਹੇ ਭਾਈ ! ਹਿਰਦੇ ਦੇ ਅੰਦਰੁ = ਵਿਚ ਹੀ ਨਾਮ, ਬ੍ਰਹਮਾਨੰਦ ਰੂਪੀ ਅੰਮ੍ਰਿਤ ਭਰਪੂਰੁ = ਲਬਾ-ਲਬ ਭਰਿਆ ਹੋਇਆ ਹੈ, ਪਰ ਉਸ ਨਾਮ, ਬ੍ਰਹਮਨੰਦ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਚਾਖਿਆ = ਚੱਖਿਆ ਭਾਵ ਧਾਰਨ ਕੀਤਿਆਂ ਹੀ ਉਸਦਾ ਸਾਦੁ = ਸੁਆਦ ਜਾਪੈ = ਜਾਣੀਦਾ ਹੈ।

## ਜਿਨ ਚਾਖਿਆ ਸੇ ਨਿਰਭਉ ਭਏ; ਸੇ ਹਰਿ ਰਸਿ ਧ੍ਰਾਪੈ ॥

ਜਿਨ = ਜਿਨ੍ਹਾਂ ਨੇ ਇਹ ਰਸ ਚਾਖਿਆ = ਚੱਖਿਆ, ਧਾਰਨ ਕੀਤਾ ਹੈ, ਸੇ = ਉਹ ਮਨੁੱਖ ਨਿਰਭਉ = ਭੈ ਤੋਂ ਰਹਿਤ ਭਏ = ਹੋਏ ਹਨ, ਸੇ = ਉਹ ਮਨੁੱਖ ਹਰਿ = ਹਰੀ ਦੇ ਨਾਮ, ਬ੍ਰਹਮਾਨੰਦ ਰੂਪੀ ਰਸ ਕਰਕੇ ਧ੍ਰਾਪੈ = ਰੱਜ ਗਏ ਹਨ।

## ਹਰਿ ਕਿਰਪਾ ਧਾਰਿ ਪੀਆਇਆ; ਫਿਰਿ ਕਾਲੁ ਨ ਵਿਆਪੈ ॥੧੭॥

ਜਿਨ੍ਹਾਂ ਮਨੁੱਖਾਂ ਨੂੰ ਹਰਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰ ਕੇ ਇਹ ਰਸ ਪੀਆਇਆ = ਪਿਲਾਉਣਾ ਕੀਤਾ ਹੈ, ਉਨ੍ਹਾਂ ਨੂੰ ਫਿਰਿ = ਮੁੜ ਕੇ ਕਾਲੁ = ਮੌਤ ਦਾ ਡਰ ਨਹੀਂ ਵਿਆਪੈ = ਵਿਆਪਦਾ, ਲੱਗਦਾ ॥੧੭॥

## ਸਲੋਕੁ ਮਃ ੩ ॥

## ਲੋਕੁ ਅਵਗਣਾ ਕੀ ਬੰਨੈ੍ ਗੰਠੜੀ; ਗੁਣ ਨ ਵਿਹਾਝੈ ਕੋਇ ॥

ਹੇ ਭਾਈ ! ਜਗਤ ਦੇ ਲੋਕ ਤਾਂ ਅਵਗਣਾ = ਗੁਨਾਹਾਂ ਕੀ = ਦੀ ਗੰਠੜੀ = ਗਠੜੀ ਬੰਨੈ੍ = ਬੰਨ੍ਹਦੇ ਹਨ, ਭਾਵ ਬੁੱਧ ਰੂਪੀ ਗਠੜੀ ਵਿਚ ਪਾਪਾਂ ਨੂੰ ਧਾਰਨ ਕਰਦੇ ਹਨ ਅਤੇ ਕੋਇ = ਕੋਈ ਵੀ ਮਨੁੱਖ ਚੰਗੇ ਗੁਣਾਂ ਨੂੰ ਵਿਹਾਝੈ = ਖ਼ਰੀਦਣਾ ਨਹੀਂ ਕਰਦਾ।

## ਗੁਣ ਕਾ ਗਾਹਕੁ ਨਾਨਕਾ; ਵਿਰਲਾ ਕੋਈ ਹੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸ਼ੁਭ ਗੁਣਾਂ ਕਾ = ਦਾ ਗਾਹਕੁ = ਖ਼ਰੀਦਦਾਰ ਕੋਈ ਵਿਰਲਾ = ਟਾਵਾਂ ਟਾਵਾਂ ਹੀ ਹੋਇ = ਹੁੰਦਾ ਹੈ।

## ਗੁਰਪਰਸਾਦੀ ਗੁਣ ਪਾਈਅਨਿ੍; ਜਿਸ ਨੋ ਨਦਰਿ ਕਰੇਇ ॥੧॥

ਜਿਸ ਮਨੁੱਖ ਨੋ = ਨੂੰ ਪ੍ਰਭੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟਿ ਕਰੇਇ = ਕਰਦਾ ਹੈ, ਉਹ ਗੁਰਾਂ ਦੀ ਪਰਸਾਦੀ = ਮਿਹਰ ਸਦਕਾ ਸ਼ੁਭ ਗੁਣਾਂ ਨੂੰ ਪਾਈਅਨਿ੍ = ਪਾਉਣਾ ਕਰਦਾ ਹੈ ॥੧॥

## ਮਃ ੩ ॥

## ਗੁਣ ਅਵਗੁਣ ਸਮਾਨਿ ਹਹਿ; ਜਿ ਆਪਿ ਕੀਤੇ ਕਰਤਾਰਿ ॥

ਗੁਰਮੁਖਾਂ ਦੀ ਦ੍ਰਿਸ਼ਟੀ ਵਿਚ ਗੁਣ ਅਵਗੁਣ = ਪੁੰਨ ਪਾਪ ਸਮਾਨਿ = ਬਰਾਬਰ ਹੀ ਹਹਿ = ਹਨ, ਜਿ = ਜਿਹੜੇ ਕਰਤਾਰਿ = ਕਰਤਾ ਪੁਰਖ ਨੇ ਆਪ ਸੰਸਾਰ ਵਿਚ ਪ੍ਰਵਿਰਤ ਕੀਤੇ ਹੋਏ ਹਨ **ਅਥਵਾ** ਜਿਹੜੇ ਮਨੁੱਖ ਕਰਤਾ ਪੁਰਖ ਨੇ ਆਪਿ = ਆਪਣੇ ਦਾਸ ਬਣਾਉਣਾ ਕੀਤੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਗੁਣ ਤੇ ਔਗੁਣ ਇਕ-ਸਮਾਨ ਹਨ ਭਾਵ ਉਹ ਸਮਝਦੇ ਹਨ ਕਿ ਇਹ ਦੋਵੇਂ ਹੀ ਬੰਧਨ ਰੂਪ ਹਨ ਅਰਥਾਤ ਜਿਵੇਂ ਕਿਸੇ ਰਾਜੇ ਨੂੰ ਸੋਨੇ ਦੀਆਂ ਬੇੜੀਆਂ ਪਾ ਕੇ ਕੈਦ ਕੀਤਾ ਹੋਵੇ ਅਤੇ ਕਿਸੇ ਚੋਰ ਨੂੰ ਲੋਹੇ ਦੀਆਂ ਬੇੜੀਆਂ ਪਾ ਕੇ ਕੈਦ ਕੀਤਾ ਹੋਵੇ, ਉਹ ਦੋਵੇਂ ਹੀ ਕੈਦੀ ਹਨ ਅਤੇ ਸਜ਼ਾ ਵੀ ਬਰਾਬਰ ਹੀ ਭੋਗਦੇ ਹਨ, ਏਸੇ ਪ੍ਰਕਾਰ ਗੁਣ ਭਾਵ ਪੁੰਨ ਕਰਮਾਂ ਕਰਕੇ ਸਵਰਗ ਦੀ ਪ੍ਰਾਪਤੀ ਹੁੰਦੀ ਹੈ ਅਤੇ ਅਵਗੁਣ ਭਾਵ ਪਾਪ ਕਰਮਾਂ ਕਰਕੇ ਨਰਕ ਦੀ ਪ੍ਰਾਪਤੀ ਹੁੰਦੀ ਹੈ, ਜਦੋਂ ਪੁੰਨ ਕਰਮੀ ਦੇ ਪੁੰਨ ਨਾਸ਼ ਹੋ ਜਾਂਦੇ ਹਨ, ਤਦੋਂ ਉਹ ਫੇਰ ਸੰਸਾਰ ਦੀਆਂ ਜੂਨਾਂ ਵਿਚ ਭਟਕਦਾ ਰਹਿੰਦਾ ਹੈ, ਇਹ ਨਿਸਚਾ ਕਰਕੇ ਗੁਰਮੁਖ ਜਨ ਪਾਪ ਅਤੇ ਪੁੰਨ ਵਿਚ ਇਕ-ਸਮਾਨ ਦ੍ਰਿਸ਼ਟੀ ਰੱਖਦੇ ਹੋਏ ਆਪ ਨਿਰਲੇਪ ਰਹਿੰਦੇ ਹਨ, **ਅਥਵਾ** ਗੁਰਮੁਖ ਸਮਾਨ ਬਿਰਤੀ ਵਿਚ ਰਹਿੰਦੇ ਹਨ ਜੇਕਰ ਉਨ੍ਹਾਂ ਉੱਪਰ ਕੋਈ ਗੁਣ (ਉਪਕਾਰ) ਕਰੀ ਜਾਵੇ ਤਾਂ ਉਸਨੂੰ ਵਰ ਨਹੀਂ ਦੇਂਦੇ ਅਤੇ ਜੇਕਰ ਕੋਈ ਉਨ੍ਹਾਂ ਉੱਪਰ ਅਵਗੁਣ ਭਾਵ ਬੁਰਾ ਭਲਾ ਕਹੀ ਜਾਵੇ ਤਾਂ ਉਸਨੂੰ ਸਰਾਪ ਨਹੀਂ ਦੇਂਦੇ, ਉਹ ਸਮਝਦੇ ਹਨ ਕਿ ਇਹ ਮੰਦੇ ਚੰਗੇ ਸੁਭਾਅ ਵਾਲੇ ਜੀਵ ਕਰਤਾ ਪੁਰਖ ਨੇ ਆਪ ਹੀ ਪੈਦਾ ਕੀਤੇ ਹਨ।

## ਨਾਨਕ ਹੁਕਮਿ ਮੰਨਿਐ ਸੁਖੁ ਪਾਈਐ; ਗੁਰ ਸਬਦੀ ਵੀਚਾਰਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੇ ਸਬਦੀ = ਉਪਦੇਸ਼ ਦੀ ਵਿਚਾਰ ਦੁਆਰਾ ਪਰਮੇਸ਼ਰ ਦੇ ਹੁਕਮ ਨੂੰ ਮੰਨਿਐ = ਮੰਨਣ ਕਰਕੇ ਆਤਮਿਕ ਸੁੱਖ **ਵਾ:** ਸੁੱਖ ਸਰੂਪ ਪ੍ਰਭੂ ਨੂੰ ਪਾਈਐ = ਪਾ ਲਈਦਾ ਹੈ ॥੨॥

## ਪਉੜੀ ॥

## ਅੰਦਰਿ ਰਾਜਾ ਤਖਤੁ ਹੈ; ਆਪੇ ਕਰੇ ਨਿਆਉ ॥

ਹਿਰਦੇ ਰੂਪੀ ਤਖਤੁ = ਸਿੰਘਾਸਣ ਦੇ ਅੰਦਰਿ = ਵਿਚ ਰਾਜਾ ਰੂਪ ਪ੍ਰਭੂ ਆਪ ਹੀ ਆਸੁਰੀ ਤੇ ਦੈਵੀ ਸੰਪਦਾ ਦਾ ਨਿਰਣਾ ਕਰਨ ਰੂਪ ਨਿਆਉ = ਇਨਸਾਫ਼ ਕਰਦਾ ਹੈ **ਅਥਵਾ** ਸੰਸਾਰ ਰੂਪੀ ਤਖ਼ਤ ਦੇ ਅੰਦਰ ਰਾਜਾ ਰੂਪ ਹਰੀ ਆਪ ਹੀ ਜੀਵਾਂ ਦੇ ਕੀਤੇ ਕਰਮਾਂ ਦਾ ਨਿਆਉ = ਇਨਸਾਫ਼ ਕਰੇ = ਕਰਦਾ ਹੈ।

## ਗੁਰ ਸਬਦੀ ਦਰੁ ਜਾਣੀਐ; ਅੰਦਰਿ ਮਹਲੁ ਅਸਰਾਉ ॥

ਜੋ ਇਸ ਸਰੀਰ ਦੇ ਅੰਦਰਿ = ਵਿਚ ਅੰਤਹਕਰਨ ਰੂਪ ਮਹੱਲ ਦਾ ਅਸਰਾਉ = ਆਸਰਾ ਰੂਪ ਹਰੀ ਹੈ, ਉਸਨੂੰ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਦਰੁ = ਅੰਦਰ ਹੀ ਜਾਣੀਐ = ਜਾਣ ਲਈਦਾ ਹੈ **ਅਥਵਾ** ਇਸ ਸਰੀਰ ਰੂਪੀ ਮਹੱਲ ਦੇ ਅੰਦਰ ਅਸਰਾਉ = ਆਸਰਾ ਰੂਪ ਹਰੀ ਦੇ ਗਿਆਨ ਰੂਪੀ ਦਰੁ = ਦੁਆਰੇ ਨੂੰ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਜਾਣੀਐ = ਜਾਣ ਲਈਦਾ ਹੈ।

## ਖਰੇ ਪਰਖਿ ਖਜਾਨੈ ਪਾਈਅਨਿ; ਖੋਟਿਆ ਨਾਹੀ ਥਾਉ ॥

ਪ੍ਰਭੂ ਖਰੇ = ਸੱਚੇ ਸੁੱਚੇ ਮਨੁੱਖਾਂ ਨੂੰ ਪਰਖ ਕੇ ਆਪਣੇ ਸਰੂਪ ਰੂਪੀ ਖ਼ਜ਼ਾਨੇ ਵਿਚ ਪਾਈਅਨਿ = ਪਾ ਲੈਂਦਾ ਹੈ ਅਤੇ ਖੋਟਿਆ = ਮੰਦ ਕਰਮ ਕਰਨ ਵਾਲਿਆਂ ਮਨਮੁਖਾਂ ਨੂੰ ਬੈਕੁੰਠ ਵਿਚ ਕੋਈ ਵੀ ਥਾਉ = ਥਾਂ ਪ੍ਰਾਪਤ ਨਹੀਂ ਹੁੰਦੀ।

## ਸਭੁ ਸਚੋ ਸਚੁ ਵਰਤਦਾ; ਸਦਾ ਸਚੁ ਨਿਆਉ ॥

ਹੇ ਭਾਈ ! ਸਭੁ = ਸਾਰਿਆਂ ਜੀਵਾਂ ਅੰਦਰ ਸਚੋ = ਨਿਸਚੇ ਕਰਕੇ ਸੱਚ ਸਰੂਪ ਪ੍ਰਭੂ ਆਪ ਹੀ ਵਰਤਦਾ = ਵਰਤ ਰਿਹਾ ਹੈ ਅਤੇ ਉਹ ਸਦਾ = ਹਮੇਸ਼ਾਂ ਸਚੁ = ਸੱਚਾ ਹੀ ਨਿਆਉ = ਨਿਆਂ, ਇਨਸਾਫ਼ ਕਰਦਾ ਹੈ।

## ਅੰਮ੍ਰਿਤ ਕਾ ਰਸੁ ਆਇਆ; ਮਨਿ ਵਸਿਆ ਨਾਉ ॥੧੮॥

ਜਿਸ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਉ = ਨਾਮ ਵਸਿਆ = ਵੱਸ ਗਿਆ ਹੈ, ਉਸਨੂੰ ਹੀ ਅੰਮ੍ਰਿਤ ਨਾਮ, ਬ੍ਰਹਮਾਨੰਦ ਕਾ = ਦਾ ਰਸੁ = ਸੁਆਦ ਆਇਆ = ਆ ਕੇ ਪ੍ਰਾਪਤ ਹੋਇਆ ਹੈ ॥੧੮॥

## ਸਲੋਕ ਮਃ ੧ ॥

ਇਸ ਸਲੋਕ ਵਿਚ ਸਤਿਗੁਰੂ ਜੀ ਜਗਿਆਸੂ ਵੱਲੋਂ ਪ੍ਰਭੂ ਅੱਗੇ ਪ੍ਰਾਰਥਨਾ ਰੂਪ ਵਿਚ ਉਪਦੇਸ਼ ਉਚਾਰਣ ਕਰਦੇ ਹਨ।

## ਹਉਮੈ ਕਰੀ ਤਾਂ ਤੂ ਨਾਹੀ; ਤੂ ਹੋਵਹਿ ਹਉ ਨਾਹਿ ॥

ਹੇ ਪ੍ਰਭੂ ! ਜਦੋਂ ਅਸੀਂ ਹਉਮੈ = ਹੰਗਤਾ-ਮਮਤਾ ਕਰੀ = ਕਰਦੇ ਹਾਂ, ਤਾਂ = ਤਦੋਂ ਤੂੰ ਸਿਖਿਆਤ ਨਹੀਂ ਹੁੰਦਾ ਅਤੇ ਜਦੋਂ ਤੂੰ ਸਿਖਿਆਤ, ਪ੍ਰਾਪਤ ਹੋਵਹਿ = ਹੋ ਜਾਂਦਾ ਹੈਂ, ਤਦੋਂ ਇਹ ਹਉ = ਹੰਗਤਾ-ਮਮਤਾ ਨਹੀਂ ਰਹਿੰਦੀ। ਜੈਸਾ ਕਿ :

**ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ॥**
**ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥੧॥** *(ਗਉੜੀ ਕਬੀਰ ਜੀ, ਅੰਗ ੩੩੯)*

**[ਅੰਗ ੧੦੯੩]**

## ਬੂਝਹੁ ਗਿਆਨੀ ਬੂਝਣਾ; ਏਹ ਅਕਥ ਕਥਾ ਮਨ ਮਾਹਿ ॥

ਆਪਣੇ ਮਨ = ਹਿਰਦੇ ਮਾਹਿ = ਵਿਚ ਏਹ = ਇਸ ਅਕਥ = ਕਥਨ ਤੋਂ ਰਹਿਤ ਅਵਸਥਾ ਦੀ ਕਥਾ ਦੀ ਬੂਝਣਾ = ਸਮਝ ਨੂੰ ਗਿਆਨੀ = ਗਿਆਨਵਾਨ ਸਤਿਗੁਰਾਂ ਦੁਆਰਾ ਬੂਝਹੁ = ਬੁੱਝਣਾ ਕਰੋ **ਅਥਵਾ** ਹੇ ਗਿਆਨਵਾਨ ਪੁਰਖੋ ! ਇਸ ਬੂਝਣਾ = ਪੁੱਛ ਦੇ ਤਾਈਂ ਗੁਰਾਂ ਤੋਂ ਬੂਝਹੁ = ਪੁੱਛਣਾ, ਸਮਝਣਾ ਕਰੋ ਅਤੇ ਆਪਣੇ

ਮਨ ਵਿਚ ਇਸ ਕਥਨ ਤੋਂ ਰਹਿਤ ਕਥਾ ਨੂੰ ਸਮਝ ਲਵੋ ਕਿ ਜਦੋਂ ਹਉਮੈ ਮਿਟ ਜਾਂਦੀ ਹੈ, ਉਸ ਸਮੇਂ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

**ਸਾਖੀ—ਪੀਰ ਬੁੱਧੂ ਸ਼ਾਹ ਦੀ :** ਜਿਸ ਸਮੇਂ ਪੀਰ ਬੁੱਧੂ ਸ਼ਾਹ ਆਪਣੇ ਸੱਤ ਸੌ ਮੁਰੀਦਾਂ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦਰਸ਼ਨਾਂ ਨੂੰ ਆਇਆ, ਤਦੋਂ ਅੰਦਰ ਹੰਗਤਾ ਦੀ ਮੈਲ ਕਰਕੇ ਸੋਚਿਆ ਕਿ ਜੇਕਰ ਮੈਂ ਸਤਿਗੁਰਾਂ ਦੇ ਚਰਨਾਂ ਉੱਪਰ ਨਮਸਕਾਰ ਕਰਦਾ ਹਾਂ ਤਾਂ ਮੇਰੇ ਮੁਰੀਦ ਨਰਾਜ਼ ਹੋਣਗੇ ਕਿ ਸਾਡੇ ਪੀਰ ਨੂੰ ਅਜੇ ਖ਼ੁਦਾ ਦੀ ਪ੍ਰਾਪਤੀ ਨਹੀਂ ਹੋਈ, ਜਿਸ ਕਰਕੇ ਉਹ ਝੁਕ ਗਏ ਹਨ ਤਦੋਂ ਪੀਰ ਜੀ ਨੇ ਆਪਣੇ ਹੱਥ ਅੱਗੇ ਵਧਾਏ ਅਤੇ ਗੁਰੂ ਜੀ ਨੇ ਵੀ ਪੀਰ ਜੀ ਦੇ ਸਤਿਕਾਰ ਨੂੰ ਬਰਕਰਾਰ ਰੱਖਦਿਆਂ ਪੋਲੇ ਜਿਹੇ ਹੱਥ ਅੱਗੇ ਕਰ ਦਿੱਤਾ। ਫੇਰ ਝਿਜਕਦੇ ਹੋਏ ਨੇ ਸਤਿਗੁਰੂ ਜੀ ਨੂੰ ਪ੍ਰਸ਼ਨ ਕੀਤਾ ਕਿ ਮਹਾਰਾਜ! ਖ਼ੁਦਾ ਦਾ ਕਿਵੇਂ ਪਾਉਣਾ ਹੈ? ਤਦੋਂ ਗੁਰੂ ਜੀ ਨੇ ਕਿਹਾ ਕਿ ਪੀਰ ਜੀ ਜਿਵੇਂ ਦਿਨ ਅਤੇ ਰਾਤ ਹਨ। ਪੀਰ ਜੀ ਨੇ ਕਿਹਾ ਕਿ ਮਹਾਰਾਜ! ਦਿਨ ਅਤੇ ਰਾਤ ਦਾ ਖ਼ੁਦਾ ਦੀ ਪ੍ਰਾਪਤੀ ਨਾਲ ਕੀ ਸੰਬੰਧ ਹੈ, ਤੁਸੀਂ ਆਪ ਹੀ ਸਮਝਾਉਣਾ ਕਰੋ। ਗੁਰੂ ਜੀ ਨੇ ਕਿਹਾ ਕਿ ਹੇ ਪੀਰ ਜੀ! ਜਦੋਂ ਰਾਤ ਹੁੰਦੀ ਹੈ ਉਸ ਸਮੇਂ ਦਿਨ ਨਹੀਂ ਹੁੰਦਾ ਅਤੇ ਜਦੋਂ ਦਿਨ ਹੁੰਦਾ ਹੈ ਉਸ ਸਮੇਂ ਰਾਤ ਨਹੀਂ ਹੁੰਦੀ, ਬਸ ਏਸੇ ਪ੍ਰਕਾਰ ਜਦੋਂ ਤਕ ਜੀਵ ਦੇ ਹਿਰਦੇ ਰੂਪੀ ਅਕਾਸ਼ ਵਿਚ ਅਵਿੱਦਿਆ ਦੀ ਰਾਤ ਹੈ, ਉਦੋਂ ਤਕ ਦਿਨ ਦੀ ਨਿਆਈਂ ਪਰਮੇਸ਼ਰ ਦੀ ਸਿਖਿਆਤਤਾ ਨਹੀਂ ਹੈ ਤੇ ਜਦੋਂ ਪਰਮੇਸ਼ਰ ਦੀ ਸਿਖਿਆਤਤਾ ਹੋ ਜਾਂਦੀ ਹੈ, ਉਸ ਸਮੇਂ ਅਵਿੱਦਿਆ ਦੀ ਰਾਤ ਨਹੀਂ ਰਹਿੰਦੀ। ਇਹ ਸੁਣ ਕੇ ਪੀਰ ਜੀ ਨਿਮਰਤਾ ਵਿਚ ਆ ਕੇ ਗੁਰਾਂ ਦੇ ਚਰਨਾਂ ਦੇ ਨਾਲ ਲਿਪਟ ਗਏ ਅਤੇ ਬੋਲ-ਚਾਲ ਵੱਲੋਂ ਚੁੱਪ ਹੀ ਹੋ ਗਏ, ਉਨ੍ਹਾਂ ਦੀ ਐਸੀ ਮਸਤੀ ਦੀ ਅਵਸਥਾ ਹੋ ਗਈ ਜੋ ਉਹ ਕਿਸੇ ਨੂੰ ਕਥਨ ਕਰਕੇ ਦੱਸ ਨਹੀਂ ਸਕੇ, ਸੋ ਇਸ ਪ੍ਰਕਾਰ ਇਹ ਅਕੱਥ ਕਥਾ ਕਹਿਣ ਤੋਂ ਰਹਿਤ ਹੈ।

## ਬਿਨੁ ਗੁਰ ਤਤੁ ਨ ਪਾਈਐ; ਅਲਖੁ ਵਸੈ ਸਭ ਮਾਹਿ ॥

ਗੁਰਾਂ ਤੋਂ ਬਿਨੁ = ਬਗ਼ੈਰ ਉਸ ਤਤੁ = ਵਾਸਤਵ ਸਰੂਪ **ਵਾ:** ਤਤ ਪਦ ਦੇ ਲਖ ਅਰਥ ਨੂੰ ਨਹੀਂ ਪਾਈਐ = ਪਾ ਸਕੀਦਾ, ਜੋ ਅਲਖੁ = ਲਖਣ ਤੋਂ ਰਹਿਤ ਪ੍ਰਭੂ ਸਭ = ਸਾਰਿਆਂ ਦੇ ਹਿਰਦੇ ਮਾਹਿ = ਵਿਚ ਹੀ ਵਸੈ = ਵੱਸ ਰਿਹਾ ਹੈ।

## ਸਤਿਗੁਰੁ ਮਿਲੈ ਤ ਜਾਣੀਐ; ਜਾਂ ਸਬਦੁ ਵਸੈ ਮਨ ਮਾਹਿ ॥

ਜੇਕਰ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਣ ਤ = ਤਦੋਂ ਹੀ ਇਹ ਜਾਣੀਐ = ਜਾਣੀਦਾ ਹੈ ਕਿ ਜਾਂ = ਜਦੋਂ ਗੁਰਾਂ ਦਾ ਸਬਦੁ = ਉਪਦੇਸ਼ ਮਨ = ਹਿਰਦੇ ਮਾਹਿ = ਵਿਚ ਵਸੈ = ਵੱਸ ਜਾਂਦਾ ਹੈ, ਤਦੋਂ ਹੀ ਤਤ ਸਰੂਪ ਨੂੰ ਪਾਈਦਾ ਹੈ।

## ਆਪੁ ਗਇਆ ਭ੍ਰਮੁ ਭਉ ਗਇਆ; ਜਨਮ ਮਰਨ ਦੁਖ ਜਾਹਿ ॥

ਜਿਸ ਮਨੁੱਖ ਦਾ ਆਪੁ = ਆਪਾ-ਭਾਵ ਹੰਕਾਰ ਗਇਆ = ਚਲਿਆ ਗਿਆ ਹੈ, ਉਸਦਾ ਪੰਜ ਪ੍ਰਕਾਰ ਦਾ ਭਰਮ, ਸੱਤ ਪ੍ਰਕਾਰ ਦਾ ਭਉ = ਡਰ ਵੀ ਗਇਆ = ਚਲਿਆ ਗਿਆ ਹੈ, ਅਤੇ ਉਸਦਾ ਜੰਮਣ ਮਰਣ ਦਾ ਦੁੱਖ ਵੀ ਚਲਿਆ ਜਾਹਿ = ਜਾਂਦਾ ਹੈ।

## ਗੁਰਮਤਿ ਅਲਖੁ ਲਖਾਈਐ; ਊਤਮ ਮਤਿ ਤਰਾਹਿ ॥

ਗੁਰਮਤਿ = ਗੁਰੂ ਜੀ ਦੀ ਸਿੱਖਿਆ ਦੁਆਰਾ ਅਲਖੁ = ਲਖਣ ਤੋਂ ਰਹਿਤ ਸਰੂਪ ਨੂੰ ਲਖਾਈਐ = ਜਣਾ ਦੇਂਦੇ ਹਨ, ਗੁਰਾਂ ਦੀ ਮਤਿ = ਸਿੱਖਿਆ ਸੰਸਾਰ-ਸਮੁੰਦ੍ਰ ਤੋਂ ਤਰਾਹਿ = ਤਾਰਨ ਵਾਲੀ ਸਭ ਤੋਂ ਊਤਮ = ਸ੍ਰੇਸ਼ਟ ਹੈ।

# ਨਾਨਕ ਸੋ ਹੰ ਹੰ ਸਾ ਜਪੁ ਜਾਪਹੁ; ਤ੍ਰਿਭਵਣ ਤਿਸੈ ਸਮਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਹੰ = ਮੈਂ ਹਾਂ ਅਤੇ ਹੰ = ਮੈਂ ਸਾ = ਉਸ ਪ੍ਰਭੂ ਦਾ ਰੂਪ ਹਾਂ **ਵਾ:** ਸੋ = ਉਸ ਤਤ ਪਦ ਦਾ ਲਖ ਅਰਥ ਰੂਪ ਈਸ਼ਰ ਅਤੇ ਹੰ = ਤ੍ਵੰ ਪਦ ਦਾ ਲਖ ਅਰਥ ਰੂਪ ਜੀਵ ਇਨ੍ਹਾਂ ਦੋਹਾਂ ਦੇ ਗੁਣਾਂ ਅਤੇ ਔਗੁਣਾਂ ਦਾ ਤਿਆਗ ਕਰਕੇ ਭਾਵ ਈਸ਼ਰ ਦਾ ਵਾਚ ਅਰਥ ਛੱਡ ਕੇ ਅਤੇ ਜੀਵ ਦਾ ਵੀ ਵਾਚ ਅਰਥ, ਅਲਪੱਗਤਾ ਆਦਿ ਛੱਡ ਕੇ ਹੰ = ਮੈਂ ਸਾ = ਉਸ ਅਸ ਪਦ ਦਾ ਰੂਪ ਹਾਂ **ਵਾ:** ਸਾ = ਉਹ ਬ੍ਰਹਮ ਹੰ = ਮੇਰਾ ਰੂਪ ਹੈ ਅਤੇ ਹੰ = ਮੈਂ ਸਾ = ਉਸ ਬ੍ਰਹਮ ਦਾ ਰੂਪ ਹਾਂ, ਐਸਾ ਅਭੇਦ ਨਿਸ਼ਚੇ ਰੂਪ ਜਪੁ = ਜਾਪ ਨੂੰ ਜਾਪਹੁ = ਜਪਣਾ ਕਰੋ ਅਤੇ ਇਸ ਤਰ੍ਹਾਂ ਜਾਣੋ ਕਿ ਤ੍ਰਿਭਵਣ = ਤਿੰਨੇ ਲੋਕ ਤਿਸੈ = ਉਸੇ ਬ੍ਰਹਮ ਵਿਚ ਹੀ ਸਮਾਹਿ = ਸਮਾਏ ਹੋਏ ਹਨ **ਵਾ:** ਤ੍ਰਿਲੋਕੀ ਦੇ ਜੀਵ ਉਸੇ ਵਿਚ ਹੀ ਸਮਾਉਂਦੇ ਹਨ ॥੧॥

**ਸਾਖੀ—'ਸੋਹੰ' ਪਦ ਦੇ ਪ੍ਰਥਾਏ ਇਕ ਰਾਜੇ ਤੇ ਮਹਾਤਮਾ ਦੀ :** ਇਕ ਨਗਰ ਵਿਚ ਕੋਈ ਰਾਜਾ ਰਹਿੰਦਾ ਸੀ, ਉਸਦੇ ਮਨ ਵਿਚ ਥੋੜ੍ਹਾ ਜਿਹਾ ਵੈਰਾਗ ਹੋ ਗਿਆ, ਤਦੋਂ ਉਸਨੇ ਸੋਚਿਆ ਕਿ ਜਿਹੜਾ ਕੋਈ ਪਹਿਲਾਂ ਮਹਾਤਮਾ ਮਿਲ ਪਵੇਗਾ, ਉਸ ਕੋਲੋਂ ਉਪਦੇਸ਼ ਲੈ ਕੇ ਕਮਾਈ ਕਰਦੇ ਹਾਂ। ਇਹ ਵਿਚਾਰ ਕੇ ਉਹ ਇਕੱਲਾ ਹੀ ਜੰਗਲ ਵੱਲ ਨੂੰ ਤੁਰ ਪਿਆ। ਕੁਝ ਕੁ ਦੂਰੀ ਉੱਪਰ ਉਸਨੇ ਕਿਸੇ ਮਹਾਤਮਾ ਦੀ ਕੁਟੀਆ ਦੇਖੀ, ਉਹ ਰਾਜਾ ਉਸ ਕੁਟੀਆ ਦੇ ਪਾਸ ਗਿਆ ਅਤੇ ਉਥੇ ਬੈਠੇ ਮਨੁੱਖ ਨੂੰ ਮਹਾਤਮਾ ਸਮਝ ਕੇ ਦੋ ਹੀਰੇ ਭੇਟਾ ਕੀਤੇ ਤੇ ਨਾਲ ਚਰਨਾਂ ਉੱਪਰ ਨਮਸਕਾਰ ਕਰ ਦਿੱਤੀ ਅਤੇ ਉਪਦੇਸ਼ ਦੀ ਵੀ ਯਾਚਨਾ ਕੀਤੀ, ਉਸ ਮਨੁੱਖ ਨੇ ਜਿਸਨੂੰ ਉਪਦੇਸ਼ ਬਾਰੇ ਆਪ ਵੀ ਪਤਾ ਨਹੀਂ ਸੀ, ਹੀਰਿਆਂ ਦੇ ਲਾਲਚ ਕਾਰਨ ਰਾਜੇ ਨੂੰ ਕਿਸੇ ਤੋਂ ਸੁਣਿਆ ਹੋਇਆ 'ਸੋਹੰ' ਦਾ ਜਾਪ ਦੇ ਦਿੱਤਾ, ਰਾਜੇ ਨੇ ਉਸ ਮੰਤਰ ਦੇ ਅਰਥ ਪੁੱਛੇ, ਤਾਂ ਉਸ ਘਬਰਾਏ ਹੋਏ ਨੇ ਇਹ ਕਿਹਾ ਕਿ 'ਲਾਲ ਬਸਤ੍ਰਾਂ ਵਾਲੀ ਦੇਵੀ ਪਹਾੜਾਂ 'ਤੇ ਬੈਠੀ ਛੋਲੇ ਚੱਬਦੀ ਹੈ' ਇਹੋ ਹੀ ਇਸ ਮੰਤਰ ਦਾ ਅਰਥ ਹੈ, ਰਾਜੇ ਨੇ ਉਹੀ ਸਹੀ ਮੰਨ ਲਿਆ ਤੇ ਆਪਣੇ ਮਹਿਲਾਂ ਵਿਚ ਆ ਕੇ 'ਸੋਹੰ' ਪਦ ਦਾ ਜਾਪ ਕਰਨ ਲੱਗ ਪਿਆ ਅਤੇ ਉਹ ਪਖੰਡੀ ਮਨੁੱਖ ਦੋ ਹੀਰੇ ਲੈ ਕੇ ਕਿਧਰੇ ਦੂਰ ਚਲਾ ਗਿਆ।

ਰਾਜੇ ਦੇ ਪਾਸ ਜੋ ਵੀ ਕੋਈ ਵਿਦਵਾਨ ਜਾਂ ਮਹਾਤਮਾ ਆਵੇ, ਉਸ ਕੋਲੋਂ ਹੀ ਇਹ 'ਸੋਹੰ' ਪਦ ਦੇ ਅਰਥ ਪੁੱਛੇ। ਤਦੋਂ ਸਾਰੇ ਹੀ ਇਹੋ ਅਰਥ ਕਰਨ [ਕਿ ਸੋ = ਤਤ ਪਦ ਦਾ ਲਖ ਅਰਥ ਰੂਪ ਜੋ ਪਰਮਾਤਮਾ ਹੈ ਉਹ ਹੰ = ਤ੍ਵੰ ਪਦ ਦਾ ਲਖ ਅਰਥ ਰੂਪ ਜੀਵ ਆਤਮਾ ਮੈਂ ਹੂੰ] ਇਹ ਸੁਣ ਕੇ ਰਾਜਾ ਸਭ ਨੂੰ ਕੈਦ ਵਿਚ ਪਾਈ ਜਾਵੇ ਕਿ ਇਹ ਸਾਰੇ ਗ਼ਲਤ ਅਰਥ ਕਰਦੇ ਹਨ, ਜੋ ਮੈਂ ਅਰਥ ਯਾਦ ਕੀਤਾ ਹੈ, ਉਹ ਸਹੀ ਹੈ। ਤਦੋਂ ਉਥੇ ਇਕ ਪੂਰਨ ਮਹਾਤਮਾ ਨੂੰ ਰਾਜੇ ਦੀ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਰਾਜੇ ਨੂੰ ਭਰਮ ਪਿਆ ਹੋਇਆ ਸੋ ਇਸਨੂੰ ਸਮਝਾਉਣਾ ਚਾਹੀਦਾ ਹੈ, ਮਹਾਤਮਾ ਜੀ ਰਾਜੇ ਦੇ ਦਰਬਾਰ ਵਿਚ ਪਹੁੰਚੇ, ਰਾਜੇ ਨੇ ਆਦਰ-ਮਾਣ ਦਿੱਤਾ ਅਤੇ ਪਹਿਲਾਂ ਦੀ ਤਰ੍ਹਾਂ ਇਨ੍ਹਾਂ ਮਹਾਤਮਾ ਦੇ ਕੋਲੋਂ 'ਸੋਹੰ' ਪਦ ਦੇ ਅਰਥ ਪੁੱਛੇ, ਉਸ ਸਮੇਂ ਮਹਾਤਮਾ ਨੇ ਕਿਹਾ ਕਿ 'ਲਾਲ ਬਸਤ੍ਰਾਂ ਵਾਲੀ ਦੇਵੀ ਪਹਾੜਾਂ 'ਤੇ ਬੈਠੀ ਛੋਲੇ ਚੱਬਦੀ ਹੈ' ਤਦੋਂ ਉਹ ਰਾਜਾ ਬਹੁਤ ਖ਼ੁਸ਼ ਹੋਇਆ ਕਿ ਇਹੋ ਹੀ ਅਰਥ ਸਹੀ ਹੈ, ਮਹਾਤਮਾ ਜੀ ਕੁਝ ਮੁਸਕਰਾਏ ਤੇ ਰਾਜੇ ਨੂੰ ਪੁੱਛਿਆ ਕਿ ਤੂੰ ਕੁਝ ਸ਼ਾਸਤ੍ਰ ਆਦਿ ਵੀ ਪੜ੍ਹਿਆ ਹੈ ਜਾਂ ਨਹੀਂ ? ਉਸ ਰਾਜੇ ਨੇ ਕਿਹਾ ਕਿ ਮੈਂ ਕੁਝ ਨਹੀਂ ਪੜ੍ਹਿਆ, ਮਹਾਤਮਾ ਨੇ ਕਿਹਾ ਕਿ ਜੇਕਰ ਤੂੰ ਕੁਝ ਪੜ੍ਹਨ ਦੀ ਇੱਛਾ ਰੱਖਦਾ ਹੈਂ ਤਾਂ ਅਸੀਂ ਤੈਨੂੰ ਪੜ੍ਹਾਅ ਦੇਂਦੇ ਹਾਂ, ਰਾਜੇ ਨੇ ਪੜ੍ਹਨ ਲਈ ਹਾਂ ਕਰ ਦਿੱਤੀ, ਜਦੋਂ ਮਹਾਤਮਾ ਨੇ ਰਾਜੇ ਨੂੰ ਵਿਆਕਰਣ ਦੀਆਂ ਪੰਜ ਸੰਧੀਆਂ ਪੜ੍ਹਾਈਆਂ। ਪੜ੍ਹਾਉਣ ਤੋਂ ਬਾਅਦ ਰਾਜੇ ਨੂੰ ਕਿਹਾ ਕਿ ਹੁਣ ਤੂੰ 'ਸੋਹੰ' ਪਦ ਦੇ ਅਰਥ ਕਰ, ਤਦੋਂ ਰਾਜੇ ਨੇ ਕਿਹਾ ਕਿ ਸੋ = ਤਤ ਪਦ ਦਾ ਲਖ ਅਰਥ ਰੂਪ ਜੋ ਪਰਮਾਤਮਾ ਹੈ ਤੇ ਹੰ = ਤ੍ਵੰ ਪਦ ਦਾ ਲਖ ਅਰਥ ਜੋ ਆਤਮਾ ਹੈ, ਮੈਂ ਉਹ ਹਾਂ।

ਮਹਾਤਮਾ ਨੇ ਸੁਣ ਕੇ ਕਿਹਾ ਕਿ ਰਾਜਨ ਤੂੰ ਗ਼ਲਤ ਅਰਥ ਕਰਦਾ ਹੈਂ, ਤੇਰਾ ਅਰਥ ਤਾਂ ਉਹ ਠੀਕ ਸੀ ਜੋ ਤੂੰ ਪਹਿਲਾਂ ਕਹਿੰਦਾ ਸੀ ਕਿ 'ਲਾਲ ਬਸਤ੍ਰਾਂ ਵਾਲੀ ਦੇਵੀ ਪਹਾੜਾਂ 'ਤੇ ਬੈਠੀ ਛੋਲੇ ਚੱਬਦੀ ਹੈ'। ਰਾਜੇ ਨੇ ਸ਼ਰਮਿੰਦਾ ਜਿਹਾ ਹੋ ਕੇ ਕਿਹਾ ਕਿ ਮਹਾਤਮਾ ਜੀ ! ਉਹ ਅਰਥ ਨਹੀਂ ਬਣ ਸਕਦਾ। ਮਹਾਤਮਾ ਜੀ ਨੇ ਕਿਹਾ ਕਿ ਫੇਰ ਤੂੰ ਜੋ ਵਿਦਵਾਨ, ਮਹਾਤਮਾ ਪੁਰਖ ਕੈਦ ਕੀਤੇ ਹਨ, ਉਨ੍ਹਾਂ ਦਾ ਕੀ ਕਸੂਰ ਹੈ ? ਉਨ੍ਹਾਂ ਨੂੰ ਰਿਹਾਅ ਕਰ, ਤਦੋਂ ਰਾਜੇ ਨੇ ਉਹ ਸਾਰੇ ਮਨੁੱਖ ਰਿਹਾਅ ਕਰ ਦਿੱਤੇ ਅਤੇ ਸਹੀ ਅਰਥਾਂ ਨਾਲ ਸੋਹੰ ਪਦ ਦਾ ਜਾਪ ਕਰਨ ਲੱਗ ਪਿਆ।

***ਨੋਟ :*** ਮੈਂ ਬ੍ਰਹਮ ਰੂਪ ਹਾਂ ਤੇ ਬ੍ਰਹਮ ਮੇਰਾ ਰੂਪ ਹੈ ਐਸੇ ਜਾਪ ਸਾ-ਵਿਕਲਪ ਕਹੇ ਜਾਂਦੇ ਹਨ ਪਰ 'ਵਾਹਿਗੁਰੂ' ਮੰਤਰ ਵਿਚ ਕੋਈ ਕਲਪਨਾ ਨਹੀਂ ਹੈ ਵਾਹਿਗੁਰੂ ਸ਼ੁੱਧ ਬ੍ਰਹਮ ਦਾ ਜਣਾਇਕ ਹੈ। ਜਿਵੇਂ ਵਾ = ਵਿਆਪਕ, ਹਿ = ਪ੍ਰਗਟ, ਗੁ = ਭੂਮਾ ਰੂਪ ਬ੍ਰਹਮ ਅਤੇ ਰੂ = ਚੇਤਨ ਰੂਪ ਬ੍ਰਹਮ ਭਾਵ ਪਰਮੇਸ਼ਰ ਸਾਰੇ ਵਿਆਪਕ, ਪ੍ਰਗਟ ਸਰੂਪ ਹੈ ਅਤੇ ਚੇਤਨ ਰੂਪ ਹੋ ਕੇ ਸਾਰਿਆ ਦੇ ਹਿਰਦਿਆਂ ਰੂਪੀ ਭੂਮੀ ਤੋਂ ਅਗਿਆਨ ਨੂੰ ਨਾਸ਼ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। ਇਸ ਵਿਚ ਸੋ ਹੰ ਆਦਿ ਦੀ ਕੋਈ ਕਲਪਨਾ ਨਹੀਂ ਕੀਤੀ ਗਈ, ਇਸ ਲਈ ਸਤਿਗੁਰਾਂ ਨੇ ਸਾਨੂੰ 'ਵਾਹਿਗੁਰੂ' ਮੰਤਰ ਸਿਮਰਨ ਲਈ ਦਿੱਤਾ ਹੈ।

## ਮਃ ੩ ॥

## ਮਨੁ ਮਾਣਕੁ ਜਿਨਿ ਪਰਖਿਆ; ਗੁਰ ਸਬਦੀ ਵੀਚਾਰਿ ॥

ਗੁਰਾਂ ਦੇ ਸਬਦੀ = ਉਪਦੇਸ਼ ਦੀ ਵਿਚਾਰ ਕਰਕੇ ਜਿਨਿ = ਜਿਸ ਮਨੁੱਖ ਨੇ ਆਪਣੇ ਮਨੁ = ਅੰਤਹਕਰਨ ਨੂੰ ਪਰਖਿਆ = ਪਰਖਣਾ ਕੀਤਾ ਹੈ ਕਿ ਇਸ ਹਿਰਦੇ ਦੇ ਅੰਦਰ ਹੀ ਮਾਣਕੁ ਦੀ ਨਿਆਈਂ ਸ਼ੁੱਧ ਬ੍ਰਹਮ ਵਿਆਪਕ ਹੈ **ਵਾ:** ਆਪਣੇ ਹਿਰਦੇ ਦੇ ਅੰਦਰ ਮਾਣਕ ਰੂਪ ਸ਼ੁੱਧ ਬ੍ਰਹਮ ਨੂੰ ਪਰਖਿਆ ਭਾਵ ਯਥਾਰਥ ਜਾਨਣਾ ਕੀਤਾ ਹੈ।

## ਸੇ ਜਨ ਵਿਰਲੇ ਜਾਣੀਅਹਿ; ਕਲਜੁਗ ਵਿਚਿ ਸੰਸਾਰਿ ॥

ਸੇ = ਉਹ ਜਨ = ਪੁਰਖ ਇਸ ਕਲਿਜੁਗ ਆਦਿ ਜੁਗਾਂ ਵਾਲੇ ਸੰਸਾਰਿ = ਜਗਤ ਵਿਚਿ = ਅੰਦਰ **ਵਾ:** ਇਸ ਸੰਸਾਰ ਅੰਦਰ ਕਲਿਜੁਗ ਦੇ ਭਿਆਨਕ ਸਮੇਂ ਵਿਚ ਵਿਰਲੇ = ਟਾਵੇਂ ਟਾਵੇਂ ਹੀ ਜਾਣੀਅਹਿ = ਜਾਣੇ ਜਾਂਦੇ ਹਨ।

## ਆਪੈ ਨੋ ਆਪੁ ਮਿਲਿ ਰਹਿਆ; ਹਉਮੈ ਦੁਬਿਧਾ ਮਾਰਿ ॥

ਜਿਸ ਨੇ ਆਪਣੇ ਅੰਦਰੋਂ ਹਉਮੈ = ਹੰਗਤਾ ਮਮਤਾ ਤੇ ਦੁਬਿਧਾ = ਦੁਚਿੱਤੀ ਮਾਰ ਦਿੱਤੀ ਹੈ, ਉਹ ਆਪੈ = ਆਪਣੇ ਆਪ ਨੋ = ਨੂੰ ਆਪ ਹੀ ਮਿਲ ਰਹਿਆ = ਰਿਹਾ ਹੈ **ਵਾ:** ਜੋ ਆਪਣੇ ਆਤਮਾ ਦੇ ਅੰਦਰ ਆਪ ਰੂਪ ਹੋ ਕੇ ਪਰਮਾਤਮਾ ਮਿਲ ਰਿਹਾ ਹੈ, ਉਹ ਮਨੁੱਖ ਉਸ ਵਿਚ ਮਿਲ ਜਾਂਦਾ ਹੈ।

## ਨਾਨਕ ਨਾਮਿ ਰਤੇ ਦੁਤਰੁ ਤਰੇ; ਭਉਜਲੁ ਬਿਖਮੁ ਸੰਸਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਵਿਚ **ਵਾ:** ਨਾਮੀ ਪ੍ਰਭੂ ਵਿਚ ਰਤੇ = ਰੰਗੇ ਹੋਏ ਹਨ, ਉਹ ਉਸ ਦੁਤਰੁ = ਕਠਿਨਤਾਈ ਨਾਲ ਪਾਰ ਹੋਣ ਵਾਲੇ ਸੰਸਾਰ ਤੋਂ ਤਰੇ = ਤਰ ਗਏ ਹਨ, ਜੋ ਸੰਸਾਰੁ = ਜਗਤ (ਭਉ + ਜਲ) ਜੰਮਣ ਮਰਣ, ਜਮਾਂ ਦੇ ਭਉ = ਭੈ ਰੂਪੀ ਜਲ ਨਾਲ ਭਰਿਆ ਹੋਇਆ ਤਰਨਾ ਅਤਿਅੰਤ ਹੀ ਬਿਖਮੁ = ਕਠਿਨ ਹੈ ॥੨॥

## ਪਉੜੀ ॥

## ਮਨਮੁਖ ਅੰਦਰੁ ਨ ਭਾਲਨੀ; ਮੁਠੇ ਅਹੰ ਮਤੇ ॥

ਮਨਮੁਖ = ਆਪਣੇ ਮਨ ਦੇ ਮਗਰ ਤੁਰਨ ਵਾਲੇ ਗੁਰੂ ਤੋਂ ਬੇਮੁਖ ਪੁਰਖ ਆਪਣੇ ਹਿਰਦੇ ਅੰਦਰੁ = ਵਿਚ ਪਰੀਪੂਰਨ ਪਰਮਾਤਮਾ ਨੂੰ ਭਾਲਨੀ = ਖੋਜਣਾ ਨਹੀਂ ਕਰਦੇ, ਉਹ ਸਗੋਂ ਅਹੰ = ਹੰਕਾਰ ਵਿਚ ਮਤੇ = ਮਸਤ ਹੋਏ ਵਿਕਾਰਾਂ ਕਰਕੇ ਮੁਠੇ = ਲੁੱਟੇ ਗਏ ਹਨ **ਵਾ:** ਹੰਕਾਰ ਵਾਲੀ ਮਤੇ = ਬੁੱਧੀ ਦੇ ਵਿਚ ਹੀ ਲੁੱਟੇ ਹੋਏ ਹਨ।

## ਚਾਰੇ ਕੁੰਡਾਂ ਭਵਿ ਥਕੇ; ਅੰਦਰਿ ਤਿਖ ਤਤੇ ॥

ਉਹ ਚਾਰੇ ਕੁੰਡਾਂ = ਦਿਸ਼ਾਵਾਂ ਭਾਵ ਪੂਰਬ, ਪੱਛਮ, ਉੱਤਰ, ਦੱਖਣ ਵਿਚ ਮਾਇਆ ਵਾਸਤੇ ਭਵਿ = ਭੌਂ ਕੇ ਥੱਕੇ = ਥੱਕ ਗਏ ਹਨ, ਅਤੇ ਹਿਰਦੇ ਅੰਦਰਿ = ਵਿੱਚੋਂ ਤਿਖ = ਤ੍ਰਿਸ਼ਨਾ ਕਰਕੇ ਤਤੇ = ਸੜੇ ਰਹਿੰਦੇ ਹਨ **ਵਾ:** ਰਸਾਂ ਕਸਾਂ ਕੀ ਤ੍ਰਿਸ਼ਨਾ ਲੱਗੀ ਰਹਿੰਦੀ ਹੈ ਅਤੇ ਕ੍ਰੋਧ ਆਦਿ ਵਿਕਾਰਾਂ ਕਰਕੇ ਤਤੇ ਭਾਵ ਦੁਖੀ ਰਹਿੰਦੇ ਹਨ।

## ਸਿੰਮ੍ਰਿਤਿ ਸਾਸਤ ਨ ਸੋਧਨੀ; ਮਨਮੁਖ ਵਿਗੁਤੇ ॥

ਸਿੰਮ੍ਰਿਤਿ = ਸਤਾਈ ਸਿੰਮ੍ਰਿਤੀਆਂ ਤੇ ਛੇ ਸਾਸਤ = ਸ਼ਾਸਤ੍ਰ ਭਾਵ ਗਿਆਨਦਾਇਕ ਧਾਰਮਿਕ ਪੁਸਤਕਾਂ ਨੂੰ ਗਹੁ ਨਾਲ ਸੋਧਨੀ = ਖੋਜਣਾ, ਵਿਚਾਰਨਾ ਨਹੀਂ ਕਰਦੇ, ਇਉਂ ਉਹ ਮਨਮੁਖ ਮਨੁੱਖ ਮਨਮੁਖਤਾਈ ਕਰਕੇ ਵਿਗੁਤੇ = ਖ਼ਰਾਬ, ਖ਼ੁਆਰ ਹੁੰਦੇ ਹਨ।

## ਬਿਨੁ ਗੁਰ ਕਿਨੈ ਨ ਪਾਇਓ; ਹਰਿ ਨਾਮੁ ਹਰਿ ਸਤੇ ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਸਤੇ = ਸਤਿ ਨਾਮ **ਵਾ:** ਸੱਤ ਸਰੂਪ ਦਾ ਨਾਮ ਗੁਰਾਂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਨਹੀਂ ਪਾਇਓ = ਪਾਉਣਾ ਕੀਤਾ।

## ਤਤੁ ਗਿਆਨੁ ਵੀਚਾਰਿਆ; ਹਰਿ ਜਪਿ ਹਰਿ ਗਤੇ ॥੧੯॥

ਇਹ ਤਤੁ = ਜਥਾਰਥ ਸਰੂਪ ਦਾ ਗਿਆਨ ਸਤਿਗੁਰਾਂ ਨੇ ਵੀਚਾਰਿਆ = ਵਿਚਾਰ ਕੇ ਕਥਨ ਕੀਤਾ ਹੈ ਕਿ ਜੋ ਵੀ ਹਰਿ = ਪਰਮੇਸ਼ਰ ਦਾ ਜਪਿ = ਜਾਪ ਕਰਦਾ ਹੈ, ਹਰਿ = ਪਰਮੇਸ਼ਰ ਉਸਦੀ ਗਤੇ = ਕਲਿਆਣ ਕਰ ਦੇਂਦਾ ਹੈ **ਵਾ:** ਹਰੀ ਦਾ ਜਾਪ ਹਰਿ = ਹਰੇਕ ਦੀ ਗਤੀ ਕਰ ਦੇਂਦਾ ਹੈ॥੧੯॥

## ਸਲੋਕ ਮਃ ੨ ॥

ਇਸ ਸਲੋਕ ਵਿਚ ਸਤਿਗੁਰੂ ਜੀ ਅਰਦਾਸ ਕਰਨ ਦਾ ਢੰਗ ਦੱਸਦੇ ਹਨ।

## ਆਪੇ ਜਾਣੈ ਕਰੇ ਆਪਿ; ਆਪੇ ਆਣੈ ਰਾਸਿ ॥

ਹੇ ਭਾਈ! ਅਰਦਾਸ ਕਰਨ ਲੱਗਿਆਂ ਐਸਾ ਨਿਸਚਾ ਚਾਹੀਦਾ ਹੈ ਕਿ ਉਹ ਪ੍ਰਭੂ ਆਪੇ = ਆਪ ਹੀ ਸਭ ਦੇ ਹਿਰਦਿਆਂ ਦੀ ਜਾਣੈ = ਜਾਣਦਾ ਹੈ, ਕਿਉਂਕਿ ਉਹ ਆਪ ਹੀ ਸਭ ਨੂੰ ਪੈਦਾ ਕਰੇ = ਕਰਦਾ ਹੈ ਅਤੇ ਆਪ ਹੀ ਜੀਵਾਂ ਦੀ ਕੀਤੀ ਅਰਦਾਸ, ਭਾਉ ਭਗਤੀ ਨੂੰ ਰਾਸਿ = ਸਚਿਆਈ ਵਿਚ ਆਣੈ = ਲਿਆਉਂਦਾ ਹੈ।

## ਤਿਸੈ ਅਗੈ ਨਾਨਕਾ; ਖਲਿਇ ਕੀਚੈ ਅਰਦਾਸਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੈ = ਉਸ ਸਮਰੱਥ ਪ੍ਰਭੂ ਦੇ ਅਗੈ = ਸਾਹਮਣੇ ਭਾਵ ਸਨਮੁਖ ਖਲਿਇ = ਖੜੇ ਹੋ ਕੇ ਭਾਵ ਸਮਾਹਿਤ ਚਿਤ ਹੋ ਕੇ ਅਰਦਾਸਿ = ਬੇਨਤੀ ਕੀਚੈ = ਕਰਨੀ ਚਾਹੀਦੀ ਹੈ **ਵਾ:** ਸਰੀਰ ਕਰਕੇ ਵੀ ਖੜੋ ਕੇ ਅਤੇ ਮਨ ਨੂੰ ਵੀ ਸਾਵਧਾਨ ਕਰਕੇ ਬੇਨਤੀ ਕਰਨੀ ਚਾਹੀਦੀ ਹੈ ਕਿ (ਅਰ + ਦਾਸਿ) ਕਾਮ ਕ੍ਰੋਧ ਆਦਿ = ਵੈਰੀਆਂ ਨੂੰ ਮੇਰੇ ਦਾਸਿ = ਸੇਵਕ ਬਣਾ ਦਿਓ ॥੧॥

## ਮ: ੧ ॥

## ਜਿਨਿ ਕੀਆ, ਤਿਨਿ ਦੇਖਿਆ; ਆਪੇ ਜਾਣੈ ਸੋਇ ॥

ਜਿਨਿ = ਜਿਸ ਪ੍ਰਭੂ ਨੇ ਇਸ ਸੰਸਾਰ ਨੂੰ ਪੈਦਾ ਕੀਆ = ਕੀਤਾ ਹੈ, ਤਿਨਿ = ਉਸ ਨੇ ਆਪ ਹੀ ਜੀਵਾਂ ਦੇ ਕਰਮਾਂ ਨੂੰ ਦੇਖਿਆ = ਵੇਖਣਾ ਕੀਤਾ ਹੈ, ਸੋਇ = ਉਹ ਆਪ ਹੀ ਸਾਰਿਆਂ ਦੇ ਪਾਲਣ ਪੋਸ਼ਣ ਦੀ ਖ਼ਬਰ ਨੂੰ ਜਾਣੈ = ਜਾਣਦਾ ਹੈ **ਅਥਵਾ** ਜਿਨਿ = ਜਿਸ ਕਿਸੇ ਗੁਰਮੁਖ ਨੇ ਵਾਹਿਗੁਰੂ ਦਾ ਸਿਮਰਨ ਕੀਆ = ਕੀਤਾ ਹੈ, ਤਿਨਿ = ਉਸ ਨੇ ਵਾਹਿਗੁਰੂ ਦੇ ਸਰੂਪ ਦੇ ਜਲਬੇ (ਬ੍ਰਹਮ ਚੇਤਨ ਨਿਰਗੁਣ ਸਰੂਪ) ਨੂੰ ਆਪਣਾ ਆਤਮਾ ਕਰਕੇ ਦੇਖਿਆ = ਵੇਖਣਾ ਕੀਤਾ ਹੈ, ਸੋਇ = ਉਸ ਗੁਰਮੁਖ ਨੂੰ ਪ੍ਰਭੂ ਆਪ ਹੀ ਆਪਣਾ ਸੇਵਕ ਕਰਕੇ ਜਾਣਦਾ ਹੈ ਕਿ ਇਸਦਾ ਚਿੱਤ ਮੇਰੇ ਵਿਚ ਜੁੜਿਆ ਹੋਇਆ ਹੈ, **ਵਾ:** ਉਹ ਗੁਰਮੁਖ ਆਪ ਹੀ ਉਸ ਦੀ ਸੋਇ = ਸ਼ੋਭਾ ਨੂੰ ਜਾਣੈ = ਜਾਣਦਾ ਹੈ।

## ਕਿਸ ਨੋ ਕਹੀਐ ਨਾਨਕਾ; ਜਾ ਘਰਿ ਵਰਤੈ ਸਭੁ ਕੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਤੋਂ ਬਿਨਾਂ ਕਿਸ ਨੋ = ਨੂੰ ਜਾ ਕੇ ਆਪਣੀ ਅਰਦਾਸ ਕਹੀਐ = ਕਹਿਣਾ ਕਰੀਏ ਜਾ = ਜਦੋਂ ਸਭ = ਸਾਰੇ ਘਰਿ = ਸਰੀਰਾਂ ਵਿਚ ਉਹ ਕੋਇ = ਕੋਈ ਪ੍ਰਭੂ ਆਪ ਹੀ ਵਰਤੈ = ਵਰਤ ਰਿਹਾ ਹੈ **ਅਥਵਾ** ਜਦੋਂ ਸਾਰਿਆਂ ਦੇ ਘਰਿ = ਹਿਰਦਿਆਂ ਵਿਚ ਉਹ ਕੋਈ ਪ੍ਰਭੂ ਆਪ ਹੀ ਵਰਤ ਰਿਹਾ ਹੈ। ਫੇਰ ਕਿਸ ਨੂੰ ਭਲਾ ਕਹਿਣਾ ਕਰੀਏ ॥੨॥

## ਪਉੜੀ ॥

## ਸਭੇ ਥੋਕ ਵਿਸਾਰਿ; ਇਕੋ ਮਿਤੁ ਕਰਿ ॥

ਇਸ ਲਈ ਹੇ ਭਾਈ! ਸਭੇ = ਸਾਰੇ ਥੋਕ = ਪਦਾਰਥਾਂ ਦੀ ਇੱਛਾ, ਮੋਹ ਨੂੰ ਵਿਸਾਰਿ = ਭੁਲਾ ਕਰਕੇ ਇਕੋ = ਇਕ, ਅਦੁੱਤੀ ਬ੍ਰਹਮ ਨੂੰ ਆਪਣਾ ਮਿਤੁ = ਮਿੱਤਰ ਬਣਾਉਣਾ ਕਰ।

## ਮਨੁ ਤਨੁ ਹੋਇ ਨਿਹਾਲੁ; ਪਾਪਾ ਦਹੈ ਹਰਿ ॥

ਜੋ ਹਰਿ = ਪ੍ਰਭੂ ਤੇਰੇ ਸਾਰੇ ਪਾਪਾਂ ਨੂੰ ਦਹੈ = ਸਾੜ ਦੇਵੇਗਾ ਅਤੇ ਤੇਰਾ ਮਨੁ = ਹਿਰਦਾ ਤੇ ਤਨੁ = ਸਰੀਰ ਨਿਹਾਲੁ = ਅਨੰਦ, ਪ੍ਰਸੰਨ ਹੋ ਜਾਵੇਗਾ।

## ਆਵਣ ਜਾਣਾ ਚੁਕੈ; ਜਨਮਿ ਨ ਜਾਹਿ ਮਰਿ ॥

ਹੇ ਭਾਈ! ਫੇਰ ਤੇਰਾ ਸੰਸਾਰ ਵਿਚ ਆਵਣ = ਆਉਣਾ ਜਾਣਾ ਚੁਕੈ = ਚੁੱਕਿਆ ਜਾਵੇਗਾ ਅਤੇ ਨਾ ਹੀ ਦੁਬਾਰਾ ਜਨਮ ਹੋਵੇਗਾ ਤੇ ਨਾ ਹੀ ਮਰ ਕੇ ਕਿਤੇ ਜਾਹਿ = ਜਾਵੇਂਗਾ।

## ਸਚੁ ਨਾਮੁ ਆਧਾਰੁ; ਸੋਗਿ ਨ ਮੋਹਿ ਜਰਿ ॥

ਪਰਮੇਸ਼ਰ ਦੇ ਸੱਚੇ ਨਾਮ ਦਾ ਹੀ ਆਧਾਰੁ = ਆਸਰਾ ਲੈਣਾ ਕਰ, ਫੇਰ ਪਦਾਰਥਾਂ ਦੇ ਵਿਛੋੜੇ ਕਰਕੇ ਸੋਗਿ = ਗ਼ਮ ਅਤੇ ਸੰਬੰਧੀਆਂ ਆਦਿ ਦੇ ਮੋਹਿ = ਮੋਹ ਵਿਚ ਨਹੀਂ ਜਰਿ = ਸੜੇਂਗਾ।

## ਨਾਨਕ ਨਾਮੁ ਨਿਧਾਨੁ; ਮਨ ਮਹਿ ਸੰਜਿ ਧਰਿ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਉਸ ਨੂੰ ਆਪਣੇ ਮਨ = ਹਿਰਦੇ ਮਹਿ = ਵਿਚ ਸੰਜਿ = ਇਕੱਤ੍ਰ ਕਰਕੇ ਧਰਿ = ਰੱਖਣਾ ਕਰ ॥੨੦॥

## ਸਲੋਕ ਮਃ ੫ ॥[1]

## ਮਾਇਆ ਮਨਹੁ ਨ ਵੀਸਰੈ; ਮਾਂਗੈ ਦੰਮਾ ਦੰਮ ॥

ਜੀਵਾਂ ਦੇ ਮਨਹੁ = ਮਨ ਵਿੱਚੋਂ ਮਾਇਆ ਦੀ ਇੱਛਾ ਨਹੀਂ ਵੀਸਰੈ = ਭੁੱਲਦੀ, ਉਹ ਸਗੋਂ ਹੋਰ ਦੰਮਾ ਦੰਮ = ਧਨ ਤੇ ਧਨ ਮਾਂਗੈ = ਮੰਗਦੇ ਹਨ **ਵਾ:** ਦੰਮਾ ਦੰਮ = ਦਮ-ਬ-ਦਮ ਭਾਵ ਸ੍ਵਾਸ-ਸ੍ਵਾਸ ਮਾਇਆ ਹੀ ਮੰਗਦੇ ਰਹਿੰਦੇ ਹਨ **ਅਥਵਾ** ਜੀਵਾਂ ਦੇ ਮਨ ਵਿੱਚੋਂ ਤ੍ਰਿਗੁਣੀ ਮਾਇਆ ਨਹੀਂ ਵਿਸਰਦੀ, ਇਹ ਜੀਵ ਸ੍ਵਾਸ ਸ੍ਵਾਸ ਤਿੰਨਾਂ ਗੁਣਾਂ ਵਿਚ ਫਸੇ ਹੋਏ ਪਦਾਰਥਾਂ ਨੂੰ ਮੰਗਦੇ ਰਹਿੰਦੇ ਹਨ।

## ਸੋ ਪ੍ਰਭੁ ਚਿਤਿ ਨ ਆਵਈ; ਨਾਨਕ ਨਹੀ ਕਰੰਮ ॥੧॥

ਪਰ ਇਨ੍ਹਾਂ ਜੀਵਾਂ ਨੂੰ ਸੋ = ਉਹ ਤਤ ਪਦ ਦਾ ਲਖ ਅਰਥ ਰੂਪ ਪ੍ਰਭੂ ਚਿਤਿ = ਚੇਤੇ ਨਹੀਂ ਆਵਈ = ਆਉਂਦਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਜੀਵਾਂ ਦੇ ਸ੍ਰੇਸ਼ਟ ਕਰੰਮ = ਕਰਮ ਨਹੀਂ ਹਨ **ਵਾ:** ਇਨ੍ਹਾਂ ਉੱਪਰ ਗੁਰੂ, ਪ੍ਰਭੂ ਦੀ ਕਰੰਮ = ਕਿਰਪਾ ਨਹੀਂ ਹੈ॥੧॥

## ਮਃ ੫ ॥

## ਮਾਇਆ ਸਾਥਿ ਨ ਚਲਈ; ਕਿਆ ਲਪਟਾਵਹਿ ਅੰਧ ॥

ਇਹ ਮਾਇਆ ਅੰਤ ਨੂੰ ਪ੍ਰਲੋਕ ਵਿਚ ਸਾਥਿ = ਨਾਲ ਨਹੀਂ ਚਲਈ = ਚੱਲਦੀ, ਫੇਰ ਹੇ ਅੰਧ = ਅਗਿਆਨੀ ਜੀਵ! ਤੂੰ ਕਿਆ = ਕੀ ਇਸ ਮਾਇਆ ਨਾਲ ਲਪਟਾਵਹਿ = ਲੰਪਟ ਹੋ ਰਿਹਾ ਹੈਂ।

## ਗੁਰ ਕੇ ਚਰਣ ਧਿਆਇ ਤੂ; ਤੂਟਹਿ ਮਾਇਆ ਬੰਧ ॥੨॥

ਹੇ ਭਾਈ! ਤੂੰ ਸਤਿਗੁਰਾਂ ਦੇ ਪ੍ਰਤੱਖ, ਸ਼ਬਦ ਰੂਪੀ ਚਰਣ ਕਮਲਾਂ ਨੂੰ ਧਿਆਇ = ਸਿਮਰਨਾ ਕਰ, ਜਿਸ ਨਾਲ ਤੇਰੇ ਮਾਇਆ ਦੇ ਬੰਧ = ਬੰਧਨ ਤੂਟਹਿ = ਟੁੱਟ ਜਾਣਗੇ ॥੨॥

## ਪਉੜੀ ॥ ਭਾਣੈ ਹੁਕਮੁ ਮਨਾਇਓਨੁ; ਭਾਣੈ ਸੁਖੁ ਪਾਇਆ ॥

ਉਸ ਸਮਰੱਥ ਪ੍ਰਭੂ ਨੇ ਆਪਣੀ ਭਾਣੈ = ਰਜ਼ਾ ਅਨੁਸਾਰ ਜਿਸ ਮਨੁੱਖ ਤੋਂ ਆਪਣਾ ਹੁਕਮ ਮਨਾਇਓਨੁ = ਮਨਾਉਣਾ ਕੀਤਾ ਹੈ, ਉਸ ਨੇ ਪਰਮੇਸ਼ਰ ਦੀ ਭਾਣੈ = ਰਜ਼ਾ ਵਿਚ ਹੀ ਸੁਖ ਸਰੂਪ **ਵਾ:** ਆਤਮਿਕ ਸੁੱਖ ਨੂੰ ਪਾਇਆ = ਪਾਉਣਾ ਕੀਤਾ ਹੈ।

---

੧. ਇਹੋ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੪੨੬ ਅੰਗ ਉੱਪਰ ਵੀ ਆਵੇਗਾ।

## ਭਾਣੈ ਸਤਿਗੁਰੁ ਮੇਲਿਓਨੁ; ਭਾਣੈ ਸਚੁ ਧਿਆਇਆ ॥

ਆਪਣੇ ਭਾਣੈ = ਹੁਕਮ ਵਿਚ ਹੀ ਜਿਸ ਨੂੰ ਸਤਿਗੁਰਾਂ ਨਾਲ ਮੇਲਿਓਨੁ = ਮਿਲਾਉਣਾ ਕੀਤਾ ਹੈ ਉਸਨੇ ਭਾਣੈ = ਹੁਕਮ ਵਿਚ ਰਹਿ ਕੇ ਸਚੁ = ਸੱਚੇ ਨਾਮ ਨੂੰ ਧਿਆਇਆ = ਸਿਮਰਨਾ ਕੀਤਾ ਹੈ।

## ਭਾਣੇ ਜੇਵਡ ਹੋਰ ਦਾਤਿ ਨਾਹੀ; ਸਚੁ ਆਖਿ ਸੁਣਾਇਆ ॥

ਪਰਮੇਸ਼ਰ ਦੇ ਭਾਣੇ ਨੂੰ ਮੰਨਣ ਜੇਵਡ = ਜਿਤਨੀ ਵੱਡੀ ਹੋਰ ਕੋਈ ਦਾਤਿ = ਬਖ਼ਸ਼ਿਸ਼ ਨਹੀਂ ਹੈ, ਇਹ ਅਸਾਂ ਨੇ ਸਚੁ = ਸੱਚਾ ਬਚਨ ਆਖਿ = ਕਹਿ ਕਰਕੇ ਸੁਣਾਇਆ = ਸੁਣਾਉਣਾ ਕੀਤਾ ਹੈ।

ਅਰਥਾਤ ਭਾਣਾ ਮੰਨਣਾ ਬਹੁਤ ਔਖਾ ਹੈ ਵੱਡੇ ਵੱਡੇ ਅਵਤਾਰ, ਪੀਰ ਪੈਗ਼ੰਬਰਾਂ ਤੋਂ ਵੀ ਪਰਮੇਸ਼ਰ ਦਾ ਭਾਣਾ ਨਹੀਂ ਮੰਨਿਆ ਗਿਆ, ਉਹ ਵੀ ਸਰੀਰਿਕ ਔਖ ਸਮੇਂ ਦੁਖੀ ਹੋ ਕੇ ਰੋਏ ਹਨ, ਪਰ ਸਤਿਗੁਰੂ ਸਾਹਿਬ ਜੀ ਨੇ ਆਪ ਤੱਤੀ ਤਵੀ ਉੱਪਰ ਬੈਠ ਕੇ ਗੁਰਸਿੱਖਾਂ ਨੂੰ ਭਾਣਾ ਮੰਨਣ ਦੀ ਜਾਚ ਸਿਖਾਈ। ਉਨ੍ਹਾਂ ਸਤਿਗੁਰਾਂ ਦੇ ਪੂਰਨਿਆਂ ਉੱਪਰ ਚੱਲਦੇ ਹੋਏ ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਜੀ ਵਰਗੇ ਅਨੇਕਾਂ ਗੁਰਸਿੱਖਾਂ ਨੇ ਪਰਮੇਸ਼ਰ ਦੇ ਭਾਣੇ ਨੂੰ ਮਿੱਠਾਂ ਕਰਕੇ ਮੰਨਦੇ ਹੋਇਆਂ ਨੇ ਸ਼ਹਾਦਤ ਦਾ ਜਾਮ ਪੀਤਾ।

## ਜਿਨ ਕਉ ਪੂਰਬਿ ਲਿਖਿਆ; ਤਿਨ ਸਚੁ ਕਮਾਇਆ ॥

ਜਿਨ = ਜਿਨ੍ਹਾਂ ਕਉ = ਦੇ ਮਸਤਕ ਉੱਪਰ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਉੱਤਮ ਲੇਖ ਲਿਖਿਆ ਹੋਇਆ ਹੈ, ਤਿਨ = ਉਨ੍ਹਾਂ ਨੇ ਸਚੁ = ਸੱਚੇ ਉਪਦੇਸ਼, ਨਾਮ ਨੂੰ ਕਮਾਇਆ = ਕਮਾਉਣਾ ਭਾਵ ਸਿਮਰਨਾ ਕੀਤਾ ਹੈ।

## ਨਾਨਕ ਤਿਸੁ ਸਰਣਾਗਤੀ; ਜਿਨਿ ਜਗਤੁ ਉਪਾਇਆ ॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਸੁ = ਉਸ ਪਰਮੇਸ਼ਰ ਦੀ ਸਰਣਾਗਤੀ = ਸ਼ਰਨ ਵਿਚ ਪਏ ਹਾਂ, ਜਿਨਿ = ਜਿਸ ਪਰਮੇਸ਼ਰ ਨੇ ਸਾਰੇ ਜਗਤੁ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ ॥੨੧॥

## ਸਲੋਕ ਮਃ ੩ ॥

## ਜਿਨ ਕਉ ਅੰਦਰਿ ਗਿਆਨੁ ਨਹੀ; ਭੈ ਕੀ ਨਾਹੀ ਬਿੰਦ ॥

ਹੇ ਭਾਈ! ਜਿਨ = ਜਿਨ੍ਹਾਂ ਕਉ = ਦੇ ਹਿਰਦੇ ਅੰਦਰਿ = ਵਿਚ ਸਰੂਪ ਦੇ ਗਿਆਨ ਦੀ ਪ੍ਰਾਪਤੀ ਨਹੀਂ ਹੋਈ ਅਤੇ ਪਰਮੇਸ਼ਰ ਦੇ ਭੈ = ਡਰ ਕੀ = ਦੀ ਵੀ ਬਿੰਦ = ਗਿਆਤ ਨਹੀਂ ਹੈ।

## ਨਾਨਕ ਮੁਇਆ ਕਾ ਕਿਆ ਮਾਰਣਾ; ਜਿ ਆਪਿ ਮਾਰੇ ਗੋਵਿੰਦ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਪਰਮੇਸ਼ਰ ਤੋਂ ਮੁਇਆ = ਮਰੇ ਹੋਇਆਂ ਕਾ = ਦਾ ਹੋਰ ਕਿਆ = ਕੀ ਮਾਰਣਾ ਹੈ, ਜਿ = ਜਿਹੜੇ ਗੋਵਿੰਦ = ਪਰਮੇਸ਼ਰ ਨੇ ਆਪ ਬੇਮੁਖ ਜਾਣ ਕੇ ਆਪਣੇ ਵੱਲੋਂ ਮਾਰੇ ਹੋਏ ਹਨ ॥੧॥

## ਮਃ ੩ ॥

ਕਿਸੇ ਪੰਡਿਤ ਨੇ ਸਤਿਗੁਰਾਂ ਪਾਸ ਆ ਕੇ ਕਿਹਾ ਕਿ ਮਹਾਰਾਜ! ਆਪਣੇ ਸਿੱਖਾਂ ਨੂੰ ਪੱਤ੍ਰੀ ਵਾਚਣ ਦੀ ਸਿੱਖਿਆ ਵੀ ਦਿਆ ਕਰੋ, ਤਦੋਂ ਉੱਤਰ ਵਿਚ ਸਤਿਗੁਰੂ ਜੀ ਕਥਨ ਕਰਦੇ ਹਨ।

## ਮਨ ਕੀ ਪਤ੍ਰੀ ਵਾਚਣੀ; ਸੁਖੀ ਹੂ ਸੁਖੁ ਸਾਰੁ ॥

ਹੇ ਪੰਡਿਤ ਜੀ ! ਆਪਣੇ ਮਨ ਕੀ = ਦੀ ਹੀ ਪਤ੍ਰੀ = ਜੰਤ੍ਰੀ ਵਾਚਣੀ = ਪੜ੍ਹਨੀ ਚਾਹੀਦੀ ਹੈ, ਭਾਵ ਆਪਣੇ ਮਨ ਦੇ ਸੰਕਲਪਾਂ-ਵਿਕਲਪਾਂ ਨੂੰ ਰੋਕ ਕੇ ਗਿਆਨ ਦੀ ਪ੍ਰਾਪਤੀ ਦੀ ਵਿਚਾਰ ਕਰਨੀ ਚਾਹੀਦੀ ਹੈ **ਵਾ:** ਮਨ ਦੇ ਅੰਦਰ ਬ੍ਰਹਮ ਵਿੱਦਿਆ ਰੂਪੀ ਪੱਤ੍ਰੀ ਵਾਚਣਾ ਕਰ। ਜਿਸ ਨੇ ਵਾਚਣਾ ਕੀਤੀ ਹੈ, ਉਹ ਹੂ = ਨਿਸਚੇ ਕਰਕੇ ਸਾਰ ਰੂਪ ਬ੍ਰਹਮ ਦੇ ਸੁਖ ਨੂੰ ਪਾ ਕੇ ਸੁਖੀ ਹੋ ਗਿਆ ਹੈ **ਵਾ:** ਫੇਰ ਤੈਨੂੰ ਸੁੱਖਾਂ ਹੂ = ਵਿੱਚੋਂ ਸਾਰੁ = ਸ੍ਰੇਸ਼ਟ ਆਤਮਿਕ ਸੁੱਖ ਪ੍ਰਾਪਤ ਹੋਵੇਗਾ।

## ਸੋ ਬ੍ਰਹਮਣੁ ਭਲਾ ਆਖੀਐ; ਜਿ ਬੂਝੈ ਬ੍ਰਹਮੁ ਬੀਚਾਰੁ ॥

ਹੇ ਪੰਡਿਤ ਜੀ ! ਸੋ = ਉਹੋ ਹੀ ਬ੍ਰਾਹਮਣ ਭਲਾ = ਸ੍ਰੇਸ਼ਟ, ਚੰਗਾ ਆਖੀਐ = ਕਹੀਦਾ ਹੈ, ਜਿ = ਜਿਹੜਾ ਬ੍ਰਹਮ ਆਤਮਾ ਦੀ ਬੀਚਾਰੁ = ਵਿਚਾਰ ਨੂੰ ਗੁਰਾਂ ਦੁਆਰਾ ਬੂਝੈ = ਬੁੱਝਦਾ, ਪੁੱਛਦਾ ਹੈ।

## ਹਰਿ ਸਾਲਾਹੇ ਹਰਿ ਪੜੈ; ਗੁਰ ਕੈ ਸਬਦਿ ਵੀਚਾਰਿ ॥

ਅਤੇ ਗੁਰਾ ਕੈ = ਦੇ ਸਬਦਿ = ਉਪਦੇਸ਼ ਦੀ ਵਿਚਾਰ ਕਰਕੇ ਹਰਿ = ਹਰੀ ਨੂੰ ਸਾਲਾਹੇ = ਸਾਲਾਹੁੰਦਾ ਤੇ ਹਰਿ = ਹਰੀ ਨਾਮ ਦੀ ਪੜ੍ਹਾਈ ਨੂੰ ਪੜ੍ਹਦਾ ਹੈ।

[ਅੰਗ ੧੦੯੪]

## ਆਇਆ ਓਹੁ ਪਰਵਾਣੁ ਹੈ; ਜਿ ਕੁਲ ਕਾ ਕਰੇ ਉਧਾਰੁ ॥

ਇਉਂ ਜਿ = ਜਿਹੜਾ ਆਪਣੀਆਂ ਕੁਲਾਂ ਕਾ = ਦਾ ਵੀ ਉਧਾਰੁ = ਪਾਰ-ਉਤਾਰਾ ਕਰੇ = ਕਰ ਲੈਂਦਾ ਹੈ, ਓਹੁ = ਉਹੋ ਮਨੁੱਖ ਹੀ ਸੰਸਾਰ ਵਿਚ ਆਇਆ ਹੋਇਆ ਪਰਵਾਣੁ = ਸਫਲਾ ਹੈ **ਵਾ:** ਜੋ ਦੈਵੀ ਸੰਪਦਾ ਰੂਪੀ ਕੁਲ ਦਾ ਆਸੁਰੀ ਸੰਪਦਾ ਤੋਂ ਉਧਾਰ ਕਰਦਾ ਹੈ, ਉਹੋ ਮਨੁੱਖਾ ਜਾਮੇ ਵਿਚ ਆਇਆ ਜੀਵ ਸਫਲਾ ਹੈ।

## ਅਗੈ ਜਾਤਿ ਨ ਪੁਛੀਐ; ਕਰਣੀ ਸਬਦੁ ਹੈ ਸਾਰੁ ॥

ਹੇ ਪੰਡਤ ਜੀ ! ਅਗੈ = ਪਰਲੋਕ ਵਿਚ ਉੱਚੀ-ਨੀਵੀਂ ਜਾਤਿ = ਜਾਤੀ ਨਹੀਂ ਪੁਛੀਐ = ਪੁੱਛੀ ਜਾਂਦੀ, ਉਥੇ ਤਾਂ ਜੋ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਭਗਤੀ ਦੀ ਕਰਣੀ = ਕਮਾਈ ਕੀਤੀ ਜਾਂਦੀ ਹੈ, ਇਹੋ ਸਾਰੁ = ਸ੍ਰੇਸ਼ਟ ਕਹੀ ਜਾਂਦੀ ਹੈ **ਵਾ:** ਗੁਰਾਂ ਦੇ ਸ਼ਬਦ ਦੀ ਕਮਾਈ ਹੀ ਸਾਰ ਰੂਪ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੀ ਹੈ।

## ਹੋਰੁ ਕੂੜੁ ਪੜਣਾ ਕੂੜੁ ਕਮਾਵਣਾ; ਬਿਖਿਆ ਨਾਲਿ ਪਿਆਰੁ ॥

ਗੁਰਾਂ ਦੇ ਸ਼ਬਦ ਦੀ ਕਮਾਈ ਤੋਂ ਬਿਨਾਂ ਹੋਰ ਦ੍ਵੈਤ ਦੀ ਪੜ੍ਹਾਈ ਦਾ ਪੜ੍ਹਨਾ ਵੀ ਕੂੜੁ = ਝੂਠ ਹੈ ਅਤੇ ਕਰਮਾਂ ਦਾ ਕਮਾਵਣਾ = ਕਮਾਉਣਾ ਵੀ ਕੂੜੁ = ਝੂਠ ਹੈ ਕਿਉਂਕਿ ਇਸ ਨਾਲ ਬਿਖਿਆ = ਵਿਹੁ ਰੂਪ ਮਾਇਆ ਨਾਲ ਹੀ ਪਿਆਰੁ = ਸਨੇਹ ਵਧਦਾ ਹੈ।

## ਅੰਦਰਿ ਸੁਖੁ ਨ ਹੋਵਈ; ਮਨਮੁਖ ਜਨਮੁ ਖੁਆਰੁ ॥

ਹੋਰ ਪੜ੍ਹਾਈਆਂ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾਂ ਹਿਰਦੇ ਅੰਦਰਿ = ਵਿਚ ਆਤਮਿਕ ਸੁਖ ਆ ਕੇ ਪ੍ਰਾਪਤ ਨਹੀਂ ਹੋਵਈ = ਹੁੰਦਾ, ਇਸ ਕਰਕੇ ਮਨਮੁਖ ਪੁਰਖਾਂ ਦਾ ਜਨਮ ਖੁਆਰੁ = ਖ਼ਰਾਬ ਹੋ ਜਾਂਦਾ ਹੈ।

## ਨਾਨਕ ਨਾਮਿ ਰਤੇ ਸੇ ਉਬਰੇ; ਗੁਰ ਕੈ ਹੇਤਿ ਅਪਾਰਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਾਂ ਕੈ = ਦੇ ਚਰਨਾਂ ਨਾਲ ਅਪਾਰਿ = ਬੇਅੰਤ ਹੇਤਿ = ਪ੍ਰੇਮ ਕਰਕੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਮਨੁੱਖ ਹੀ ਮਾਇਆ ਤੋਂ ਉਬਰੇ = ਬਚੇ ਹਨ ॥੨॥

## ਪਉੜੀ ॥ ਆਪੇ ਕਰਿ ਕਰਿ ਵੇਖਦਾ; ਆਪੇ ਸਭੁ ਸਚਾ ॥

ਹੇ ਭਾਈ ! ਉਹ ਪ੍ਰਭੂ ਆਪ ਹੀ ਜਗਤ ਨੂੰ ਪੈਦਾ ਕਰਿ = ਕਰਕੇ, ਪਾਲਣਾ ਕਰਿ = ਕਰਕੇ ਸਭ ਦੇ ਕਰਮਾ ਨੂੰ ਵੇਖਦਾ = ਦੇਖਣਾ ਕਰਦਾ ਹੈ, ਆਪੇ = ਆਪ ਹੀ ਉਹ ਸੱਚਾ ਪ੍ਰਭੂ ਸਭੁ = ਸਾਰਿਆਂ ਥਾਵਾਂ ਵਿਚ ਵਿਆਪਕ ਹੈ।

## ਜੋ ਹੁਕਮੁ ਨ ਬੂਝੈ ਖਸਮ ਕਾ; ਸੋਈ ਨਰੁ ਕਚਾ ॥

ਜੋ = ਜਿਹੜਾ ਪੁਰਖ ਐਸੇ ਸਮਰਥ ਖਸਮ = ਮਾਲਕ ਪ੍ਰਭੂ ਕਾ = ਦਾ ਸਿਮਰਨ ਭਜਨ ਰੂਪ ਹੁਕਮ ਨਹੀਂ ਬੂਝੇ = ਬੁੱਝਣਾ ਕਰਦਾ, ਸੋਈ = ਉਹੋ ਨਰੁ = ਪੁਰਖ ਕਚਾ = ਕਚਿਆਈ ਵਾਲੇ ਜੀਵਨ ਵਾਲਾ ਹੈ **ਵਾ:** ਕੱਚੇ ਪਦਾਰਥਾਂ ਵਿਚ ਲੱਗਾ ਹੋਇਆ ਅਗਿਆਨੀ ਹੈ।

## ਜਿਤੁ ਭਾਵੈ ਤਿਤੁ ਲਾਇਦਾ; ਗੁਰਮੁਖਿ ਹਰਿ ਸਚਾ ॥

ਗੁਰਮੁਖਾਂ ਨੇ ਐਸਾ ਨਿਸ਼ਚਾ ਕੀਤਾ ਹੈ ਕਿ ਸੱਚੇ ਹਰਿ = ਪਰਮੇਸ਼ਰ ਨੂੰ ਜਿਤੁ = ਜਿਸ ਪਾਸੇ ਜੀਵਾਂ ਤਾਈਂ ਲਾਉਣਾ ਭਾਵੈ = ਭਾਉਂਦਾ ਹੈ, ਤਿਤੁ = ਉਸੇ ਪਾਸੇ ਲਾਇਦਾ = ਲਾਉਣਾ ਕਰਦਾ ਹੈ।

## ਸਭਨਾ ਕਾ ਸਾਹਿਬੁ ਏਕੁ ਹੈ; ਗੁਰ ਸਬਦੀ ਰਚਾ ॥

ਸਭਨਾ = ਸਾਰਿਆਂ ਜੀਵਾਂ ਕਾ = ਦਾ ਸਾਹਿਬੁ = ਮਾਲਕ ਏਕੁ = ਇਕ ਪਰਮੇਸ਼ਰ ਹੀ ਹੈ, ਇਹ ਨਿਸ਼ਚਾ ਉਸ ਸਮੇਂ ਹੁੰਦਾ ਹੈ, ਜਦੋਂ ਕਿਸੇ ਦਾ ਮਨ ਗੁਰਾਂ ਦੇ ਸਬਦੀ = ਉਪਦੇਸ਼ ਵਿਚ ਰਚਾ = ਰਚ ਜਾਂਦਾ ਹੈ।

## ਗੁਰਮੁਖਿ ਸਦਾ ਸਲਾਹੀਐ; ਸਭਿ ਤਿਸ ਦੇ ਜਚਾ ॥

ਇਸ ਲਈ ਗੁਰਮੁਖ ਬਣ ਕੇ **ਵਾ:** ਗੁਰਮੁਖਿ = ਮੁਖੀ ਗੁਰਾਂ ਦੁਆਰਾ ਉਸ ਪ੍ਰਭੂ ਨੂੰ ਸਦਾ = ਹਮੇਸ਼ਾਂ ਸਲਾਹੀਐ = ਸਾਲਾਹੁਣਾ ਕਰੀਏ, ਸਭਿ = ਸਾਰੇ ਜੀਵ ਤਿਸ = ਉਸ ਪ੍ਰਭੂ ਦੇ ਹੀ ਜਚਾ = ਜਾਚਕ, ਮੰਗਤੇ ਹਨ **ਵਾ:** ਸਾਰੇ ਉਸੇ ਦੇ ਹੀ ਜਚਾ = ਚੋਜ ਕੀਤੇ ਹੋਏ ਹਨ, **ਵਾ:** ਸਾਰੇ ਜੀਵ ਉਸ ਦੇ ਜਚਾ = ਜਾਚੇ, ਪਛਾਣੇ ਹੋਏ ਹਨ।

## ਜਿਉ ਨਾਨਕ ਆਪਿ ਨਚਾਇਦਾ; ਤਿਵ ਹੀ ਕੋ ਨਚਾ ॥੨੨॥੧॥ਸੁਧੁ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਉ = ਜਿਵੇਂ ਉਹ ਪਰਮੇਸ਼ਰ ਜੀਵਾਂ ਦੀ ਵਾਸ਼ਨਾ ਅਨੁਸਾਰ ਆਪ ਨਚਾਇਦਾ = ਨਚਾਉਣਾ ਕਰਦਾ ਹੈ, ਤਿਵ = ਉਵੇਂ ਹੀ ਹਰ ਕੋ = ਕੋਈ ਜੀਵ ਤਿੰਨਾਂ ਗੁਣਾਂ ਦੇ ਸੁਭਾਵਾਂ ਵਿਚ ਨਚਾ = ਨੱਚ ਰਿਹਾ ਹੈ ॥੨੨॥੧॥

ਸੁਧੁ = ਇਹ ਬਾਣੀ ਸ਼ੁੱਧ ਕਰਕੇ ਲਿਖੀ ਹੋਈ ਹੈ ਕੋਈ ਵੀ ਮਨੁੱਖ ਇਸ ਉੱਪਰ ਆਪਣੀ ਕਲਮ ਨਾ ਚੁੱਕੇ **ਵਾ:** ਇਸ ਬਾਣੀ ਨੂੰ ਪੜ੍ਹ ਕੇ ਹਿਰਦੇ ਅੰਦਰ ਪ੍ਰਭੂ ਦੀ ਸੁਧੁ = ਗਿਆਤ ਕਰੋ, ਫੇਰ ਹਿਰਦਾ ਸ਼ੁੱਧ ਹੋ ਜਾਵੇਗਾ ਅਤੇ ਜਦੋਂ ਹਿਰਦਾ ਸ਼ੁੱਧ ਹੋ ਗਿਆ ਤਦੋਂ ਸ਼ੁੱਧ ਸਰੂਪ ਬ੍ਰਹਮ ਦੀ ਪ੍ਰਾਪਤੀ ਹੋ ਜਾਵੇਗੀ ॥

[ਮਾਰੂ ਰਾਗੁ ਦੀ ਪਹਿਲੀ ਵਾਰ ਸਮਾਪਤ]

# ਮਾਰੂ ਵਾਰ ਮਹਲਾ ੫ ਡਖਣੇ ਮਃ ੫

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਰਾਮਸਰ ਸਾਹਿਬ ਜੀ ਦੇ ਅਸਥਾਨ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਰ ਰਹੇ ਸਨ, ਉਸ ਸਮੇਂ ਇਕ ਦਿਨ ਲੰਮੇ ਦੇਸ਼ (ਮੁਲਤਾਨ ਦੇ ਪਾਸ ਦੇ ਇਲਾਕੇ) ਤੋਂ ਕੁਝ ਸੰਗਤ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਈ, ਉਨ੍ਹਾਂ ਨੇ ਸਤਿਗੁਰਾਂ ਨੂੰ ਨਮਸਕਾਰ ਕਰਕੇ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਸਤਿਗੁਰਾਂ ਨੇ ਉਨ੍ਹਾਂ ਦੀ ਬੋਲੀ ਵਿਚ ਇਸ ਵਾਰ ਨੂੰ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ।

ਮਾਰੂ ਰਾਗ ਦੇ ਅੰਦਰ ਪੰਜਵੇਂ ਪਾਤਸ਼ਾਹ ਜੀ ਆਪਣੀ ਵਾਰ ਰਚਨਾ ਕਰਦੇ ਹਨ, ਡਖਣੇ = ਛੰਦ ਦੀ ਚਾਲ **ਵਾ:** ਦੱਖਣ ਦੀ ਸੰਗਤ ਨੂੰ ਉਪਦੇਸ਼ ਦੇਂਦੇ ਹੋਏ ਪੰਜਵੇਂ ਪਾਤਸ਼ਾਹ ਜੀ ਇਹ ਵਾਰ ਉਚਾਰਣ ਕਰਦੇ ਹਨ।[1]

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਉੱਤਰ :*** ਹੇ ਭਾਈ ! ਪਰਮੇਸ਼ਰ ਦੀ ਪ੍ਰਾਪਤੀ ਲਈ ਉਸ ਅੱਗੇ ਸ਼ਰਧਾ ਤੇ ਪਿਆਰ ਦੇ ਸਹਿਤ ਹੋ ਕੇ ਇਸ ਪ੍ਰਕਾਰ ਬੇਨਤੀ ਕਰੋ ਕਿ :

## ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ ॥

ਹੇ ਮੈਡਿਆ = ਮੇਰੇ ਸਜਣ = ਪਿਆਰੇ ਮਿੱਤਰ ਰੂਪ ਪ੍ਰਭੂ ! ਜੇਕਰ ਤੂੰ ਇਹ ਚਉ = ਉਚਾਰਣ ਕਰੇ [ਕਿ ਜੇ ਮੈਨੂੰ ਪ੍ਰਾਪਤ ਹੋਣਾ ਹੈ ਤਾਂ ਆਪਣਾ ਸਿਰ ਭੇਟ ਕਰੋ], ਤਦੋਂ ਅਸੀਂ ਆਪਣਾ ਪ੍ਰਤੱਖ, ਹੰਕਾਰ ਰੂਪੀ ਸਿਸੁ = ਸਿਰ ਉਤਾਰਿ = ਲਾਹ ਕੇ ਤੇਰੀ ਭੇਂਟ ਡੇਈ = ਦੇਣਾ ਕਰਦੇ ਹਾਂ।

## ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ ॥੧॥

ਹੇ ਪ੍ਰਭੂ ! ਮਹਿੰਜੇ = ਮੇਰੇ ਪ੍ਰਤੱਖ ਨੇਤ੍ਰ ਤੇਰੇ ਸਰਗੁਣ ਸਰੂਪ ਨੂੰ ਦੇਖਣ ਲਈ ਤਰਸਦੇ ਹਨ **ਵਾ:** ਮਨ-ਬੁੱਧ ਰੂਪੀ ਨੈਣ = ਨੇਤ੍ਰ ਤੇਰੇ ਨਿਰਗੁਣ ਸਰੂਪ ਨੂੰ ਸਾਖਸ਼ਾਤ ਦੇਖਣ ਲਈ ਤਰਸਦੇ = ਤਰਸ ਰਹੇ ਹਨ ਕਿ ਤੇਰੇ ਦੀਦਾਰੁ = ਦਰਸ਼ਨਾਂ ਨੂੰ ਮੈਂ ਕਦਿ = ਕਦੋਂ ਪਸੀ = ਦੇਖਾਂਗਾ ? ॥੧॥

***ਪ੍ਰਸ਼ਨ :*** *ਹੇ ਭਾਈ ! ਤੂੰ ਇਤਨਾ ਪ੍ਰੇਮ ਕਿਉਂ ਕਰਦਾ ਹੈਂ ?*

## ਮਃ ੫ ॥

## ਨੀਹੁ ਮਹਿੰਜਾ ਤਊ ਨਾਲਿ; ਬਿਆ ਨੇਹ ਕੂੜਾਵੇ ਡੇਖੁ ॥

ਹੇ ਪ੍ਰਭੂ ! ਮਹਿੰਜਾ = ਮੇਰਾ ਨੀਹੁ = ਪ੍ਰੇਮ ਤਊ = ਤੇਰੇ ਨਾਲ ਹੀ ਹੈ, ਹੋਰ ਸੰਬੰਧੀਆਂ, ਪਦਾਰਥਾਂ ਆਦਿ ਦੇ ਬਿਆ = ਦੂਸਰੇ ਨੇਹ = ਪ੍ਰੇਮ ਮੈਂ ਕੂੜਾਵੇ = ਝੂਠੇ ਹੀ ਡੇਖ = ਵੇਖਣਾ ਕੀਤੇ ਹਨ।

---

੧. ਡੱਖਣਾ ਦੋਹੇ ਦੀ ਚਾਲ ਦਾ ਹੀ ਇਕ ਛੰਦ ਹੈ ਜੋ ਸੋਰਠੇ ਦੀ ਚਾਲ 'ਤੇ ਵੀ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਭੂਮੀ ਤੋਂ ਦੱਖਣ ਵੱਲ ਦੀ ਭਾਸ਼ਾ ਅਰਥਾਤ ਮੁਲਤਾਨ, ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿਚ ਜੋ ਰਚਨਾ ਹੈ, ਉਹ ਡਖਣੇ ਨਾਮ ਤੋਂ ਪ੍ਰਸਿੱਧ ਹੈ। ਇਸ ਵਿਚ 'ਦ' ਦੀ ਥਾਂ 'ਡ', 'ਸ' ਦੀ ਥਾਂ 'ਹ' ਦੀ ਸੂਰਣਤਾ ਬਹੁਤ ਹੁੰਦੀ ਹੈ। ਜਿਵੇਂ ਦਿਖਾਊ = ਡਿਖਾਊ। ਸਭ = ਹਭ। ਡੱਖਣਾ ਇਸ ਕਰਕੇ ਹੈ ਕਿਉਂਕਿ ਪੰਜਾਬ ਤੋਂ ਅਗਲਾ ਇਲਾਕਾ ਪੰਜਾਬ ਦੇ ਦੱਖਣ ਵੱਲ ਹੈ।

## ਕਪੜ ਭੋਗ ਡਰਾਵਣੇ; ਜਿਚਰੁ ਪਿਰੀ ਨ ਡੇਖੁ ॥੨॥

ਹੇ ਪਿਰੀ = ਪਿਆਰੇ ਪ੍ਰਭੂ ! ਜਿਚਰੁ = ਜਿਤਨਾ ਚਿਰ ਮੈਂ ਤੇਰੇ ਦਰਸ਼ਨ ਨਹੀਂ ਡੇਖੁ = ਦੇਖ ਲੈਂਦਾ, ਉਤਨਾ ਚਿਰ ਤੱਕ ਇਹ ਕਪੜ = ਬਸਤ੍ਰ ਅਤੇ ਪਦਾਰਥਾਂ ਦੇ ਭੋਗ ਆਦਿ ਵੀ ਡਰਾਵਣੇ = ਡਰਾਉਣੇ ਭਾਵ ਭੈਦਾਇਕ ਲੱਗਦੇ ਹਨ **ਵਾ:** ਸਾਧਨਾ ਰੂਪੀ ਬਸਤ੍ਰ ਪਹਿਨਣੇ ਅਤੇ ਠਾਕੁਰਾਂ ਨੂੰ ਭੋਗ ਆਦਿ ਲਗਾਉਣੇ ਡਰਾਵਣੇ ਹੀ ਲੱਗਦੇ ਹਨ ॥੨॥

## ਮਃ ੫ ॥ ਉਠੀ ਝਾਲੂ ਕੰਤੜੇ; ਹਉ ਪਸੀ ਤਉ ਦੀਦਾਰੁ ॥

ਹੇ ਕੰਤੜੇ = ਪਤੀ ਪਰਮੇਸ਼ਰ ! ਮੈਂ ਝਾਲੂ = ਸਵੇਰੇ ਅੰਮ੍ਰਿਤ ਵੇਲੇ ਉਠੀ = ਉੱਠ ਕੇ ਹਉ = ਮੈਂ ਤਉ = ਤੇਰੇ ਦੀਦਾਰੁ = ਦਰਸ਼ਨਾਂ ਨੂੰ ਪਸੀ = ਦੇਖਣਾ ਕਰਾਂ **ਅਥਵਾ** ਹੇ ਝਾਲੂ = ਆਸਰਾ ਰੂਪ ਕੰਤੜੇ = ਪਤੀ ਪ੍ਰਭੂ ! ਜਦੋਂ ਮੇਰੀ ਬਿਰਤੀ ਸੰਸਾਰ ਵੱਲੋਂ ਉਠੀ = ਉੱਠ ਭਾਵ ਉਪਰਾਮ ਹੋਵੇ, ਤਦੋਂ ਹੀ ਮੈਂ ਤੇਰੇ ਦਰਸ਼ਨਾਂ ਨੂੰ ਦੇਖਣਾ ਕਰਾਂਗਾ।

## ਕਾਜਲੁ ਹਾਰੁ ਤਮੋਲ ਰਸੁ; ਬਿਨੁ ਪਸੇ ਹਭਿ ਰਸ ਛਾਰੁ ॥੩॥

ਜੋ ਪ੍ਰਤੱਖ ਅੱਖਾਂ ਵਿਚ ਕਾਜਲੁ = ਸੁਰਮਾ, ਗਲੇ ਵਿਚ ਹਾਰ, ਮੂੰਹ ਵਿਚ ਤਮੋਲ = ਪਾਨਾਂ ਦੇ ਬੀੜੇ ਪਾਉਣੇ ਅਤੇ ਹੋਰ ਰਸਦਾਇਕ ਪਦਾਰਥ ਖਾਣੇ ਹਨ, **ਵਾ:** ਤਰਾਟਕ ਸਾਧਨ ਰੂਪ ਸੁਰਮਾ ਪਾਉਣਾ, ਤੋਤੇ ਰਟਨ ਵਾਂਗ ਰਾਮ ਰਾਮ ਕਹਿਣ ਰੂਪ ਹਾਰ ਪਾਉਣਾ, ਮਹਾਂਵਾਕਾਂ ਦਾ ਉਚਾਰਣ ਰੂਪ ਪਾਨਾਂ ਦਾ ਬੀੜਾ ਚੱਬਣਾ ਅਤੇ ਰਸ ਭਾਵ ਉਪਰੋਂ ਉਪਰੋਂ ਪ੍ਰੇਮ ਦੀਆਂ ਗੱਲਾਂ ਕਥਨ ਕਰਨੀਆਂ, ਹੇ ਹਰੀ ! ਤੇਰੇ ਦਰਸ਼ਨ ਪਸੇ = ਦੇਖੇ ਤੋਂ ਬਿਨੁ = ਬਗੈਰ ਇਹ ਹਭਿ = ਸਾਰੇ ਰਸ ਛਾਰੁ = ਸੁਆਹ ਰੂਪ ਹੀ ਹਨ ॥੩॥

## ਪਉੜੀ ॥ ਤੂ ਸਚਾ ਸਾਹਿਬੁ ਸਚੁ; ਸਚੁ ਸਭੁ ਧਾਰਿਆ ॥

ਹੇ ਪ੍ਰਭੂ ! ਤੂੰ ਸਚੁ = ਨਿਸਚੇ ਕਰਕੇ ਸੱਚਾ ਸਾਹਿਬੁ = ਮਾਲਕ ਹੈਂ ਅਤੇ ਜੋ ਤੂੰ ਸੰਸਾਰ ਧਾਰਿਆ = ਧਾਰਨਾ ਕੀਤਾ ਹੈ, ਇਹ ਵੀ ਸਭੁ = ਸਾਰਾ ਸੱਚਾ ਹੀ ਹੈ **ਵਾ:** ਸਾਰੇ ਸੰਸਾਰ ਵਿਚ ਤੂੰ ਆਪ ਹੀ ਸੱਚ ਸਰੂਪ ਹੋ ਕੇ ਸਭ ਨੂੰ ਆਪਣਾ ਆਸਰਾ ਦੇਣਾ ਕਰਦਾ ਹੈਂ **ਅਥਵਾ** ਹੇ ਮਾਲਕ ਪ੍ਰਭੂ ! ਤੂੰ ਜਗਤ ਦੇ ਆਦਿ ਵਿਚ ਵੀ ਸੱਚ ਸਰੂਪ ਸੀ, ਉਤਪਤੀ ਕਾਲ ਵੇਲੇ ਵੀ ਸੱਚ ਸਰੂਪ ਸੀ, ਪਾਲਣਾ ਵੇਲੇ ਵੀ ਸੱਚ ਸਰੂਪ ਹੁੰਦਾ ਹੈਂ ਅਤੇ ਆਪਦੇ ਆਸਰੇ ਹੀ ਸਭ ਨੂੰ ਧਾਰਨ ਕੀਤਾ ਹੋਇਆ ਹੈ **ਅਥਵਾ** ਤੂੰ ਭੂਤਕਾਲ ਵਿਚ ਵੀ ਸੱਚਾ ਸਾਹਿਬ ਸੀ, ਹੁਣ ਵਰਤਮਾਨ ਸਮੇਂ ਵਿਚ ਵੀ ਸੱਚਾ ਸਾਹਿਬ ਹੈਂ ਅਤੇ ਭਵਿੱਖਤ ਕਾਲ ਵਿਚ ਵੀ ਸਭ ਨੂੰ ਆਪ ਦੇ ਆਸਰੇ ਧਾਰਨ ਕਰਕੇ ਸੱਚ ਸਰੂਪ ਹੋਵੇਂਗਾ।

## ਗੁਰਮੁਖਿ ਕੀਤੋ ਥਾਟੁ; ਸਿਰਜਿ ਸੰਸਾਰਿਆ ॥

ਸੰਸਾਰਿਆ = ਜਗਤ ਨੂੰ ਸਿਰਜਿ = ਰਚ ਕਰਕੇ ਗੁਰਮੁਖਾਂ ਦਾ ਥਾਟੁ = ਬਣਾਉ, ਬਣਾਉਣਾ ਕੀਤੋ = ਕੀਤਾ ਹੈ **ਅਥਵਾ** ਗੁਰਮੁਖਾਂ ਨੇ ਐਸੇ ਨਿਸਚਾ ਕੀਤਾ ਹੈ ਕਿ ਹਰੀ ਨੇ ਪੰਜਾਂ ਤੱਤਾਂ ਨੂੰ ਸਿਰਜ ਕੇ ਸੰਸਾਰ ਦਾ ਥਾਟ ਬਣਾਉਣਾ ਕੀਤਾ ਹੈ।

## ਹਰਿ ਆਗਿਆ ਹੋਏ ਬੇਦ; ਪਾਪੁ ਪੁੰਨੁ ਵੀਚਾਰਿਆ ॥

ਹੇ ਹਰਿ = ਪ੍ਰਭੂ ! ਤੇਰੀ ਆਗਿਆ = ਰਜ਼ਾ ਵਿਚ ਹੀ ਚਾਰੇ ਬੇਦ ਪੈਦਾ ਹੋਏ ਹਨ ਜਿਨ੍ਹਾਂ ਵਿਚ ਪਾਪ ਪੁੰਨ ਭਾਵ ਨਖਿੱਧ ਕਰਮਾਂ ਤੇ ਸਕਾਮ ਕਰਮਾਂ ਆਦਿ ਦਾ ਵੀਚਾਰਿਆ, ਵਿਚਾਰ, ਵਿਸਤਾਰ ਹੈ।

## ਬ੍ਰਹਮਾ ਬਿਸਨੁ ਮਹੇਸੁ; ਤ੍ਰੈ ਗੁਣ ਬਿਸਥਾਰਿਆ ॥

ਬ੍ਰਹਮਾ ਬਿਸਨੁ = ਵਿਸ਼ਨੂੰ ਤੇ ਮਹੇਸੁ = ਸ਼ਿਵਜੀ ਦਾ ਤ੍ਰੈ ਗੁਣਾਂ = ਤਿੰਨਾਂ (ਰਾਜਸੀ, ਤਾਮਸੀ, ਸਾਂਤਕੀ) ਗੁਣਾਂ ਦੁਆਰਾ ਬਿਸਥਾਰਿਆ = ਵਿਸਥਾਰ ਕੀਤਾ ਹੈ **ਵਾ:** ਤੇਰੇ ਹੁਕਮ ਦੁਆਰਾ ਬ੍ਰਹਮਾ ਵਿਸ਼ਨੂੰ ਤੇ ਸ਼ਿਵਜੀ ਨੇ ਤਿੰਨਾਂ ਗੁਣਾ ਕਰਕੇ ਸੰਸਾਰ ਦਾ ਵਿਸਥਾਰ ਕੀਤਾ ਹੈ।

## ਨਵ ਖੰਡ ਪ੍ਰਿਥਮੀ ਸਾਜਿ; ਹਰਿ ਰੰਗ ਸਵਾਰਿਆ ॥

ਹੇ ਪ੍ਰਭੂ ! ਤੂੰ ਨਵ = ਨੌਂ ਖੰਡਾਂ ਵਾਲੀ ਪ੍ਰਿਥਵੀ = ਧਰਤੀ ਸਾਜਿ = ਰਚ ਕੇ ਹਰਿ = ਹਰੇਕ ਰੰਗਾਂ ਦੇ ਜੀਵਾਂ ਨੂੰ ਸਵਾਰਿਆ = ਸੰਵਾਰਨਾ ਕੀਤਾ ਹੈ।

## ਵੇਕੀ ਜੰਤ ਉਪਾਇ; ਅੰਤਰਿ ਕਲ ਧਾਰਿਆ ॥

ਹੇ ਪ੍ਰਭੂ ! ਤੂੰ ਵੇਕੀ = ਭਿੰਨ ਭਿੰਨ ਜੰਤ = ਜੀਵ ਉਪਾਇ = ਪੈਦਾ ਕਰਕੇ, ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਆਪਣੀ ਚੇਤਨ ਸੱਤਾ ਰੂਪ ਕਲ = ਸ਼ਕਤੀ ਨੂੰ ਧਾਰਿਆ = ਧਾਰਨਾ ਕੀਤਾ ਹੈ।

## ਤੇਰਾ ਅੰਤੁ ਨ ਜਾਣੈ ਕੋਇ; ਸਚੁ ਸਿਰਜਣਹਾਰਿਆ ॥

ਹੇ ਸਚੁ = ਸੱਚੇ ਸਿਰਜਣਹਾਰਿਆ = ਰਚਨਹਾਰ ਪ੍ਰਭੂ ! ਤੇਰੇ ਗੁਣਾਂ ਦਾ ਕੋਇ = ਕੋਈ ਵੀ ਮਨੁੱਖ ਅੰਤੁ = ਅਖ਼ੀਰ ਨਹੀ ਜਾਣੈ = ਜਾਣ ਸਕਦਾ ਭਾਵ ਤੂੰ ਬਿਅੰਤ ਹੈਂ।

## ਤੂ ਜਾਣਹਿ ਸਭ ਬਿਧਿ ਆਪਿ; ਗੁਰਮੁਖਿ ਨਿਸਤਾਰਿਆ ॥੧॥

ਹੇ ਪ੍ਰਭੂ ! ਤੂੰ ਆਪ ਹੀ ਜਗਤ ਦੇ ਪਾਲਣ ਪੋਸ਼ਣ ਆਦਿ ਦੀਆਂ ਸਭਿ = ਸਾਰੀਆਂ ਬਿਧਿ = ਜੁਗਤੀਆਂ ਜਾਣਹਿ = ਜਾਣਦਾ ਹੈਂ, ਤੂੰ ਆਪ ਹੀ ਗੁਰਮੁਖਾਂ ਨੂੰ ਗੁਰਾਂ ਦੁਆਰਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰਿਆ = ਤਾਰਨਾ ਕਰਦਾ ਹੈਂ **ਵਾ:** ਜਾਂ ਉਹ ਗੁਰਮੁਖ ਜਾਣਦੇ ਹਨ, ਜਿਨਾਂ ਨੂੰ ਤਾਰਨਾ ਕੀਤਾ ਹੈ॥੧॥

## ਡਖਣੇ ਮਃ ੫ ॥

ਇਸ ਸਲੋਕ ਵਿਚ ਸਤਿਗੁਰੂ ਜੀ ਹਰੀ ਨਾਲ ਮਿਲਣ ਦੀ ਤਾਂਘ ਕਥਨ ਕਰਦੇ ਹਨ ਅਰਥਾਤ ਜਦੋਂ ਬਿਰਤੀ ਸੰਸਾਰਾਕਾਰ ਨ ਰਹੇ, ਕੇਵਲ ਪਰਮੇਸ਼ਰ ਦੇ ਪਰਾਇਣ ਹੋ ਜਾਵੇ, ਤਦੋਂ ਹਰ ਸਮੇਂ ਉਸੇ ਦੇ ਮੇਲ ਨੂੰ ਲੋਚਦੀ ਹੈ ਅਤੇ ਉਸ ਵਿਚੋਂ ਨਿਕਲਣਾ ਨਹੀਂ ਚਾਹੁੰਦੀ, ਜੇਕਰ ਕਦੇ ਬਿਰਤੀ ਉਧਰੋਂ ਰਤਾ ਕੁ ਉਖੜਨ ਲੱਗੇ, ਤਦੋਂ ਕੀ ਇਲਾਜ ਕੀਤਾ ਜਾਵੇ ? ਕਿਉਂਕਿ ਦੇਹ ਹੁੰਦਿਆਂ ਪਰਵਿਰਤੀ ਦੀਆਂ ਖਿੱਚਾਂ ਬਿਰਤੀ ਨੂੰ ਉਖੇੜਨ ਦਾ ਅਸਰ ਜ਼ਰੂਰ ਕਰ ਦੇਂਦੀਆਂ ਹਨ, ਸੋ ਉਸ ਅਵਸਥਾ ਦਾ ਉਪਰਾਲਾ ਗੁਰੂ ਸਾਹਿਬ ਜੀ ਦੱਸਦੇ ਹਨ ਕਿ ਬੇਨਤੀ ਕਰੋ ਅਤੇ ਐਸਾ ਕਹੋ :

## ਜੇ ਤੂ ਮਿਤ੍ਰੁ ਅਸਾਡੜਾ; ਹਿਕ ਭੋਰੀ ਨਾ ਵੇਛੋੜਿ ॥

ਹੇ ਪ੍ਰਭੂ ! ਜੇ = ਜੇਕਰ ਤੂੰ ਅਸਾਡੜਾ = ਸਾਡਾ ਮਿਤ੍ਰੁ = ਸੱਜਣ ਹੈਂ ਤਾਂ ਫੇਰ ਤੂੰ ਸਾਨੂੰ ਆਪਣੇ ਨਾਲੋਂ ਹਿਕ = ਇਕ ਭੋਰੀ = ਰੰਚਕ ਮਾਤ੍ਰ ਵੀ ਨਾ ਵੇਛੋੜਿ = ਵਿਛੋੜਨਾ ਕਰ **ਵਾ:** ਸਾਡੀ ਇਕ ਭੋਰੀ = ਭੋਲੀ ਜਿਹੀ ਬਿਰਤੀ ਨੂੰ ਵਿਛੋੜਨਾ ਨਾ ਕਰ **ਵਾ:** ਹੇ ਭੋਰੀ = ਪ੍ਰਕਾਸ਼ ਰੂਪ ਬ੍ਰਹਮ ਇਕ ਤੂੰ ਆਪਣੇ ਨਾਲੋਂ ਵਿਛੋੜਨਾ ਨਾ ਕਰੀਂ।

***ਨੋਟ :*** 'ਜੇ ਤੂ ਮਿਤ੍ਰੁ ਅਸਾਡੜਾ' ਕੇਵਲ ਲਾਡਮਈ ਸਿੱਕ ਨੂੰ ਪ੍ਰਗਟ ਕਰਦਾ ਹੈ, ਭਾਵ ਜਦੋਂ ਸਿਮਰਨ ਕਰਦਿਆਂ ਕਰਦਿਆਂ ਅਤਿਅੰਤ ਪ੍ਰੇਮ ਪ੍ਰਗਟ ਹੋ ਜਾਵੇ, ਉਥੇ ਮੈਂ ਤੇਰਾ, ਮੈਂ ਤੇਰਾ ਕਰਦਿਆਂ ਕਈ ਵਾਰ

ਤੂੰ ਮੇਰਾ ਦੀ ਅਵਸਥਾ ਵੀ ਹੋ ਜਾਂਦੀ ਹੈ, ਇਸ ਅਵਸਥਾ ਦੇ ਸੂਚਤ ਕਰਨੇ ਹਿਤ ਸਤਿਗੁਰਾਂ ਨੇ ਐਸੇ ਬਚਨ ਕਹੇ ਹਨ।

## ਜੀਉ ਮਹਿੰਜਾ ਤਉ ਮੋਹਿਆ; ਕਦਿ ਪਸੀ ਜਾਨੀ ਤੋਹਿ ॥੧॥

ਹੇ ਪ੍ਰਭੂ ! ਮਹਿੰਜਾ = ਮੇਰਾ ਜੀਉ = ਹਿਰਦਾ ਤਉ = ਤੂੰ ਆਪਣੇ ਚਰਨਾਂ ਵਿਚ ਮੋਹਿਆ = ਮੋਹਿਤ ਕੀਤਾ ਹੋਇਆ ਹੈ, ਹੇ ਜਾਨੀ = ਪਿਆਰੇ ਪ੍ਰਭੂ ! ਮੈਂ ਕਦਿ = ਕਦੋਂ ਤੋਹਿ = ਤੇਰੇ ਦਰਸ਼ਨਾਂ ਨੂੰ ਪਸੀ = ਵੇਖਣਾ ਕਰਾਂ ? ॥੧॥

## ਮਃ ੫ ॥

ਪ੍ਰੇਮੀ ਜਗਿਆਸੂ ਦੀ ਪੁਕਾਰ ਬਾਬਤ ਕਥਨ ਕਰਦੇ ਹਨ।

## ਦੁਰਜਨ ਤੂ ਜਲੁ ਭਾਹੜੀ; ਵਿਛੋੜੇ ਮਰਿ ਜਾਹਿ ॥

ਹੇ ਦੁਰਜਨ = ਮੰਦੇ ਪੁਰਖ ਭਾਵ ਮੰਦੇ ਸੁਭਾਅ ਤੂੰ ਭਾਹੜੀ = ਅੱਗ ਵਿਚ ਜਲ = ਸੜ ਜਾਹ ਅਤੇ ਹੇ ਵਿਛੋੜੇ ! ਤੂੰ ਭੀ ਮਰ ਜਾਹਿ = ਜਾਣਾ ਕਰ।

## ਕੰਤਾ ਤੂ ਸਉ ਸੇਜੜੀ; ਮੈਡਾ ਹਭੋ ਦੁਖੁ ਉਲਾਹਿ ॥੨॥

ਹੇ ਕੰਤਾ = ਪਤੀ ਪਰਮੇਸ਼ਰ ! ਤੂੰ ਮੇਰੀ ਅੰਤਹਕਰਨ ਰੂਪੀ = ਸੇਜਾ ਉੱਪਰ ਸਉ = ਸੌਣਾ, ਬਿਰਾਜਮਾਨ ਹੋਣਾ ਕਰ ਅਤੇ ਮੈਡਾ = ਮੇਰਾ ਵਿਛੋੜੇ ਆਦਿ ਦਾ ਹਭੋ = ਸਾਰਾ ਦੁਖ ਉਲਾਹਿ = ਲਾਹ ਦੇਣਾ ਕਰ, ਭਾਵ ਹੇ ਪ੍ਰਭੂ ! ਤੇਰੇ ਕੋਲ ਰਹਿਣ ਕਰਕੇ ਦੁਰਜਨ ਅਤੇ ਵਿਛੋੜਾ ਆਦਿ ਕੁਝ ਨਹੀਂ ਕਰ ਸਕਦੇ, ਜਦੋਂ ਵਿਛੋੜਾ ਹੀ ਨਾ ਰਿਹਾ, ਤਦੋਂ ਸਾਰੇ ਦੁੱਖ ਆਪੇ ਹੀ ਦੂਰ ਹੋ ਜਾਣਗੇ ॥੨॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਦੁਰਜਨ ਅਤੇ ਵਿਛੋੜਾ ਕੀ ਹਨ ?*

***ਗੁਰ ਉੱਤਰ :***

## ਮਃ ੫ ॥

## ਦੁਰਜਨੁ ਦੂਜਾ ਭਾਉ ਹੈ; ਵੇਛੋੜਾ ਹਉਮੈ ਰੋਗੁ ॥

ਹੇ ਭਾਈ ! ਦੁਰਜਨ = ਖੋਟਾ ਮਨੁੱਖ, ਵੈਰੀ ਦੂਜਾ ਭਾਉ = ਦ੍ਵੈਤ-ਭਾਵ ਦਾ ਨਾਮ ਹੈ, ਅਤੇ ਹਉਮੈ = ਹੰਗਤਾ ਦਾ ਰੋਗ ਹੀ ਵੱਡਾ ਵਿਛੋੜਾ ਹੈ।

## ਸਜਣੁ ਸਚਾ ਪਾਤਿਸਾਹੁ; ਜਿਸੁ ਮਿਲਿ ਕੀਚੈ ਭੋਗੁ ॥੩॥

ਸੱਚਾ ਪਾਤਿਸਾਹੁ = ਮਹਾਰਾਜ ਹੀ ਮੇਰਾ ਸਜਣੁ = ਪਿਆਰਾ ਮਿੱਤਰ ਹੈ, ਜਿਸ ਨਾਲ ਮਿਲ ਕਰਕੇ ਉਸਦੇ ਅਨੰਦ ਨੂੰ ਭੋਗੁ = ਮਾਨਣਾ ਕੀਚੈ = ਕਰੀਦਾ ਹੈ ॥੩॥

ਅਰਥਾਤ ਇਸ ਡੱਖਣੇ ਵਿਚ ਉਪ੍ਰੋਕਤ ਡੱਖਣੇ ਦਾ ਹੀ ਅਰਥ ਸਪੱਸ਼ਟ ਕੀਤਾ ਗਿਆ ਹੈ ਭਾਵ ਜੋ ਇਕ ਪਤੀ ਪਰਮੇਸ਼ਰ ਨੂੰ ਛੱਡ ਕੇ ਹੋਰ ਦੇਵਤਿਆਂ ਦੀ ਉਪਾਸ਼ਨਾ ਵਿਚ ਪ੍ਰੇਮ ਕਰਨਾ ਹੈ, ਇਹੋ ਹੀ ਵੱਡਾ ਦੁਰਜਨ, ਵੈਰੀ ਹੈ ਕਿਉਂਕਿ ਪਰਮ ਪਰਮਾਰਥ ਅਤੇ ਮਨੁੱਖਾ ਜਨਮ ਦਾ ਇਹੋ ਹੀ ਸਿਧਾਂਤ ਹੈ ਕਿ ਜੀਵ ਪਰਮਾਤਮਾ ਨੂੰ ਮਿਲਣਾ ਕਰੇ, ਸੋ ਜਿਨ੍ਹਾਂ ਦਾ ਪ੍ਰੇਮ ਪਰਮਾਤਮਾ ਨਾਲ ਨਹੀਂ ਲੱਗਾ, ਸਗੋਂ ਹੋਰ ਦੂਜੇ ਪਦਾਰਥਾਂ, ਸੰਬੰਧੀਆਂ ਆਦਿ ਵਿਚ ਪ੍ਰੇਮ ਲੱਗ ਗਿਆ ਹੈ, ਉਹ ਕਦਾਚਿਤ ਵੀ ਉਸਨੂੰ ਪ੍ਰਾਪਤ ਨਹੀਂ ਹੋ ਸਕਦੇ, ਤਦੋਂ ਇਹ ਭਾਉ

ਹੀ ਦੁਸ਼ਮਨ ਹੋ ਗਿਆ ਭਾਵ ਪ੍ਰੇਮ ਹੀ ਸੱਚਾ ਮਿੱਤਰ ਹੈ ਪਰ ਦੂਜੀਆਂ ਚੀਜ਼ਾਂ ਨਾਲ ਲੱਗ ਕੇ ਇਹ ਵੈਰੀ ਹੋ ਗਿਆ।

ਫੇਰ ਹਉਮੈ ਨੂੰ ਵਿਛੋੜਾ ਕਿਹਾ ਹੈ, ਭਾਵ ਜਿਥੇ ਹਉਮੈ ਹੈ ਉਥੇ ਨਾਮ ਨਹੀਂ ਰਹਿ ਸਕਦਾ, ਜਿਥੇ ਨਾਮ ਨਹੀਂ ਉਥੇ ਵਿਛੋੜਾ ਹੈ।

## ਪਉੜੀ ॥

ਸਲੋਕਾਂ ਵਿਚ ਪ੍ਰੇਮ ਦਾ ਕਥਨ ਕਰਕੇ ਹੁਣ ਪਉੜੀ ਵਿਚ ਗੁਰੂ ਸਾਹਿਬ ਜੀ ਪ੍ਰਭੂ ਦੇ ਸਨਮੁਖ ਉਸਦੀ ਉਸਤਤੀ ਕਰਦੇ ਹਨ।

## ਤੂ ਅਗਮ ਦਇਆਲੁ ਬੇਅੰਤੁ; ਤੇਰੀ ਕੀਮਤਿ ਕਹੈ ਕਉਣੁ ॥

ਹੇ ਪ੍ਰਭੂ ! ਤੂੰ ਮਨ ਕਰਕੇ ਅਗਮ = ਗੰਮਤਾ, ਪਹੁੰਚ ਤੋਂ ਰਹਿਤ, ਦਇਆਲੁ = ਦਇਆ ਦਾ ਘਰ ਅਤੇ ਬੇਅੰਤੁ = ਅੰਤ ਤੋਂ ਰਹਿਤ ਹੈਂ, ਤੇਰੀ ਪ੍ਰਾਪਤੀ, ਅਭੇਦਤਾ, ਗੁਣਾਂ ਦੀ ਕੀਮਤ ਨੂੰ ਸਮੱਗਰ ਰੂਪ ਵਿਚ ਕਉਣੁ = ਕਿਹੜਾ ਕਹੈ = ਆਖ ਸਕਦਾ ਹੈ, ਭਾਵ ਕੋਈ ਨਹੀਂ ਆਖ ਸਕਦਾ।

## ਤੁਧੁ ਸਿਰਜਿਆ ਸਭੁ ਸੰਸਾਰੁ; ਤੂ ਨਾਇਕੁ ਸਗਲ ਭਉਣ ॥

ਹੇ ਪ੍ਰਭੂ ! ਤੁਧੁ = ਤੂੰ ਆਪ ਹੀ ਸਭੁ = ਸਾਰਾ ਸੰਸਾਰੁ = ਜਗਤ ਸਿਰਜਿਆ = ਰਚਨਾ ਕੀਤਾ ਹੈ, ਤੂੰ ਹੀ ਸਗਲ = ਸਾਰੇ ਭਉਣ = ਭਵਨਾਂ ਦਾ ਨਾਇਕੁ = ਪ੍ਰੇਰਕ, ਸੁਆਮੀ ਹੈਂ।

## ਤੇਰੀ ਕੁਦਰਤਿ ਕੋਇ ਨ ਜਾਣੈ; ਮੇਰੇ ਠਾਕੁਰ ਸਗਲ ਰਉਣ ॥

ਹੇ ਪ੍ਰਭੂ ! ਤੇਰੀ ਕੁਦਰਤਿ = ਸ਼ਕਤੀ ਨੂੰ ਕੋਈ ਵੀ ਮਨੁੱਖ ਨਹੀਂ ਜਾਣੈ = ਜਾਣ ਸਕਦਾ। ਹੇ ਮੇਰੇ ਠਾਕੁਰ = ਮਾਲਕ ਪ੍ਰਭੂ ! ਤੂੰ ਸਗਲ = ਸਾਰਿਆਂ ਥਾਵਾਂ ਵਿਚ ਰਉਣ = ਰਮਣ, ਵਿਚਰਨਾ ਕਰਦਾ ਹੈਂ **ਵਾ:** ਸਭ ਥਾਈਂ ਵਿਆਪਕ ਹੈਂ।

## ਤੁਧੁ ਅਪੜਿ ਕੋਇ ਨ ਸਕੈ; ਤੂ ਅਬਿਨਾਸੀ ਜਗ ਉਧਰਣ ॥

(‘ਉ-ਧਰਣ’ ਦਾ ਉਚਾਰਣ ਡੈਸ਼ ਲਗਾ ਕੇ ਕਰਨਾ)

ਹੇ ਪ੍ਰਭੂ ! ਤੁਧੁ = ਤੇਰੇ ਸਰੂਪ ਤਕ ਕੋਇ = ਕੋਈ ਵੀ ਦੂਜਾ ਬਣ ਕੇ ਅਪੜਿ = ਪਹੁੰਚ ਨਹੀਂ ਸਕੈ = ਸਕਦਾ, ਤੂੰ ਅਬਿਨਾਸੀ = ਨਾਸ਼ ਤੋਂ ਰਹਿਤ ਹੈਂ ਅਤੇ ਸਾਰੇ ਜਗ = ਸੰਸਾਰ ਦਾ ਉਧਰਣ = ਉੱਧਾਰ, ਪਾਰ ਉਤਾਰਾ ਕਰਨ ਵਾਲਾ ਹੈਂ।

[ਅੰਗ ੧੦੯੫]

## ਤੁਧੁ ਥਾਪੇ ਚਾਰੇ ਜੁਗ; ਤੂ ਕਰਤਾ ਸਗਲ ਧਰਣ ॥

ਹੇ ਪ੍ਰਭੂ ! ਤੁਧੁ = ਤੂੰ ਆਪ ਹੀ ਚਾਰੇ ਜੁਗ = ਸਤਿਜੁਗ, ਤ੍ਰੇਤਾ, ਦੁਆਪੁਰ ਤੇ ਕਲਿਜੁਗ ਥਾਪੇ = ਇਸਥਿੱਤ ਕੀਤੇ ਹਨ, ਤੂੰ ਆਪ ਹੀ ਸਗਲ = ਸਾਰੀ ਧਰਣ = ਧਰਤੀ ਦਾ ਕਰਤਾ = ਰਚਨਹਾਰ ਹੈਂ।

## ਤੁਧੁ ਆਵਣ ਜਾਣਾ ਕੀਆ; ਤੁਧੁ ਲੇਪੁ ਨ ਲਗੈ ਤ੍ਰਿਣ ॥

ਹੇ ਪ੍ਰਭੂ ! ਤੁਧੁ = ਤੂੰ ਆਪ ਹੀ ਸੰਸਾਰ ਦੇ ਜੀਵਾਂ ਦਾ ਆਵਣ ਜਾਣਾ = ਆਉਣਾ ਜਾਣਾ ਭਾਵ ਜੰਮਣ

ਮਰਣਾ ਕੀਆ = ਕੀਤਾ ਹੈ, ਪਰੰਤੂ ਤੁਧੁ = ਤੈਨੂੰ ਤ੍ਰਿਣ = ਕੱਖ-ਮਾਤਰ ਵੀ ਕਿਸੇ ਚੀਜ਼ ਦੀ ਲੇਪੁ = ਲਿਪਾਇਮਾਨਤਾ ਨਹੀਂ ਲਗੈ = ਲੱਗਦੀ **ਵਾ:** ਤਿੰਨਾਂ ਗੁਣਾਂ ਰੂਪੀ ਕੱਖ ਦੀ ਤੇਰੇ ਵਿਚ ਲਿਪਾਇਮਾਨਤਾ ਨਹੀਂ ਹੈ।

## ਜਿਸੁ ਹੋਵਹਿ ਆਪਿ ਦਇਆਲੁ; ਤਿਸੁ ਲਾਵਹਿ ਸਤਿਗੁਰ ਚਰਣ ॥

ਹੇ ਪ੍ਰਭੂ ! ਜਿਸ ਮਨੁੱਖ ਉੱਪਰ ਤੂੰ ਆਪ ਦਇਆਲੁ = ਦਇਆਵਾਨ ਹੋਵਹਿ = ਹੁੰਦਾ ਹੈਂ, ਤਿਸੁ = ਉਸ ਨੂੰ ਤੂੰ ਆਪ ਹੀ ਸਤਿਗੁਰਾਂ ਦੇ ਚਰਨ ਸ਼ਰਣ ਵਿਚ ਲਾਵਹਿ = ਲਾ ਦੇਂਦਾ ਹੈਂ।

## ਤੂ ਹੋਰਤੁ ਉਪਾਇ ਨ ਲਭਹੀ; ਅਬਿਨਾਸੀ ਸ੍ਰਿਸਟਿ ਕਰਣ ॥੨॥

ਹੇ ਪ੍ਰਭੂ ! ਸਤਿਗੁਰਾਂ ਦੀ ਚਰਨ ਸ਼ਰਨ ਲੱਗਿਆਂ ਤੋਂ ਬਿਨਾਂ ਤੂੰ ਕਿਸੇ ਹੋਰਤੁ = ਹੋਰ ਉਪਾਇ = ਯਤਨਾਂ ਕਰਕੇ ਲਭਹੀ = ਲੱਭਦਾ, ਪ੍ਰਾਪਤ ਨਹੀਂ ਹੁੰਦਾ, ਤੂੰ ਅਬਿਨਾਸੀ = ਨਾਸ਼ ਤੋਂ ਰਹਿਤ ਅਤੇ ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਕਰਣ = ਰਚਨ ਵਾਲਾ ਹੈਂ ॥੨॥

## ਡਖਣੇ ਮਃ ੫ ॥

ਇਸਤ੍ਰੀ ਦੇ ਅਲੰਕਾਰ ਦੁਆਰਾ ਪ੍ਰੇਮੀ ਦੀ ਬਿਨਯ ਕਥਨ ਕਰਦੇ ਹਨ। ਪਹਿਲਾਂ ਦ੍ਰਿਸ਼ਟਾਂਤ ਰੂਪ ਵਿਚ ਕਥਨ ਕਰਦੇ ਹਨ।

## ਜੇ ਤੂ ਵਤਹਿ ਅੰਙਣੇ; ਹਭ ਧਰਤਿ ਸੁਹਾਵੀ ਹੋਇ ॥

ਜਿਵੇਂ ਪਤੀਵਰਤਾ ਔਰਤ ਪ੍ਰਦੇਸ ਗਏ ਪਤੀ ਦੀ ਉਡੀਕ ਕਰਦੀ ਹੋਈ ਕਹਿੰਦੀ ਹੈ ਕਿ ਹੇ ਪਤੀ ! ਜੇ = ਜੇਕਰ ਤੂੰ ਮੇਰੇ ਅੰਙਣੇ = ਵਿਹੜੇ ਵਿਚ ਵਤਹਿ = ਫਿਰਦਾ ਰਹੇਂ, ਫੇਰਾ ਪਾ ਜਾਵੇਂ ਤਾਂ ਮੇਰੇ ਵਾਸਤੇ ਹਭ = ਸਾਰੀ ਧਰਤਿ = ਧਰਤੀ ਹੀ ਸੁਹਾਵੀ = ਸ਼ੋਭਨੀਕ ਹੋਇ = ਹੋ ਜਾਵੇ।

## ਹਿਕਸੁ ਕੰਤੈ ਬਾਹਰੀ; ਮੈਡੀ ਵਾਤ ਨ ਪੁਛੈ ਕੋਇ ॥੧॥

ਹੇ ਕੰਤੈ = ਪਤੀ ਹਿਕਸੁ = ਇਕ ਤੇਰੇ ਤੋਂ ਬਾਹਰੀ = ਬਾਹਰ, ਬਿਨਾਂ ਮੈਡੀ = ਮੇਰੀ ਪਰਿਵਾਰ ਵਿਚ ਕੋਇ = ਕੋਈ ਵਾਤ = ਗੱਲ ਨਹੀਂ ਪੁੱਛੈ = ਪੁੱਛਦਾ ਭਾਵ ਮੇਰੀ ਲੋੜ ਨਹੀਂ ਸਮਝੀ ਜਾਂਦੀ ॥੧॥

## ਮਃ ੫ ॥ ਹਭੇ ਟੋਲ ਸੁਹਾਵਣੇ; ਸਹੁ ਬੈਠਾ ਅੰਙਣੁ ਮਲਿ ॥

('ਮੱਲਿ' ਦਾ ਉਚਾਰਣ ਅੱਧਕ ਸਹਿਤ ਹੈ)

ਉਸ ਇਸਤ੍ਰੀ ਦੇ ਹਭੇ = ਸਾਰੇ ਹੀ ਟੋਲ = ਪਦਾਰਥ ਸੁਹਾਵਣੇ = ਸ਼ੋਭਨੀਕ ਹੁੰਦੇ ਹਨ ਜਿਸਦੇ ਅੰਙਣੁ = ਵਿਹੜੇ ਨੂੰ ਉਸਦਾ ਸਹੁ = ਪਤੀ ਮੱਲ ਕੇ ਬੈਠਾ ਹੋਵੇ।

## ਪਹੀ ਨ ਵੰਞੈ ਬਿਰਥੜਾ; ਜੋ ਘਰਿ ਆਵੈ ਚਲਿ ॥੨॥

ਤਦੋਂ ਫਿਰ ਜੋ = ਜਿਹੜਾ ਵੀ ਘਰ ਚੱਲ ਕੇ ਆਵੈ = ਆ ਜਾਂਦਾ ਹੈ, ਉਹ ਪਤੀ = ਰਾਹੀ, ਪਰਾਹੁਣਾ, ਮੰਗਤਾ ਬਿਰਥੜਾ = ਖ਼ਾਲੀ ਨਹੀਂ ਵੰਞੈ = ਜਾਂਦਾ, ਭਾਵ ਅੰਨ ਦੀ ਇੱਛਾ ਵਾਲੇ ਨੂੰ ਅੰਨ ਮਿਲਦਾ ਹੈ, ਪਾਣੀ ਦੀ ਇੱਛਾ ਵਾਲੇ ਨੂੰ ਪਾਣੀ ਮਿਲਦਾ ਹੈ ਅਤੇ ਬਸਤ੍ਰਾਂ ਦੀ ਇੱਛਾ ਵਾਲੇ ਨੂੰ ਬਸਤ੍ਰ ਦਿੱਤੇ ਜਾਂਦੇ ਹਨ, ਕਿਉਂਕਿ ਪਤੀ ਤੋਂ ਬਿਨਾਂ ਪਤੀਬਰਤਾ ਔਰਤ ਕਿਸੇ ਪਰਾਏ ਮਰਦ ਦਾ ਘਰ ਵਿਚ ਆਉਣਾ ਪਸੰਦ ਨਹੀਂ ਕਰਦੀ, ਉਨ੍ਹਾਂ ਨੂੰ ਸਮਾਜ ਦੇ ਭੈ ਕਰਕੇ ਖ਼ਾਲੀ ਹੀ ਮੋੜ ਦਿੰਦੀ ਹੈ ॥੨॥

**ਦੂਸਰਾ ਅਰਥ**

ਦਾ ਦ੍ਰਿਸ਼ਟਾਂਤ ਵਿਚ ਕਥਨ ਕਰਦੇ ਹਨ :

**ਜੇ ਤੂ ਵਤਹਿ ਅੰਙਣੇ; ਹਭ ਧਰਤਿ ਸੁਹਾਵੀ ਹੋਇ ॥**

ਹੇ ਪਤੀ ਅਕਾਲ ਪੁਰਖ ! ਜੇਕਰ ਤੂੰ ਮੇਰੇ ਅੰਤਹਕਰਣ ਰੂਪੀ ਵਿਹੜੇ ਵਿਚ ਸਾਖਿਆਤ ਹੋਣ ਰੂਪ ਫੇਰਾ ਪਾ ਜਾਵੇਂ, ਭਾਵ ਸਦਾ ਨਿਵਾਸ ਰੱਖੇਂ, ਤਦੋਂ ਮੇਰੀ ਬੁੱਧ ਰੂਪੀ ਧਰਤੀ ਸਾਰੀ ਹੀ ਸੁਹਾਵਣੀ ਹੋ ਜਾਵੇਗੀ।

**ਹਿਕਸੁ ਕੰਤੈ ਬਾਹਰੀ; ਮੈਡੀ ਵਾਤ ਨ ਪੁਛੈ ਕੋਇ ॥੧॥**

ਹੇ ਕੰਤੇ = ਪਤੀ ਪ੍ਰਭੂ ! ਇਕ ਤੇਰੀ ਪ੍ਰਾਪਤੀ ਤੋਂ ਬਿਨਾਂ ਮੇਰੀ ਲੋਕ-ਪ੍ਰਲੋਕ ਵਿਚ ਕੋਈ ਗੱਲ ਵੀ ਨਹੀਂ ਪੁੱਛਦਾ, ਭਾਵ ਲੋਕ-ਪ੍ਰਲੋਕ ਵਿਚ ਮਾਨ ਸਤਿਕਾਰ ਨਹੀਂ ਹੁੰਦਾ ॥੧॥

**ਹਭੇ ਟੋਲ ਸੁਹਾਵਣੇ; ਸਹੁ ਬੈਠਾ ਅੰਙਣੁ ਮਲਿ ॥**

ਹੇ ਸਹੁ = ਪਤੀ ਪਰਮੇਸ਼ਰ ! ਉਸ ਵੇਲੇ ਧਰਮ ਅਰਥ ਕਾਮ ਮੋਖ ਰੂਪੀ ਸਾਰੇ ਟੋਲ = ਪਦਾਰਥ ਸ਼ੋਭਨੀਕ ਹੋ ਜਾਂਦੇ ਹਨ, ਜਦੋਂ ਤੂੰ ਹਿਰਦੇ ਰੂਪੀ ਵਿਹੜੇ ਨੂੰ ਮੱਲ ਕੇ ਸਾਖਿਆਤਾਕਾਰ ਹੋ ਜਾਂਦਾ ਹੈਂ **ਵਾ:** ਨਾਮ ਜਲ ਦੇ ਪਿਆਸੇ ਨੂੰ ਨਾਮ ਪ੍ਰਾਪਤ ਹੋ ਜਾਂਦਾ ਹੈ, ਪ੍ਰੇਮ ਰੂਪੀ ਬਸਤ੍ਰ ਦੀ ਇੱਛਾ ਵਾਲਿਆਂ ਨੂੰ ਪ੍ਰੇਮ ਰੂਪੀ ਬਸਤ੍ਰ ਮਿਲ ਜਾਂਦਾ ਹੈ ਅਤੇ ਦਰਸ਼ਨਾਂ ਦੀ ਭੁੱਖ ਵਾਲਿਆਂ ਨੂੰ ਤੇਰੇ ਸਰਗੁਣ ਸਰੂਪ ਦਾ ਦਰਸ਼ਨ ਹੋ ਜਾਂਦਾ ਹੈ, ਭਾਵ ਕੋਈ ਵੀ ਵਿਅਰਥ ਨਹੀਂ ਜਾਂਦਾ।

**ਪਹੀ ਨ ਵੰਞੈ ਬਿਰਥੜਾ; ਜੋ ਘਰਿ ਆਵੈ ਚਲਿ ॥੨॥**

ਫੇਰ ਜੋ ਵੀ ਜਗਿਆਸੂ ਰੂਪ ਰਾਹੀ ਸਤਿਸੰਗਤ ਰੂਪੀ ਘਰ ਵਿਚ ਚੱਲ ਕੇ ਆ ਜਾਂਦਾ ਹੈ, ਉਹ ਖ਼ਾਲੀ ਨਹੀਂ ਜਾਂਦਾ ਭਾਵ ਉਸਨੂੰ ਧਰਮ ਅਰਥ ਕਾਮ ਮੋਖ ਆਦਿ ਸਭ ਪਦਾਰਥ ਪ੍ਰਾਪਤ ਹੋ ਜਾਂਦੇ ਹਨ ॥੨॥

## ਮਃ ੫ ॥ ਸੇਜ ਵਿਛਾਈ ਕੰਤ ਕੂ; ਕੀਆ ਹਭੁ ਸੀਗਾਰੁ ॥

ਕੰਤ = ਪਤੀ ਪਰਮੇਸ਼ਰ ਕੂ = ਦੇ ਲਈ ਮੈਂ ਆਪਣੀ ਅੰਤਹਕਰਨ ਰੂਪੀ ਸੇਜਾ ਵਿਛਾਈ = ਵਿਛਾਉਣਾ ਕੀਤੀ ਹੈ **ਵਾ:** ਸ਼ਰਧਾ, ਸਤੋਗੁਣ ਵਸ਼ਿਸ਼ਟ ਬੁੱਧ ਰੂਪੀ ਸੇਜਾ ਵਿਛਾਉਣਾ ਕੀਤੀ ਹੈ, ਮਨ, ਬੁੱਧ, ਚਿਤ ਤੇ ਹੰਕਾਰ ਰੂਪ ਚਾਰ ਪਾਵੇ ਹਨ, ਬਿਰਤੀਆਂ ਰੂਪੀ ਬਾਹੀਆਂ ਹਨ, ਪ੍ਰੇਮ ਰੂਪੀ ਬਾਣ ਨਾਲ ਬੁਣਨਾ ਕੀਤਾ ਹੈ, ਤੁਲਤਾ ਬਿਰਤੀ ਰੂਪ ਭਲਾਈ ਹੈ, ਸੰਗਤਾ ਬਿਰਤੀ ਰੂਪ ਵਿਛੋੜਾ ਵਿਛਾਇਆ ਹੈ, ਭਗਤੀ ਰੂਪ ਸਿਰਹਾਣਾ ਹੈ, ਸਤ ਸੰਤੋਖ ਰੂਪੀ ਹਾਰ ਲਟਕਾਏ ਹਨ, ਚਾਰੇ ਮਹਾਂਵਾਕ ਰੂਪ ਸੇਜਵੰਦ ਬੰਨ੍ਹਣਾ ਕੀਤੇ ਹਨ, ਇਉਂ ਸ਼ਰਧਾ ਦੀ ਸੇਜਾ ਵਿਛਾਉਣਾ ਕੀਤੀ ਹੈ ਅਤੇ ਸਾਧਨਾ ਰੂਪ ਸੀਗਾਰ = ਸ਼ਿੰਗਾਰ ਵੀ ਹਭੁ = ਸਾਰਾ ਹੀ ਕੀਤਾ ਹੋਇਆ ਹੈ।[੧]

## ਇਤੀ ਮੰਝਿ ਨ ਸਮਾਵਈ; ਜੇ ਗਲਿ ਪਹਿਰਾ ਹਾਰੁ ॥੩॥

ਹੁਣ ਮੰਝਿ = ਮੈਨੂੰ ਇਤੀ = ਇਤਨੀ ਵੀ ਵਿੱਥ ਨਹੀਂ ਸਮਾਵਈ = ਸਮਾਉਂਦੀ ਕਿ = ਜਿਸ ਕਰਕੇ ਮੈਂ

---

੧. **ਸੋਲਹ ਸ਼ਿੰਗਾਰ :** ਤ੍ਰੈ ਕਾਲੇ ਦੋ ਉਜਲੇ, ਪਤਲੇ ਪੰਜ ਪ੍ਰਕਾਰ। ਚਾਰ ਕਠਨ ਦੋ ਚੀਕਨੇ ਸੋਲਾਂ ਯਹ ਸਿੰਗਾਰ।
ਤ੍ਰੈ ਕਾਲੇ = ਤਿੰਨ ਕਾਲ (ਸਵੇਰੇ, ਦੁਪਹਿਰੇ, ਸ਼ਾਮ) ਭਜਨ, ਸਿਮਰਨ ਕਰਨਾ, ਦੋ ਉਜਲੇ = ਦੋਵੇਂ ਲੋਕ ਸੇ ਪ੍ਰਲੋਕ ਉੱਜਲ ਭਾਵ ਸੰਵਾਰ ਲੈਣੇ, ਪਤਲੇ ਪੰਜ ਪ੍ਰਕਾਰ = ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵੱਲੋਂ ਬਿਰਤੀ ਪਤਲੀ ਕਰ ਲੈਣੀ ਭਾਵ ਵਿਕਾਰਾਂ ਵਿਚ ਚਿੱਤ ਦੀ ਬਿਰਤੀ ਨਾ ਲੱਗਣ ਦੇਣੀ, ਚਾਰ ਕਠਨ = ਚਾਰੇ ਔਖੇ (ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੰਸ਼ੋਧਨ ਜਾਂ ਬਿਬੇਕ, ਵੈਰਾਗ, ਖਟ ਸੰਪਤੀ, ਮੋਖ, ਇੱਛਾ ਰੂਪ) ਸਾਧਨ ਕਰ ਲੈਣੇ। ਦੋ ਚੀਕਨੇ—ਪ੍ਰੇਮ ਅਤੇ ਨਿਸਚਾ ਰੂਪੀ ਦੋ ਚੀਕਨੇ ਕਰ ਲੈਣੇ।

ਗਲਿ = ਗਲੇ ਵਿਚ ਹਾਰ ਪਹਿਰਾ = ਪਹਿਣ ਲਵਾਂ ਕਿਉਂਕਿ ਹਾਰ ਮੇਰੇ ਅਤੇ ਮੇਰੇ ਪਤੀ ਪਰਮੇਸ਼ਰ ਦੇ ਵਿਚਕਾਰ ਵਿਥ ਦਾ ਕਾਰਨ ਬਣ ਸਕਦਾ ਹੈ **ਵਾ:** ਬਿਰਤੀ ਦੀ ਗਾੜ੍ਹਤਾ ਵਿਚ ਇਤਨੀ ਵੀ ਗੱਲ ਨਹੀਂ ਸਮਾਉਂਦੀ ਕਿ ਜੇਕਰ ਗੱਲਾਂ ਰੂਪੀ ਹਾਰ ਪਹਿਨ ਲਵਾਂ **ਵਾ:** ਹਰਿ ਹਰਿ ਕਰਨ ਰੂਪ ਹਾਰ ਪਹਿਨ ਲਵਾਂ **ਵਾ:** ਆਹਾਰ ਖਾਣ ਦੀਆਂ ਗੱਲਾਂ ਰੂਪ ਪਹਿਣ ਲਵਾਂ, ਭਾਵ ਸਰੂਪ ਵਿਚ ਇਸਥਿਤ ਹੋਈ ਬਿਰਤੀ ਨੂੰ ਕੁਝ ਵੀ ਨਹੀਂ ਭਾਉਂਦਾ ॥੩॥

## ਪਉੜੀ ॥

ਜਿਸ ਪਤੀ ਪਰਮੇਸ਼ਰ ਦਾ ਪਿਛਲੇ ਤਿੰਨ ਡੱਖਣਿਆਂ ਵਿਚ ਕਥਨ ਕੀਤਾ ਹੈ, ਇਸ ਪਉੜੀ ਵਿਚ ਵੀ ਉਸ ਅਕਾਲ ਪੁਰਖ ਦੀ ਸਨਮੁਖ ਉਸਤਤੀ ਦਰਜ ਹੈ।

## ਤੂ ਪਾਰਬ੍ਰਹਮੁ ਪਰਮੇਸਰੁ; ਜੋਨਿ ਨ ਆਵਹੀ ॥

ਹੇ ਮਹਾਰਾਜ! ਤੂੰ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਤੇ ਬ੍ਰਹਮੁ = ਵਿਆਪਕ ਸਰੂਪ ਹੈਂ, (ਪਰਮ + ਏਸਰੁ) ਪਰਮ = ਵੱਡਾ ਏਸਰੁ = ਮਾਲਕ ਹੈਂ ਪੁਨਾ ਤੂੰ ਜੋਨਿ = ਜੂਨੀਆਂ ਵਿਚ ਨਹੀਂ ਆਵਹੀ = ਆਉਂਦਾ।

## ਤੂ ਹੁਕਮੀ ਸਾਜਹਿ ਸ੍ਰਿਸਟਿ; ਸਾਜਿ ਸਮਾਵਹੀ ॥

ਹੇ ਪ੍ਰਭੂ! ਤੂੰ ਆਪਣੇ ਹੁਕਮੀ = ਹੁਕਮ ਵਿਚ ਹੀ ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਸਾਜਹਿ = ਸਾਜਣਾ, ਰਚਨਾ ਕਰਦਾ ਹੈਂ ਅਤੇ ਸਾਰਿਆਂ ਨੂੰ ਸਾਜਿ = ਰਚ ਕੇ ਫੇਰ ਸਮਾਵਹਿ = ਸਮਾਅ, ਅੰਤ ਕਰ ਲੈਂਦਾ ਹੈਂ।

## ਤੇਰਾ ਰੂਪੁ ਨ ਜਾਈ ਲਖਿਆ; ਕਿਉ ਤੁਝਹਿ ਧਿਆਵਹੀ ॥

ਹੇ ਪ੍ਰਭੂ! ਤੇਰਾ ਰੂਪੁ = ਆਕਾਰ ਕਿਸੇ ਪ੍ਰਕਾਰ ਵੀ ਲਖਿਆ = ਜਾਣਿਆ ਨਹੀਂ ਜਾਈ = ਜਾਂਦਾ, ਫੇਰ ਤੁਝਹਿ = ਤੈਨੂੰ ਕਿਉ = ਕਿਵੇਂ ਧਿਆਵਹੀ = ਸਿਮਰਨਾ ਕਰਾਂ।

## ਤੂ ਸਭ ਮਹਿ ਵਰਤਹਿ ਆਪਿ; ਕੁਦਰਤਿ ਦੇਖਾਵਹੀ ॥

ਹੇ ਪ੍ਰਭੂ! ਤੂੰ ਆਪ ਹੀ ਆਤਮਾ ਰੂਪ ਹੋ ਕੇ ਸਭ = ਸਾਰਿਆਂ ਜੀਵਾਂ ਮਹਿ = ਵਿਚ ਵਰਤਹਿ = ਵਰਤ ਰਿਹਾ ਹੈਂ ਅਤੇ ਆਪਣੀ ਕੁਦਰਤਿ = ਸ਼ਕਤੀ ਦੇਖਾਵਹੀ = ਵਿਖਾਲ ਰਿਹਾ ਹੈਂ **ਵਾ:** ਤੇਰੀ ਸ਼ਕਤੀ ਦੁਆਰਾ ਹੀ ਦੇਖੀਦਾ ਹੈ।

## ਤੇਰੀ ਭਗਤਿ ਭਰੇ ਭੰਡਾਰ; ਤੋਟਿ ਨ ਆਵਹੀ ॥

ਹੇ ਪ੍ਰਭੂ! ਸੰਤ ਜਨਾਂ ਦੇ ਹਿਰਦੇ ਰੂਪ ਭੰਡਾਰ = ਖ਼ਜ਼ਾਨੇ ਤੇਰੀ ਭਗਤਿ = ਭਗਤੀ ਦੇ ਨਾਲ ਭਰੇ ਪਏ ਹਨ, ਜਿਸ ਭੰਡਾਰਿਆਂ ਦਾ ਕਦੇ ਵੀ ਤੋਟਿ = ਘਾਟਾ ਨਹੀਂ ਆਵਹੀ = ਆਉਂਦਾ।

## ਏਹਿ ਰਤਨ ਜਵੇਹਰ ਲਾਲ; ਕੀਮ ਨ ਪਾਵਹੀ ॥

ਏਹਿ = ਇਹ ਦੁਨੀਆਂ ਦੇ ਪਦਾਰਥ ਰਤਨ, ਜਵੇਹਰ ਅਤੇ ਲਾਲ ਆਦਿਕਾਂ ਕਰਕੇ ਤੇਰੀ ਕੀਮ = ਕੀਮਤ ਨਹੀਂ ਪਾਵਹੀ = ਪਾ ਸਕੀਦੀ **ਵਾ:** ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵੇਹਰ, ਪ੍ਰੇਮ ਦੇ ਬਚਨਾਂ ਰੂਪੀ ਲਾਲ ਅਤੇ ਤੇਰੀ ਅਭੇਦਤਾ ਦੀ ਕੀਮਤ ਨਹੀਂ ਪਾ ਸਕੀਦੀ।

## ਜਿਸੁ ਹੋਵਹਿ ਆਪਿ ਦਇਆਲੁ; ਤਿਸੁ ਸਤਿਗੁਰ ਸੇਵਾ ਲਾਵਹੀ ॥

ਜਿਸ ਉੱਪਰ ਤੂੰ ਆਪ ਦਇਆਲੁ = ਮਿਹਰਵਾਨ ਹੋਵਹਿ = ਹੋ ਜਾਂਦਾ ਹੈਂ, ਤਿਸੁ = ਉਸ ਮਨੁੱਖ ਨੂੰ ਸਤਿਗੁਰਾਂ ਦੀ ਸੇਵਾ = ਟਹਿਲ ਵਿਚ ਲਾਵਹੀ = ਲਾ ਦੇਂਦਾ ਹੈਂ।

## ਤਿਸੁ ਕਦੇ ਨ ਆਵੈ ਤੋਟਿ; ਜੋ ਹਰਿ ਗੁਣ ਗਾਵਹੀ ॥੩॥

ਹੇ ਹਰਿ = ਹਰੀ ! ਜੋ = ਜਿਹੜਾ ਸਤਿਗੁਰਾਂ ਦੁਆਰਾ ਤੇਰੇ ਗੁਣਾਂ ਨੂੰ ਗਾਵਹੀ = ਗਾਉਣਾ ਕਰਦਾ ਹੈ, ਤਿਸੁ = ਉਸ ਮਨੁੱਖ ਨੂੰ ਕਦੇ = ਕਦਾਚਿਤ ਵੀ ਕੋਈ ਤੋਟਿ = ਘਾਟਾ ਨਹੀਂ ਆਵੈ = ਆਉਂਦਾ ॥੩॥

## ਡਖਣੇ ਮਃ ੫ ॥
## ਜਾ ਮੂ ਪਸੀ ਹਠ ਮੈ; ਪਿਰੀ ਮਹਿਜੈ ਨਾਲਿ ॥

ਜਾ = ਜਦੋਂ ਮੂ = ਮੈਂ ਆਪਣੇ ਹਠ = ਹਿਰਦੇ ਮੈ = ਵਿਚ ਅੰਤਰਮੁਖ ਬਿਰਤੀ ਕਰਕੇ ਪਸੀ = ਵੇਖਣਾ ਕੀਤਾ, ਤਦੋਂ ਪਿਰੀ = ਪਤੀ ਪਰਮੇਸ਼ਰ ਮਹਿਜੈ = ਮੇਰੇ ਨਾਲ ਵੱਸਦਾ ਹੀ ਮੈਨੂੰ ਪ੍ਰਤੀਤ ਹੋਇਆ।

ਅਰਥਾਤ ਸਤਿਗੁਰੂ ਸਾਹਿਬ ਜੀ ਨੇ ਮਿਹਰ ਦੀ ਦ੍ਰਿਸ਼ਟੀ ਦੁਆਰਾ ਇਹ ਸਮਝਾਉਣਾ ਕੀਤਾ ਹੈ ਕਿ ਬਾਹਰਮੁਖ ਬਿਰਤੀ ਵਿਚ ਸੁੱਖ ਨਹੀਂ ਹੈ, ਜਦੋਂ ਬਿਰਤੀ ਅੰਤਰਮੁਖ ਹੋਈ, ਤਦੋਂ ਹੀ ਬਿਰਤੀ ਸੁਖਾਕਾਰ ਹੁੰਦੀ ਹੈ, ਕਿਉਂਕਿ ਉਹ ਪਤੀ ਪਰਮੇਸ਼ਰ ਘਟਾਂ ਘਟਾਂ ਦਾ ਵਾਸੀ ਹੈ, ਹਿਰਦਾ ਮਾਨੋ ਉਸਦਾ ਮੰਦਰ ਹੈ, ਜਦੋਂ ਮਨ ਬਾਹਰ ਹੁੰਦਾ ਹੈ ਉਦੋਂ ਇਹ ਅੰਦਰ ਵੱਸਦੇ ਦੀ ਖ਼ਬਰ ਨਹੀਂ ਪਾਉਂਦਾ, ਜਦੋਂ ਘਰ ਵਿਚ ਹੀ ਖੋਜ ਕੀਤੀ, ਤਦੋਂ ਕਿਤੇ ਹੋਰ ਜਾਣ ਦੀ ਲੋੜ ਹੀ ਨਹੀਂ ਰਹਿੰਦੀ। ਜੈਸਾ ਕਿ :

**ਈਂ ਦਿਲੇ ਤੋ ਖਾਨਹਏ ਹਕ ਬੂਦਹ ਅਸਤ।**
**ਮਨਚਿਹ ਗੋਯਮ ਹਕ ਚੁਨੀਂ ਫਰਮੂਦਹ ਅਸਤ।**
**ਪੁਨ : ਓ ਦੁਰੂਨਿ ਦਿਲ ਤੋਂ ਬੇਰੂੰ ਮੇ ਰਵੀ ?**
**ਓ ਬਖਾਨਹੇ ਤੋ, ਬਹੱਜ ਚੂੰ ਮੇ ਰਵੀ ?**

***ਅਰਥ :*** ਇਹ ਤੇਰਾ ਦਿਲ ਪਰਮੇਸ਼ਰ ਦਾ ਘਰ ਹੈ, ਮੈਂ ਕੀ ਕਹਿਣਾ ਹੈ, ਇਹ ਗੱਲ ਪਰਮੇਸ਼ਰ ਨੇ ਆਪ ਕਹੀ ਹੈ, ਪੁਨਾ : ਓਹ ਪਰਮੇਸ਼ਰ ਤੇਰੇ ਦਿਲ ਵਿਚ ਹੈ, ਤੂੰ ਬਾਹਰ ਜਾਂਦਾ ਹੈਂ ? ਉਹ ਤੇਰੇ ਘਰ ਵਿਚ ਹੈ ਤੇ ਤੂੰ ਹੱਜ ਕਰਨ ਨੂੰ ਕਿਉਂ ਜਾਂਦਾ ਹੈਂ ?

## ਹਭੇ ਡੁਖ ਉਲਾਹਿਅਮੁ; ਨਾਨਕ ਨਦਰਿ ਨਿਹਾਲਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਨੂੰ ਪਿਰੀ ਨੇ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲਿ = ਅਨੰਦ, ਪ੍ਰਸੰਨ ਕੀਤਾ ਹੈ ਅਤੇ ਮੇਰੇ ਹਭੇ = ਸਾਰੇ ਡੁਖ = ਦੁਖ ਉਲਾਹਿਅਮੁ = ਲਾਹ ਦਿੱਤੇ ਹਨ ॥੧॥

## ਮਃ ੫ ॥ ਨਾਨਕ ਬੈਠਾ ਭਖੇ ਵਾਉ; ਲੰਮੇ ਸੇਵਹਿ ਦਰੁ ਖੜਾ ॥

('ਭੱਖੇ' ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਬੈਠਾ ਹੋਇਆ ਵਾਉ = ਹਵਾ ਨੂੰ ਭਖੇ = ਭੱਖ ਰਿਹਾ ਹਾਂ ਭਾਵ ਤੇਰੀਆਂ ਕਨਸੋਆਂ ਲੈਂਦਾ ਹਾਂ ਅਤੇ ਤੇ ਲੰਮੇ ਸਤਿਸੰਗਤ ਰੂਪੀ ਦਰ ਉੱਪਰ ਖੜਾ = ਖੜੋ ਭਾਵ ਇਸਥਿਤ ਹੋ ਕੇ ਤੈਨੂੰ ਸੇਵਹਿ = ਸੇਵਨਾ ਕਰਦਾ ਹਾਂ **ਅਥਵਾ** ਹੇ ਪ੍ਰਭੂ ! ਮੈਂ ਸਤਿਸੰਗ ਵਿਚ ਬੈਠਾ = ਇਸਥਿਤ ਹੋਇਆ ਵਾਉ = ਵਾਸ਼ਨਾ ਨੂੰ ਭਖੇ = ਭਖਣਾ ਕਰੀ ਜਾਂਦਾ ਹਾਂ ਭਾਵ ਬ੍ਰਹਮ ਅਭਿਆਸ ਰੂਪੀ ਅਗਨੀ

ਨਾਲ ਸਾੜੀ ਜਾਂਦਾ ਹਾਂ ਅਤੇ ਲੰਮਾ ਭਾਵ ਸਤਿਜੁਗ ਤੋਂ ਲੈ ਕੇ ਜੀਵਾਂ ਦੀ ਕਲਿਆਣ ਕਰਨ ਵਾਲਾ ਸਤਿਸੰਗਤ ਰੂਪੀ ਦਰ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋਣ ਵਾਸਤੇ ਖੜਾ ਭਾਵ ਸਮਾਹਿਤ ਚਿਤ ਹੋ ਕੇ ਤੈਨੂੰ ਸੇਵਨਾ ਕਰਦਾ ਹਾਂ।

## ਪਿਰੀਏ ਤੂ ਜਾਣੁ ਮਹਿਜਾ ਸਾਉ; ਜੋਈ ਸਾਈ ਮੁਹੁਖੜਾ ॥੨॥

(‘ਮੁਹੁਖੜਾ’ ਇਕੱਠਾ ਪਾਠ ਸ਼ੁੱਧ ਹੈ)

ਹੇ ਪਿਰੀਏ = ਪਿਆਰੇ ਪ੍ਰਭੂ ! ਤੂੰ ਮਹਿਜਾ = ਮੇਰਾ ਸਾਉ = ਪ੍ਰਯੋਜਨ ਜਾਣੁ = ਜਾਣਦਾ ਹੀ ਹੈਂ, ਹੇ ਸਾਈ = ਮਾਲਕਾ ਮੈਂ ਤੇਰਾ ਮੁਹੁਖੜਾ = ਮੁਖੜਾ ਜੋਈ = ਤੱਕਣਾ ਚਾਹੁੰਦਾ ਹਾਂ ॥੨॥

## ਮਃ ੫ ॥

ਸਤਿਗੁਰੂ ਜੀ ਅਕਾਲ ਪੁਰਖ ਦੁਆਰਾ ਬਚਨ ਕਹਿੰਦੇ ਹਨ ਕਿ :

## ਕਿਆ ਗਾਲਾਇਓ ਭੂਛ; ਪਰ ਵੇਲਿ ਨ ਜੋਹੇ ਕੰਤ ਤੂ ॥

ਹੇ ਪ੍ਰੇਮੀਆ ! ਤੂੰ ਇਹ ਭੂਛ = ਮੋਟਾ ਜਿਹਾ ਬਚਨ ਕਿਆ = ਕੀ ਗਾਲਾਇਓ = ਉਚਾਰਣ ਕੀਤਾ ਹੈ **ਵਾ:** ਹੇ ਭੂਛ = ਮੂਰਖਾ ! ਤੂੰ ਇਹ ਕੀ ਕਿਹਾ ਕਿ ਮੇਰਾ ਮੁੱਖੜਾ ਤੱਕਣਾ ਚਾਹੁੰਦਾ ਹੈਂ, ਜੇਕਰ ਤੂੰ ਆਪਣੇ ਨੇਤ੍ਰਾਂ ਨਾਲ ਪਰ = ਪਰਾਈਆਂ ਵੇਲਿ = ਇਸਤ੍ਰੀਆਂ, ਮਾਇਆ ਨੂੰ ਵਿਕਾਰ ਦ੍ਰਿਸ਼ਟੀ ਨਾਲ ਨਾ ਜੋਹੇ = ਤੱਕਣਾ ਕਰੇਂ ਤਾਂ ਤੂੰ ਆਪ ਹੀ ਕੰਤ = ਪਤੀ ਭਾਵ ਮੇਰਾ ਰੂਪ ਹੀ ਹੈਂ, ਨਹੀਂ ਤਾਂ ਬਿਭਚਾਰੀ ਰਹੇਂਗਾ।

## ਨਾਨਕ ਫੁਲਾ ਸੰਦੀ ਵਾੜਿ; ਖਿੜਿਆ ਹਭੁ ਸੰਸਾਰੁ ਜਿਉ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੁੱਲਾਂ ਸੰਦੀ = ਦੀ ਵਾੜਿ = ਬਗ਼ੀਚੀ ਦੇ ਜਿਉ = ਵਾਂਗ ਹਭੁ = ਸਾਰਾ ਸੰਸਾਰੁ = ਜਗਤ ਖਿੜਿਆ = ਖਿੜਾਵਟ ਦੇ ਸਹਿਤ ਹੋਇਆ ਹੈ ਭਾਵ ਜਿਵੇਂ ਫੁੱਲ ਚਾਰ ਕੁ ਦਿਨ ਹੀ ਖਿੜੇ ਰਹਿੰਦੇ ਹਨ, ਇਉਂ ਇਸ ਸੰਸਾਰ ਦੀ ਖਿੜਾਵਟ ਵੀ ਚਾਰ ਕੁ ਦਿਨ ਹੀ ਹੈ ॥੩॥

## ਪਉੜੀ ॥ ਸੁਘੜੁ ਸੁਜਾਣੁ ਸਰੂਪੁ ਤੂ; ਸਭ ਮਹਿ ਵਰਤੰਤਾ ॥

ਹੇ ਪ੍ਰਭੂ ! ਤੂੰ ਸੁਘੜੁ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ, ਸੁਜਾਣੁ = ਅੰਤਰਜਾਮੀ ਤੇ ਸਤ ਚਿਤ ਅਨੰਦ ਸਰੂਪ ਹੈਂ ਅਤੇ ਸਭ = ਸਾਰਿਆਂ ਜੀਵਾਂ ਮਹਿ = ਵਿਚ ਵਰਤੰਤਾ = ਵਰਤ ਰਿਹਾ ਹੈਂ।

## ਤੂ ਆਪੇ ਠਾਕੁਰੁ ਸੇਵਕੋ; ਆਪੇ ਪੂਜੰਤਾ ॥

ਹੇ ਪ੍ਰਭੂ ! ਤੂੰ ਆਪੇ = ਆਪ ਹੀ ਠਾਕੁਰੁ = ਮਾਲਕ ਰੂਪ ਹੈਂ ਅਤੇ ਆਪ ਹੀ ਸੇਵਕੋ = ਦਾਸ ਰੂਪ ਹੈਂ, ਆਪੇ = ਆਪ ਹੀ ਆਪਣੀ ਪੂਜੰਤਾ = ਪੂਜਾ ਕਰ ਰਿਹਾ ਹੈਂ **ਵਾ:** ਆਪ ਹੀ ਤਤਬੇਤਾ ਰੂਪ ਹੋ ਕੇ ਆਪਣੇ ਆਪ ਵਿਚ ਪੁੱਜ ਰਿਹਾ ਹੈਂ।

## ਦਾਨਾ ਬੀਨਾ ਆਪਿ ਤੂ; ਆਪੇ ਸਤਵੰਤਾ ॥

ਹੇ ਪ੍ਰਭੂ ! ਤੂੰ ਆਪ ਹੀ ਸਭ ਦੀਆਂ ਗੁਪਤ ਗੱਲਾਂ ਨੂੰ ਦਾਨਾ = ਜਾਨਣ ਵਾਲਾ ਹੈਂ, ਆਪ ਹੀ ਸਭ ਦੇ ਗੁਪਤ ਕੰਮਾਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਬੀਨਾ = ਦੇਖਣ ਵਾਲਾ ਹੈਂ, ਆਪ ਹੀ ਸਤਵੰਤਾ = ਸੱਚ ਧਾਰਨ ਵਾਲਾ ਹੈਂ **ਵਾ:** ਸਤ ਸੰਤੋਖ ਆਦਿ ਗੁਣਾਂ ਨੂੰ ਧਾਰਨ ਵਾਲਾ ਜਗਿਆਸੂ ਰੂਪ ਹੈਂ।

## ਜਤੀ ਸਤੀ ਪ੍ਰਭੁ ਨਿਰਮਲਾ; ਮੇਰੇ ਹਰਿ ਭਗਵੰਤਾ ॥

ਹੇ ਮੇਰੇ ਹਰਿ = ਹਰੀ ਭਗਵੰਤ = ਭਗਵਾਨ ! ਤੂੰ ਆਪ ਹੀ ਜਤੀ = ਜਤ ਧਾਰੀ, ਸਤੀ = ਸੱਤਵਾਦੀ, ਪ੍ਰਭੁ = ਸਮਰੱਥ ਅਤੇ ਨਿਰਮਲਾ = ਉੱਜਲ ਸਰੂਪ ਹੈਂ।

## ਸਭੁ ਬ੍ਰਹਮ ਪਸਾਰੁ ਪਸਾਰਿਓ; ਆਪੇ ਖੇਲੰਤਾ ॥

ਹੇ ਬ੍ਰਹਮ = ਵਿਆਪਕ ਪ੍ਰਭੂ ! ਤੂੰ ਆਪ ਹੀ ਸਭੁ = ਸਾਰੇ ਸੰਸਾਰ ਦੇ ਪਸਾਰੁ = ਪਸਾਰੇ ਨੂੰ ਪਸਾਰਿਓ = ਪਸਾਰਨਾ ਕੀਤਾ ਹੈ, ਅਤੇ ਆਪੇ = ਆਪ ਹੀ ਜਗਤ ਦੀ ਖੇਡ ਨੂੰ ਖੇਲੰਤਾ = ਖੇਡ ਰਿਹਾ ਹੈਂ **ਵਾ:** ਪਰਲੋਂ ਕਰਕੇ ਸਾਰੇ ਪਸਾਰੇ ਨੂੰ ਖੇਲੰਤਾ = ਖਿੰਡਾਅ ਦੇਂਦਾ ਹੈਂ।

## ਇਹੁ ਆਵਾ ਗਵਣੁ ਰਚਾਇਓ; ਕਰਿ ਚੋਜ ਦੇਖੰਤਾ ॥

ਇਹੁ = ਇਸ ਸੰਸਾਰ ਨੂੰ ਆਵਾਗਵਣੁ = ਆਉਣ ਜਾਣ ਵਾਲਾ ਰਚਾਇਆ = ਰਚਾਉਣਾ ਕੀਤਾ ਹੈ, ਆਪ ਹੀ ਸਾਰੇ ਚੋਜ = ਕੌਤਕ ਕਰਿ = ਕਰਕੇ ਦੇਖੰਤਾ = ਵੇਖ ਰਿਹਾ ਹੈ।

## ਤਿਸੁ ਬਾਹੁੜਿ ਗਰਭਿ ਨ ਪਾਵਹੀ; ਜਿਸੁ ਦੇਵਹਿ ਗੁਰ ਮੰਤਾ ॥

ਹੇ ਪ੍ਰਭੂ ! ਤੂੰ ਤਿਸੁ = ਉਸ ਮਨੁੱਖ ਨੂੰ ਬਾਹੁੜਿ = ਮੁੜ ਕੇ ਗਰਭਿ = ਪੇਟ ਦੀਆਂ ਜੂਨਾਂ ਵਿਚ ਨਹੀਂ ਪਾਵਹੀ = ਪਾਉਣਾ ਕਰਦਾ, ਜਿਸ ਨੂੰ ਗੁਰਾਂ ਦਾ ਮੰਤਾ = ਉਪਦੇਸ਼ ਦੇਵਹਿ = ਦੇਣਾ ਕਰਦਾ ਹੈਂ।

## ਜਿਉ ਆਪਿ ਚਲਾਵਹਿ ਤਿਉ ਚਲਦੇ; ਕਿਛੁ ਵਸਿ ਨ ਜੰਤਾ ॥੪॥

ਹੇ ਪ੍ਰਭੂ ! ਜਿਉ = ਜਿਵੇਂ ਤੂੰ ਆਪ ਜੀਵਾਂ ਦੇ ਤਾਈਂ ਚਲਾਵਹਿ = ਚਲਾਉਣਾ ਕਰਦਾ ਹੈਂ, ਤਿਉ = ਤਿਵੇਂ ਹੀ ਸਾਰੇ ਜੀਵ ਚੱਲਦੇ = ਚੱਲਣਾ ਕਰਦੇ ਹਨ, ਕਿਉਂਕਿ ਇਨ੍ਹਾਂ ਜੰਤਾ = ਜੀਵਾਂ ਦੇ ਆਪਣੇ ਕਿਛੁ = ਕੁਝ ਵੀ ਵਸਿ = ਅਧੀਨ ਨਹੀਂ ਹੈ ॥੪॥

## ਡਖਣੇ ਮਃ ੫ ॥

ਮੰਦ ਬੈਰਾਗੀ ਪ੍ਰਤੀ ਉਪਦੇਸ਼ ਕਥਨ ਕਰਦੇ ਹਨ :

## ਕੁਰੀਏ ਕੁਰੀਏ ਵੈਦਿਆ; ਤਲਿ ਗਾੜਾ ਮਹ ਰੇਰੁ ॥

ਹੇ ਦਰਿਆ ਦੀ ਕੁਰੀਏ ਕੁਰੀਏ = ਡੰਡੀ-ਡੰਡੀ ਉੱਪਰ ਵੈਦਿਆ = ਜਾਂਦਿਆ ਰਾਹੀਆ ! ਇਹ ਦਰਿਆ ਦੇ ਕੰਢੇ ਮਹ = ਧਰਤੀ ਦੇ ਤਲਿ = ਹੇਠਾਂ ਗਾੜਾ = ਬਹੁਤ ਜ਼ਿਆਦਾ ਰੇਰੁ = ਰੋੜ੍ਹ ਹੈ ਭਾਵ ਦਰਿਆ ਦੇ ਕੰਢੇ ਧਰਤੀ ਦਾ ਕਿਰਦੇ ਜਾਣ ਵਾਲਾ ਕਿਨਾਰਾ ਹੈ।

## ਵੇਖੇ ਛਿਟੜਿ ਥੀਵਦੋ; ਜਾਮਿ ਖਿਸੰਦੋ ਪੇਰੁ ॥੧॥

ਜਾਮਿ = ਜਦੋਂ ਤੇਰਾ ਪੇਰੁ = ਪੈਰ ਖਿਸੰਦੋ = ਖਿਸਕ ਭਾਵ ਫਿਸਲ ਗਿਆ ਤਾਂ ਵੇਖੇ = ਵੇਖੀਂ ਜ਼ਰੂਰ ਦਰਿਆ ਦੀ ਦਲ ਦਲ ਵਿਚ ਫਸ ਕੇ ਮਰ ਜਾਵੇਂਗਾ, ਫਿਰ ਨਿਕਲ ਨਹੀਂ ਸਕੇਂਗਾ ਜੇ ਬਚ ਰਿਹਾ ਤਾਂ ਬਸਤ੍ਰਾਂ ਸਮੇਤ ਤੇਰੇ ਸਰੀਰ ਦੇ ਚਿੱਕੜ ਦੇ ਛਿਟੜਿ = ਛਿੱਟਿਆਂ ਦੇ ਸਹਿਤ ਥੀਵਦੋ = ਹੋ ਜਾਵੇਂਗਾ ਭਾਵ ਚਿੱਕੜ ਨਾਲ ਭਰ ਜਾਵੇਂਗਾ ॥੧॥

## ਦੂਸਰਾ ਅਰਥ

**ਕੁਰੀਏ ਕੁਰੀਏ ਵੈਦਿਆ; ਤਲਿ ਗਾੜ੍ਹਾ ਮਹ ਰੇਰੁ ॥**

ਏਸੇ ਪ੍ਰਕਾਰ ਹੇ ਵੈਰਾਗ ਰੂਪੀ ਡੰਡੀ ਡੰਡੀ ਉੱਪਰ ਚੱਲਣ ਵਾਲੇ ਜੀਵ! ਇਸ ਸਰੀਰ, ਬੁੱਧ ਰੂਪੀ ਧਰਤੀ ਦੇ ਤਲਿ = ਹੇਠਾਂ ਗਾੜ੍ਹਾ = ਬਹੁਤ ਭਾਰੀ ਕਾਮ ਕ੍ਰੋਧ ਆਦਿ ਵਿਕਾਰਾਂ ਦਾ ਰੇਰੁ = ਰੋੜ੍ਹ ਪਿਆ ਹੋਇਆ ਹੈ।

**ਵੇਖੇ ਛਿਟੜਿ ਥੀਵਦੋ; ਜਾਮਿ ਖਿਸੰਦੋ ਪੇਰੁ ॥੧॥**

ਜਦੋਂ ਤੇਰਾ ਮਨ ਰੂਪੀ ਪੈਰ ਇਸ ਵੈਰਾਗ ਰੂਪੀ ਡੰਡੀ ਤੋਂ ਖਿਸਕ ਗਿਆ ਤਾਂ ਦੇਖੀਂ ਇਨ੍ਹਾਂ ਕਾਮ ਕ੍ਰੋਧ ਆਦਿ ਵਿਕਾਰਾਂ ਦੇ ਛਿੱਟਿਆਂ ਸਹਿਤ ਜ਼ਰੂਰ ਹੋ ਜਾਵੇਂਗਾ, ਭਾਵ ਇਹ ਵਿਕਾਰ ਤੇਰਾ ਜੀਵਨ ਕਲੰਕਿਤ ਕਰ ਦੇਣਗੇ ॥੧॥

## ਤੀਸਰਾ ਅਰਥ

**ਕੁਰੀਏ ਕੁਰੀਏ ਵੈਦਿਆ; ਤਲਿ ਗਾੜ੍ਹਾ ਮਹ ਰੇਰੁ ॥**

ਹੇ ਸੰਸਾਰ ਰੂਪੀ ਡੰਡੀ ਡੰਡੀ ਉੱਪਰ ਚੱਲਣ ਵਾਲੇ ਜੀਵ! ਇਸ ਦੇਹ ਮਹ = ਧਰਤੀ ਦੇ ਹੇਠਾਂ ਬਹੁਤ ਭਾਰੀ ਕਾਲ ਰੂਪ ਰੇਰੁ = ਢਾਹਾ ਲੱਗਿਆ ਹੋਇਆ ਹੈ।

**ਵੇਖੇ ਛਿਟੜਿ ਥੀਵਦੋ; ਜਾਮਿ ਖਿਸੰਦੋ ਪੇਰੁ ॥੧॥**

ਜਦੋਂ ਤੇਰਾ ਸ੍ਵਾਸਾਂ ਰੂਪੀ ਪੈਰ ਖਿਸਕ ਗਿਆ ਤਾਂ ਵੇਖੀਂ ਛਿੱਟਿਆਂ ਵਾਲਾ ਭਾਵ ਕਲੰਕਿਤ ਹੋ ਜਾਵੇਂਗਾ, ਭਾਵ ਦਾਗ਼ੀ ਹੋ ਜਾਵੇਂਗਾ ॥੧॥

## ਮਃ ੫ ॥ ਸਚੁ ਜਾਣੈ ਕਚੁ ਵੈਦਿਓ; ਤੂ ਆਘੂ ਆਘੇ ਸਲਵੇ ॥

ਹੇ ਜੀਵ! ਕਚੁ = ਕੱਚੇ **ਵਾ:** ਕੱਚ ਵਰਗੇ ਨਾਸ਼ ਹੋ ਕੇ ਵੈਦਿਓ = ਚਲੇ ਜਾਣ ਵਾਲੇ ਪਦਾਰਥਾਂ ਨੂੰ ਸਚੁ = ਸੱਚੇ ਜਾਣੈ = ਜਾਣਦਾ ਹੈਂ ਅਤੇ ਤੂੰ ਆਘੂ ਆਘੇ = ਅਗਾਂਹ ਤੋਂ ਅਗਾਂਹ ਹੋ ਕੇ ਸਲਵੇ = ਇਕੱਤ੍ਰ ਕਰਦਾ ਹੈਂ।

## ਨਾਨਕ ਆਤਸੜੀ ਮੰਝਿ ਨੈਣੂ; ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਪਦਾਰਥ ਤਾਂ ਇਉਂ ਹਨ, ਜਿਵੇਂ ਆਤਸੜੀ = ਅੱਗ ਦੇ ਮੰਝਿ = ਵਿਚ ਪਾਇਆਂ ਨੈਣੂ = ਮੱਖਣ ਢਲ ਜਾਂਦਾ ਹੈ ਅਤੇ ਬਿਆ = ਦੂਜਾ ਦ੍ਰਿਸ਼ਟਾਂਤ ਹੈ ਜਿਉ = ਜਿਵੇਂ ਪਾਣੀ ਦੇ ਨਸ਼ਟ ਹੋਣ ਤੋਂ ਪਬਣਿ = ਚੁਪੱਤੀ ਵੀ ਢਲਿ = ਡਿੱਗ ਕੇ ਜੁੰਮਿਓ = ਨਾਸ਼ ਹੋ ਜਾਂਦੀ ਹੈ, ਇਉਂ ਕਾਲ ਰੂਪੀ ਅੱਗ ਕਰਕੇ ਸਰੀਰ ਰੂਪੀ ਮੱਖਣ ਢਲ ਜਾਂਦਾ ਹੈ ਅਤੇ ਸ੍ਵਾਸਾਂ ਰੂਪੀ ਪਾਣੀ ਸੁੱਕ ਜਾਣ ਨਾਲ ਇਹ ਸਰੀਰ ਵੀ ਨਾਸ਼ ਹੋ ਜਾਂਦਾ ਹੈ ॥੨॥

## ਮਃ ੫ ॥ ਭੋਰੇ ਭੋਰੇ ਰੂਹੜੇ; ਸੇਵੇਦੇ ਆਲਕੁ ॥

ਹੇ ਮਨ ਕਰਕੇ ਭੋਰੇ = ਭੋਲੇ ਤੇ ਬਾਣੀ ਕਰਕੇ ਭੋਰੇ = ਭੋਲੇ ਤੇ ਤਨ ਕਰਕੇ ਰੂਹੜੇ = ਅਪਵਿੱਤਰ ਪੁਰਖ **ਵਾ:** ਮਨ ਦੇ ਭੋਲੇ ਤੇ ਤਨ ਦੇ ਭੋਲੇ ਮਨੁੱਖ ਤੂੰ ਰੂਹੜੇ = ਸੁੰਦਰ ਪਰਮੇਸ਼ਰ ਨੂੰ ਸੇਵੇਦੇ = ਸੇਵਨ ਲੱਗਿਆਂ ਆਲਕੁ = ਆਲਸੁ ਕਿਉਂ ਕਰਦਾ ਹੈਂ **ਵਾ:** ਅਗਿਆਨ ਦੇ ਭੋਰੇ = ਭੁਲੇਖੇ ਕਰਕੇ ਭੋਰੇ = ਭੁੱਲੇ ਹੋਏ ਮਨੁੱਖ **ਵਾ:** ਭੋਰੇ ਭੋਰੇ = ਭੋਰਾ ਭਾਵ ਰੰਚਕ ਮਾਤਰ ਮਾਤ ਲੋਕ ਦੇ ਪਦਾਰਥ ਤੇ, ਰੂਹੜੇ = ਸੁੰਦਰ ਸੁੰਦਰ ਸਵਰਗ ਲੋਕ ਦੇ ਪਦਾਰਥਾਂ ਦੀ ਇੱਛਾ ਵਿਚ ਫਸਿਆ ਹੋਇਆ ਹੈਂ **ਵਾ:** ਤੇਰੀ (ਰੂਹ+ਅੜੇ) ਰੂਹ = ਜਿੰਦ ਉਨ੍ਹਾਂ ਪਦਾਰਥਾਂ ਦੀ ਇੱਛਾ ਵਿਚ ਅੜੇ = ਫਸੀ ਰਹਿੰਦੀ ਹੈ, ਪਰ ਤੂੰ ਪਰਮੇਸ਼ਰ ਦੇ ਸੇਵੇਦੇ = ਸਿਮਰਨ ਵੱਲੋਂ ਆਲਕੁ = ਦਲਿੱਦਰ ਕਰੀ ਬੈਠਾ ਹੈਂ।

## ਮੁਦਤਿ ਪਈ ਚਿਰਾਣੀਆ; ਫਿਰਿ ਕਡੂ ਆਵੈ ਰੁਤਿ ॥੩॥

ਚਿਰਾਣੀਆ = ਚਿਰੰਕਾਲ ਦੀ ਮੁਦਤਿ = ਦੇਰ ਪਾਈ = ਪਾ ਕੇ ਤੈਨੂੰ ਇਹ ਮਨੁੱਖਾ ਜਨਮ ਮਿਲਿਆ ਹੈ, ਫਿਰਿ = ਮੁੜ ਕੇ ਖ਼ਬਰੇ ਇਹ ਮਨੁੱਖਾ ਜਨਮ ਦੀ ਰੁੱਤ ਕਡੂ = ਕਦੋਂ ਆਵੈ = ਆਵੇਗੀ **ਅਥਵਾ** ਤੈਨੂੰ ਜੂਨਾਂ ਵਿਚ ਭਰਮਦੇ ਨੂੰ ਮੁੱਦਤਾਂ ਲੰਘ ਗਈਆਂ ਹਨ, ਹੁਣ ਮਨੁੱਖਾ ਜਨਮ ਵਿਚ ਬੇਦ ਸ਼ਾਸਤ੍ਰ, ਮਹਾਤਮਾ ਤੈਨੂੰ ਪਰਮੇਸ਼ਰ ਦਾ ਸਿਮਰਨ ਕਰਨ ਲਈ ਚਿਰਾਣੀਆ = ਚਿੱਠੀਆਂ ਪਾ ਰਹੇ ਹਨ, ਖ਼ਬਰੇ ਫੇਰ ਕਦੋਂ ਤੈਨੂੰ ਮਨੁੱਖਾ ਜਨਮ ਦੀ ਰੁੱਤ ਆ ਕੇ ਮਿਲੇਗੀ ॥੩॥

**[ਅੰਗ ੧੦੯੬]**

## ਪਉੜੀ ॥ ਤੁਧੁ ਰੂਪੁ ਨ ਰੇਖਿਆ ਜਾਤਿ; ਤੂ ਵਰਨਾ ਬਾਹਰਾ ॥

ਹੇ ਪ੍ਰਭੂ ! ਤੇਰਾ ਰੂਪੁ = ਆਕਾਰ, ਮੱਛ, ਕੱਛ ਆਦਿ ਅਵਤਾਰਾਂ ਰੂਪੀ ਰੇਖਿਆ = ਲਕੀਰ ਤੇ ਹਿੰਦੂ ਮੁਸਲਮਾਨ ਰੂਪੀ ਜਾਤਿ = ਜਾਤੀ ਕੋਈ ਨਹੀਂ ਹੈ, ਤੂੰ ਖੱਤ੍ਰੀ ਬ੍ਰਾਹਮਣ ਆਦਿ ਵਰਣਾਂ ਤੋਂ ਬਾਹਰਾ = ਵੱਖਰਾ ਹੈਂ।

## ਏ ਮਾਣਸ ਜਾਣਹਿ ਦੂਰਿ; ਤੂ ਵਰਤਹਿ ਜਾਹਰਾ ॥

ਏ = ਇਹ ਮਾਣਸ = ਮਾਣ ਦੇ ਖਾਧੇ ਹੋਏ ਮਨੁੱਖ ਤੈਨੂੰ ਦੂਰ ਜਾਣਹਿ = ਜਾਣਦੇ ਹਨ, ਅਤੇ ਤੂੰ ਜਾਹਰਾ = ਪਰਤੱਖ ਹੀ ਵਰਤਹਿ = ਵਰਤ ਰਿਹਾ ਹੈਂ **ਵਾ:** ਤਤਬੇਤੇ ਮਹਾਤਮਾ ਦੀ ਦ੍ਰਿਸ਼ਟੀ ਵਿਚ ਪਰਤੱਖ ਹੀ ਵਰਤ ਰਿਹਾ ਹੈਂ।

## ਤੂ ਸਭਿ ਘਟ ਭੋਗਹਿ ਆਪਿ; ਤੁਧੁ ਲੇਪੁ ਨ ਲਾਹਰਾ ॥

ਹੇ ਪ੍ਰਭੂ ! ਤੂੰ ਸਭਿ = ਸਾਰੇ ਘਟ = ਘਟਾਂ, ਸਰੀਰਾਂ ਵਿਚ ਆਪ ਹੀ ਪਦਾਰਥ ਭੋਗਹਿ = ਭੋਗ ਰਿਹਾ ਹੈਂ, ਤੁਧੁ = ਤੈਨੂੰ ਕਿਸੇ ਤਰ੍ਹਾਂ ਦੀ ਲੇਪੁ = ਲਿਪਾਇਮਾਨਤਾ ਨਹੀਂ ਲਾਹਰਾ = ਲੱਗਦੀ **ਵਾ:** ਸੰਕਲਪਾਂ, ਵਿਕਲਪਾਂ ਦੀ ਲਹਿਰ ਦੀ ਲਿਪਾਇਮਾਨਤਾ ਨਹੀਂ ਲੱਗਦੀ।

## ਤੂ ਪੁਰਖੁ ਅਨੰਦੀ ਅਨੰਤ; ਸਭ ਜੋਤਿ ਸਮਾਹਰਾ ॥

ਹੇ ਪ੍ਰਭੂ ! ਤੂੰ ਪੁਰਖੁ = ਪੂਰਨ, ਅਨੰਦੀ = ਅਨੰਦ ਸਰੂਪ ਅਤੇ ਅਨੰਤ = ਅੰਤ ਤੋਂ ਰਹਿਤ, ਬੇਅੰਤ ਹੈਂ, ਸਭ = ਸਾਰਿਆਂ ਵਿਚ ਤੇਰੀ ਹੀ ਜੋਤਿ = ਜੋਤੀ ਸਮਾਹਰਾ = ਸਮਾਈ ਹੋਈ ਹੈ।

## ਤੂ ਸਭ ਦੇਵਾ ਮਹਿ ਦੇਵ; ਬਿਧਾਤੇ ਨਰਹਰਾ ॥

ਹੇ ਪ੍ਰਭੂ ! ਤੂੰ ਸਭ = ਸਾਰਿਆਂ ਦੇਵਾ = ਦੇਵਤਿਆ ਮਹਿ = ਵਿਚ ਦੇਵ = ਦੇਵਤਾ, ਪ੍ਰਕਾਸ਼ ਰੂਪ ਹੈਂ, ਬਿਧਾਤੇ = ਕਰਮਾਂ ਅਨੁਸਾਰ ਫਲ ਪ੍ਰਦਾਤਾ ਹੈਂ ਅਤੇ ਨਰਹਰਾ = ਨਰਸਿੰਘ ਰੂਪ **ਵਾ:** ਸਾਰੇ ਨਰਾਂ ਨੂੰ ਚੇਤਨ ਸੱਤਾ ਨਾਲ ਹਰਾ ਭਰਾ ਕਰਨ ਵਾਲਾ ਹੈਂ।

## ਕਿਆ ਆਰਾਧੇ ਜਿਹਵਾ ਇਕ; ਤੂ ਅਬਿਨਾਸੀ ਅਪਰਪਰਾ ॥

ਹੇ ਪ੍ਰਭੂ ! ਮੇਰੀ ਇਕ ਜਿਹਵਾ = ਜੀਭ ਤੇਰਾ ਜਸ ਕੀ ਆਰਾਧੇ = ਸਿਮਰਨਾ ਕਰੇ, ਕਿਉਂਕਿ ਤੂੰ ਅਬਿਨਾਸੀ = ਨਾਸ਼ ਤੋਂ ਰਹਿਤ ਅਤੇ ਅਪਰਪਰਾ = ਪਰ੍ਹੇ ਤੋਂ ਪਰ੍ਹੇ ਬਿਅੰਤ ਸਰੂਪ ਹੈਂ **ਵਾ:** ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ।

## ਜਿਸੁ ਮੇਲਹਿ ਸਤਿਗੁਰੁ ਆਪਿ; ਤਿਸ ਕੇ ਸਭਿ ਕੁਲ ਤਰਾ ॥

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ ਆਪ ਸਤਿਗੁਰਾਂ ਦੇ ਨਾਲ ਮੇਲਹਿ = ਮੇਲਨਾ ਕਰਦਾ ਹੈਂ, ਤਿਸ = ਉਸ ਕੇ = ਦੇ ਸਭਿ = ਸਾਰੇ ਕੁਲਾਂ ਦੇ ਜੀਵਾਂ ਨੂੰ ਤੂੰ ਤਰਾ = ਤਾਰ ਦੇਂਦਾ ਹੈਂ।

## ਸੇਵਕ ਸਭਿ ਕਰਦੇ ਸੇਵ ਦਰਿ; ਨਾਨਕੁ ਜਨੁ, ਤੇਰਾ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਭਿ = ਸਾਰੇ ਸੇਵਕ = ਦਾਸ ਸਤਿਸੰਗਤ ਰੂਪੀ ਦਰਿ = ਦੁਆਰੇ ਵਿਚ ਇਸਥਿਤ ਹੋ ਕੇ ਤੇਰੀ ਭਗਤੀ ਰੂਪੀ ਸੇਵ = ਟਹਿਲ ਕਰਦੇ ਹਨ, ਮੈਂ ਵੀ ਤੇਰਾ ਇਕ ਜਨੁ = ਦਾਸ ਹਾਂ **ਅਥਵਾ** ਤੇਰੇ ਸਾਰੇ ਸੇਵਕ ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਤੈਨੂੰ ਸੇਵ = ਸੇਵਨਾ ਕਰਦੇ ਹਨ, ਮੈਨੂੰ ਵੀ ਆਪ ਦਾ ਦਾਸ ਬਣਾ ਕੇ ਆਪਣੀ ਭਗਤੀ ਰੂਪੀ ਸੇਵਾ ਵਿਚ ਲਾਉਣਾ ਕਰ ॥੫॥

## ਡਖਣੇ ਮ: ੫ ॥

ਇਸ ਡੱਖਣੇ ਵਿਚ ਗੁਰੂ ਦੀ ਵਿਸ਼ੇਸ਼ਤਾ ਦੱਸਦੇ ਹਨ :

## ਗਹਡੜੜਾ ਤ੍ਰਿਣਿ ਛਾਇਆ; ਗਾਫਲ ਜਲਿਓਹੁ ਭਾਹਿ ॥

ਜਿਵੇਂ ਕੋਈ ਗਹਡੜੜਾ = ਡੂੰਘਾ ਟੋਇਆ ਪੁੱਟ ਕੇ ਉਪਰੋਂ ਤ੍ਰਿਣਿ = ਕੱਖਾਂ ਦੇ ਨਾਲ ਛਾਇਆ = ਢੱਕਿਆ ਹੋਵੇ ਅਤੇ ਜਿਸ ਵਿਚ ਅੱਗ ਬਲ ਰਹੀ ਹੋਵੇ ਤਾਂ ਜੋ ਗਾਫਲ = ਬੇ-ਸਮਝ ਮਨੁੱਖ ਇਸ ਵਿਚ ਡਿੱਗ ਜਾਵੇਗਾ, ਉਹ ਉਸ ਅੱਗ ਨਾਲ ਸੜ ਜਾਵੇਗਾ, ਏਸੇ ਪ੍ਰਕਾਰ ਇਹ ਸੰਸਾਰ ਰੂਪੀ ਟੋਇਆ ਹੈ, ਜੋ ਵਿਸ਼ੇ ਰੂਪੀ ਕੱਖਾਂ ਨਾਲ ਢੱਕਿਆ ਹੋਇਆ ਹੈ, ਜੋ ਵੀ ਪਰਮਾਦੀ ਜੀਵ ਇਸ ਵਿਚ ਡਿੱਗ ਜਾਂਦਾ ਹੈ ਉਹ ਕਾਲ ਦੀ ਅਗਨੀ ਨਾਲ ਜ਼ਰੂਰ ਸੜ ਜਾਂਦਾ ਹੈ **ਵਾ:** ਜਿਵੇਂ ਕੋਈ ਕੱਖਾਂ ਦਾ ਗਹਡੜੜਾ = ਛੱਪਰਾ ਛਾਇਆ = ਬਣਾਇਆ ਹੋਵੇ ਤੇ ਗਾਫਲ = ਗ਼ਫ਼ਲਤ ਵਾਲਾ ਮਨੁੱਖ ਉਸ ਹੇਠਾਂ ਭਾਹਿ = ਅੱਗ ਬਾਲ ਕੇ ਬੈਠਾ ਹੋਵੇ ਤਾਂ ਸਮਝੋ ਉਹ ਛੱਪਰ ਤੇ ਗਾਫ਼ਲ ਮਨੁੱਖ ਨੇ ਜ਼ਰੂਰ ਹੀ ਜਲਿਓਹੁ = ਸੜ ਜਾਣਾ ਹੈ, **ਅਥਵਾ** ਏਸੇ ਪ੍ਰਕਾਰ ਇਹ ਸਰੀਰ ਰੂਪੀ ਛੱਪਰ ਹੈ, ਜੋ ਹੱਡ, ਚੰਮ, ਨਾੜੀਆਂ, ਇੰਦ੍ਰੀਆਂ ਰੂਪੀ ਕੱਖਾਂ ਨਾਲ ਬਣਿਆ ਹੋਇਆ ਹੈ, ਇਸ ਵਿਚ ਗਾਫਲ = ਬੇਖ਼ਬਰ ਪਰਮਾਦੀ ਮਨੁੱਖ ਵਿਸ਼ਿਆਂ, ਤ੍ਰਿਸ਼ਨਾਂ ਦੀ ਅੱਗ ਬਾਲ ਕੇ ਬੈਠਾ ਹੈ, ਉਸ ਮਨੁੱਖ ਨੇ ਇਸ ਅਗਨੀ ਵਿਚ ਜ਼ਰੂਰ ਹੀ ਸੜ ਜਾਣਾ ਹੈ।

## ਜਿਨਾ ਭਾਗ ਮਥਾਹੜੈ; ਤਿਨ ਉਸਤਾਦ ਪਨਾਹਿ ॥੧॥

ਜਿਨ੍ਹਾਂ ਮਨੁੱਖਾਂ ਦੇ ਮਥਾਹੜੈ = ਮੱਥੇ ਦੇ ਸ਼੍ਰੋਮਣੀ ਭਾਗ = ਲੇਖ ਹਨ, ਤਿਨ = ਉਨ੍ਹਾਂ ਨੂੰ ਉਸਤਾਦ = ਗੁਰੂ ਦੀ ਪਨਾਹਿ = ਸ਼ਰਨ ਪ੍ਰਾਪਤ ਹੁੰਦੀ ਹੈ ਅਤੇ ਉਹੋ ਇਸ ਟੋਏ ਵਿਚ ਡਿੱਗਣ ਤੋਂ ਅਤੇ ਕਾਲ, ਤ੍ਰਿਸ਼ਨਾ, ਵਿਸ਼ਿਆਂ ਦੀ ਅੱਗ ਤੋਂ ਬਚੇ ਹਨ ॥੧॥

## ਮ: ੫ ॥

ਇਸ ਸਲੋਕ ਵਿਚ ਸੱਚੇ ਗੁਰੂ ਕਥਨ ਕਰਦੇ ਹਨ :

## ਨਾਨਕ ਪੀਠਾ ਪਕਾ ਸਾਜਿਆ; ਧਰਿਆ ਆਣਿ ਮਉਜੂਦੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਸੁਲਤਾਨ ਨੂੰ ਮੰਨਣ ਵਾਲੇ ਕਣਕ ਨੂੰ ਪੀਠਾ = ਪੀਹ,

ਪਕਾ ਕੇ ਫੇਰ ਚੋਪੜ ਕੇ ਰੋਟ ਸਾਜਿਆ = ਸਜਾ ਦੇਂਦੇ ਹਨ ਅਤੇ ਉਸਨੂੰ ਸੁਲਤਾਨ ਦੇ ਮੱਟ ਦੇ ਮਉਜੂਦੁ = ਸਾਮ੍ਹਣੇ ਆਨਿ = ਲਿਆ ਕੇ ਧਰਿਆ = ਰੱਖ ਦੇਂਦੇ ਹਨ। ਫੇਰ ਸੁਲਤਾਨ ਪੀਰ ਦਾ ਪੁਜਾਰੀ (ਭਰਾਈ) ਉਸ ਰੋਟ ਨੂੰ ਸੁਲਤਾਨ ਦੇ ਅੱਗੇ ਭੇਟ ਕਰਨ ਲਈ ਉੱਚੀ ਸੁਰ ਨਾਲ ਟਾਹਰ, ਪੁਕਾਰ ਕਰਦਾ ਹੈ ਉਸ ਵਿਚੋਂ ਕੁਝ ਆਪ ਲੈ ਕੇ ਬਾਕੀ ਉਸ ਰੋਟ ਦਾ ਟੁਕੜਾ-ਟੁਕੜਾ ਉਥੇ ਬੈਠੇ ਲੋਕਾਂ ਵਿਚ ਵੰਡ ਦੇਂਦਾ ਹੈ, ਜਿਤਨਾ ਚਿਰ ਤਕ ਉਹ ਭਿਰਾਈ ਆ ਕੇ ਦਰੂਦ, ਟਾਹਰ ਨਾ ਪੜ੍ਹੇ ਤਾਂ ਉਤਨੀ ਦੇਰ ਤਕ ਸਾਰੇ ਲੋਕ ਬੈਠੇ ਹੋਏ ਝਾਕੁ = ਝਾਕਦੇ ਰਹਿੰਦੇ ਹਨ ਕਿ ਕਦੋਂ ਭਿਰਾਈ ਆ ਕੇ ਦਰੂਦ ਪੜ੍ਹੇਗਾ **ਅਥਵਾ** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਬੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਪੀਠਾ = ਪੀਸ ਕੇ ਅੰਮ੍ਰਿਤ ਰੂਪ ਬਾਣੀ ਉਚਾਰਣ ਕੀਤੀ ਹੈ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਗੁਰਮੁਖੀ ਅੱਖਰਾਂ ਦੀ ਤਰਤੀਬ ਬਣਾ ਕੇ ਗੁਰਬਾਣੀ ਦਾ ਪ੍ਰਚਾਰ ਕਰਨ ਰੂਪ ਪਕਾ = ਪਕਾਉਣਾ ਕੀਤਾ ਹੈ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਹੁਤ ਸੁਖੈਨ ਤੇ ਮਿੱਠੀ ਬਾਣੀ ਰਚ ਕੇ ਮਾਨੋ ਪ੍ਰਸ਼ਾਦਾ ਸਾਧਿਆ = ਸਜਾ ਦਿੱਤਾ ਹੈ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਨਿਰੋਲ ਪੰਜਾਬੀ ਵਿਚ ਅਤਿਅੰਤ ਸੁਖੈਨ ਬਾਣੀ ਰਚ ਕੇ ਮਾਨੋ ਥਾਲ ਇਸਥਿਤ ਕਰਕੇ ਰੱਖ ਦਿੱਤਾ ਹੈ।

## ਬਾਝਹੁ ਸਤਿਗੁਰ ਆਪਣੇ; ਬੈਠਾ ਝਾਕੁ ਦਰੂਦ ॥੨॥

ਆਪਣੇ ਐਸੇ ਸਮਰੱਥ ਸਤਿਗੁਰਾਂ ਤੋਂ ਬਾਝਹੁ = ਬਗ਼ੈਰ ਬੇਮੁੱਖ ਹੋਏ ਹਨ, ਉਹ ਦਰੂਦ ਦੀਆਂ ਟਿੱਕੀਆਂ ਸਮਾਨ ਹੋਰ ਮੱਤਾਂ ਮਤਾਂਤਰਾਂ ਦੇ ਗ੍ਰੰਥਾਂ ਵੱਲ ਝਾਕ ਲਾ ਕੇ ਬੈਠਾ ਰਹਿੰਦਾ ਹੈ, ਅਰਥਾਤ ਸਤਿਗੁਰਾਂ ਨੇ ਐਸੀ ਅਕਾਲ ਗੋ ਬਾਣੀ ਸੁਖੈਨ ਰੂਪ ਵਿਚ ਰਚ ਕੇ ਬਖ਼ਸ਼ਿਸ਼ ਕੀਤੀ ਹੈ, ਪਰ ਫੇਰ ਵੀ ਜੇਕਰ ਕੋਈ ਇਸ ਬਾਣੀ ਨੂੰ ਪੜ੍ਹਨ, ਸੁਣਨ ਤੇ ਵਿਚਾਰਨ ਤੋਂ ਰਹਿਤ ਹੈ, ਉਹ ਗੁਰੂ ਦੀ ਕਿਰਪਾ ਤੋਂ ਹੀਣਾ ਹੋ ਕੇ ਦਰੂਦ ਪੜ੍ਹਨ ਵਾਲਿਆਂ ਵਾਂਗੂੰ ਪਦਾਰਥਾਂ, ਵਿਸ਼ਿਆਂ ਦੀ ਝਾਕ ਦੇ ਵਿਚ ਹੀ ਜੀਵਨ ਬਤੀਤ ਕਰ ਜਾਂਦਾ ਹੈ ॥੨॥

### ਦੂਸਰਾ ਅਰਥ

**ਨਾਨਕ ਪੀਠਾ ਪਕਾ ਸਾਜਿਆ; ਧਰਿਆ ਆਣਿ ਮਉਜੂਦੁ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਪੀਠਾ ਭਾਵ ਪਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਪ੍ਰਮਾਣ ਗਤ ਸੰਸੇ ਨੂੰ ਪੀਹ ਦਿੱਤਾ ਹੈ, ਪੱਕਾ ਭਾਵ ਮੰਨਣ ਕਰਕੇ ਪ੍ਰਮੇਯਗਤ ਸੰਸੇ ਨੂੰ ਨਾਸ਼ ਕੀਤਾ ਹੈ ਅਤੇ ਸਾਜਿਆ ਭਾਵ ਨਿਧਿਆਸਣ ਕਰਕੇ ਵਿਪਰਜੇ ਬੁੱਧੀ ਨੂੰ ਨਾਸ਼ ਕੀਤਾ ਹੈ **ਵਾ:** ਪ੍ਰੇਮ ਰੂਪੀ ਘਿਉ ਨਾਲ ਆਪਣੇ ਜੀਵਨ ਨੂੰ ਸਜਾ ਲਿਆ ਹੈ, ਗੁਰੂ ਸਾਹਿਬ ਜੀ ਨੇ ਉਸ ਦੇ ਸਾਹਮਣੇ ਪਰਮੇਸ਼ਰ ਨੂੰ ਲਿਆ ਭਾਵ ਸਾਖਿਆਤ ਕਰਕੇ ਰੱਖ ਦਿੱਤਾ ਹੈ।

**ਬਾਝਹੁ ਸਤਿਗੁਰ ਆਪਣੇ; ਬੈਠਾ ਝਾਕੁ ਦਰੂਦ ॥੨॥**

ਜੋ ਸਤਿਗੁਰਾਂ ਨੂੰ ਆਪਣਾ ਮੰਨਣ ਤੋਂ ਰਹਿਤ ਹਨ ਭਾਵ ਸਤਿਗੁਰਾਂ ਨੂੰ ਗੁਰੂ ਨਹੀਂ ਸਮਝਦੇ ਹਨ, ਉਹ ਦਰੂਦ = ਪ੍ਰਾਰਥਨਾ ਪੜ੍ਹਨ ਵਾਲਿਆਂ ਵਾਂਗੂੰ ਬੈਠੇ ਝਾਕਦੇ ਹਨ ਕਿ ਕੋਈ ਸਾਨੂੰ ਆ ਕੇ ਉਪਦੇਸ਼ ਦੇਵੇ ॥੨॥

### ਤੀਸਰਾ ਅਰਥ

**ਨਾਨਕ ਪੀਠਾ ਪਕਾ ਸਾਜਿਆ; ਧਰਿਆ ਆਣਿ ਮਉਜੂਦੁ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਿਸ਼ਕਾਮ ਕਰਮ ਕਰਨ ਰੂਪ ਦਾਣੇ ਪੀਹਣਾ ਕਰਦਾ ਹੈ, ਉਪਾਸ਼ਨਾ ਰੂਪ ਰੋਟੀ ਪਕਾਉਣਾ ਕਰਦਾ ਹੈ ਅਤੇ ਅਪ੍ਰੋਖ ਗਿਆਨ ਵਿਚ ਆਪਣੇ ਆਪ ਨੂੰ ਸਜਾਉਣਾ ਕਰਦਾ ਹੈ, ਗੁਰੂ ਜੀ ਉਸਦੇ ਅੰਦਰ ਜੀਵਨ ਮੁਕਤੀ ਦੇ ਸੁੱਖ ਨੂੰ ਲਿਆ ਕੇ ਇਸਥਿਤ ਕਰਕੇ ਰੱਖ ਦੇਂਦੇ ਹਨ।

**ਬਾਝਹੁ ਸਤਿਗੁਰ ਆਪਣੇ; ਬੈਠਾ ਝਾਕੁ ਦਰੂਦ ॥੨॥**

ਜੋ ਹੁਣ ਵੀ ਸਤਿਗੁਰਾਂ ਨੂੰ ਆਪਣਾ ਮੰਨਣ ਤੋਂ ਰਹਿਤ ਹੈ, ਉਹ ਦਰੂਦ ਪੜ੍ਹਨ ਵਾਲਿਆਂ ਵਾਂਗੂੰ ਲੋਕਾਂ ਦੇ ਅੱਗੇ ਪ੍ਰਾਰਥਨਾ ਕਰਦੇ ਹੋਏ ਝਾਕਦੇ ਰਹਿਣਗੇ ॥੨॥

## ਚੌਥਾ ਅਰਥ

**ਨਾਨਕ ਪੀਠਾ ਪਕਾ ਸਾਜਿਆ; ਧਰਿਆ ਆਣਿ ਮਉਜੂਦੁ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਨੇ ਗੁਰਮੁਖੀ ਅੱਖਰ ਬਾਣੀ ਰਚਨ ਰੂਪ ਮਾਨੋ ਕਣਕ ਨੂੰ ਪੀਹਣਾ ਕੀਤਾ ਹੈ, ਗੁਰੂ ਅੰਗਦ ਦੇਵ ਸਾਹਿਬ ਜੀ ਨੇ ਉਨ੍ਹਾਂ ਅੱਖਰਾਂ ਨੂੰ ਪ੍ਰਚਾਰਣ ਰੂਪ ਪਕਾਉਣਾ ਕੀਤਾ ਹੈ, ਗੁਰੂ ਅਮਰਦਾਸ ਸਾਹਿਬ ਜੀ ਨੇ ਬਾਣੀ ਤੇ ਲੰਗਰ ਨੂੰ ਚਲਾਉਣ ਰੂਪ ਸਜਾਉਣਾ ਕੀਤਾ।

ਗੁਰੂ ਰਾਮਦਾਸ ਸਾਹਿਬ ਜੀ ਨੇ ਨਾਮ ਅੰਮ੍ਰਿਤ ਲਿਆ ਕੇ ਅੰਮ੍ਰਿਤਸਰ ਸਾਹਿਬ ਵਿਚ ਇਸਥਿਤ ਕਰਕੇ ਰੱਖਣਾ ਕੀਤਾ। ਹੁਣ ਅਸੀਂ ਉਸ ਨਾਮ ਦੇ ਖ਼ਜ਼ਾਨੇ ਤੇ ਗੁਰਮੁਖੀ ਅੱਖ਼ਰਾਂ ਨੂੰ ਇੱਕਤ੍ਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਰਕੇ ਹਰਿਮੰਦਰ ਸਾਹਿਬ ਵਿਚ ਅਸਥਾਪਨ ਕਰਾਂਗੇ।

**ਬਾਝਹੁ ਸਤਿਗੁਰ ਆਪਣੇ; ਬੈਠਾ ਝਾਕੁ ਦਰੂਦ ॥੨॥**

ਅਜੇ ਵੀ ਜੋ ਆਪਣੇ ਸਤਿਗੁਰਾਂ ਦੇ ਨਿਸਚੇ ਤੋਂ ਰਹਿਤ ਹਨ, ਉਹ ਬੈਠੇ ਝਾਕਦੇ ਹੋਏ ਦਰੂਦ = ਪ੍ਰਾਰਥਨਾ ਕਰਦੇ ਹਨ ਕਿ ਕੋਈ ਸੰਤ ਸਾਨੂੰ ਉਪਦੇਸ਼ ਦੇਵੇ ॥੨॥

## ਪੰਜਵਾਂ ਅਰਥ

**ਨਾਨਕ ਪੀਠਾ ਪਕਾ ਸਾਜਿਆ; ਧਰਿਆ ਆਣਿ ਮਉਜੂਦੁ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਪੰਜਾਂ ਕਾਮਾਦਿਕਾਂ, ਸੰਸਿਆਂ ਦੇ ਤਾਈਂ ਪੀਠਾ = ਪੀਹ ਭਾਵ ਨਾਸ਼ ਕਰ ਦਿੱਤਾ ਹੈ ਅਤੇ ਮਨ ਨੂੰ ਸਮ ਦਮ ਸਾਧਨਾ ਦੁਆਰਾ ਪਕਾ = ਪ੍ਰਪੱਕ ਕੀਤਾ ਹੈ, ਉਸ ਅੰਦਰ ਗੁਰਾਂ ਨੇ ਪ੍ਰੋਖ ਗਿਆਨ ਸਾਜਨਾ ਕੀਤਾ ਹੈ ਅਤੇ ਫੇਰ ਅਪ੍ਰੋਖ ਗਿਆਨ ਵਿਚ ਚਿੱਤ ਨੂੰ ਇਸਥਿਤ ਕਰਕੇ ਰੱਖ ਦਿੱਤਾ ਹੈ।

**ਬਾਝਹੁ ਸਤਿਗੁਰ ਆਪਣੇ; ਬੈਠਾ ਝਾਕੁ ਦਰੂਦ ॥੨॥**

ਜੇ ਹੁਣ ਵੀ ਸਤਿਗੁਰਾਂ ਨੂੰ ਆਪਦਾ ਆਸਰਾ ਜਾਨਣ ਤੋਂ ਬਿਨਾਂ ਰਹੋਗੇ ਤਾਂ ਦਰੂਦ = ਭਰਾਈਆਂ ਦੇ ਟਾਹਰਾਂ ਮਾਰਨ ਵਾਂਗ ਬੈਠੇ ਹੋਏ ਝਾਕਦੇ ਰਹੋਗੇ, ਕੁਝ ਵੀ ਮੁਕਤੀ ਆਦਿਕ ਪ੍ਰਾਪਤ ਨਹੀਂ ਹੋਵੇਗੀ ॥੨॥

## ਮਃ ੫ ॥ ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਕਿਸੇ ਨੇ ਭੁਸਰੀਆ = ਮਿੱਠੀਆਂ ਰੋਟੀਆਂ ਪਕਾਈਆਂ ਹੋਣ ਅਤੇ ਥਾਲੈ = ਥਾਲ ਮਾਹਿ = ਵਿਚ ਪਾਈਆਂ ਹੋਣ।

## ਜਿਨੀ ਗੁਰੂ ਮਨਾਇਆ; ਰਜਿ ਰਜਿ ਸੇਈ ਖਾਹਿ ॥੩॥

ਪਰ ਜਿਨੀ = ਜਿਨ੍ਹਾਂ ਨੇ ਆਪਣੇ ਗੁਰੂ ਨੂੰ ਮਨਾਇਆ = ਮਨਾਉਣਾ ਕੀਤਾ ਹੈ, ਭਾਵ ਛਕਣ ਤੋਂ ਪਹਿਲਾਂ ਗੁਰੂ ਨੂੰ ਯਾਦ ਕੀਤਾ ਹੈ, ਸੇਈ = ਉਹੀ ਮਨੁੱਖ ਰੱਜ ਰੱਜ ਕੇ ਭੋਜਨ ਖਾਹਿ = ਖਾਂਦੇ ਹਨ, ਭਾਵ ਉਨ੍ਹਾਂ ਦਾ ਭੋਜਨ ਖਾਣਾ ਸਫਲਾ ਹੈ ॥੩॥

## ਦੂਸਰਾ ਅਰਥ

**ਨਾਨਕ ਭੁਸਰੀਆ ਪਕਾਈਆ; ਪਾਈਆ ਥਾਲੈ ਮਾਹਿ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ (ਸ੍ਰੀ ਗੁਰੂ) ਗ੍ਰੰਥ ਸਾਹਿਬ ਜੀ ਅੰਦਰ ਇਕ ਤੁਕੇ ਤੇ ਦੋ ਤੁਕੇ ਸ਼ਬਦ ਫੁਲਕੀਆ ਦੀ ਨਿਆਈਂ ਹਨ ਤਿਪਦੇ ਤੇ ਚਉਪਦੇ ਥੋੜ੍ਹੇ ਜਿਹੇ ਮੋਟੇ (ਟਾਪ, ਚੌੜੀ ਤੇ ਪਤਲੀ ਰੋਟੀ) ਪ੍ਰਸ਼ਾਦਿਆਂ ਦੀ ਨਿਆਈਂ ਹਨ, ਪੰਚਪਦੇ ਪਰੌਂਠਿਆਂ ਦੀ ਨਿਆਈਂ ਹਨ, ਅਸਟਪਦੀਆਂ ਤੇ ਛੰਤ ਭੁਸਰੀਆਂ (ਮਿੱਠੀਆਂ ਰੋਟੀਆਂ) ਦੀ ਨਿਆਈਂ ਹਨ ਭਾਵ ਜਿਵੇਂ ਮਿੱਠੀ ਰੋਟੀ ਵਿਚ ਘਿਓ, ਆਟਾ, ਖੰਡ ਜਾਂ ਗੁੜ ਆਦਿ ਪਾ ਕੇ ਪਕਾਈ ਜਾਂਦੀ ਹੈ, ਇਉਂ ਗੁਰੂ ਜੀ ਨੇ ਪ੍ਰੇਮ ਰੂਪੀ ਘਿਉ, ਗਿਆਨ ਰੂਪੀ ਆਟਾ ਤੇ ਭਗਤੀ ਰੂਪੀ ਖੰਡ ਪਾ ਕੇ ਐਸੀ ਬਾਣੀ ਰੂਪੀ ਰੋਟੀ ਬਣਾਉਣਾ ਕੀਤੀ ਹੈ ਅਤੇ ਸੋਲਹੇ ਆਦਿ ਵੱਡੇ ਸ਼ਬਦ ਤਹਤੋੜ ਪ੍ਰਸ਼ਾਦਿਆਂ ਦੀ ਨਿਆਈਂ ਪਕਾ ਕੇ (ਸ੍ਰੀ ਗੁਰੂ) ਗ੍ਰੰਥ ਸਾਹਿਬ ਰੂਪੀ ਥਾਲ ਦੇ ਵਿਚ ਪਾਈਆਂ ਹੋਈਆਂ ਹਨ।

**ਜਿਨੀ ਗੁਰੂ ਮਨਾਇਆ; ਰਜਿ ਰਜਿ ਸੇਈ ਖਾਹਿ ॥੩॥**

ਜਿਨੀ = ਜਿਨ੍ਹਾਂ ਨੇ ਆਪਣੇ ਗੁਰੂ ਨੂੰ ਮਨਾ ਲਿਆ ਹੈ ਕਿ ਅਸੀਂ ਤੇਰੇ ਸੇਵਕ ਹਾਂ, ਉਹੀ ਰੱਜ ਰੱਜ ਭਾਵ ਤ੍ਰਿਪਤ ਹੋ ਕੇ ਬਾਣੀ ਦੇ ਰਸ ਨੂੰ ਖਾਹਿ = ਖਾਂਦੇ ਭਾਵ ਧਾਰਨ ਕਰਦੇ ਹਨ ॥੩॥

## ਤੀਸਰਾ ਅਰਥ

**ਨਾਨਕ ਭੁਸਰੀਆ ਪਕਾਈਆ; ਪਾਈਆ ਥਾਲੈ ਮਾਹਿ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਇੰਦ੍ਰੀਆਂ ਰੂਪੀ ਭੁਸਰੀਆਂ ਪਕਾਈਆ = ਪਕਾ ਭਾਵ ਰੋਕ ਲਈਆਂ ਹਨ ਅਤੇ ਆਪਣੇ ਅੰਤਹਕਰਨ ਰੂਪੀ ਥਾਲੈ = ਥਾਲ ਦੇ ਮਾਹਿ = ਪਾ ਲਈਆਂ ਭਾਵ ਟਿਕਾ ਲਈਆਂ ਹਨ।

**ਜਿਨੀ ਗੁਰੂ ਮਨਾਇਆ; ਰਜਿ ਰਜਿ ਸੇਈ ਖਾਹਿ ॥੩॥**

ਫੇਰ ਜਿਨ੍ਹਾਂ ਨੇ ਗੁਰੂ ਨੂੰ ਮਨਾਇਆ = ਮਨਾ ਲਿਆ ਭਾਵ ਪ੍ਰਸੰਨ ਕਰ ਲਿਆ ਹੈ, ਉਹ ਸ੍ਰਵਣ ਗਿਆਨ ਰੂਪੀ ਭੋਜਨ ਨੂੰ ਖਾਹਿ = ਖਾ ਕੇ ਰਜਿ = ਤ੍ਰਿਪਤ ਹੋ ਜਾਂਦੇ ਹਨ ਅਤੇ ਮੰਨਣ ਗਿਆਨ ਰੂਪੀ ਭੋਜਨ ਨੂੰ ਖਾ ਕੇ ਰਜਿ = ਤ੍ਰਿਪਤ ਹੋ ਜਾਂਦੇ ਹਨ ॥੩॥

## ਚੌਥਾ ਅਰਥ

**ਨਾਨਕ ਭੁਸਰੀਆ ਪਕਾਈਆ; ਪਾਈਆ ਥਾਲੈ ਮਾਹਿ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਨੇ ਆਪ ਦੀਆਂ ਬਿਰਤੀਆਂ ਰੂਪੀ ਭੁਸਰੀਆ = ਮਿੱਠੀਆਂ ਰੋਟੀਆਂ ਇਸਥਿਤ ਕਰਨ ਰੂਪ ਪਕਾ ਲਈਆਂ ਹਨ ਅਤੇ ਤੁਰੀਆ ਪਦ ਰੂਪੀ ਥਾਲ ਵਿਚ ਪਾ ਦਿੱਤੀਆਂ, ਬਿਰਾਜਮਾਨ ਕਰ ਦਿੱਤੀਆਂ ਹਨ।

**ਜਿਨੀ ਗੁਰੂ ਮਨਾਇਆ; ਰਜਿ ਰਜਿ ਸੇਈ ਖਾਹਿ ॥੩॥**

ਫੇਰ ਜਿਨੀ = ਜਿਨ੍ਹਾਂ ਨੇ ਗੁਰੂ ਨੂੰ ਮਨਾਉਣਾ ਕੀਤਾ ਭਾਵ ਪ੍ਰਸੰਨਤਾ ਪ੍ਰਾਪਤ ਕੀਤੀ ਹੈ, ਉਹ ਰੱਜ ਰੱਜ ਕੇ ਪਰਮੇਸ਼ਰ ਦੇ ਅਨੰਦ ਰੂਪੀ ਭੋਜਨ ਤਾਈਂ ਖਾਂਦੇ ਹਨ ॥੩॥

**ਪੰਜਵਾਂ ਅਰਥ**

**ਨਾਨਕ ਭੁਸਰੀਆ ਪਕਾਈਆ; ਪਾਈਆ ਥਾਲੈ ਮਾਹਿ ॥**
**ਜਿਨੀ ਗੁਰੂ ਮਨਾਇਆ; ਰਜਿ ਰਜਿ ਸੇਈ ਖਾਹਿ ॥੩॥**

ਜਿਨ੍ਹਾਂ ਨੇ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਰੂਪੀ ਭੁਸਰੀਆਂ ਪਕਾ ਕੇ ਹਿਰਦੇ ਰੂਪੀ ਥਾਲ ਵਿਚ ਰੱਖੀਆਂ ਹਨ ਅਤੇ ਜਿਨ੍ਹਾਂ ਨੇ ਆਪਣੇ ਗੁਰਾਂ ਨੂੰ ਮਨਾਉਣਾ ਕੀਤਾ ਹੈ, ਉਹ ਇਨ੍ਹਾਂ ਗੁਣਾਂ ਦੇ ਸਹਿਤ ਹੋ ਕੇ ਰੱਜ ਰੱਜ ਕੇ ਭਾਵ ਆਤਮਾ ਤ੍ਰਿਪਤੀ ਦੁਆਰਾ ਤ੍ਰਿਪਤ ਹੋ ਕੇ ਬ੍ਰਹਮਾਨੰਦ ਰੂਪੀ ਭੋਜਨ ਨੂੰ ਖਾਂਦੇ ਹਨ ॥੩॥

## ਪਉੜੀ ॥

ਇਸ ਪਉੜੀ ਵਿਚ ਸਤਿਗੁਰੂ ਸਾਹਿਬ ਜੀ ਅਕਾਲ ਪੁਰਖ ਦੇ ਅਪਾਰ ਖੇਲਾਂ ਦਾ ਵਰਣਨ ਕਰਦੇ ਹਨ :

## ਤੁਧੁ ਜਗ ਮਹਿ ਖੇਲੁ ਰਚਾਇਆ; ਵਿਚਿ ਹਉਮੈ ਪਾਈਆ ॥

ਹੇ ਪ੍ਰਭੂ ! ਤੁਧੁ = ਤੂੰ ਜਗ = ਸੰਸਾਰ ਮਹਿ = ਵਿਚ ਪੰਜਾਂ ਤੱਤਾਂ ਦਾ ਖੇਲ ਰਚਾਇਆ = ਰਚਾਉਣਾ ਕੀਤਾ ਹੈ, ਅਤੇ ਸਾਰਿਆਂ ਦੇ ਵਿਚਿ = ਅੰਦਰ ਪਰਖਣ ਵਾਸਤੇ ਹਉਮੈ = ਹੰਗਤਾ-ਮਮਤਾ ਪਾਈਆ = ਪਾਉਣਾ ਕੀਤੀ ਹੈ, ਭਾਵ ਦੇਵਤਿਆਂ ਨੂੰ ਸੂਖਮ ਦੇਹ ਦੀ ਹੰਗਤਾ ਪਾ ਦਿੱਤੀ ਹੈ, ਬ੍ਰਹਮਾ ਵਿਸ਼ਨੂੰ, ਸ਼ਿਵਜੀ ਨੂੰ ਕਾਰਨ ਦੇਹ ਦੀ ਹੰਗਤਾ ਹੈ ਅਤੇ ਬਾਕੀ ਦੇ ਜੀਵਾਂ ਨੂੰ ਸਥੂਲ ਦੇਹ ਦੀ ਹੰਗਤਾ ਹੈ।

## ਏਕੁ ਮੰਦਰੁ, ਪੰਚ ਚੋਰ ਹਹਿ; ਨਿਤ ਕਰਹਿ ਬੁਰਿਆਈਆ ॥

ਏਕੁ = ਇਕ ਸਰੀਰ ਰੂਪੀ ਮੰਦਰੁ = ਘਰ ਵਿਚ ਪੰਚ = ਪੰਜ ਕਾਮ ਕ੍ਰੋਧਾਦਿ ਰੂਪੀ ਚੋਰ ਹਹਿ = ਹਨ, ਜੋ ਨਿਤ = ਨਿਤਾਪ੍ਰਤਿ ਬੁਰਿਆਈਆ = ਬਦੀਆਂ ਕਰਹਿ = ਕਰਦੇ ਹਨ ਭਾਵ ਆਪੋ-ਆਪਣੇ ਵੱਲ ਖਿੱਚੀ ਜਾਂਦੇ ਹਨ।

## ਦਸ ਨਾਰੀ, ਇਕੁ ਪੁਰਖੁ ਕਰਿ; ਦਸੇ ਸਾਦਿ ਲੋੁਭਾਈਆ ॥

ਦਸ ਇੰਦ੍ਰੀਆਂ ਰੂਪੀ ਨਾਰੀ = ਇਸਤ੍ਰੀਆਂ ਦਾ ਇਕ ਮਨ ਜੀਵ ਰੂਪੀ ਪੁਰਖ ਬਣਾਉਣਾ ਕਰਿ = ਕਰਿਆ ਹੈ, ਦਸੇ ਇੰਦ੍ਰੀਆਂ ਆਪੋ-ਆਪਣੇ ਵਿਸ਼ਿਆਂ ਦੇ ਸਾਦਿ = ਸੁਆਦਾਂ ਵਿਚ ਲੋੁਭਾਈਆ = ਲੁਭਾਇਮਾਨ ਹੋ ਰਹੀਆਂ ਹਨ।

## ਏਨਿ ਮਾਇਆ ਮੋਹਣੀ ਮੋਹੀਆ; ਨਿਤ ਫਿਰਹਿ ਭਰਮਾਈਆ ॥

ਏਨਿ = ਇਸ ਮੋਹਣੀ = ਮੋਹਿਤ ਕਰ ਲੈਣ ਵਾਲੀ ਮਾਇਆ ਨੇ ਦਸੇ ਇੰਦ੍ਰੀਆਂ ਨੂੰ ਮੋਹੀਆ = ਮੋਹਿਆ ਹੋਇਆ ਹੈ, ਜਿਸ ਕਰਕੇ ਇਹ ਇੰਦ੍ਰੀਆਂ ਨਿਤ = ਨਿਤਾਪ੍ਰਤਿ ਵਿਸ਼ਿਆਂ ਵਿਚ ਭਰਮਾਈਆ = ਭਟਕਦੀਆਂ, ਫਿਰਦੀਆਂ ਰਹਿੰਦੀਆਂ ਹਨ।

## ਹਾਠਾ ਦੋਵੈ ਕੀਤੀਓ; ਸਿਵ ਸਕਤਿ ਵਰਤਾਈਆ ॥

ਗੁਰਮੁਖ ਤੇ ਮਨਮੁਖ **ਵਾ:** ਦੈਵੀ ਸੰਪਦਾ ਤੇ ਆਸੁਰੀ ਸੰਪਦਾ, ਦੇਵਤੇ ਤੇ ਦੈਂਤ ਰੂਪ ਦੋਵੈ = ਦੋ ਹਾਠਾ = ਤਰਫ਼ਾਂ ਬਣਾਉਣੀਆਂ ਕੀਤੀਓ = ਕੀਤੀਆਂ ਹਨ, ਉਨ੍ਹਾਂ ਵਿੱਚੋਂ ਇਕ ਗੁਰਮੁਖਾਂ ਦੇ ਅੰਦਰ ਸਿਵ = ਕਲਿਆਣ ਸਰੂਪ ਆਪ ਤੇ ਦੂਜੇ ਮਨਮੁਖਾਂ ਅੰਦਰ ਸਕਤਿ = ਮਾਇਆ ਵਰਤਾਈਆ = ਵਰਤਾਉਣਾ ਕੀਤੀ ਹੈ।

## ਸਿਵ ਅਗੈ ਸਕਤੀ ਹਾਰਿਆ; ਏਵੈ ਹਰਿ ਭਾਈਆ ॥

ਜੋ ਸਿਵ = ਕਲਿਆਣ ਸਰੂਪ ਵਿਚ ਲੱਗੇ ਹੋਏ ਹਨ, ਉਨ੍ਹਾਂ ਦੇ ਅਗੈ = ਸਨਮੁਖ ਸਕਤੀ = ਮਾਇਆ ਵਿਚ ਲੱਗੇ ਹੋਇਆਂ ਨੂੰ ਹਾਰਿਆ = ਹਾਰਨਾ ਪੈਂਦਾ ਹੈ, ਹਰਿ = ਪਰਮੇਸ਼ਰ ਨੂੰ ਏਵੈ = ਇਸ ਪ੍ਰਕਾਰ ਹੀ ਗੱਲ ਭਾਈਆ = ਭਾਉਂਦੀ, ਚੰਗੀ ਲੱਗਦੀ ਹੈ।

## ਇਕਿ ਵਿਚਹੁ ਹੀ ਤੁਧੁ ਰਖਿਆ; ਜੋ ਸਤਸੰਗਿ ਮਿਲਾਈਆ ॥

ਇਕ, ਸੰਸਾਰ ਵਿਚਹੁ = ਅੰਦਰ ਰਹਿੰਦੇ ਹੋਇਆਂ ਨੂੰ ਤੁਧੁ = ਤੂੰ ਹੀ ਮਾਇਆ ਤੋਂ ਨਿਰਲੇਪ ਰਖਿਆ = ਰੱਖਣਾ ਕੀਤਾ ਹੈ, ਜੋ = ਜਿਹੜੇ ਸਤਸੰਗਤ ਨਾਲ ਮਿਲਾਈਆ = ਮਿਲਾ ਲਏ ਹਨ।

## ਜਲ ਵਿਚਹੁ ਬਿੰਬੁ ਉਠਾਲਿਓ; ਜਲ ਮਾਹਿ ਸਮਾਈਆ ॥੬॥

ਉਨ੍ਹਾਂ ਗੁਰਮੁਖਾਂ ਦੀ ਤੇਰੇ ਵਿਚ ਐਸੀ ਅਭੇਦਤਾ ਹੈ, ਜਿਵੇਂ ਜਲ = ਪਾਣੀ ਵਿਚਹੁ = ਅੰਦਰੋਂ ਬਿੰਬੁ = ਬੁਲਬੁਲਾ ਉਠਾਲਿਓ = ਉੱਠ ਕਰਕੇ ਮੁੜ ਜਲ = ਪਾਣੀ ਦੇ ਮਾਹਿ = ਵਿਚ ਹੀ ਸਮਾਈਆ = ਸਮਾਅ ਜਾਂਦਾ ਹੈ, ਇਉਂ ਹੇ ਜਲ ਰੂਪ ਬ੍ਰਹਮ ਬੁਲਬੁਲਿਆਂ ਦੀ ਨਿਆਈਂ ਉਨ੍ਹਾਂ ਗੁਰਮੁਖਾਂ ਦੇ ਸਰੀਰ ਤੇਰੇ ਸਰੂਪ ਵਿਚੋਂ ਹੀ ਪੈਦਾ ਹੋਏ ਹਨ ਅਤੇ ਅੰਤ ਨੂੰ ਤੇਰੇ ਵਿਚ ਹੀ ਅਭੇਦ ਹੋ ਜਾਂਦੇ ਹਨ॥੬॥

## ਡਖਣੇ ਮਃ ੫ ॥

## ਆਗਾਹਾ ਕੂ ਤ੍ਰਾਘਿ; ਪਿਛਾ ਫੇਰਿ ਨ ਮੁਹਡੜਾ ॥

ਹੇ ਭਾਈ ! ਤੂੰ ਆਗਾਹਾ = ਅੱਗੇ ਪਰਮਾਰਥ ਦੇ ਰਸਤੇ ਕੂ = ਨੂੰ ਤ੍ਰਾਘਿ = ਚਾਹੁਣਾ ਕਰ **ਵਾ:** ਵਾਹਿਗੁਰੂ ਦੀ ਤਰਫ਼ ਆਪਣੀ ਤ੍ਰਾਘਿ = ਖਿੱਚ ਕਰ ਤੇ ਆਪਣਾ ਮੁਹਡੜਾ = ਮੋਢਾ, ਮੁੱਖ ਪਿਛਾ = ਪਿੱਛੇ ਸੰਸਾਰ ਵੱਲ ਨਾ ਫੇਰਿ = ਫੇਰਨਾ ਕਰ **ਵਾ:** ਆਪਣਾ ਸੰਕਲਪ ਰੂਪੀ ਮੋਢਾ ਪਿੱਛੇ ਸੰਸਾਰ ਦੇ ਵਿਸ਼ਿਆਂ, ਮਾਇਆ ਵੱਲ ਨਾ ਫੇਰਨਾ ਕਰ।

## ਨਾਨਕ ਸਿਝਿ ਇਵੇਹਾ ਵਾਰ; ਬਹੁੜਿ ਨ ਹੋਵੀ ਜਨਮੜਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਵੇਹਾ = ਇਸ ਮਨੁੱਖਾ ਦੇਹੀ ਦੀ ਵਾਰ = ਵਾਰੀ ਵਿਚ ਹੀ ਸਿਝਿ = ਮੁਕਤ ਹੋਣਾ ਕਰ, ਬਹੁੜਿ = ਮੁੜ ਕੇ ਫੇਰ ਤੇਰਾ ਜਨਮੜਾ = ਜਨਮ ਨਹੀਂ ਹੋਵੀ = ਹੋਵੇਗਾ॥੧॥ ਜੈਸਾ ਕਿ :

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥**
**ਘਟ ਭੀਤਰਿ ਤੂ ਦੇਖੁ ਬਿਚਾਰਿ॥** *(ਭੈਰਉ ਕਬੀਰ ਜੀ, ਅੰਗ ੧੧੫੯)*

## ਮਃ ੫ ॥ ਸਜਣੁ ਮੈਡਾ ਚਾਈਆ; ਹਭ ਕਹੀ ਦਾ ਮਿਤੁ ॥

ਹੇ ਭਾਈ ! ਮੈਡਾ = ਮੇਰਾ ਪਿਆਰਾ ਸਜਣੁ = ਮਿੱਤ੍ਰ ਰੂਪ ਪਰਮੇਸ਼ਰ ਸਦਾ ਹੀ ਚਾਈਆ = ਚਾਅ, ਉਤਸ਼ਾਹ ਵਾਲਾ ਹੈ ਅਤੇ ਹਭ = ਸਾਰਿਆਂ ਦਾ ਹੀ ਮਿਤੁ = ਮਿੱਤ੍ਰ ਕਹੀ ਦਾ = ਆਖੀਦਾ ਹੈ।

## ਹਭੇ ਜਾਣਨਿ ਆਪਣਾ; ਕਹੀ ਨ ਠਾਹੇ ਚਿਤੁ ॥੨॥

ਹਭੇ = ਸਾਰੇ ਜੀਵ ਹੀ ਉਸਨੂੰ ਆਪਣਾ = ਆਪ ਦਾ ਮਿੱਤ੍ਰ ਜਾਣਨਿ = ਜਾਣਦੇ ਹਨ, ਕਿਉਂਕਿ ਉਹ ਕਹੀ = ਕਿਸੇ ਦਾ ਵੀ ਚਿਤੁ = ਮਨ ਨਹੀਂ ਠਾਹੇ = ਢਾਹੁੰਦਾ, ਦੁਖਾਉਂਦਾ॥੨॥

## ਮਃ ੫ ॥ ਗੁਝੜਾ ਲਧਮੁ ਲਾਲੁ; ਮਥੈ ਹੀ ਪਰਗਟੁ ਥਿਆ ॥

ਹੇ ਲਾਲੁ = ਪਿਆਰੇ ਪ੍ਰਭੂ ! ਮੈਂ ਤੈਨੂੰ ਗੁਝੜਾ = ਗੁਪਤ ਹੋਏ ਨੂੰ ਲਧਮੁ = ਲੱਭਣਾ ਕੀਤਾ ਹੈ, ਤੂੰ ਹੀ = ਨਿਸਚੇ ਕਰਕੇ ਮਥੈ = ਮੱਥੇ ਦੇ ਚੰਗੇ ਭਾਗਾਂ ਕਰਕੇ ਪਰਗਟੁ = ਪਰਤੱਖ ਥਿਆ = ਹੋਇਆ ਹੈਂ **ਵਾ:** ਮਥੇ ਭਾਵ ਸਾਹਮਣੇ ਹੀ ਪਰੱਤਖ ਹੋਇਆ ਹੈਂ **ਵਾ:** ਅੰਤਹਕਰਨ ਰੂਪੀ ਮੱਥੇ ਵਿਚ ਪ੍ਰਗਟ, ਸਾਖਸ਼ਾਤ ਹੋਇਆ ਹੈਂ।

## ਸੋਈ ਸੁਹਾਵਾ ਥਾਨੁ; ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਰੀਏ = ਪਿਆਰੇ ਪ੍ਰਭੂ ਜੀ ! ਜਿਥੈ = ਜਿਸ ਹਿਰਦੇ ਰੂਪੀ ਥਾਂ ਵਿਚ ਤੂੰ ਵੁਠਿਆ = ਵੱਸਿਆ ਹੈਂ, ਸੋਈ = ਉਹੋ ਹੀ ਸੁਹਾਵਾ = ਸ਼ੋਭਨੀਕ ਥਾਨੁ = ਅਸਥਾਨ ਹੈ ॥੩॥

## ਪਉੜੀ ॥ ਜਾ ਤੂ ਮੇਰੈ ਵਲਿ ਹੈ; ਤਾ ਕਿਆ ਮੁਹਛੰਦਾ ॥

ਹੇ ਪ੍ਰਭੂ ! ਜਾ = ਜਦੋਂ ਤੂੰ ਮੇਰੇ ਵਲਿ = ਪੱਖ ਵਿਚ ਹੈਂ, ਤਾ = ਤਦੋਂ ਮੈਨੂੰ ਕਿਸੇ ਦੀ ਕਿਆ = ਕੀ ਮੁਹਛੰਦਾ = ਮੁਛੰਦਗੀ, ਮੁਥਾਜੀ ਹੈ।

## ਤੁਧੁ ਸਭੁ ਕਿਛੁ ਮੈਨੋ ਸਉਪਿਆ; ਜਾ ਤੇਰਾ ਬੰਦਾ ॥

ਹੇ ਪ੍ਰਭੂ ! ਜਾ = ਜਦੋਂ ਮੈਂ ਤੇਰਾ ਬੰਦਾ = ਦਾਸ ਬਣਿਆ, ਤਦੋਂ ਤੁਧੁ = ਤੂੰ ਧਰਮ ਅਰਥ ਕਾਮ ਮੋਖ ਆਦਿ ਸਭੁ = ਸਾਰਾ ਕਿਛੁ = ਕੁਝ ਮੈਨੋ = ਅਸਾਨੂੰ ਸਉਪਿਆ = ਸੌਂਪ ਦਿੱਤਾ ਹੈ।

## ਲਖਮੀ ਤੋਟਿ ਨ ਆਵਈ; ਖਾਇ ਖਰਚਿ ਰਹੰਦਾ ॥

ਹੁਣ ਲਖਮੀ = ਮਾਇਆ ਦੀ ਵੀ ਕੋਈ ਤੋਟਿ = ਕਮੀ ਨਹੀਂ ਆਵਈ = ਆਉਂਦੀ, ਆਪ ਖਾਇ = ਖਾ ਰਿਹਾ ਹਾਂ ਅਤੇ ਹੋਰਨਾਂ ਵਿਚ ਖਰਚਿ = ਖਰਚਦਾ ਰਹੰਦਾ = ਰਹਿੰਦਾ ਹਾਂ **ਅਥਵਾ** ਤੇਰੀ ਭਗਤੀ ਰੂਪੀ ਲਛਮੀ ਦਾ ਘਾਟਾ ਨਹੀਂ ਆਉਂਦਾ, ਆਪ ਖਾਂਦਾ ਭਾਵ ਧਾਰਨ ਕੀਤਾ ਹੈ ਅਤੇ ਹੋਰਨਾਂ ਤੋਂ ਖ਼ਰਚਦਾ ਭਾਵ ਭਗਤੀ ਕਰਾਉਂਦਾ ਰਹਿੰਦਾ ਹਾਂ।

## ਲਖ ਚਉਰਾਸੀਹ ਮੇਦਨੀ; ਸਭ ਸੇਵ ਕਰੰਦਾ ॥

ਚੌਰਾਸੀ ਲੱਖ ਜੂਨਾਂ ਦੀ ਮੇਦਨੀ = ਸ੍ਰਿਸ਼ਟੀ ਹੈ, ਉਹ ਸਭ = ਸਾਰੀ ਤੇਰੀ ਸੇਵ = ਟਹਿਲ ਕਰੰਦਾ = ਕਰ ਰਹੀ ਹੈ **ਵਾ:** ਸਾਰੀ ਸ੍ਰਿਸ਼ਟੀ ਮੇਰੀ ਸੇਵਾ ਕਰਨ ਵਾਲੀ ਬਣਾ ਦਿੱਤੀ ਹੈ।

## ਏਹ ਵੈਰੀ ਮਿਤ੍ਰ ਸਭਿ ਕੀਤਿਆ; ਨਹ ਮੰਗਹਿ ਮੰਦਾ ॥

ਇਹ ਪ੍ਰਤੱਖ, ਕਾਮ ਕ੍ਰੋਧ ਆਦਿ ਵੈਰੀ = ਦੁਸ਼ਮਨ ਸਭਿ = ਸਾਰੇ ਮੇਰੇ ਮਿੱਤ੍ਰ = ਸਜਣ ਕੀਤਿਆ = ਕਰ ਦਿੱਤੇ ਹਨ, ਹੁਣ ਉਹ ਮੇਰਾ ਮੰਦਾ = ਬੁਰਾ ਨਹੀਂ ਮੰਗਹਿ = ਮੰਗਦੇ **ਵਾ:** ਹੁਣ ਮੇਰੇ ਅੰਦਰ ਕੋਈ ਮੰਦਾ ਸੰਕਲਪ ਨਹੀਂ ਫੁਰਦਾ ਤੇ ਨਾ ਹੀ ਮੈਂ ਕਿਸੇ ਦਾ ਬੁਰਾ ਮੰਗਦਾ ਹਾਂ।

## ਲੇਖਾ ਕੋਇ ਨ ਪੁਛਈ; ਜਾ ਹਰਿ ਬਖਸੰਦਾ ॥

ਹੇ ਹਰਿ = ਪ੍ਰਭੂ ! ਜਾ = ਜਦੋਂ = ਤੂੰ ਆਪ ਹੀ ਬਖਸੰਦਾ = ਬਖ਼ਸ਼ਣ ਵਾਲਾ ਹੈਂ ਤਾਂ ਫੇਰ ਕੋਇ = ਕੋਈ ਵੀ ਕਰਮਾਂ-ਧਰਮਾਂ ਦਾ ਲੇਖਾ = ਹਿਸਾਬ-ਕਿਤਾਬ ਨਹੀਂ ਪੁਛਈ = ਪੁੱਛਦਾ।

## ਅਨੰਦੁ ਭਇਆ ਸੁਖੁ ਪਾਇਆ; ਮਿਲਿ ਗੁਰ ਗੋਵਿੰਦਾ ॥

ਹੇ ਗੋਵਿੰਦਾ = ਪ੍ਰਭੂ ! ਗੁਰਾਂ ਨਾਲ ਮਿਲ ਕਰਕੇ **ਵਾ:** ਗੁਰਾਂ ਦੁਆਰਾ ਤੇਰੇ ਨਾਲ ਸਿਧ ਕਰਕੇ ਅੰਤਰ ਆਤਮੇ ਅਨੰਦ ਪ੍ਰਾਪਤ ਭਇਆ = ਹੋਇਆ ਹੈ ਅਤੇ ਆਤਮਿਕ ਸੁੱਖ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਮਨ ਕਰਕੇ ਅਨੰਦ ਪ੍ਰਾਪਤ ਹੋਇਆ ਹੈ ਅਤੇ ਸਰੀਰ ਕਰਕੇ ਵੀ ਸੁੱਖ ਪਾਉਣਾ ਕੀਤਾ ਹੈ।

## ਸਭੇ ਕਾਜ ਸਵਾਰਿਐ; ਜਾ ਤੁਧੁ ਭਾਵੰਦਾ ॥੭॥

ਹੇ ਪ੍ਰਭੂ ! ਜਾ = ਜਦੋਂ ਮੈਂ ਤੁਧੁ = ਤੈਨੂੰ ਭਾਵੰਦਾ = ਭਾਅ ਗਿਆ, ਤਦੋਂ ਤੂੰ ਮੇਰੇ ਲੋਕ ਪ੍ਰਲੋਕ ਦੇ ਸਭੇ = ਸਾਰੇ ਹੀ ਕਾਜ = ਕੰਮ ਸਵਾਰਿਐ = ਸੰਵਾਰ ਦਿੱਤੇ ॥੭॥

## ਡਖਣੇ ਮਃ ੫ ॥

ਇਸ ਡੱਖਣੇ ਵਿਚ ਗੁਰੂ ਸਾਹਿਬ ਜੀ ਜਗਿਆਸੂ ਦੀ ਪਰਮਾਰਥ ਵਿਖੇ ਪ੍ਰੇਮ ਦੀ ਅਵਸਥਾ ਦਾ ਕਥਨ ਕਰਦੇ ਹਨ।

## ਡੇਖਣ ਕੂ ਮੁਸਤਾਕੁ; ਮੁਖੁ ਕਿਜੇਹਾ ਤਉ ਧਣੀ ॥

ਹੇ ਧਣੀ = ਮਾਲਕ ਪ੍ਰਭੂ ! ਤਉ = ਤੇਰਾ ਮੁਖੁ = ਮੁਖੜਾ, ਸਰੂਪ ਕਿਜੇਹਾ = ਕਿਹੋ ਜਿਹਾ ਹੈ, ਤੇਰੇ ਦਰਸ਼ਨ ਡੇਖਣ = ਦੇਖਣ ਕੂ = ਨੂੰ ਮੇਰੇ ਚਿੱਤ ਦੀ ਬਿਰਤੀ ਮੁਸਤਾਕੁ = ਚਾਹਵਾਨ, ਮੋਹਿਤ ਹੋਈ ਪਈ ਹੈ।

[ਅੰਗ ੧੦੯੭]

## ਫਿਰਦਾ ਕਿਤੈ ਹਾਲਿ; ਜਾ ਡਿਠਮੁ ਤਾ ਮਨੁ ਧ੍ਰਾਪਿਆ ॥੧॥

ਤੇਰੇ ਵਿਛੋੜੇ ਕਰਕੇ ਕਿਤੇ = ਕਿਸੇ ਬੁਰੇ ਹਾਲਿ = ਹਾਲਤਾਂ ਵਿਚ ਵਿਅਰਥ ਹੀ ਤੁਰਿਆ ਫਿਰਦਾ ਸੀ, ਜਾ = ਜਦੋਂ ਤੇਰੀ ਕਿਰਪਾ ਦਾ ਸਦਕਾ ਤੇਰੇ ਸਰੂਪ ਨੂੰ ਡਿਠਮੁ = ਦੇਖਣਾ ਕੀਤਾ ਹੈ, ਤਾ = ਤਦੋਂ ਮੇਰਾ ਮਨੁ = ਹਿਰਦਾ ਆਤਮ ਤ੍ਰਿਪਤੀ ਕਰਕੇ ਧ੍ਰਾਪਿਆ = ਰੱਜ ਗਿਆ ॥੧॥

## ਮਃ ੫ ॥

ਇਸ ਮਹੱਲੇ ਵਿਚ ਗੁਰੂ ਜੀ ਅਕਾਲ ਪੁਰਖ ਦੇ ਪ੍ਰੇਮੀ ਜਗਿਆਸੂਆਂ ਦੀਆਂ ਪਿਰੀ ਦੇ ਵਿਛੋੜੇ ਕਰਕੇ ਪਰਮਾਰਥਕ ਪੀੜਾਂ ਦਾ ਵਰਣਨ ਕਰਦੇ ਹਨ।

## ਦੁਖੀਆ ਦਰਦ ਘਣੇ; ਵੇਦਨ ਜਾਣੇ ਤੂ ਧਣੀ ॥

ਹੇ ਪ੍ਰਭੂ ! ਮੈਂ ਤੇਰੇ ਵਿਛੋੜੇ ਕਰਕੇ ਦੁਖੀਆ = ਦੁਖੀ ਹਾਂ ਅਤੇ ਅਵਿੱਦਿਆ ਆਦਿ ਦੀ ਘਣੇ = ਬਹੁਤ ਪੀੜਾ ਹੈ, ਹੇ ਧਣੀ = ਮਾਲਕ ਪ੍ਰਭੂ ! ਪਰ ਮੇਰੀ ਇਸ ਵੇਦਨ = ਪੀੜਾ ਨੂੰ ਤੂੰ ਆਪ ਹੀ ਜਾਣੇ = ਜਾਣਦਾ ਹੈਂ।

## ਜਾਣਾ ਲਖ ਭਵੇ; ਪਿਰੀ ਡਿਖੰਦੋ ਤਾ ਜੀਵਸਾ ॥੨॥

ਹੇ ਪਿਰੀ = ਪਤੀ ਪਰਮੇਸ਼ਰ ! ਜਦੋਂ ਮੈਂ ਤੇਰੇ ਦਰਸ਼ਨ ਡਿਖੰਦੋ = ਦੇਖਾਂਗਾ ਤਾ = ਤਦੋਂ ਹੀ ਆਤਮਿਕ ਜੀਵਨ ਵਿਚ ਜੀਵਸਾ = ਜਿਉਂਦਾ ਹੋਵਾਂਗਾ ਅਤੇ ਇਹ ਜਾਣਾ = ਜਾਨਣਾ ਕਰਾਂਗਾ ਕਿ ਮੈਂ ਹੁਣ ਲਖ = ਲੱਖਾਂ

ਭਾਵ ਬੇਅੰਤ ਹੀ ਪਦਾਰਥ, ਗੁਣ ਭਵੇ = ਵੱਟ ਲਏ ਹਨ **ਅਥਵਾ** ਭਵੇ = ਭਾਵੇਂ ਮੈਂ ਲੱਖਾਂ ਗੱਲਾਂ ਜਾਣਦਾ ਹੋਵਾਂ **ਵਾ:** ਜਾਨਣ ਨੂੰ ਭਾਵੇਂ ਮੈਂ ਲੱਖਾਂ ਹੀ ਵਾਰੀ ਜਾਣਦਾ ਹਾਂ ਕਿ ਤੂੰ ਮੇਰੀ ਵੇਦਨ ਨੂੰ ਜਾਣਦਾ ਹੈਂ ਪਰ ਫੇਰ ਵੀ ਹੇ ਪਿਰੀ! ਜਦੋਂ ਤੈਨੂੰ ਦੇਖਾਂਗਾ ਤਾ = ਤਦੋਂ ਹੀ ਮੇਰਾ ਜੀਵਸਾ = ਜਿਉਣਾ ਹੋਵੇਗਾ ॥੨॥

## ਮ: ੫ ॥

## ਢਹਦੀ ਜਾਇ ਕਰਾਰਿ; ਵਹਣਿ ਵਹੰਦੇ ਮੈ ਡਿਠਿਆ ॥

ਦਰਿਆਵਾਂ ਦੇ ਵਹੰਦੇ = ਵਗਦੇ ਹੋਏ ਵਹਣਿ = ਪ੍ਰਵਾਹਾਂ ਨੂੰ ਮੈਂ ਡਿਠਿਆ = ਦੇਖਿਆ ਹੈ ਕਿ ਉਨ੍ਹਾਂ ਦੀ ਕਰਾਰਿ = ਕੰਧੀ (ਕਿਨਾਰਾ) ਢਹਦੀ = ਡਿੱਗਦੀ ਜਾਇ = ਜਾਂਦੀ ਹੈ **ਅਥਵਾ** ਕਾਲ ਰੂਪੀ ਦਰਿਆ ਦਾ ਸੰਸਾਰ ਰੂਪੀ ਕਿਨਾਰਾ ਡਿੱਗਦਾ ਜਾ ਰਿਹਾ ਹੈ, ਇਸ ਦਰਿਆ ਦੇ ਜੰਮਣ ਮਰਣ ਰੂਪੀ ਪ੍ਰਵਾਹ ਦੇ ਵਿਚ ਅਨੇਕਾਂ ਜੀਵ ਰੁੜ੍ਹ ਰਹੇ ਹਨ **ਅਥਵਾ** ਕਰਾਰਿ = ਕਰੜੇ ਵਰਾਂ ਨੂੰ ਲੈਣ ਵਾਲੇ ਰਾਵਣ ਆਦਿ ਜਾਂ ਪੀਰ, ਪੈਕਾਂਬਰ ਅਵਤਾਰ ਆਦਿ ਸੰਸਾਰ ਵਿਚ ਢਹਿੰਦੇ, ਮਰਦੇ ਜਾ ਰਹੇ ਹਨ।

## ਸੇਈ ਰਹੇ ਅਮਾਣ; ਜਿਨਾ ਸਤਿਗੁਰੁ ਭੇਟਿਆ ॥੩॥

ਸੇਈ = ਉਹੋ ਹੀ ਮਨੁੱਖ ਅਮਾਣ = ਸਹੀ ਸਲਾਮਤ = ਇਸਥਿੱਤ ਰਹੇ ਹਨ, ਜਿਨਾ = ਜਿਨ੍ਹਾਂ ਨੂੰ ਪੂਰਨ ਸਤਿਗੁਰੂ ਭੇਟਿਆ = ਮਿਲਿਆ ਹੈ ॥੩॥

## ਪਉੜੀ ॥ ਜਿਸੁ ਜਨ ਤੇਰੀ ਭੁਖ ਹੈ; ਤਿਸੁ ਦੁਖੁ ਨ ਵਿਆਪੈ ॥

ਹੇ ਪ੍ਰਭੂ! ਜਿਸ ਜਨ = ਮਨੁੱਖ ਨੂੰ ਤੇਰੀ ਪ੍ਰਾਪਤੀ ਦੀ ਇੱਛਾ ਰੂਪ ਭੁੱਖ ਲੱਗੀ ਹੈ, ਤਿਸੁ = ਉਸ ਨੂੰ ਜੰਮਣ ਮਰਣ ਆਦਿ ਦਾ ਦੁੱਖ ਨਹੀਂ ਵਿਆਪੈ = ਲਗਦਾ।

## ਜਿਨਿ ਜਨਿ ਗੁਰਮੁਖਿ ਬੁਝਿਆ; ਸੁ ਚਹੁ ਕੁੰਡੀ ਜਾਪੈ ॥

ਜਿਨਿ = ਜਿਸ ਜਨਿ = ਪੁਰਖ ਨੇ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਤੇਰੇ ਸਰੂਪ ਨੂੰ ਬੁਝਿਆ = ਸਮਝਣਾ ਕੀਤਾ ਹੈ, ਸੁ = ਉਹ ਚਹੁ ਕੁੰਡੀ = ਚਾਰੇ ਦਿਸ਼ਾਵਾਂ ਵਿਚ ਜਾਪੈ = ਜਾਣਿਆ ਜਾਂਦਾ ਹੈ।

## ਜੋ ਨਰੁ, ਉਸ ਕੀ ਸਰਣੀ ਪਰੈ; ਤਿਸੁ ਕੰਬਹਿ ਪਾਪੈ ॥

ਜੋ = ਜਿਹੜਾ ਨਰੁ = ਮਨੁੱਖ ਉਸ ਗੁਰਮੁਖ ਕੀ = ਦੀ ਸਰਣੀ = ਸ਼ਰਨ ਵਿਚ ਪਰੈ = ਪਇਆ ਹੈ, ਤਿਸੁ = ਉਸਦੇ ਅੰਦਰੋਂ ਪਾਪੈ = ਪਾਪ ਕੰਬਹਿ = ਕੰਬ ਕੇ ਨਿਕਲ ਜਾਂਦੇ ਹਨ ਭਾਵ ਜਿਵੇਂ ਬੰਦੂਕ ਦੇ ਖੜਕੇ ਨਾਲ ਪੰਛੀ ਉੱਡ ਜਾਂਦੇ ਹਨ ਇਉਂ ਜਿਸਦੇ ਹਿਰਦੇ ਵਿਚ ਪਰਮੇਸ਼ਰ ਦੀ ਨਾਮ ਰੂਪੀ ਬੰਦੂਕ ਚੱਲਦੀ ਹੈ ਤਾਂ ਉਸ ਦੇ ਖੜਕੇ ਨਾਲ ਸਾਰੇ ਪਾਪ ਕੰਬ-ਕੰਬ ਕੇ ਪੰਛੀਆਂ ਦੀ ਨਿਆਈਂ ਉੱਡ ਜਾਂਦੇ ਹਨ।

## ਜਨਮ ਜਨਮ ਕੀ ਮਲੁ ਉਤਰੈ; ਗੁਰ ਧੂੜੀ ਨਾਪੈ ॥

('ਨ੍ਹਾਪੈ' ਦਾ ਉਚਾਰਣ ਭਾਰਾ ਹੈ)

ਉਸਦੇ ਜਨਮ ਜਨਮ = ਜਨਮਾਂ-ਜਨਮਾਂਤ੍ਰਾਂ ਕੀ = ਦੀ ਪਾਪਾਂ ਦੀ ਮਲੁ = ਮੈਲ ਉਤਰੈ = ਲਹਿ ਜਾਂਦੀ ਹੈ ਅਤੇ ਉਹੀ ਗੁਰਾਂ ਦੇ ਚਰਨ, ਸ਼ਰਧਾ ਰੂਪੀ ਧੂੜੀ ਵਿਚ ਨਾਪੈ = ਨਹਾਉਣਾ ਕਰਦਾ ਹੈ।

## ਜਿਨਿ ਹਰਿ ਭਾਣਾ ਮੰਨਿਆ; ਤਿਸੁ ਸੋਗੁ ਨ ਸੰਤਾਪੈ ॥

ਹੇ ਹਰਿ = ਪ੍ਰਭੂ ! ਜਿਨਿ = ਜਿਸ ਪੁਰਖ ਨੇ ਤੇਰਾ ਭਾਣਾ ਮੰਨਿਆ ਹੈ, ਤਿਸੁ = ਉਸ ਨੂੰ ਪਦਾਰਥਾਂ ਦੇ ਗਏ ਤੋਂ ਸੋਗੁ = ਗ਼ਮ ਅਤੇ ਜੰਮਣ ਮਰਣ ਦਾ ਸੰਤਾਪੈ = ਦੁੱਖ ਨਹੀਂ ਲੱਗਦਾ **ਵਾ:** (ਸੰ + ਤਾਪੈ) ਸੰ = ਭਲੀ ਪ੍ਰਕਾਰ ਤਾਪੈ = ਤਪਣਾ ਨਹੀਂ ਕਰਦਾ।

## ਹਰਿ ਜੀਉ ਤੂ ਸਭਨਾ ਕਾ ਮਿਤੁ ਹੈ; ਸਭਿ ਜਾਣਹਿ ਆਪੈ ॥

ਹੇ ਹਰਿ = ਪ੍ਰਭੂ ਜੀਉ = ਜੀ ! ਤੂੰ ਸਭਨਾ = ਸਾਰਿਆਂ ਕਾ = ਦਾ ਮਿਤੁ = ਮਿੱਤ੍ਰ ਰੂਪ ਹੈਂ ਅਤੇ ਸਭਿ = ਸਾਰੇ ਆਪੈ = ਆਪਣਾ ਕਰਕੇ ਤੈਨੂੰ ਜਾਣਹਿ = ਜਾਣਦੇ ਹਨ **ਵਾ:** ਤਤਬੇਤੇ ਤੈਨੂੰ ਆਪਣਾ ਆਤਮਾ ਰੂਪ ਕਰਕੇ ਜਾਣਦੇ ਹਨ।

## ਐਸੀ ਸੋਭਾ ਜਨੈ ਕੀ; ਜੇਵਡੁ ਹਰਿ ਪਰਤਾਪੈ ॥

ਹੇ ਹਰਿ = ਹਰੀ ! ਜੇਵਡੁ = ਜਿੱਡਾ ਵੱਡਾ ਤੇਰਾ ਪਰਤਾਪੈ = ਤੇਜ ਪ੍ਰਤਾਪ ਹੈ, ਐਸੀ = ਇਹੋ ਜਿਹੀ ਹੀ ਤੇਰੇ ਜਨੈ = ਜਨਾਂ ਕੀ = ਦੀ ਸੋਭਾ = ਵਡਿਆਈ ਹੋਣ ਲੱਗ ਪੈਂਦੀ ਹੈ।

## ਸਭ ਅੰਤਰਿ ਜਨ ਵਰਤਾਇਆ; ਹਰਿ ਜਨ ਤੇ ਜਾਪੈ ॥੮॥

ਤੂੰ ਸਭ = ਸਾਰੇ ਸੰਸਾਰ ਅੰਤਰਿ = ਵਿਚ ਹੀ ਆਪਣੇ ਜਨ = ਦਾਸਾਂ ਦਾ ਪ੍ਰਤਾਪ ਵਰਤਾਇਆ = ਵਰਤਾ ਦਿੱਤਾ ਹੈ, ਹੇ ਹਰਿ = ਹਰੀ ! ਤੂੰ ਆਪਣੇ ਜਨ = ਜਨਾਂ ਤੇ = ਤੋਂ ਹੀ ਜਾਪੈ = ਜਾਣਿਆ ਜਾਂਦਾ ਹੈ ॥੮॥ ਜੈਸਾ ਕਿ :

**ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥** *(ਸਿਰੀਰਾਗੁ ਰਵਿਦਾਸ ਜੀ, ਅੰਗ ੯੩)*

## ਡਖਣੇ ਮਃ ੫ ॥

ਸਤਿਗੁਰੂ ਜੀ ਜਗਿਆਸੂ ਮੁੱਖ ਦੁਆਰਾ ਕਥਨ ਕਰਦੇ ਹਨ।

## ਜਿਨਾ ਪਿਛੈ ਹਉ ਗਈ; ਸੇ ਮੈ ਪਿਛੈ ਭੀ ਰਵਿਆਸੁ ॥

ਅਗਿਆਨ ਕਾਲ ਵਿਚ ਜਿਨ੍ਹਾਂ ਪਦਾਰਥਾਂ ਦੇ ਪਿਛੈ = ਮਗਰ ਹਉ = ਮੇਰੀ ਬਿਰਤੀ ਗਈ ਸੀ, ਹੁਣ ਗਿਆਨ ਕਾਲ ਵਿਚ ਸੇ = ਉਹ ਪਦਾਰਥ ਮੈ = ਮੇਰੇ ਪਿੱਛੇ = ਮਗਰ ਮਗਰ ਭੀ = ਵੀ ਰਵਿਆਸੁ = ਰਵਦੇ, ਤੁਰਦੇ ਫਿਰਦੇ ਹਨ।

## ਜਿਨਾ ਕੀ ਮੈ ਆਸੜੀ; ਤਿਨਾ ਮਹਿਜੀ ਆਸ ॥੧॥

ਜਿਨ੍ਹਾਂ ਸੰਬੰਧੀਆਂ ਆਦਿ ਕੀ = ਦੀ ਮੈ = ਮੈਨੂੰ ਪਹਿਲਾਂ ਆਸੜੀ = ਆਸ ਲੱਗੀ ਰਹਿੰਦੀ ਸੀ ਕਿ ਇਹ ਮੇਰੀ ਸਹਾਇਤਾ ਕਰਨਗੇ, ਤਿਨਾ = ਉਨ੍ਹਾਂ ਨੂੰ ਹੁਣ ਮਹਿਜੀ = ਮੇਰੀ ਆਸ ਲੱਗ ਗਈ ਹੈ ॥੧॥

## ਮਃ ੫ ॥

ਮਾਯਾ ਤੇ ਜੀਵ ਦੀ ਪਕੜ ਨੂੰ ਗੁੜ ਤੇ ਮੱਖੀ ਦਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ।

## ਗਿਲੀ ਗਿਲੀ ਰੋਡੜੀ; ਭਉਦੀ, ਭਵਿ ਭਵਿ ਆਇ ॥
## ਜੋ ਬੈਠੇ ਸੇ ਫਾਥਿਆ; ਉਬਰੇ, ਭਾਗ ਮਥਾਇ ॥੨॥

ਜਿਵੇਂ ਗੁੜ ਦੀ ਗਿੱਲੀ-ਗਿੱਲੀ ਰੋਡੜੀ = ਰੋੜੀ[1] ਉੱਪਰ ਭਉਦੀ = ਭੌਂਦੀ ਹੋਈ ਮੱਖੀ ਭਵਿ ਭਵਿ = ਭੌਂ ਭੌਂ ਕਰਕੇ ਆਇ = ਆਉਂਦੀ ਹੈ।

ਜੋ = ਜਿਹੜੀ ਵੀ ਮੱਖੀ ਉਸ ਗੁੜ ਦੀ ਰੋੜੀ ਉੱਪਰ ਬੈਠੇ = ਬੈਠ ਜਾਂਦੀ ਹੈ, ਸੇ = ਉਹ ਉਸ ਵਿਚ ਫਾਥਿਆ = ਫਸ ਜਾਂਦੀ ਹੈ ਅਤੇ ਜਿਸਦੇ ਮਥਾਇ = ਮੱਥੇ ਦੇ ਚੰਗੇ ਭਾਗ = ਲੇਖ ਹਨ, ਉਹ ਉਬਰੇ = ਬਚ ਜਾਂਦੀ ਹੈ। ਏਸੇ ਪ੍ਰਕਾਰ ਮਾਇਆ ਰੂਪੀ ਗੁੜ ਦੀ ਰੋੜੀ ਹੈ ਅਤੇ ਇਸਦੀ ਮੋਹਣ ਸ਼ਕਤੀ, ਪ੍ਰਿਯਤਾ ਇਸਦਾ ਗਿੱਲ ਪੁਣਾ ਹੈ, ਇਸ ਉੱਪਰ ਜੀਵ ਰੂਪੀ ਮੱਖੀ ਬਿਧ-ਨਿਖੇਧ ਕਰਮਾਂ ਰੂਪੀ ਖੰਭਾਂ ਨਾਲ ਭਉਦੀ = ਭਰਮਦੀ ਹੋਈ ਭਵਿ ਭਵਿ = ਭੌਂ ਭੌਂ ਭਾਵ ਮੁੜ-ਮੁੜ ਜਨਮ ਧਾਰ ਕੇ ਆਉਂਦੀ ਜਾਂਦੀ ਹੈ।

ਜੋ ਜੀਵ ਰੂਪੀ ਮੱਖੀ ਇਸ ਮਾਇਆ ਦੇ ਅਨੰਦ ਨੂੰ ਮਾਨਣ ਲਈ ਉਸ ਵਿਚ ਬੈਠ ਭਾਵ ਲੱਗ ਜਾਂਦੀ ਹੈ, ਸੇ = ਉਹ ਮਾਇਆ ਵਿਚ ਹੀ ਫਸ ਜਾਂਦੀ ਹੈ।

ਅਤੇ ਜਿਸਦੇ ਮੱਥੇ ਦੇ ਸ਼ਿਰੋਮਣੀ ਭਾਗ ਹਨ, ਉਹ ਗੁਰੂ ਨੂੰ ਮਿਲ ਕੇ ਬਚ ਗਿਆ ਹੈ ॥੨॥

## ਮਃ ੫ ॥

ਇਸ ਮਹੱਲੇ ਵਿਚ ਸਤਿਗੁਰੂ ਜੀ ਭਾਗਾਂ ਵਾਲਿਆਂ ਦੇ ਲੱਛਣ ਦੱਸਦੇ ਹਨ।

## ਡਿਠਾ ਹਭ ਮਝਾਹਿ; ਖਾਲੀ ਕੋਇ ਨ ਜਾਣੀਐ ॥

ਮੈਂ ਹਭ = ਸਾਰਿਆਂ ਦੇ ਹਿਰਦਿਆਂ **ਵਾ:** ਸਾਰੀਆਂ ਥਾਵਾਂ ਦੇ ਮਝਾਹਿ = ਵਿਚ ਉਸ ਪ੍ਰਭੂ ਨੂੰ ਡਿਠਾ = ਵੇਖਣਾ ਕੀਤਾ ਹੈ, ਉਸ ਤੋਂ ਬਿਨਾਂ ਕੋਇ = ਕੋਈ ਵੀ ਥਾਂ ਖ਼ਾਲੀ ਨਹੀਂ ਜਾਣੀਐ = ਜਾਣੀਦੀ।

## ਤੈ ਸਖੀ ਭਾਗ ਮਥਾਹਿ; ਜਿਨੀ ਮੇਰਾ ਸਜਣੁ ਰਾਵਿਆ ॥੩॥

ਤੈ = ਉਨ੍ਹਾਂ ਮਹਾਤਮਾ ਰੂਪੀ ਸਖੀਆਂ ਦੇ ਮਥਾਹਿ = ਮੱਥੇ ਦੇ ਸ਼ਿਰੋਮਣੀ ਭਾਗ = ਲੇਖ ਹਨ, ਜਿਨੀ = ਜਿਨ੍ਹਾਂ ਨੇ ਮੇਰੇ ਸਜਣੁ = ਪਿਆਰੇ ਮਿੱਤਰ ਨੇ ਮੇਰੇ ਸਜਣੁ = ਪਿਆਰੇ ਮਿੱਤਰ ਦੇ ਅਨੰਦ ਨੂੰ ਰਾਵਿਆ = ਮਾਨਣਾ ਕੀਤਾ ਹੈ **ਵਾ:** ਮੇਰੇ ਸਜਣ ਦੇ ਜਸ ਨੂੰ ਰਾਵਿਆ = ਉਚਾਰਣਾ ਕੀਤਾ ਹੈ ॥੩॥

## ਪਉੜੀ ॥ ਹਉ ਢਾਢੀ ਦਰਿ ਗੁਣ ਗਾਵਦਾ; ਜੇ ਹਰਿ ਪ੍ਰਭ ਭਾਵੈ ॥

ਹੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ! ਜੇ = ਜੇਕਰ ਤੈਨੂੰ ਭਾਵੈ = ਭਾਅ ਜਾਵੇ ਤਾਂ ਹਉ = ਮੈਂ ਢਾਢੀ = ਜਸ ਗਾਉਣ ਵਾਲਾ ਹੋ ਕੇ ਸਤਿਸੰਗਤ ਰੂਪੀ ਦਰਿ = ਦੁਆਰੇ ਵਿਚ ਤੇਰੇ ਗੁਣ ਗਾਵਦਾ = ਗਾਉਣਾ ਕਰ ਸਕਦਾ ਹਾਂ **ਵਾ:** ਤੂੰ ਸੁਣਨਾ ਕਰ, ਮੈਂ ਹਿਰਦੇ, ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਤੇਰੇ ਗੁਣ ਗਾਉਣਾ ਕਰਦਾ ਹਾਂ ।

---

੧. ਗੁੜ ਨੂੰ ਰੋੜੀ ਮੁਗ਼ਲ ਰਾਜ ਵੇਲੇ ਕਹਿਆ ਜਾਣ ਲੱਗਾ ਸੀ, ਕਿਉਂਕਿ ਮੁਗ਼ਲਾਂ ਨੇ ਗੁੜ ਸ਼ਬਦ ਉੱਪਰ ਪਾਬੰਦੀ ਲਾ ਦਿੱਤੀ ਸੀ ਕਿ ਗੁੜ ਸ਼ਬਦ ਕਹਿੰਦਿਆਂ ਗੁਰੂ ਕਿਹਾ ਜਾਂਦਾ ਹੈ। ਮੁਗ਼ਲਾਂ ਤੋਂ ਡਰਦਿਆਂ ਲੋਕਾਂ ਵਿਚ ਰੋੜੀ ਸ਼ਬਦ ਕਹਿਣਾ ਪ੍ਰਚੱਲਤ ਹੋਇਆ ਸੀ।

## ਪ੍ਰਭੁ ਮੇਰਾ ਥਿਰ ਥਾਵਰੀ; ਹੋਰ ਆਵੈ ਜਾਵੈ ॥

ਹੇ ਮੇਰੇ ਪ੍ਰਭੁ = ਪਰਮੇਸ਼ਰ ! ਇਕ ਤੂੰ ਹੀ ਥਾਵਰੀ = ਟਿਕ ਕੇ ਰਹਿਣ ਵਾਲਾ ਥਿਰ = ਇਸਥਿਤ ਰੂਪ ਹੈਂ, ਹੋਰ ਸਾਰੀ ਸ੍ਰਿਸ਼ਟੀ ਆਵੈ ਜਾਵੈ = ਆਉਂਦੀ ਜਾਂਦੀ ਭਾਵ ਜੰਮਦੀ-ਮਰਦੀ ਰਹਿੰਦੀ ਹੈ।

## ਸੋ ਮੰਗਾ ਦਾਨੁ ਗੋੁਸਾਈਆ; ਜਿਤੁ ਭੁਖ ਲਹਿ ਜਾਵੈ ॥

ਹੇ ਗੋੁਸਾਈਆ = ਮਾਲਕ ਪ੍ਰਭੂ ! ਮੈਂ ਤੇਰੇ ਪਾਸੋਂ ਸੋ = ਉਹ ਦਾਨ ਮੰਗਾ = ਮੰਗਦਾ ਹਾਂ, ਜਿਤੁ = ਜਿਸ ਕਰਕੇ ਮੇਰੀ ਦੁਨੀਆਂ ਦੇ ਪਦਾਰਥਾਂ, ਰਸਾਂ ਕਸਾਂ ਦੀ ਤ੍ਰਿਸ਼ਨਾ ਰੂਪ ਭੁੱਖ ਲਹਿ = ਲੱਥ ਜਾਵੇ।

## ਪ੍ਰਭ ਜੀਉ ਦੇਵਹੁ ਦਰਸਨੁ ਆਪਣਾ; ਜਿਤੁ ਢਾਢੀ ਤ੍ਰਿਪਤਾਵੈ ॥

ਹੇ ਪ੍ਰਭ = ਪਰਮੇਸ਼ਰ ਜੀਉ = ਜੀ ! ਮੈਨੂੰ ਆਪਣਾ = ਆਪਦਾ ਦਰਸਨੁ = ਦੀਦਾਰ ਦੇਵਹੁ = ਦੇਣਾ ਕਰ, ਜਿਤੁ = ਜਿਸ ਕਰਕੇ ਮੈਨੂੰ ਢਾਢੀ = ਜਸ ਗਾਉਣ ਵਾਲੇ ਨੂੰ ਤ੍ਰਿਪਤਾਵੈ = ਤ੍ਰਿਪਤੀ ਆ ਜਾਵੇ।

## ਅਰਦਾਸਿ ਸੁਣੀ ਦਾਤਾਰਿ ਪ੍ਰਭਿ; ਢਾਢੀ ਕਉ ਮਹਲਿ ਬੁਲਾਵੈ ॥

ਇਸ ਪ੍ਰਕਾਰ ਪ੍ਰਾਰਥਨਾ ਕਰਨ ਤੋਂ ਦਾਤਾਰਿ = ਦਾਤੇ ਪ੍ਰਭਿ = ਪਰਮੇਸ਼ਰ ਨੇ ਮੇਰੀ ਅਰਦਾਸਿ = ਬੇਨਤੀ ਸੁਣੀ = ਸੁਣ ਲਈ ਅਤੇ ਮੈਂ ਢਾਢੀ = ਜਸ ਗਾਉਣ ਵਾਲੇ ਕਉ = ਨੂੰ ਸਤਸੰਗਤ, ਸਰੂਪ, ਸਚਖੰਡ ਰੂਪੀ ਮਹਲਿ = ਮਹੱਲ ਵਿਚ ਬੁਲਾਵੈ = ਬੁਲਾਉਣਾ ਕਰ ਲਿਆ।

## ਪ੍ਰਭ ਦੇਖਦਿਆ ਦੁਖ ਭੁਖ ਗਈ;<br>ਢਾਢੀ ਕਉ ਮੰਗਣੁ ਚਿਤਿ ਨ ਆਵੈ ॥

ਫੇਰ ਪ੍ਰਭ = ਪਰਮੇਸ਼ਰ ਦੇ ਦੇਖਦਿਆ = ਦਰਸ਼ਨ ਕਰਦਿਆਂ ਹੀ ਜੰਮਣ ਮਰਣ ਆਦਿ ਦਾ ਦੁੱਖ ਤੇ ਰਸਾਂ ਕਸਾਂ ਆਦਿ ਦੀ ਤ੍ਰਿਸ਼ਨਾ ਰੁਪੀ ਭੁੱਖ ਹੀ ਚਲੀ ਗਈ, ਫਿਰ ਮੈਂ ਢਾਢੀ = ਜਸ ਕਰਨ ਵਾਲੇ ਕਉ = ਨੂੰ ਕੁਝ ਮੰਗਣਾ ਚਿਤਿ = ਚੇਤੇ ਹੀ ਨਹੀਂ ਆਵੈ = ਆਇਆ।

## ਸਭੇ ਇਛਾ ਪੂਰੀਆ; ਲਗਿ ਪ੍ਰਭ ਕੈ ਪਾਵੈ ॥

ਪ੍ਰਭ = ਪਰਮੇਸ਼ਰ ਕੈ = ਦੇ ਪਾਵੈ = ਚਰਨੀਂ ਲਗਿ = ਲੱਗਣ ਕਰਕੇ ਸਭੇ = ਸਾਰੀਆਂ ਇਛਾ = ਇੱਛਾਵਾਂ ਪੂਰੀਆ = ਪੂਰਨ ਹੋ ਗਈਆਂ।

## ਹਉ ਨਿਰਗੁਣੁ ਢਾਢੀ ਬਖਸਿਓਨੁ; ਪ੍ਰਭਿ ਪੁਰਖਿ ਵੇਦਾਵੈ ॥੯॥

ਪੁਰਖਿ = ਪੂਰਨ ਪ੍ਰਭਿ = ਪਰਮੇਸ਼ਰ ਨੇ ਮੈਨੂੰ ਵੇਦਾਵੈ = ਨਿਮਾਣੇ ਤੇ ਨਿਰਗੁਣੁ = ਗੁਣਾਂ ਤੋਂ ਹੀਣੇ ਢਾਢੀ = ਜਸ ਕਰਨ ਵਾਲੇ ਨੂੰ ਬਖਸਿਓਨੁ = ਬਖ਼ਸ਼ ਲਿਆ ਹੈ **ਵਾ:** ਮੈਨੂੰ ਗੁਣਾਂ ਤੋਂ ਹੀਣੇ ਢਾਢੀ = ਜਸ ਕਰਨ ਵਾਲੇ ਨੂੰ ਪ੍ਰਭੂ ਨੇ ਬਖ਼ਸ਼ ਲਿਆ ਹੈ, ਉਸ ਪੂਰਨ ਪ੍ਰਭੂ ਨੇ ਮੈਨੂੰ ਵੇਦਾਵੈ = ਦਾਵਿਆ ਤੋਂ ਰਹਿਤ ਕਰ ਦਿੱਤਾ ਹੈ ॥੯॥

## ਡਖਣੇ ਮਃ ੫ ॥

ਸਤਿਗੁਰੂ ਜੀ ਇਸ ਡਖਣੇ ਵਿਚ ਦੇਹ ਪ੍ਰਤੀ ਉਪਦੇਸ਼ ਕੇ ਕੇ ਵਿਕਾਰਾਂ ਦੇ ਤਿਆਗ ਅਤੇ ਗੁਣਾਂ ਦੇ ਗ੍ਰਹਿਣ ਕਰਨ ਦਾ ਉਪਦੇਸ਼ ਕਥਨ ਕਰਦੇ ਹਨ।

## ਜਾ ਛੁਟੇ ਤਾ ਖਾਕੁ; ਤੂ ਸੁੰਞੀ, ਕੰਤੁ ਨ ਜਾਣਹੀ ॥

ਹੇ ਦੇਹੀ ! ਜਾ = ਜਦੋਂ ਤੇਰੇ ਤੋਂ ਚੇਤਨ ਸੱਤਾ, ਜੀਵਾਤਮਾ ਛੁਟੇ = ਛੁੱਟ ਕੇ ਚਲਾ ਜਾਵੇਗਾ ਤਾ = ਤਦੋਂ ਤੂੰ ਖਾਕੁ = ਮਿੱਟੀ ਦੀ ਢੇਰੀ ਹੋ ਜਾਵੇਂਗੀ, ਹੁਣ ਤੂੰ ਪਰਮੇਸ਼ਰ ਦੇ ਭਜਨ ਸਿਮਰਨ ਵੱਲੋਂ ਸੁੰਞੀ = ਖ਼ਾਲੀ ਹੈਂ ਅਤੇ ਆਪਣੇ ਕੰਤੁ = ਪਤੀ ਪਰਮੇਸ਼ਰ ਨੂੰ ਗੁਰਾਂ ਦੁਆਰਾ ਜਾਣਹੀ = ਜਾਨਣਾ ਨਹੀਂ ਕਰਦੀ।

## ਦੁਰਜਨ ਸੇਤੀ ਨੇਹੁ; ਤੂ ਕੈ ਗੁਣਿ, ਹਰਿ ਰੰਗੁ ਮਾਣਹੀ ॥੧॥

ਤੇਰਾ ਦੁਰਜਨ = ਖੋਟੇ ਕਾਮ ਕ੍ਰੋਧ ਆਦਿ ਵਿਕਾਰਾਂ ਦੇ ਸੇਤੀ = ਨਾਲ ਨੇਹੁ = ਪ੍ਰੇਮ ਲੱਗਾ ਹੋਇਆ ਹੈ, ਫੇਰ ਤੂੰ ਕੈ = ਕਿਹੜੇ ਗੁਣਾਂ ਕਰਕੇ ਹਰਿ = ਪਰਮੇਸ਼ਰ ਦੇ ਰੰਗੁ = ਅਨੰਦ ਨੂੰ ਮਾਣਹੀ = ਮਾਣ ਸਕੇਂਗੀ, ਭਾਵ ਨਹੀਂ ਮਾਣ ਸਕੇਂਗੀ ॥੧॥

## ਮਃ ੫ ॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ; ਵਿਸਰੇ ਸਰੈ ਨ ਬਿੰਦ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਇਕ ਘੜੀ ਵੀ ਜੀਵਣਾ = ਜਿਉਣਾ ਨਹੀਂ ਹੁੰਦਾ ਅਤੇ ਉਸਦੇ ਵਿਸਰੇ = ਭੁੱਲਣ ਕਰਕੇ ਬਿੰਦ = ਪਲ ਮਾਤਰ ਵੀ ਸਰੈ = ਸਰਦਾ ਨਹੀਂ ਹੈ।

## ਤਿਸੁ ਸਿਉ ਕਿਉ ਮਨ ਰੂਸੀਐ; ਜਿਸਹਿ ਹਮਾਰੀ ਚਿੰਦ ॥੨॥

ਫੇਰ ਹੇ ਮਨਾਂ ! ਤਿਸੁ = ਉਸ ਪਰਮੇਸ਼ਰ ਦੇ ਸਿਉ = ਨਾਲੋਂ ਕਿਉ = ਕਿਹੜੀ ਗੱਲੋਂ ਰੂਸੀਐ = ਰੁੱਸਣਾ ਕਰੀਏ, ਜਿਸਹਿ = ਜਿਸ ਪ੍ਰਭੂ ਨੂੰ ਹਮਾਰੀ = ਸਾਡੀ **ਵਾ:** ਹਮਾਰੀ = ਤਮਾਮ ਦੀ ਪਾਲਣ ਪੋਸ਼ਣ ਦੀ ਚਿੰਦ = ਚਿੰਤਾ ਹੈ ॥੨॥

ਅਰਥਾਤ ਇਸ ਮਹੱਲੇ ਅੰਦਰ ਗੁਰੂ ਜੀ ਨੇ ਅਕਾਲ ਪੁਰਖ ਦੀ ਯਾਦ ਤੇ ਜੀਵ ਦੀ ਯਾਦ ਦਾ ਮੁਕਾਬਲਾ ਕੀਤਾ ਹੈ ਕਿ ਪ੍ਰਭੂ ਜੀਵ ਨੂੰ ਸਦੀਵ ਯਾਦ ਰੱਖਦਾ ਹੈ, ਜਿਸ ਦੇ ਇਸ ਮਹੱਲੇ ਅੰਦਰ ਤਿੰਨ ਰੂਪ ਕਥਨ ਕੀਤੇ ਹਨ, ਪਹਿਲਾ ਇਹ ਕਿ ਉਸ ਪ੍ਰਭੂ ਦੀ ਬਖ਼ਸ਼ਿਸ਼ ਕੀਤੀ ਜੀਵਨ, ਚੇਤਨ ਸੱਤਾ ਨਾਲ ਇਹ ਜ਼ਿੰਦਗੀ ਜਾਂ ਜੀਵਨ ਬਣਿਆ ਹੋਇਆ ਹੈ, ਦੂਸਰਾ ਉਸਦੀ ਯਾਦ ਤੋਂ ਭੁੱਲਿਆਂ ਅਸੀਂ ਇਕ ਪਲ ਵੀ ਜੀਵਤ ਨਹੀਂ ਰਹਿ ਸਕਦੇ, ਤੀਸਰਾ ਉਹ ਸਾਡੇ ਪਾਲਣ ਪੋਸ਼ਣ ਦਾ ਫ਼ਿਕਰ ਰੱਖਦਾ ਹੈ ਭਾਵ ਇਹ ਕਿ ਉਹ ਸਾਨੂੰ ਸਰਬ ਪ੍ਰਕਾਰ ਕਰਕੇ ਯਾਦ ਰੱਖਦਾ ਹੈ ਤੇ ਅਸੀਂ ਉਸਨੂੰ ਯਾਦ ਨਹੀਂ ਕਰਦੇ, ਮਾਨੋ ਇਹ ਅਸੀਂ ਰੁੱਸੇ ਹੋਏ ਹਾਂ।

## ਮਃ ੫ ॥ ਰਤੇ ਰੰਗਿ ਪਾਰਬ੍ਰਹਮ ਕੈ; ਮਨੁ ਤਨੁ ਅਤਿ ਗੁਲਾਲੁ ॥

ਜੋ ਗੁਰਮੁਖ ਪਾਰਬ੍ਰਹਮ = ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ, ਅਨੰਦ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਦੇ ਮਨੁ = ਹਿਰਦੇ ਤੇ ਤਨੁ = ਸਰੀਰ ਵਿਚ ਵੀ ਭਗਤੀ ਦਾ ਅਤਿ = ਅਤਿਅੰਤ ਗੁਲਾਲੁ = ਗਾੜ੍ਹਾ ਰੰਗ ਚੜ੍ਹ ਗਿਆ ਹੈ।

## ਨਾਨਕ ਵਿਣੁ ਨਾਵੈ ਆਲੂਦਿਆ; ਜਿਤੀ ਹੋਰੁ ਖਿਆਲੁ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਤੀ = ਜਿਤਨੇ ਵੀ ਹੋਰ ਖਿਆਲੁ = ਸੰਕਲਪ, ਧਿਆਨ ਆਦਿ ਹਨ, ਉਹ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਿਨਾਂ ਆਲੂਦਿਆ = ਗੰਦੇ, ਅਪਵਿੱਤ੍ਰ ਹਨ ॥੩॥

## ਪਵੜੀ ॥

ਜਿਸ ਸਮੇਂ ਆਤਮ ਗਿਆਨ ਦੀ ਅਵਸਥਾ ਵਿਚ ਪਹੁੰਚ ਕੇ ਜਗਿਆਸੂ ਦੀ ਸੰਸਾਰਕ ਪਦਾਰਥਾਂ ਦੀ ਪਕੜ ਵਾਲੀ ਬਿਰਤੀ ਦਾ ਅਭਾਵ ਹੋ ਜਾਂਦਾ ਹੈ ਅਤੇ ਮਾਇਆ ਦਾ ਮੋਹ ਨਹੀਂ ਜਾਗਦਾ, ਐਸੀ ਅਵਸਥਾ ਦਾ ਜ਼ਿਕਰ ਕਰਦੇ ਹੋਏ ਗੁਰੂ ਸਾਹਿਬ ਜੀ ਪਰਮੇਸ਼ਰ ਦੇ ਸਨਮੁਖ ਪਉੜੀ ਉਚਾਰਣ ਕਰਦੇ ਹਨ।

**ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ; ਤਾ ਕਿਆ ਮੈ ਕਾੜਾ ॥**

ਹੇ ਹਰਿ = ਪ੍ਰਭੂ ਜੀਉ = ਜੀ ! ਜਾ = ਜਦੋਂ ਤੂ ਆਪ ਮੇਰਾ ਮਿੱਤ੍ਰ ਹੈਂ, ਤਾ = ਤਦੋਂ ਫੇਰ ਮੈ = ਮੈਨੂੰ ਕਿਆ = ਕੀ ਕਾੜਾ = ਝੋਰਾ ਹੋਣਾ ਸੀ ਭਾਵ ਕੋਈ ਝੋਰਾ, ਫ਼ਿਕਰ ਆਦਿ ਨਹੀਂ ਹੈ।

**ਜਿਨੀ ਠਗੀ ਜਗੁ ਠਗਿਆ; ਸੇ ਤੁਧੁ ਮਾਰਿ ਨਿਵਾੜਾ ॥**

ਜਿਨੀ = ਜਿਨ੍ਹਾਂ ਕਾਮ ਕ੍ਰੋਧ ਆਦਿ ਠਗੀ = ਠੱਗਾਂ ਨੇ ਸਾਰਾ ਜਗੁ = ਸੰਸਾਰ ਹੀ ਠਗਿਆ = ਛਲ ਲਿਆ ਹੈ, ਸੇ = ਉਹ ਤੁਧੁ = ਤੂੰ ਆਪ ਹੀ ਮੇਰੇ ਹਿਰਦੇ ਅੰਦਰੋਂ ਮਾਰ ਕੇ ਨਿਵਾੜਾ = ਨਵਿਰਤ ਕਰ ਦਿੱਤੇ ਹਨ।

**ਗੁਰਿ ਭਉਜਲੁ ਪਾਰਿ ਲੰਘਾਇਆ; ਜਿਤਾ ਪਾਵਾੜਾ ॥**

ਗੁਰਿ = ਸਤਿਗੁਰਾਂ ਨੇ ਤੇਰੇ ਨਾਮ ਰੂਪੀ ਜਹਾਜ਼ ਉੱਪਰ ਚੜ੍ਹਾਅ ਕੇ ਇਸ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਲੰਘਾਇਆ = ਲੰਘਾ ਦਿੱਤਾ ਹੈ ਅਤੇ ਅਸੀਂ ਕਾਮ, ਕ੍ਰੋਧ ਆਦਿ ਦਾ ਪਾਵਾੜਾ = ਝਗੜਾ, ਸਾਕਾ ਜਿਤਾ = ਜਿੱਤ ਲਿਆ ਹੈ।

**ਗੁਰਮਤੀ ਸਭਿ ਰਸ ਭੋਗਦਾ; ਵਡਾ ਆਖਾੜਾ ॥**

ਇਹ ਜੋ ਸੰਸਾਰ ਰੂਪੀ ਵਡਾ ਆਖਾੜਾ = ਕੁਸ਼ਤੀ ਦਾ ਥਾਂ ਹੈ ਜਿਸ ਵਿਚ ਚੰਗੇ ਮੰਦੇ ਸੁਭਾਅ ਝਗੜਦੇ ਰਹਿੰਦੇ ਹਨ, ਇਸ ਵਿਚ ਮੈਂ ਗੁਰਮਤੀ = ਗੁਰਾਂ ਦੀ ਸਿੱਖਿਆ ਨੂੰ ਮੰਨ ਕੇ ਸਭਿ = ਸਾਰੇ ਰਸਾਂ 'ਚੋਂ ਬ੍ਰਹਮਾਨੰਦ ਰੂਪੀ ਰਸ ਨੂੰ ਭੋਗਦਾ = ਮਾਨਣਾ ਕਰਦਾ ਹਾਂ **ਵਾ:** ਸਾਰਿਆਂ ਵਿਚ ਰਸ ਰੂਪ ਪ੍ਰਭੂ ਨੂੰ ਵਿਆਪਕ ਜਾਣ ਕੇ ਉਸਦਾ ਅਨੰਦ ਭੋਗਦਾ ਹਾਂ।

**ਸਭਿ ਇੰਦ੍ਰੀਆ ਵਸਿ ਕਰਿ ਦਿਤੀਓ; ਸਤਵੰਤਾ ਸਾੜਾ ॥**

ਤੂੰ ਸਾਡੀਆਂ ਸਭਿ = ਸਾਰੀਆਂ ਇੰਦ੍ਰੀਆਂ ਸਾਡੇ ਵਸਿ = ਅਧੀਨ ਕਰ ਦਿਤੀਓ = ਦਿੱਤੀਆਂ ਹਨ, ਤੂੰ ਸਤਵੰਤਾ = ਸਤ ਪ੍ਰਤੱਗੀ ਸਾੜਾ = ਸਾਡਾ ਆਪਣਾ ਰੂਪ ਹੈਂ।

**[ਅੰਗ ੧੦੯੮]**

**ਜਿਤੁ ਲਾਈਅਨਿ ਤਿਤੈ ਲਗਦੀਆ; ਨਹ ਖਿੰਜੋਤਾੜਾ ॥**

ਹੁਣ ਉਹ ਇੰਦ੍ਰੀਆਂ ਜਿਤੁ = ਜਿਸ ਪਾਸੇ (ਦੈਵੀ ਸੰਪਦਾ) ਵੱਲ ਲਾਈਅਨਿ = ਲਾ ਦਿੱਤੀਆਂ ਹਨ, ਤਿਤੈ = ਉਸੇ ਪਾਸੇ ਲੱਗਦੀਆਂ ਹਨ ਅਤੇ ਕੋਈ ਵੀ ਖਿੰਜੋਤਾੜਾ = ਖਿੱਚੋਤਾਣ ਨਹੀਂ ਕਰਦੀ।

**ਜੋ ਇਛੀ ਸੋ ਫਲੁ ਪਾਇਦਾ; ਗੁਰਿ ਅੰਦਰਿ ਵਾੜਾ ॥**

ਹੁਣ ਮੇਰਾ ਮਨ ਜੋ = ਜਿਹੜੀ ਇਛੀ = ਇੱਛਾ ਕਰਦਾ ਹੈ, ਸੋ = ਉਹੋ ਹੀ ਧਰਮ, ਅਰਥ, ਕਾਮ, ਮੋਖ

ਰੂਪੀ ਫਲ ਪਾਇਦਾ = ਪ੍ਰਾਪਤ ਕਰ ਲੈਂਦਾ ਹੈ ਕਿਉਂਕਿ ਗੁਰਾਂ ਨੇ ਇਸ ਬਾਹਰ ਭਟਕਦੇ ਮਨ ਦੀ ਬਿਰਤੀ ਨੂੰ ਅੰਦਰਿ = ਅੰਤਰਮੁਖ ਵਿਚ ਵਾੜਾ = ਵਾੜ, ਇਸਥਿਤ ਕਰ ਦਿੱਤਾ ਹੈ।

## ਗੁਰੁ ਨਾਨਕੁ ਤੁਠਾ ਭਾਇਰਹੁ; ਹਰਿ ਵਸਦਾ ਨੇੜਾ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਭਾਇਰਹੁ = ਭਰਾਵੋ! ਜਦੋਂ ਗੁਰੂ ਨਾਨਕ ਸਾਡੇ ਉੱਪਰ ਤੁਠਾ = ਪ੍ਰਸੰਨ ਹੋਇਆ, ਤਦੋਂ ਹਰਿ = ਹਰੀ ਨੂੰ ਆਪਣੇ ਨੇੜਾ = ਕੋਲ ਹੀ ਵੱਸਦਾ ਹੋਇਆ ਜਾਣਿਆ **ਵਾ:** ਹਰੀ ਨੇੜੇ ਭਾਵ ਹਿਰਦੇ ਕੋਲ ਵੱਸਦਾ ਹੀ ਸਾਖਿਆਤ ਹੋ ਗਿਆ ॥੧੦॥

## ਡਖਣੇ ਮਃ ੫ ॥ ਜਾ ਮੂੰ ਆਵਹਿ ਚਿਤਿ ਤੂ; ਤਾ ਹਭੇ ਸੁਖ ਲਹਾਉ ॥

ਹੇ ਪ੍ਰਭੂ! ਜਾ = ਜਦੋਂ ਤੂੰ ਮੂੰ = ਮੈਨੂੰ ਚਿਤਿ = ਚੇਤੇ ਆਵਹਿ = ਆਉਂਦਾ ਹੈਂ, ਤਾ = ਤਦੋਂ ਮੈਂ ਹਭੇ = ਸਾਰੇ ਹੀ ਸੁੱਖਾਂ ਨੂੰ ਲਹਾਉ = ਪ੍ਰਾਪਤ ਕਰ ਲੈਂਦਾ ਹਾਂ।

## ਨਾਨਕ ਮਨ ਹੀ ਮੰਝਿ ਰੰਗਾਵਲਾ; ਪਿਰੀ ਤਹਿਜਾ ਨਾਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਰੀ = ਪਿਆਰੇ ਪਤੀ ਪਰਮੇਸ਼ਰ! ਤਹਿਜਾ = ਤੇਰਾ ਨਾਉ = ਨਾਮ ਮੇਰੇ ਮਨ = ਹਿਰਦੇ ਦੇ ਮੰਝਿ = ਵਿਚ ਹੀ = ਨਿਸਚੇ ਕਰਕੇ ਰੰਗਾਵਲਾ = ਅਨੰਦ ਦੇਣ ਵਾਲਾ ਹੈ ॥੧॥

## ਮਃ ੫ ॥

ਇਸ ਮਹੱਲੇ ਅੰਦਰ ਗੁਰੂ ਜੀ ਸੁਖਦਾਇਕ ਪਦਾਰਥਾਂ ਨਾਲੋਂ ਪਰਮਾਰਥ ਦੀ ਧੂੜੀ ਨੂੰ ਵਿਸ਼ੇਸ਼ਤਾ ਦੇਂਦੇ ਹੋਏ ਉਚਾਰਦੇ ਹਨ।

## ਕਪੜ ਭੋਗ ਵਿਕਾਰ; ਏ ਹਭੇ ਹੀ ਛਾਰ ॥

ਰੰਗ ਬਰੰਗੇ ਕਪੜ = ਬਸਤ੍ਰਾਂ ਦਾ ਪਹਿਰਣਾ, ਰਸਾਂ ਕਸਾਂ ਦਾ ਭੋਗ = ਭੋਗਣਾ ਅਤੇ ਜੋ ਕਾਮ ਕ੍ਰੋਧ ਆਦਿ ਵਿਕਾਰ ਹਨ, ਏ = ਇਹ ਹਭੇ = ਸਾਰੇ ਹੀ ਛਾਰ = ਸੁਆਹ ਰੂਪ ਹਨ **ਵਾ:** ਜੋ ਮਹਾਤਮਾ ਵਾਲੇ ਕੱਪੜੇ ਧਾਰਨ ਕਰਕੇ ਠਾਕੁਰਾਂ ਆਦਿ ਨੂੰ ਭੋਗ ਲਗਾਉਂਦੇ ਹੋਏ ਵੀ ਵਿਕਾਰਾਂ ਨੂੰ ਭੋਗਦੇ ਹਨ, ਉਹ ਸਾਰੇ ਹੀ ਸੁਆਹ ਹੋ ਜਾਣਗੇ।

## ਖਾਕੁ ਲੋੜੇਦਾ ਤੰਨਿ ਖੇ; ਜੋ ਰਤੇ ਦੀਦਾਰ ॥੨॥

ਮੈਂ ਆਪਣੇ ਤੰਨਿ = ਸਰੀਰ ਖੇ = ਦੇ ਵਿਚ ਉਨ੍ਹਾਂ ਪਿਆਰਿਆਂ ਦੀ ਖਾਕੁ = ਚਰਨ ਧੂੜੀ ਨੂੰ ਲੋੜੇਦਾ = ਚਾਹੁੰਦਾ ਹਾਂ, ਜੋ = ਜਿਹੜੇ ਪਰਮੇਸ਼ਰ ਦੇ ਦੀਦਾਰੁ = ਦਰਸ਼ਨਾਂ ਵਿਚ ਰਤੇ = ਰੰਗੇ ਹੋਏ ਹਨ ॥੨॥

## ਮਃ ੫ ॥

ਇਸ ਮਹੱਲੇ ਅੰਦਰ ਗੁਰੂ ਜੀ ਇਕ ਪ੍ਰਭੂ ਦੀ ਉਪਾਸ਼ਨਾ ਦ੍ਰਿੜ੍ਹ ਕਰਾਉਂਦੇ ਹਨ।

## ਕਿਆ ਤਕਹਿ ਬਿਆ ਪਾਸ; ਕਰਿ ਹੀਅੜੇ ਹਿਕੁ ਅਧਾਰੁ ॥

ਹੇ ਜੀਵ! ਤੂੰ ਕਿਆ = ਕੀ ਬਿਆ = ਦੂਜੇ ਦੇਵੀ ਦੇਵਤਿਆਂ ਆਦਿ ਦੇ ਪਾਸ = ਪਾਸੇ ਤਕਹਿ = ਦੇਖਦਾ ਹੈਂ, ਤੂੰ ਆਪਣੇ ਹੀਅੜੇ = ਹਿਰਦੇ ਵਿਚ ਹਿਕੁ = ਇਕ ਪ੍ਰਭੂ ਦਾ ਹੀ ਅਧਾਰੁ = ਆਸਰਾ ਲੈਣਾ ਕਰ।

## ਥੀਉ ਸੰਤਨ ਕੀ ਰੇਣੁ; ਜਿਤੁ ਲਭੀ ਸੁਖ ਦਾਤਾਰੁ ॥੩॥

ਤੂੰ ਸੰਤਨ = ਸ਼ਾਂਤ-ਚਿਤ ਮਹਾਤਮਾ ਜਨਾਂ ਦੇ ਚਰਨਾਂ ਕੀ = ਦੀ ਰੇਣੁ = ਧੂੜੀ ਥੀਉ = ਹੋਣਾ ਕਰ, ਜਿਤੁ = ਜਿਸ ਕਰਕੇ ਸੁੱਖ ਦਾਤਾਰੁ = ਦੇਣ ਵਾਲਾ ਪ੍ਰਭੂ ਲਭੀ = ਲੱਭ, ਪ੍ਰਾਪਤ ਹੋ ਜਾਵੇ ॥੩॥

## ਪਉੜੀ ॥

## ਵਿਣੁ ਕਰਮਾ ਹਰਿ ਜੀਉ ਨ ਪਾਈਐ; ਬਿਨੁ ਸਤਿਗੁਰ ਮਨੂਆ ਨ ਲਗੈ ॥

ਹੇ ਭਾਈ ! ਸ੍ਰੇਸ਼ਟ ਕਰਮਾਂ ਤੋਂ ਵਿਣੁ = ਬਿਨਾਂ **ਵਾ:** ਪਰਮੇਸ਼ਰ ਦੀ ਕਰਮਾ = ਕਿਰਪਾ ਤੋਂ ਬਿਨਾਂ ਹਰਿ = ਪ੍ਰਭੂ ਜੀਉ = ਜੀ ਨੂੰ ਨਹੀਂ ਪਾਈਐ = ਪਾ ਸਕੀਦਾ ਅਤੇ ਸਤਿਗੁਰਾਂ ਤੋਂ ਬਿਨੁ = ਬਗ਼ੈਰ ਹਰੀ ਵਿਚ ਮਨੂਆ = ਮਨ ਨਹੀਂ ਲਗੈ = ਲੱਗਦਾ **ਵਾ:** ਕਰਮਾਂ ਤੋਂ ਬਿਨਾਂ ਸਤਿਗੁਰਾਂ ਨੂੰ ਨਹੀਂ ਪਾਈਦਾ ਅਤੇ ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ ਵਿਚ ਮਨ ਨਹੀਂ ਲੱਗਦਾ।

## ਧਰਮੁ ਧੀਰਾ ਕਲਿ ਅੰਦਰੇ; ਇਹੁ ਪਾਪੀ ਮੂਲਿ ਨ ਤਗੈ ॥

ਕਲਿ = ਕਲਿਜੁਗ ਦੇ ਅੰਦਰੇ = ਵਿਚ ਧਰਮ ਹੀ ਧੀਰਾ = ਇਸਥਿਤ ਰੂਪ ਹੈ **ਵਾ:** ਕਲਿਜੁਗ ਦੇ ਅੰਦਰ ਧਰਮੀ ਮਨੁੱਖ ਧੀਰਾ = ਧੀਰਜਵਾਨ ਹੈ ਅਤੇ ਇਹ ਪਾਪੀ = ਮੰਦਕਰਮੀ ਮਨੁੱਖ ਮੂਲਿ = ਕਦਾਚਿਤ ਵੀ ਤਗੈ = ਨਿਭ, ਇਸਥਿਤ ਨਹੀਂ ਰਹਿ ਸਕਦਾ।

## ਅਹਿ ਕਰੁ ਕਰੇ ਸੁ ਅਹਿ ਕਰੁ ਪਾਏ; ਇਕ ਘੜੀ ਮੁਹਤੁ ਨ ਲਗੈ ॥

ਜੋ ਕੋਈ ਅਹਿ = ਇਸ ਕਰੁ = ਹੱਥ ਨਾਲ ਚੰਗਾ ਮੰਦਾ ਕਰਮ ਕਰੇ = ਕਰਦਾ ਹੈ, ਸੁ = ਉਹ ਅਹਿ = ਇਹ ਕਰੁ = ਹੱਥ ਨਾਲ ਹੀ ਉਸਦਾ ਫਲ ਪਾਏ = ਪਾਉਣਾ ਕਰਦਾ ਹੈ ਭਾਵ ਜੇਕਰ ਸੱਜੇ ਹੱਥ ਨਾਲ ਕੋਈ ਕਰਮ ਕੀਤਾ ਹੈ ਤਾਂ ਸੱਜੇ ਹੱਥ ਵਿਚ ਹੀ ਉਸਦਾ ਫਲ ਪਾਉਂਦਾ ਹੈ ਤੇ ਉਸ ਫਲ ਨੂੰ ਮਿਲਣ ਲੱਗਿਆਂ ਇਕ ਘੜੀ ਜਾਂ ਮੁਹਤੁ = ਅੱਧੀ ਘੜੀ ਵੀ ਨਹੀਂ ਲਗੈ = ਲੱਗਦੀ।

**ਸਾਖੀ—ਕਸਾਈ ਤੇ ਗਊ ਦੀ :** ਜਿਵੇਂ ਕਿਸੇ ਨਗਰ ਵਿਚ ਕੋਈ ਸਾਧੂ ਬ੍ਰਾਹਮਣ ਰਹਿੰਦਾ ਸੀ, ਉਸ ਨਗਰ ਵਿਚ ਇਕ ਧਰਮਸ਼ਾਲਾ ਵੀ ਬਣੀ ਹੋਈ ਸੀ। ਇਕ ਦਿਨ ਕੋਈ ਰਾਜਾ ਆਪਣੇ ਬੇਟੇ ਦੀ ਸ਼ਾਦੀ ਕਰਕੇ ਆ ਰਿਹਾ ਸੀ, ਤਦੋਂ ਰਸਤੇ ਵਿਚ ਹਨੇਰਾ ਹੋਣ ਦੇ ਕਾਰਨ ਇਸ ਨਗਰ ਵਿਚ ਰੁਕਣਾ ਪਿਆ। ਰਾਜਾ ਆਪਣੇ ਪੁੱਤਰ, ਨੂੰਹ ਆਦਿ ਪਰਿਵਾਰ ਤੇ ਫ਼ੌਜਾਂ ਸਮੇਤ ਉਸ ਧਰਮਸ਼ਾਲਾ ਵਿਚ ਰੁਕ ਗਿਆ। ਰਾਜੇ ਦਾ ਪੁੱਤਰ ਅਤੇ ਨੂੰਹ ਇਕ ਵੱਖਰੇ ਕਮਰੇ ਵਿਚ ਸਨ। ਰਾਤ ਹੋਣ ਤੋਂ ਸਭ ਥਾਓਂ ਥਾਈਂ ਸੌਂ ਗਏ। ਰਾਜੇ ਦਾ ਪੁੱਤਰ ਵੀ ਸਫ਼ਰ ਦੀ ਥਕਾਨ ਕਰਕੇ ਸੌਂ ਗਿਆ, ਰਾਜੇ ਦੀ ਨੂੰਹ ਨੂੰ ਓਪਰੀ ਥਾਂ ਹੋਣ ਕਰਕੇ ਨੀਂਦ ਨਾ ਆਈ। ਉਸਨੇ ਰਾਜ ਪੁੱਤਰ ਦੀ ਕਟਾਰ ਕੱਢ ਕੇ ਵੇਖਣੀ ਚਾਹੀ, ਜਿਸ ਸਮੇਂ ਉਸ ਨੇ ਕਟਾਰ ਕੱਢੀ ਤਾਂ ਉਸ ਦੇ ਹੱਥੋਂ ਛੁੱਟ ਗਈ, ਜੋ ਉਸਦੇ ਪਤੀ ਰਾਜਪੁੱਤਰ ਦੇ ਕਲੇਜੇ ਵਿਚ ਜਾ ਵੱਜੀ ਤੇ ਉਹ ਉਸ ਸਮੇਂ ਹੀ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। (ਇਹ ਸਾਖੀ ਸ੍ਰੀ ਨਾਰਾਇਣ ਹਰੀ ਉਪਦੇਸ਼ ਗ੍ਰੰਥ ਵਿਚ ਕੁਝ ਇਸ ਪ੍ਰਕਾਰ ਲਿਖੀ ਹੋਈ ਹੈ ਕਿ ਰਾਜੇ ਨੇ ਆਪਣੇ ਇਕਲੌਤੇ ਬੇਟੇ ਲਈ ਇਕ ਵੱਖਰਾ ਮਹੱਲ ਬਣਾਇਆ ਹੋਇਆ ਸੀ, ਰਾਜੇ ਦੇ ਆਪਣੇ ਮਹੱਲ ਤੇ ਪੁੱਤਰ ਦੇ ਮਹੱਲ ਦੇ ਨੇੜੇ ਇਕ ਮੰਦਰ ਸੀ ਜਿਸ ਦਾ ਪੁਜਾਰੀ ਚੰਗੇ ਗੁਣਾਂ ਵਾਲਾ ਸੰਤੋਖੀ ਬ੍ਰਾਹਮਣ ਸੀ, ਜਿਸ ਨੇ ਵੀਹ ਸਾਲ ਤੋਂ ਰਾਜੇ ਕੋਲੋਂ ਕੋਈ ਯਾਚਨਾ ਨਹੀਂ ਕੀਤੀ ਸੀ। ਰਾਜੇ ਨੇ ਆਪਣੇ ਇਕਲੌਤੇ ਬੇਟੇ ਨੂੰ ਜਦੋਂ ਵਿਆਹ ਕੇ ਉਸ ਵੱਖਰੇ ਮਹੱਲ ਵਿਚ ਦੋਨਾਂ ਪਤੀ ਪਤਨੀ ਨੂੰ ਭੇਜ ਦਿੱਤਾ। ਰਾਜ ਪੁੱਤਰ ਥੱਕਿਆ ਹੋਣ ਕਰਕੇ ਸੌਂ

ਗਿਆ, ਪਰ ਰਾਜ ਪੁੱਤਰ ਦੀ ਪਤਨੀ ਨੂੰ ਓਪਰੀ ਥਾਂ ਹੋਣ ਕਾਰਨ ਨੀਂਦ ਨਾ ਪਈ, ਤੇ ਉਹ ਮਹੱਲ ਵਿਚ ਘੁੰਮਣ ਲੱਗ ਪਈ। ਫੇਰ ਪਤੀ ਦੇ ਸਿਰ੍ਹਾਣੇ ਲਟਕਦੀ ਤਲਵਾਰ ਜੋ ਬਹੁਤ ਤਿੱਖੀ ਧਾਰ ਵਾਲੀ ਸੀ, ਜਦੋਂ ਉਹ ਮਿਆਨ ਤੋਂ ਬਾਹਰ ਕੱਢਣ ਲੱਗੀ ਤਾਂ ਮਿਆਨ ਤੋਂ ਬਾਹਰ ਨਿਕਲ ਕੇ ਤਲਵਾਰ ਅਚਾਨਕ ਉਸਦੇ ਹੱਥੋਂ ਛੁੱਟ ਗਈ ਜੋ ਰਾਜ ਪੁੱਤਰ ਦੀ ਗਰਦਨ ਉੱਪਰ ਜਾ ਵੱਜੀ, ਜਿਸ ਕਰਕੇ ਉਸਦੀ ਸਾਹ ਰਗ ਵੱਢੀ ਗਈ ਤੇ ਉਸਦੀ ਮੌਤ ਹੋ ਗਈ। ਉਸ ਵੇਲੇ ਉਸ ਲੜਕੀ ਨੇ ਸੋਚਿਆ ਕਿ ਭਾਵੇਂ ਇਹ ਸਭ ਕੁਝ ਅਚਾਨਕ ਹੀ ਹੋਇਆ ਹੈ, ਪਰ ਸਵੇਰੇ ਮੇਰਾ ਕਿਸੇ ਨੇ ਸੱਚ ਨਹੀਂ ਮੰਨਣਾ। ਇਉਂ ਡਰਦੀ ਹੋਈ ਸਾਰੀ ਰਾਤ ਹੀ ਕੋਈ ਬਚਣ ਲਈ ਵਿਉਂਤ ਸੋਚਦੀ ਰਹੀ, ਜਦੋਂ ਅੰਮ੍ਰਿਤ ਵੇਲਾ ਹੋਇਆ ਤਾਂ ਉਸ ਨਗਰ ਦਾ ਮਹਾਤਮਾ ਇਸ ਧਰਮਸ਼ਾਲਾ ਦੇ ਸਾਹਮਣੇ ਮੰਦਰ ਦੇ ਵਿਚ ਪੂਜਾ ਕਰਨ ਲਈ ਜਾ ਰਿਹਾ ਸੀ, ਉਸ ਸਮੇਂ ਇਸ ਰਾਜਪੁੱਤ੍ਰੀ ਨੇ ਬੂਹਾ ਖੋਲ੍ਹ ਕੇ ਰੌਲਾ ਪਾ ਦਿੱਤਾ ਕਿ ਮੇਰਾ ਸੁਹਾਗ ਉੱਜੜ ਗਿਆ ਹੈ, ਉਸਦੀ ਆਵਾਜ਼ ਸੁਣ ਕੇ ਰਾਜਾ ਆਪਣੇ ਵਜ਼ੀਰਾਂ, ਅਹਿਲਕਾਰਾਂ ਦੇ ਸਮੇਤ ਉਸ ਕਮਰੇ ਵਿਚ ਆਇਆ ਤੇ ਆਪਣੇ ਪੁੱਤਰ ਦੀ ਲਾਸ਼ ਦੇਖ ਕੇ ਪੁੱਛਿਆ ਕਿ ਇਹ ਕਿਸ ਨੇ ਕਤਲ ਕੀਤਾ ਹੈ, ਤਦੋਂ ਉਸ ਰਾਜੇ ਦੀ ਨੂੰਹ ਨੇ ਮੰਦਰ ਵਿਚ ਵੜੇ ਬ੍ਰਾਹਮਣ ਵੱਲ ਇਸ਼ਾਰਾ ਕਰ ਦਿੱਤਾ, ਫੌਜਾਂ ਨੇ ਛੇਤੀ ਨਾਲ ਉਸ ਬ੍ਰਾਹਮਣ ਨੂੰ ਪਕੜ ਲਿਆਂਦਾ। ਸਿਪਾਹੀਆਂ ਨੇ ਕਿਹਾ ਕਿ ਹੇ ਰਾਜਨ! ਤੁਸੀਂ ਹੁਕਮ ਕਰੋ ਅਸੀਂ ਇਸ ਨੂੰ ਬੁਰੀ ਤੋਂ ਬੁਰੀ ਮੌਤੇ ਮਾਰ ਦੇਵਾਂਗੇ। ਰਾਜਾ ਧੀਰਜਧਾਰੀ ਸੀ, ਉਸਨੇ ਕਿਹਾ ਕਿ ਇਸ ਨੂੰ ਮਾਰਨ ਨਾਲ ਮੇਰਾ ਪੁੱਤਰ ਜੀਉਂਦਾ ਨਹੀਂ ਹੋਣਾ। ਇਸਨੇ ਸੱਜੇ ਹੱਥ ਨਾਲ ਪੁੱਤਰ ਦੇ ਕਟਾਰ ਮਾਰੀ ਹੋਵੇਗੀ, ਇਸ ਲਈ ਇਸਦਾ ਸੱਜਾ ਹੱਥ ਕੱਟ ਦੇਵੋ। ਸਿਪਾਹੀਆਂ ਨੇ ਉਸ ਸਾਧੂ ਬ੍ਰਾਹਮਣ ਦੇ ਰੌਲਾ ਪਾਉਣ ਤੋਂ ਨਾ ਸੁਣ ਕੇ ਉਸਦਾ ਸੱਜਾ ਹੱਥ ਕੱਟ ਦਿੱਤਾ, ਉਹ ਬ੍ਰਾਹਮਣ ਬਹੁਤ ਦੁਖੀ ਹੋਇਆ ਤੇ ਮਨ ਵਿਚ ਸੋਚਦਾ ਰਿਹਾ ਕਿ ਮੈਂ ਇਸ ਜਨਮ ਵਿਚ ਕੋਈ ਐਸਾ ਬੱਜਰ ਪਾਪ ਨਹੀਂ ਕੀਤਾ ਜਿਸ ਕਰਕੇ ਮੈਨੂੰ ਇਹ ਸਜ਼ਾ ਮਿਲੀ ਹੈ, ਹੌਲੀ-ਹੌਲੀ ਉਸਦਾ ਜ਼ਖ਼ਮ ਠੀਕ ਹੋਇਆ ਤਾਂ ਉਸ ਸਾਧੂ ਬ੍ਰਾਹਮਣ ਨੇ ਕਿਸੇ ਪੰਡਿਤ ਕੋਲ ਇਸ ਘਟਨਾ ਦਾ ਜ਼ਿਕਰ ਕੀਤਾ ਤਦੋਂ ਉਸ ਪੰਡਿਤ ਨੇ ਕਾਂਸ਼ੀ ਵਿਚ ਰਹਿੰਦੇ ਇਕ ਤ੍ਰਿਕਾਲ ਦਰਸ਼ੀ ਵਿਦਵਾਨ ਦੀ ਦੱਸ ਪਾਈ ਜੋ ਜੋਤਿਸ਼ ਵਿੱਦਿਆ ਅਤੇ ਪੂਰਬਲੇ ਕਰਮਾਂ ਦੇ ਗਿਆਨ ਵਾਲੇ ਅਨੇਕ ਸ਼ਾਸਤ੍ਰ ਪੜ੍ਹਿਆ ਹੋਇਆ ਸੀ ਤਦੋਂ ਉਹ ਸਾਧੂ ਬ੍ਰਾਹਮਣ ਪੁੱਛਦਾ ਪੁਛਾਉਂਦਾ ਹੋਇਆ ਕਾਂਸ਼ੀ ਵਿਚ ਉਸ ਵਿਦਵਾਨ ਦੇ ਘਰ ਪਹੁੰਚਿਆ। ਉਸ ਵੇਲੇ ਵਿਦਵਾਨ ਇਸ਼ਨਾਨ ਕਰਨ ਲਈ ਬਾਹਰ ਗਿਆ ਸੀ ਤਦੋਂ ਉਸ ਸਾਧੂ ਨੇ ਉਸਦੀ ਘਰਵਾਲੀ ਬ੍ਰਾਹਮਣੀ ਤੋਂ ਵਿਦਵਾਨ ਜੀ ਬਾਰੇ ਪੁੱਛਿਆ ਤਾਂ ਉਸਨੇ ਫੱਕਰਾਂ ਵਾਲਾ ਲਿਬਾਸ ਦੇਖ ਕੇ ਅਨੇਕਾਂ ਗਾਲ੍ਹਾਂ ਇਸ ਬ੍ਰਾਹਮਣ ਨੂੰ ਦਿੱਤੀਆਂ ਤੇ ਨਾਲੇ ਆਪਣੇ ਘਰਵਾਲੇ ਨੂੰ ਦਿੱਤੀਆਂ ਤੇ ਉਥੇ ਖੜ੍ਹਨ ਹੀ ਨਾ ਦਿੱਤਾ। ਸਾਧੂ ਬ੍ਰਾਹਮਣ ਬਾਹਰ ਹੋ ਕੇ ਖਲੋ ਗਿਆ, ਇਤਨੇ ਚਿਰ ਨੂੰ ਉਹ ਵਿਦਵਾਨ ਵੀ ਆ ਗਿਆ, ਉਸ ਵਿਦਵਾਨ ਨੇ ਬ੍ਰਾਹਮਣ ਦਾ ਆਦਰ ਮਾਣ ਕੀਤਾ ਤੇ ਅੰਦਰ ਬਿਠਾਇਆ, ਫੇਰ ਪੁੱਛਿਆ ਕਿ ਕਿਸ ਕਾਰਜ ਲਈ ਆਏ ਹੋ, ਤਦੋਂ ਸਾਧੂ ਬ੍ਰਾਹਮਣ ਨੇ ਕਿਹਾ ਕਿ ਪਹਿਲਾਂ ਤਾਂ ਮੈਂ ਇਕ ਗੱਲ ਹੀ ਪੁੱਛਣੀ ਸੀ ਪਰ ਹੁਣ ਤੇਰੀ ਘਰਵਾਲੀ ਜੋ ਬਹੁਤ ਚਲਾਕ ਤੇ ਲੜਾਕੀ ਹੈ, ਇਸ ਨੇ ਮੈਨੂੰ ਅਤੇ ਤੈਨੂੰ ਬਿਨਾਂ ਕਾਰਨ ਤੋਂ ਹੀ ਅਨੇਕਾਂ ਗਾਲ੍ਹਾਂ ਕੱਢੀਆਂ ਹਨ, ਇਹ ਦੋ ਗੱਲਾਂ ਹੋ ਗਈਆਂ ਹਨ। ਉਸ ਵਿਦਵਾਨ ਨੇ ਕਿਹਾ ਕਿ ਪਹਿਲਾਂ ਤੁਸੀਂ ਆਪਣੀ ਪਹਿਲੀ ਗੱਲ ਦੱਸੋ। ਤਦੋਂ ਉਸ ਸਾਧੂ ਬ੍ਰਾਹਮਣ ਨੇ ਕਿਹਾ ਕਿ ਹੇ ਵਿਦਵਾਨ ਮੈਂ ਜਦੋਂ ਦੀ ਆਪਣੀ ਸੁਰਤ ਸੰਭਾਲੀ ਹੈ ਮੈਨੂੰ ਪੂਰਾ ਪਤਾ ਹੈ ਮੈਂ ਕੋਈ ਵੀ ਗੁਨਾਹ ਨਹੀਂ ਕੀਤਾ, ਪਰ ਫੇਰ ਵੀ ਬਿਨਾਂ ਕਾਰਨ ਹੀ ਇਕ ਰਾਜੇ ਨੇ ਮੇਰਾ ਸੱਜਾ ਹੱਥ ਕੱਟਵਾ ਦਿੱਤਾ ਹੈ, ਤੁਸੀਂ ਦੱਸੋ ਕਿ ਇਹ ਕੀ ਕਾਰਨ ਹੈ?

ਤਦੋਂ ਉਸ ਵਿਦਵਾਨ ਨੇ ਜੋਤਿਸ਼ ਸ਼ਾਸਤ੍ਰ ਵਿਚਾਰ ਕੇ ਦੱਸਿਆ ਕਿ ਪਿਛਲੇ ਜਨਮ ਵਿਚ ਤੂੰ ਬ੍ਰਾਹਮਣ ਸੀ ਅਤੇ ਜੰਗਲ ਵਿਚ ਬੈਠਾ ਹੋਇਆ ਗੋਮੁਖੀ ਦੇ ਨਾਲ ਜਾਪ ਕਰ ਰਿਹਾ ਸੀ ਅਤੇ ਮੂੰਹੋਂ ਮੋਨ ਧਾਰਨ ਕੀਤਾ ਹੋਇਆ ਸੀ। ਇਕ ਕਸਾਈ ਕੋਲੋਂ ਇਕ ਗਾਂ ਛੁੱਟ ਕੇ ਆਈ ਹੋਈ ਸੀ ਜੋ ਤੇਰੇ ਅੱਗੋਂ ਦੀ ਲੰਘ ਗਈ, ਮਗਰੇ

ਹੀ ਕਸਾਈ ਆ ਗਿਆ। ਉਸਨੇ ਤੈਨੂੰ ਪੁੱਛਿਆ ਕਿ ਮੇਰੀ ਗਾਂ ਜਾਂਦੀ ਵੇਖੀ ਹੈ, ਤਦੋਂ ਤੂੰ ਗੁਥਲੀ ਵਿਚ ਮਾਲਾ ਫੇਰਨ ਵਾਲੇ ਹੱਥ ਨਾਲ ਇਸ਼ਾਰਾ ਕਰ ਦਿੱਤਾ ਕਿ ਗਾਂ ਇਸ ਪਾਸੇ ਗਈ ਹੈ, ਉਸ ਸਮੇਂ ਕਸਾਈ ਨੇ ਜਾ ਕੇ ਗਾਂ ਮਾਰ ਦਿੱਤੀ। ਸਮਾਂ ਪੈਣ ਤੋਂ ਉਹ ਕਸਾਈ ਵੀ ਮਰ ਗਿਆ ਤੇ ਤੂੰ ਵੀ ਸਰੀਰ ਛੱਡ ਦਿੱਤਾ। ਤੁਸੀਂ ਆਪੋ-ਆਪਣੀ ਪਰਾਲਬਧ ਅਨੁਸਾਰ ਜਨਮ ਧਾਰਨ ਕੀਤੇ। ਉਹ ਗਾਂ ਇਕ ਰਾਜੇ ਦੀ ਬੇਟੀ ਬਣੀ ਤੇ ਉਹ ਕਸਾਈ ਵੀ ਦੂਸਰੇ ਰਾਜੇ ਦਾ ਪੁੱਤਰ ਬਣਿਆ ਤੇ ਉਹ ਬ੍ਰਾਹਮਣ ਤੂੰ ਬਣਿਆ। ਉਸ ਗਾਂ ਤੋਂ ਬਣੀ ਰਾਜ ਪੁੱਤ੍ਰੀ ਨੇ ਆਪਣਾ ਬਦਲਾ ਲਿਆ ਤੇ ਤੂੰ ਜੋ ਹੱਥ ਦਾ ਇਸ਼ਾਰਾ ਕੀਤਾ ਸੀ ਤੇਰਾ ਉਹ ਹੱਥ ਕੱਟਿਆ ਗਿਆ।

ਫੇਰ ਉਸ ਸਾਧੂ ਬ੍ਰਾਹਮਣ ਨੇ ਕਿਹਾ ਕਿ ਤੂੰ ਹੁਣ ਆਪਣੀ ਤੇ ਆਪਦੀ ਲੜਾਕੀ ਘਰਵਾਲੀ ਦੀ ਗੱਲ ਦੱਸ, ਤਦੋਂ ਉਸ ਵਿਦਵਾਨ ਨੇ ਕਿਹਾ ਕਿ ਮਹਾਤਮਾ ਜੀ! ਇਹ ਮੇਰੀ ਘਰਵਾਲੀ ਪਿਛਲੇ ਜਨਮ ਵਿਚ ਖੋਤੀ ਸੀ ਤੇ ਮੈਂ ਕਾਂ ਸੀ। ਇਸਦੇ ਜ਼ਖ਼ਮ ਹੋਇਆ ਪਿਆ ਸੀ, ਮੈਂ ਵਾਰ-ਵਾਰ ਇਸਦੇ ਠੂੰਗੇ ਮਾਰਦਾ ਸੀ, ਇਹ ਦੁਖੀ ਹੋਈ ਗੰਗਾ ਦੇ ਵਿਚ ਵੜ ਗਈ। ਮੇਰੀ ਚੁੰਜ ਇਸਦੇ ਜ਼ਖ਼ਮ ਵਿਚ ਫਸ ਗਈ, ਉਧਰੋਂ ਕੋਈ ਮਹਾਤਮਾ ਇਸ਼ਨਾਨ ਕਰ ਰਿਹਾ ਸੀ ਉਸਦੀ ਧੂੜੀ ਸਾਨੂੰ ਸਪਰਸ਼ ਹੋਈ, ਉਧਰੋਂ ਅਸੀਂ ਗੰਗਾ ਦੀਆਂ ਡੂੰਘੀਆਂ ਲਹਿਰਾਂ ਵਿਚ ਰੁੜ੍ਹ ਗਏ, ਮਹਾਤਮਾ ਦੀ ਧੂੜੀ ਸਪਰਸ਼ ਹੋਣ ਕਰਕੇ ਅਸੀਂ ਬ੍ਰਾਹਮਣ-ਬ੍ਰਾਹਮਣੀ ਬਣੇ, ਤੇ ਇਹ ਹੁਣ ਤਰਕਾਂ ਰੂਪੀ ਠੂੰਗੇ ਮਾਰ ਕੇ ਆਪਣਾ ਬਦਲਾ ਲੈ ਰਹੀ ਹੈ ਤੇ ਮੈਂ ਪਿਛਲੇ ਜਨਮ ਦਾ ਗਿਆਨ ਜਾਣ ਕੇ ਇਸ ਦੀਆਂ ਤਰਕਾਂ ਸਹਾਰਦਾ ਰਹਿੰਦਾ ਹਾਂ।

## ਚਾਰੇ ਜੁਗ ਮੈ ਸੋਧਿਆ; ਵਿਣੁ ਸੰਗਤਿ ਅਹੰਕਾਰੁ ਨ ਭਗੈ ॥

ਮੈਂ ਤਾਂ ਚਾਰੇ ਜੁਗਾਂ ਦੇ ਕਰਮਾਂ ਧਰਮਾਂ ਨੂੰ ਸੋਧਿਆ = ਸੋਧ ਕੇ ਵੇਖਿਆ ਹੈ ਕਿ ਸਤਸੰਗਤ ਤੋਂ ਵਿਣੁ = ਬ਼ਗੈਰ ਕਿਸੇ ਦਾ ਵੀ ਅਹੰਕਾਰੁ = ਅਭਿਮਾਨ ਨਹੀਂ ਭਗੈ = ਭੱਜਦਾ।

ਅਰਥਾਤ ਜਿਵੇਂ ਦਰਿਆ ਦੇ ਕਿਨਾਰੇ ਜਿਹੜਾ ਦਰੱਖ਼ਤ ਖੜਾ ਹੈ, ਭਾਵੇਂ ਉਸ ਦੀਆਂ ਜੜ੍ਹਾਂ ਪਾਣੀ ਵਿਚ ਹੀ ਕਿਉਂ ਨਾ ਹੋਣ, ਪਰੰਤੂ ਜਿਤਨੀ ਦੇਰ ਤਕ ਵਰਖਾ ਨਹੀਂ ਪੈਂਦੀ ਉਤਨੀ ਦੇਰ ਤਕ ਉਸਦੇ ਉਪਰੋਂ ਨਾ ਮਿੱਟੀ ਘੱਟਾ ਤੇ ਨਾ ਹੀ ਜਾਲੇ ਆਦਿ ਉਤਰਦੇ ਹਨ ਭਾਵ ਉਹ ਸਾਫ਼ ਨਹੀਂ ਰਹਿ ਸਕਦਾ, ਜਦੋਂ ਵਰਖਾ ਪੈ ਜਾਂਦੀ ਹੈ ਉਸ ਸਮੇਂ ਉਸ ਦਰੱਖ਼ਤ ਦੇ ਜਾਲੇ ਵੀ ਲਹਿ ਜਾਂਦੇ ਹਨ ਅਤੇ ਗਰਦ ਵੀ ਸਾਫ਼ ਹੋ ਜਾਂਦੀ ਹੈ। ਇਸੇ ਪ੍ਰਕਾਰ ਜੋ ਪੁਰਖ ਤਪ ਰੂਪ ਪਾਣੀ ਦੇ ਕਿਨਾਰੇ ਖਲੋਤਾ ਹੋਵੇ, ਭਾਵੇਂ ਉਸਨੂੰ ਪਾਣੀ ਪੈਣ ਰੂਪ ਹੋਰ ਉਪਦੇਸ਼ ਦੀ ਲੋੜ ਨਾ ਹੋਵੇ, ਪਰ ਉਸਨੂੰ ਸੰਗਤ ਰੂਪੀ ਬੱਦਲ ਦੀ ਅਤਿਅੰਤ ਜ਼ਰੂਰਤ ਹੈ, ਇਹ ਸੰਗਤ ਰੂਪੀ ਬੱਦਲ ਪਰਮੇਸ਼ਰ ਦੇ ਗੁਣਾਂ ਰੂਪੀ ਵਰਖਾ ਕਰਕੇ ਹਉਮੈ ਦੀ ਗਰਦ ਨੂੰ ਝਾੜ ਕੇ ਹਿਰਦਾ ਨਿਰਮਲ ਕਰ ਦੇਂਦੀ ਹੈ ਅਤੇ ਚੇਲੇ ਚਾਟੜਿਆਂ ਦਾ ਮੋਹ ਰੂਪੀ ਜਾਲਾ ਵੀ ਲਾਹ ਦੇਂਦੀ ਹੈ।

## ਹਉਮੈ ਮੂਲਿ ਨ ਛੁਟਈ; ਵਿਣੁ ਸਾਧੂ ਸਤਸੰਗੈ ॥

ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੇ ਸਤਸੰਗੈ = ਸਤਸੰਗ ਤੋਂ ਵਿਣੁ = ਬ਼ਗੈਰ ਦੇਹ, ਪਦਾਰਥਾਂ ਆਦਿ ਦੀ ਹਉਮੈ = ਹੰਗਤਾ ਮਮਤਾ ਮੂਲਿ = ਉੱਕਾ ਹੀ ਨਹੀਂ ਛੁਟਈ = ਛੁੱਟਦੀ।

## ਤਿਚਰੁ ਥਾਹ ਨ ਪਾਵਈ; ਜਿਚਰੁ ਸਾਹਿਬ ਸਿਉ ਮਨ ਭੰਗੈ ॥

ਤਿਚਰੁ = ਉਤਨਾ ਚਿਰ ਤਕ ਜੀਵ ਪਰਮੇਸ਼ਰ ਦੇ ਸਰੂਪ, ਗੁਣਾਂ ਦੀ ਥਾਹ = ਡੂੰਘਾਈ ਨਹੀਂ ਪਾਵਈ = ਪਾ ਸਕਦਾ, ਜਿਚਰੁ = ਜਿਤਨਾ ਚਿਰ ਤਕ ਸਾਹਿਬ = ਪਰਮੇਸ਼ਰ ਦੇ ਸਿਉ = ਨਾਲੋਂ ਮਨ ਭੰਗੈ = ਟੁੱਟਿਆ, ਬੇਮੁਖ ਹੋਇਆ ਰਹਿੰਦਾ ਹੈ।

## ਜਿਨਿ ਜਨਿ ਗੁਰਮੁਖਿ ਸੇਵਿਆ; ਤਿਸੁ ਘਰਿ ਦੀਬਾਣੁ ਅਭਗੈ ॥

ਜਿਨਿ = ਜਿਸ ਜਨਿ = ਮਨੁੱਖ ਨੇ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖ ਬਣ ਕੇ ਪਰਮੇਸ਼ਰ ਨੂੰ ਸੇਵਿਆ = ਸੇਵਨਾ ਕੀਤਾ ਹੈ, ਤਿਸੁ = ਉਸ ਦੇ ਹਿਰਦੇ ਰੂਪੀ ਘਰ ਵਿਚ ਅਭਗੈ = ਨਾਸ ਤੋਂ ਰਹਿਤ ਪਰਮੇਸ਼ਰ ਦਾ ਦੀਬਾਣੁ = ਆਸਰਾ ਮਿਲਿਆ ਹੈ।

## ਹਰਿ ਕਿਰਪਾ ਤੇ ਸੁਖੁ ਪਾਇਆ; ਗੁਰ ਸਤਿਗੁਰ ਚਰਣੀ ਲਗੈ ॥੧੧॥

ਹਰਿ = ਪਰਮੇਸ਼ਰ ਦੀ ਕਿਰਪਾ = ਮਿਹਰ ਤੇ = ਤੋਂ ਉਨ੍ਹਾਂ ਨੇ ਆਤਮਿਕ ਸੁੱਖ ਨੂੰ ਪਇਆ = ਪਾਉਣਾ ਕੀਤਾ ਹੈ, ਜੋ ਗੁਰ = ਪੂਜਨੀਕ ਸਤਿਗੁਰਾਂ ਦੇ ਚਰਨੀਂ ਲਗੈ = ਲੱਗੇ ਹਨ ॥੧੧॥

## ਡਖਣੇ ਮਃ ੫ ॥
## ਲੋੜੀਦੋ ਹਭ ਜਾਇ; ਸੋ ਮੀਰਾ ਮੀਰੰਨ ਸਿਰਿ ॥

ਜਿਸ ਪ੍ਰਭੂ ਨੂੰ ਹਭ = ਸਾਰੀਆਂ ਜਾਇ = ਥਾਵਾਂ ਵਿਚ ਸਭ ਜੀਵ ਪ੍ਰਾਪਤ ਕਰਨਾ ਲੋੜੀਦੋ = ਚਾਹੁੰਦੇ ਹਨ, ਸੋ = ਉਹ ਪ੍ਰਭੂ ਮੀਰਾ = ਪਾਤਿਸ਼ਾਹਾਂ ਦਾ ਸਿਰਿ = ਸ਼ਿਰੋਮਣੀ ਮੀਰੰਨ = ਪਾਤਸ਼ਾਹ ਹੈ।

## ਹਠ ਮੰਝਾਹੂ ਸੋ ਧਣੀ; ਚਉਦੋ ਮੁਖਿ ਅਲਾਇ ॥੧॥

ਸੋ = ਉਹ ਧਣੀ = ਮਾਲਕ ਪ੍ਰਭੂ ਸਾਰਿਆਂ ਦੇ ਹਠ = ਹਿਰਦਿਆਂ ਦੇ ਮੰਝਾਹੂ = ਵਿਚ ਵਿਆਪਕ ਹੋ ਕੇ ਵੱਸ ਰਿਹਾ ਹੈ, ਪਰ ਉਸਦੀ ਪ੍ਰਾਪਤੀ ਉਸਨੂੰ ਹੁੰਦੀ ਹੈ ਜੋ ਆਪਣੇ ਹਿਰਦੇ ਦੁਆਰਾ ਵੀ ਉਸਦਾ ਜੱਸ ਚਉਦੋ = ਉਚਾਰਦਾ ਤੇ ਮੁਖਿ = ਮੂੰਹ, ਰਸਨਾ ਕਰਕੇ ਵੀ ਉਸਦੇ ਗੁਣਾਂ ਨੂੰ ਅਲਾਇ = ਅਲਾਪਣਾ ਕਰਦਾ ਹੈ ॥੧॥

## ਮਃ ੫ ॥ ਮਾਣਿਕੂ ਮੋਹਿ ਮਾਉ; ਡਿੰਨਾ ਧਣੀ ਅਪਾਹਿ ॥

ਹੇ ਮਾਉ = ਮਾਤਾ ਰੂਪ ਸੰਤ ਜਨੋਂ! ਮੋਹਿ = ਮੈਨੂੰ ਮਾਣਿਕੂ = ਮਾਣਕ ਰੂਪ ਨਾਮ ਧਣੀ = ਮਾਲਕ ਗੁਰਾਂ ਨੇ ਅਪਾਹਿ = ਆਪ ਹੀ ਡਿੰਨਾ = ਦੇਣਾ ਕੀਤਾ ਹੈ **ਵਾ:** ਅਪਾਹਿ = ਨਿਰਲੇਪ ਗੁਰਾਂ ਨੇ ਮਾਣਕ ਰੂਪ ਨਾਮ, ਹਰੀ ਦੇਣਾ ਕੀਤਾ ਹੈ।

## ਹਿਆਉ ਮਹਿਜਾ ਠੰਢੜਾ; ਮੁਖਹੁ ਸਚੁ ਅਲਾਇ ॥੨॥

ਮੁਖਹੁ = ਮੂੰਹੋਂ ਸਚੁ = ਸੱਚਾ ਨਾਮ ਅਲਾਇ = ਉਚਾਰਣ ਕਰਕੇ ਮਹਿਜਾ = ਮੇਰਾ ਹਿਆਉ = ਹਿਰਦਾ ਵੀ ਠੰਢੜਾ = ਠੰਢਾ, ਸ਼ਾਂਤ ਹੋ ਗਿਆ ਹੈ ॥੨॥

## ਮਃ ੫ ॥ ਮੂ ਥੀਆਊ ਸੇਜ; ਨੈਣਾ ਪਿਰੀ ਵਿਛਾਵਣਾ ॥

ਪਤੀ ਪਰਮੇਸ਼ਰ ਦੇ ਵਾਸਤੇ ਮੂ = ਮੈਂ ਆਪ ਹੀ ਸੇਜ = ਸੇਜਾ ਥੀਆਊ = ਹੋਣਾ ਕਰਾਂ ਅਤੇ ਪਿਰੀ = ਪਿਆਰੇ ਪਤੀ ਲਈ ਨੈਣਾ = ਨੇਤ੍ਰਾਂ ਦਾ ਵਿਛੌਣਾ ਵਿਛਾਉਣਾ ਕਰਾਂ।

## ਜੇ ਡੇਖੈ ਹਿਕ ਵਾਰ; ਤਾ ਸੁਖ ਕੀਮਾ ਹੂ ਬਾਹਰੇ ॥੩॥

ਜੇ = ਜੇਕਰ ਪ੍ਰਭੂ ਪਤੀ ਹਿਕ = ਇਕ ਵਾਰ = ਵਾਰੀ ਵੀ ਮੇਰੇ ਵੱਲ ਕ੍ਰਿਪਾ ਦ੍ਰਿਸ਼ਟੀ ਨਾਲ ਡੇਖੈ = ਦੇਖਣਾ

ਕਰੇ, ਤਾ = ਤਦੋਂ ਕੀਮਾ = ਕੀਮਤ ਹੂ = ਤੋਂ ਬਾਹਰੇ = ਬਾਹਰ ਹੀ ਬੇਅੰਤ ਸੁਖ ਪ੍ਰਾਪਤ ਹੋ ਜਾਣਗੇ, ਭਾਵ ਉਨ੍ਹਾਂ ਸੁੱਖਾਂ ਦੀ ਕੋਈ ਕੀਮਤ ਨਹੀਂ ਰਹੇਗੀ ॥੩॥

## ਪਉੜੀ ॥ ਮਨੁ ਲੋਚੈ ਹਰਿ ਮਿਲਣ ਕਉ; ਕਿਉ ਦਰਸਨੁ ਪਾਈਆ ॥

ਹੇ ਹਰਿ = ਹਰੀ ! ਤੇਰੇ ਕਉ = ਤਾਈਂ ਮਿਲਣ ਵਾਸਤੇ ਮੇਰਾ ਮਨੁ = ਹਿਰਦਾ ਬਹੁਤ ਲੋਚੈ = ਚਾਹੁੰਦਾ ਹੈ, ਪਰ ਕਿਉ = ਕਿਸ ਪ੍ਰਕਾਰ ਤੇਰਾ ਦਰਸਨੁ = ਦੀਦਾਰ ਪਾਈਆ = ਪਾਉਣਾ ਕਰਾਂ।

## ਮੈ ਲਖ ਵਿੜਤੇ ਸਾਹਿਬਾ; ਜੇ ਬਿੰਦ ਬੋੁਲਾਈਆ ॥

('ਵਿੜੱਤੇ' ਉਚਾਰਣ ਹੈ)

ਹੇ ਮੇਰੇ ਸਾਹਿਬਾ = ਮਾਲਕਾ ! ਜੇ = ਜੇਕਰ ਤੂੰ ਮੈਨੂੰ ਬਿੰਦ = ਥੋੜ੍ਹਾ ਮਾਤਰ ਵੀ ਆਪਣੀ ਤਰਫ਼ ਬੋੁਲਾਈਆ = ਬੁਲਾਉਣਾ ਕਰੇਂ ਤਾਂ ਮੈਂ ਸਮਝਦਾ ਹਾਂ ਕਿ ਮੈਂ ਲੱਖਾਂ ਹੀ ਰੁਪਏ ਵਿੜਤੇ = ਵੱਟ ਲਏ ਹਨ।

## ਮੈ ਚਾਰੇ ਕੁੰਡਾ ਭਾਲੀਆ; ਤੁਧੁ ਜੇਵਡੁ ਨ ਸਾਈਆ ॥

ਹੇ ਪ੍ਰਭੂ ! ਮੈਂ ਚਾਰੇ ਕੁੰਡਾ = ਦਿਸ਼ਾਵਾਂ ਭਾਲੀਆ = ਖੋਜ ਕੇ ਦੇਖ ਲਈਆਂ ਹਨ, ਪਰੰਤੂ ਹੇ ਸਾਈਆ = ਮਾਲਕਾ ! ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਹੋਰ ਕੋਈ ਨਹੀਂ ਹੈ।

## ਮੈ ਦਸਿਹੁ ਮਾਰਗੁ ਸੰਤਹੋ; ਕਿਉ ਪ੍ਰਭੂ ਮਿਲਾਈਆ ॥

ਹੇ ਸੰਤਹੋ = ਸੰਤ ਜਨੋਂ ! ਮੈ = ਮੈਨੂੰ ਪਰਮੇਸ਼ਰ ਦੀ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਦਸਿਹੁ = ਦੱਸਣਾ ਕਰੋ ਅਤੇ ਕਿਉ = ਕਿਸ ਪ੍ਰਕਾਰ ਪ੍ਰਭੂ = ਪਰਮੇਸ਼ਰ ਮੈਨੂੰ ਆਪਣੇ ਨਾਲ ਮਿਲਾਈਆ = ਮੇਲ ਲਵੇ।

## ਮਨੁ ਅਰਪਿਹੁ ਹਉਮੈ ਤਜਹੁ; ਇਤੁ ਪੰਥਿ ਜੁਲਾਈਆ ॥

ਉੱਤਰ ਦੇਂਦੇ ਹਨ : ਆਪਣੇ ਮਨ ਦੀ ਮੱਤ ਨੂੰ ਗੁਰਾਂ ਪਾਸ ਅਰਪਿਹੁ = ਅਰਪਨਾ, ਭੇਟ ਕਰਨਾ ਕਰ, ਦੇਹ, ਗੁਣਾਂ ਆਦਿ ਦੀ ਹਉਮੈ = ਹੰਗਤਾ ਮਮਤਾ ਤਜਹੁ = ਛੱਡਣੀ ਕਰ, ਇਤੁ = ਇਸ ਪੰਥਿ = ਰਸਤੇ ਵਿਚ ਹੀ ਜੁਲਾਈਆ = ਚੱਲਣਾ ਕਰ।

## ਨਿਤ ਸੇਵਿਹੁ ਸਾਹਿਬੁ ਆਪਣਾ; ਸਤਸੰਗਿ ਮਿਲਾਈਆ ॥

ਨਿਤ = ਨਿਤਾਪ੍ਰਤਿ ਆਪਣਾ ਸਾਹਿਬੁ = ਮਾਲਕ ਪ੍ਰਭੂ ਸੇਵਿਹੁ = ਸੇਵਨਾ ਕਰ ਅਤੇ ਸਤਸੰਗਿ = ਸੰਤ ਜਨਾਂ ਦੀ ਸੰਗਤ ਵਿਚ ਮਿਲਾਈਆ = ਮਿਲਣਾ ਕਰ।

## ਸਭੇ ਆਸਾ ਪੂਰੀਆ; ਗੁਰ ਮਹਲਿ ਬੁਲਾਈਆ ॥

ਫੇਰ ਤੁਹਾਡੀਆਂ ਸਭੇ = ਸਾਰੀਆਂ ਆਸਾ = ਉਮੀਦਾਂ ਪੂਰੀਆ = ਪੂਰਨ ਹੋ ਜਾਣਗੀਆਂ ਅਤੇ ਗੁਰੂ ਸਰੂਪ, ਤੁਰੀਆ ਪਦ ਰੂਪੀ ਮਹਲਿ = ਮਹੱਲ ਵਿਚ ਬੁਲਾਈਆ = ਬੁਲਾ ਲਵੇਗਾ।

## ਤੁਧੁ ਜੇਵਡੁ ਹੋਰੁ ਨ ਸੁਝਈ; ਮੇਰੇ ਮਿਤ੍ਰ ਗੋੁਸਾਈਆ ॥੧੨॥

ਹੇ ਮੇਰੇ ਮਿਤ੍ਰ = ਪਿਆਰੇ ਸੱਜਣ, ਗੋੁਸਾਈਆ = ਪ੍ਰਿਥਵੀ ਦੇ ਮਾਲਕ ਪ੍ਰਭੂ ! ਇਸ ਕਰਕੇ ਮੈਨੂੰ ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਹੋਰ ਕੋਈ ਵੀ ਨਹੀਂ ਸੁਝਈ = ਸੁੱਝਦਾ, ਦਿਸਦਾ ॥੧੨॥

## ਡਖਣੇ ਮਃ ੫ ॥

ਸਤਿਗੁਰੂ ਜੀ ਜਗਿਆਸੂ ਦੇ ਅੰਦਰ ਹਰੀ ਦਾ ਪਿਆਰ ਪ੍ਰਗਟ ਕਰਨ ਲਈ, ਮਿਲਾਪ ਦੀ ਤਾਂਘ ਬਾਰੇ ਦੱਸਦੇ ਹੋਏ ਉਪਦੇਸ਼ ਕਥਨ ਕਰਦੇ ਹਨ।

## ਮੂ ਥੀਆਊ ਤਖਤੁ; ਪਿਰੀ ਮਹਿੰਜੇ ਪਾਤਿਸਾਹ ॥

ਹੇ ਮਹਿੰਜੇ = ਮੇਰੇ ਪਿਰੀ = ਪਿਆਰੇ ਪਾਤਿਸ਼ਾਹ ਰੂਪ ਪ੍ਰਭੂ ! ਮੂ = ਮੈਂ ਤੇਰੇ ਬਿਰਾਜਣ ਲਈ ਤਖਤੁ = ਸਿੰਘਾਸਣ ਰੂਪ ਥੀਆਊ = ਹੋ ਜਾਵਾਂ।

## ਪਾਵ ਮਿਲਾਵੇ ਕੋਲਿ; ਕਵਲ ਜਿਵੈ ਬਿਗਸਾਵਦੋ ॥੧॥

ਜਦੋਂ ਤੂੰ ਆਪਣੇ ਪਾਵ = ਚਰਨਾਂ ਦੇ ਕੋਲਿ = ਪਾਸ ਮਿਲਾਏ = ਮਿਲਾਉਣਾ ਕਰੇਂ ਭਾਵ ਆਪਣੇ ਚਰਨਾਂ ਦਾ ਧਿਆਨ ਬਖ਼ਸ਼ਣਾ ਕਰੇਂ, ਤਦੋਂ ਮੇਰਾ ਹਿਰਦਾ ਕਮਲ ਫੁੱਲ ਜਿਵੈ = ਵਾਂਗ ਬਿਗਸਾਵਦੋ = ਖਿੜ ਜਾਵੇ **ਵਾ:** ਜਿਵੈ = ਜਿਵੇਂ ਸੂਰਜ ਨੂੰ ਦੇਖ ਕੇ ਕਮਲ ਦਾ ਫੁੱਲ ਖਿੜ ਜਾਂਦਾ ਹੈ, ਉਸੇ ਤਰ੍ਹਾਂ ਸੂਰਜ ਦੀ ਨਿਆਈਂ ਤੇਰੇ ਪ੍ਰਕਾਸ਼ ਦੀਆਂ ਕਿਰਨਾਂ ਪੈਣ ਨਾਲ ਮੇਰਾ ਹਿਰਦਾ ਰੂਪੀ ਕਮਲ ਖਿੜ ਜਾਵੇਗਾ ॥੧॥

## ਮਃ ੫ ॥ ਪਿਰੀਆ ਸੰਦੜੀ ਭੁਖ; ਮੂ ਲਾਵਣ ਥੀ ਵਿਥਰਾ ॥

ਪਿਰੀਆ = ਪਿਆਰੇ ਪਰਮੇਸ਼ਰ ਸੰਦੜੀ = ਦੀ ਭੁਖ ਦਾ ਮੂ = ਮੈਂ ਲਾਵਣ = ਸਲੂਣਾ ਭੋਜਨ ਥੀ = ਹੋ ਕੇ ਵਿਥਰਾ = ਰਹਿਣਾ ਕਰਾਂ **ਅਥਵਾ** ਜਿਨ੍ਹਾਂ ਸੰਤ ਜਨਾਂ ਨੂੰ ਪਿਰੀਆ = ਪਿਆਰੇ ਪ੍ਰਭੂ ਦੀ ਭੁੱਖ ਲੱਗੀ ਹੈ, ਮੈਂ ਉਨ੍ਹਾਂ ਦੇ ਲਾਵਣ = ਲਵੇ, ਸੰਗ ਹੋ ਕੇ ਇਸਥਿਤ ਰਹਾਂ।

## ਜਾਣੁ ਮਿਠਾਈ ਇਖ; ਬੇਈ ਪੀੜੇ ਨਾ ਹੁਟੈ ॥੨॥

ਇਹ ਜਾਣੁ = ਜਾਨਣਾ ਕਰੋ ਕਿ ਜਿਵੇਂ ਇਖ = ਗੰਨੇ ਨੂੰ ਪੀੜੀਏ ਤਾਂ ਉਸ ਵਿਚੋਂ ਮਿਠਾਈ = ਮਿੱਠਾ ਰਸ ਨਿਕਲਦਾ ਹੈ ਅਤੇ ਜੇਕਰ ਬੇਈ = ਦੂਜੀ ਵਾਰ ਵੀ ਪੀੜੇ = ਪੀੜਨਾ ਕਰੀਏ ਤਾਂ ਵੀ ਉਹ ਗੰਨਾ ਰਸ ਦੇਣ ਤੋਂ ਹੁਟੈ = ਹਟਦਾ ਨਹੀਂ ਹੈ ਭਾਵ ਫੇਰ ਵੀ ਰਸ ਦੇ ਹੀ ਦੇਂਦਾ ਹੈ। ਏਸੇ ਪ੍ਰਕਾਰ ਸੰਤ ਭਗਤ ਗੰਨਿਆਂ ਦੀ ਨਿਆਈਂ ਹਨ, ਜੇਕਰ ਕੋਈ ਉਨ੍ਹਾਂ ਕੋਲੋਂ ਇਕ ਵਾਰ ਉਪਦੇਸ਼ ਪੁੱਛਣ ਤਾਂ ਉਸਨੂੰ ਗੰਨੇ ਦੇ ਮਿੱਠੇ ਰਸ ਦੇਣ ਦੀ ਨਿਆਈਂ ਉਪਦੇਸ਼ ਦੇ ਕੇ ਨਿਹਾਲ ਕਰ ਦੇਂਦੇ ਹਨ ਅਤੇ ਜੇਕਰ ਕੋਈ ਦੂਜੀ ਵਾਰ ਆ ਕੇ ਫੇਰ ਪੁੱਛਣਾ ਕਰੇ ਕਿ ਮੈਨੂੰ ਸਮਝ ਨਹੀਂ ਆਈ ਤਾਂ ਵੀ ਉਹ ਸੰਤ ਭਗਤ ਉਪਦੇਸ਼ ਦੇਣ ਤੋਂ ਹਟਦੇ ਨਹੀਂ ਹਨ ਫੇਰ ਵੀ ਪਿਆਰ ਭਰੇ ਬਚਨ ਦੱਸਦੇ ਰਹਿੰਦੇ ਹਨ।

**ਅਥਵਾ** ਇਸ ਪ੍ਰਕਾਰ ਜਾਨਣਾ ਕਰੋ ਕਿ ਗੰਨਿਆਂ ਦੇ ਵਿੱਚੋਂ ਹੀ ਰਸ ਨਿਕਲਦਾ ਹੈ, ਦੂਸਰੇ ਸਰਕੜੇ ਆਦਿ ਨੂੰ ਪੀੜਨ ਨਾਲ ਰਸ ਨਹੀਂ ਨਿਕਲਦਾ, ਕੇਵਲ ਹੁਟੈ = ਥਕਾਵਟ ਹੀ ਹੁੰਦੀ ਹੈ। ਏਸੇ ਪ੍ਰਕਾਰ ਸੰਤ ਜਨ ਗੰਨਿਆਂ ਦੀ ਨਿਆਈਂ ਹਨ ਅਤੇ ਉਨ੍ਹਾਂ ਵਿਚ ਪਰਮੇਸ਼ਰ ਦੀ ਭਗਤੀ ਦਾ, ਪ੍ਰੇਮ ਦਾ ਮਿੱਠਾ ਰਸ ਨਿਕਲਦਾ ਹੈ, ਉਨ੍ਹਾਂ ਤੋਂ ਬਿਨਾਂ ਦੂਸਰੇ ਹੋਰ ਕੁਸੰਗੀਆਂ ਨੂੰ ਪੀੜਨ ਭਾਵ ਉਨ੍ਹਾਂ ਤੋਂ ਉਪਦੇਸ਼ ਯਾਚਨ ਨਾਲ ਭਗਤੀ, ਪ੍ਰੇਮ ਦਾ ਰਸ ਪ੍ਰਾਪਤ ਨਹੀਂ ਹੁੰਦਾ, ਕੇਵਲ ਥਕਾਵਟ ਹੀ ਮਿਲਦੀ ਹੈ ॥੨॥

## ਮਃ ੫ ॥ ਠਗਾ ਨੀਹੁਮ ਤ੍ਰੋੜਿ; ਜਾਣੁ ਗੰਧ੍ਰਬਾ ਨਗਰੀ ॥

(ਦੂਸਰਾ ਪਾਠ 'ਨੀਹੁ ਮਤ੍ਰੋੜਿ')

ਹੇ ਭਾਈ ! ਇਨ੍ਹਾਂ ਸੰਬੰਧੀਆਂ, ਕਾਮ, ਕ੍ਰੋਧ ਆਦਿ ਵਿਕਾਰਾਂ ਰੂਪੀ ਠੱਗਾਂ ਨਾਲੋਂ ਨੀਹੁਮ = ਨੇਹੁ, ਪ੍ਰੇਮ

ਤ੍ਰੋੜਿ = ਤੋੜਨਾ ਕਰ, ਇਨ੍ਹਾਂ ਦੇ ਪ੍ਰੇਮ ਨੂੰ ਗੰਧ੍ਰਬਾ ਨਗਰੀ = ਹਰਿ ਚੰਦਉਰੀ ਦੀ ਨਿਆਈਂ ਝੂਠੇ ਜਾਣੁ = ਜਾਨਣਾ ਕਰ।

**ਗੰਧ੍ਰਬਾ ਨਗਰੀ (ਹਰਿਚੰਦਉਰੀ)** : ਰਾਜੇ ਹਰੀਚੰਦ ਦੀ ਨਗਰੀ, ਜੋ ਇਕ ਭੁਲੇਖੇ ਦੀ ਨਗਰੀ ਹੈ, ਜੋ ਅਕਾਸ਼ ਵਿਚ ਬੱਦਲਾਂ ਦੇ ਭੁਲੇਖੇ ਕਰਕੇ ਦਿਸਦੀ ਹੈ ਪਰ ਅਸਲ ਵਿਚ ਹੁੰਦੀ ਨਹੀਂ ਹੈ, ਇਕ ਪੁਰਾਣਿਕ ਕਥਾ ਅਨੁਸਾਰ ਜਦੋਂ ਰਾਜੇ ਹਰੀਚੰਦ ਨੂੰ ਸਵਰਗ ਦੀ ਪ੍ਰਾਪਤੀ ਹੋਈ ਤਾਂ ਇਸ ਨੇ ਕਿਹਾ ਕਿ ਮਹਾਰਾਜ! ਮੇਰੀ ਸਾਰੀ ਪੁਰੀ ਨੂੰ ਸਵਰਗ ਵਿਚ ਲੈ ਚੱਲੋ, ਤਾਂ ਮਹਾਰਾਜ ਨੇ ਸਾਰੀ ਪੁਰੀ ਹੀ ਬਿਬਾਨ ਉੱਪਰ ਚੜ੍ਹਾਅ ਲਈ, ਜਦੋਂ ਅਕਾਸ਼ ਵਿਚ ਬਿਬਾਨ ਜਾ ਰਿਹਾ ਸੀ ਤਾਂ ਉਸ ਵਿੱਚੋਂ ਗਧੇ ਹਿਣਕ ਪਏ, ਗਧੇ ਹੀਂਗਣ ਤੋਂ ਹਰੀ ਚੰਦ ਨੂੰ ਮਾਣ ਹੋ ਗਿਆ ਤੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਹੇ ਹਰੀਚੰਦਾ! ਤੇਰੇ ਤਾਂ ਗਧੇ ਵੀ ਸਵਰਗਾਂ ਨੂੰ ਚੱਲੇ ਹਨ, ਇਸ ਮਾਣ ਦੇ ਹੋਣ ਕਾਰਨ ਉਹ ਪੁਰੀ ਉਥੇ ਹੀ ਖਲੋ ਗਈ, ਇਹ ਵੀ ਮੰਨਿਆ ਜਾਂਦਾ ਹੈ ਕਿ ਉਹ ਪੁਰੀ ਹੁਣ ਤਾਈਂ ਉਥੇ ਹੀ ਵੱਸਦੀ ਹੈ। ਜਦੋਂ ਅਕਾਸ਼ ਵਿਚ ਧੁੰਦ ਆਦਿ ਵਿਚ ਸੂਰਜ ਦੀਆਂ ਕਿਰਨਾਂ ਪੈਣ ਤੋਂ ਭੁਲੇਵੇਂ ਜਿਹੇ ਪੈਂਦੇ ਹਨ ਕਿ ਜਿਵੇਂ ਕੋਈ ਨਗਰੀ ਹੈ, ਉਸਨੂੰ ਹਰੀ ਚੰਦਉਰੀ ਜਾਂ ਗੰਧ੍ਰਬਾ ਨਗਰੀ ਆਦਿ ਨਾਮ ਦਿੱਤੇ ਜਾਂਦੇ ਹਨ। ਪਰ ਉਸ ਕਲਪਿਤ ਪੁਰੀ ਤੋਂ ਅੱਜ ਤਕ ਕਿਸੇ ਨੇ ਸੌਦਾ ਨਹੀਂ ਖ਼ਰੀਦਿਆ, ਇਹ ਕਹਿਣ ਮਾਤ੍ਰ ਹੀ ਹੈ, ਇਉਂ ਇਹ ਸੰਬੰਧੀ, ਕਾਮ, ਕ੍ਰੋਧ ਆਦਿ ਵਿਕਾਰਾਂ ਦਾ ਪ੍ਰੇਮ ਗੰਧ੍ਰਬਾ ਨਗਰੀ ਵਾਂਗ ਮਿਥਿਆ ਹੀ ਹੈ।

ਅਰਥਾਤ ਵਾਸਤਵ ਵਿਚ ਹਰਿਚੰਦਉਰੀ ਕੋਈ ਵਸਤੂ ਨਹੀਂ ਹੈ, ਕੇਵਲ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਦੀ ਨਿਆਈਂ ਧੁੰਦ ਵਿਚ ਖ਼ਿਆਲੀ ਰਚਨਾ ਹੈ, ਸਰਦੀ ਦੀ ਰੁੱਤ ਵਿਚ ਸੂਰਜ ਦੀਆਂ ਕਿਰਨਾਂ ਤੇਜ਼ ਹੋਣ ਤੋਂ ਪਹਿਲਾਂ ਰੇਗਿਸਤਾਨ ਜਾਂ ਸਮੁੰਦਰ ਦੇ ਕਿਨਾਰੇ ਗਾੜ੍ਹੀ ਧੁੰਦ ਹੋਣ ਕਾਰਨ ਅਕਾਸ਼ ਵਿਚ ਕਦੇ ਸਤਯ ਵਸਤੂਆਂ ਦਾ ਅਕਸ ਅਤੇ ਕਦੇ ਖ਼ਿਆਲ ਵਿਚ ਵੱਸੇ ਹੋਏ ਪਦਾਰਥ ਸਤਯ ਸਮਾਨ ਭਾਸਣ ਲੱਗ ਜਾਂਦੇ ਹਨ, ਹਰਿਆਣੇ ਦੇ ਹਿਸਾਰ ਜ਼ਿਲ੍ਹੇ ਜਾਂ ਰੇਤਲੇ ਇਲਾਕਿਆਂ ਅਤੇ ਅਰਬ ਦੇ ਸਮੁੰਦਰੀ ਰੇਤਲੇ ਮੈਦਾਨਾਂ ਵਿਚ ਹਰਿਚੰਦਉਰੀ ਦਾ ਨਜ਼ਾਰਾ ਅਜੀਬ ਭਾਸਿਆ ਕਰਦਾ ਹੈ, ਜਿਸ ਆਦਮੀ ਨੇ ਉਹ ਨਜ਼ਾਰਾ ਪਹਿਲਾਂ ਨਹੀਂ ਦੇਖਿਆ, ਉਹ ਬਿਨਾਂ ਸੰਸੇ ਸੁੰਦਰ ਮਕਾਨ, ਕਿਲ੍ਹੇ ਅਤੇ ਬਾਗ਼ ਸਮਝ ਕੇ ਉਨ੍ਹਾਂ ਦੀ ਸੈਰ ਲਈ ਲਲਚਾਉਂਦਾ ਹੈ, ਪਰ ਜਿਉਂ ਜਿਉਂ ਸੂਰਜ ਦੀਆਂ ਕਿਰਨਾਂ ਤੇਜ਼ ਹੁੰਦੀਆਂ ਜਾਂਦੀਆਂ ਹਨ, ਤਿਉਂ ਤਿਉਂ ਧੁੰਦ ਪਤਲੀ ਪੈਣ ਲੱਗਦੀ ਹੈ, ਅਤੇ ਦੇਖਦੇ ਹੀ ਦੇਖਦੇ ਸਾਰੀ ਰਚਨਾ ਨੇਤ੍ਰਾਂ ਤੋਂ ਪਰ੍ਹੇ ਹੋ ਜਾਂਦੀ ਹੈ।

## ਸੁਖ ਘਟਾਊ ਡੂਇ; ਇਸੁ ਪੰਧਾਣੂ ਘਰ ਘਣੇ ॥੩॥

ਇਨ੍ਹਾਂ ਵਿਕਾਰਾਂ, ਸੰਬੰਧੀਆਂ ਦਾ ਡੂਇ = ਦੋ ਘਟਾਊ = ਘੜੀਆਂ ਕੁ ਹੀ ਸੁਖ ਹੈ **ਵਾ:** ਇਹ ਵਿਕਾਰ ਡੂਇ = ਦੋਹਾਂ ਲੋਕਾਂ ਦੇ ਸੁੱਖ ਨੂੰ ਘਟਾਊ = ਘਟਾਉਣ ਵਾਲੇ ਹਨ, ਇਨ੍ਹਾਂ ਦਾ ਸੰਬੰਧ ਕਰਕੇ ਪੰਧਾਣੂ = ਰਾਹੀ ਭਾਵ ਜੀਵ ਨੂੰ ਘਣੇ = ਬੇਅੰਤ ਜੂਨਾਂ ਰੂਪ ਘਰਾਂ ਵਿਚ ਭਟਕਣਾ ਪੈਂਦਾ ਹੈ ਭਾਵ ਬਹੁਤ ਦੇਹਾਂ ਧਾਰਨੀਆਂ ਪੈਂਦੀਆਂ ਹਨ ॥੩॥

## ਪਉੜੀ ॥ ਅਕਲ ਕਲਾ ਨਹ ਪਾਈਐ; ਪ੍ਰਭੁ ਅਲਖ ਅਲੇਖੰ ॥

ਅਕਲ = ਕਲਪਨਾ ਤੋਂ ਰਹਿਤ, ਸਾਰੀਆਂ ਕਲਾ = ਸ਼ਕਤੀਆਂ ਦੇ ਮਾਲਕ ਪ੍ਰਭੂ ਨੂੰ ਕਿਸੇ ਪਖੰਡ, ਭੇਖ ਨਾਲ **ਵਾ:** ਗੁਰਾਂ ਤੋਂ ਬਿਨਾਂ ਨਹ = ਨਹੀਂ ਪਾਈਐ = ਪਾਈਦਾ, ਕਿਉਂਕਿ ਉਹ ਪ੍ਰਭੁ = ਪ੍ਰਭੂ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਅਲੇਖੰ = ਲੇਖੇ ਤੋਂ ਰਹਿਤ ਹੈ।

[ਅੰਗ ੧੦੯੯]

## ਖਟੁ ਦਰਸਨ ਭ੍ਰਮਤੇ ਫਿਰਹਿ; ਨਹ ਮਿਲੀਐ ਭੇਖੰ ॥

ਖਟੁ ਦਰਸਨੁ = ਛੇ ਭੇਖਾਂ[1] **ਵਾ:** ਪੰਜ ਗਿਆਨ ਇੰਦ੍ਰੀਆਂ ਤੇ ਛੇਵੇਂ ਮਨ ਦੇ ਮਗਰ ਲੱਗਣ ਵਾਲੇ ਵੀ ਸੰਸਾਰ ਵਿਚ ਭ੍ਰਮਤੇ = ਭਰਮਦੇ ਫਿਰਹਿ = ਫਿਰਦੇ ਰਹਿੰਦੇ ਹਨ, ਕਿਉਂਕਿ ਪਖੰਡ ਦੇ ਭੇਖੰ = ਭੇਖਾਂ ਨੂੰ ਪਾਉਣ ਕਰਕੇ ਉਸ ਪ੍ਰਭੂ ਨਾਲ ਨਹੀਂ ਮਿਲੀਦਾ।

## ਵਰਤ ਕਰਹਿ ਚੰਦ੍ਰਾਇਣਾ; ਸੇ ਕਿਤੈ ਨ ਲੇਖੰ ॥

ਕਈ ਚੰਦ੍ਰਾਇਣਾ = ਚੰਦ੍ਰਮਾ ਸੰਬੰਧੀ ਵਰਤ[2] ਰੱਖਣਾ ਕਰਹਿ = ਕਰਦੇ ਹਨ, ਸੇ = ਉਹ ਵਰਤ ਕਿਤੇ = ਕਿਸੇ ਵੀ ਲੇਖੰ = ਲੇਖੇ, ਪ੍ਰਵਾਨਗੀ ਵਿਚ ਨਹੀਂ ਹਨ।

## ਬੇਦ ਪੜਹਿ ਸੰਪੂਰਨਾ; ਤਤੁ ਸਾਰ ਨ ਪੇਖੰ ॥

ਕਈ ਸੰਪੂਰਨਾ = ਸਾਰੇ ਦੇ ਸਾਰੇ ਹੀ ਵੇਦਾਂ ਨੂੰ ਪੜਹਿ = ਪੜ੍ਹ ਜਾਂਦੇ ਹਨ, ਪਰ ਤੱਤ ਸਰੂਪ ਦੇ ਸਾਰ **ਵਾ:** ਤਤੁ ਸਾਰ = ਸ੍ਰੇਸ਼ਟ ਸਿਧਾਂਤ ਨੂੰ ਨਹੀਂ ਪੇਖੰ = ਵੇਖਦੇ।

## ਤਿਲਕੁ ਕਢਹਿ ਇਸਨਾਨੁ ਕਰਿ; ਅੰਤਰਿ ਕਾਲੇਖੰ ॥

ਕਈ ਤੀਰਥਾਂ ਉੱਪਰ ਜਾ ਕੇ ਬਾਹਰੋਂ ਸਰੀਰ ਦਾ ਇਸ਼ਨਾਨ ਕਰਿ = ਕਰਕੇ ਸਰੀਰ ਦੇ ਵੱਖ-ਵੱਖ ਅੰਗਾਂ ਉੱਪਰ ਤਕਰੀਬਨ ਬਾਰਾਂ ਤਿਲਕੁ = ਟਿੱਕੇ ਕਢਹਿ = ਕੱਢਦੇ, ਲਗਾਉਂਦੇ ਹਨ ਪਰ ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਾਪਾਂ ਦੀ ਕਾਲੇਖੰ = ਕਾਲਖ ਹੈ।

## ਭੇਖੀ ਪ੍ਰਭੂ ਨ ਲਭਈ; ਵਿਣੁ ਸਚੀ ਸਿਖੰ ॥

ਇਸ ਪ੍ਰਕਾਰ ਗੁਰਾਂ ਦੀ ਸੱਚੀ ਸਿਖੰ = ਸਿੱਖਿਆ ਤੋਂ ਵਿਣੁ = ਬਗ਼ੈਰ ਬਾਹਰੀ ਭੇਖੀ = ਭੇਖਾਂ ਕਰਕੇ ਪ੍ਰਭੂ = ਪਰਮੇਸ਼ਰ ਨਹੀਂ ਲਭਈ = ਲੱਭਦਾ।

## ਭੂਲਾ ਮਾਰਗਿ ਸੋ ਪਵੈ; ਜਿਸੁ ਧੁਰਿ ਮਸਤਕਿ ਲੇਖੰ ॥

ਹੇ ਭਾਈ ! ਸੋ = ਉਹ ਪ੍ਰਭੂ ਤੋਂ ਭੂਲਾ = ਭੁੱਲਿਆ ਹੋਇਆ ਮਨੁੱਖ ਭਗਤੀ ਸਹਿਤ ਗਿਆਨ, ਪਰਮਾਰਥ ਦੇ ਮਾਰਗਿ = ਰਸਤੇ ਉੱਪਰ ਪਵੈ = ਪੈਂਦਾ ਹੈ, ਜਿਸ ਦੇ ਮਸਤਕਿ = ਮੱਥੇ ਉੱਪਰ ਧੁਰਿ = ਧੁਰੋਂ ਹੀ ਸ੍ਰੇਸ਼ਟ ਲੇਖੰ = ਲੇਖ ਪਏ ਹਨ।

---

੧. ਜੈਸਾ ਕਿ—ਜੋਗੀ ਜੰਗਮ ਸਰੇਵੜੇ ਸੰਨਿਆਸੀ ਤੇ ਦਰਵੇਸ।
ਛੇਵਾਂ ਜਾਮਾ ਬਿਪਰ ਦਾ ਜਾ ਮੈ ਮੀਨ ਨ ਮੇਖ।

੨. ਚੰਦ੍ਰਾਇਣ ਵਰਤ ਬਾਰੇ ਸਨਾਤਨ ਮਤ ਵਿਚ ਬ੍ਰਾਹਮਣ ਐਸਾ ਮੰਨਦੇ ਹਨ।
**ਚੰਦ੍ਰਾਇਣ ਵਰਤ :** ਉਹ ਵਰਤ ਜਿਸ ਤੋਂ ਚੰਦ੍ਰਲੋਕ ਦੀ ਪ੍ਰਾਪਤੀ ਹੋਵੇ, ਇਸ ਵਰਤ ਦੀ ਵਿਧੀ 'ਮਿਤਾਖਸ਼ਰਾ' ਅਨੁਸਾਰ ਇਉਂ ਹੈ—ਚਾਂਦਨੀ ਏਕਮ ਨੂੰ ਤਿੰਨ ਵੇਲੇ ਇਸ਼ਨਾਨ ਕਰਕੇ ਸੰਝ ਸਮੇਂ ਮੋਰ ਦੇ ਅੰਡੇ ਦੇ ਆਕਾਰ ਦਾ ਇਕ ਗ੍ਰਾਸ ਖਾਵੇ, ਦੂਜ ਨੂੰ ਦੋ ਗ੍ਰਾਸ, ਇਸ ਤਰ੍ਹਾਂ ਕ੍ਰਮ ਅਨੁਸਾਰ ਇਕ ਗ੍ਰਾਸ ਵਧਾਉਂਦਾ ਹੋਇਆ ਪੂਰਨਮਾਸੀ ਨੂੰ ਪੰਦ੍ਰਾ ਗ੍ਰਾਸ ਖਾਵੇ। ਫੇਰ ਅੰਧੇਰੇ ਪੱਖ ਦੀ ਏਕਮ ਚੌਦਾਂ, ਦੂਜ ਨੂੰ ਤੇਰਾਂ ਐਸੇ ਹੀ ਯਥਾਕ੍ਰਮ ਘਟਾਉਂਦਾ ਹੋਇਆ ਅੰਧੇਰੀ ਚੌਦੇਂ ਨੂੰ ਇਕ ਗ੍ਰਾਸ ਖਾਵੇ ਅਤੇ ਅਮਾਵਸ ਦੇ ਦਿਨ ਕੁਝ ਨਾ ਖਾਵੇ। ਇਸ ਵਰਤ ਦੇ ਪ੍ਰਕਾਰ ਹੋਰ ਵੀ ਕਈ ਤਰ੍ਹਾਂ ਕਰਕੇ ਹਿੰਦੂ ਮੱਤ ਦੇ ਧਰਮ ਸ਼ਾਸਤ੍ਰਾਂ ਵਿਚ ਲਿਖੇ ਹਨ, ਪਰ ਸਭ ਦਾ ਮੱਤ ਇੱਕੋ ਹੈ ਕਿ ਚੰਦ੍ਰਮਾ ਕੇ ਵਧਣ ਘਟਣ ਨਾਲ ਗ੍ਰਾਸਾਂ ਦਾ ਵਧਾਉਣਾ ਘਟਾਉਣਾ ਹੈ।

## ਤਿਨਿ ਜਨਮੁ ਸਵਾਰਿਆ ਆਪਣਾ; ਜਿਨਿ ਗੁਰੁ ਅਖੀ ਦੇਖੰ ॥੧੩॥

ਤਿਨਿ = ਉਨ੍ਹਾਂ ਨੇ ਆਪਣਾ = ਆਪ ਦਾ ਮਨੁੱਖਾ ਜਨਮ ਸਵਾਰਿਆ = ਸੰਵਾਰਨਾ ਕੀਤਾ ਹੈ, ਜਿਨਿ = ਜਿਨ੍ਹਾਂ ਨੇ ਆਪਣੇ ਪਰਤੱਖ **ਵਾ:** ਮਨ ਬੁੱਧ ਰੂਪੀ ਅਖੀ = ਨੇਤ੍ਰਾਂ ਨਾਲ ਗੁਰਾਂ ਦੇ ਦਰਸ਼ਨ ਦੇਖੰ = ਦੇਖਣਾ ਕੀਤੇ ਹਨ ॥੧੩॥

## ਡਖਣੇ ਮਃ ੫ ॥
## ਸੋ ਨਿਵਾਹੂ ਗਡਿ; ਜੋ ਚਲਾਊ ਨ ਥੀਐ ॥

ਹੇ ਭਾਈ! ਸੋ = ਉਸ ਨਿਵਾਹੂ = ਸਿਰ ਤੋੜ ਤਕ ਨਿਬਾਹੁਣ ਵਾਲੇ ਪ੍ਰਭੂ ਵਿਚ ਆਪਣਾ ਚਿਤ ਗਡਿ = ਗੱਡਣਾ, ਇਸਥਿਤ ਕਰ, ਜੋ = ਜਿਹੜਾ ਕਦੇ ਵੀ ਚਲਾਊ = ਚਲਾਇਮਾਨ ਨਹੀਂ ਥੀਐ = ਹੁੰਦਾ।

## ਕਾਰ ਕੂੜਾਵੀ ਛਡਿ; ਸੰਮਲੁ ਸਚੁ ਧਣੀ ॥੧॥

ਇਹ ਦੁਨੀਆਂ ਦੇ ਲੋਭ ਵਾਲੀ ਕੂੜਾਵੀ = ਝੂਠੀ ਕਾਰ ਨੂੰ ਛਡਿ = ਛੱਡਣਾ ਕਰ ਅਤੇ ਸਚੁ = ਸੱਚੇ ਧਣੀ = ਮਾਲਕ ਪ੍ਰਭੂ ਨੂੰ ਸੰਮਲੁ = ਸੰਭਾਲਣਾ, ਚੇਤੇ ਕਰ ॥੧॥

## ਮਃ ੫ ॥ ਹਭ ਸਮਾਣੀ ਜੋਤਿ; ਜਿਉ ਜਲ ਘਟਾਊ ਚੰਦ੍ਰਮਾ ॥

ਹੇ ਭਾਈ! ਉਸ ਪ੍ਰਭੂ ਦੀ ਜੋਤਿ = ਜੋਤੀ ਸਭ = ਸਾਰਿਆਂ ਦੇ ਵਿਚ ਹੀ ਸਮਾਣੀ = ਸਮਾਈ ਹੋਈ ਹੈ, ਜਿਉ = ਜਿਵੇਂ ਜਲ = ਪਾਣੀ ਦੇ ਭਰੇ ਹੋਏ ਅਨੇਕਾਂ ਘਟਾਊ = ਘੜਿਆਂ ਵਿਚ ਚੰਦ੍ਰਮਾ ਦਾ ਪ੍ਰਤਿਬਿੰਬ (ਪਰਛਾਵਾਂ) ਪੈਂਦਾ ਹੈ, ਏਸੇ ਪ੍ਰਕਾਰ ਸਭ ਦੇ ਅੰਤਹਕਰਣ ਰੂਪੀ ਘੜੇ ਹਨ ਜੋ ਕਾਮਨਾ ਤੇ ਕਰਮ ਰੂਪੀ ਜਲ ਨਾਲ ਭਰੇ ਹੋਏ ਹਨ, ਇਨ੍ਹਾਂ ਵਿਚ ਚੇਤਨ ਪ੍ਰਭੂ ਦੀ ਪਰਤਕ ਜੋਤ ਦਾ ਪ੍ਰਤਿਬਿੰਬ ਪੈ ਰਿਹਾ ਹੈ ਜਿਸ ਕਾਰਨ ਇਹ ਸਭ ਪ੍ਰਕਾਸ਼ ਰਹੇ ਹਨ।

## ਪਰਗਟੁ ਥੀਆ ਆਪਿ; ਨਾਨਕ ਮਸਤਕਿ ਲਿਖਿਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਸਤਕਿ = ਮੱਥੇ ਉੱਪਰ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ, ਉਸ ਨੂੰ ਜੋਤੀ ਸਰੂਪ ਪ੍ਰਭੂ ਆਪ ਪਰਗਟੁ = ਪ੍ਰਤੱਖ ਥੀਆ = ਹੋਇਆ ਹੈ ॥੨॥

## ਮਃ ੫ ॥ ਮੁਖ ਸੁਹਾਵੇ ਨਾਮੁ ਚਉ; ਆਠ ਪਹਰ ਗੁਣ ਗਾਉ ॥

ਹੇ ਭਾਈ! ਆਪਣੇ ਮੁਖ = ਮੂੰਹ (ਰਸਨਾ) ਨਾਲ ਸੁਹਾਵੇ = ਸ਼ੋਭਨੀਕ ਨਾਮ ਨੂੰ ਚਉ = ਉਚਾਰਣ ਕਰੋ ਅਤੇ ਆਠ ਪਹਰ = ਅੱਠੇ ਪਹਿਰ ਪ੍ਰਭੂ ਦੇ ਗੁਣਾਂ ਨੂੰ ਗਾਉ = ਗਾਉਣਾ ਕਰੋ **ਅਥਵਾ** ਅੱਠੇ ਪਹਿਰ ਹਿਰਦੇ ਕਰਕੇ ਗੁਣਾਂ ਨੂੰ ਗਾਵੋ ਅਤੇ ਮੁੱਖ ਕਰਕੇ ਨਾਮ ਨੂੰ ਉਚਾਰਣ ਕਰੋ ਤਾਂ ਸੁਹਾਵੇ = ਸ਼ੋਭਨੀਕ ਜੀਵਨ ਵਾਲੇ ਹੋਵੋਗੇ।

## ਨਾਨਕ ਦਰਗਹ ਮੰਨੀਅਹਿ; ਮਿਲੀ ਨਿਥਾਵੇ ਥਾਉ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਪਰਮੇਸ਼ਰ ਦੀ ਦਰਗਾਹ ਵਿਚ ਮੰਨੀਅਹਿ = ਮੰਨੇ, ਸਤਿਕਾਰੇ ਜਾਵੋਗੇ ਅਤੇ ਨਿਥਾਵੇ = ਥਾਂ ਤੋਂ ਹੀਣਿਆਂ ਨੂੰ ਸਰੂਪ, ਸਚਖੰਡ ਰੂਪੀ ਥਾਉ = ਥਾਂ ਮਿਲੀ = ਮਿਲ ਜਾਵੇਗੀ ॥੩॥

## ਪਉੜੀ ॥ ਬਾਹਰ ਭੇਖਿ ਨ ਪਾਈਐ; ਪ੍ਰਭੁ ਅੰਤਰਜਾਮੀ ॥

ਹੇ ਭਾਈ ! ਬਾਹਰ = ਬਾਹਰੋਂ ਸਰੀਰ ਦੇ ਅਨੇਕਾਂ ਭੇਖਿ = ਲਿਬਾਸਾਂ, ਭੇਖਾਂ ਨੂੰ ਧਾਰਨ ਕਰਕੇ ਉਹ ਪ੍ਰਭੂ ਨਹੀਂ ਪਾਈਐ = ਪਾਈਦਾ, ਕਿਉਂਕਿ ਉਹ ਪ੍ਰਭੂ = ਪਰਮੇਸ਼ਰ ਹਰੇਕ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ।

## ਇਕਸੁ ਹਰਿ ਜੀਉ ਬਾਹਰੀ; ਸਭ ਫਿਰੈ ਨਿਕਾਮੀ ॥

ਇਕਸੁ = ਇਕ ਹਰਿ = ਪਰਮੇਸ਼ਰ ਜੀਉ = ਜੀ ਤੋਂ ਬਾਹਰੀ = ਬਗ਼ੈਰ ਸਭ = ਸਾਰੀ ਸ੍ਰਿਸ਼ਟੀ ਹੀ ਨਿਕਾਮੀ = ਨਿਕੰਮੀ, ਵਿਅਰਥ ਹੀ ਤੁਰੀ ਫਿਰੈ = ਫਿਰਦੀ ਹੈ।

## ਮਨੁ ਰਤਾ ਕੁਟੰਬ ਸਿਉ; ਨਿਤ ਗਰਬਿ ਫਿਰਾਮੀ ॥

ਜਿਨ੍ਹਾਂ ਦਾ ਮਨ ਆਪਣੇ ਕੁਟੰਬ = ਪਰਿਵਾਰ ਦੇ ਸਿਉ = ਨਾਲ ਮੋਹ ਵਿਚ ਰਤਾ = ਰੰਗਿਆ ਰਹਿੰਦਾ ਹੈ, ਉਹ ਨਿਤ = ਨਿਤਾਪ੍ਰਤਿ ਗਰਬਿ = ਹੰਕਾਰ ਵਿਚ ਆਫਰੇ ਫਿਰਾਮੀ = ਫਿਰਦੇ ਰਹਿੰਦੇ ਹਨ।

## ਫਿਰਹਿ ਗੁਮਾਨੀ ਜਗ ਮਹਿ; ਕਿਆ ਗਰਬਹਿ ਦਾਮੀ ॥

ਜੀਵ ਜਗ = ਸੰਸਾਰ ਮਹਿ = ਵਿਚ ਗੁਮਾਨੀ = ਹੰਕਾਰੀ ਹੋਏ ਫਿਰਹਿ = ਫਿਰਦੇ ਹਨ ਅਤੇ ਜਿਨ੍ਹਾਂ ਦਾਮੀ = ਰੁਪਇਆਂ ਕਰਕੇ ਗਰਬਹਿ = ਹੰਕਾਰ ਕਰਦੇ ਹਨ, ਉਹ ਰੁਪਏ ਕਿਆ = ਕੀ ਹਨ ਭਾਵ ਤੁਛ ਮਾਤਰ ਹਨ **ਵਾ:** ਉਹ ਕਿਹੜੇ ਦਾਮੀ = ਪਦਾਰਥਾਂ ਕਰਕੇ ਹੰਕਾਰ ਕਰਦੇ ਹਨ।

## ਚਲਦਿਆ ਨਾਲਿ ਨ ਚਲਈ; ਖਿਨ ਜਾਇ ਬਿਲਾਮੀ ॥

ਜਿਹੜੇ ਪਦਾਰਥ ਇਥੋਂ ਸਰੀਰ ਛੱਡ ਕੇ ਪ੍ਰਲੋਕ ਨੂੰ ਚਲਦਿਆਂ = ਚੱਲਣ ਲੱਗਿਆਂ ਨਾਲਿ = ਸਾਥ ਨਹੀਂ ਚਲਈ = ਚੱਲਦੇ, ਖਿਨ = ਛਿਨ ਮਾਤ੍ਰ ਸਮੇਂ ਵਿਚ ਹੀ ਬਿਲਾਮੀ = ਨਾਸ਼ ਹੋ ਜਾਇ = ਜਾਂਦੇ ਹਨ।

## ਬਿਚਰਦੇ ਫਿਰਹਿ ਸੰਸਾਰ ਮਹਿ; ਹਰਿ ਜੀ ਹੁਕਾਮੀ ॥

ਉਹ ਹੰਕਾਰੀ ਜੀਵ ਸੰਸਾਰ = ਜਗਤ ਦੀਆਂ ਅਨੇਕਾਂ ਜੂਨਾਂ ਮਹਿ = ਵਿਚ ਹੀ ਬਿਚਰਦੇ = ਵਿਚਰਦੇ ਫਿਰਹਿ = ਫਿਰਦੇ ਰਹਿੰਦੇ ਹਨ, ਹਰਿ = ਪ੍ਰਭੂ ਜੀ ਦਾ ਹੁਕਾਮੀ = ਹੁਕਮ ਹੀ ਇਸੇ ਪ੍ਰਕਾਰ ਦਾ ਹੈ **ਅਥਵਾ** ਪਰਮੇਸ਼ਰ ਜੀ ਦੇ ਹੁਕਮ ਅੰਦਰ ਹੀ ਸਾਰੇ ਜੀਵ ਸੰਸਾਰ ਵਿਚ ਵਿਚਰਦੇ ਫਿਰਦੇ ਹਨ।

## ਕਰਮੁ ਖੁਲਾ ਗੁਰੁ ਪਾਇਆ; ਹਰਿ ਮਿਲਿਆ ਸੁਆਮੀ ॥

ਜਿਨ੍ਹਾਂ ਮਨੁੱਖਾ ਦਾ ਕੋਈ ਪੂਰਬਲਾ ਨਿਸ਼ਕਾਮ ਕਰਮ ਖੁਲਾ = ਖੁੱਲ੍ਹ, ਜਾਗ ਪਿਆ ਹੈ, ਉਨ੍ਹਾਂ ਨੇ ਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਗੁਰਾਂ ਦੁਆਰਾ ਸੁਆਮੀ = ਮਾਲਕ ਹਰਿ = ਪ੍ਰਭੂ ਉਨ੍ਹਾਂ ਨੂੰ ਹੀ ਆ ਕੇ ਮਿਲਿਆ ਹੈ।

## ਜੋ ਜਨੁ ਹਰਿ ਕਾ ਸੇਵਕੋ, ਹਰਿ ਤਿਸ ਕੀ ਕਾਮੀ ॥੧੪॥

ਜੋ = ਜਿਹੜਾ ਵੀ ਜਨ = ਪੁਰਖ ਹਰਿ = ਪਰਮੇਸ਼ਰ ਕਾ = ਦਾ ਸੇਵਕੋ = ਦਾਸ ਬਣ ਜਾਂਦਾ ਹੈ, ਹਰਿ = ਪ੍ਰਭੂ ਤਿਸ = ਉਸ ਕੀ = ਦੀ ਸਾਰੀ ਕਾਮੀ = ਕਾਮਨਾ ਪੂਰੀ ਕਰ ਦੇਂਦਾ ਹੈ **ਵਾ:** ਹਰੀ ਉਸਦੇ ਸਾਰੇ ਕੰਮ ਆਪ

ਸੰਵਾਰਦਾ ਰਹਿੰਦਾ ਹੈ, ਜਿਵੇਂ ਧੰਨੇ ਭਗਤ ਦੀਆਂ ਗਾਵਾਂ ਚਾਰਨਾ ਕੀਤਿਆਂ, ਭਗਤ ਨਾਮਦੇਵ ਜੀ ਦੀ ਛੱਪਰੀ ਆਪ ਬੰਨ੍ਹੀ, ਭਗਤ ਕਬੀਰ ਜੀ ਦਾ ਆਪ ਜਗ ਸੰਪੂਰਨ ਕੀਤਾ, ਆਦਿ॥੧੪॥

## ਡਖਣੇ ਮਃ ੫ ॥

## ਮੁਖਹੁ ਅਲਾਏ ਹਭ ਮਰਣੁ; ਪਛਾਣੰਦੋ ਕੋਇ ॥

ਹੇ ਭਾਈ ! ਆਪਣੇ ਮੁਖਹੁ = ਮੂੰਹੋਂ ਤਾਂ ਹਭ = ਸਾਰੇ ਹੀ ਅਲਾਏ = ਉਚਾਰਣ ਕਰੀ ਜਾਂਦੇ ਹਨ ਕਿ ਅਸੀਂ ਮਰਣੁ = ਮਰ ਜਾਣਾ ਹੈ ਪਰੰਤੂ ਮਰਣ ਨੂੰ ਕੋਇ = ਕੋਈ ਵਿਰਲਾ ਹੀ ਪਛਾਣੰਦੋ = ਪਛਾਣਦਾ ਹੈ।

ਅਰਥਾਤ ਸਾਰੇ ਕਥਨ ਕਰਦੇ ਰਹਿੰਦੇ ਹਨ ਕਿ ਮਰ ਕੇ ਸਾਉਣੀ ਬੀਜੀ, ਮਰ ਕੇ ਹਾੜ੍ਹੀ ਲਿਆਂਦੀ ਜਾਂ ਰੋਜ਼ ਜੀਵਾਂ ਨੂੰ ਮਰਦਿਆਂ ਵੇਖ ਕੇ ਕਥਨ ਮਾਤ੍ਰ ਸਭ ਨੂੰ ਮੌਤ ਦਿਸਦੀ ਹੈ ਪਰ ਪਛਾਣਦਾ ਕੋਈ ਨਹੀਂ ਹੈ, ਜਿਹੜੇ ਜੀਵਤ-ਭਾਵ ਤੋਂ ਮਰ ਜਾਂਦੇ ਹਨ, ਉਹੋ ਹੀ ਆਪਣੇ ਮਰਣ ਨੂੰ ਪਛਾਣਨਾ ਕਰਦੇ ਹਨ।

## ਨਾਨਕ ਤਿਨਾ ਖਾਕੁ; ਜਿਨਾ ਯਕੀਨਾ ਹਿਕ ਸਿਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਨਾ = ਉਨ੍ਹਾਂ ਪੁਰਖਾਂ ਦੀ ਖਾਕੁ = ਧੂੜੀ ਲੋਚਦੇ ਹਾਂ, ਜਿਨਾ = ਜਿਨ੍ਹਾਂ ਦਾ ਹਿਕ = ਇਕ ਪਰਮੇਸ਼ਰ ਦੇ ਸਿਉ = ਨਾਲ ਯਕੀਨਾ = ਭਰੋਸਾ ਹੈ॥੧॥

## ਮਃ ੫ ॥ ਜਾਣੁ ਵਸੰਦੋ ਮੰਝਿ; ਪਛਾਣੂ ਕੋ ਹੇਕੜੋ ॥

ਇਹ ਜਾਣੁ = ਜਾਨਣਾ ਕਰੋ ਕਿ ਉਹ ਪ੍ਰਭੂ ਸਭ ਦੇ ਹਿਰਦਿਆਂ ਦੇ ਮੰਝਿ = ਵਿਚ ਵਸੰਦੋ = ਵੱਸਦਾ ਹੈ, **ਵਾ:** ਇਉਂ ਤਾਂ ਸਾਰੇ ਜਾਣਦੇ ਹਨ ਕਿ ਪ੍ਰਭੂ ਸਾਡੇ ਹਿਰਦੇ ਵਿਚ ਵੱਸਦਾ ਹੈ, ਪਰ ਉਸਦਾ ਪਛਾਣੂ = ਪਛਾਣ ਕਰਨ ਵਾਲਾ ਕੋ = ਕੋਈ ਹੇਕੜੋ = ਇਕ ਅੱਧਾ ਹੀ ਹੈ।

## ਤੈ ਤਨਿ ਪੜਦਾ ਨਾਹਿ; ਨਾਨਕ ਜੈ ਗੁਰੁ ਭੇਟਿਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੈ = ਜਿਨ੍ਹਾਂ ਨੂੰ ਗੁਰੂ ਭੇਟਿਆ = ਮਿਲ ਪਿਆ ਹੈ, ਤੈ = ਉਨ੍ਹਾਂ ਦੇ ਤਨਿ = ਸਰੀਰ ਅੰਦਰ ਵਾਹਿਗੁਰੂ ਦੇ ਸਰੂਪ ਵੱਲੋਂ ਕੋਈ ਪੜਦਾ ਨਾਹਿ = ਨਹੀਂ ਹੈ **ਵਾ:** ਉਨ੍ਹਾਂ ਦੇ ਸੂਖਮ ਸਰੀਰ ਭਾਵ ਅੰਤਹਕਰਨ ਵਿਚ ਅਗਿਆਨ ਦਾ ਪੜਦਾ ਨਹੀਂ ਹੈ॥੨॥

## ਮਃ ੫ ॥ ਮਤੜੀ ਕਾਂਢਕੁ ਆਹ; ਪਾਵ ਧੋਵੰਦੋ ਪੀਵਸਾ ॥

(ਦੂਸਰਾ ਪਾਠ 'ਕਾਂਢ ਕੁਆਹ')

ਹੇ ਭਾਈ ! ਜੋ ਸੰਤ ਜਨ ਸ੍ਰੇਸ਼ਟ ਮਤੜੀ = ਮੱਤ ਦੇ ਕਾਂਢਕੁ = ਕੱਢਣ, ਪ੍ਰਗਟ ਕਰਨ ਵਾਲੇ ਆਹ = ਹਨ **ਵਾ:** ਜੋ ਆਤਮ ਵਿਸ਼ੈਣ ਮਤੜੀ = ਮੱਤ ਦੇ ਪ੍ਰਗਟ ਕਰਨ ਵਾਲੇ ਸਤਿਗੁਰੂ ਜੀ ਹਨ **ਵਾ:** ਜੋ ਖੋਟੀ ਮਤ ਨੂੰ ਬਾਹਰ ਕੱਢਣ ਵਾਲੇ ਹਨ, ਉਨ੍ਹਾਂ ਨੂੰ ਆਹ = ਚਾਹੁਣਾ ਕਰ ਅਤੇ ਉਨ੍ਹਾਂ ਦੇ ਪਾਵ = ਚਰਨਾਂ ਨੂੰ ਧੋਵੰਦੋ = ਧੋ ਧੋ ਕੇ ਪੀਵਸਾ = ਪੀਣਾ ਕਰ।

## ਮੂ ਤਨਿ ਪ੍ਰੇਮੁ ਅਥਾਹ; ਪਸਣ ਕੂ ਸਚਾ ਧਣੀ ॥੩॥

ਸੱਚਾ ਧਣੀ = ਮਾਲਕ ਪਸਣ = ਦੇਖਣ ਕੂ = ਦੇ ਵਾਸਤੇ ਮੂ = ਮੇਰੇ ਤਨਿ = ਸਰੀਰ ਵਿਚ ਉਸ ਪ੍ਰਭੂ ਦਾ ਅਥਾਹ = ਬੇਅੰਤ ਪ੍ਰੇਮ ਲੱਗਾ ਹੋਇਆ ਹੈ॥੩॥

# ਪਉੜੀ ॥

## ਨਿਰਭਉ ਨਾਮੁ ਵਿਸਾਰਿਆ; ਨਾਲਿ ਮਾਇਆ ਰਚਾ ॥

ਹੇ ਭਾਈ ! ਪਰਮਾਦੀ ਜੀਵ ਨੇ ਨਿਰਭਉ = ਭੈ ਤੋਂ ਰਹਿਤ ਕਰਨ ਵਾਲਾ ਨਾਮ ਵਿਸਾਰਿਆ = ਭੁਲਾਇਆ ਹੋਇਆ ਹੈ ਅਤੇ ਮਾਇਆ ਦੇ ਨਾਲ ਰਚਾ = ਰਚ ਮਿਚ ਰਿਹਾ ਹੈ।

## ਆਵੈ ਜਾਇ ਭਵਾਈਐ; ਬਹੁ ਜੋਨੀ ਨਚਾ ॥

ਇਸ ਕਰਕੇ ਜੀਵ ਆਵੈ ਜਾਇ = ਆਉਂਦਾ ਜਾਂਦਾ ਭਵਾਈਐ = ਭਵਾਇਆ ਜਾਂਦਾ ਹੈ ਅਤੇ ਬਹੁ = ਬਹੁਤ ਸਾਰੀਆਂ ਜੋਨੀ = ਜੂਨਾਂ ਦੇ ਵਿਚ ਨਚਾ = ਨੱਚਦਾ, ਭਟਕਦਾ ਫਿਰਦਾ ਹੈ।

## ਬਚਨੁ ਕਰੇ ਤੈ ਖਿਸਕਿ ਜਾਇ; ਬੋਲੇ ਸਭੁ ਕਚਾ ॥

ਜੋ ਕੋਈ ਬਚਨ ਕਰੇ = ਕਰਦਾ ਹੈ, ਤੈ = ਅਤੇ ਉਸ ਬਚਨ ਤੋਂ ਖਿਸਕਿ = ਫਿਰ ਜਾਇ = ਜਾਂਦਾ ਹੈ, ਉਹ ਜੋ ਵੀ ਬੋਲੇ = ਬੋਲਦਾ ਹੈ, ਉਹ ਸਭੁ = ਸਾਰਾ ਕਚਾ = ਕਚਿਆਈ ਵਾਲਾ ਝੂਠ ਹੀ ਬੋਲਦਾ ਹੈ।

## ਅੰਦਰਹੁ ਥੋਥਾ ਕੂੜਿਆਰੁ; ਕੂੜੀ ਸਭ ਖਚਾ ॥

('ਖਚਾ' ਦਾ ਉਚਾਰਣ ਥੋੜ੍ਹਾ ਕੱਸ ਕੇ ਹੈ)

ਉਹ ਜੀਵ ਹਿਰਦੇ ਅੰਦਰਹੁ = ਵਿੱਚੋਂ ਸ਼ੁਭ ਗੁਣਾਂ ਤੋਂ ਥੋਥਾ = ਖ਼ਾਲੀ ਅਤੇ ਕੂੜਿਆਰੁ = ਝੂਠ ਦੀ ਪ੍ਰਾਪਤੀ ਵਾਲਾ ਹੈ, ਉਹ ਸਭ = ਸਾਰੀਆਂ ਕੂੜੀ = ਝੂਠੀਆਂ ਹੀ ਖਚਾ = ਗੱਪਾਂ ਮਾਰਦਾ ਰਹਿੰਦਾ ਹੈ।

## ਵੈਰੁ ਕਰੇ ਨਿਰਵੈਰ ਨਾਲਿ; ਝੂਠੇ ਲਾਲਚਾ ॥

ਉਹ ਜੀਵ ਨਿਰਵੈਰ = ਵੈਰ ਤੋਂ ਰਹਿਤ ਮਹਾਤਮਾ ਨਾਲ ਵੈਰੁ = ਦੁਸ਼ਮਣੀ ਕਰੇ = ਕਰਦਾ ਹੈ ਅਤੇ ਝੂਠੇ ਪਦਾਰਥਾਂ ਦੇ ਲਾਲਚਾ = ਲੋਭ ਵਿਚ ਫਸਿਆ ਰਹਿੰਦਾ ਹੈ।

## ਮਾਰਿਆ ਸਚੈ ਪਾਤਿਸਾਹਿ; ਵੇਖਿ ਧੁਰਿ ਕਰਿ ਮਚਾ ॥

('ਮੱਚਾ' ਉਚਾਰਣ ਹੈ, ਦੂਸਰਾ ਪਾਠ 'ਕਰਿਮ ਚਾ' ਹੈ)

ਐਸਾ ਨਿੰਦਕ ਜਾਣ ਕੇ ਸੱਚੇ ਪਾਤਸ਼ਾਹ ਨੇ ਉਸ ਨੂੰ ਗੁਰੂ ਤੋਂ ਬੇਮੁੱਖ ਜਾਣ ਕੇ ਮਾਰਿਆ = ਮਾਰਨਾ ਕੀਤਾ ਹੈ, ਹੇ ਭਾਈ ! ਵੇਖਿ = ਵੇਖਣਾ ਕਰੋ, ਉਹ ਧੁਰੋਂ ਮੰਦ ਕਰਮਾਂ ਕਰਕੇ ਈਰਖਾ, ਕ੍ਰੋਧ, ਗਰਭ, ਨਰਕ ਦੀ ਅੱਗ ਵਿਚ ਪੈ ਕੇ ਮਚਾ = ਮੱਚਦਾ ਰਹਿੰਦਾ ਹੈ **ਵਾ:** ਚਾ = ਪੁਨਾ ਉਸ ਦੇ ਕਰਮ ਹੀ ਧੁਰੋਂ ਇਹੋ ਜਿਹੇ ਪਏ ਹਨ।

## ਜਮਦੂਤੀ ਹੈ ਹੇਰਿਆ; ਦੁਖ ਹੀ ਮਹਿ ਪਚਾ ॥

ਜਮਦੂਤੀ = ਜਮਾਂ ਦੇ ਦੂਤਾਂ ਨੇ ਉਸ ਵੱਲ ਹੇਰਿਆ = ਤੱਕਣਾ ਕੀਤਾ ਹੈ, ਉਹ ਜੀਵ ਦੁਖ ਦੇ ਵਿਚ ਹੀ ਪਚਾ = ਸੜਦਾ ਰਹਿੰਦਾ ਹੈ।

## ਹੋਆ ਤਪਾਵਸੁ ਧਰਮ ਕਾ; ਨਾਨਕ ਦਰਿ ਸਚਾ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭੂ ਦਾ ਜੋ ਸੱਚਾ ਸਾਧਸੰਗਤ, ਸੱਚਖੰਡ ਰੂਪੀ ਦਰਿ = ਦੁਆਰਾ ਹੈ, ਉਸ ਵਿਚ ਧਰਮ ਕਾ = ਦਾ ਹੀ ਤਪਾਵਸੁ = ਨਿਆਉਂ ਹੋਆ = ਹੁੰਦਾ ਹੈ ॥੧੫॥

## ਡਖਣੇ ਮਃ ੫ ॥

## ਪਰਭਾਤੇ ਪ੍ਰਭ ਨਾਮੁ ਜਪਿ; ਗੁਰ ਕੇ ਚਰਣ ਧਿਆਇ ॥

ਹੇ ਭਾਈ ! ਪਰਭਾਤੇ = ਅੰਮ੍ਰਿਤ ਵੇਲੇ ਪ੍ਰਭ = ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰ **ਵਾ**: ਕਲਿਜੁਗ, ਮਨੁੱਖਾ ਜਨਮ ਦਾ ਸਮਾਂ **ਵਾ**: ਕਾਲ ਰੂਪੀ ਦਿਨ ਚੜ੍ਹਨ ਤੋਂ ਪਹਿਲਾਂ ਬਿਰਧ ਅਵਸਥਾ ਰੂਪੀ ਅੰਮ੍ਰਿਤ ਵੇਲੇ ਵਿਚ ਵੀ ਪਰਮੇਸ਼ਰ ਦਾ ਨਾਮ ਜਪਣਾ ਕਰ ਅਤੇ ਗੁਰਾਂ ਦੇ ਪ੍ਰਤੱਖ, ਸ਼ਬਦ ਰੂਪੀ ਚਰਨਾਂ ਨੂੰ ਧਿਆਇ = ਆਰਾਧਨਾ ਕਰ।

## ਜਨਮ ਮਰਣ ਮਲੁ ਉਤਰੈ; ਸਚੇ ਕੇ ਗੁਣ ਗਾਇ ॥੧॥

ਜਿਸ ਨਾਲ ਜਨਮ ਮਰਣ ਦਾ ਦੁੱਖ ਤੇ ਅਵਿੱਦਿਆ, ਪਾਪਾਂ ਆਦਿ ਦੀ ਮਲੁ = ਮਲੀਨਤਾਈ ਸਭ ਉਤਰੈ = ਲਹਿ ਜਾਵੇਗੀ, ਇਸ ਕਰਕੇ ਸਚੇ = ਸਤ ਸਰੂਪ ਪ੍ਰਭੂ ਕੇ = ਦੇ ਗੁਣਾਂ ਨੂੰ ਗਾਇ = ਗਾਉਣਾ ਕਰੋ ॥੧॥

## ਮਃ ੫ ॥ ਦੇਹ ਅੰਧਾਰੀ ਅੰਧੁ; ਸੁੰਞੀ ਨਾਮ ਵਿਹੂਣੀਆ ॥

ਹੇ ਅੰਧੁ = ਅਗਿਆਨੀ ਜੀਵ ! ਤੇਰੀ ਦੇਹ = ਦੇਹੀ ਅੰਧਾਰੀ = ਅੰਨ੍ਹੀ ਹੈ **ਵਾ**: ਅਗਿਆਨਤਾ ਦੇ ਹਨੇਰੇ ਵਿਚ ਪਈ ਹੋਈ ਹੈ ਅਤੇ ਨਾਮ ਜਪੇ ਤੋਂ ਵਿਹੂਣੀਆ = ਬਿਨਾਂ ਹੋਣ ਕਰਕੇ ਸੁੰਞੀ = ਖ਼ਾਲੀ ਪਈ ਹੋਈ ਹੈ।

## ਨਾਨਕ ਸਫਲ ਜਨੰਮੁ; ਜੈ ਘਟਿ ਵੁਠਾ ਸਚੁ ਧਣੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦਾ ਮਨੁੱਖਾ ਜਨੰਮੁ = ਜਨਮ ਸਫਲ = ਪਰਵਾਨ ਹੈ, ਜੈ = ਜਿਸ ਦੇ ਘਟਿ = ਹਿਰਦੇ ਵਿਚ ਸਚੁ = ਸੱਚਾ ਧਣੀ = ਮਾਲਕ ਪ੍ਰਭੂ ਵੁਠਾ = ਵੱਸ ਗਿਆ ਹੈ ॥੨॥

## ਮਃ ੫ ॥ ਲੋਇਣ ਲੋਈ ਡਿਠ; ਪਿਆਸ ਨ ਬੁਝੈ ਮੂ ਘਣੀ ॥

ਮੈਂ ਆਪਣੇ ਲੋਇਣ = ਨੇਤਰਾਂ ਦੇ ਨਾਲ ਲੋਈ = ਪ੍ਰਕਾਸ਼ ਕਰਨ ਵਾਲੇ ਪ੍ਰਭੂ ਨੂੰ ਡਿਠ = ਦੇਖਣਾ ਕੀਤਾ ਹੈ, ਪਰ ਮੂ = ਮੇਰੀ ਅਜੇ ਵੀ ਦਰਸ਼ਨਾਂ ਦੀ ਪਿਆਸ = ਤ੍ਰੇਹ ਬੁਝੈ = ਬੁਝਦੀ ਨਹੀਂ, ਸਗੋਂ ਹੋਰ ਘਣੀ = ਬਹੁਤ ਹੁੰਦੀ ਜਾਂਦੀ ਹੈ।

[ਅੰਗ ੧੧੦੦]

## ਨਾਨਕ ਸੇ ਅਖੜੀਆ ਬਿਅੰਨਿ; ਜਿਨੀ ਡਿਸੰਦੋ ਮਾ ਪਿਰੀ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਬਿਅੰਨਿ = ਦੂਸਰੀਆਂ ਹੀ ਅਖੜੀਆ = ਅੱਖਾਂ ਹਨ, ਜਿਨੀ = ਜਿਨ੍ਹਾਂ ਕਰਕੇ ਮਾ = ਮੇਰਾ ਪਿਰੀ = ਪਿਆਰਾ ਪ੍ਰਭੂ ਡਿਸੰਦੋ = ਦਿਖਦਾ ਹੈ, ਭਾਵ ਉਹ ਗਿਆਨ ਤੇ ਵੈਰਾਗ, ਸੁਰਤ ਰੂਪੀ ਅੱਖਾਂ ਹਨ ॥੩॥

## ਪਉੜੀ ॥

## ਜਿਨਿ ਜਨਿ ਗੁਰਮੁਖਿ ਸੇਵਿਆ; ਤਿਨਿ ਸਭਿ ਸੁਖ ਪਾਈ ॥

ਜਿਨਿ = ਜਿਸ ਜਨ = ਪੁਰਖ ਨੇ ਗੁਰਮੁਖ ਬਣ ਕੇ **ਵਾ**: ਗੁਰਾਂ ਦੁਆਰਾ ਪਰਮੇਸ਼ਰ ਨੂੰ ਸੇਵਿਆ = ਸੇਵਨਾ ਕੀਤਾ ਹੈ, ਤਿਨਿ = ਉਸ ਨੇ ਲੋਕ-ਪਰਲੋਕ ਦੇ ਸਭਿ = ਸਾਰੇ ਹੀ ਸੁਖ ਪਾਈ = ਪ੍ਰਾਪਤ ਕਰ ਲਏ ਹਨ।

## ਓਹੁ ਆਪਿ ਤਰਿਆ ਕੁਟੰਬ ਸਿਉ; ਸਭਿ ਜਗਤੁ ਤਰਾਈ ॥

ਉਹ ਪੁਰਖ ਆਪ ਤਾਂ ਆਪਣੇ ਕੁਟੰਬ = ਪਰਿਵਾਰ ਦੇ ਸਿਉ = ਸਮੇਤ ਹੀ ਸੰਸਾਰ ਤੋਂ ਤਰਿਆ = ਪਾਰ ਹੋਇਆ ਹੈ ਅਤੇ ਸਭਿ = ਸਾਰੇ ਜਗਤੁ = ਸੰਸਾਰ ਨੂੰ ਵੀ ਤਰਾਈ = ਤਾਰ ਲੈਂਦਾ, ਪਾਰ ਕਰ ਲੈਂਦਾ ਹੈ।

## ਓਨਿ ਹਰਿ ਨਾਮਾ ਧਨੁ ਸੰਚਿਆ; ਸਭ ਤਿਖਾ ਬੁਝਾਈ ॥

ਕਿਉਂਕਿ ਓਨਿ = ਉਸ ਪੁਰਖ ਨੇ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਗੁਰਾਂ ਦੁਆਰਾ ਆਪਣੇ ਹਿਰਦੇ ਵਿਚ ਸੰਚਿਆ = ਇਕੱਤਰ ਕੀਤਾ ਹੈ ਅਤੇ ਰਸਾਂ-ਕਸਾਂ ਆਦਿ ਦੀ ਸਭ = ਸਾਰੀ ਤਿਖਾ = ਪਿਆਸਾ, ਤ੍ਰਿਸ਼ਨਾ ਬੁਝਾਈ = ਬੁਝਾ, ਸ਼ਾਂਤ ਕਰ ਲਈ ਹੈ।

## ਓਨਿ ਛਡੇ ਲਾਲਚ ਦੁਨੀ ਕੇ; ਅੰਤਰਿ ਲਿਵ ਲਾਈ ॥

ਓਨਿ = ਉਸ ਪੁਰਖ ਨੇ ਦੁਨੀ = ਦੁਨੀਆਂ, ਮਾਇਆ ਕੇ = ਦੇ ਸਾਰੇ ਲਾਲਚ = ਲੋਭ ਛਡੇ = ਛੱਡ ਦਿੱਤੇ ਹਨ ਅਤੇ ਆਪਣੇ ਹਿਰਦੇ ਅੰਤਰਿ = ਵਿਚ ਪ੍ਰਭੂ ਨਾਮ ਨਾਲ ਲਿਵ = ਬਿਰਤੀ, ਪ੍ਰੀਤੀ ਲਾਈ = ਲਾਉਣਾ ਕੀਤੀ ਹੈ।

## ਓਸੁ ਸਦਾ ਸਦਾ ਘਰਿ ਅਨੰਦੁ ਹੈ; ਹਰਿ ਸਖਾ ਸਹਾਈ ॥

ਓਸੁ = ਉਸ ਮਨੁੱਖ ਦੇ ਹਿਰਦੇ ਰੂਪੀ ਘਰ ਵਿਚ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਅਨੰਦ ਬਣਿਆ ਰਹਿੰਦਾ ਹੈ ਅਤੇ ਹਰਿ = ਪਰਮੇਸ਼ਰ ਆਪ ਉਸ ਦਾ ਸਖਾ ਮਿੱਤਰ ਹੋ ਕੇ ਲੋਕ-ਪਰਲੋਕ ਵਿਚ ਸਹਾਈ = ਸਹਾਇਤਾ ਕਰਨ ਵਾਲਾ ਹੈ।

## ਓਨਿ ਵੈਰੀ ਮਿਤ੍ਰ ਸਮ ਕੀਤਿਆ; ਸਭ ਨਾਲਿ ਸੁਭਾਈ ॥

ਓਨਿ = ਉਸ ਪੁਰਖ ਨੇ ਵੈਰੀ = ਦੁਸ਼ਮਨ ਅਤੇ ਮਿਤ੍ਰ = ਸੱਜਣਾਂ ਵਿਚ ਚਿੱਤ ਦੀ ਬਿਰਤੀ ਨੂੰ ਸਮ = ਸਮਾਨ ਕੀਤਿਆ = ਕਰ ਲਿਆ ਹੈ ਅਤੇ ਸਭ = ਸਾਰਿਆਂ ਨਾਲ ਸੁਭਾਈ = ਸ੍ਰੇਸ਼ਟ ਭਾਵਨਾ ਰੱਖਦਾ ਹੈ **ਵਾ:** ਸੁਭਾਈ = ਸੁਭਾਵਿਕ ਹੀ ਵਰਤਦਾ ਹੈ **ਵਾ:** ਸਭ ਨਾਲ ਸੁਭਾਈ = ਸ਼ੋਭਨੀਕ ਹੋ ਰਿਹਾ ਹੈ।

## ਹੋਆ ਓਹੀ ਅਲੁ ਜਗ ਮਹਿ; ਗੁਰ ਗਿਆਨੁ ਜਪਾਈ ॥

ਓਹੀ = ਉਹੋ ਹੀ ਪੁਰਖ ਜਗ = ਸੰਸਾਰ ਮਹਿ = ਵਿਚ ਸਾਰੇ ਰਸਾਂ ਕਸਾਂ ਵੱਲੋਂ ਅਲੁ = ਤ੍ਰਿਪਤ ਹੋਆ = ਹੋਇਆ ਹੈ **ਵਾ:** ਉਹੋ ਹੀ ਅਲੁ = ਭੌਰੇ ਵਾਂਗ ਸਾਰ ਗਰਾਹੀ ਬੁੱਧ ਵਾਲਾ ਹੈ **ਵਾ:** ਉਹ ਸੰਸਾਰ ਵਿਚ ਓਹੀ ਅਲੁ = ਪ੍ਰਗਟ ਹੋਇਆ ਹੈ **ਵਾ:** (ਓ + ਹੀਅਲੁ) ਓ = ਉਹ ਪੁਰਖ ਹੀ ਸੰਸਾਰ ਵਿਚ ਸ਼ਾਂਤ ਹੀਅਲੁ = ਹਿਰਦੇ ਵਾਲਾ ਹੈ, ਉਸੇ ਨੂੰ ਗੁਰਾਂ ਨੇ ਗਿਆਨ ਦਾ ਜਾਪ ਜਪਾਈ = ਜਪਾਉਣਾ ਕੀਤਾ ਹੈ।

## ਪੂਰਬਿ ਲਿਖਿਆ ਪਾਇਆ; ਹਰਿ ਸਿਉ ਬਣਿ ਆਈ ॥੧੬॥

ਉਸ ਦਾ ਪੂਰਬਿ = ਪੂਰਬਲੇ ਪੁੰਨ, ਨਿਸ਼ਕਾਮ ਕਰਮਾਂ ਦੀ ਲਿਖਤ ਅਨੁਸਾਰ ਕੋਈ ਉੱਤਮ ਭਾਗ ਲਿਖਿਆ ਹੋਇਆ ਸੀ, ਜਿਸ ਕਰਕੇ ਉਸ ਨੇ ਮਨੁੱਖਾ ਜਨਮ **ਵਾ:** ਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਗੁਰਾਂ ਦੁਆਰਾ ਉਸ ਦੀ ਹਰਿ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤੀ ਬਣ ਆਈ ਹੈ ॥੧੬॥

## ਡਖਣੇ ਮਃ ੫ ॥
## ਸਚੁ ਸੁਹਾਵਾ ਕਾਢੀਐ; ਕੂੜੈ ਕੂੜੀ ਸੋਇ ॥

ਸਚੁ = ਸਚਿਆਈ ਵਾਲਾ ਮਨੁੱਖ ਸੁਹਾਵਾ = ਸ਼ੋਭਨੀਕ ਜੀਵਨ ਵਾਲਾ ਕਾਢੀਐ = ਕਹੀਦਾ ਹੈ ਅਤੇ ਕੂੜੈ = ਝੂਠੇ ਮਨੁੱਖ ਕੂੜੀ = ਝੂਠੀ ਹੀ ਸੋਇ = ਸ਼ੋਭਾ ਵਾਲੇ ਹੁੰਦੇ ਹਨ।

## ਨਾਨਕ ਵਿਰਲੇ ਜਾਣੀਅਹਿ; ਜਿਨ ਸਚੁ ਪਲੈ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਨੁੱਖ ਵਿਰਲੇ = ਟਾਵੇਂ ਟਾਵੇਂ ਹੀ ਜਾਣੀਅਹਿ = ਜਾਣੇ ਜਾਂਦੇ ਹਨ, ਜਿਨ = ਜਿਨ੍ਹਾਂ ਦੇ ਹਿਰਦੇ ਰੂਪੀ ਪੱਲੇ ਵਿਚ ਸੱਚਾ ਨਾਮ ਵੱਸਿਆ ਹੋਇ = ਹੋਇਆ ਹੈ ॥੧॥

## ਮਃ ੫ ॥ ਸਜਣ ਮੁਖੁ ਅਨੂਪੁ; ਅਠੇ ਪਹਰ ਨਿਹਾਲਸਾ ॥

ਸਜਣ = ਮਿੱਤ੍ਰ ਰੂਪ ਹਰੀ ਦਾ ਮੁਖ ਅਨੂਪੁ = ਉਪਮਾ ਤੋਂ ਰਹਿਤ ਹੈ, ਮੈਂ ਅੱਠੇ ਪਹਿਰ ਹੀ ਐਸੇ ਮੁੱਖ ਨੂੰ ਨਿਹਾਲਸਾ = ਦੇਖਦੀ ਰਹਾਂ।

## ਸੁਤੜੀ ਸੋ ਸਹੁ ਡਿਠੁ; ਤੈ ਸੁਪਨੇ ਹਉ ਖੰਨੀਐ ॥੨॥

ਮੈਂ ਸੁਤੜੀ = ਸੁੱਤੀ ਹੋਈ ਨੇ ਸੁਪਨੇ ਵਿਚ ਸੋ = ਉਹ ਸਹੁ = ਪਤੀ ਪਰਮੇਸ਼ਰ ਡਿਠਾ = ਦੇਖਣਾ ਕੀਤਾ ਹੈ, ਇਸ ਲਈ ਤੈ = ਤਿਸ ਸੁਪਨੇ ਤੋਂ ਹਉ = ਮੈਂ ਖੰਨੀਐ = ਟੁਕੜੇ ਟੁਕੜੇ, ਕੁਰਬਾਨ ਜਾਂਦੀ ਹਾਂ **ਵਾ:** ਸ਼ਾਂਤੀ, ਸਮਾਧੀ ਰੂਪੀ ਨੀਂਦ ਵਿਚ ਸੁੱਤੀ ਹੋਈ ਨੇ ਚਿੱਤ ਦੀ ਇਕਾਗਰਤਾ ਰੂਪ ਸੁਪਨੇ ਵਿਚ ਉਸ ਪਤੀ ਪਰਮੇਸ਼ਰ ਨੂੰ ਦੇਖਿਆ ਹੈ, ਤਿਸ ਸੁਪਨੇ ਤੋਂ ਮੈਂ ਕੁਰਬਾਨ ਜਾਂਦੀ ਹਾਂ ॥੨॥

## ਮਃ ੫ ॥ ਸਜਣ ਸਚੁ ਪਰਖਿ; ਮੁਖਿ ਅਲਾਵਣੁ ਥੋਥਰਾ ॥

('ਪਰੱਖਿ' ਉਚਾਰਨ ਨਹੀਂ ਕਰਨਾ)

ਹੇ ਸਜਣ = ਮਿੱਤ੍ਰ! ਸਚੁ = ਸੱਚੇ ਹਰੀ ਨੂੰ ਆਪਣੇ ਹਿਰਦੇ ਵਿਚ ਪਰਖਿ = ਪਰਖਣਾ, ਜਾਨਣਾ ਕਰ, ਉਸ ਦੀ ਪ੍ਰਾਪਤੀ ਤੋਂ ਬਿਨਾਂ ਮੁਖਿ = ਮੂੰਹੋਂ ਅਬਾ-ਤਬਾ ਅਲਾਵਣੁ = ਬੋਲਣਾ ਸਭ ਥੋਥਰਾ = ਖ਼ਾਲੀ ਹੈ।

## ਮੰਨ ਮਝਾਹੂ ਲਖਿ; ਤੁਧਹੁ ਦੂਰਿ ਨ ਸੁ ਪਿਰੀ ॥੩॥

('ਲੱਖ' ਨਹੀਂ ਉਚਾਰਣਾ)

ਆਪਣੇ ਮੰਨ = ਹਿਰਦੇ ਦੇ ਮਝਾਹੂ = ਵਿਚ ਹੀ ਉਸ ਅਲਖ ਸਰੂਪ ਨੂੰ ਗੁਰਾਂ ਦੁਆਰਾ ਲਖਿ = ਲਖਣਾ ਕਰ, ਸੁ = ਉਹ ਪਿਰੀ = ਪਿਆਰਾ ਪ੍ਰਭੂ ਤੁਧਹੁ = ਤੇਰੇ ਤੋਂ ਦੂਰ ਨਹੀਂ ਹੈ ॥੩॥

## ਪਉੜੀ ॥ ਧਰਤਿ ਆਕਾਸੁ ਪਾਤਾਲੁ ਹੈ; ਚੰਦੁ ਸੂਰੁ ਬਿਨਾਸੀ ॥

ਜੋ ਧਰਤਿ = ਧਰਤੀ, ਆਕਾਸੁ = ਗਗਨ, ਪਤਾਲ ਹੈ = ਹਨ ਅਤੇ ਚੰਦੁ = ਚੰਦ੍ਰਮਾ ਤੇ ਸੂਰਜ ਆਦਿ ਹਨ, ਇਹ ਸਾਰੇ ਹੀ ਬਿਨਾਸੀ = ਨਾਸ਼ ਹੋ ਜਾਣ ਵਾਲੇ ਹਨ।

## ਬਾਦਿਸਾਹ ਸਾਹ ਉਮਰਾਵ ਖਾਨ; ਢਾਹਿ ਡੇਰੇ ਜਾਸੀ ॥

ਬਾਦਿਸਾਹ = ਚੱਕਰਵਰਤੀ ਪਾਤਸ਼ਾਹ, ਸਾਹ = ਸ਼ਾਹੂਕਾਰ, ਉਮਰਾਵ = ਅਮੀਰ, ਖਾਨ = ਪਠਾਣਾਂ ਦੇ

ਸਰਦਾਰ ਆਦਿ ਵੀ ਸਰੀਰ ਰੂਪੀ ਡੇਰੇ ਢਾਹਿ = ਡੇਗ ਕੇ ਚਲੇ ਜਾਸੀ = ਜਾਣਗੇ **ਵਾ:** ਕਾਲ ਡੇਰੇ ਢਾਹ ਕੇ ਲੈ ਜਾਵੇਗਾ।

## ਰੰਗ ਤੁੰਗ[1] ਗਰੀਬ ਮਸਤ; ਸਭੁ ਲੋਕੁ ਸਿਧਾਸੀ ॥

ਰੰਗ = ਕੰਗਾਲ ਤੁੰਗ = ਅਮੀਰ ਸ਼ਾਹੂਕਾਰ **ਵਾ:** ਰੰਗ = ਅਨੰਦ ਮਾਨਣ ਵਾਲੇ ਤੁੰਗ = ਪ੍ਰਧਾਨ, ਮੁਖੀਏ, ਗ਼ਰੀਬ ਤੇ ਮਸਤ = ਨਸ਼ੇ, ਪ੍ਰੇਮ, ਅਭਿਮਾਨ ਵਿਚ ਮਤਵਾਲੇ ਆਦਿ ਸਭੁ = ਸਾਰੇ ਲੋਕ ਹੀ ਪਰਲੋਕ ਨੂੰ ਸਿਧਾਸੀ = ਚਲੇ ਜਾਣਗੇ।

## ਕਾਜੀ ਸੇਖ ਮਸਾਇਕਾ; ਸਭੇ ਉਠਿ ਜਾਸੀ ॥

ਕਾਜੀ = ਫ਼ੈਸਲਾ ਕਰਨ ਵਾਲੇ (ਸ਼ਰ੍ਹਾ ਦੀ ਅਵਸਥਾ ਦਾ ਗਿਆਨ ਦੇਣ ਵਾਲੇ) ਸੇਖ = ਬਿਰਧ ਜਾਤੀ ਵਾਲੇ ਮਸਾਇਕਾ = ਵਿਦਵਾਨ, ਮਸ਼ੱਕਤਾਂ ਕਰਨ ਵਾਲੇ ਸਭੇ = ਸਾਰੇ ਹੀ ਸੰਸਾਰ ਤੋਂ ਉੱਠ ਕੇ ਪਰਲੋਕ ਨੂੰ ਚਲੇ ਜਾਸੀ = ਜਾਣਗੇ।

## ਪੀਰ ਪੈਕਾਬਰ ਅਉਲੀਏ; ਕੋ ਥਿਰੁ ਨ ਰਹਾਸੀ ॥

ਪੀਰ = ਮੁਸਲਮਾਨਾਂ ਦੇ ਗੁਰੂ, ਪੈਕਾਬਰ = ਪਰਮਾਤਮਾ ਦਾ ਪੈਗ਼ਾਮ, ਸੁਨੇਹਾ ਲੈ ਕੇ ਆਉਣ ਵਾਲੇ ਮੁਹੰਮਦ, ਮੂਸਾ, ਇਬਰਾਹੀਮ ਆਦਿ ਅਉਲੀਏ = ਕਰਾਮਾਤੀ ਫ਼ਕੀਰ ਆਦਿ ਕੋ = ਕੋਈ ਵੀ ਇਸ ਸੰਸਾਰ ਵਿਚ ਥਿਰੁ = ਇਸਥਿਤ ਨਹੀਂ ਰਹਾਸੀ = ਰਹੇਗਾ।

## ਰੋਜਾ ਬਾਗ ਨਿਵਾਜ ਕਤੇਬ; ਵਿਣੁ ਬੁਝੇ ਸਭ ਜਾਸੀ ॥

ਰੋਜਾ = ਵਰਤ, ਬਾਗ = ਨਮਾਜ਼ ਲਈ ਪੁਕਾਰਾਂ ਦੇਣ ਵਾਲੇ, ਨਿਵਾਜ = ਨਮਾਜ਼ (ਮੁਸਲਮਾਨਾਂ ਦੀ ਪੰਜ ਵੇਲੇ ਖ਼ੁਦਾ ਅੱਗੇ ਬੰਦਗੀ), ਕਤੇਬ = ਮੁਸਲਮਾਨਾਂ ਦੀਆਂ ਧਾਰਮਿਕ ਪੁਸਤਕਾਂ ਆਦਿ ਪਰਮੇਸ਼ਰ ਨੂੰ ਬੂਝੇ = ਬੁੱਝਣ ਤੋਂ ਵਿਣੁ = ਬਗ਼ੈਰ ਸਭ = ਸਾਰੇ ਵਿਅਰਥ ਹੀ ਜਾਸੀ = ਚਲੇ ਜਾਣਗੇ।

## ਲਖ ਚਉਰਾਸੀਹ ਮੇਦਨੀ; ਸਭ ਆਵੈ ਜਾਸੀ ॥

ਚੌਰਾਸੀ ਲੱਖ ਜੂਨਾਂ ਵਾਲੀ ਮੇਦਨੀ = ਪ੍ਰਿਥਵੀ, ਸ੍ਰਿਸ਼ਟੀ ਸਭ = ਸਾਰੀ ਆਵੈ ਜਾਸੀ = ਆਉਂਦੀ ਜਾਂਦੀ ਰਹਿੰਦੀ ਹੈ।

## ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ ॥੧੭॥

ਏਕੁ = ਇਕ ਸਚੁ = ਸੱਚਾ ਖੁਦਾਇ = ਖ਼ੁਦਾ ਹੀ ਨਿਹਚਲੁ = ਅਚੱਲ ਰਹਿਣ ਵਾਲਾ ਹੈ ਅਤੇ ਖੁਦਾਇ = ਖ਼ੁਦਾ ਦਾ ਬੰਦਾ = ਦਾਸ ਵੀ ਖ਼ੁਦਾ ਵਿਚ ਅਭੇਦ ਹੋ ਕੇ ਅਬਿਨਾਸੀ = ਨਾਸ਼ ਤੋਂ ਰਹਿਤ ਹੋ ਜਾਂਦਾ ਹੈ ॥੧੭॥

## ਡਖਣੇ ਮਃ ੫ ॥

## ਡਿਠੀ ਹਭ ਢੰਢੋਲਿ; ਹਿਕਸੁ ਬਾਝੁ ਨ ਕੋਇ ॥

ਹੇ ਭਾਈ = ਅਸਾਂ ਨੇ ਹਭ = ਸਾਰੀ ਸ੍ਰਿਸ਼ਟੀ ਢੰਢੋਲਿ = ਖੋਜ ਕੇ ਡਿਠੀ = ਵੇਖ ਲਈ ਹੈ, ਹਿਕਸੁ =

---

੧. ਕਈ ਸਰੂਪਾਂ ਵਿਚ 'ਤੁੰਗ' ਦੀ ਥਾਵੇਂ 'ਤੁਰੰਗ' ਪਾਠ ਵੀ ਆਉਂਦਾ ਹੈ, ਜਿਸ ਦਾ ਅਰਥ ਘੋੜਿਆਂ ਉਪਰ ਸਵਾਰੀ ਕਰਨ ਵਾਲੇ ਕੀਤਾ ਜਾਂਦਾ ਹੈ।

ਇਕ ਅਕਾਲ ਪੁਰਖ ਤੋਂ ਬਾਝੁ = ਬਿਨਾਂ ਕੋਇ = ਕੋਈ ਵੀ ਸਮਰੱਥ ਨਹੀਂ ਹੈ। ਇਸ ਲਈ ਇਉਂ ਬੇਨਤੀਆਂ ਕਰੀਏ :

## ਆਉ ਸਜਣ ਤੂ ਮੁਖਿ ਲਗੁ; ਮੇਰਾ ਤਨੁ ਮਨੁ ਠੰਢਾ ਹੋਇ ॥੧॥

ਹੇ ਸਜਣ = ਮਿੱਤ੍ਰ ਰੂਪ ਪ੍ਰਭੂ ! ਤੂੰ ਆਉ = ਆਉਣਾ ਕਰ ਅਤੇ ਸਾਡੇ ਮੁਖਿ = ਮੂੰਹ ਲਗੁ = ਲੱਗਣਾ ਕਰ, ਭਾਵ ਸਾਖਿਆਤਕਾਰ ਹੋਣਾ ਕਰ, ਜਿਸ ਕਰਕੇ ਮੇਰਾ = ਸਾਡਾ ਤਨੁ = ਸਰੀਰ ਵਾਸ਼ਨਾਵਾਂ ਤੇ ਮਨੁ = ਹਿਰਦਾ ਸੰਕਲਪਾਂ-ਵਿਕਲਪਾਂ ਤੋਂ ਰਹਿਤ ਹੋ ਕੇ ਠੰਢਾ = ਸ਼ਾਂਤ ਹੋਇ = ਹੋ ਜਾਵੇ ॥੧॥

## ਮਃ ੫ ॥ ਆਸਕੁ ਆਸਾ ਬਾਹਰਾ; ਮੂ ਮਨਿ ਵਡੀ ਆਸ ॥

ਹੇ ਪ੍ਰਭੂ ! ਜੋ ਤੇਰਾ ਆਸਕੁ = ਪ੍ਰੇਮੀ ਹੈ, ਉਹ ਦੁਨੀਆਂ ਦੀਆਂ ਆਸਾ = ਇੱਛਾਵਾਂ ਤੋਂ ਬਾਹਰਾ = ਬਿਨਾਂ ਹੈ, ਪਰ ਮੂ = ਮੇਰੇ ਮਨਿ = ਹਿਰਦੇ ਵਿਚ ਪਦਾਰਥਾਂ ਆਦਿ ਦੀ ਬਹੁਤ ਵੱਡੀ ਆਸ = ਇੱਛਾ ਲੱਗੀ ਹੋਈ ਹੈ।

## ਆਸ ਨਿਰਾਸਾ ਹਿਕੁ ਤੂ; ਹਉ ਬਲਿ ਬਲਿ ਬਲਿ ਗਈਆਸ ॥੨॥

ਹੇ ਪ੍ਰਭੂ ! ਹਿਕੁ = ਇਕ ਤੂੰ ਹੀ ਸਾਰੀਆਂ ਆਸਾਂ ਤੋਂ ਨਿਰਾਸਾ = ਨਾ ਉਮੈਦ ਕਰਨ ਵਾਲਾ ਹੈਂ, ਹਉ = ਮੈਂ ਤੇਰੇ ਤੋਂ ਮਨ ਕਰਕੇ ਬਲਿ = ਬਲਿਹਾਰ, ਤਨ ਕਰਕੇ ਬਲਿ = ਬਲਿਹਾਰ ਤੇ ਬਾਣੀ ਕਰਕੇ ਵੀ ਬਲਿ = ਬਲਿਹਾਰ, ਗਈਆਸ = ਜਾਂਦਾ ਹਾਂ ॥੨॥

## ਮਃ ੫ ॥ ਵਿਛੋੜਾ ਸੁਣੇ ਡੁਖੁ; ਵਿਣੁ ਡਿਠੇ ਮਰਿਓਦਿ ॥

ਪਿਆਰੇ ਪ੍ਰਭੂ ਦਾ ਵਿਛੋੜਾ = ਵਿਜੋਗ ਸੁਣੇ = ਸੁਣ ਕਰਕੇ ਡੁਖੁ = ਦੁੱਖ ਪ੍ਰਾਪਤ ਹੁੰਦਾ ਹੈ, ਪ੍ਰੇਮੀ ਪੁਰਸ਼ ਦਾ ਪ੍ਰਭੂ ਨੂੰ ਡਿਠੇ = ਦੇਖਣ ਤੋਂ ਵਿਣੁ = ਬਿਨਾਂ ਮਰਿਓਦਿ = ਮਰ ਜਾਣਾ ਹੁੰਦਾ ਹੈ।

## ਬਾਝੁ ਪਿਆਰੇ ਆਪਣੇ; ਬਿਰਹੀ ਨਾ ਧੀਰੋਦਿ ॥੩॥

ਆਪਣੇ = ਆਪ ਦੇ ਪਿਆਰੇ ਪਤੀ ਪਰਮੇਸ਼ਰ ਤੋਂ ਬਾਝੁ = ਬਗ਼ੈਰ ਬਿਰਹੀ = ਪ੍ਰੇਮੀ ਨੂੰ ਧੀਰੋਦਿ = ਧੀਰਜਤਾ ਨਹੀਂ ਆਉਂਦੀ ॥੩॥

## ਪਉੜੀ ॥

## ਤਟ ਤੀਰਥ ਦੇਵ ਦੇਵਾਲਿਆ; ਕੇਦਾਰੁ ਮਥੁਰਾ ਕਾਸੀ ॥

ਤੀਰਥਾਂ ਦੇ ਤਟ = ਕਿਨਾਰੇ, ਦੇਵ = ਦੇਵਤੇ, ਦੇਵਾਲਿਆ = ਦੇਵਤਿਆਂ ਦੇ ਮੰਦਰ, ਕੇਦਾਰੁ = ਕੇਦਾਰਨਾਥ, ਮਥੁਰਾ = ਕ੍ਰਿਸ਼ਨ ਜੀ ਦੀ ਜਨਮ ਭੂਮੀ, ਕਾਸੀ ਸ਼ਿਵ ਜੀ ਦੀ ਨਗਰੀ, ਅਤੇ :

## ਕੋਟਿ ਤੇਤੀਸਾ ਦੇਵਤੇ; ਸਣੁ ਇੰਦ੍ਰੈ ਜਾਸੀ ॥

ਕੋਟਿ ਤੇਤੀਸਾ = ਤੇਤੀ ਕ੍ਰੋੜ ਦੇਵਤੇ ਇੰਦ੍ਰੈ = ਸਵਰਗ ਦੇ ਰਾਜੇ ਇੰਦਰ ਦੇ ਸਣੁ = ਸਮੇਤ ਹੀ ਜਾਸੀ = ਚਲੇ ਜਾਣਗੇ।

## ਸਿਮ੍ਰਿਤਿ ਸਾਸਤ੍ਰ ਬੇਦ ਚਾਰਿ; ਖਟੁ ਦਰਸ ਸਮਾਸੀ ॥

ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ, ਛੇ ਸਾਸਤ੍ਰ = ਸ਼ਾਸਤ੍ਰ, ਚਾਰਿ = ਚਾਰੇ ਬੇਦ, ਖਟੁ ਦਰਸ = ਛੇ ਦਰਸ਼ਨ (ਛੇ ਭੇਖ) ਜੋਗੀ ਜੰਗਮ ਆਦਿ ਸਮਾਸੀ = ਸਮਾਅ, ਲੈਅ ਹੋ ਜਾਣਗੇ।

## ਪੋਥੀ ਪੰਡਿਤ ਗੀਤ ਕਵਿਤ; ਕਵਤੇ ਭੀ ਜਾਸੀ ॥

ਗੀਤਾ ਆਦਿਕ ਪੋਥੀ = ਪੋਥੀਆਂ, ਪੰਡਿਤ = ਵਿਦਵਾਨ, ਗੀਤ = ਰਾਗ, ਕਵਿਤ = ਕਵਿਤਾਵਾਂ, ਕਵਤੇ = ਕਵਿਤਾ ਲਿਖਣ ਵਾਲੇ, ਕਰਨ ਵਾਲੇ ਭੀ = ਵੀ ਜਾਸੀ = ਚਲੇ ਜਾਣਗੇ।

## ਜਤੀ ਸਤੀ ਸੰਨਿਆਸੀਆ; ਸਭਿ ਕਾਲੈ ਵਾਸੀ ॥

ਜਤੀ = ਜਤ ਰੱਖਣ ਵਾਲੇ, ਸਤੀ = ਸਤ ਧਾਰਨ ਵਾਲੇ, ਸੰਨਿਆਸੀਆ = ਤਿਆਗੀ ਆਦਿ ਸਭਿ = ਸਾਰੇ ਕਾਲੈ = ਕਾਲ ਦੇ ਵਾਸੀ = ਵੱਸ, ਅਧੀਨ ਹਨ।

## ਮੁਨਿ ਜੋਗੀ ਦਿਗੰਬਰਾ; ਜਮੈ ਸਣੁ ਜਾਸੀ ॥

ਮੁਨਿ = ਮੁਨੀ, ਮੰਨਣਸ਼ੀਲ ਮਹਾਤਮਾ, ਜੋਗੀ = ਯੋਗ ਮਤ ਧਾਰਨ ਵਾਲੇ, ਦਿਗੰਬਰਾ = ਦਿਸ਼ਾ ਨੂੰ ਬਸਤਰ ਬਣਾਉਣ ਵਾਲੇ ਨਗਨ ਪੁਰਖ ਜਮੈ = ਧਰਮ ਰਾਜ ਦੇ ਸਣੁ = ਸਮੇਤ ਹੀ ਜਾਸੀ = ਚਲੇ ਜਾਣਗੇ।

## ਜੋ ਦੀਸੈ ਸੋ ਵਿਣਸਣਾ; ਸਭ ਬਿਨਸਿ ਬਿਨਾਸੀ ॥

ਜੋ = ਜਿਹੜਾ ਕੁਝ ਵੀ ਨੇਤ੍ਰਾਂ ਨਾਲ ਦੀਸੈ = ਦਿਸ ਰਿਹਾ ਹੈ, ਸੋ = ਉਹੋ ਹੀ ਵਿਣਸਣਾ = ਨਾਸ਼ ਹੋ ਜਾਣਾ ਹੈ, ਸਭ = ਸਾਰਾ ਕੁਝ ਪਿੱਛੇ ਬਿਨਸਿ = ਨਾਸ਼ ਹੋ ਗਿਆ ਸੀ, ਅੱਗੇ ਨੂੰ ਬਿਨਾਸੀ = ਨਾਸ਼ ਹੋ ਜਾਵੇਗਾ।

## ਥਿਰੁ ਪਾਰਬ੍ਰਹਮੁ ਪਰਮੇਸਰੋ; ਸੇਵਕੁ ਥਿਰੁ ਹੋਸੀ ॥੧੯॥

ਕੇਵਲ (ਪਾਰਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਤੇ ਬ੍ਰਹਮੁ = ਵਿਆਪਕ ਸਰੂਪ ਪਰਮੇਸਰੋ = ਪਰਮਾਤਮਾ ਹੀ ਸਦਾ ਥਿਰੁ = ਇਸਥਿਤ ਰਹਿਣ ਵਾਲਾ ਹੈ ਅਤੇ ਉਸ ਦਾ ਸੇਵਕੁ = ਦਾਸ ਉਸ ਵਿਚ ਅਭੇਦ ਹੋਣ ਕਰਕੇ ਉਹ ਵੀ ਥਿਰ = ਇਸਥਿਤ ਹੋਸੀ = ਹੋ ਕੇ ਰਹੇਗਾ ॥੧੯॥

## ਸਲੋਕ ਡਖਣੇ ਮਃ ੫ ॥

ਇਸ ਸਲੋਕ ਵਿਚ ਸਤਿਗੁਰੂ ਜੀ ਪਰਮੇਸ਼ਰ ਦੇ ਪਿਆਰਿਆਂ ਦੀ ਅਵਸਥਾ, ਮਹਿਮਾ ਵਰਣਨ ਕਰਦੇ ਹਨ।

## ਸੈ ਨੰਗੇ ਨਹ ਨੰਗ; ਭੁਖੇ ਲਖ ਨ ਭੁਖਿਆ ॥

('ਲੱਖ' ਦਾ ਉਚਾਰਣ ਅੱਧਕ ਸਹਿਤ ਹੈ)

ਉਹ ਗੁਰਮੁਖ ਮਹਾਤਮਾ ਸੈ = ਸੈਂਕੜੇ ਨੰਗੇ = ਨੰਗੇਜ਼ਾਂ ਕਰਕੇ ਵੀ ਨੰਗ = ਨੰਗੇ ਨਹ = ਨਹੀਂ ਹੁੰਦੇ ਅਤੇ ਸਰੀਰ ਕਰਕੇ ਲਖ = ਲੱਖਾਂ ਭੁੱਖੇ ਰਹਿਣ ਕਾਰਨ ਉਹ ਭੁਖਿਆ = ਭੁੱਖੇ ਨਹੀਂ ਹੁੰਦੇ।

## ਡੁਖੇ ਕੋੜਿ ਨ ਡੁਖ; ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥੧॥

ਕੋੜਿ = ਕ੍ਰੋੜਾਂ ਡੁਖੇ = ਦੁੱਖ ਆਉਣ ਕਰਕੇ ਵੀ ਉਨ੍ਹਾਂ ਨੂੰ ਕੋਈ ਡੁਖ = ਦੁਖ ਭਾਵ ਕਸ਼ਟ ਪ੍ਰਤੀਤ ਨਹੀਂ

ਹੁੰਦਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਵੱਲ ਪਿਰੀ = ਪਿਆਰਾ ਪਰਮੇਸ਼ਰ ਸੁਭ = ਸ੍ਰੇਸ਼ਟ ਦਿਸਟਿ = ਦ੍ਰਿਸ਼ਟੀ ਕਰਕੇ ਪਿਖੰਦੋ = ਵੇਖਣਾ ਕਰਦਾ ਹੈ।

**ਅਥਵਾ** ਗੁਰਮੁਖ ਸੈਂਕੜੇ ਨੰਗੇਜ਼ਾਂ ਕਰਕੇ ਵੀ ਪ੍ਰਭੂ ਦੀ ਹਜ਼ੂਰੀ ਵਿਚ ਨੰਗੇ ਨਹੀਂ ਹਨ, ਪਰ ਮਨਮੁਖ ਕਾਮ ਕ੍ਰੋਧ ਆਦਿ ਕਰਕੇ ਨੰਗੇ, ਬੇਪੱਤੇ ਹੁੰਦੇ ਹਨ, ਗੁਰਮੁਖ ਲੱਖਾਂ ਸਰੀਰਕ ਭੁੱਖਾਂ ਕਰਕੇ ਵੀ ਆਤਮ ਤ੍ਰਿਪਤੀ ਕਾਰਨ ਭੁੱਖੇ ਨਹੀਂ ਹੁੰਦੇ। ਮਨਮੁਖ ਆਸਾ, ਤ੍ਰਿਸ਼ਨਾ ਕਰਕੇ ਪਦਾਰਥਾਂ ਦੇ ਭੁੱਖੇ ਰਹਿੰਦੇ ਹਨ।

ਗੁਰਮੁਖ ਕ੍ਰੋੜਾਂ ਦੁੱਖਾਂ ਨੂੰ ਦੁੱਖ ਨਹੀਂ ਸਮਝਦੇ। ਵਾਹਿਗੁਰੂ ਦੀ ਰਜ਼ਾ ਵਿਚ ਚੱਲਦੇ ਹਨ। ਮਨਮੁਖਾਂ ਨੂੰ ਕ੍ਰੋੜਾਂ ਦੁੱਖ ਚਿੰਬੜੇ ਰਹਿੰਦੇ ਹਨ। ਇਸ ਪ੍ਰਕਾਰ ਪਿਰੀ = ਪਿਆਰਾ ਪਤੀ ਪਰਮੇਸ਼ਰ ਗੁਰਮੁਖਾਂ ਵੱਲ ਸ੍ਰੇਸ਼ਟ ਦ੍ਰਿਸ਼ਟੀ ਕਰਕੇ ਤੱਕਦਾ ਰਹਿੰਦਾ ਹੈ ॥੧॥

**[ਅੰਗ ੧੧੦੧]**

## ਮਃ ੫ ॥ ਸੁਖ ਸਮੂਹਾ ਭੋਗ; ਭੂਮਿ ਸਬਾਈ ਕੋ ਧਣੀ ॥

ਹੇ ਭਾਈ! ਜੇਕਰ ਕੋਈ ਦੁਨੀਆਂ ਦੇ ਸਮੂਹਾ = ਸਾਰੇ ਸੁੱਖਾਂ ਨੂੰ ਭੋਗ = ਭੋਗਦਾ ਹੋਵੇ ਅਤੇ ਕੋ = ਕੋਈ ਸਬਾਈ = ਦੁਨੀਆਂ ਦੀ ਸਾਰੀ ਭੂਮਿ = ਧਰਤੀ ਦਾ ਹੀ ਧਣੀ = ਮਾਲਕ ਬਣਿਆ ਹੋਵੇ।

## ਨਾਨਕ ਹਭੋ ਰੋਗੁ; ਮਿਰਤਕ ਨਾਮ ਵਿਹੂਣਿਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸੰਸਾਰੀ ਸੁੱਖਾਂ ਦੇ ਭੋਗ ਹਭੋ = ਸਾਰੇ ਹੀ ਰੋਗ ਰੂਪ ਹਨ, ਉਹ ਨਾਮ ਤੋਂ ਵਿਹੂਣਿਆ = ਹੀਣੇ ਹੋਣ ਕਰਕੇ ਮਿਰਤਕ = ਮਰੇ ਹੋਇਆਂ ਦੇ ਬਰਾਬਰ ਹਨ ॥੨॥

## ਮਃ ੫ ॥ ਹਿਕਸ ਕੂੰ ਤੂ ਆਹਿ; ਪਛਾਣੂ ਭੀ ਹਿਕੁ ਕਰਿ ॥

ਹੇ ਜੀਵ! ਤੂੰ ਹਿਕਸ = ਇਕ ਪਰਮੇਸ਼ਰ ਕੂੰ = ਨੂੰ ਹੀ ਆਹਿ = ਚਾਹੁਣਾ ਕਰ ਅਤੇ ਆਪਣਾ ਪਛਾਣੂ = ਪਛਾਣ ਵਾਲਾ ਮਿੱਤਰ ਭੀ = ਵੀ ਹਿਕੁ = ਇਕ ਪਰਮੇਸ਼ਰ ਨੂੰ ਕਰ।

## ਨਾਨਕ ਆਸੜੀ ਨਿਬਾਹਿ; ਮਾਨੁਖ ਪਰਥਾਈ ਲਜੀਵਦੋ ॥੩॥

('ਲੱਜੀਵਦੋ' ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪ੍ਰਭੂ ਤੇਰੀ ਸਭ ਆਸੜੀ = ਆਸਾ ਨੂੰ ਨਿਬਾਹਿ = ਨਿਭਾਅ, ਪੂਰੀ ਕਰ ਦੇਵੇਗਾ, ਜੋ ਕਿਸੇ ਮਨੁੱਖਾਂ ਪਰਥਾਈ = ਪਾਸੋਂ, ਦੁਆਰਾ ਮੰਗਣਾ ਹੈ, ਉਸ ਕਰਕੇ ਲਜੀਵਦੋ = ਸ਼ਰਮਸ਼ਾਰ ਹੋਣਾ ਪੈਂਦਾ ਹੈ **ਵਾ:** ਪਰਥਾਈ = ਸਬੱਬ ਕਰਕੇ ਮਨੁੱਖਾਂ ਪਾਸੋਂ ਮੰਗਣ ਨਾਲ ਸ਼ਰਮਿੰਦੇ ਹੋਈਦਾ ਹੈ **ਵਾ:** ਕਰਤਾ ਪੁਰਖ ਨੂੰ ਛੱਡ ਕੇ ਪਰਥਾਈ = ਪਰਾਏ ਥਾਂ ਭਾਵ ਦੇਵੀ-ਦੇਵਤਿਆਂ ਪਾਸੋਂ ਮੰਗਣ ਨਾਲ ਮਨੁੱਖ ਨੂੰ ਸ਼ਰਮਿੰਦਾ ਹੋਣਾ ਪੈਂਦਾ ਹੈ ॥੩॥

## ਪਉੜੀ ॥
## ਨਿਹਚਲੁ ਏਕੁ ਨਰਾਇਣੋ; ਹਰਿ ਅਗਮ ਅਗਾਧਾ ॥

ਨਿਹਚਲੁ = ਅਚੱਲ ਰਹਿਣ ਵਾਲਾ ਏਕੁ = ਇਕ ਨਰਾਇਣੋ = ਪਰਮੇਸ਼ਰ ਹੀ ਹੈ, ਜੋ ਹਰਿ = ਪਰਮੇਸ਼ਰ ਸ਼ਾਸਤ੍ਰਾਂ ਕਰਕੇ ਅਗਮ = ਗੰਮਤਾ ਤੋਂ ਰਹਿਤ ਅਤੇ ਅਗਾਧਾ = ਡੂੰਘਾ, ਗੰਭੀਰਤਾ ਵਾਲਾ ਹੈ।

## ਨਿਹਚਲੁ ਨਾਮੁ ਨਿਧਾਨੁ ਹੈ; ਜਿਸੁ ਸਿਮਰਤ ਹਰਿ ਲਾਧਾ ॥

ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਵੀ ਨਿਹਚਲੁ = ਅਚੱਲ ਰਹਿਣ ਵਾਲਾ ਹੈ, ਜਿਸ ਨਾਮ ਨੂੰ ਸਿਮਰਤ = ਸਿਮਰਦਿਆਂ ਹਰਿ = ਪਰਮੇਸ਼ਰ ਲਾਧਾ = ਲੱਭ ਜਾਂਦਾ, ਪ੍ਰਾਪਤ ਹੋ ਜਾਂਦਾ ਹੈ।

## ਨਿਹਚਲੁ ਕੀਰਤਨੁ ਗੁਣ ਗੋਬਿੰਦ; ਗੁਰਮੁਖਿ ਗਾਵਾਧਾ ॥

ਗੋਬਿੰਦ = ਪਰਮੇਸ਼ਰ ਦੇ ਗੁਣਾਂ ਦਾ ਕੀਰਤਨੁ = ਜਸ ਵੀ ਨਿਹਚਲੁ = ਅਚੱਲ ਰਹਿਣ ਵਾਲਾ ਹੈ, ਜੋ ਜਸ ਗੁਰਮੁਖਾਂ ਨੇ ਗੁਰਾਂ ਦੁਆਰਾ ਗਾਵਾਧਾ = ਗਾਉਣਾ ਕੀਤਾ ਹੈ।

## ਸਚੁ ਧਰਮੁ ਤਪੁ ਨਿਹਚਲੋ; ਦਿਨੁ ਰੈਨਿ ਅਰਾਧਾ ॥

ਸਚੁ = ਸੱਚਾ ਧਰਮ **ਵਾ:** ਸੱਚੇ ਨਾਮ ਦਾ ਉਪਦੇਸ਼ ਰੂਪੀ ਧਰਮ ਅਤੇ ਗੁਰਾਂ ਦੀ ਸੇਵਾ ਰੂਪੀ ਤਪੁ = ਤਪੱਸਿਆ ਵੀ ਨਿਹਚਲੋ = ਅਚੱਲ ਹੈ ਅਤੇ ਜਿਸ ਨੇ ਦਿਨ ਰੈਨਿ = ਰਾਤ ਐਸੇ ਧਰਮ ਤੇ ਤਪ ਨੂੰ ਅਰਾਧਾ = ਧਿਆਉਣਾ ਕੀਤਾ ਹੈ, ਉਹ ਵੀ ਨਿਹਚੱਲ ਹੈ।

## ਦਇਆ ਧਰਮੁ ਤਪੁ ਨਿਹਚਲੋ; ਜਿਸੁ ਕਰਮਿ ਲਿਖਾਧਾ ॥

ਦਇਆ = ਦੂਸਰੇ ਉਪਰ ਤਰਸ ਕਰਨਾ, ਧਰਮੁ = ਪੁੰਨ ਕਰਮ ਅਤੇ ਗੁਰਾਂ ਦੀ ਸੇਵਾ ਰੂਪ ਤਪ ਵੀ ਨਿਹਚਲੋ = ਅਚੱਲ ਰਹਿਣ ਵਾਲਾ ਹੈ, ਪਰ ਇਹ ਦਾਤਾਂ ਉਸ ਨੂੰ ਮਿਲਦੀਆਂ ਹਨ, ਜਿਸ ਦੇ ਕਰਮਾਂ ਵਿਚ ਇਹ ਦਾਤਾਂ ਪ੍ਰਾਪਤ ਹੋਣੀਆਂ ਲਿਖਾਧਾ = ਲਿਖੀਆਂ ਹੋਈਆਂ ਹਨ।

## ਨਿਹਚਲੁ ਮਸਤਕਿ ਲੇਖੁ ਲਿਖਿਆ; ਸੋ ਟਲੈ ਨ ਟਲਾਧਾ ॥

ਮਸਤਕਿ = ਮੱਥੇ ਉਪਰ ਲਿਖਿਆ ਹੋਇਆ ਲੇਖ ਵੀ ਨਿਹਚਲੁ = ਅਚੱਲ ਹੈ, ਸੋ = ਉਹ ਲੇਖ ਕਿਸੇ ਦਾ ਟਲਾਧਾ = ਟਾਲਿਆ ਹੋਇਆ ਟਲੈ = ਟਲਦਾ ਨਹੀਂ ਹੈ।

## ਨਿਹਚਲੁ ਸੰਗਤਿ ਸਾਧ ਜਨ; ਬਚਨ ਨਿਹਚਲੁ, ਗੁਰ ਸਾਧਾ ॥

(‘ਸਾਧਾ’ ਦਾ ਉਚਾਰਣ ਪੋਲਾ ਹੈ)

ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵੀ ਨਿਹਚਲੁ = ਅਚੱਲ ਹੈ ਅਤੇ ਗੁਰਾਂ ਤੇ ਸਾਧਾ = ਸ੍ਰੇਸ਼ਟ ਮਹਾਤਮਾ ਜਨਾਂ ਦੇ ਬਚਨ ਵੀ ਨਿਹਚਲੁ = ਅਚੱਲ ਹਨ। ਜੈਸਾ ਕਿ :

**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥**
**ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥**
**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥**
**ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥** *(ਸਾਰਗ ਮ: ੫, ਅੰਗ ੧੨੦੪)*

## ਜਿਨ ਕਉ ਪੂਰਬਿ ਲਿਖਿਆ; ਤਿਨ ਸਦਾ ਸਦਾ ਆਰਾਧਾ ॥੧੯॥

ਜਿਨ = ਜਿਨ੍ਹਾਂ ਕਉ = ਦੇ ਮੱਥੇ ਉਪਰ ਪੂਰਬਿ = ਪੂਰਬਲਾ ਸ਼ੁਭ ਕਰਮ ਲਿਖਿਆ ਹੋਇਆ ਹੈ, ਤਿਨ = ਉਨ੍ਹਾਂ ਨੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਪਰਮੇਸ਼ਰ ਨੂੰ ਅਚੱਲ ਰੂਪ ਜਾਣ ਕੇ ਆਰਾਧਾ = ਸਿਮਰਨਾ ਕੀਤਾ ਹੈ ॥੧੯॥

## ਸਲੋਕ ਡਖਣੇ ਮਃ ੫ ॥
## ਜੋ ਡੁਬੰਦੋ ਆਪਿ; ਸੋ ਤਰਾਏ ਕਿਨ੍ ਖੇ ॥

ਹੇ ਭਾਈ ! ਜੋ = ਜਿਹੜਾ ਮਨੁੱਖ ਆਪ ਹੀ ਪਾਣੀ ਵਿਚ ਡੁਬੰਦੋ = ਡੁੱਬ ਰਿਹਾ ਹੋਵੇ, ਸੋ = ਉਹ ਕਿਨ੍ = ਕਿਨ੍ਹਾਂ ਖੇ = ਨੂੰ ਤਰਾਏ = ਤਾਰ ਸਕਦਾ ਹੈ **ਅਥਵਾ** ਜਿਹੜਾ ਮਨੁੱਖ ਸੰਸਾਰ-ਸਮੁੰਦ੍ਰ ਅੰਦਰ ਵਿਸ਼ਿਆਂ ਦੇ ਜਲ ਵਿਚ ਡੁੱਬ ਰਿਹਾ ਹੈ, ਉਹ ਖੇ = ਚਿਦਾਕਾਸ਼ ਸਰੂਪ ਦੀ ਸਿਖਿਆਤਤਾ ਕਰਕੇ ਕਿਨ੍ਹਾਂ ਨੂੰ ਤਾਰ ਸਕਦਾ ਹੈ, ਭਾਵ ਕਿਸੇ ਨੂੰ ਨਹੀਂ ਤਾਰ ਸਕਦਾ।

## ਤਾਰੇਦੜੋ ਭੀ ਤਾਰਿ; ਨਾਨਕ ਪਿਰ ਸਿਉ ਰਤਿਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਿਰ = ਪਤੀ ਪਰਮਾਤਮਾ ਦੇ ਪ੍ਰੇਮ ਸਿਉ = ਨਾਲ ਰਤਿਆ = ਰੰਗਿਆ ਹੋਇਆ ਹੈ, ਉਹ ਆਪ ਤਾਰੇਦੜੋ = ਤਰਿਆ ਹੋਇਆ ਹੈ ਤੇ ਹੋਰਨਾਂ ਨੂੰ ਭੀ = ਵੀ ਤਾਰਿ = ਤਾਰਨਾ ਕਰਦਾ ਹੈ ॥੧॥

## ਮਃ ੫ ॥ ਜਿਥੈ ਕੋਇ ਕਥੰਨਿ; ਨਾਉ ਸੁਣੰਦੋ ਮਾ ਪਿਰੀ ॥

ਜਿਥੈ = ਜਿਸ ਜਗ੍ਹਾ ਕੋਇ = ਕੋਈ ਗੁਰਮੁਖ ਪਰਮੇਸ਼ਰ ਦਾ ਨਾਮ ਕਥੰਨਿ = ਕਥਨ ਕਰਦੇ ਹਨ ਅਤੇ ਮਾ = ਮੇਰੇ ਪਿਰੀ = ਪਿਆਰੇ ਪ੍ਰਭੂ ਦਾ ਨਾਉ = ਨਾਮ ਸੁਣੰਦੇ = ਸੁਣਦੇ ਹਨ।

## ਮੂੰ ਜੁਲਾਊਂ ਤਥਿ; ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥੨॥

ਮੂੰ = ਮੈਂ ਤਥਿ = ਤਿਸ ਸੰਗਤ ਰੂਪੀ ਥਾਂ ਵਿਚ ਜੁਲਾਊਂ = ਚੱਲ ਕੇ ਜਾਂਦਾ ਹਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਥੇ ਕਥਨ ਕਰਨ ਵਾਲਿਆਂ ਤੇ ਸੁਣਨ ਵਾਲਿਆਂ ਅੰਦਰ ਪ੍ਰਤੱਖ ਪਿਰੀ = ਪਿਆਰੇ ਰੱਬ ਨੂੰ ਵੱਸਦਾ ਪਸੰਦੋ = ਦੇਖ ਕੇ ਮੈਂ ਹਰਿਓ = ਹਰਾ-ਭਰਾ ਥੀਓਸਿ = ਹੋ ਜਾਵਾਂਗਾ।

**ਅਥਵਾ** ਜਿਸ ਹਿਰਦੇ ਰੂਪੀ ਥਾਂ ਵਿਚ ਕੋਈ ਪਰਮੇਸ਼ਰ ਦੇ ਨਾਮ ਦਾ ਕਥਨ ਕਰਦਾ ਹੈ ਅਤੇ ਮੇਰੇ ਪਿਆਰੇ ਪ੍ਰਭੂ ਦਾ ਨਾਮ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਦਾ ਹੈ।

ਅੰਤਰਜਾਮੀ ਪ੍ਰਭੂ ਆਖਦਾ ਹੈ ਕਿ ਮੈਂ ਉਸ ਦੇ ਹਿਰਦੇ ਵਿਚ ਚੱਲ ਕੇ ਸਾਖਸ਼ਾਤ ਹੁੰਦਾ ਹਾਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਮਨੁੱਖ ਨੇ ਪ੍ਰਭੂ ਨੂੰ ਦੇਖਣਾ ਕੀਤਾ ਹੈ ਅਤੇ ਉਸੇ ਦਾ ਚਿਤ ਸ਼ੁਭ ਗੁਣਾਂ ਕਰਕੇ ਹਰਾ-ਭਰਾ ਹੋਇਆ ਹੈ ॥੨॥

## ਮਃ ੫ ॥ ਮੇਰੀ ਮੇਰੀ ਕਿਆ ਕਰਹਿ; ਪੁਤ੍ਰ ਕਲਤ੍ਰ ਸਨੇਹ ॥

ਹੇ ਜੀਵ ! ਤੂੰ ਆਪਣੇ ਪੁੱਤਰਾਂ ਤੇ ਕਲਤ੍ਰ = ਇਸਤ੍ਰੀ ਦੇ ਸਨੇਹ = ਪ੍ਰੇਮ, ਮੋਹ ਦੇ ਅਧੀਨ ਹੋ ਕੇ ਮੇਰੀ ਮੇਰੀ ਕਿਆ = ਕੀ ਕਰਹਿ = ਕਰਦਾ ਰਹਿੰਦਾ ਹੈਂ।

## ਨਾਨਕ ਨਾਮ ਵਿਹੂਣੀਆ; ਨਿਮੁਣੀਆਦੀ ਦੇਹ ॥੩॥

('ਨਿ-ਮੁਣੀਆਦੀ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਨਾਮ ਤੋਂ ਵਿਹੂਣੀਆ = ਹੀਣੀ, ਖ਼ਾਲੀ ਹੋਣ ਕਰਕੇ ਤੇਰੀ ਇਹ ਦੇਹ = ਕਾਂਇਆ ਨਿਮੁਣੀਆਦੀ = ਮੁਣਿਆਦ ਤੋਂ ਬਿਨਾਂ ਝੂਠੀ ਹੀ ਹੈ ॥੩॥

## ਪਉੜੀ ॥ ਨੈਨੀ ਦੇਖਉ ਗੁਰ ਦਰਸਨੋ; ਗੁਰ ਚਰਣੀ ਮਥਾ ॥

ਮੈਂ ਤਾਂ ਆਪਣੇ ਪਰਤੱਖ, ਮਨ-ਬੁੱਧ, ਵਿਵੇਕ-ਵੈਰਾਗ ਰੂਪੀ ਨੈਨੀ = ਨੇਤ੍ਰਾਂ ਕਰਕੇ ਗੁਰਾਂ ਦੇ ਦਰਸਨੋ = ਦੀਦਾਰਾਂ ਨੂੰ ਦੇਖਉ = ਦੇਖਣਾ ਕਰਦਾ ਹਾਂ ਅਤੇ ਗੁਰਾਂ ਦੇ ਚਰਣੀ = ਚਰਨਾਂ ਉਪਰ ਆਪਣਾ ਮਥਾ = ਮਸਤਕ ਧਰਨਾ ਕਰਦਾ ਹਾਂ।

## ਪੈਰੀ ਮਾਰਗਿ ਗੁਰ ਚਲਦਾ; ਪਖਾ ਫੇਰੀ ਹਥਾ ॥

ਆਪਣੇ ਪਰਤੱਖ ਪੈਰੀ = ਚਰਨਾਂ ਨਾਲ ਗੁਰਾਂ ਦੇ ਦਰ ਉਪਰ ਚਲਦਾ = ਚੱਲਣਾ ਕਰਦਾ ਹਾਂ ਅਤੇ ਹਥਾ = ਹੱਥਾਂ ਨਾਲ ਗਰਮੀ ਦੀ ਰੁੱਤ ਵਿਚ ਪੱਖਾ ਫੇਰੀ = ਫੇਰਨਾ ਕਰਦਾ ਹਾਂ **ਅਥਵਾ** ਭੈ ਰੂਪੀ ਚਰਨਾਂ ਨਾਲ ਪਰਮੇਸ਼ਰ ਦੀ ਭਗਤੀ ਦੇ ਰਸਤੇ ਉਪਰ ਚੱਲਣਾ ਕਰਦਾ ਹਾਂ ਅਤੇ ਸੰਸਾਰ ਵੱਲੋਂ ਪੱਖ ਫੇਰਨ ਰੂਪ ਪੱਖਾ ਆਪਣੇ ਪ੍ਰੇਮ ਰੂਪੀ ਹੱਥਾਂ ਨਾਲ ਫੇਰਨਾ ਕਰਦਾ ਹਾਂ।

## ਅਕਾਲ ਮੂਰਤਿ ਰਿਦੈ ਧਿਆਇਦਾ; ਦਿਨੁ ਰੈਨਿ ਜਪੰਥਾ ॥

ਅਕਾਲ = ਕਾਲ ਤੋਂ ਰਹਿਤ ਮੂਰਤਿ = ਹਸਤੀ, ਸਰੂਪ ਨੂੰ ਆਪਣੇ ਰਿਦੈ = ਹਿਰਦੇ ਵਿਚ ਧਿਆਇਦਾ = ਆਰਾਧਨਾ ਕਰਦਾ ਹਾਂ ਅਤੇ ਦਿਨ ਰੈਨਿ = ਰਾਤ ਉਸ ਦਾ ਨਾਮ ਜਪੰਥਾ = ਜਪਦਾ ਹਾਂ **ਵਾ:** (ਜਪੰ + ਥਾ) ਸਾਧ ਸੰਗਤ ਰੂਪੀ ਥਾਂ ਵਿਚ ਇਸਥਿਤ ਹੋ ਕੇ ਉਸ ਦਾ ਨਾਮ ਜਪੰ = ਜਪਦਾ ਹਾਂ।

## ਮੈ ਛਡਿਆ ਸਗਲ ਅਪਾਇਣੋ; ਭਰਵਾਸੈ ਗੁਰ ਸਮਰਥਾ ॥

ਸਮਰਥਾ = ਸਰਬ ਸ਼ਕਤੀਵਾਨ ਗੁਰਾਂ ਦੇ ਭਰਵਾਸੈ = ਭਰੋਸੇ ਹੋ ਕਰਕੇ ਮੈਂ ਸਗਲ = ਸਾਰਾ ਅਪਾਇਣੋ = ਆਪਾ-ਭਾਵ (ਹੰਕਾਰ) ਛਡਿਆ = ਤਿਆਗਣਾ ਕੀਤਾ ਹੈ।

## ਗੁਰਿ ਬਖਸਿਆ ਨਾਮੁ ਨਿਧਾਨੁ; ਸਭੋ ਦੁਖੁ ਲਥਾ ॥

ਸਤਿਗੁਰਾਂ ਨੇ ਮੈਨੂੰ ਨਾਮ ਦਾ ਨਿਧਾਨੁ = ਖ਼ਜ਼ਾਨਾ ਬਖਸਿਆ = ਬਖ਼ਸ਼ਣਾ ਕੀਤਾ ਹੈ, ਜਿਸ ਕਰਕੇ ਮੇਰਾ ਸਭੋ = ਸਾਰਾ ਹੀ ਦੁਖ ਲਥਾ = ਲਹਿ ਗਿਆ ਹੈ।

## ਭੋਗਹੁ ਭੁੰਚਹੁ ਭਾਈਹੋ; ਪਲੈ ਨਾਮੁ ਅਗਥਾ ॥

ਹੇ ਭਾਈਹੋ = ਭਾਈ ਜਨੋਂ ! ਤੁਸੀਂ ਵੀ ਨਾਮ ਦਾ ਖ਼ਜ਼ਾਨਾ ਆਪ ਭੋਗਹੁ = ਭੋਗਣਾ ਕਰੋ ਅਤੇ ਹੋਰਨਾਂ ਨੂੰ ਭੁੰਚਹੁ = ਛਕਾਉਣਾ ਕਰੋ ਭਾਵ ਆਪ ਨਾਮ ਜਪੋ ਅਤੇ ਹੋਰਨਾਂ ਨੂੰ ਜਪਾਉਣਾ ਕਰੋ ਅਤੇ ਆਪਣੇ ਹਿਰਦੇ ਰੂਪੀ ਪੱਲੇ ਵਿਚ ਅਗਥਾ = ਅ-ਕਥਨੀਯ ਪਰਮੇਸ਼ਰ ਦੇ ਨਾਮ ਨੂੰ ਧਾਰਨ ਕਰਕੇ ਰੱਖੋ।

## ਨਾਮੁ ਦਾਨੁ ਇਸਨਾਨੁ ਦਿੜੁ; ਸਦਾ ਕਰਹੁ ਗੁਰ ਕਥਾ ॥

ਨਾਮ ਜਪਣਾ ਕਰੋ, ਧਰਮ ਦੀ ਕਿਰਤ ਕਰਕੇ ਦਾਨ ਕਰੋ, ਅੰਮ੍ਰਿਤ ਵੇਲੇ ਇਸ਼ਨਾਨ ਕਰਨ ਰੂਪ ਗੁਰਮਤਿ ਦੇ ਅਸੂਲਾਂ ਨੂੰ ਦਿੜੁ = ਪ੍ਰਪੱਕ ਕਰੋ ਅਤੇ ਸਦਾ = ਹਮੇਸ਼ਾਂ ਗੁਰਾਂ ਦੀ ਸਰੂਪ ਲਖਣਾ ਤੇ ਤਟੱਸਥੀ ਲਖਣਾ ਕਰਕੇ ਨਿਰਗੁਣ ਤੇ ਸਰਗੁਣ ਸਰੂਪ ਦੀ ਕਥਾ ਕਰੋ।

## ਸਹਜੁ ਭਇਆ ਪ੍ਰਭੁ ਪਾਇਆ; ਜਮ ਕਾ ਭਉ ਲਥਾ ॥੨੦॥

ਇਸ ਪ੍ਰਕਾਰ ਜਦੋਂ ਸਹਜੁ = ਗਿਆਨ ਭਇਆ = ਹੋਇਆ, ਤਦੋਂ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਜਮ = ਜਮਦੂਤਾਂ ਕਾ = ਦਾ ਭਉ = ਡਰ ਵੀ ਲਥਾ = ਲਹਿ ਗਿਆ ਹੈ ॥੨੦॥

## ਸਲੋਕ ਡਖਣੇ ਮਃ ੫ ॥
## ਲਗੜੀਆ ਪਿਰੀਅੰਨਿ; ਪੇਖੰਦੀਆ ਨਾ ਤਿਪੀਆ ॥

ਮਹਾਤਮਾ ਜਨਾਂ ਦੀਆਂ ਬਿਰਤੀਆਂ, ਅੱਖਾਂ ਪਿਰੀਅੰਨਿ = ਪਿਆਰੇ ਪਤੀ ਪਰਮੇਸ਼ਰ ਦੇ ਸਰੂਪ ਵਿਚ ਲਗੜੀਆ = ਲੱਗੀਆਂ ਹੋਈਆਂ ਹਨ ਅਤੇ ਉਸ ਸਰੂਪ ਨੂੰ ਪੇਖੰਦੀਆ = ਤੱਕਦੀਆਂ ਤਿਪੀਆ = ਤ੍ਰਿਪਤ ਨਹੀਂ ਹੁੰਦੀਆਂ।

## ਹਭ ਮਝਾਹੂ ਸੋ ਧਣੀ; ਬਿਆ ਨ ਡਿਠੋ ਕੋਇ ॥੧॥

ਸੋ = ਉਹ ਧਣੀ = ਮਾਲਕ ਪ੍ਰਭੂ ਹਭ = ਸਾਰਿਆਂ ਦੇ ਹਿਰਦਿਆਂ ਮਝਾਹੂ = ਵਿਚ ਵੱਸ ਰਿਹਾ ਹੈ, ਅਸੀਂ ਉਸ ਤੋਂ ਬਿਨਾਂ ਉਸ ਵਰਗਾ ਹੋਰ ਕੋਇ = ਕੋਈ ਬਿਆ = ਦੂਜਾ ਨਹੀਂ ਡਿਠੋ = ਦੇਖਦੇ ॥੧॥

## ਮਃ ੫ ॥ ਕਥੜੀਆ ਸੰਤਾਹ; ਤੇ ਸੁਖਾਊ ਪੰਧੀਆ ॥

ਜੋ ਸੰਤਾਹ = ਸੰਤ ਜਨਾਂ ਦੀਆਂ ਪਰਮੇਸ਼ਰ ਦੀ ਪ੍ਰਾਪਤੀ ਵਾਲੀਆਂ ਕਥੜੀਆ = ਕਥਾਵਾਂ ਹਨ ਤੇ = ਉਹ ਸੁਖਾਊ = ਸੁੱਖ ਦੀਆਂ ਪੰਧੀਆ = ਗਲੀਆਂ ਹਨ **ਵਾ:** ਸੁੱਖ ਸਰੂਪ ਵਿਚ ਪਹੁੰਚਾਉਣ ਵਾਲੀਆਂ ਪੱਧਰੀਆਂ ਪਹੀਆਂ ਹਨ।

## ਨਾਨਕ ਲਧੜੀਆ ਤਿੰਨਾਹ; ਜਿਨਾ ਭਾਗੁ ਮਥਾਹੜੈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਕਥਾਵਾਂ ਤਿੰਨਾਹ = ਉਨ੍ਹਾਂ ਨੂੰ ਲਧੜੀਆਂ = ਲੱਭਦੀਆਂ, ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਦੇ ਮਥਾਹੜੈ = ਮੱਥੇ ਦੇ ਸ੍ਰੇਸ਼ਟ ਭਾਗੁ = ਲੇਖ ਹਨ ॥੨॥

## ਮਃ ੫ ॥
## ਡੂੰਗਰਿ ਜਲਾ ਥਲਾ; ਭੂਮਿ ਬਨਾ ਫਲ ਕੰਦਰਾ ॥
## ਪਾਤਾਲਾ ਆਕਾਸ; ਪੂਰਨੁ ਹਭ ਘਟਾ ॥

ਹੇ ਭਾਈ ! ਡੂੰਗਰਿ = ਪਹਾੜਾਂ, ਜਲਾ = ਪਾਣੀਆਂ, ਥਲਾ = ਖ਼ੁਸ਼ਕ ਥਾਵਾਂ, ਭੂਮਿ = ਧਰਤੀ, ਬਨਾ = ਜੰਗਲਾਂ, ਫਲਾਂ ਅਤੇ ਕੰਦਰਾ = ਗੁਫ਼ਾਵਾਂ।

ਸਾਰੇ ਪਤਾਲਾਂ, ਸਾਰੇ ਆਕਾਸ਼ਾਂ ਆਦਿ ਹਭ = ਸਾਰੇ ਘਟਾਂ ਵਿਚ ਉਹ ਹਰੀ ਪੂਰਨ = ਪਰੀਪੂਰਨ ਹੋ ਰਿਹਾ ਹੈ।

**ਅਥਵਾ** ਪਹਾੜਾਂ ਦੀ ਨਿਆਈਂ ਪੰਜਾਂ ਕੋਸ਼ਾਂ ਵਿਚ ਲੱਗੇ ਹੋਏ, ਜਲਾਂ ਦੀ ਨਿਆਈਂ ਪ੍ਰੇਮੀ, ਥਲਾਂ ਦੀ ਨਿਆਈਂ ਕਨਿਸ਼ਟ ਅਧਿਕਾਰੀ, ਭੂਮੀ ਦੀ ਨਿਆਈਂ ਸੱਤਾਂ ਭੂਮਿਕਾਂ ਵਾਲੇ, ਬਨ ਦੀ ਨਿਆਈਂ ਬਾਨਪ੍ਰਸਤੀ, ਫਲ ਦੀ ਨਿਆਈਂ ਹਸਤਾਮਲ ਵਤ ਬ੍ਰਹਮ ਗਿਆਨ ਰੂਪੀ ਫਲ ਪ੍ਰਾਪਤ ਕਰਨ ਵਾਲੇ, ਗੁਫ਼ਾ ਦੀ ਨਿਆਈਂ ਨਿਰ-ਵਿਕਲਪ ਸਮਾਧੀਆਂ ਲਾਉਣ ਵਾਲੇ।

ਪਤਾਲਾਂ ਦੀ ਨਿਆਈਂ ਨਿਮਰਤਾ ਵਾਲੇ, ਅਕਾਸ਼ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲੇ ਆਦਿ ਸਾਰਿਆਂ ਘਟਾ = ਹਿਰਦਿਆਂ ਵਿਚ ਵਿਆਪਕ ਹੈ।

## ਨਾਨਕ ਪੇਖਿ ਜੀਓ; ਇਕਤੁ ਸੂਤਿ ਪਰੋਤੀਆ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਉਸੇ ਪ੍ਰਭੂ ਨੂੰ ਪੇਖਿ = ਵੇਖ ਕੇ ਜੀਓ = ਜਿਉਂਦਾ

ਹਾਂ, ਜਿਸ ਨੇ ਸਾਰੀ ਸ੍ਰਿਸ਼ਟੀ ਆਪਣੇ ਇਕਤੁ = ਇਕ ਚੇਤਨ ਸੱਤਾ, ਸ੍ਵਾਸਾਂ ਰੂਪੀ ਸੂਤ ਵਿਚ ਪਰੋਤੀਆ = ਪ੍ਰੋਈ ਹੋਈ ਹੈ **ਵਾ:** ਇਕ ਬ੍ਰਹਮ ਗਿਆਨ ਰੂਪ ਸੂਤ ਵਿਚ ਸਭ ਦੀਆਂ ਬਿਰਤੀਆਂ ਪ੍ਰੋਈਆਂ ਹੋਈਆਂ ਹਨ ॥੩॥

## ਪਉੜੀ ॥ ਹਰਿ ਜੀ ਮਾਤਾ ਹਰਿ ਜੀ ਪਿਤਾ; ਹਰਿ ਜੀਉ ਪ੍ਰਤਿਪਾਲਕ ॥

ਹੇ ਭਾਈ! ਹਰਿ = ਪ੍ਰਭੂ ਜੀ ਹੀ ਅਭਿੰਨ ਨਮਿੱਤ ਉਪਾਦਾਨ ਕਾਰਨ ਹੋਣ ਕਰਕੇ ਮਾਤਾ ਰੂਪ ਹੈ, ਹਰਿ = ਪ੍ਰਭੂ ਜੀ ਹੀ ਪਿਤਾ ਰੂਪ ਹੈ ਅਤੇ ਹਰਿ = ਪ੍ਰਭੂ ਜੀਉ = ਜੀ ਹੀ ਸਭ ਨੂੰ ਪ੍ਰਤਿਪਾਲਕ = ਪਾਲਣ ਵਾਲਾ ਹੈ।

## ਹਰਿ ਜੀ ਮੇਰੀ ਸਾਰ ਕਰੇ; ਹਮ ਹਰਿ ਕੇ ਬਾਲਕ ॥

ਹਰਿ = ਪ੍ਰਭੂ ਜੀ ਹੀ ਮੇਰੀ = ਸਾਡੀ ਸਾਰ = ਸੰਭਾਲ ਕਰੇ = ਕਰਦਾ ਹੈ, ਹਮ = ਅਸੀਂ ਹਰਿ = ਪ੍ਰਭੂ ਕੇ = ਦੇ ਹੀ ਬਾਲਕ = ਬੱਚੇ ਹਾਂ।

## ਸਹਜੇ ਸਹਜਿ ਖਿਲਾਇਦਾ; ਨਹੀ ਕਰਦਾ ਆਲਕ ॥

ਉਹ ਆਪਣੇ ਜਨਾਂ ਨੂੰ ਸਹਜੇ = ਸੁਭਾਵਿਕ ਹੀ ਸਹਜਿ = ਗਿਆਨ ਵਿਚ **ਵਾ:** ਪ੍ਰੇਮ ਦੀ ਖੇਡ ਵਿਚ ਖਿਲਾਇਦਾ = ਖਿਲਾਉਣਾ ਕਰਦਾ ਹੈ ਅਤੇ ਇਸ ਗੱਲੋਂ ਉਹ ਰੱਤਾ ਭਰ ਵੀ ਆਲਕ = ਆਲਸ ਨਹੀਂ ਕਰਦਾ।

## ਅਉਗਣੁ ਕੋ ਨ ਚਿਤਾਰਦਾ; ਗਲ ਸੇਤੀ ਲਾਇਕ ॥

ਉਹ ਪ੍ਰਭੂ ਕੋ = ਕੋਈ ਵੀ ਅਉਗਣੁ = ਗੁਨਾਹ ਚਿਤਾਰਦਾ = ਚੇਤੇ ਨਹੀਂ ਕਰਦਾ, ਸਰਗੁਣ ਸਰੂਪ ਵਿਚ ਪਰਤੱਖ ਤੇ ਨਿਰਗੁਣ ਸਰੂਪ ਵਿਚ ਅਭੇਦ ਨਿਸਚੇ ਰੂਪੀ ਗਲ = ਕੰਠ ਸੇਤੀ = ਨਾਲ ਲਾਇਕ = ਲਾਉਣਾ ਕਰਦਾ ਹੈ।

## ਮੁਹ ਮੰਗਾਂ ਸੋਈ ਦੇਵਦਾ; ਹਰਿ ਪਿਤਾ ਸੁਖਦਾਇਕ ॥

ਮੈਂ ਜੋ ਵੀ ਪਦਾਰਥ ਆਪਣੇ ਮੁਹ = ਮੂੰਹੋਂ ਮੰਗਾਂ = ਮੰਗਦਾ ਹਾਂ, ਉਹ ਪ੍ਰਭੂ ਸੋਈ = ਉਹੀ ਬਖ਼ਸ਼ਿਸ਼ ਦੇਵਦਾ = ਦੇਣਾ ਕਰਦਾ ਹੈ, ਇਸ ਲਈ ਹਰਿ = ਹਰੀ ਪਿਤਾ ਹੀ ਮੈਨੂੰ ਸਾਰੇ ਸੁਖਦਾਇਕ = ਸੁਖ ਦੇਣ ਵਾਲਾ ਹੈ।

[ਅੰਗ ੧੧੦੨]

## ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ; ਇਸੁ ਸਉਦੇ ਲਾਇਕ ॥

ਉਸ ਪ੍ਰਭੂ ਨੇ ਮੇਰੇ ਤਾਈਂ ਗਿਆਨ ਰੂਪ ਧਨ, ਨਾਮ ਰੂਪੀ ਰਾਸਿ = ਪੂੰਜੀ ਸਉਪਿਓਨੁ = ਸੌਂਪਣੀ ਕੀਤੀ ਹੈ ਅਤੇ ਮੈਨੂੰ ਇਸ ਸੌਦੇ ਦੇ ਲਾਇਕ = ਜੋਗ ਬਣਾਉਣਾ ਕੀਤਾ ਹੈ।

## ਸਾਝੀ ਗੁਰ ਨਾਲਿ ਬਹਾਲਿਆ; ਸਰਬ ਸੁਖ ਪਾਇਕ ॥

ਉਸ ਪ੍ਰਭੂ ਨੇ ਮੇਰੀ ਗੁਰੂ ਨਾਲ ਸਾਝੀ = ਭਾਈਵਾਲਤਾ ਪਾ ਕੇ ਮੈਨੂੰ ਆਪਣੇ ਸਰੂਪ ਵਿਚ ਬਹਾਲਿਆ = ਇਸਥਿਤ ਕੀਤਾ ਹੈ, ਭਾਵ ਮੈਂ ਆਪਣਾ ਤਨ ਮਨ ਧਨ ਗੁਰੂ ਨੂੰ ਅਰਪਿਆ ਹੈ ਤੇ ਗੁਰੂ ਨੇ ਮੈਨੂੰ ਸਤ ਚਿਤ

ਅਨੰਦ ਸਰੂਪ ਦਾ ਗਿਆਨ ਬਖ਼ਸ਼ ਕੇ ਆਪਣੇ ਪਾਸ ਬਿਠਾਲ ਲਿਆ ਹੈ। ਹੁਣ ਮੈਂ ਸਰਬ = ਸਾਰੇ ਹੀ ਸੁਖ ਪਾਇਕ = ਪ੍ਰਾਪਤ ਕਰ ਲਏ ਹਨ **ਵਾ:** ਸਾਰੇ ਸੁਖ ਮੇਰੇ ਪਾਇਕ = ਦਾਸ ਬਣਾ ਦਿੱਤੇ ਹਨ।

## ਮੈ ਨਾਲਹੁ ਕਦੇ ਨ ਵਿਛੁੜੈ;
## ਹਰਿ ਪਿਤਾ, ਸਭਨਾ ਗਲਾ ਲਾਇਕ ॥੨੧॥

ਉਹ ਮੇਰਾ ਪਿਆਰਾ ਮੇਰੇ ਨਾਲਹੁ = ਨਾਲੋਂ ਕਦੇ = ਕਦਾਚਿਤ ਵੀ ਵਿਛੁੜੈ = ਵਿਛੜਦਾ ਨਹੀਂ, ਜੋ ਹਰਿ = ਹਰੀ ਸਭ ਦਾ ਪਿਤਾ ਅਤੇ ਸਭਨਾ = ਸਾਰੀਆਂ ਗੱਲਾਂ ਕਰਨ ਦੇ ਲਾਇਕ = ਜੋਗ ਹੈ ॥੨੧॥

## ਸਲੋਕ ਡਖਣੇ ਮਃ ੫ ॥
## ਨਾਨਕ ਕਚੜਿਆ ਸਿਉ ਤੋੜਿ; ਢੂਢਿ ਸਜਣ ਸੰਤ ਪਕਿਆ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕਚੜਿਆ = ਕੱਚੇ ਵਿਸ਼ਿਆਂ ਵਿਚ ਲੱਗੇ ਹੋਏ ਪੁਰਖਾਂ ਸਿਉ = ਨਾਲੋਂ ਆਪਣਾ ਸੰਬੰਧ ਤੋੜਿ = ਤੋੜਨਾ ਕਰੋ ਅਤੇ ਨਾਮ ਦੇ ਅਭਿਆਸ ਵਿਚ ਪਕਿਆ = ਪੱਕੇ, ਪ੍ਰਪੱਕ ਸਜਣ = ਮਿਤ੍ਰ ਰੂਪ ਸੰਤ = ਸ਼ਾਂਤ ਚਿਤ ਮਹਾਤਮਾ ਜਨਾਂ ਨੂੰ ਢੂਢਿ = ਖੋਜਣਾ ਕਰੋ।

## ਓਇ ਜੀਵੰਦੇ ਵਿਛੁੜਹਿ; ਓਇ ਮੁਇਆ ਨ ਜਾਹੀ ਛੋੜਿ ॥੧॥

ਕਿਉਂਕਿ ਓਇ = ਉਹ ਕੱਚੇ ਪੁਰਖ, ਸੰਬੰਧੀ ਆਦਿ ਤਾ ਜੀਵੰਦੇ = ਜਿਉਂਦਿਆਂ ਹੋਇਆਂ ਹੀ ਵਿਛੁੜਹਿ = ਵਿਛੜ ਜਾਂਦੇ ਭਾਵ ਸਾਥ ਛੱਡ ਜਾਂਦੇ ਹਨ, ਪਰ ਓਇ = ਉਹ ਨਾਮ ਅਭਿਆਸੀ ਸ਼ਾਂਤ ਚਿਤ ਮਹਾਤਮਾ ਮੁਇਆ = ਮਰਿਆਂ ਨੂੰ ਵੀ ਛੋੜਿ = ਛੱਡ ਕੇ ਨਹੀਂ ਜਾਹੀ = ਜਾਂਦੇ ਭਾਵ ਮਰੇ ਹੋਇਆਂ ਦਾ ਵੀ ਭਲਾ ਹੀ ਲੋਚਦੇ ਹਨ **ਅਥਵਾ** ਹੇ ਭਾਈ! ਕੱਚੇ ਕਾਮ ਕ੍ਰੋਧ ਆਦਿ ਵਿਕਾਰਾਂ ਨਾਲੋਂ ਆਪਣੀ ਬਿਰਤੀ ਤੋੜਨਾ ਕਰੋ ਅਤੇ ਸਰਵਣ, ਮੰਨਣ ਰੂਪੀ ਸੱਜਣ, ਸਤਿ ਸੰਤੋਖ ਗੁਣਾਂ ਰੂਪੀ ਸੰਤ ਜਨਾਂ ਨੂੰ ਲੱਭਣਾ ਕਰੋ, ਜੋ ਜੀਵਨ ਦੀ ਅਵਸਥਾ ਨੂੰ ਪ੍ਰਪੱਕ ਕਰਨ ਵਾਲੇ ਹਨ ॥੧॥

ਕਿਉਂਕਿ ਉਹ ਕਾਮ ਕ੍ਰੋਧ ਆਦਿ ਵਿਕਾਰ ਜੀਵ ਦੇ ਮਰਨ ਲੱਗਿਆਂ ਜਿਊਂਦਿਆਂ ਹੀ ਵਿਛੜ ਕੇ ਭਾਵ ਛੱਡ ਕੇ ਕਿਸੇ ਹੋਰ ਅਗਿਆਨੀ ਨੂੰ ਚਿੰਬੜ ਜਾਂਦੇ ਹਨ ਅਤੇ ਉਹ ਸ਼ੁਭ ਗੁਣ ਮਰੇ ਹੋਇਆਂ ਵੀ ਛੱਡ ਕੇ ਕਿਤੇ ਨਹੀਂ ਜਾਂਦੇ ਭਾਵ ਪਰਲੋਕ ਵਿਚ ਜਾ ਕੇ ਵੀ ਸਹਾਇਤਾ ਕਰਦੇ ਹਨ।

**ਸਾਖੀ—ਭਾਈ ਪਿਰਾਣਾ ਜੀ ਦੀ :** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਅਨੰਤ ਸਿੱਖਾਂ ਵਿੱਚੋਂ ਇਕ ਭਾਈ ਪਿਰਾਣਾ ਨਾਮ ਦਾ ਸਿੱਖ ਹੋਇਆ ਹੈ, ਇਕ ਇਹੋ ਹੀ ਨਾਮ ਦਾ ਸਿੱਖ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਮੇਂ ਵਿਚ ਵੀ ਹੋਇਆ ਹੈ, ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਵੀ ਧਰਮ ਜੰਗਾਂ ਵਿਚ ਵੀਰਤਾ ਦਿਖਾਉਂਦਾ ਰਿਹਾ ਹੈ। ਇਥੇ ਸਾਖੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਪਿਰਾਣਾ ਜੀ ਦੀ ਹੈ।

ਇਹ ਸਿੱਖ ਗੁਰੂ ਨਾਨਕ ਦੇਵ ਜੀ ਦੇ ਮਿਲਾਪ ਤੋਂ ਪਹਿਲਾਂ ਇਕ ਰੱਜਿਆ-ਪੁੱਜਿਆ ਸ਼ਾਹੂਕਾਰ ਸੀ। ਹਰ ਸਮੇਂ ਮਾਇਆ ਦੀ ਦੌੜ ਵਿਚ ਲੱਗਾ ਰਹਿੰਦਾ ਸੀ। ਅਚਾਨਕ ਇਸ ਦੇ ਪੂਰਬਲੇ ਸ੍ਰੇਸ਼ਟ ਕਰਮ ਜਾਗੇ ਤੇ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਆਇਆ ਅਤੇ ਗੁਰਾਂ ਦੀ ਕਿਰਪਾ ਦੁਆਰਾ ਇਸ ਦਾ ਮਾਇਆ ਦਾ ਪੜਦਾ ਦੂਰ ਹੋ ਗਿਆ, ਗੁਰਾਂ ਦਾ ਉਪਦੇਸ਼ ਸੁਣ ਕੇ ਇਸ ਨੂੰ ਪਰਲੋਕ ਦਾ ਭੈਅ ਪ੍ਰਤੀਤ ਹੋਣ ਲੱਗਾ। ਇਸ ਨੇ ਗੁਰਾਂ ਦੇ ਚਰਨ ਪਕੜ ਕੇ ਬੇਨਤੀ ਕੀਤੀ ਕਿ ਮੈਨੂੰ ਪਰਲੋਕ ਤੋਂ ਬਹੁਤ ਡਰ ਲੱਗਦਾ ਹੈ, ਮੇਰਾ ਭਲਾ

ਕਿਵੇਂ ਹੋਵੇ ? ਸਤਿਗੁਰਾਂ ਨੇ ਕਿਹਾ ਕਿ ਜਿਹੜੀ ਮਾਇਆ ਤੂੰ ਪਾਪਾਂ ਨਾਲ ਇਕੱਠੀ ਕੀਤੀ ਹੈ, ਉਹ ਸਭ ਗ਼ਰੀਬਾਂ ਵਿਚ ਲੁਟਾ ਦੇ, ਤੇਰੀ ਧਰਮ ਕਿਰਤ (ਮਾਇਆ) ਦੇ ਅਸੀਂ ਜਾਮਨ ਹੋਵਾਂਗੇ। ਉਸ ਨੇ ਗੁਰੂ ਜੀ ਦਾ ਬਚਨ ਮੰਨ ਕੇ ਸਾਰੀ ਦੌਲਤ ਗ਼ਰੀਬਾਂ ਵਿਚ ਵੰਡ ਦਿੱਤੀ। ਪਰਿਵਾਰ ਨਾਰਾਜ਼ ਹੋ ਕੇ ਇਸ ਦਾ ਸਾਥ ਛੱਡ ਗਿਆ। ਗੁਰੂ ਜੀ ਇਸ ਨੂੰ ਪਰਮ ਪਦਵੀ ਦੇ ਕੇ ਅੱਗੇ ਚਲੇ ਗਏ। ਗੁਰੂ ਜੀ ਦੇ ਹੁਕਮ ਅਨੁਸਾਰ ਧਰਮ ਕਿਰਤ ਕਰਨੀ, ਵੰਡ ਛਕਣਾ ਤੇ ਹਰ ਸਮੇਂ ਸਿਮਰਨ ਕਰਦੇ ਰਹਿਣਾ, ਇਨ੍ਹਾਂ ਬਚਨਾਂ ਨੂੰ ਕਮਾ ਕੇ ਥੋੜ੍ਹੇ ਸਮੇਂ ਵਿਚ ਅਨੰਦ ਆਉਣ ਲੱਗਾ। ਭਾਈ ਪਿਰਾਣਾ ਜੀ ਨੇ ਆਪਣੀ ਜ਼ਿੰਦਗੀ ਵਿਚ ਇਕ ਨਿਯਮ ਬਨਾਉਣਾ ਕੀਤਾ ਕਿ ਕਿਰਤ ਦੇ ਨਾਲ ਨਾਲ ਪਰਮੇਸ਼ਰ ਦੀ ਸਿਫ਼ਤ ਕਰਨੀ ਜਾਂ ਸੁਣਨੀ ਵੀ ਜ਼ਰੂਰੀ ਹੈ। ਇਸ ਲਈ ਭਾਈ ਪਿਰਾਣਾ ਜੀ ਜਿਥੇ ਵੀ ਕਿਰਤ ਕਰਨ ਲਈ ਜਾਂਦੇ, ਉਥੇ ਪਰਮੇਸ਼ਰ ਦੀ ਸਿਫ਼ਤਿ ਕਿਸੇ ਕੋਲੋਂ ਸੁਣਦੇ ਜਾਂ ਆਪ ਕਰਦੇ ਰਹਿੰਦੇ ਸਨ।

ਇਕ ਦਿਨ ਭਾਈ ਪਿਰਾਣਾ ਜੀ ਦੇ ਨਗਰ ਵਿਚ ਇਕ ਸਰਕਾਰੀ ਮਾਮਲਾ ਉਗਰਾਹੁਣ ਵਾਲਾ ਕਰਮਚਾਰੀ ਆਇਆ, ਜੋ ਨਗਰ ਵਿੱਚੋਂ ਮਾਮਲਾ ਉਗਰਾਹ ਰਿਹਾ ਸੀ। ਅਚਾਨਕ ਉਸ ਨੂੰ ਉਸ ਦੇ ਪਰਿਵਾਰ ਦਾ ਸੁਨੇਹਾ ਮਿਲਿਆ ਕਿ ਘਰ ਵਿਚ ਕੋਈ ਜ਼ਰੂਰੀ ਕਾਰਜ ਹੈ, ਇਸ ਲਈ ਵਾਪਸ ਆ ਜਾਵੋ। ਉਸ ਸਰਕਾਰੀ ਕਰਮਚਾਰੀ ਨੇ ਨਗਰ ਦੇ ਚੌਧਰੀ ਨੂੰ ਕਿਹਾ ਕਿ ਮੈਨੂੰ ਕਿਸੇ ਮਜ਼ਦੂਰ ਦੀ ਲੋੜ ਹੈ ਤਾਂ ਚੌਧਰੀ ਨੇ ਕਿਹਾ ਕਿ ਇਸ ਸਮੇਂ ਕਿਸੇ ਮਜ਼ਦੂਰ ਨੇ ਜਾਣ ਲਈ ਸਹਿਮਤ ਨਹੀਂ ਹੋਣਾ, ਕਿਉਂਕਿ ਤੇਰਾ ਨਗਰ ਇਥੋਂ ਤਕਰੀਬਨ ਚੌਦਾਂ ਕੋਹ ਦੂਰ ਹੈ ਅਤੇ ਵਿਚਕਾਰ ਦਰਿਆ ਵੀ ਪੈਂਦਾ ਹੈ। ਸਰਕਾਰੀ ਕਰਮਚਾਰੀ ਦੇ ਵਾਰ-ਵਾਰ ਕਹਿਣ ਤੋਂ ਚੌਧਰੀ ਨੇ ਭਾਈ ਪਿਰਾਣਾ ਦਾ ਨਾਮ ਦੱਸਿਆ ਕਿ ਉਸ ਨੂੰ ਪੁੱਛ ਲੈਂਦੇ ਹਾਂ। ਤਦੋਂ ਚੌਧਰੀ ਤੇ ਸਰਕਾਰੀ ਕਰਮਚਾਰੀ ਦੋਵੇਂ ਭਾਈ ਪਿਰਾਣਾ ਜੀ ਦੇ ਘਰ ਵਿਚ ਆਏ ਅਤੇ ਚੌਧਰੀ ਨੇ ਸਰਕਾਰੀ ਕਰਮਚਾਰੀ ਦੀ ਮੁਸ਼ਕਲ ਦੱਸੀ। ਤਦੋਂ ਭਾਈ ਪਿਰਾਣਾ ਜੀ ਨੇ ਕਿਹਾ ਕਿ ਮੈਨੂੰ ਰਾਤ ਨੂੰ ਮਜ਼ਦੂਰੀ ਕਰਨ ਦੀ ਕੋਈ ਲੋੜ ਤਾਂ ਨਹੀਂ ਹੈ, ਪਰ ਇਸ ਦੀ ਮਦਦ ਕਰਨ ਲਈ ਮੈਂ ਤਿਆਰ ਹਾਂ। ਤਦੋਂ ਭਾਈ ਪਿਰਾਣਾ ਜੀ ਨੇ ਕਰਮਚਾਰੀ ਦਾ ਸਾਮਾਨ ਚੁੱਕਿਆ ਤੇ ਉਸ ਦੇ ਨਗਰ ਵੱਲ ਨੂੰ ਚੱਲ ਪਿਆ। ਕੁਝ ਕੁ ਦੂਰ ਜਾਣ ’ਤੇ ਭਾਈ ਪਿਰਾਣਾ ਜੀ ਨੇ ਕਿਹਾ ਕਿ ਮੇਰਾ ਇਹ ਨਿਯਮ ਹੈ ਕਿ ਜਦੋਂ ਵੀ ਕਿਰਤ ਕਰਨੀ ਹੈ, ਉਸ ਸਮੇਂ ਜਾਂ ਤਾਂ ਆਪ ਪਰਮੇਸ਼ਰ ਦੀ ਸਿਫ਼ਤ ਕਰਨੀ ਜਾਂ ਕਿਸੇ ਕੋਲੋਂ ਸੁਣਨੀ ਹੈ। ਮੁਨਸ਼ੀ ਨੇ ਕਿਹਾ ਕਿ ਮੈਂ ਸਿਫ਼ਤ ਕਰਨੀ ਤਾਂ ਜਾਣਦਾ ਨਹੀਂ ਹਾਂ, ਪਰ ਸੁਣ ਜ਼ਰੂਰ ਲਵਾਂਗਾ। ਇਉਂ ਭਾਈ ਪਿਰਾਣਾ ਜੀ ਪਰਮੇਸ਼ਰ ਦੇ ਗੁਣ ਗਾਉਂਦੇ ਹੋਏ ਤੇ ਉਹ ਕਰਮਚਾਰੀ ਸੁਣਦਾ ਹੋਇਆ ਆਪਣੇ ਘਰ ਪਹੁੰਚ ਗਿਆ। ਉਸ ਕਰਮਚਾਰੀ ਨੇ ਕਿਹਾ ਕਿ ਹੁਣ ਰਾਤ ਬਹੁਤ ਹੋ ਗਈ ਹੈ, ਤੂੰ ਇਥੇ ਹੀ ਆਰਾਮ ਕਰ ਲੈ ਅਤੇ ਸਵੇਰੇ ਚਲਾ ਜਾਵੀਂ। ਭਾਈ ਪਿਰਾਣਾ ਜੀ ਉਸ ਦੀ ਬੇਨਤੀ ਮੰਨ ਕੇ ਰਾਤ ਉਥੇ ਹੀ ਠਹਿਰ ਗਏ। ਫੇਰ ਅੰਮ੍ਰਿਤ ਵੇਲੇ ਉੱਠ ਕੇ ਭਾਈ ਪਿਰਾਣਾ ਜੀ ਪਰਮੇਸ਼ਰ ਦੀ ਭਜਨ-ਬੰਦਗੀ ਵਿਚ ਲੱਗ ਗਏ। ਦਿਨ ਚੜ੍ਹਨ ਨਾਲ ਵਾਪਸ ਮੁੜਨ ਲੱਗਿਆਂ ਉਸ ਕਰਮਚਾਰੀ ਨੇ ਕੁਝ ਪਦਾਰਥ ਛਕਾ ਕੇ ਅਤੇ ਚਾਰ ਪੈਸੇ ਮਜ਼ਦੂਰੀ ਦੇ ਕੇ ਵਿਦਾ ਕੀਤਾ। ਭਾਈ ਪਿਰਾਣਾ ਜੀ ਉਥੋਂ ਥੋੜੀ ਕੁ ਹੀ ਦੂਰ ਗਏ ਸਨ ਤਾਂ ਮਨ ਵਿਚ ਖ਼ਿਆਲ ਆਇਆ ਕਿ ਇਸ ਕਰਮਚਾਰੀ ਦਾ ਸੁਭਾਅ ਬਹੁਤ ਠੀਕ ਹੈ, ਇਸ ਦਾ ਭਲਾ ਹੀ ਕਰ ਚੱਲੀਏ। ਤਦੋਂ ਵਾਪਸ ਮੁੜੇ ਤੇ ਉਸ ਨੂੰ ਪੁੱਛਿਆ ਕਿ ਤੇਰੀ ਉਮਰ ਕਿਤਨੀ ਹੈ। ਉਸ ਨੇ ਹੈਰਾਨ ਜਿਹਾ ਹੋ ਕੇ ਦੱਸਿਆ ਕਿ ਮੇਰੀ ਉਮਰ ਤਾਂ ੬੦ ਵਰ੍ਹੇ ਦੀ ਹੈ, ਪਰ ਤੈਨੂੰ ਮੇਰੀ ਉਮਰ ਪੁੱਛਣ ਦੀ ਕੀ ਲੋੜ ਪੈ ਗਈ। ਤਦੋਂ ਭਾਈ ਪਿਰਾਣਾ ਜੀ ਨੇ ਕਿਹਾ ਕਿ ਮੈਂ ਤੇਰੇ ਘਰ ਦਾ ਅੰਨ ਪਾਣੀ ਖਾਧਾ ਹੈ, ਤੇਰੀ ਹੁਣ ਤੱਕ ਦੀ ਭੋਗੀ ਹੋਈ ਸਾਰੀ ਉਮਰ ਪਰਲੋਕ ਵਿਚ ਗ਼ੈਰ-ਹਾਜ਼ਰੀ ਅੰਦਰ ਹੀ ਲੰਘੀ ਹੈ, ਲੇਖੇ ਵਿਚ ਨਹੀਂ

ਹੈ, ਪਰ ਅੱਜ ਰਾਤ ਦਾ ਕੀਤਾ ਸਤਿਸੰਗ ਲੇਖੇ ਵਿਚ ਪੈ ਗਿਆ ਹੈ। ਅੱਜ ਦੀ ਚਾਰ ਘੜੀ ਸਤਿਸੰਗ ਨੇ ਤੇਰਾ ਭਲਾ ਕਰਨਾ ਹੈ। ਅੱਜ ਤੋਂ ਅੱਠਵੇਂ ਦਿਨ ਤੇਰੀ ਮੌਤ ਹੋ ਜਾਵੇਗੀ। ਧਰਮਰਾਜ ਦੇ ਪੇਸ਼ੀ ਹੋਵੇਗੀ। ਜਮਦੂਤ ਲੈ ਕੇ ਜਾਣਗੇ, ਜਦੋਂ ਚਿੱਤਰ ਗੁਪਤ ਦੇ ਲਿਖੇ ਅਨੁਸਾਰ ਤੈਨੂੰ ਧਰਮਰਾਜ ਹੁਕਮ ਕਰੇਗਾ, ਉਹ ਪੁੱਛੇਗਾ ਕਿ ਬਾਕੀ ਉਮਰ ਦੇ ਕੀਤੇ ਕਰਮਾਂ ਅਨੁਸਾਰ ਤੂੰ ਨਰਕਾਂ ਦਾ ਅਧਿਕਾਰੀ ਹੈਂ, ਪਰ ਇਕ ਰਾਤ ਦਾ ਸਤਿਸੰਗ ਕੀਤਾ ਹੈ। ਸਤਿਸੰਗ ਦਾ ਮਹਾਤਮ ਪਹਿਲਾਂ ਲੈਣਾ ਹੈ ਜਾਂ ਨਰਕਾਂ ਦੀ ਸਜ਼ਾ ਪਹਿਲਾਂ ਲੈਣੀ ਹੈ ? ਤਾਂ ਤੂੰ ਕਹੀਂ ਕਿ ਪਹਿਲਾਂ ਸਤਿਸੰਗ ਦਾ ਮਹਾਤਮ ਹੀ ਦੇ ਦਿਓ। ਐਸੇ ਬਚਨ ਸੁਣ ਕੇ ਉਹ ਕਰਮਚਾਰੀ ਬਹੁਤ ਡਰਿਆ ਅਤੇ ਕਹਿਣ ਲੱਗਾ ਕਿ ਫੇਰ ਕੀ ਹੋਵੇਗਾ ? ਭਾਈ ਪਿਰਾਣਾ ਜੀ ਨੇ ਕਿਹਾ ਕਿ ਮੈਂ ਕੱਲ ਤੋਂ ਅਗਲੇ ਦਿਨ ਯਾਨਿ ਪਰਸੋਂ ਨੂੰ ਪਰਲੋਕ ਗਮਨ ਕਰ ਜਾਣਾ ਹੈ, ਤੈਨੂੰ ਉਥੇ ਬੈਕੁੰਠ ਵਿਚ ਹੀ ਮਿਲਾਂਗਾ।

ਇਸ ਪ੍ਰਕਾਰ ਮੁਨਸ਼ੀ ਦੀ ਅੱਠਵੇਂ ਦਿਨ ਮੌਤ ਹੋ ਗਈ। ਧਰਮਰਾਜ ਦੀ ਕਚਹਿਰੀ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵੱਲੋਂ ਗ਼ੈਰ-ਹਾਜ਼ਰੀ ਮਿਲੀ, ਧਰਮਰਾਜੇ ਨੇ ਕਿਹਾ ਕਿ ਤੇਰੇ ਕਰਮਾਂ ਦੇ ਬਦਲੇ ਤੈਨੂੰ ਲੰਮੇ ਸਮੇਂ ਲਈ ਨਰਕਾਂ ਦੀ ਸਜ਼ਾ ਮਿਲੇਗੀ, ਪਰ ਇਕ ਸ਼ੁਭ ਕਰਮ ਨਿਕਲਿਆ ਹੈ। ਹੁਣ ਤੂੰ ਦੱਸ ਕਿ ਪਾਪਾਂ ਦਾ ਫਲ ਪਹਿਲਾਂ ਲੈਣਾ ਹੈ ਕਿ ਸਤਿਸੰਗ ਦਾ। ਉਸ ਸਰਕਾਰੀ ਕਰਮਚਾਰੀ ਨੇ ਉਸ ਸਮੇਂ ਭਾਈ ਪਿਰਾਣਾ ਦੀ ਗੱਲ ਚੇਤੇ ਕਰਦਿਆਂ ਕਿਹਾ ਕਿ ਸਤਿਸੰਗ ਦਾ ਮਹਾਤਮ ਪਹਿਲਾਂ ਲੈਣਾ ਹੈ। ਤਦੋਂ ਧਰਮਰਾਜ ਨੇ ਆਪਣੇ ਦੂਤਾਂ ਨੂੰ ਕਿਹਾ ਕਿ ਇਸ ਨੂੰ ਪਹਿਲਾਂ ਸਤਿਸੰਗਤ ਦੇ ਦਰਸ਼ਨ ਕਰਵਾ ਲਿਆਓ ਤੇ ਤੁਸੀਂ ਅਗਾਂਹ ਨਹੀਂ ਜਾਣਾ। ਉਥੇ ਦਰਵਾਜ਼ੇ ਤੋਂ ਪਿਛਾਂਹ ਹੀ ਰੁਕ ਜਾਣਾ। ਦੂਤਾਂ ਨੇ ਇਸੇ ਪ੍ਰਕਾਰ ਹੀ ਕੀਤਾ ਤੇ ਸਤਿਸੰਗਤ ਦੇ ਦਰਬਾਰ ਤੋਂ ਬਹੁਤ ਦੂਰ ਰੁਕ ਕੇ ਉਸ ਨੂੰ ਕਿਹਾ ਕਿ ਤੂੰ ਜਲਦੀ ਵਾਪਸ ਆ ਜਾਵੀਂ, ਨਹੀਂ ਤਾਂ ਹੋਰ ਵੀ ਭਿਆਨਕ ਸਜ਼ਾ ਮਿਲੇਗੀ। ਜਦੋਂ ਅੱਗੇ ਗਿਆ ਤਾਂ ਜਿਥੇ ਭਾਈ ਪਿਰਾਣਾ ਜੀ ਬੈਕੁੰਠ ਦਾ ਆਨੰਦ ਮਾਣ ਰਹੇ ਸਨ, ਉਨ੍ਹਾਂ ਪਾਸ ਜਾ ਕੇ ਚਰਨੀਂ ਡਿੱਗ ਪਿਆ। ਭਾਈ ਪਿਰਾਣਾ ਜੀ ਨੇ ਧੀਰਜ ਦੇ ਕੇ ਪਾਸ ਬਿਠਾਲ ਲਿਆ। ਨਿਸਚਿਤ ਸਮਾਂ ਪੂਰਾ ਹੋਣ ’ਤੇ ਉਹ ਕਰਮਚਾਰੀ ਵਾਰ ਵਾਰ ਪਿਛਾਂਹ ਵੱਲ ਨੂੰ ਮੁੜ ਕੇ ਦੇਖ ਰਿਹਾ ਸੀ। ਜਦੋਂ ਉੱਠ ਕੇ ਜਾਣ ਲੱਗਿਆ ਤਾਂ ਭਾਈ ਪਿਰਾਣਾ ਜੀ ਨੇ ਕਿਹਾ ਕਿ ਤੂੰ ਹੁਣ ਕਿਥੇ ਚੱਲਿਆ ਹੈਂ ? ਉਸ ਨੇ ਕਿਹਾ ਕਿ ਜਮਦੂਤਾਂ ਦੇ ਆਖੇ ਅਨੁਸਾਰ ਹੁਣ ਮੈਨੂੰ ਇਥੋਂ ਜਾਣਾ ਪਵੇਗਾ, ਨਹੀਂ ਤਾਂ ਉਹ ਮੈਨੂੰ ਇਥੋਂ ਆ ਕੇ ਲੈ ਜਾਣਗੇ। ਤਦੋਂ ਭਾਈ ਪਿਰਾਣਾ ਜੀ ਨੇ ਕਿਹਾ ਕਿ ਜਮਦੂਤ ਤਾਂ ਕੀ ਤੈਨੂੰ ਜਮਦੂਤਾਂ ਦਾ ਮਾਲਕ ਧਰਮਰਾਜਾ ਵੀ ਇਥੇ ਆ ਕੇ ਲਿਜਾ ਨਹੀਂ ਸਕਦਾ। ਤਦੋਂ ਜਮਦੂਤਾਂ ਨੇ ਧਰਮਰਾਜੇ ਨੂੰ ਸ਼ਿਕਾਇਤ ਕੀਤੀ ਕਿ ਉਹ ਸਾਨੂੰ ਧੋਖਾ ਦੇ ਕੇ ਨਿਕਲ ਗਿਆ ਹੈ। ਤੁਸੀਂ ਆਗਿਆ ਕਰੋ ਅਸੀਂ ਉਸ ਨੂੰ ਉਥੋਂ ਜਾ ਕੇ ਲੈ ਆਉਂਦੇ ਹਾਂ। ਤਾਂ ਧਰਮਰਾਜੇ ਨੇ ਕਿਹਾ ਕਿ ਜੇਕਰ ਐਸੀ ਗ਼ਲਤੀ ਕੀਤੀ ਤਾਂ ਸਾਰੇ ਬੱਧੀ ਦੇ ਮਰ ਜਾਵਾਂਗੇ, ਨਾ ਹੀ ਮੇਰਾ ਤੇ ਨਾ ਹੀ ਤੁਹਾਡਾ ਛੁਟਕਾਰਾ ਹੋਵੇਗਾ। ਜਿਥੇ ਵੀ ਕੋਈ ਸੰਤ ਭਗਤ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਉਸ ਦੀ ਸੰਗਤ ਦੇ ਨੇੜੇ ਵੀ ਨਹੀਂ ਜਾਣਾ। ਸੋ ਇਸ ਪ੍ਰਕਾਰ ਉਹ ਗੁਰਮੁਖ ਸੱਜਣ ਮਰਨ ਤੋਂ ਬਾਅਦ ਵਿਚ ਸਾਥ ਛੱਡ ਕੇ ਨਹੀਂ ਜਾਂਦੇ, ਪਰਲੋਕ ਵਿਚ ਵੀ ਭਾਈ ਪਿਰਾਣਾ ਜੀ ਵਾਂਗ ਮਦਦ ਕਰਦੇ ਹਨ।

***ਨੋਟ :*** ਇਸੇ ਭਾਵ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਗਉੜੀ ਰਾਗ ਅੰਦਰ ‘ਬਾਵਨ ਅਖਰੀ’ ਨਾਮੇ ਬਾਣੀ ਵਿਚ ਇਹ ਸਲੋਕ ਉਚਾਰਣ ਕੀਤਾ ਹੈ। ਜੈਸਾ ਕਿ :

**ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥**

*(ਗਉੜੀ ਬਾਵਨ ਅਖਰੀ ਮ: ੫, ਅੰਗ ੨੫੬)*

## ਮਃ ੫ ॥

## ਨਾਨਕ ਬਿਜੁਲੀਆ ਚਮਕੰਨਿ; ਘੁਰਨਿ੍ ਘਟਾ ਅਤਿ ਕਾਲੀਆ ॥
## ਬਰਸਨਿ ਮੇਘ ਅਪਾਰ; ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥

***ਪਹਿਲਾ ਅਰਥ :*** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਸਾਵਨ ਦੇ ਮਹੀਨੇ ਵਿਚ ਬਿਜਲੀਆਂ ਚਮਕੰਨਿ = ਚਮਕਦੀਆਂ ਹਨ ਅਤੇ ਅਤਿ = ਅਤਿਅੰਤ ਹੀ ਕਾਲੀਆਂ ਘਟਾ = ਘਟਾਵਾਂ ਘੁਰਨਿ੍ = ਗਰਜਦੀਆਂ ਹਨ।

ਅਪਾਰ = ਬਹੁਤ ਸਾਰੇ ਮੇਘ = ਬੱਦਲ ਬਰਸਨਿ = ਵਰਸਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਮਹੀਨੇ ਅੰਦਰ ਜਿਹੜੀਆਂ ਇਸਤ੍ਰੀਆਂ ਆਪਣੇ ਪਿਰੀ = ਪਿਆਰੇ ਪਤੀ ਦੇ ਸੰਗਮਿ = ਮਿਲਾਪ ਵਿਚ ਰੱਤੀਆਂ ਹੋਈਆਂ ਹਨ, ਉਹ ਸੁਹੰਦੀਆ = ਸੋਭਨੀਕ ਹੁੰਦੀਆਂ ਹਨ ॥੨॥

***ਦੂਸਰਾ ਅਰਥ :*** ਏਸੇ ਪ੍ਰਕਾਰ ਬਿਜਲੀਆਂ ਵਾਂਗ ਮਾਇਆ ਆਪਣੇ ਅਨੇਕਾਂ ਚਮਕਾਰੇ ਪਾ ਰਹੀ ਹੈ ਅਤੇ ਮੋਹ ਰੂਪੀ ਅਤਿ = ਅਤਿਅੰਤ ਕਾਲੀਆਂ ਘਟਾਵਾਂ ਘੁਰਨਿ੍ = ਘੁਲ, ਗਰਜ ਰਹੀਆਂ ਹਨ।

ਪਦਾਰਥਾਂ ਰੂਪੀ ਅਪਾਰ ਬੱਦਲ ਵਰਸ ਰਹੇ ਹਨ, ਪਰ ਜੋ ਜਗਿਆਸੂ ਰੂਪ ਇਸਤ੍ਰੀਆਂ ਪਿਆਰੇ ਪਤੀ ਪਰਮਾਤਮਾ ਨਾਲ ਮਿਲੀਆਂ ਹੋਈਆਂ ਹਨ, ਉਹ ਇਸ ਮਾਇਆ, ਮੋਹ, ਪਦਾਰਥਾਂ ਨੂੰ ਨਾਸਵੰਤ ਜਾਣ ਕੇ ਇਨ੍ਹਾਂ ਵਿਚ ਰਹਿੰਦੀਆਂ ਹੋਈਆਂ ਪਰਮੇਸ਼ਰ ਦੇ ਦਰ 'ਤੇ ਸੁਹੰਦੀਆ = ਸੋਭਨੀਕ ਹੁੰਦੀਆਂ ਹਨ ॥੨॥

***ਤੀਸਰਾ ਅਰਥ :*** ਜੇਕਰ ਬੇਦਾਂ ਦੀਆਂ ਸੁਰਤੀਆਂ ਚੇਤੇ ਕਰਨ ਰੂਪ ਬਿਜਲੀਆਂ ਚਮਕਦੀਆਂ ਹੋਣ, ਚਰਚਾ ਵਾਰਤਾ ਕਰਨ ਰੂਪ ਅਤਿਅੰਤ ਕਾਲੀਆਂ ਘਟਾਵਾਂ ਗਰਜਦੀਆਂ ਹੋਣ।

ਜਸ ਰੂਪ ਅਪਾਰ ਬੱਦਲ ਵਰਸਦੇ ਹੋਣ ਪਰ ਜੇਕਰ ਜਦੋਂ ਪਿਆਰੇ ਵਾਹਿਗੁਰੂ ਨਾਲ ਮਿਲਾਪ ਹੋਵੇਗਾ ਤਾਂ ਹੀ ਜੀਵ ਰੂਪੀ ਇਸਤ੍ਰੀਆਂ ਪ੍ਰਭੂ ਦੀ ਦਰਗਾਹ ਵਿਚ ਸੋਭਨੀਕ ਹੋਣਗੀਆਂ ॥੨॥

***ਚੌਥਾ ਅਰਥ :*** ਕਿਸੇ ਕੋਲ ਸਤੋ ਮਈ ਬਿਰਤੀ ਕਰਕੇ ਚਿੱਤ ਇਕਾਗਰ ਹੋਣ ਰੂਪ ਬਿਜਲੀਆਂ ਚਮਕਦੀਆਂ ਹੋਣ, ਭਗਤੀ ਰੂਪੀ ਅਤਿਅੰਤ ਕਾਲੀਆ = ਕਾਹਲੀਆਂ ਭਾਵ ਪ੍ਰਭੂ ਨਾਲ ਜਲਦੀ ਮਿਲਣ ਵਾਲੀਆਂ ਘਟਾਵਾਂ ਗਰਜਦੀਆਂ ਹੋਣ, ਭਾਵ ਅੰਦਰ ਇਹੋ ਧੁਨੀ ਲੱਗੀ ਰਹਿਣੀ ਕਿ ਹੇ ਪਿਰੀ! ਹੁਣ ਵੀ ਮਿਲ ਜਾ, ਹੁਣ ਵੀ ਆ ਕੇ ਦਰਸ਼ਨ ਦੇ ਜਾ।

ਭਗਤੀ ਤੋਂ ਪ੍ਰਗਟ ਹੋਏ ਅਨੰਦ ਰੂਪੀ ਅਪਾਰ ਬੱਦਲ ਵਰਸਣ ਲੱਗ ਗਏ ਹੋਣ, ਉਹ ਜਗਿਆਸੂ ਰੂਪ ਇਸਤ੍ਰੀਆਂ ਪਿਆਰੇ ਪਤੀ ਪ੍ਰਭੂ ਨਾਲ ਮਿਲ ਕੇ ਲੋਕ-ਪਰਲੋਕ ਵਿਚ ਸੋਭਨੀਕ ਹੁੰਦੀਆਂ ਹਨ ॥੨॥

***ਪੰਜਵਾਂ ਅਰਥ :*** ਜਿਨ੍ਹਾਂ ਦੇ ਅੰਦਰ ਚੰਦਰਮਾ ਦੀ ਸੁਰ ਕਰਕੇ ਸ਼ਾਂਤੀ ਰੂਪ ਬਿਜਲੀਆਂ ਚਮਕ ਰਹੀਆਂ ਹਨ, ਇੜਾ, ਪਿੰਗਲਾ ਤੇ ਸੁਖਮਨਾ ਤ੍ਰਿਕੁਟੀ ਰੂਪੀ ਘਟਾਵਾਂ ਘੁਲ ਰਹੀਆਂ ਹਨ।

ਦਸਮ ਦੁਆਰ ਵਿੱਚੋਂ ਜੋਗਾਨੰਦ ਰੂਪੀ ਬੱਦਲ ਦੀ ਵਰਖਾ ਹੋ ਰਹੀ ਹੈ, ਪਰ ਫੇਰ ਵੀ ਉਹੋ ਹੀ ਸੋਭਨੀਕ ਹਨ, ਜਿਨ੍ਹਾਂ ਦੀਆਂ ਚਿੱਤ ਦੀਆਂ ਬਿਰਤੀਆਂ ਪਿਆਰੇ ਪਰਮੇਸ਼ਰ ਦੇ ਨਾਲ ਮਿਲ ਰਹੀਆਂ ਹਨ ॥੨॥

***ਛੇਵਾਂ ਅਰਥ :*** ਬਿਜਲੀਆਂ ਚਮਕਨ ਦੀ ਨਿਆਈਂ ਜਿਨ੍ਹਾਂ ਅੰਦਰ ਬ੍ਰਹਮ ਸਰੂਪ ਦੀ ਸਿਖਿਆਤਤਾ ਹੋ ਗਈ ਹੈ। ਅਵਿੱਦਿਆ ਰੂਪੀ ਘਟਾਵਾਂ ਅਤਿਅੰਤ ਕਾਹਲੀਆਂ ਪੈ ਕੇ ਘੁਰਨਿ੍ = ਘੁਲ ਗਈਆਂ, ਨਾਸ਼ ਹੋ ਗਈਆਂ ਹਨ।

ਜਿਨ੍ਹਾਂ ਅੰਦਰ ਗੁਰੂ ਰੂਪੀ ਬੱਦਲ ਸ੍ਰਵਣ, ਮੰਨਣ, ਨਿਧਿਆਸਣ ਦੀ ਅਪਾਰ ਵਰਖਾ ਕਰਦੇ ਹਨ, ਉਹ ਜਗਿਆਸੂ ਰੂਪੀ ਇਸਤ੍ਰੀਆਂ ਪਿਆਰੇ ਪ੍ਰਭੂ ਪਤੀ ਨਾਲ ਮਿਲ ਕੇ ਸੋਭਨੀਕ ਹੁੰਦੀਆਂ ਹਨ ॥੨॥

## ਮ: ੫ ॥ ਜਲ ਥਲ ਨੀਰਿ ਭਰੇ; ਸੀਤਲ ਪਵਣ ਝੁਲਾਰਦੇ ॥

ਵਰਖਾ ਰੁੱਤ ਵਿਚ ਜਲ = ਪਾਣੀ ਵਾਲੇ ਥਾਂ (ਟੋਏ ਟਿੱਬੇ), ਥਲ = ਖ਼ੁਸ਼ਕ ਥਾਂ ਆਦਿ ਨੀਰਿ = ਪਾਣੀ ਨਾਲ ਭਰੇ ਪਏ ਹੋਣ ਅਤੇ ਸੀਤਲ = ਠੰਢੀ ਪਵਣ = ਹਵਾ ਝੁਲਾਰਦੇ = ਹੁਲਾਰੇ ਦੇ ਰਹੀ ਹੋਵੇ।

## ਸੇਜੜੀਆ ਸੋਇੰਨ; ਹੀਰੇ ਲਾਲ ਜੜੰਦੀਆ ॥

ਸੋਇੰਨ = ਸੋਨੇ ਦੀਆਂ ਸੇਜੜੀਆ = ਸੇਜਾਂ ਵਿਚ ਹੀਰੇ ਲਾਲ ਆਦਿ ਜੜੰਦੀਆ = ਜੜੇ ਹੋਏ ਹੋਣ।

## ਸੁਭਰ ਕਪੜ ਭੋਗ; ਨਾਨਕ ਪਿਰੀ ਵਿਹੂਣੀ ਤਤੀਆ ॥੩॥

ਸੁਭਰ = ਸੁੰਦਰ ਕਪੜ = ਬਸਤਰ ਪਹਿਨੇ ਹੋਣ, ਅਨੇਕਾਂ ਪਦਾਰਥ ਭੋਗ = ਭੋਗਣ ਵਾਸਤੇ ਹੋਣ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਤਨਾ ਕੁਝ ਹੁੰਦੇ ਹੋਇਆਂ ਜੇਕਰ ਇਸਤ੍ਰੀਆਂ ਪਤੀ ਦੀ ਪ੍ਰਾਪਤੀ ਤੋਂ ਵਿਹੂਣੀ = ਬਿਨਾਂ ਹਨ ਤਾਂ ਉਹ ਤਤੀਆ = ਤਪਦੀਆਂ ਰਹਿੰਦੀਆਂ ਹਨ ॥੩॥

### ਦੂਸਰਾ ਅਰਥ

**ਜਲ ਥਲ ਨੀਰਿ ਭਰੇ; ਸੀਤਲ ਪਵਣ ਝੁਲਾਰਦੇ ॥**

ਸਿਧਾਂਤ ਰੂਪੀ ਜਲ ਦੇ ਥਲ = ਅਸਥਾਨ ਜੋ ਵੇਦ ਹਨ, ਉਨ੍ਹਾਂ ਵੇਦਾਂ ਦੇ ਗਿਆਨ ਰੂਪੀ ਨੀਰਿ = ਪਾਣੀ ਨਾਲ ਭਾਵੇਂ ਕਿਸੇ ਦੇ ਚਿੱਤ ਭਰੇ ਪਏ ਹੋਣ ਅਤੇ ਠੰਢੀ ਹਵਾ ਦੇ ਬੁੱਲ੍ਹਿਆਂ ਵਾਂਗ ਬੇਦਾਂ ਦੀ ਕਥਾ ਵਾਰਤਾ ਚੰਗੀ ਤਰ੍ਹਾਂ ਜਾਣਦਾ ਹੋਵੇ।

**ਸੇਜੜੀਆ ਸੋਇੰਨ; ਹੀਰੇ ਲਾਲ ਜੜੰਦੀਆ ॥**

ਅੰਤਹਕਰਨ ਰੂਪੀ ਸੇਜੜੀਆ = ਸੇਜਾਂ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਆਦਿ ਸ਼ੁਭ ਗੁਣਾਂ ਕਰਕੇ ਸੋਇੰਨ = ਸ਼ੋਭਦੀਆਂ ਹੋਣ ਜੋ ਗਿਆਨ ਰੂਪੀ ਹੀਰੇ ਤੇ ਪ੍ਰੇਮ, ਵੈਰਾਗ ਰੂਪੀ ਲਾਲ ਨਾਲ ਜੜੀਆਂ ਹੋਣ।

**ਸੁਭਰ ਕਪੜ ਭੋਗ; ਨਾਨਕ ਪਿਰੀ ਵਿਹੂਣੀ ਤਤੀਆ ॥੩॥**

ਸਾਧਨਾ ਰੂਪੀ ਸੁਭਰ = ਸ੍ਰੇਸ਼ਟ ਬਸਤਰ ਹੋਣ ਤੇ ਭੋਗ = ਪਦਾਰਥ ਵੀ ਅਨੇਕਾਂ ਹੋਣ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਤਨੇ ਸਾਧਨ ਹੋਣ ਦੇ ਬਾਵਜੂਦ ਵੀ ਜੇਕਰ ਵਾਹਿਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਹਨ ਤਾਂ ਉਨ੍ਹਾਂ ਦੀਆਂ ਬਿਰਤੀਆਂ ਤਪਦੀਆਂ ਰਹਿੰਦੀਆਂ ਹਨ ॥੩॥

### ਤੀਸਰਾ ਅਰਥ

**ਜਲ ਥਲ ਨੀਰਿ ਭਰੇ; ਸੀਤਲ ਪਵਣ ਝੁਲਾਰਦੇ ॥**

ਚੁੰਚ ਗਿਆਨੀ ਲੋਕ ਕਹਿੰਦੇ ਹਨ ਕਿ ਸਾਡਾ ਜਲਾਂ ਦੀ ਨਿਆਈਂ ਇੰਦ੍ਰਿਆਂ ਰੂਪੀ ਥਾਂ ਅਤੇ ਹਿਰਦਾ ਰੂਪੀ ਖ਼ੁਸ਼ਕ ਥਾਂ ਬ੍ਰਹਮਾਨੰਦ ਰੂਪੀ ਜਲ ਨਾਲ ਭਰਿਆ ਪਿਆ ਹੈ। ਸਾਨੂੰ ਅੰਦਰੋਂ ਸ਼ਾਂਤੀ ਰੂਪ ਠੰਢੀ ਪਉਣ ਦੇ ਝੁਲਾਰੇ ਆ ਰਹੇ ਹਨ।

**ਸੇਜੜੀਆ ਸੋਇੰਨ; ਹੀਰੇ ਲਾਲ ਜੜੰਦੀਆ ॥**

ਸਾਡੀਆਂ ਕਰੁਣਾ, ਮੁੱਦਤਾਂ, ਮੈਤ੍ਰੀ, ਉਪੇਖਿਆ ਰੂਪੀ ਸੇਜਾਂ ਸੋਭ ਰਹੀਆਂ ਹਨ, ਸਾਡੇ ਅੰਦਰ ਪਰਮੇਸ਼ਰ ਦਾ ਨਾਮ ਰੂਪੀ ਹੀਰਾ ਤੇ ਲਾਲ = ਪ੍ਰੇਮ ਵੱਸਿਆ ਹੋਇਆ ਹੈ ਅਤੇ ਸ਼ੁਭ ਗੁਣਾਂ ਦੀ ਜੜਤ ਜੜੀ ਹੋਈ ਹੈ।

**ਸੁਭਰ ਕਪੜ ਭੋਗ; ਨਾਨਕ ਪਿਰੀ ਵਿਹੂਣੀ ਤਤੀਆ ॥੩॥**

ਅਸੀਂ ਸੁਭਰ = ਸੁੰਦਰ ਜੀਵਨ ਵਾਲੇ ਹਾਂ। ਜੋਗ ਰੂਪੀ ਬਸਤਰ ਪਹਿਰੇ ਹਨ, ਬ੍ਰਹਮਾਨੰਦ ਨੂੰ ਭੋਗਣਾ ਕਰਦੇ ਹਾਂ, ਪਰ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਉਨ੍ਹਾਂ ਦੀਆਂ ਜਿੰਦਾਂ ਤਪਦੀਆਂ ਰਹਿੰਦੀਆਂ ਹਨ ॥੩॥

## ਪਉੜੀ ॥ ਕਾਰਣੁ ਕਰਤੈ ਜੋ ਕੀਆ; ਸੋਈ ਹੈ ਕਰਣਾ ॥

ਹੇ ਭਾਈ ! ਕਰਤੈ = ਕਰਤਾ ਪੁਰਖ ਨੇ ਜੋ = ਜਿਹੜਾ ਵੀ ਕਾਰਣ ਕਰਾਉਣਾ ਕੀਤਾ ਹੈ, ਸੋਈ = ਉਹੀ ਸਭ ਜੀਵ ਕਰਨਾ ਕਰਦੇ ਹਨ।

## ਜੇ ਸਉ ਧਾਵਹਿ ਪ੍ਰਾਣੀਆ; ਪਾਵਹਿ ਧੁਰਿ ਲਹਣਾ ॥

ਹੇ ਪ੍ਰਾਣੀਆ = ਪ੍ਰਾਣਾਧਾਰੀ ਜੀਵ ! ਜੇ = ਜੇਕਰ ਤੂੰ ਪਦਾਰਥਾਂ, ਮਾਇਆ ਦੇ ਪਿੱਛੇ ਸਉ = ਸੈਂਕੜੇ ਵਾਰ ਧਾਵਹਿ = ਦੌੜਦਾ ਰਹੇਂ ਤਾਂ ਵੀ ਉਹੋ ਹੀ ਪਾਵਹਿ = ਪਾਉਣਾ ਕਰੇਂਗਾ, ਜੋ ਧੁਰਿ = ਧੁਰ ਦਰਗਾਹ ਤੋਂ ਪ੍ਰਾਪਤ ਹੋਣਾ ਤੈਨੂੰ ਲਹਣਾ = ਲਿਖਿਆ ਹੋਇਆ ਹੈ।

## ਬਿਨੁ ਕਰਮਾ ਕਿਛੂ ਨ ਲਭਈ; ਜੇ ਫਿਰਹਿ ਸਭ ਧਰਣਾ ॥

ਜੇ = ਜੇਕਰ ਸਭ = ਸਾਰੀ ਧਰਣਾ = ਧਰਤੀ ਤੇ ਫਿਰਹਿ = ਫਿਰਦਾ ਰਹੇਂ ਤਾਂ ਵੀ ਸਤਿਗੁਰਾਂ ਦੀ ਕਰਮਾ = ਕਿਰਪਾ **ਵਾ:** ਨਿਸ਼ਕਾਮ ਕਰਮਾਂ ਤੋਂ ਬਿਨੁ = ਬਗ਼ੈਰ ਤੈਨੂੰ ਕਿਛੂ = ਕੁਝ ਵੀ ਲਭਈ = ਲੱਭਣਾ, ਪ੍ਰਾਪਤ ਨਹੀਂ ਹੋਣਾ।

## ਗੁਰ ਮਿਲਿ ਭਉ ਗੋਵਿੰਦ ਕਾ; ਭੈ ਡਰੁ ਦੂਰਿ ਕਰਣਾ ॥

ਜਿਸ ਨੇ ਵੀ ਗੁਰਾਂ ਨਾਲ ਮਿਲ ਕਰਕੇ ਗੋਵਿੰਦ = ਪਰਮੇਸ਼ਰ ਕਾ = ਦਾ ਭਉ = ਡਰ ਧਾਰਨ ਕੀਤਾ ਹੈ, ਉਸ ਨੇ ਜਮਾਂ ਦਾ ਭੈ ਅਤੇ ਪਰਲੋਕ, ਵਿਕਾਰਾਂ ਦਾ ਡਰ ਦੂਰ ਕਰਨਾ ਕੀਤਾ ਹੈ।

## ਭੈ ਤੇ ਬੈਰਾਗੁ ਊਪਜੈ; ਹਰਿ ਖੋਜਤ ਫਿਰਣਾ ॥

ਵਾਹਿਗੁਰੂ ਦੇ ਭੈ = ਡਰ ਧਾਰਨ ਤੇ = ਤੋਂ ਸੰਸਾਰ ਵੱਲੋਂ ਬੈਰਾਗੁ = ਉਪਰਾਮਤਾ ਊਪਜੈ = ਪੈਦਾ ਹੁੰਦੀ ਹੈ ਅਤੇ ਮਨੁੱਖ ਹਰਿ = ਪਰਮੇਸ਼ਰ ਨੂੰ ਸੰਤਾਂ-ਭਗਤਾਂ ਦੀ ਸੰਗਤ ਦੁਆਰਾ ਖੋਜਤ = ਲੱਭਦਾ ਫਿਰਣਾ = ਫਿਰਦਾ ਹੈ।

## ਖੋਜਤ ਖੋਜਤ ਸਹਜੁ ਉਪਜਿਆ; ਫਿਰਿ ਜਨਮਿ ਨ ਮਰਣਾ ॥

ਫੇਰ ਹਰੀ ਨੂੰ ਸੰਤਾਂ ਮਹਾਤਮਾ ਦੀ ਸੰਗਤ ਦੁਆਰਾ ਖੋਜਤ ਖੋਜਤ = ਲੱਭਦਿਆਂ ਲੱਭਦਿਆਂ ਜਦੋਂ ਸਹਜੁ = ਗਿਆਨ ਉਪਜਿਆ = ਪ੍ਰਗਟ ਹੋਇਆ, ਤਦੋਂ ਜੰਮਣਾ ਮਰਣਾ ਨਹੀਂ ਹੁੰਦਾ।

## ਹਿਆਇ ਕਮਾਇ ਧਿਆਇਆ; ਪਾਇਆ ਸਾਧ ਸਰਣਾ ॥

ਜਿਸ ਨੇ ਆਪਣੇ ਆਪ ਨੂੰ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸਰਣਾ = ਓਟ ਵਿਚ ਪਾਇਆ = ਪਾਉਣਾ ਕੀਤਾ ਹੈ, ਉਸ ਨੇ ਆਪਣੇ ਹਿਆਇ = ਹਿਰਦੇ ਵਿਚ ਧਿਆਇਆ = ਆਰਧਨਾ ਭਾਵ ਮੰਨਣ ਕੀਤਾ ਹੈ ਤੇ ਫੇਰ ਕਮਾਇ = ਕਮਾਉਣਾ ਭਾਵ ਨਿਦਿਆਸਣ ਕੀਤਾ ਹੈ।

**ਬੋਹਿਥੁ ਨਾਨਕ ਦੇਉ ਗੁਰੁ; ਜਿਸੁ ਹਰਿ ਚੜਾਏ, ਤਿਸੁ ਭਉਜਲੁ ਤਰਣਾ ॥੨੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਲਿਜੁਗ ਵਿਚ ਸ੍ਰੀ ਗੁਰੂ ਨਾਨਕ ਦੇਉ = ਦੇਵ ਜੀ ਬੋਹਿਥੁ = ਜਹਾਜ਼ ਰੂਪ ਹਨ, ਜਿਸ ਮਨੁੱਖ ਨੂੰ ਹਰਿ = ਪਰਮੇਸ਼ਰ ਇਸ ਜਹਾਜ਼ ਉਪਰ ਚੜਾਏ = ਚੜ੍ਹਾਉਣਾ ਭਾਵ ਗੁਰੂ ਨਾਲ ਮੇਲਦਾ ਹੈ, ਤਿਸੁ = ਉਸ ਨੇ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਤਰਨਾ ਕੀਤਾ ਹੈ ॥੨੨॥

## ਸਲੋਕ ਮਃ ੫ ॥

ਸਤਿਗੁਰੂ ਜੀ ਅਕਾਲ-ਗੋ ਬਾਣੀ ਉਚਾਰਣ ਕਰਦੇ ਹਨ, ਭਾਵ ਪ੍ਰਭੂ ਕਹਿੰਦਾ ਹੈ ਕਿ :

**ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ ॥**

ਹੇ ਜਗਿਆਸੂ ! ਜੇ ਤੂੰ ਮੈਨੂੰ ਮਿਲਣਾ ਚਾਹੁੰਦਾ ਹੈਂ ਤਾਂ ਪਹਿਲਾਂ ਸੰਸਾਰ ਵੱਲੋਂ ਮਰਣਾ ਕਬੂਲਿ = ਪਰਵਾਨ ਕਰ ਅਤੇ ਸੰਸਾਰ ਵੱਲ ਜੀਵਣ = ਜਿਉਣ ਕੀ = ਦੀ ਆਸ = ਇੱਛਾ ਛਡਿ = ਛੱਡਣਾ ਕਰ।

**ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ ॥੧॥**

ਸਭਨਾ = ਸਾਰਿਆਂ ਦੇ ਚਰਨਾਂ ਕੀ = ਦੀ ਰੇਣੁਕਾ = ਧੂੜੀ ਹੋਹੁ = ਹੋਣਾ ਕਰ, ਤਉ = ਤਾਂ ਹਮਾਰੈ = ਸਾਡੇ ਪਾਸਿ = ਕੋਲ ਆਉ = ਆਉਣਾ ਕਰ ॥੧॥

**ਮਃ ੫ ॥ ਮੁਆ ਜੀਵੰਦਾ ਪੇਖੁ; ਜੀਵੰਦੇ ਮਰਿ ਜਾਨਿ੍ ॥**

ਜੋ ਜੀਵਤ-ਭਾਵ ਵੱਲੋਂ ਮੁਆ = ਮਰਿਆ ਹੋਇਆ ਹੈ, ਉਸ ਨੂੰ ਪਰਮੇਸ਼ਰ ਵੱਲ ਜੀਵੰਦੇ = ਜਿਊਂਦਾ ਪੇਖੁ = ਵੇਖਣਾ ਕਰ ਅਤੇ ਜੋ ਸੰਸਾਰ ਵਿਚ ਫਸੇ ਹੋਏ ਜੀਵੰਦੇ = ਜਿਊਂਦੇ ਦਿਸ ਰਹੇ ਹਨ, ਉਹ ਮਰਿ = ਮਰੇ ਹੋਏ ਜਾਨਿ੍ = ਜਾਨਣਾ ਕਰ।

**ਜਿਨਾ੍ ਮੁਹਬਤਿ ਇਕ ਸਿਉ; ਤੇ ਮਾਣਸ ਪਰਧਾਨ ॥੨॥**

ਜਿਨ੍ਹਾਂ ਦੀ ਇਕ ਵਾਹਿਗੁਰੂ ਦੇ ਸਿਉ = ਨਾਲ ਮੁਹਬਤਿ = ਪ੍ਰੀਤੀ ਹੈ ਤੇ = ਉਹ ਮਾਣਸ = ਮਨੁੱਖ ਵਿਕਾਰਾਂ ਨੂੰ ਜਿੱਤਣ ਵਾਲੇ ਪਰਧਾਨ = ਮੁਖੀ ਹਨ ॥੨॥

**ਮਃ ੫ ॥ ਜਿਸੁ ਮਨਿ ਵਸੈ ਪਾਰਬ੍ਰਹਮੁ; ਨਿਕਟਿ ਨ ਆਵੈ ਪੀਰ ॥**

ਜਿਸ ਦੇ ਮਨਿ = ਹਿਰਦੇ ਵਿਚ ਪਾਰਬ੍ਰਹਮੁ = ਪਰਮੇਸਰ ਵਸੈ = ਵੱਸ ਜਾਂਦਾ ਹੈ, ਉਸ ਦੇ ਨਿਕਟਿ = ਨੇੜੇ ਅਵਿੱਦਿਆ, ਹਉਮੈ ਆਦਿ ਦੀ ਕੋਈ ਪੀਰ = ਪੀੜਾ ਨਹੀਂ ਆਵੈ = ਆਉਂਦੀ।

**ਭੁਖ ਤਿਖ ਤਿਸੁ ਨ ਵਿਆਪਈ; ਜਮੁ ਨਹੀ ਆਵੈ ਨੀਰ ॥੩॥**

ਤਿਸੁ = ਉਸ ਮਨੁੱਖ ਨੂੰ ਪਦਾਰਥਾਂ ਦੀ ਆਸਾ ਰੂਪ ਭੁੱਖ ਤੇ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪੀ ਤਿਖ = ਤ੍ਰੇਹ ਨਹੀਂ ਵਿਆਪਈ = ਲੱਗਦੀ ਅਤੇ ਜਮੁ = ਜਮਰਾਜ ਵੀ ਨੀਰ = ਨੇੜੇ ਨਹੀਂ ਆਵੈ = ਆਉਂਦਾ ॥੩॥

**ਪਉੜੀ ॥ ਕੀਮਤਿ ਕਹਣੁ ਨ ਜਾਈਐ; ਸਚੁ ਸਾਹ ਅਡੋਲੈ ॥**

ਹੇ ਅਡੋਲੈ = ਡੋਲਣ ਤੋਂ ਰਹਿਤ ਸਚੁ = ਸੱਚੇ ਸਾਹ = ਸ਼ਾਹੂਕਾਰ, ਪਾਤਸ਼ਾਹ ਰੂਪ ਪ੍ਰਭੂ ! ਤੇਰੀ ਸਮੱਗਰ ਗੁਣਾਂ ਰੂਪੀ ਕੀਮਤ ਕਹਣੁ = ਕਹੀ ਨਹੀਂ ਜਾਈਐ = ਜਾ ਸਕਦੀ।

## ਸਿਧ ਸਾਧਿਕ ਗਿਆਨੀ ਧਿਆਨੀਆ; ਕਉਣੁ ਤੁਧੁਨੋ ਤੋਲੈ ॥

ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ, ਸਾਧਿਕ = ਸਾਧਨਾ ਕਰਨ ਵਾਲੇ, ਗਿਆਨੀ = ਗਿਆਨਵਾਨ, ਧਿਆਨੀਆ = ਧਿਆਨ ਲਾਉਣ ਵਾਲੇ ਆਦਿ ਕਉਣੁ = ਕਿਹੜੇ ਤੁਧੁਨੋ = ਤੇਰੇ ਸਰੂਪ ਨੂੰ ਤੋਲੈ = ਤੋਲ, ਵਿਚਾਰ ਸਕਦੇ ਹਨ, ਭਾਵ ਤੂੰ ਵਿਚਾਰਨ ਤੋਂ ਰਹਿਤ ਹੈਂ।

## ਭੰਨਣ ਘੜਣ ਸਮਰਥੁ ਹੈ; ਓਪਤਿ ਸਭ ਪਰਲੈ ॥

ਹੇ ਪ੍ਰਭੂ ! ਤੂੰ ਸੰਸਾਰ ਨੂੰ ਭੰਨਣ = ਨਾਸ਼ ਕਰਨ ਤੇ ਫੇਰ ਘੜਣ = ਬਣਾਉਣ ਨੂੰ ਸਮਰਥੁ = ਸਰਬ ਸ਼ਕਤੀਵਾਨ ਹੈਂ ਅਤੇ ਸਭ = ਸਾਰੀ ਓਪਤਿ = ਉਤਪਤੀ ਤੇ ਪਰਲੈ = ਪਰਲੋਂ ਤੇਰੇ ਹੱਥ ਵਿਚ ਹੀ ਹੈ **ਅਥਵਾ** ਆਪ ਹੀ ਉਤਪਤੀ ਕਰਕੇ ਘੜਣ ਵਾਲਾ ਹੈਂ ਅਤੇ ਆਪ ਹੀ ਪਰਲੋਂ ਕਰਕੇ ਨਾਸ਼ ਕਰਨ ਨੂੰ ਸਮਰੱਥ ਹੈਂ **ਅਥਵਾ** ਤੂੰ ਅਸ਼ੁੱਭ ਗੁਣਾਂ ਨੂੰ ਭੰਨਣ ਤੇ ਸ਼ੁੱਭ ਗੁਣਾਂ ਨੂੰ ਘੜਣ ਲਈ ਸਮਰੱਥ ਹੈਂ। ਆਪ ਹੀ ਸਭ ਦੇ ਹਿਰਦਿਆਂ ਅੰਦਰ ਗਿਆਨ ਦੀ ਉਤਪਤੀ ਕਰਕੇ ਅਗਿਆਨ ਦੀ ਪਰਲੋਂ ਕਰਨ ਵਾਲਾ ਹੈਂ।

## ਕਰਣ ਕਾਰਣ ਸਮਰਥੁ ਹੈ; ਘਟਿ ਘਟਿ ਸਭ ਬੋਲੈ ॥

ਆਪ ਹੀ ਤੂੰ ਸਾਰੇ ਕਾਰਜਾਂ ਨੂੰ ਕਰਨ ਤੇ ਕਰਾਉਣ ਲਈ ਸਮਰਥੁ = ਸਰਬ ਸ਼ਕਤੀਵਾਨ ਹੈਂ ਅਤੇ ਸਭ = ਸਾਰਿਆਂ ਘਟਿ ਘਟਿ = ਹਿਰਦਿਆਂ ਹਿਰਦਿਆਂ ਵਿਚ ਤੂੰ ਆਪ ਹੀ ਬੋਲੈ = ਬੋਲਦਾ ਹੈਂ।

## ਰਿਜਕੁ ਸਮਾਹੇ ਸਭਸੈ; ਕਿਆ ਮਾਣਸੁ ਡੋਲੈ ॥

ਸਭਸੈ = ਸਾਰਿਆਂ ਦੇ ਤਾਈਂ ਰਿਜ਼ਕ ਸਮਾਹੇ = ਪਹੁੰਚਾਉਣਾ ਕਰਦਾ ਹੈਂ, ਫੇਰ ਮਾਣਸੁ = ਮਨੁੱਖ ਕਿਆ = ਕੀ ਵਿਅਰਥ ਹੀ ਡੋਲੈ = ਡੋਲਦਾ ਰਹਿੰਦਾ ਹੈ।

## ਗਹਿਰ ਗਭੀਰੁ ਅਥਾਹੁ ਤੂ; ਗੁਣ ਗਿਆਨ ਅਮੋਲੈ ॥

ਹੇ ਪ੍ਰਭੂ ! ਤੂੰ ਗਹਿਰ = ਨਿਰਹੱਲ, ਗਭੀਰੁ = ਡੂੰਘਾ ਅਤੇ ਸ਼ਕਤੀ ਬਿਰਤੀ ਕਰਕੇ ਅਥਾਹੁ = ਥਾਹ ਤੋਂ ਰਹਿਤ ਹੈਂ। ਤੇਰੇ ਗੁਣ ਤੇ ਗਿਆਨ ਅਮੋਲੈ = ਅਮੋਲਕ ਹੀ ਹਨ **ਵਾ:** ਦੁਨੀਆਂ ਦੇ ਗੁਣ ਤੇ ਗਿਆਨ ਦੁਆਰਾ ਅਮੋਲੈ = ਮੁੱਲ ਖ਼ਰੀਦਣ ਤੋਂ ਰਹਿਤ ਹੈ।

## ਸੋਈ ਕੰਮੁ ਕਮਾਵਣਾ; ਕੀਆ ਧੁਰਿ ਮਉਲੈ ॥

ਹੇ ਮਉਲੈ = ਪ੍ਰਫੁੱਲਤ ਕਰਨ ਵਾਲੇ ਪ੍ਰਭੂ ! ਜੋ ਤੂੰ ਧੁਰਿ = ਧੁਰੋਂ ਹੀ ਕੀਆ = ਕਰ ਦਿੱਤਾ ਹੈ, ਸੋਈ = ਉਹੋ ਹੀ ਸਭ ਜੀਵਾਂ ਨੇ ਕੰਮੁ = ਕਰਮ ਕਮਾਵਣਾ = ਕਮਾਉਣਾ ਕੀਤਾ ਹੈ।

## ਤੁਧਹੁ ਬਾਹਰਿ ਕਿਛੁ ਨਹੀ; ਨਾਨਕੁ ਗੁਣ ਬੋਲੈ ॥੨੩॥੧॥੨॥

ਹੇ ਪ੍ਰਭੂ ! ਤੁਧਹੁ = ਤੇਰੇ ਹੁਕਮ ਤੋਂ ਬਾਹਰਿ = ਬਿਨਾਂ ਕਿਛੁ = ਕੁਝ ਵੀ ਨਹੀਂ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤੇਰੇ ਗੁਣ ਹੀ ਬੋਲੈ = ਬੋਲਦੇ ਰਹਿੰਦੇ ਹਾਂ॥੨੩॥੧॥੨॥

***ਨੋਟ :*** ਪੁਰਾਤਨ ਸਮੇਂ ਸਿੱਖ ਪੰਥ ਵਿਚ ਜਦੋਂ ਕੋਈ ਪ੍ਰਾਣੀ ਚੜ੍ਹਾਈ ਕਰ ਜਾਂਦਾ ਸੀ, ਤਦੋਂ ਰਾਗੀ ਸਿੰਘ ਉਸ ਚੜ੍ਹਾਈ ਕੀਤੇ ਮਨੁੱਖ ਦੀ ਅਰਥੀ ਦੇ ਅੱਗੇ ਤੁਰਦੇ ਤੁਰਦੇ ਇਸ ਵਾਰ ਦਾ ਕੀਰਤਨ ਕਰਦੇ ਜਾਂਦੇ ਸਨ ਅਤੇ ਪਉੜੀ ਖੜ ਕੇ ਪੜ੍ਹਿਆ ਕਰਦੇ ਸਨ।

[ਮਾਰੂ ਰਾਗੁ ਕੀ ਦੂਸਰੀ ਵਾਰ ਸਮਾਪਤੰ]

# ਭਗਤ ਬਾਣੀ ਆਰੰਭ

## ਰਾਗੁ ਮਾਰੂ ਬਾਣੀ ਕਬੀਰ ਜੀਉ ਕੀ ੴ ਸਤਿਗੁਰ ਪ੍ਰਸਾਦਿ ॥

ਰਾਗੁ ਮਾਰੂ ਦੇ ਅੰਦਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਬਾਣੀ ਆਰੰਭ ਕਰਦੇ ਹੋਏ ਪਹਿਲਾਂ ਭਗਤ ਕਬੀਰ ਜੀਉ = ਜੀ ਕੀ = ਦੀ ਉਚਾਰਣ ਕੀਤੀ ਹੋਈ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਕਾਂਸ਼ੀ ਵਿਚ ਨਿਵਾਸ ਕਰ ਰਹੇ ਸਨ, ਉਥੇ ਦੇ ਵਿਦਵਾਨ ਪੰਡਤ ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਚਰਚਾ ਕਰਦੇ ਰਹਿੰਦੇ ਸਨ। ਇਕ ਦਿਨ ਇਕ ਪੰਡਤ ਭਗਤ ਕਬੀਰ ਸਾਹਿਬ ਜੀ ਦੇ ਪਾਸ ਆਇਆ। ਉਸ ਨੇ ਭਗਤ ਕਬੀਰ ਸਾਹਿਬ ਜੀ ਨੂੰ ਕਿਹਾ ਕਿ ਅਸੀਂ ਵੇਦ ਪਾਠੀ ਹੁੰਦੇ ਹਾਂ ਅਤੇ ਵੇਦਾਂ ਅਨੁਸਾਰ ਜਗ ਕਰਨ ਵਾਲੇ ਹਾਂ। ਜਿਹੜੇ ਜਾਨਵਰ ਨੂੰ ਅਸੀਂ ਜਗ ਵਿਚ ਮਾਰਦੇ ਹਾਂ, ਉਹ ਸੌ ਸਾਲ ਸਵਰਗ ਵਿਚ ਰਹਿੰਦਾ ਹੈ, ਆਦਿ ਬਚਨ ਕੀਤੇ। ਤਦੋਂ ਭਗਤ ਕਬੀਰ ਜੀ ਨੇ ਉਸ ਨੂੰ ਜੀਵ ਘਾਤ ਕਰਨ ਵਾਲਾ ਜਾਣ ਕੇ ਇਹ ਸ਼ਬਦ ਉਚਾਰਣ ਕੀਤਾ :

## ਪਡੀਆ; ਕਵਨ ਕੁਮਤਿ ਤੁਮ ਲਾਗੇ ॥

('ਕੁਮੱਤਿ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਪਡੀਆ = ਪੰਡਤ ! ਤੁਮ = ਤੁਸੀਂ ਕਵਨ = ਕਿਹੜੀ ਕੁਮਤਿ = ਖੋਟੀ ਮੱਤ ਵਿਚ ਲਾਗੇ = ਲੱਗੇ ਹੋਏ ਹੋ।

## ਬੂਡਹੁਗੇ ਪਰਵਾਰ ਸਕਲ ਸਿਉ; ਰਾਮੁ ਨ ਜਪਹੁ ਅਭਾਗੇ ॥੧॥ਰਹਾਉ॥

ਹੇ ਅਭਾਗੇ = ਭਾਗਾਂ ਤੋਂ ਹੀਣੇ ਪੰਡਤ ! ਤੁਸੀਂ ਰਾਮੁ = ਪਰਮੇਸ਼ਰ ਦੇ ਨਾਮ ਨੂੰ ਨਹੀਂ ਜਪਹੁ = ਜਪਦੇ, ਇਸ ਲਈ ਆਪਣੇ ਸਕਲ = ਸਾਰੇ ਪਰਿਵਾਰ ਦੇ ਸਿਉ = ਸਮੇਤ ਹੀ ਸੰਸਾਰ-ਸਮੁੰਦ੍ਰ ਵਿਚ ਬੂਡਹੁਗੇ = ਡੁੱਬ ਜਾਵੋਗੇ ॥੧॥ਰਹਾਉ॥

**[ਅੰਗ ੧੧੦੩]**

## ਬੇਦ ਪੁਰਾਨ ਪੜੇ ਕਾ ਕਿਆ ਗੁਨੁ; ਖਰ ਚੰਦਨ ਜਸ ਭਾਰਾ ॥

ਹੇ ਪੰਡਤ ! ਧਾਰਨ ਕੀਤੇ ਤੋਂ ਬਿਨਾਂ ਚਾਰੇ ਬੇਦਾਂ, ਅਠਾਰਾਂ ਪੁਰਾਣਾਂ ਆਦਿ ਪੜੇ = ਪੜ੍ਹਨ ਕਾ = ਦਾ ਕਿਆ = ਕੀ ਗੁਨੁ = ਉਪਕਾਰ ਹੈ, ਉਹ ਪੜ੍ਹਾਈ ਤਾਂ ਇਉਂ ਹੈ, ਜਸ = ਜਿਸ ਪ੍ਰਕਾਰ ਚੰਦਨ ਦੀਆਂ ਲੱਕੜਾਂ ਦਾ ਭਾਰਾ = ਬੋਝ ਖਰ = ਖੋਤੇ ਉਪਰ ਲੱਦਿਆ ਹੋਵੇ, ਪਰ ਉਹ ਸੁਗੰਧੀ ਦੀ ਖ਼ਬਰ ਨਹੀਂ ਲੈ ਪਾਉਂਦਾ, ਭਾਵ ਜਿਵੇਂ ਚੰਦਨ ਦੀ ਲੱਕੜ ਦੀ ਮਹਿਕ ਹੁੰਦੀ ਹੈ ਅਤੇ ਚੰਦਨ ਠੰਢਾ ਹੁੰਦਾ ਹੈ, ਪਰ ਖੋਤਾ ਮਹਿਕ ਦੀ ਖ਼ਬਰ ਵੀ ਨਹੀਂ ਰੱਖਦਾ ਤੇ ਠੰਢ ਨੂੰ ਵੀ ਪਸੰਦ ਨਹੀਂ ਕਰਦਾ। ਇਸੇ ਪ੍ਰਕਾਰ ਬੇਦ ਪੁਰਾਣ ਆਦਿ ਪੁਸਤਕਾਂ ਚੰਦਨ ਦੀਆਂ ਲੱਕੜਾਂ ਦੀ ਨਿਆਈਂ ਹਨ, ਉਨ੍ਹਾਂ ਦਾ ਉਪਦੇਸ਼ ਮਹਿਕ ਦੀ ਨਿਆਈਂ ਹੈ, ਜੋ ਉਪਦੇਸ਼ ਨੂੰ ਧਾਰਨ ਕਰਕੇ ਸ਼ਾਂਤੀ ਪ੍ਰਾਪਤ ਹੋਣੀ ਹੈ, ਇਹ ਠੰਢ ਦੀ ਨਿਆਈਂ ਹੈ ਅਤੇ ਖੋਤੇ ਦੀ ਨਿਆਈਂ ਜੀਵ ਇਸ ਸ਼ੁੱਭ ਸਿਧਾਂਤ

ਤੋਂ ਬਿਨਾਂ ਕੇਵਲ ਇਨ੍ਹਾਂ ਦੇ ਪੜ੍ਹਨ ਦੇ ਅਭਿਮਾਨ ਦਾ ਬੋਝ ਸਿਰ 'ਤੇ ਚੁੱਕੀ ਫਿਰਦਾ ਹੈ, ਭਾਵ ਬੇਦ ਪੁਰਾਣ ਪੜ੍ਹਨੇ ਤਦੋਂ ਹੀ ਸਫਲ ਹਨ, ਜੇਕਰ ਪਰਮੇਸ਼ਰ ਦਾ ਸਿਮਰਨ ਕਰੇ। ਜੈਸਾ ਕਿ :

**ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ॥** *(ਮ: ੯, ਅੰਗ ੨੨੦)*

## ਰਾਮ ਨਾਮ ਕੀ ਗਤਿ ਨਹੀ ਜਾਨੀ; ਕੈਸੇ ਉਤਰਸਿ ਪਾਰਾ ॥੧॥

ਹੇ ਪੰਡਿਤ! ਤੁਸੀਂ ਰਾਮ = ਪਰਮੇਸ਼ਰ ਦੇ ਨਾਮ ਕੀ = ਦੀ ਗਤਿ = ਪ੍ਰਾਪਤੀ ਜਾਨੀ = ਜਾਨਣਾ ਹੀ ਨਹੀਂ ਕੀਤੀ, ਫੇਰ ਕੈਸੇ = ਕਿਵੇਂ ਸੰਸਾਰ-ਸਮੁੰਦ੍ਰ ਤੋਂ ਪਾਰਾ = ਪਾਰ ਉਤਰਸਿ = ਉਤਰੋਗੇ ॥੧॥

ਪੰਡਿਤ ਨੇ ਕਿਹਾ ਕਿ ਅਸੀਂ ਜਗ ਆਦਿ ਕਰਦੇ ਹਾਂ, ਉਸ ਜਗ ਨਾਲ ਹੀ ਪਾਰ ਉਤਰ ਜਾਵਾਂਗੇ, ਤਦੋਂ ਕਬੀਰ ਜੀ ਉਚਾਰਣ ਕਰਦੇ ਹਨ ਕਿ :

## ਜੀਅ ਬਧਹੁ ਸੁ ਧਰਮੁ ਕਰਿ ਥਾਪਹੁ; ਅਧਰਮੁ ਕਹਹੁ ਕਤ ਭਾਈ ॥

ਹੇ ਪੰਡਿਤ ਜੀ! ਤੁਸੀਂ ਜਗ ਆਦਿ ਸਮੇਂ ਜੀਅ = ਜੀਵਾਂ ਨੂੰ ਬਧਹੁ = ਮਾਰਦੇ, ਕਤਲ ਕਰਦੇ ਹੋ ਅਤੇ ਸੁ = ਉਸ ਕਰਮ ਨੂੰ ਧਰਮ ਦਾ ਨਿਯਮ ਕਰਿ = ਕਰਕੇ ਥਾਪਹੁ = ਥਾਪਦੇ ਹੋ। ਫੇਰ ਹੇ ਭਾਈ! ਤੁਸੀਂ ਅਧਰਮੁ = ਪਾਪ ਕਤ = ਕਿਸ ਨੂੰ ਕਹਹੁ = ਕਹੋਗੇ, ਭਾਵ ਜੀਵਾਂ ਨੂੰ ਮਾਰਨਾ ਪਾਪ ਹੈ, ਪਰ ਤੁਸੀਂ ਉਸ ਨੂੰ ਪੁੰਨ ਕਰਮ ਸਮਝਦੇ ਹੋ।

## ਆਪਸ ਕਉ ਮੁਨਿਵਰ ਕਰਿ ਥਾਪਹੁ; ਕਾ ਕਉ ਕਹਹੁ ਕਸਾਈ ॥੨॥

ਫੇਰ ਤੁਸੀਂ ਆਪਸ = ਆਪਣੇ ਆਪ ਕਉ = ਨੂੰ ਮੁਨਿਵਰ = ਸ੍ਰੇਸ਼ਟ ਮੁਨੀ ਕਰਿ = ਕਰਕੇ ਥਾਪਹੁ = ਥਾਪਦੇ ਹੋ, ਪਰੰਤੂ ਕਸਾਈ = ਜੀਵ ਘਾਤ ਕਰਨ ਵਾਲਾ ਕਾ = ਕਿਸ ਕਉ = ਨੂੰ ਕਹਹੁ = ਕਹੋਗੇ, ਭਾਵ ਫੇਰ ਤਾਂ ਤੁਸੀਂ ਪੰਡਤ ਨਹੀਂ ਬਲਕਿ ਕਸਾਈ ਹੋਏ ॥੨॥

## ਮਨ ਕੇ ਅੰਧੇ, ਆਪਿ ਨ ਬੂਝਹੁ; ਕਾਹਿ ਬੁਝਾਵਹੁ ਭਾਈ ॥

ਹੇ ਮਨ ਕੇ = ਦੇ ਅੰਧੇ = ਅੰਨ੍ਹੇ, ਅਗਿਆਨੀ ਮਨੁੱਖ! ਤੁਸੀਂ ਆਪਣੇ ਆਪ ਨੂੰ ਤਾਂ ਬੂਝਹੁ = ਬੁੱਝਣਾ ਨਹੀਂ ਕਰਦੇ, ਫੇਰ ਹੇ ਭਾਈ! ਤੁਸੀਂ ਹੋਰਨਾਂ ਨੂੰ ਕਾਹਿ = ਕਿਸ ਲਈ ਬੁਝਾਵਹੁ = ਸਮਝਾਉਣਾ ਕਰਦੇ ਹੋ।

## ਮਾਇਆ ਕਾਰਨ ਬਿਦਿਆ ਬੇਚਹੁ; ਜਨਮੁ ਅਬਿਰਥਾ ਜਾਈ ॥੩॥

ਤੁਸੀਂ ਲੋਕ ਮਾਇਆ = ਦੌਲਤ ਦੇ ਕਾਰਨ = ਵਾਸਤੇ ਇਹ ਵੇਦਾਂ ਦੀ ਵਿੱਦਿਆ ਨੂੰ ਬੇਚਹੁ = ਵੇਚਣਾ ਕਰਦੇ ਹੋ, ਭਾਵ ਮਾਇਆ ਵਾਸਤੇ ਕਥਾ ਵਾਰਤਾ ਕਰਦੇ ਹੋ, ਇਸ ਨਾਲ ਤੁਹਾਡਾ ਜਨਮ (ਅ + ਬਿਰਥਾ) ਅ = ਵਿਸ਼ੇਸ਼ ਕਰਕੇ ਬਿਰਥਾ = ਵਿਅਰਥ ਹੀ ਜਾਈ = ਜਾ ਰਿਹਾ ਹੈ ॥੩॥

## ਨਾਰਦ ਬਚਨ ਬਿਆਸੁ ਕਹਤ ਹੈ; ਸੁਕ ਕਉ ਪੂਛਹੁ ਜਾਈ ॥

ਜੇਕਰ ਮੇਰੇ ਉਪਰ ਯਕੀਨ ਨਹੀਂ ਹੈ ਤਾਂ ਤੁਸੀਂ ਭਾਵੇਂ ਪੁਰਾਤਨ ਰਿਸ਼ੀ-ਮੁਨੀਆਂ ਦੇ ਬਚਨ ਪੜ੍ਹ ਸੁਣ ਕੇ ਵੇਖ ਲਵੋ, ਨਾਰਦ ਮੁਨੀ ਜੀ ਪੰਚ ਰਾਤ੍ਰ ਗ੍ਰੰਥ ਅੰਦਰ ਵੀ ਇਹੀ ਬਚਨ ਆਖਦੇ ਹਨ, ਬਿਆਸ ਜੀ ਪੁਰਾਣਾਂ ਅੰਦਰ ਵੀ ਇਹੋ ਬਚਨ ਹੀ ਕਹਤ = ਆਖਦੇ ਹਨ ਜਾਂ ਤੁਸੀਂ ਸੁਕ = ਸੁਕਦੇਵ ਮੁਨੀ ਕਉ = ਨੂੰ ਜਾਈ = ਜਾ ਕੇ ਪੂਛਹੁ = ਪੁੱਛਣਾ ਕਰੋ, ਭਾਵ ਭਾਗਵਤ ਨੂੰ ਪੜ੍ਹ ਕੇ ਵੇਖੋ **ਵਾ:** ਇਨ੍ਹਾਂ ਮਹਾਤਮਾ ਦੇ ਲਿਖੇ ਗ੍ਰੰਥਾਂ ਨੂੰ ਪੜ੍ਹਨ ਵਾਲੇ ਵਿਦਵਾਨਾਂ ਕੋਲੋਂ ਜਾ ਕੇ ਪੁੱਛ ਲੈਣਾ ਕਰੋ, ਸਾਰੇ ਇਹੋ ਹੀ ਆਖਦੇ ਹਨ ਕਿ ਨਾਮ ਜਪ ਕੇ ਹੀ ਸੰਸਾਰ ਤੋਂ ਪਾਰ-ਉਤਾਰਾ ਹੋਣਾ ਹੈ।

## ਕਹਿ ਕਬੀਰ ਰਾਮੈ ਰਮਿ ਛੂਟਹੁ; ਨਾਹਿ ਤ ਬੂਡੇ ਭਾਈ ॥੪॥੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਰਾਮੈ = ਰਾਮ ਦੇ ਨਾਮ ਨੂੰ ਰਮਿ = ਉਚਾਰਣ ਕਰਕੇ ਹੀ ਸੰਸਾਰ ਤੋਂ ਛੂਟਹੁ = ਛੁੱਟ ਸਕਦੇ ਹੋ, ਨਾਹਿ = ਨਹੀਂ ਤਾਂ ਆਪਣੇ ਆਪ ਨੂੰ ਸੰਸਾਰ-ਸਮੁੰਦ੍ਰ, ਕਰਮਾਂ-ਕਾਂਡਾਂ ਵਿਚ ਬੂਡੇ = ਡੁੱਬੇ ਹੋਏ ਹੀ ਜਾਨਣਾ ਕਰੋ ॥੪॥੧॥

**ਉਥਾਨਕਾ :** ਇਕ ਦਿਨ ਭਗਤ ਕਬੀਰ ਸਾਹਿਬ ਜੀ ਦੇ ਪਾਸ ਕੋਈ ਬਨਵਾਸੀ ਮਹਾਤਮਾ ਨੇ ਆ ਕੇ ਕਿਹਾ ਕਿ ਕਬੀਰ ਜੀ ! ਮੈਂ ਬਨ ਵਿਚ ਰਹਿ ਕੇ ਪਰਮੇਸ਼ਰ ਦੀ ਪ੍ਰਾਪਤੀ ਕਰ ਲਈ ਹੈ। ਭਗਤ ਕਬੀਰ ਜੀ ਨੇ ਅੰਤਰ-ਧਿਆਨ ਹੋ ਕੇ ਦੇਖਿਆ ਕਿ ਇਸ ਦੇ ਮਨ ਵਿਚ ਤਾਂ ਅਜੇ ਵਿਕਾਰ ਚੱਲ ਰਹੇ ਹਨ, ਫੇਰ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਗਈ ? ਇਹ ਮਹਾਤਮਾ ਝੂਠ ਬੋਲ ਰਿਹਾ ਹੈ, ਤਦੋਂ ਉਸ ਨੂੰ ਉਪਦੇਸ਼ ਦੇਂਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

## ਬਨਹਿ ਬਸੇ ਕਿਉ ਪਾਈਐ; ਜਉ ਲਉ ਮਨਹੁ ਨ ਤਜਹਿ ਬਿਕਾਰ ॥

ਹੇ ਭਾਈ ! ਬਾਨਪ੍ਰਸਤੀ ਬਣ ਕੇ ਬਨਹਿ = ਜੰਗਲ ਵਿਚ ਬਸੇ = ਵੱਸਣ ਨਾਲ ਪਰਮਾਤਮਾ ਕਿਉ = ਕਿਵੇਂ ਪਾਈਐ = ਪਾ ਸਕੀਦਾ ਹੈ ? ਜਉ = ਜਦੋਂ ਲਉ = ਤੱਕ ਤੂੰ ਆਪਣੇ ਮਨਹੁ = ਮਨ ਵਿੱਚੋਂ ਕਾਮ ਕ੍ਰੋਧ ਆਦਿ ਵਿਕਾਰ ਹੀ ਨਹੀਂ ਤਜਹਿ = ਛੱਡਦਾ, ਭਾਵ ਵਿਕਾਰਾਂ ਤੋਂ ਰਹਿਤ ਹੋਏ ਬਿਨਾਂ ਜੰਗਲ ਵਿਚ ਵੱਸਣ ਨਾਲ ਰੱਬ ਦੀ ਪ੍ਰਾਪਤੀ ਨਹੀਂ ਹੁੰਦੀ।

## ਜਿਹ ਘਰੁ ਬਨੁ ਸਮਸਰਿ ਕੀਆ; ਤੇ ਪੂਰੇ ਸੰਸਾਰ ॥੧॥

ਹੇ ਭਾਈ ! ਜਿਹ = ਜਿਨ੍ਹਾਂ ਨੇ ਆਪਣੇ ਘਰ ਤੇ ਬਨੁ = ਜੰਗਲ ਨੂੰ ਸਮਸਰਿ = ਇਕ-ਸਮਾਨ ਸਮਝਣਾ ਕੀਆ = ਕੀਤਾ ਹੈ ਤੇ = ਉਹ ਪੁਰਖ ਹੀ ਸੰਸਾਰ = ਜਗਤ ਵਿਚ ਪੂਰੇ = ਪੂਰਨ ਜੋਗੀ, ਗਿਆਨਵਾਨ ਹਨ ॥੧॥ ਜੈਸਾ ਕਿ :

**ਰੇ ਮਨ ਐਸੋ ਕਰਿ ਸੰਨਿਆਸਾ ॥**
**ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥੧॥** *(ਰਾਮਕਲੀ ਪਾਤਸ਼ਾਹੀ ੧੦)*

## ਸਾਰ ਸੁਖੁ ਪਾਈਐ; ਰਾਮਾ ॥
## ਰੰਗਿ ਰਵਹੁ; ਆਤਮੈ ਰਾਮ ॥੧॥ਰਹਾਉ॥

ਹੇ ਭਾਈ ! ਰਾਮਾ = ਪਰਮਾਤਮਾ ਦੇ ਸਾਰ = ਸ੍ਰੇਸ਼ਟ, ਤੱਤ ਸਿਧਾਂਤ ਦੇ ਬ੍ਰਹਮਾਨੰਦ ਰੂਪੀ ਸੁੱਖ ਨੂੰ ਪਾਈਐ = ਪਾਉਣਾ ਕਰ।

ਜੋ ਰਾਮ = ਪਰਮਾਤਮਾ ਸਭ ਦਾ ਆਤਮੈ = ਆਤਮਾ ਰੂਪ ਹੈ, ਉਸ ਦੇ **ਵਾ:** ਆਤਮੈ = ਆਪਣੇ ਹਿਰਦੇ ਅੰਦਰ ਰਾਮ = ਪਰਮਾਤਮਾ ਦੇ ਗੁਣਾਂ, ਨਾਮ ਨੂੰ ਰੰਗਿ = ਪ੍ਰੇਮ ਨਾਲ ਰਵਹੁ = ਉਚਾਰਣਾ ਕਰੋ ॥੧॥ਰਹਾਉ॥

## ਜਟਾ ਭਸਮ ਲੇਪਨ ਕੀਆ; ਕਹਾ ਗੁਫਾ ਮਹਿ ਬਾਸੁ ॥

ਹੇ ਭਾਈ ! ਜੇਕਰ ਸੰਨਿਆਸੀ ਬਣ ਕੇ ਸਿਰ ਦੀਆਂ ਜਟਾਂ ਧਾਰਨ ਕਰਕੇ, ਸਰੀਰ ਨੂੰ ਭਸਮ = ਸੁਆਹ ਦੇ ਨਾਲ ਲੇਪਨ = ਲਿਪਨਾ ਕੀਆ = ਕੀਤਾ ਹੋਵੇ ਅਤੇ ਪਹਾੜਾਂ ਆਦਿ ਦੀਆਂ ਗੁਫ਼ਾਂ ਮਹਿ = ਵਿਚ ਬਾਸ = ਨਿਵਾਸ ਕੀਤਾ ਹੋਵੇ ਤਾਂ ਕਹਾ = ਕੀ ਹੋ ਗਿਆ ?

## ਮਨੁ ਜੀਤੇ ਜਗੁ ਜੀਤਿਆ; ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥੨॥

ਹੇ ਭਾਈ! ਮਨ ਨੂੰ ਵਿਕਾਰਾਂ ਵੱਲੋਂ ਜੀਤੇ = ਜਿੱਤਣ ਨਾਲ ਹੀ ਜਗੁ = ਸੰਸਾਰ ਜੀਤਿਆ = ਜਿੱਤਿਆ ਜਾਂਦਾ ਹੈ, ਭਾਵ ਸਾਰੇ ਸੰਸਾਰ ਉਪਰ ਫ਼ਤਹਿ ਪੈ ਜਾਂਦੀ ਹੈ, ਜਾ = ਜਿਸ ਮਨ ਦੇ ਜਿੱਤਣ ਤੇ = ਤੋਂ ਮਨੁੱਖ ਬਿਖਿਆ = ਵਿਸ਼ਿਆਂ, ਮਾਇਆ ਤੇ = ਤੋਂ ਉਦਾਸੁ = ਉਪਰਾਮ ਹੋਇ = ਹੋ ਜਾਂਦਾ ਹੈ ॥੨॥

## ਅੰਜਨੁ ਦੇਇ ਸਭੈ ਕੋਈ; ਟੁਕੁ ਚਾਹਨ ਮਾਹਿ ਬਿਡਾਨੁ ॥

ਜਿਵੇਂ ਸਭੈ = ਸਾਰੇ ਕੋਈ ਆਪਣੀਆਂ ਅੱਖਾਂ ਵਿਚ ਅੰਜਨੁ = ਸੁਰਮਾ ਦੇਇ = ਦੇਣਾ, ਪਾਉਣਾ ਕਰਦੇ ਹਨ, ਪਰ ਸਾਰਿਆਂ ਦੇ ਚਾਹਨ = ਦੇਖਣ ਮਾਹਿ = ਵਿਚ ਟੁਕੁ = ਥੋੜਾ ਥੋੜਾ ਬਿਡਾਨੁ = ਅਸਚਰਜ ਹੈ **ਅਥਵਾ** ਇਸੇ ਪ੍ਰਕਾਰ ਸੁਰਮੇ ਦੀ ਨਿਆਈਂ ਗਿਆਨ ਦੀਆਂ ਗੱਲਾਂ ਦਾ ਉਪਦੇਸ਼ ਤਾਂ ਸਭ ਕੋਈ ਦੇਣਾ ਕਰਦਾ ਹੈ, ਪਰ ਉਨ੍ਹਾਂ ਦੇ ਹਿਰਦੇ ਅੰਦਰ ਪਦਾਰਥਾਂ ਦੀ ਥੋੜੀ ਥੋੜੀ ਚਾਹਨ = ਦੇਖਣ ਦੀ ਇੱਛਾ **ਵਾ:** ਪਦਾਰਥਾਂ ਦੀ ਚਾਹਨਾ ਲੱਗੀ ਹੋਈ ਹੈ, ਇਹ ਬਹੁਤ ਬਿਡਾਨੁ = ਅਸਚਰਜ ਭਾਵ ਦੁਖਦਾਇਕ ਹੈ **ਵਾ:** ਅਸਚਰਜ ਮਾਇਆ ਦੀ ਹਿਰਦੇ ਅੰਦਰ ਥੋੜੀ-ਬਹੁਤੀ ਇੱਛਾ ਲੱਗੀ ਹੁੰਦੀ ਹੈ।

## ਗਿਆਨ ਅੰਜਨੁ ਜਿਹ ਪਾਇਆ; ਤੇ ਲੋਇਨ ਪਰਵਾਨੁ ॥੩॥

ਪਰ ਜਿਹ = ਜਿਸ ਨੇ ਗਿਆਨ ਰੂਪੀ ਅੰਜਨੁ = ਸੁਰਮਾ ਆਪਣੇ ਮਨ ਬੁੱਧ ਰੂਪੀ ਨੇਤਰਾਂ ਵਿਚ ਜੁਗਤ ਰੂਪੀ ਸਲਾਈਆਂ ਨਾਲ ਪਾਇਆ = ਪਾਉਣਾ ਕੀਤਾ ਹੈ ਤੇ = ਉਹ ਮਨ ਬੁੱਧ ਰੂਪੀ ਲੋਇਨ = ਨੇਤਰ ਪਰਵਾਨੁ = ਪ੍ਰਵਾਨਿਕ, ਸਫਲੇ ਹਨ ॥੩॥

## ਕਹਿ ਕਬੀਰ ਅਬ ਜਾਨਿਆ; ਗੁਰਿ ਗਿਆਨੁ ਦੀਆ ਸਮਝਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਅਬ = ਹੁਣ ਇਸ ਮਨੁੱਖਾ ਜਨਮ ਵਿਚ ਹਰੀ ਨੂੰ ਜਾਨਿਆ = ਜਾਣ ਲਿਆ ਹੈ, ਕਿਉਂਕਿ ਮੈਨੂੰ ਗੁਰਾਂ ਨੇ ਆਪਣੇ ਸਰੂਪ ਦਾ ਗਿਆਨ ਦੀਆ = ਦੇ ਕੇ ਸਮਝਾਇ = ਸਮਝਾ ਦਿੱਤਾ ਹੈ **ਵਾ:** ਜਦੋਂ ਗੁਰਾਂ ਨੇ ਗਿਆਨ ਦਿੱਤਾ, ਤਦੋਂ ਪ੍ਰਭੂ ਨੂੰ ਵਿਆਪਕ ਸਮਝ ਲਿਆ।

## ਅੰਤਰਗਤਿ ਹਰਿ ਭੇਟਿਆ; ਅਬ ਮੇਰਾ ਮਨੁ ਕਤਹੂ ਨ ਜਾਇ ॥੪॥੨॥

ਹਿਰਦੇ ਦੇ (ਅੰਤਰ + ਗਤਿ) ਅੰਤਰ = ਅੰਦਰ ਹੀ ਗਤਿ = ਪ੍ਰਾਪਤ ਹਰੀ ਭੇਟਿਆ = ਮਿਲ ਪਿਆ ਹੈ, ਅਬ = ਹੁਣ ਮੇਰਾ ਮਨ ਵਾਸ਼ਨਾ ਕਰਕੇ ਕਤਹੂ = ਕਿਤੇ ਵੀ ਨਹੀਂ ਜਾਇ = ਜਾਂਦਾ ॥੪॥੨॥

**ਉਥਾਨਕਾ :** ਕੋਈ ਪਾਖੰਡੀ ਮਨੁੱਖ ਸਾਧੂਆਂ ਦਾ ਭੇਖ ਬਣਾ ਕੇ ਲੋਕਾਂ ਨੂੰ ਕਹਿੰਦਾ ਸੀ ਕਿ ਮੈਂ ਬਹੁਤ ਸਾਰੀਆਂ ਰਿੱਧੀਆਂ-ਸਿੱਧੀਆਂ ਦਾ ਮਾਲਕ ਹਾਂ, ਪਰ ਨਗਰ ਵਿਚ ਭਿੱਖਿਆ ਮੰਗਦਾ ਫਿਰਦਾ ਸੀ, ਜਦੋਂ ਭਗਤ ਕਬੀਰ ਸਾਹਿਬ ਜੀ ਨੂੰ ਪਤਾ ਲੱਗਾ, ਤਦੋਂ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਣ ਕਰਕੇ ਉਸ ਨੂੰ ਉਪਦੇਸ਼ ਦੇਣਾ ਕੀਤਾ :

## ਰਿਧਿ ਸਿਧਿ ਜਾ ਕਉ ਫੁਰੀ; ਤਬ ਕਾਹੂ ਸਿਉ ਕਿਆ ਕਾਜ ॥

ਰਿਧਿ = ਅੰਨ ਦੀ ਅਤੋਟਤਾ, ਸਿਧਿ = ਅਲੌਕਿਕ ਸ਼ਕਤੀਆਂ ਜਾ = ਜਿਸ ਮਨੁੱਖ ਕਉ = ਨੂੰ ਫੁਰੀ = ਸਫੁਰਨ, ਪ੍ਰਗਟ ਹੋ ਜਾਂਦੀਆਂ ਹਨ, ਤਬ = ਤਦੋਂ ਉਸ ਦਾ ਕਾਹੂ = ਕਿਸੇ ਦੇ ਸਿਉ = ਨਾਲ ਕਿਆ = ਕੀ ਕਾਜ = ਕੰਮ ਰਹਿ ਜਾਂਦਾ ਹੈ, ਭਾਵ ਜਦੋਂ ਆਪ ਹੀ ਰਿੱਧੀਆਂ-ਸਿੱਧੀਆਂ ਨਾਲ ਸਭ ਕੁਝ ਕਰੀ ਜਾਂਦਾ ਹੈ ਤਾਂ ਫੇਰ ਕਿਸੇ ਤੋਂ ਮੰਗਣ ਦੀ ਕੀ ਲੋੜ ਹੈ।

## ਤੇਰੇ ਕਹਨੇ ਕੀ ਗਤਿ ਕਿਆ ਕਹਉ; ਮੈ ਬੋਲਤ ਹੀ ਬਡ ਲਾਜ ॥੧॥

ਹੇ ਭਾਈ ! ਜੋ ਤੂੰ ਕਹਿੰਦਾ ਹੈਂ ਕਿ ਮੈਨੂੰ ਰਿੱਧੀਆਂ-ਸਿੱਧੀਆਂ ਮਿਲੀਆਂ ਹਨ, ਇਹ ਤੇਰੇ ਕਹਨੇ = ਆਖਣ ਕੀ = ਦੀ ਗਤਿ = ਰੀਤੀ ਬਾਰੇ ਮੈਂ ਕਿਆ = ਕੀ ਕਹਉ = ਆਖਣਾ ਕਰਾਂ ? ਮੈ = ਮੈਨੂੰ ਤਾਂ ਤੇਰੇ ਨਾਲ ਬੋਲਤ = ਬੋਲਣ ਲੱਗਿਆਂ ਹੀ ਬਡ = ਬਹੁਤ ਲਾਜ = ਸ਼ਰਮ ਆਉਂਦੀ ਹੈ ॥੧॥

## ਰਾਮੁ; ਜਿਹ ਪਾਇਆ ਰਾਮ ॥ ਤੇ; ਭਵਹਿ ਨ ਬਾਰੈ ਬਾਰ ॥੧॥ਰਹਾਉ॥

ਰਾਮੁ = ਹੇ ਭਾਈ ! ਜਿਹ = ਜਿਨ੍ਹਾਂ ਨੇ ਰਾਮ = ਪਰਮਾਤਮਾ ਨੂੰ ਪਾਇਆ = ਪਾਉਣਾ ਕੀਤਾ ਹੈ।

ਤੇ = ਉਹ ਮਨੁੱਖ ਤ੍ਰਿਸ਼ਨਾ ਦੇ ਮਾਰੇ ਹੋਏ ਬਾਰੈ ਬਾਰ = ਦੁਆਰੇ ਦੁਆਰੇ ਉਪਰ ਭਵਹਿ = ਭਟਕਦੇ ਨਹੀਂ ਹਨ ॥੧॥ਰਹਾਉ॥

## ਝੂਠਾ ਜਗੁ ਡਹਕੈ ਘਨਾ; ਦਿਨ ਦੁਇ ਬਰਤਨ ਕੀ ਆਸ ॥

ਹੇ ਭਾਈ ! ਤੂੰ ਝੂਠਾ ਲਾਲਚ ਦੇ ਕੇ ਜਗੁ = ਜਗਤ ਦੇ ਭੋਲੇ ਭਾਲੇ ਲੋਕਾਂ ਨੂੰ ਘਨਾ = ਬਹੁਤ ਡਹਕੈ = ਭਟਕਾਉਣਾ ਕਰਦਾ ਹੈਂ **ਵਾ:** ਤੂੰ ਝੂਠਾ = ਝੂਠੀਆਂ ਰਿੱਧੀਆਂ-ਸਿੱਧੀਆਂ ਦੇ ਮੋਹ ਵਿਚ ਲੱਗਾ ਹੋਇਆ ਘਨਾ = ਬਹੁਤ ਜ਼ਿਆਦਾ ਪਦਾਰਥਾਂ ਵਿਚ ਭਟਕਦਾ ਫਿਰਦਾ ਹੈਂ ਅਤੇ ਜੋ ਪਦਾਰਥਾਂ ਦੇ ਵਰਤਣ ਕੀ = ਦੀ ਆਸਾ = ਇੱਛਾ ਰੱਖੀ ਹੋਈ ਹੈ, ਉਨ੍ਹਾਂ ਦਾ ਸੁੱਖ ਦੁਇ = ਦੋ ਕੁ ਦਿਨ ਦਾ ਹੀ ਹੁੰਦਾ ਹੈ **ਵਾ:** ਤੂੰ ਪਦਾਰਥਾਂ ਦੇ ਵਰਤਣ ਦੀ ਬਹੁਤ ਆਸਾ ਲਗਾਈ ਹੋਈ ਹੈ, ਪਰ ਤੇਰੇ ਪਾਸ ਦੋ ਕੁ ਦਿਨ ਭਾਵ ਇਕ ਜੰਮਣ ਤੇ ਇਕ ਮਰਨ ਦਾ ਛੋਟਾ ਜਿਹਾ ਦਿਨ ਹੈ।

## ਰਾਮ ਉਦਕੁ ਜਿਹ ਜਨ ਪੀਆ; ਤਿਹਿ ਬਹੁਰਿ ਨ ਭਈ ਪਿਆਸ ॥੨॥

ਹੇ ਭਾਈ ! ਜਿਹ = ਜਿਸ ਜਨ = ਪੁਰਖ ਨੇ ਰਾਮ = ਪਰਮੇਸ਼ਰ ਦੇ ਅੰਮ੍ਰਿਤ ਨਾਮ ਰੂਪੀ ਉਦਕੁ = ਜਲ ਨੂੰ ਪੀਆ = ਪੀਣਾ ਕੀਤਾ ਹੈ, ਤਿਹਿ = ਉਸ ਪੁਰਖ ਨੂੰ ਬਹੁਰਿ = ਮੁੜ ਕੇ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਪਿਆਸ ਨਹੀਂ ਭਈ = ਹੋਈ, ਲੱਗੀ ॥੨॥

## ਗੁਰਪ੍ਰਸਾਦਿ ਜਿਹ ਬੂਝਿਆ; ਆਸਾ ਤੇ ਭਇਆ ਨਿਰਾਸੁ ॥

ਗੁਰਪ੍ਰਸਾਦਿ = ਸਤਿਗੁਰਾਂ ਦੀ ਕਿਰਪਾ ਦੁਆਰਾ ਜਿਹ = ਜਿਸ ਮਨੁੱਖ ਨੇ ਆਤਮ ਸਰੂਪ ਨੂੰ ਬੂਝਿਆ = ਸਮਝਣਾ ਕੀਤਾ ਹੈ, ਉਹ ਪਦਾਰਥਾਂ ਦੀ ਆਸਾ = ਇੱਛਾ ਤੋਂ ਨਿਰਾਸੁ = ਨਿਰਾਸਾ (ਆਸਾਂ ਤੋਂ ਰਹਿਤ) ਭਇਆ = ਹੋਇਆ ਹੈ **ਵਾ:** ਉਹ ਆਸਾ ਰੂਪ ਜਗਤ ਤੋਂ ਨਿਰਾਸ਼ਾ ਹੋਇਆ ਹੈ।

## ਸਭੁ ਸਚੁ ਨਦਰੀ ਆਇਆ; ਜਉ ਆਤਮ ਭਇਆ ਉਦਾਸੁ ॥੩॥

ਉਸ ਨੂੰ ਉਸ ਸਮੇਂ ਸਭੁ = ਸਾਰਾ ਕੁਝ ਸਚੁ = ਸੱਚਾ ਹੀ ਨਦਰੀ = ਦ੍ਰਿਸ਼ਟੀ ਵਿਚ ਆਇਆ = ਆਉਂਦਾ ਹੈ, ਜਉ = ਜਦੋਂ ਉਸ ਦਾ ਆਤਮ = ਮਨ ਸੰਸਾਰ ਵੱਲੋਂ ਉਦਾਸੁ = ਉਪਰਾਮ ਭਇਆ = ਹੋ ਜਾਂਦਾ ਹੈ ॥੩॥

## ਰਾਮ ਨਾਮ ਰਸੁ ਚਾਖਿਆ; ਹਰਿ ਨਾਮਾ ਹਰ ਤਾਰਿ ॥

ਜਿਸ ਮਨੁੱਖ ਨੇ ਰਾਮ = ਪਰਮਾਤਮਾ ਦੇ ਨਾਮ ਰਸ ਨੂੰ ਚਾਖਿਆ = ਚੱਖਣਾ, ਧਾਰਨ ਕੀਤਾ ਹੈ, ਉਸ ਨੇ ਹਰਿ = ਪਰਮਾਤਮਾ ਦੇ ਨਾਮਾ = ਨਾਮ ਦੁਆਰਾ ਹਰ = ਹਰੇਕ ਨੂੰ ਤਾਰਿ = ਤਾਰਨਾ ਕੀਤਾ ਹੈ **ਵਾ:** ਹਰਿ =

ਹਰੇਕ ਨਾਮਾਂ ਵਿੱਚੋਂ ਹਰ = ਪਰਮੇਸ਼ਰ ਦਾ ਨਾਮ ਹੀ ਉਸ ਨੇ ਸੰਸਾਰ-ਸਮੁੰਦ੍ਰ ਤੋਂ ਪਾਰ ਹੋਣ ਲਈ ਤਾਰਿ = ਜਹਾਜ਼ ਰੂਪ ਸਮਝਣਾ ਕੀਤਾ ਹੈ **ਵਾ:** ਉਸ ਨੇ ਹਰੀ ਨਾਮ ਵਿਚ ਤਾਰਿ = ਤੇਲ ਧਾਰਾ ਵੱਤ ਬਿਰਤੀ ਲਾਉਣਾ ਕੀਤੀ ਹੈ।

## ਕਹੁ ਕਬੀਰ ਕੰਚਨੁ ਭਇਆ; ਭ੍ਰਮੁ ਗਇਆ ਸਮੁਦ੍ਰੈ ਪਾਰਿ ॥੪॥੩॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਨੁੱਖ ਕੰਚਨੁ = ਸੋਨੇ ਵਾਂਗ ਸ਼ੁੱਧ, ਉੱਜਲ ਜੀਵਨ ਵਾਲਾ ਭਇਆ = ਹੋ ਗਿਆ ਹੈ, ਉਸ ਦਾ ਭਰਮ ਵੀ ਚਲਾ ਗਿਆ ਹੈ ਅਤੇ ਉਹ ਸੰਸਾਰ ਸਮੁਦ੍ਰੈ = ਸਮੁੰਦਰ ਤੋਂ ਪਾਰ ਹੋ ਗਿਆ ਹੈ॥੪॥੩॥

**ਉਥਾਨਕਾ :** ਗਿਆਨ ਦੁਆਰਾ ਸਰੂਪ ਵਿਚ ਇਸਥਿਤ ਹੋ ਕੇ ਉਸ ਅਵਸਥਾ ਦੇ ਕਥਨ ਦੁਆਰਾ ਵਾਹਿਗੁਰੂ ਦੀ ਏਕਤਾ ਦਿਖਾਉਂਦੇ ਹੋਏ ਪ੍ਰੇਮ ਨਾਲ ਸੰਗਤ ਨੂੰ ਉਪਦੇਸ਼ ਕਥਨ ਕਰਦੇ ਹਨ।

## ਉਦਕ ਸਮੁੰਦ ਸਲਲ ਕੀ ਸਾਖਿਆ; ਨਦੀ ਤਰੰਗ ਸਮਾਵਹਿਗੇ ॥

ਜਿਵੇਂ ਇਹ ਸਮੁੰਦਰ ਦਾ ਉਦਕ = ਪਾਣੀ ਹੈ, ਇਹ ਤਲਾਬ ਦਾ ਸਲਲ = ਪਾਣੀ ਹੈ, ਇਉਂ ਇਹ ਪਾਣੀ ਕੀ = ਦੀ ਸਾਖਿਆ = ਸੰਙਿਆ ਹੋ ਗਈ ਹੈ ਅਤੇ ਫੇਰ ਹੋਰ ਕਹੀਦਾ ਹੈ ਕਿ ਇਹ ਨਦੀ ਦੀਆਂ ਤਰੰਗ = ਲਹਿਰਾਂ ਹਨ, ਇਉਂ ਜਦੋਂ ਸਾਰੇ ਨਾਲਿਆਂ ਤੇ ਨਦੀਆਂ ਦੇ ਪਾਣੀ ਸਮੁੰਦਰ ਵਿਚ ਸਮਾਅ ਗਏ, ਤਦੋਂ ਪਾਣੀ ਸਮੁੰਦ੍ਰ ਰੂਪ ਹੀ ਹੋ ਜਾਂਦਾ ਹੈ **ਅਥਵਾ** ਏਸੇ ਪ੍ਰਕਾਰ ਜਲ ਦੀ ਨਿਆਈਂ ਸ਼ੁੱਧ ਬ੍ਰਹਮ ਹੈ, ਸਮੁੰਦਰ ਦੀ ਨਿਆਈਂ ਈਸ਼ਰ ਨਦੀ ਦੀਆਂ ਲਹਿਰਾਂ ਦੀ ਨਿਆਈਂ ਜੀਵ ਸੰਙਿਆ ਹੋਈ ਹੈ, ਇਹ ਸਭ ਮਾਇਆ, ਅਵਿੱਦਿਆ ਦੀ ਉਪਾਧੀ ਕਰਕੇ ਪ੍ਰਤੀਤ ਹੋ ਰਿਹਾ ਹੈ, ਭਾਵ ਅੰਤਹਕਰਨ ਦੀ ਉਪਾਧੀ ਕਰਕੇ ਇਕ ਬ੍ਰਹਮ ਨੂੰ ਹੀ ਸਾਖੀ ਚੇਤਨ ਕਹਿੰਦੇ ਹਨ। ਬਿਰਤੀ ਵਿਚ ਚੇਤਨ ਦਾ ਅਭਾਸ ਪੈਣ ਕਰਕੇ ਚਿਦਾਭਾਸ ਕਹਿੰਦੇ ਹਨ, ਮਾਇਆ ਸਬਲ ਹੋਣ ਕਰਕੇ ਈਸ਼ਰ ਕਹਿੰਦੇ ਹਨ ਅਤੇ ਮਾਇਆ ਤੋਂ ਅਸੰਗ ਰਹਿਣ ਕਰਕੇ ਸ਼ੁੱਧ ਸਰੂਪ ਕਹਿੰਦੇ ਹਨ। ਜਦੋਂ ਨਦੀ ਦੀਆਂ ਤਰੰਗਾਂ ਦੀ ਨਿਆਈਂ ਜੀਵ ਰੂਪ ਪਾਣੀ ਬ੍ਰਹਮ ਰੂਪੀ ਸਮੁੰਦਰ ਵਿਚ ਮਿਲ ਗਿਆ, ਭਾਵ ਅੰਤਹਕਰਣ ਤੇ ਅਵਿੱਦਿਆ ਦੀ ਉਪਾਧੀ ਦੂਰ ਕਰ ਦਿੱਤੀ ਜਾਵੇ ਤਾਂ ਉਸ ਬ੍ਰਹਮ ਵਿਚ ਅਭੇਦ ਹੋਣ ਕਰਕੇ ਉਸ ਦਾ ਰੂਪ ਹੀ ਹਨ।

## ਸੁੰਨਹਿ ਸੁੰਨੁ ਮਿਲਿਆ ਸਮਦਰਸੀ; ਪਵਨ ਰੂਪ ਹੋਇ ਜਾਵਹਿਗੇ ॥੧॥

ਜਦੋਂ ਸਮਦਰਸੀ = ਸਾਰੇ ਇੱਕੋ ਜਿਹਾ ਦੇਖਣ ਵਾਲਾ ਸਾਡਾ ਮਨ ਸੁੰਨੁ = ਅਫੁਰ ਰੂਪ ਹੋ ਕੇ ਸੁੰਨਹਿ = ਸੁੰਨ, ਅਫੁਰ ਸਰੂਪ ਬ੍ਰਹਮ ਵਿਚ ਮਿਲਿਆ = ਮਿਲ ਗਿਆ, ਤਦੋਂ ਜਿਵੇਂ ਪਵਨ = ਹਵਾ ਵਿਚ ਹਵਾ ਮਿਲ ਕੇ ਇਕ ਰੂਪ ਹੋ ਜਾਦੀ ਹੈ, ਇਉਂ ਅਸੀਂ ਬ੍ਰਹਮ ਸਰੂਪ ਹੀ ਹੋਇ = ਹੋ ਜਾਵਹਿਗੇ = ਜਾਵਾਂਗੇ **ਵਾ:** ਜੋ ਪਵਨ = ਪਵਿੱਤਰ ਸਰੂਪ ਹੈ, ਉਸ ਵਿਚ ਅਭੇਦ ਹੋ ਜਾਵਾਂਗੇ॥੧॥

## ਬਹੁਰਿ; ਹਮ ਕਾਹੇ ਆਵਹਿਗੇ ॥

ਹੇ ਭਾਈ ! ਬਹੁਰਿ = ਫੇਰ ਹਮ = ਅਸੀਂ ਕਾਹੇ = ਕਿਸ ਵਾਸਤੇ ਇਸ ਸੰਸਾਰ-ਸਮੁੰਦ੍ਰ ਵਿਚ ਆਵਹਿਗੇ = ਆਉਣਾ ਕਰਾਂਗੇ ? ਭਾਵ ਨਹੀਂ ਆਵਾਂਗੇ।

## ਆਵਨ ਜਾਨਾ ਹੁਕਮੁ ਤਿਸੈ ਕਾ; ਹੁਕਮੈ ਬੁਝਿ ਸਮਾਵਹਿਗੇ ॥੧॥ਰਹਾਉ॥

ਸੰਸਾਰ ਵਿਚ ਆਵਨ ਜਾਨਾ = ਆਉਣਾ ਜਾਣਾ ਤਿਸੈ = ਉਸ ਪਰਮਾਤਮਾ ਕਾ = ਦਾ ਹੁਕਮ ਹੈ

**ਵਾ:** ਅਗਿਆਨੀ ਮਨੁੱਖਾਂ ਦਾ ਸੰਸਾਰ ਵਿਚ ਆਉਣਾ ਜਾਣਾ ਹੁੰਦਾ ਹੈ, ਇਹ ਪਰਮੇਸ਼ਰ ਦਾ ਹੁਕਮ ਹੈ ਕਿ ਅਸੀਂ ਉਸ ਦੇ ਹੁਕਮੈ = ਹੁਕਮ ਨੂੰ ਬੁਝਿ = ਸਮਝ ਕੇ ਉਸ ਦੇ ਸਰੂਪ ਵਿਚ ਸਮਾਵਹਿਗੇ = ਅਭੇਦ ਹੋ ਜਾਵਾਂਗੇ ॥੧॥ਰਹਾਉ॥

## ਜਬ ਚੂਕੈ ਪੰਚ ਧਾਤੁ ਕੀ ਰਚਨਾ; ਐਸੇ ਭਰਮੁ ਚੁਕਾਵਹਿਗੇ ॥

ਜਬ = ਜਦੋਂ ਐਸੇ = ਇਸ ਪ੍ਰਕਾਰ ਨਿਸਚਾ ਕਰਕੇ ਹਿਰਦੇ ਅੰਦਰੋਂ ਭਰਮ ਨੂੰ ਚੁਕਾਵਹਿਗੇ = ਚੁਕਾ ਦੇਵਾਂਗੇ, ਤਦੋਂ ਪੰਚ = ਪੰਜਾਂ ਧਾਤੁ = ਤੱਤਾਂ ਕੀ = ਦੀ ਰਚਨਾ ਸੰਸਾਰ ਨੂੰ ਸਤਿ ਮੰਨਣ ਵਾਲੀ ਬਿਰਤੀ ਚੂਕੈ = ਚੁੱਕੀ ਜਾਵੇਗੀ **ਵਾ:** ਪੰਜ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਰਚਨਾ ਹਿਰਦੇ ਅੰਦਰੋਂ ਚੁੱਕੀ ਜਾਵੇਗੀ।

## ਦਰਸਨੁ ਛੋਡਿ ਭਏ ਸਮਦਰਸੀ; ਏਕੋ ਨਾਮੁ ਧਿਆਵਹਿਗੇ ॥੨॥

ਨਾਨਾਂ ਤਰ੍ਹਾਂ ਦੇ ਦਰਸਨੁ = ਭੇਖਾਂ, ਦੀਦਾਰਾਂ ਨੂੰ ਛੋਡਿ = ਛੱਡ ਕੇ ਸਮਦਰਸੀ = ਇਕ-ਸਮਾਨ ਦ੍ਰਿਸ਼ਟੀ ਵਾਲੇ ਭਏ = ਹੋਏ ਹਾਂ ਅਤੇ ਏਕੋ = ਇਕ ਪ੍ਰਭੂ ਦੇ ਨਾਮ ਨੂੰ ਹੀ ਧਿਆਵਹਿਗੇ = ਧਿਆਉਂਦੇ ਹਾਂ ॥੨॥

## ਜਿਤ ਹਮ ਲਾਏ ਤਿਤ ਹੀ ਲਾਗੇ; ਤੈਸੇ ਕਰਮ ਕਮਾਵਹਿਗੇ ॥

ਜਿਤ = ਜਿਸ ਪਾਸੇ ਪ੍ਰਭੂ ਨੇ ਹਮ = ਅਸਾਂ ਨੂੰ ਲਾਏ = ਲਾਉਣਾ ਕੀਤਾ ਹੈ, ਅਸੀਂ ਤਿਤ = ਉਸੇ ਪਾਸੇ ਹੀ ਲਾਗੇ = ਲੱਗੇ ਹੋਏ ਹਾਂ, ਜਿਹੋ ਜਿਹੀ ਪ੍ਰਭੂ ਆਗਿਆ ਕਰਦਾ ਹੈ, ਉਹੋ ਜਿਹੇ ਹੀ ਅਸੀਂ ਕਰਮ ਕਮਾਉਣਾ ਕਰਦੇ ਹਾਂ **ਵਾ:** ਜਿਸ ਪਾਸੇ ਅਸੀਂ ਆਪਣੇ ਇੰਦ੍ਰੇ ਲਾਉਣਾ ਕੀਤੇ ਹਨ, ਉਸੇ ਪਾਸੇ ਹੀ ਲੱਗਦੇ ਹਨ, ਜਿਹੋ ਜਿਹੀ ਅਸੀਂ ਭਗਤੀ, ਨਿਸ਼ਕਾਮ ਕਰਮਾਂ ਦੀ ਆਗਿਆ ਕਰਾਂਗੇ, ਉਹ ਤੈਸੇ = ਉਹੋ ਜਿਹੇ ਹੀ ਕਰਮਾਂ ਨੂੰ ਕਮਾਵਹਿਗੇ = ਕਮਾਉਣਾ ਕਰਨਗੇ।

## ਹਰਿ ਜੀ ਕ੍ਰਿਪਾ ਕਰੇ ਜਉ ਅਪਨੀ; ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥

ਜਉ = ਜਦੋਂ ਹਰਿ = ਪ੍ਰਭੂ ਜੀ ਅਪਨੀ = ਆਪ ਦੀ ਕ੍ਰਿਪਾ = ਮਿਹਰ ਕਰੇ, ਤੌ = ਤਦੋਂ ਗੁਰਾਂ ਕੇ = ਦੇ ਸਬਦਿ = ਉਪਦੇਸ਼ ਵਿਚ ਸਮਾਵਹਿਗੇ = ਸਮਾਅ ਜਾਵਾਂਗੇ **ਵਾ:** ਗੁਰਾਂ ਦੇ ਸ਼ਬਦ ਨੂੰ ਕਮਾ ਕੇ ਪ੍ਰਭੂ ਦੇ ਸਰੂਪ ਵਿਚ ਅਭੇਦ ਹੋ ਜਾਵਾਂਗੇ ॥੩॥

## ਜੀਵਤ ਮਰਹੁ ਮਰਹੁ ਫੁਨਿ ਜੀਵਹੁ; ਪੁਨਰਪਿ ਜਨਮੁ ਨ ਹੋਈ ॥

ਹੇ ਭਾਈ ! ਜਿਸ ਸੰਸਾਰ ਵੱਲ ਤੁਸੀਂ ਜੀਵਤ = ਜਿਉਂਦੇ ਹੋ, ਉਸ ਵੱਲੋਂ ਮਰਹੁ = ਮਰਨਾ ਕਰੋ ਅਤੇ ਜਿਸ ਪਰਮੇਸ਼ਰ ਦੇ ਭਜਨ ਸਿਮਰਨ ਵੱਲੋਂ ਮਰਹੁ = ਮਰੇ ਹੋਏ ਹੋ, ਫੁਨਿ = ਪੁਨਾ ਉਸ ਵੱਲ ਜੀਵਹੁ = ਜਿਉਣਾ ਕਰੋ, ਪੁਨਰਪਿ = ਫਿਰ ਕਦੇ ਵੀ ਦੁਬਾਰਾ ਜਨਮ ਨਹੀਂ ਹੋਈ = ਹੋਵੇਗਾ।

**[ਅੰਗ ੧੧੦੪]**

## ਕਹੁ ਕਬੀਰ ਜੋ ਨਾਮਿ ਸਮਾਨੇ; ਸੁੰਨ ਰਹਿਆ ਲਿਵ ਸੋਈ ॥੪॥੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਮਨੁੱਖ ਪ੍ਰਭੂ ਦੇ ਨਾਮ ਵਿਚ ਸਮਾਨੇ = ਸਮਾਏ ਹੋਏ ਹਨ, ਸੋਈ = ਉਹੀ ਸੁੰਨ = ਅਫੁਰ ਰੂਪ ਵਿਚ ਲਿਵ = ਬਿਰਤੀ ਲਾ ਰਹਿਆ = ਰਹੇ ਹਨ ॥੪॥੪॥

**ਉਥਾਨਕਾ :** ਇਕ ਵਾਰ ਅੰਤਰਜਾਮੀ ਪ੍ਰਭੂ ਭਗਤ ਕਬੀਰ ਜੀ ਦੀ ਪ੍ਰੀਖਿਆ ਲਈ ਦਿਬਯ ਸਰੂਪ ਧਾਰਨ ਕਰਕੇ ਆ ਗਏ, ਭਗਤ ਕਬੀਰ ਸਾਹਿਬ ਜੀ ਜਦੋਂ ਚਰਨਾਂ ਨੂੰ ਸਪਰਸ਼ ਕਰਨ ਲੱਗੇ, ਤਦੋਂ ਭਗਵਾਨ ਨੇ ਪਰਖਣ ਹਿਤ ਕਿਹਾ ਕਿ ਤੂੰ ਜੁਲਾਹਾ ਨੀਵੀਂ ਜਾਤੀ ਦਾ ਹੈਂ, ਮੈਨੂੰ ਭਿੱਟ ਦੇਵੇਂਗਾ, ਤਦੋਂ ਭਗਤ ਕਬੀਰ ਜੀ ਨੇ ਪ੍ਰੇਮ ਵੱਸ ਹੋ ਕੇ ਪ੍ਰਭੂ ਦੇ ਸਨਮੁਖ ਬੇਨਤੀ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ :

## ਜਉ ਤੁਮ੍ ਮੋਕਉ ਦੂਰਿ ਕਰਤਹਉ; ਤਉ ਤੁਮ ਮੁਕਤਿ ਬਤਾਵਹੁ ॥

ਹੇ ਪ੍ਰਭੂ ! ਜਉ = ਜਦੋਂ ਤੁਮ੍ = ਤੁਸੀਂ ਮੋ = ਮੇਰੇ ਕਉ = ਤਾਈਂ ਆਪ ਆਪਣੇ ਨਾਲੋਂ ਦੂਰ ਕਰਤਹਉ = ਕਰਦੇ ਹੋ, ਤਉ = ਤਦੋਂ ਫੇਰ ਤੁਮ = ਤੁਸੀਂ ਇਹ ਬਤਾਵਹੁ = ਦੱਸਣਾ ਕਰੋ ਕਿ ਹੋਰ ਕੋਈ ਮੁਕਤਿ = ਮੁਕਤੀ ਕਿਹੜੀ ਹੈ ? **ਵਾ:** ਜਦੋਂ ਤੁਸੀਂ ਮੁਕਤ ਕਰੋਗੇ, ਤਦੋਂ ਦੱਸੋ ਮੇਰੇ ਵਿਚ ਜੁਲਾਹਾ ਪੁਣਾ ਰਹਿ ਜਾਵੇਗਾ, ਭਾਵ ਤੇਰੇ ਨਾਲ ਮਿਲਣ ਕਰਕੇ ਕੋਈ ਜਾਤ-ਪਾਤ ਨਹੀਂ ਰਹਿ ਜਾਂਦੀ।

## ਏਕ, ਅਨੇਕ ਹੋਇ ਰਹਿਓ ਸਗਲ ਮਹਿ; ਅਬ ਕੈਸੇ ਭਰਮਾਵਹੁ ॥੧॥

ਹੇ ਪ੍ਰਭੂ ! ਤੂੰ ਏਕ = ਇੱਕੋ ਹੀ ਸਗਲ = ਸਾਰਿਆਂ ਮਹਿ = ਵਿਚ ਅਨੇਕਾਂ ਰੂਪ ਹੋਇ = ਹੋ ਰਹਿਓ = ਰਿਹਾ ਹੈਂ, ਫੇਰ ਅਬ = ਹੁਣ ਮੈਨੂੰ ਕੈਸੇ = ਕਿਸ ਤਰ੍ਹਾਂ ਭਰਮਾਵਹੁ = ਭਰਮਾ ਰਹੇ ਹੋ ॥੧॥

## ਰਾਮ ਮੋਕਉ ਤਾਰਿ; ਕਹਾਂ ਲੈ ਜਈ ਹੈ ॥

ਹੇ ਰਾਮ = ਪ੍ਰਭੂ ! ਮੋਕਉ = ਮੇਰੇ ਤਾਈਂ ਤਾਰ ਕੇ ਕਹਾਂ = ਕਿਥੇ ਲੈ ਜਈ = ਜਾਣਾ ਹੈ, ਭਾਵ ਤਾਰ ਕੇ ਆਪਣੇ ਪਾਸ ਹੀ ਰੱਖੇਂਗਾ।

## ਸੋਧਉ ਮੁਕਤਿ ਕਹਾ ਦੇਉ ਕੈਸੀ;
## ਕਰਿ ਪ੍ਰਸਾਦੁ ਮੋਹਿ ਪਾਈ ਹੈ ॥੧॥ਰਹਾਉ॥

ਮੈਂ ਸੋਧਉ = ਵਿਚਾਰਦਾ, ਖੋਜਦਾ ਹਾਂ ਕਿ ਤੁਸੀਂ ਮੈਨੂੰ ਕਹਾ = ਕਿਥੇ ਅਤੇ ਕੈਸੀ = ਕਿਹੋ ਜਿਹੀ ਮੁਕਤਿ = ਮੁਕਤੀ ਦੇਉ = ਦੇਵੋਗੇ, ਕਿਉਂਕਿ ਮੋਹਿ = ਮੈਂ ਗੁਰਾਂ ਦੀ ਪ੍ਰਸਾਦੁ = ਕਿਰਪਾ ਕਰਿ = ਕਰਕੇ ਮੁਕਤੀ ਤਾਂ ਪਾਈ = ਪਾ ਲਈ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ! ਪਰ ਅਸਾਂ ਨੇ ਤੈਨੂੰ ਤਾਰਨਾ ਨਹੀਂ ਹੈ* ***ਵਾ:*** *ਉਪਾਧੀ ਕ੍ਰਿਤ ਹੋਣ ਕਰਕੇ ਤੂੰ ਤਰਨ ਵਾਲਾ ਹੈਂ ਅਤੇ ਮੈਂ ਤਾਰਨ ਵਾਲਾ ਹਾਂ ?*

***ਉੱਤਰ :*** ਤਦ ਕਬੀਰ ਜੀ ਨੇ ਕਿਹਾ :

## ਤਾਰਨ ਤਰਨੁ ਤਬੈ ਲਗੁ ਕਹੀਐ; ਜਬ ਲਗੁ ਤਤੁ ਨ ਜਾਨਿਆ ॥

ਹੇ ਪ੍ਰਭੂ ! ਤੂੰ ਤਾਰਨ ਵਾਲਾ ਤੇ ਮੈਂ ਤਰਨ ਵਾਲਾ ਹਾਂ, ਇਹ ਗੱਲ ਵੀ ਤਬੈ = ਤਦੋਂ ਲਗੁ = ਤਕ ਹੀ ਕਹੀਐ = ਆਖੀਦੀ ਹੈ, ਜਬ = ਜਦੋਂ ਲਗੁ = ਤਕ ਤੇਰੇ ਤਤੁ = ਸਿਧਾਂਤ ਸਰੂਪ ਨੂੰ ਜਾਨਿਆ = ਜਾਣਿਆ ਨਹੀਂ ਹੁੰਦਾ।

## ਅਬ ਤਉ ਬਿਮਲ ਭਏ ਘਟ ਹੀ ਮਹ; ਕਹਿ ਕਬੀਰ ਮਨੁ ਮਾਨਿਆ ॥੨॥੫॥

ਭਗਤ ਕਬੀਰ ਸਾਹਿਬ ਜੀ ਨਾਲੇ ਭਗਤੀ ਦੀ ਅੰਸ਼ ਰੱਖਦੇ ਹੋਏ ਤੇ ਨਾਲੇ ਏਕਤਾ ਕਰਦੇ ਹੋਏ ਕਥਨ

ਕਰਦੇ ਹਨ ਕਿ ਸਾਡਾ ਤੇਰੇ ਸਰੂਪ ਵਿਚ ਮਨ ਮੰਨ ਗਿਆ ਹੈ ਅਤੇ ਅਬ = ਹੁਣ ਤਉ = ਤਾਂ ਅਸੀਂ ਘਟ = ਹਿਰਦੇ ਦੇ ਮਹ = ਵਿਚ ਹੀ ਬਿਮਲ = ਉੱਜਲ ਭਏ = ਹੋ ਚੁੱਕੇ ਹਾਂ ॥੨॥੫॥

ਐਸੀ ਬੇਨਤੀ ਸੁਣ ਕੇ ਪ੍ਰਭੂ ਨੇ ਭਗਤ ਜੀ ਨੂੰ ਗਲ ਨਾਲ ਲਾ ਲਿਆ।

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਕਿਸੇ ਸੰਗੀ ਦਾ ਬੇਟਾ ਕੁਸੰਗਤ ਵੱਸ ਹੋ ਕੇ ਵਿਸ਼ੈ ਪਰਾਇਣ ਹੋ ਗਿਆ ਅਤੇ ਆਪਣੇ ਮਨ ਭਾਉਂਦੀਆਂ ਗੱਲਾਂ ਕਰਿਆ ਕਰੇ। ਉਸ ਦਾ ਪਿਤਾ ਉਸ ਨੂੰ ਸਮਝਾਉਣ ਲਈ ਭਗਤ ਕਬੀਰ ਜੀ ਦੇ ਪਾਸ ਲੈ ਕੇ ਆਇਆ, ਤਦੋਂ ਉਸ ਨੂੰ ਸਿੱਖਿਆ ਦੇਂਦੇ ਹੋਏ ਭਗਤ ਕਬੀਰ ਸਾਹਿਬ ਜੀ ਉਚਾਰਣ ਕਰਦੇ ਹਨ।

## ਜਿਨਿ ਗੜ ਕੋਟ ਕੀਏ ਕੰਚਨ ਕੇ; ਛੋਡਿ ਗਇਆ ਸੋ ਰਾਵਨੁ ॥੧॥

ਹੇ ਭਾਈ ! ਜਿਨਿ = ਜਿਸ ਨੇ ਗੜ = ਕਿਲ੍ਹੇ ਤੇ ਕੋਟ = ਫ਼ਸੀਲ[੧] ਆਦਿ ਕੰਚਨ = ਸੋਨੇ ਦੇ ਬਣਾਉਣਾ ਕੀਏ = ਕੀਤੇ ਸਨ, ਸੋ = ਉਹ ਰਾਵਨ ਇਥੇ ਹੀ ਛੋਡਿ = ਛੱਡ ਕਰਕੇ ਪਰਲੋਕ ਨੂੰ ਖ਼ਾਲੀ ਹੱਥੀਂ ਚਲਾ ਗਿਆ ਹੈਂ ॥੧॥

## ਕਾਹੇ ਕੀਜਤੁ ਹੈ; ਮਨਿ ਭਾਵਨੁ ॥

ਹੇ ਭਾਈ ! ਫੇਰ ਤੂੰ ਆਪਣੇ ਮਨ ਭਾਵਨੁ = ਭਾਉਂਦੀਆਂ ਗੱਲਾਂ ਕਾਹੇ = ਕਿਸ ਵਾਸਤੇ ਕੀਜਤ = ਕਰਦਾ ਹੈਂ।

## ਜਬ ਜਮੁ ਆਇ ਕੇਸ ਤੇ ਪਕਰੈ; ਤਹ ਹਰਿ ਕੋ ਨਾਮੁ ਛਡਾਵਨ ॥੧॥ਰਹਾਉ॥

ਜਬ = ਜਦੋਂ ਜਮੁ = ਜਮਦੂਤ ਆਇ = ਆ ਕੇ ਤੇਰੇ ਪ੍ਰਤੱਖ **ਵਾ:** ਸੰਸਕਾਰਾਂ ਰੂਪੀ ਕੇਸ = ਵਾਲਾਂ ਤੇ = ਤੋਂ ਤੈਨੂੰ ਪਕਰੈ = ਫੜੇਗਾ, ਤਹ = ਉਸ ਸਮੇਂ ਕੇਵਲ ਹਰਿ = ਪਰਮੇਸ਼ਰ ਕੋ = ਦਾ ਨਾਮ ਹੀ ਛਡਾਵਨ = ਛੁਡਾਉਣ ਵਾਲਾ ਹੈ, ਉਸ ਨਾਮ ਜਪਣ ਤੋਂ ਤੂੰ ਮੁਨਕਰ ਹੋਈ ਬੈਠਾ ਹੈਂ ॥੧॥ਰਹਾਉ॥

## ਕਾਲੁ ਅਕਾਲੁ ਖਸਮ ਕਾ ਕੀਨ੍ਾ; ਇਹੁ ਪਰਪੰਚੁ ਬਧਾਵਨੁ ॥

ਇਹੁ = ਇਸ ਪਰਪੰਚੁ = ਸੰਸਾਰ ਨੂੰ ਬਧਾਵਨੁ = ਬੰਨ੍ਹਣ ਦੇ ਵਾਸਤੇ **ਵਾ:** ਵਧਾਉਣ, ਨਾਸ਼ ਕਰਨ ਦੇ ਵਾਸਤੇ ਕਾਲੁ = ਮੌਤ ਅਤੇ ਅਕਾਲੁ = ਮੌਤ ਤੋਂ ਰਹਿਤ ਭਾਵ ਜੰਮਣ ਦਾ ਸਮਾਂ ਖਸਮ = ਅਕਾਲ ਪੁਰਖ ਕਾ = ਦਾ ਹੀ ਕੀਨ੍ਾ = ਕੀਤਾ ਹੋਇਆ ਹੈ।

## ਕਹਿ ਕਬੀਰ ਤੇ ਅੰਤੇ ਮੁਕਤੇ; ਜਿਨ੍ ਹਿਰਦੈ ਰਾਮ ਰਸਾਇਨੁ ॥੨॥੬॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਮਨੁੱਖ ਅੰਤੇ = ਅਖ਼ੀਰ ਨੂੰ ਮੁਕਤੇ = ਮੁਕਤ ਹੋ ਜਾਣਗੇ, ਜਿਨ੍ = ਜਿਨ੍ਹਾਂ ਦੇ ਹਿਰਦੈ = ਅੰਤਹਕਰਨ ਵਿਚ ਰਸਾਇਨੁ = ਰਸਾਂ ਦਾ ਘਰ ਰਾਮ = ਪ੍ਰਭੂ ਵੱਸਿਆ ਹੋਇਆ ਹੈ ॥੨॥੬॥

**ਉਥਾਨਕਾ :** ਇਕ ਦਿਨ ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਜ਼ਿਮੀਂਦਾਰ ਨੇ ਆ ਕੇ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਭਗਤ ਕਬੀਰ ਜੀ ਇੰਦ੍ਰੀਆਂ ਨੂੰ ਕਿਰਸਾਣੀ ਕਰਨ ਵਾਲੇ ਬਣਾ ਕੇ ਤੇ ਜੀਵ ਨੂੰ ਧਰਤੀ ਦਾ ਮਾਲਕ ਬਣਾ ਕੇ ਖੇਤੀ ਦੇ ਪ੍ਰਕਰਣ ਦੁਆਰਾ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

---

੧. ਜੋ ਨਗਰ ਦੇ ਇਰਦ-ਗਿਰਦ ਰੱਖਿਆ ਲਈ ਕੰਧ ਕੀਤੀ ਹੋਵੇ, ਉਸ ਨੂੰ ਕੋਟ (ਫ਼ਸੀਲ ਸਹਰ ਪਨਾਹ) ਕਹਿੰਦੇ ਹਨ ਅਤੇ ਜੋ ਜੰਗ ਕਰਨ ਵਾਲਾ ਆਕੀ ਅਸਥਾਨ ਹੋਵੇ, ਉਸ ਨੂੰ ਗੜ੍ਹ, ਕਿਲ੍ਹਾ ਆਖਦੇ ਹਨ।

## ਦੇਹੀ ਗਾਵਾ, ਜੀਉ ਧਰ ਮਹਤਉ; ਬਸਹਿ ਪੰਚ ਕਿਰਸਾਨਾ॥

ਹੇ ਭਾਈ! ਇਹ ਦੇਹੀ = ਸਰੀਰ ਇਕ ਗਾਵਾ = ਨਗਰ ਵਾਂਗ ਹੈ, ਸ਼ੁੱਭ-ਅਸ਼ੁੱਭ ਕਰਮਾਂ, ਬੁੱਧ ਰੂਪੀ ਧਰ = ਧਰਤੀ ਹੈ, ਜੀਉ = ਜੀਵਾਤਮਾ ਮਹਤਉ = ਵੱਡਾ ਮਾਲਕ, ਚੌਧਰੀ ਦੀ ਨਿਆਈਂ ਸਰਦਾਰੀ ਵਾਲਾ ਹੈ ਅਤੇ ਇਸ ਦੇ ਅੰਦਰ ਪੰਚ = ਪੰਜ ਗਿਆਨ ਇੰਦ੍ਰੀਏ ਕਿਰਸਾਨਾ = ਕਿਸਾਨ ਰੂਪ ਹੋ ਕੇ ਬਸਹਿ = ਵੱਸਦੇ ਹਨ।

***ਪ੍ਰਸ਼ਨ*** *: ਪੰਜ ਕਿਸਾਨ ਕਿਹੜੇ ਹਨ?*
***ਉੱਤਰ*** *:*

## ਨੈਨੂ ਨਕਟੂ ਸ੍ਰਵਨੂ ਰਸ ਪਤਿ; ਇੰਦ੍ਰੀ ਕਹਿਆ ਨ ਮਾਨਾ॥੧॥

ਨੈਨੂ = ਨੇਤਰ, ਨਕਟੂ = ਨੱਕ, ਸ੍ਰਵਨੂ = ਕੰਨ, ਰਸ = ਜੀਭਾ ਅਤੇ ਪਤਿ = ਤ੍ਵਚਾ (ਚਮੜੀ) ਇਹ ਪੰਜ ਗਿਆ ਇੰਦ੍ਰੀ = ਇੰਦ੍ਰੇ ਜੀਵ ਰੂਪ ਮਾਲਕ ਦਾ ਕਹਿਆ = ਆਖਾ ਨਹੀਂ ਮਾਨਾ = ਮੰਨਦੇ, ਆਪੋ-ਆਪਣੇ ਰਸਾਂ ਵਿਚ ਲੱਗੇ ਹੋਏ ਹਨ॥੧॥

## ਬਾਬਾ; ਅਬ ਨ ਬਸਉ ਇਹ ਗਾਉ॥

ਬਾਬਾ = ਹੇ ਭਾਈ! ਅਬ = ਹੁਣ ਅਸੀਂ ਇਹ = ਇਸ ਸਰੀਰ ਰੂਪੀ ਗਾਉ = ਨਗਰ ਵਿਚ ਬਸਉ = ਵੱਸਣਾ ਨਹੀਂ ਚਾਹੁੰਦੇ।

## ਘਰੀ ਘਰੀ ਕਾ ਲੇਖਾ ਮਾਗੈ; ਕਾਇਥੁ ਚੇਤੂ ਨਾਉ॥੧॥ਰਹਾਉ॥

ਕਿਉਂਕਿ ਚੇਤੂ = ਚਿੱਤਰ ਗੁਪਤ ਨਾਉ = ਨਾਮ ਵਾਲੇ ਧਰਮ ਰਾਜੇ ਦੇ ਕਾਇਥੁ = ਮੁਨਸ਼ੀ ਘਰੀ ਘਰੀ = ਘੜੀ-ਘੜੀ ਦੇ ਸਮੇਂ ਕਾ = ਦਾ ਲੇਖਾ = ਹਿਸਾਬ-ਕਿਤਾਬ ਮਾਗੈ = ਮੰਗਦੇ ਹਨ॥੧॥ਰਹਾਉ॥

## ਧਰਮਰਾਇ ਜਬ ਲੇਖਾ ਮਾਗੈ; ਬਾਕੀ ਨਿਕਸੀ ਭਾਰੀ॥

ਜਬ = ਜਦੋਂ ਪਰਲੋਕ ਵਿਚ ਧਰਮ ਰਾਇ = ਧਰਮਰਾਜਾ (ਯਮਰਾਜ) ਕਰਮਾਂ ਧਰਮਾਂ ਦਾ ਲੇਖਾ = ਹਿਸਾਬ-ਕਿਤਾਬ ਮਾਗੈ = ਮੰਗੇਗਾ, ਤਦੋਂ ਕਰਮਾਂ, ਪਾਪਾਂ ਆਦਿ ਦੀ ਬਾਕੀ = ਬਚੀ ਹੋਈ ਰਕਮ ਭਾਰੀ = ਬਹੁਤ ਵੱਡੀ ਨਿਕਸੀ = ਨਿਕਲੇਗੀ।

## ਪੰਚ ਕ੍ਰਿਸਾਨ ਵਾ ਭਾਗਿ ਗਏ; ਲੈ ਬਾਧਿਓ ਜੀਉ ਦਰਬਾਰੀ॥੨॥

ਜਿਹੜੇ ਪੰਚ = ਪੰਜ ਗਿਆਨ ਇੰਦ੍ਰੇ ਰੂਪ ਕ੍ਰਿਸਾਨ = ਜ਼ਿਮੀਂਦਾਰ ਹਨ ਵਾ = ਉਹ ਉਸ ਸਮੇਂ ਜੀਵ ਕੋਲੋਂ ਭਾਗਿ = ਭੱਜ ਗਏ = ਜਾਂਦੇ ਹਨ, ਭਾਵ ਮੁੱਕਰ ਜਾਂਦੇ ਹਨ (ਤੇ ਕਹਿੰਦੇ ਹਨ ਕਿ ਸਾਡਾ ਕੋਈ ਕਸੂਰ ਨਹੀਂ, ਜਿਵੇਂ ਜੀਵ ਨੇ ਕਰਾਇਆ ਹੈ, ਅਸੀਂ ਉਵੇਂ ਕੀਤਾ ਹੈ) ਫੇਰ ਦਰਬਾਰੀ = ਦਰਬਾਰ ਦਾ ਮਾਲਕ ਯਮਰਾਜ ਜੀਉ = ਜੀਵ ਨੂੰ ਲੈ ਕੇ ਬਾਧਿਓ = ਬੰਨ੍ਹ ਲੈਂਦਾ ਹੈ॥੨॥

## ਕਹੈ ਕਬੀਰੁ ਸੁਨਹੁ ਰੇ ਸੰਤਹੁ; ਖੇਤ ਹੀ ਕਰਹੁ ਨਿਬੇਰਾ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨੋਂ! ਤੁਸੀਂ ਸੁਨਹੁ = ਸੁਣਨਾ ਕਰੋ, ਇਸ ਸਰੀਰ ਰੂਪੀ ਖੇਤ ਦੇ ਹੁੰਦਿਆਂ ਹੀ ਜੰਮਣ ਮਰਣ ਦਾ ਨਿਬੇਰਾ = ਨਿਬੇੜਾ ਕਰਹੁ = ਕਰਨਾ ਕਰੋ।

**ਪ੍ਰਸ਼ਨ :** *ਹੇ ਕਬੀਰ ਜੀ ! ਇਹ ਨਿਬੇੜਾ ਕਿਵੇਂ ਹੋਵੇ ?*
**ਉੱਤਰ :** ਤਦੋਂ ਉੱਤਰ ਵਿਚ ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਭਾਈ ਉਸ ਪ੍ਰਭੂ ਅੱਗੇ ਅਰਦਾਸ ਕਰੋ ਕਿ :

## ਅਬ ਕੀ ਬਾਰ ਬਖਸਿ ਬੰਦੇ ਕਉ; ਬਹੁਰਿ ਨ ਭਉਜਲਿ ਫੇਰਾ ॥੩॥੭॥

ਹੇ ਪ੍ਰਭੂ ! ਅਬ = ਹੁਣ ਮਨੁੱਖਾ ਜਨਮ ਕੀ = ਦੀ ਬਾਰ = ਵਾਰੀ ਦੇ ਵਿਚ ਹੀ ਮੈਨੂੰ ਬੰਦੇ = ਦਾਸ ਕਉ = ਨੂੰ ਬਖਸਿ = ਬਖ਼ਸ਼ਣਾ ਕਰੋ। ਮੇਰਾ ਬਹੁਰਿ = ਮੁੜ ਕੇ ਭਉਜਲਿ = ਸੰਸਾਰ-ਸਮੁੰਦ੍ਰ ਵਿਚ ਫੇਰਾ = ਚੱਕਰ ਨਾ ਲੱਗੇ ॥੩॥੭॥

## ਰਾਗੁ ਮਾਰੂ ਬਾਣੀ ਕਬੀਰ ਜੀਉ ਕੀ   ੴ ਸਤਿਗੁਰ ਪ੍ਰਸਾਦਿ ॥

ਰਾਗੁ ਮਾਰੂ ਦੇ ਅੰਦਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਕਬੀਰ ਸਾਹਿਬ ਜੀ ਦੀ ਉਚਾਰਣ ਕੀਤੀ ਹੋਈ ਹੋਰ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਇਕ ਵਾਰ ਕੋਈ ਮਾਰਵਾੜੀ ਬੈਰਾਗੀ ਦਿੱਲੀ ਵਿਚ ਆਪਣਾ ਡੇਰਾ ਬਣਾ ਕੇ ਰਹਿੰਦਾ ਸੀ। ਉਸ ਨੇ ਭਗਤ ਕਬੀਰ ਸਾਹਿਬ ਜੀ ਦੀ ਮਹਿਮਾ ਸੁਣੀ ਤੇ ਇਹ ਭਗਤ ਜੀ ਦੇ ਦਰਸ਼ਨ ਕਰਨ ਲਈ ਕਾਂਸ਼ੀ ਵਿਚ ਗਿਆ। ਕਾਫ਼ੀ ਚਰਚਾ ਤੋਂ ਮਗਰੋਂ ਇਸ ਨੇ ਉਪਦੇਸ਼ ਦੀ ਯਾਚਨਾ ਕੀਤੀ। ਤਦੋਂ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ।

## ਅਨਭਉ ਕਿਨੈ ਨ ਦੇਖਿਆ; ਬੈਰਾਗੀਅੜੇ ॥

(ਬੈਰਾਗੀ + ਅੜੇ) ਅੜੇ = ਹੇ ਬੈਰਾਗੀ = ਵੈਰਾਗਵਾਨ ਪੁਰਖ ! ਅਨੁਭਉ[1] = ਭੈ ਤੋਂ ਰਹਿਤ ਸਰੂਪ ਪ੍ਰਭੂ ਨੂੰ ਮਾਇਆਧਾਰੀ, ਭੇਦਵਾਦੀ ਆਦਿ ਕਿਨੈ = ਕਿਸੇ ਨਹੀਂ ਦੇਖਿਆ = ਦੇਖਣਾ ਕੀਤਾ।

## ਬਿਨੁ ਭੈ ਅਨਭਉ ਹੋਇ; ਵਣਾ ਹੰਬੈ ॥੧॥

ਪਰਮੇਸ਼ਰ ਦਾ ਭੈ = ਡਰ ਧਾਰਨ ਤੋਂ ਬਿਨੁ = ਬਗ਼ੈਰ ਅਨਭਉ = ਨਿਰਭੈ ਸਰੂਪ ਦਾ ਗਿਆਨ ਹੋਇ = ਹੋ ਸਕਦਾ ਹੈ, ਕੀ ਇਹ ਗੱਲ ਵਣਾ = ਬਣ ਸਕਦੀ ਹੰਬੈ = ਹੈ ? ਭਾਵ ਨਹੀਂ ਬਣ ਸਕਦੀ **ਵਾ:** ਉਹ ਬੈਰਾਗੀ ਕਹਿੰਦਾ ਹੈ ਕਿ ਭਗਤ ਜੀ ਤੁਹਾਡਾ ਬਚਨ ਵਣਾ ਹੰਬੈ = ਠੀਕ ਹੈ ਕਿ ਪਰਮੇਸ਼ਰ ਦੇ ਭੈ ਧਾਰੇ ਤੋਂ ਬਿਨਾਂ ਅਨਭਉ ਸਰੂਪ ਦਾ ਗਿਆਨ ਕਿਵੇਂ ਹੋ ਸਕਦਾ ਹੈ।

**ਅਥਵਾ** ਜਦੋਂ ਸੰਸਾਰ, ਜਮ ਆਦਿਕਾਂ ਦੇ ਭੈ ਤੋਂ ਬਿਨਾਂ ਹੋ ਗਏ ਤਾਂ ਅਨਭਉ ਸਰੂਪ ਦਾ ਗਿਆਨ ਹੁੰਦਾ ਹੈ। ਹਾਂ ਜੀ, ਇਹ ਗੱਲ ਵਣਾ = ਬਣਦੀ ਹੰਬੈ = ਹੈ ॥੧॥

## ਸਹੁ ਹਦੂਰਿ ਦੇਖੈ; ਤਾ ਭਉ ਪਵੈ ਬੈਰਾਗੀਅੜੇ ॥

(ਬੈਰਾਗੀ + ਅੜੇ) ਅੜੇ = ਹੇ ਬੈਰਾਗੀ = ਵੈਰਾਗਵਾਨ ਪੁਰਖ ! ਜੇਕਰ ਕੋਈ ਸਹੁ = ਪਤੀ ਪਰਮਾਤਮਾ

---

੧. **ਅਨਭਉ :** ਜੋ ਬੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਸਮਝ ਕੇ ਚਿਦਾਕਾਸ਼ ਸਰੂਪ ਦੀ ਸਿਖਿਆਤਤਾ ਹੋਣੀ ਹੈ **ਵਾ:** ਅਪ੍ਰੋਖ ਗਿਆਨ ਕਰਕੇ ਨਿਰਾਵਰਨ ਸਰੂਪ ਦਾ ਸੁਤੇ ਪ੍ਰਕਾਸ਼ ਹੋਣਾ ਹੈ, ਇਹ ਅਨਭਉ ਅਵਸਥਾ ਹੈ।

ਨੂੰ ਹਰਦਮ ਆਪਣੇ ਹਦੂਰਿ = ਨੇੜੇ ਦੇਖੈ = ਵੇਖਣਾ ਕਰੇ ਤਾ = ਤਦੋਂ ਉਸ ਅੰਦਰ ਪਰਮੇਸ਼ਰ ਦਾ ਭਉ = ਭੈ ਪਵੈ = ਪੈਂਦਾ ਹੈ।

## ਹੁਕਮੈ ਬੂਝੈ; ਤ ਨਿਰਭਉ ਹੋਇ ਵਣਾ ਹੰਬੈ ॥੨॥

ਜੇਕਰ ਕੋਈ ਉਸ ਪਰਮਾਤਮਾ ਦੇ ਹੁਕਮੈ = ਹੁਕਮ ਨੂੰ ਬੂਝੈ = ਸਮਝ ਕੇ ਉਸ ਦਾ ਭੈ ਧਾਰਨ ਕਰਦਾ ਹੈ, ਤ = ਤਦੋਂ ਉਹ ਨਿਰਭਉ = ਭੈ ਤੋਂ ਰਹਿਤ ਹੋਇ = ਹੋ ਜਾਂਦਾ ਹੈ, ਤਦੋਂ ਬੈਰਾਗੀ ਨੇ ਕਿਹਾ ਕਿ ਇਹ ਬਚਨ ਕਹਿਣਾ ਠੀਕ ਵਣਾ = ਬਣਦਾ ਹੰਬੈ = ਹੈ ॥੨॥

## ਹਰਿ ਪਾਖੰਡੁ ਨ ਕੀਜਈ; ਬੈਰਾਗੀਅੜੇ ॥

ਹੇ ਬੈਰਾਗੀਅੜੇ = ਵੈਰਾਗਵਾਨ ਪੁਰਖ ! ਹਰਿ = ਪਰਮੇਸ਼ਰ **ਵਾ:** ਹਰੇਕ ਜੀਵ = ਨਾਲ ਪਾਖੰਡ ਨਾ ਕੀਜਈ = ਕਰ।

## ਪਾਖੰਡਿ ਰਤਾ ਸਭੁ ਲੋਕੁ; ਵਣਾ ਹੰਬੈ ॥੩॥

ਕਿਉਂਕਿ ਸਭੁ = ਸਾਰੇ ਲੋਕੁ = ਲੋਕਾਂ ਦਾ ਮਨ **ਵਾ:** ਸਾਰਾ ਲੋਕੁ = ਜਗਤ ਪਖੰਡ ਵਿਚ ਹੀ ਰਤਾ = ਰੰਗਿਆ ਹੋਇਆ ਹੈ, ਜਿਸ ਕਰਕੇ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ, ਤਦੋਂ ਵੈਰਾਗੀ ਨੇ ਕਿਹਾ ਕਿ ਤੁਹਾਡਾ ਬਚਨ ਕਹਿਣਾ ਠੀਕ ਵਣਾ = ਬਣਦਾ ਹੰਬੈ = ਹੈ ॥੩॥

***ਪ੍ਰਸ਼ਨ :*** *ਹੇ ਕਬੀਰ ਜੀ ! ਲੋਕ ਪਾਖੰਡ ਕਿਉਂ ਕਰਦੇ ਹਨ ?*
***ਉੱਤਰ :***

## ਤ੍ਰਿਸਨਾ ਪਾਸੁ ਨ ਛੋਡਈ; ਬੈਰਾਗੀਅੜੇ ॥

ਹੇ ਬੈਰਾਗੀਅੜੇ = ਵੈਰਾਗਵਾਨ ਪੁਰਖ ! ਤ੍ਰਿਸਨਾ = ਪਦਾਰਥਾਂ ਦੀ ਪ੍ਰਾਪਤੀ ਦੀ ਪਰਬਲ ਇੱਛਾ ਜੀਵਾਂ ਦਾ ਪਾਸੁ = ਸੰਗ ਨਹੀਂ ਛੋਡਈ = ਛੱਡਦੀ **ਵਾ:** ਜੀਵ ਤ੍ਰਿਸ਼ਨਾ ਦਾ ਸਾਥ ਨਹੀਂ ਛੱਡਦੇ। ਇਸ ਕਰਕੇ ਪਾਖੰਡ ਕਰਦੇ ਹਨ।

## ਮਮਤਾ ਜਾਲਿਆ ਪਿੰਡੁ; ਵਣਾ ਹੰਬੈ ॥੪॥

ਤ੍ਰਿਸ਼ਨਾ ਤੋਂ ਅੱਗੇ ਪੈਦਾ ਹੋਈ ਪਦਾਰਥਾਂ ਦੀ ਮਮਤਾ = ਮੇਰ ਨੇ ਜੀਵਾਂ ਦਾ ਪਿੰਡੁ = ਸਰੀਰ ਹੀ ਵਿਸ਼ਿਆਂ ਵਿਚ ਜਾਲਿਆ = ਸਾੜ ਦਿੱਤਾ ਹੈ। ਬੈਰਾਗੀ ਨੇ ਕਿਹਾ ਕਿ ਹਾਂ ਜੀ ! ਇਉਂ ਹੀ ਵਣਾ = ਬਣਦਾ ਹੰਬੈ = ਹੈ ॥੪॥

## ਚਿੰਤਾ ਜਾਲਿ ਤਨੁ ਜਾਲਿਆ; ਬੈਰਾਗੀਅੜੇ ॥

ਹੇ ਬੈਰਾਗੀਅੜੇ = ਵੈਰਾਗਵਾਨ ਪੁਰਖ ਮਮਤਾ ਤੋਂ ਅੱਗੇ ਪੈਦਾ ਹੋਈ ਚਿੰਤਾ ਰੂਪੀ ਜਾਲਿ = ਜ੍ਵਾਲਾ, ਅਗਨੀ ਦੀ ਲਾਟ ਨੇ ਤਨੁ = ਸੂਖਮ ਸਰੀਰ ਭਾਵ ਮਨ ਨੂੰ ਜਾਲਿਆ = ਸਾੜਨਾ ਕੀਤਾ ਹੈ।

***ਪ੍ਰਸ਼ਨ :*** *ਹੇ ਕਬੀਰ ਜੀ ! ਇਹ ਚਿੰਤਾ ਕਿਵੇਂ ਦੂਰ ਹੋਵੇ ?*
***ਉੱਤਰ :***

## ਜੇ ਮਨੁ ਮਿਰਤਕੁ ਹੋਇ; ਵਣਾ ਹੰਬੈ ॥੫॥

ਹੇ ਭਾਈ! ਜੇ = ਜੇਕਰ ਮਨ ਦਾ ਜੀਵਤ-ਭਾਵ ਵੱਲੋਂ ਮਿਰਤਕੁ = ਮਰਨਾ ਹੋਇ = ਹੋ ਜਾਵੇ ਤਾਂ ਚਿੰਤਾ ਦੂਰ ਹੁੰਦੀ ਹੈ, ਅੱਗੋਂ ਬੈਰਾਗੀ ਕਹਿੰਦਾ ਹੈ ਕਿ ਹਾਂ ਜੀ! ਇਵੇਂ ਹੀ ਠੀਕ ਵਣਾ = ਬਣਦਾ ਹੰਬੈ = ਹੈ ॥੫॥

## ਸਤਿਗੁਰ ਬਿਨੁ ਬੈਰਾਗੁ ਨ ਹੋਵਈ; ਬੈਰਾਗੀਅੜੇ ॥

ਹੇ ਬੈਰਾਗੀਅੜੇ = ਵੈਰਾਗਵਾਨ ਪੁਰਖ! ਪੂਰਨ ਸਤਿਗੁਰੂ ਤੋਂ ਬਿਨੁ = ਬਗ਼ੈਰ ਪੂਰਨ ਵੈਰਾਗ ਪ੍ਰਾਪਤ ਨਹੀਂ ਹੋਵਈ = ਹੋ ਸਕਦਾ।

### ਵੈਰਾਗ ਦੀਆਂ ਕਿਸਮਾਂ :

ਵੈਰਾਗ ਦੀਆਂ ਨੌਂ ਕਿਸਮਾਂ ਹਨ :

**੧. ਕਾਰਨ ਵੈਰਾਗ :** ਕਾਰਨ ਵੈਰਾਗ ਦਾ ਸਰੂਪ ਭਰਥਰੀ ਜੀ ਦੇ ਜੀਵਨ ਵਿੱਚੋਂ ਮਿਲਦਾ ਹੈ। ਪਿੰਗਲਾ ਰਾਣੀ ਦੀ ਬੇਵਫ਼ਾਈ ਦੇਖ ਕੇ ਜਿਸ ਨੂੰ ਇਹ ਬਹੁਤ ਪਿਆਰ ਕਰਦਾ ਸੀ, ਉਸ ਨੇ ਰਥਵਾਨ ਦੇ ਨਾਲ ਸਰੀਰਕ ਸੰਬੰਧ ਕਾਇਮ ਕਰ ਲਏ ਸਨ। ਭਰਥਰੀ ਨੇ ਸਭ ਕੁਝ ਤਿਆਗ ਕੇ ਵੈਰਾਗ ਧਾਰਨ ਕਰ ਲਿਆ। ਗੋਰਖ ਨਾਥ ਦੀ ਸ਼ਰਨ ਗ੍ਰਹਿਣ ਕਰਕੇ ਯੋਗ ਧਾਰਨ ਕਰ ਲਿਆ। ਇਸਤ੍ਰੀ ਦਾ ਆਚਰਨ ਗੰਦਾ ਦੇਖ ਕੇ ਵੈਰਾਗ ਧਾਰਿਆ। ਇਸ ਦਾ ਨਾਮ ਕਾਰਨ ਵੈਰਾਗ ਹੈ। ਜੈਸਾ ਕਿ :

**ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥**

*(ਮਾਰੂ ਸੋਲਹੇ ਮ: ੧, ਅੰਗ ੧੦੩੦)*

**ਸ੍ਵੈਯਾ ॥ ਜਿਨ ਕੋ ਨਿਤ ਮੈਂ ਚਿਤ ਮੋ ਚਿਤ ਮੋ ਤਿਨ ਕੀ ਰਤਿ ਮੋ ਤਨ ਮਾਂਹਿ ਰੁਤੀ ਨਾ ॥**
**ਵਹੁ ਆਨ ਪੁਮਾਨ ਕੇ ਸੰਗਿ ਰਤੀ ਪੁਨ ਤਾ ਮਨ ਮੈ ਗਨਕਾ ਗ੍ਰਹ ਕੀਨਾ ॥**
**ਧਿਕ ਹੈ ਅਬਲਾ ਭ੍ਰਿਤ ਕੰਦ੍ਰਪ ਪੈ ਅਰੁ ਮੋਹਿ ਧਿਕਾਰ ਜੋ ਮਾਰ ਅਪੀਨਾ ॥**
**ਇਸ ਰੀਤ ਸਮੂਹ ਕੀ ਪ੍ਰੀਤਿ ਤਜੀ ਨ੍ਰਿਪ ਹੋਇ ਜੋਗੀਸ਼ਰ ਈਸ੍ਵਰ ਚੀਨਾ ॥੧੩॥** *(ਵੈਰਾਗ ਸ਼ਾਸਤਰ)*

**੨. ਮੰਦ ਵੈਰਾਗ :** ਮੰਦ ਵੈਰਾਗ ਇਸ ਪ੍ਰਕਾਰ ਹੈ :

**ਨਾਰ ਮਰੈ ਘਰ ਸੰਪਤ ਨਾਸੀ ॥**
**ਮੂਡ ਮੁਡਾਏ ਭਏ ਸੰਨਿਆਸੀ ॥**

ਇਸਤਰੀ ਮਰ ਗਈ, ਘਰ ਦੀ ਸੰਪਤੀ, ਬਿਭੂਤੀ ਨਾਸ ਹੋ ਗਈ। ਕੋਈ ਪਦਾਰਥ ਨਾ ਰਿਹਾ। ਸੋਚਣ ਲੱਗ ਪਿਆ ਕਿ ਕੀ ਹੈ ? ਜਗਤ ਮਿਥਿਆ ਹੈ, ਸਭ ਕੁਝ ਨਾਸ਼ਵੰਤ ਹੈ। ਇਹ ਕਹਿ ਕੇ ਸਭ ਕੁਝ ਛੱਡ ਦਿੱਤਾ। ਪਦਾਰਥ ਦੀ ਥੋੜ ਕਾਰਨ ਵੈਰਾਗੀ ਹੋ ਗਿਆ। ਇਸ ਦਾ ਨਾਮ ਮੰਦ ਵੈਰਾਗ ਹੈ। ਇਸ ਦੀ ਬਾਬਤ ਸਤਿਪੁਰਸ਼ਾਂ ਦਾ ਕਥਨ ਹੈ :

**ਮਾਇਆ ਬੁਲਾ ਪਾਉਣ ਦਾ ਚੜ੍ਹਿਆ ਕਖ ਅਕਾਸ।**
**ਢਹਿੰਦਾ ਢਹਿੰਦਾ ਢਹਿ ਪਿਆ ਕਖ ਕਖਾਂ ਦੇ ਪਾਸ।** *(ਲੌਕਿਕ ਪ੍ਰਮਾਣ)*

ਜਿਵੇਂ ਪਾਉਣ ਦੇ ਬੁੱਲ੍ਹੇ ਨਾਲ ਕੱਖ ਉੱਡ ਕੇ ਆਕਾਸ਼ ਨੂੰ ਚੜ੍ਹ ਜਾਂਦਾ ਹੈ, ਪਰ ਜਿਸ ਵੇਲੇ ਹਵਾ ਦੀ ਗੰਢ ਖੁੱਲ੍ਹ ਗਈ, ਉਸ ਵੇਲੇ ਕੱਖ ਉਸੇ ਤਰ੍ਹਾਂ ਧਰਤੀ 'ਤੇ ਆ ਡਿੱਗਦਾ ਹੈ। ਇਸੇ ਰੀਤ ਅਨੁਸਾਰ ਇਸਤ੍ਰੀ

ਦੇ ਮਰਨ 'ਤੇ ਧਨ ਨਾਸ ਹੋਣ ਤੋਂ ਤਿਆਗੀ ਬਣ ਬੈਠਾ। ਇਹ ਵੈਰਾਗ ਹਿਰਦੇ ਰੂਪੀ ਆਕਾਸ਼ ਵਿਚ ਚੜ੍ਹਿਆ ਤੇ ਮਗਰੋਂ ਜਿਥੇ ਵਿਸ਼ੇ ਸੁੱਖ ਜਾਂ ਪਦਾਰਥ ਪ੍ਰਾਪਤ ਹੋਇਆ, ਉਥੇ ਹੀ ਬਿਰਤੀ ਡਿੱਗ ਜਾਂਦੀ ਹੈ। ਜੈਸਾ ਕਿ :

**ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥** *(ਗਉੜੀ ਕੀ ਵਾਰ ਮ: ੫, ਅੰਗ ੩੨੨)*

ਇਉਂ ਇਕ ਇਸਤ੍ਰੀ ਛੱਡ ਕੇ ਸੌ ਸੌ ਚੇਲੀ ਬਣਾ ਲੈਣੀ, ਇਕ ਟੁੱਟਾ ਜਿਹਾ ਘਰ ਛੱਡ ਕੇ ਕਈ ਕਈ ਪੱਕੇ ਡੇਰੇ ਬਣਾ ਲੈਣੇ, ਇਹ ਮੰਦ ਵੈਰਾਗ ਦਾ ਹਾਲ ਹੈ। ਮੰਦ ਵੈਰਾਗੀ ਨੂੰ ਘਰ ਬਾਰ ਨਹੀਂ ਤਿਆਗਣਾ ਚਾਹੀਦਾ।

**੩. ਏਕ ਇੰਦ੍ਰੇ ਵੈਰਾਗ :** ਮਨ ਤੇ ਇੰਦ੍ਰੀਆਂ ਦਾ ਹਰਿਆਇ ਪਸ਼ੂ ਵਾਂਗ ਹਰ ਸਮੇਂ ਵਿਕਾਰਾਂ ਵਿਚ ਡੋਲਦੇ ਰਹਿਣਾ, ਪਰ ਕੁਕਰਮਾਂ ਤੋਂ ਪਾਪਾਂ ਤੋਂ ਸਰੀਰ ਬਚਾ ਕੇ ਰੱਖਣਾ। ਜੈਸਾ ਕਿ :

**ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥** *(ਮਾਰੂ ਮਹਲਾ ੫, ਅੰਗ ੧੦੦੩)*

ਸੋ ਇਸ ਦਾ ਨਾਮ ਏਕ ਇੰਦ੍ਰੇ ਵੈਰਾਗ ਹੈ।

**੪. ਯਤਮਾਨ ਵੈਰਾਗ :** ਸੱਚ ਤੇ ਝੂਠ ਦਾ ਨਿਰਣਾ। ਸੱਚ ਵਸਤੂ ਦਾ ਗ੍ਰਹਿਣ ਅਤੇ ਝੂਠ ਦਾ ਤਿਆਗ ਕਰਨਾ। ਗੁਰਬਾਣੀ ਵਿਚ ਇਸ ਦਾ ਸਰੂਪ ਭਗਤ ਕਬੀਰ ਜੀ ਕਥਨ ਕਰਦੇ ਹਨ :

**ਕਹਤ ਕਬੀਰ ਚੇਤਿ ਰੇ ਅੰਧਾ ॥**
**ਸਤਿ ਰਾਮੁ ਝੂਠਾ ਸਭੁ ਧੰਧਾ ॥** *(ਗਉੜੀ ਕਬੀਰ ਜੀ, ਅੰਗ ੩੨੬)*

ਇਸ ਦਾ ਨਾਮ ਯਤਮਾਨ ਵੈਰਾਗ ਹੈ।

**੫. ਵਿਤ੍ਰੇਕ ਵੈਰਾਗ :** ਅੰਦਰ ਇਹ ਵਿਚਾਰ ਫੁਰਨੀ ਕਿ ਮੈਂ ਇਤਨੀ ਦੇਰ ਦਾ ਸਤਿਸੰਗ, ਭਜਨ, ਸਿਮਰਨ ਕਰ ਰਿਹਾ ਹਾਂ, ਮੇਰੇ ਅੰਦਰੋਂ ਕਿੰਨੇ ਕੁ ਵਿਕਾਰ ਨਾਸ ਹੋਏ ਹਨ ਅਤੇ ਕਿੰਨੇ ਕੁ ਸ਼ੁਭ ਗੁਣ ਆ ਗਏ ਹਨ। ਇਸ ਪ੍ਰਕਾਰ ਕਰਕੇ ਔਗੁਣਾਂ ਦਾ ਤਿਆਗ ਕਰਨਾ ਅਤੇ ਸ਼ੁਭ ਗੁਣਾਂ ਦੇ ਧਾਰਨੀ ਹੋਣਾ। ਇਸ ਦਾ ਸਰੂਪ ਗੁਰਬਾਣੀ ਵਿਚ ਇਉਂ ਹੈ :

**ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥** *(ਅੰਗ ੧੪੬)*

ਇਹ ਵਿਤ੍ਰੇਕ ਵੈਰਾਗ ਹੈ।

**੬. ਵਸੀਕਾਰ ਵੈਰਾਗ :** ਮਨ ਤੇ ਇੰਦ੍ਰੀਆਂ ਨੂੰ ਰੋਕ ਲੈਣਾ। ਮਨ ਵਾਸ਼ਨਾ ਵੱਲੋਂ ਰੋਕ ਲੈਣਾ ਤੇ ਇੰਦ੍ਰੇ ਵਿਸ਼ਿਆਂ ਵੱਲੋਂ ਰੋਕ ਲੈਣੇ। ਇਸ ਦਾ ਸਰੂਪ ਗੁਰਬਾਣੀ ਵਿਚ ਇਸ ਪ੍ਰਕਾਰ ਹੈ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥** *(ਅੰਗ ੨੭੪)*

**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥** *(ਅੰਗ ੮੭)*

**੭. ਤੀਬਰ ਵੈਰਾਗ :** ਸੰਸਾਰ ਦੇ ਸੁੱਖ ਰਾਜ ਸਮੱਗਰੀ ਤਕ ਦੀ ਇੱਛਾ ਨਾਸ ਹੋ ਕੇ ਇਕ ਵਾਹਿਗੁਰੂ ਦੀ ਪ੍ਰਾਪਤੀ ਲਈ ਵੈਰਾਗ ਸਹਿਤ ਰਹਿਣਾ ਕਿ ਹੇ ਵਾਹਿਗੁਰੂ ਜੀ ! ਮੈਨੂੰ ਰਾਜ ਅਤੇ ਵਿਸ਼ੇ ਸੁੱਖ ਪ੍ਰਾਪਤ ਨਾ ਹੋਣ। ਮੈਂ ਇਨ੍ਹਾਂ ਵਿਚ ਖਚਤ ਨਾ ਹੋਵਾਂ, ਜੈਸਾ ਕਿ :

**ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥** *(ਅੰਗ ੭੦੯)*

**੮. ਤਰ ਤੀਬਰ ਵੈਰਾਗ :** ਸਵਰਗ ਲੋਕ ਦੇ ਭੋਗਾਂ ਦਾ ਤਿਆਗ ਜਿਵੇਂ ਸਵਰਗ ਦੀ ਪ੍ਰਾਪਤੀ ਲਈ ਯੱਗ ਆਦਿਕ ਕਰਮ ਕਰਦੇ ਹਨ ਕਿ ਸਾਨੂੰ ਇੰਦਰ ਪਦਵੀ ਪ੍ਰਾਪਤ ਹੋ ਜਾਵੇ। ਇਸ ਢੰਗ ਦੇ ਦਿੱਬ ਭੋਗਾਂ

ਦੀ ਪ੍ਰਾਪਤੀ ਵਾਸਤੇ ਯੱਗ ਆਦਿਕ ਕਰਨ ਦੀ ਇੱਛਾ ਨਾ ਕਰਨੀ। ਇਸ 'ਤੇ ਭਾਈ ਤਿਲਕੂ ਜੀ ਦੀ ਸਾਖੀ ਢੁੱਕਦੀ ਹੈ, ਜਿਸ ਨੇ ਮਹੇਸ਼ੇ ਜੋਗੀ ਦੇ ਸਵਰਗ ਸੁੱਖ ਦਾ ਤਿਆਗ ਕਰ ਕੇ ਗੁਰੂ 'ਤੇ ਦ੍ਰਿੜ੍ਹ ਨਿਸਚਾ ਰੱਖਿਆ ਸੀ ਤੇ ਕਿਹਾ ਸੀ ਕਿ ਮੈਨੂੰ ਸਵਰਗ ਸੁੱਖ ਦੀ ਲੋੜ ਨਹੀਂ ਹੈ, ਜੈਸਾ ਕਿ:

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥** *(ਅੰਗ ੧੩੭੦)*

**੯. ਤਰ ਤੀਬਰ ਤਰ ਤਮ ਵੈਰਾਗ :** ਜਿਵੇਂ ਕਾਂ ਦੀ ਵਿੱਠ ਜੋ ਵਿਸ਼ਟਾ ਦਾ ਵੀ ਵਿਸ਼ਟਾ ਹੈ, ਇਸੇ ਤਰੀਕੇ ਨਾਲ ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤਕ ਦੇ ਸਾਰੇ ਪਦਾਰਥਾਂ, ਭੋਗਾਂ ਨੂੰ ਕਾਂ ਦੀ ਵਿੱਠ ਸਮਾਨ ਸਮਝਣਾ। ਇਸ ਨੂੰ ਤਰ ਤੀਬਰ ਤਰ ਤਮ ਵੈਰਾਗ ਕਹਿੰਦੇ ਹਨ। ਕਾਂ ਦੀ ਗੰਦਗੀ ਨੂੰ ਖਾਣਾ ਤਾਂ ਇਕ ਪਾਸੇ ਰਿਹਾ, ਕੋਈ ਵੇਖਣਾ ਵੀ ਨਹੀਂ ਚਾਹੁੰਦਾ। ਇਸ ਪ੍ਰਕਾਰ ਦੀ ਨਫ਼ਰਤ ਹੋ ਜਾਣੀ।

**ਬ੍ਰਹਮਾ ਇੰਦ੍ਰ ਆਦਿ ਲੌ ਹੋਤ ਦੇਹ ਧਰ ਭੋਗ**
**ਕਾਕ ਬਿਸਟ ਸਮ ਜੇ ਗਿਨੇ ਬੀਤ ਰਾਗ ਤੇ ਲੋਗ॥੧੪॥** *(ਅਧਿਆਤਮ ਪ੍ਰਕਾਸ਼)*

ਇਹ ਨੌਂ ਪ੍ਰਕਾਰ ਦਾ ਵੈਰਾਗ ਹੈ, ਜਿਹੜਾ ਇਸ ਨੂੰ ਧਾਰਨ ਕਰੇ, ਉਸ ਦਾ ਜਤ ਮੰਨਿਆ ਜਾਂਦਾ ਹੈ ਤੇ ਹੋਰ ਵੀ ਤਿੰਨ ਪ੍ਰਕਾਰ ਦਾ ਵੈਰਾਗ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ: ਗਧਾ ਵੈਰਾਗ, ਘੋੜਾ ਵੈਰਾਗ, ਸ਼ੇਰ ਵੈਰਾਗ।

**੧. ਗਧਾ ਵੈਰਾਗ :** ਇਕ ਵਾਰ ਮਨ ਇਹੋ ਜਿਹਾ ਹੋ ਜਾਣਾ ਕਿ ਗ੍ਰਿਹਿਸਤ ਇਕ ਬੰਧਨ ਹੈ, ਨਾਸ਼ਵਾਨ ਹੈ, ਇਸ ਤੋਂ ਕੀ ਲੈਣਾ ਹੈ। ਇਹ ਸੋਚ ਕੇ ਘਰ-ਬਾਰ ਤਿਆਗ ਦੇਣਾ, ਪਰ ਛੇਤੀ ਹੀ ਵਿਕਾਰਾਂ ਦੇ ਗ੍ਰਸੇ ਹੋਏ ਨੇ ਖ਼ੁਆਰ ਹੋ ਕੇ ਮੁੜ ਆਉਣਾ ਤੇ ਫਿਰ ਵਿਕਾਰਾਂ ਵਿਚ ਫਸ ਜਾਣਾ। ਜਿਵੇਂ ਖੋਤਾ ਘੁਮਿਆਰ ਦੇ ਘਰੋਂ ਬਾਹਰ ਚਲਾ ਜਾਂਦਾ ਹੈ ਤੇ ਰੂੜੀਆਂ 'ਤੇ ਤੁਰ ਫਿਰ ਕੇ ਫਿਰ ਵਾਪਸ ਆਪਣੇ ਘਰ ਆ ਜਾਂਦਾ ਹੈ।

**੨. ਘੋੜਾ ਵੈਰਾਗ :** ਉਪਰਾਮ ਹੋ ਕੇ ਘਰ ਛੱਡ ਦੇਣਾ, ਪਰ ਜਦੋਂ ਭੈਣ, ਭਰਾ, ਸੰਬੰਧੀ ਆ ਕੇ ਕਹਿਣ ਕਿ ਘਰ ਕਿਉਂ ਛੱਡਦਾ ਹੈਂ? ਘਰ ਬੈਠ ਕੇ ਭਜਨ ਕਰ, ਘਰ ਦਾ ਵੀ ਖ਼ਿਆਲ ਰੱਖ ਤੇ ਉਹਨਾਂ ਦੇ ਕਹਿਣ 'ਤੇ ਵਾਪਸ ਮੁੜ ਆਉਣਾ। ਜਿਵੇਂ ਘੋੜਾ ਕਿੱਲੇ ਤੋਂ ਖੁੱਲ੍ਹ ਜਾਵੇ, ਫਿਰ ਉਸ ਨੂੰ ਘੇਰ ਕੇ ਉਥੇ ਹੀ ਘਰ ਵਿਚ ਲਿਆ ਕੇ ਬੰਨ੍ਹ ਲਈਦਾ ਹੈ। ਫਿਰ ਉਸ 'ਤੇ ਕਾਠੀ ਪਾ ਲਈਦੀ ਹੈ। ਇਸ ਪ੍ਰਕਾਰ ਘੋੜੇ ਦੀ ਤਰ੍ਹਾਂ ਉੱਦਮ ਕਰ ਕੇ ਸੰਬੰਧੀਆਂ ਲਈ ਪਰਿਵਾਰ ਵਿਚ ਖੱਚਤ ਹੋ ਜਾਣਾ।

**੩. ਸ਼ੇਰ ਵੈਰਾਗ :** ਜਿਵੇਂ ਸ਼ੇਰ ਇਕ ਵਾਰੀ ਪਿੰਜਰਾ ਤੋੜ ਕੇ ਨਿਕਲ ਜਾਵੇ। ਗਧਾ ਆਪਣੇ ਆਪ ਮੁੜ ਆਉਂਦਾ ਹੈ, ਘੋੜਾ ਜਾ ਕੇ ਲਿਆਉਣਾ ਪੈਂਦਾ ਹੈ, ਪਰ ਸ਼ੇਰ ਇਕ ਵਾਰੀ ਨਿਕਲ ਗਿਆ ਤਾਂ ਫਿਰ ਮੁੜਦਾ ਨਹੀਂ। ਇਸ ਪ੍ਰਕਾਰ ਇਕ ਵਾਰ ਘਰ ਛੱਡ ਕੇ ਨਿਕਲਣਾ, ਫੇਰ ਸੰਬੰਧੀਆਂ ਦਾ ਮੋਹ ਨਹੀਂ ਕਰਨਾ **ਅਥਵਾ** ਇਕ ਵਾਰੀ ਦੇਹ ਅਭਿਮਾਨ ਰੂਪ ਪਿੰਜਰਾ ਤੋੜ ਕੇ ਫਿਰ ਇਸ ਦਾ ਮੋਹ ਨਾ ਕਰਨਾ। ਇਉਂ ਤਿੰਨ ਪ੍ਰਕਾਰ ਦਾ ਵੈਰਾਗ ਵਿਦਵਾਨਾਂ ਨੇ ਕਿਹਾ ਹੈ।

## ਜੇ ਲੋਚੈ ਸਭੁ ਕੋਇ; ਵਣਾ ਹੰਬੈ ॥੬॥

ਜੇ = ਜੇਕਰ ਸਭੁ = ਸਾਰੇ ਕੋਇ = ਕੋਈ ਵੈਰਾਗ ਨੂੰ ਲੋਚੈ = ਚਾਹੁਣਾ ਵੀ ਕਰਨ ਤਾਂ ਵੀ ਗੁਰੂ ਤੋਂ ਬਿਨਾਂ ਵੈਰਾਗ ਦੀ ਪ੍ਰਾਪਤੀ ਨਹੀਂ ਹੁੰਦੀ। ਅੱਗੇ ਵੈਰਾਗੀ ਨੇ ਕਿਹਾ ਕਿ ਹਾਂ ਜੀ! ਇਵੇਂ ਹੀ ਠੀਕ ਵਣਾ = ਬਣਦਾ ਹੰਬੈ = ਹੈ ॥੬॥

***ਪ੍ਰਸ਼ਨ :*** *ਹੇ ਕਬੀਰ ਜੀ! ਫੇਰ ਸਤਿਗੁਰੂ ਕਿਸ ਤਰ੍ਹਾਂ ਮਿਲੇ?*

## ਕਰਮੁ ਹੋਵੈ, ਸਤਿਗੁਰੁ ਮਿਲੈ; ਬੈਰਾਗੀਅੜੇ ॥

ਹੇ ਬੈਰਾਗੀਅੜੇ = ਵੈਰਾਗਵਾਨ ਪੁਰਖ! ਜੇਕਰ ਪੂਰਨ ਨਿਸ਼ਕਾਮ ਕਰਮ ਲਿਖੇ ਹੋਏ ਹੋਵੈ = ਹੋਣ **ਵਾ:** ਜੇ ਪ੍ਰਭੂ ਜੀ ਕਰਮੁ = ਕਿਰਪਾ ਹੋਵੇ ਤਾਂ ਸਤਿਗੁਰੂ ਮਿਲੈ = ਮਿਲਦਾ ਹੈ।

## ਸਹਜੇ ਪਾਵੈ ਸੋਇ; ਵਣਾ ਹੰਬੈ ॥੭॥

ਜਿਸ ਨੇ ਗੁਰੂ ਨੂੰ ਪ੍ਰਾਪਤ ਕੀਤਾ ਹੈ, ਸੋਇ = ਉਹ ਸਹਜੇ = ਸੁਤੇ-ਸਿੱਧ ਹੀ ਗਿਆਨ ਪਾਵੈ = ਪ੍ਰਾਪਤ ਕਰ ਲੈਂਦਾ ਹੈ, ਇਸੇ ਤਰ੍ਹਾਂ ਫੇਰ ਅਨਭਉ ਅਵਸਥਾ ਦਾ ਜਾਗਣਾ ਬਣਦਾ ਹੈ, ਤਦੋਂ ਬੈਰਾਗੀ ਨੇ ਕਿਹਾ ਕਿ ਤੁਹਾਡਾ ਬਚਨ ਕਹਿਣਾ ਠੀਕ ਵਣਾ = ਬਣਦਾ ਹੰਬੈ = ਹੈ ॥੭॥

***ਪ੍ਰਸ਼ਨ :*** *ਹੇ ਕਬੀਰ ਜੀ! ਹਰੀ ਦੀ ਕਿਰਪਾ ਕਿਵੇਂ ਹੋਵੇ?*
***ਉੱਤਰ :***

## ਕਹੁ ਕਬੀਰ; ਇਕ ਬੇਨਤੀ ਬੈਰਾਗੀਅੜੇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬੈਰਾਗੀਅੜੇ = ਵੈਰਾਗਵਾਨ ਪੁਰਖ! ਉਸ ਪਰਮੇਸ਼ਰ ਦੇ ਅੱਗੇ ਇਕ ਬੇਨਤੀ = ਅਰਜ਼ੋਈ ਕਹਿਣਾ ਕਰ ਕਿ :

## ਮੋਕਉ ਭਉਜਲੁ ਪਾਰਿ ਉਤਾਰਿ; ਵਣਾ ਹੰਬੈ ॥੮॥੧॥੮॥

ਹੇ ਪ੍ਰਭੂ! ਮੋਕਉ = ਮੇਰੇ ਤਾਈਂ ਤੂੰ ਆਪ ਕਿਰਪਾ ਕਰਕੇ ਇਸ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਾਰਿ = ਉਤਾਰਨਾ ਕਰ। ਭਗਤ ਕਬੀਰ ਜੀ ਨੇ ਕਿਹਾ ਕਿ ਹੇ ਵੈਰਾਗੀ! ਜੋ ਅਸੀਂ ਬਚਨ ਕਹੇ ਹਨ ਕੀ ਇਹ ਠੀਕ ਕਹਿਣੇ ਬਣਦੇ ਹਨ? ਤਦੋਂ ਵੈਰਾਗੀ ਨੇ ਕਿਹਾ ਕਿ ਹੇ ਕਬੀਰ ਜੀ! ਤੁਸੀਂ ਜੋ ਵੀ ਕਿਹਾ ਹੈ ਉਹ ਠੀਕ ਕਹਿਣਾ ਵਣਾ = ਬਣਦਾ ਹੰਬੈ = ਹੈ ॥੮॥੧॥੮॥

ਭਗਤ ਕਬੀਰ ਸਾਹਿਬ ਜੀ ਹੰਕਾਰ ਦੀ ਨਵਿਰਤੀ ਵਾਸਤੇ ਬਿਦਰ ਭਗਤ ਜੀ ਦੇ ਦ੍ਰਿਸ਼ਟਾਂਤ ਦੁਆਰਾ ਇਹ ਜਣਾਉਂਦੇ ਹੋਏ ਕਿ ਹਰੀ ਪ੍ਰੇਮ ਨਾਲ ਪ੍ਰਾਪਤ ਹੁੰਦਾ ਹੈ, ਇਹ ਉਪਦੇਸ਼ ਕਥਨ ਕਰਦੇ ਹਨ।

**ਸਾਖੀ—ਦੁਰਜੋਧਨ ਦੀ :** ਜਿਸ ਸਮੇਂ ਪਾਂਡਵ ਬਨਵਾਸ ਤੋਂ ਵਾਪਸ ਆਏ ਸਨ, ਤਦੋਂ ਕ੍ਰਿਸ਼ਨ ਜੀ ਨਾਲ ਸਲਾਹ ਹੋਈ ਕਿ ਕੌਰਵ ਸਾਨੂੰ ਪੰਜਾਂ ਪਾਂਡਵਾਂ ਨੂੰ ਇਕ ਇਕ ਪਿੰਡ ਹੀ ਦੇ ਦੇਣ ਤੇ ਅਸੀਂ ਉਸ ਵਿਚ ਹੀ ਗੁਜ਼ਾਰਾ ਕਰੀ ਜਾਵਾਂਗੇ। ਇਹ ਸਲਾਹ ਕਰਕੇ ਭਗਵਾਨ ਕ੍ਰਿਸ਼ਨ ਜੀ ਦੁਰਜੋਧਨ ਦੇ ਪਾਸ ਜਾਣ ਲਈ ਤਿਆਰ ਹੋਏ। ਉਧਰ ਕਿਸੇ ਨੇ ਦੁਰਜੋਧਨ ਨੂੰ ਦੱਸਿਆ ਕਿ ਕ੍ਰਿਸ਼ਨ ਭਗਵਾਨ ਜੀ ਮਿਲਣ ਵਾਸਤੇ ਆ ਰਹੇ ਹਨ। ਉਸ ਵੇਲੇ ਦੁਰਜੋਧਨ ਨੇ ਆਪਣੇ ਮਨ ਵਿਚ ਸੋਚਿਆ ਕਿ ਜੇਕਰ ਕ੍ਰਿਸ਼ਨ ਜੀ ਦੇ ਆਉਣ ਕਰਕੇ ਮੈਂ ਸਿੰਘਾਸਣ ਤੋਂ ਉੱਠ ਕੇ ਅੱਗੇ ਹੋ ਕੇ ਮਿਲਿਆ ਤਾਂ ਮੇਰੇ ਵਜ਼ੀਰ, ਮੰਤਰੀ ਆਦਿ ਕਹਿਣਗੇ ਕਿ ਗਵਾਲਿਆ ਦੇ ਲੜਕੇ ਲਈ ਉੱਠ ਕੇ ਖੜਾ ਹੋ ਗਿਆ ਹੈ ਤੇ ਜੇ ਖੜਾ ਹੋ ਕੇ ਨਾ ਮਿਲਿਆ ਤਾਂ ਕ੍ਰਿਸ਼ਨ ਜੀ ਆਪਣੀ ਨਿਰਾਦਰੀ ਸਮਝਣਗੇ, ਇਸ ਲਈ ਇਹ ਕ੍ਰਿਸ਼ਨ ਜੀ ਦੇ ਆਉਣ ਤੋਂ ਪਹਿਲਾਂ ਹੀ ਉੱਠ ਕੇ ਤਬੇਲੇ ਵਿਚ ਚਲਿਆ ਗਿਆ ਕਿ ਉਥੇ ਖੜੇ-ਖੜੇ ਹੀ ਮਿਲ ਲਵਾਂਗੇ।

ਉਧਰ ਕ੍ਰਿਸ਼ਨ ਜੀ ਨੂੰ ਵੀ ਇਸ ਗੱਲ ਦਾ ਪਤਾ ਲੱਗ ਗਿਆ, ਤਦੋਂ ਦੁਰਜੋਧਨ ਨੂੰ ਹੰਕਾਰੀ ਜਾਣ ਕੇ ਕ੍ਰਿਸ਼ਨ ਜੀ ਬਿਦਰ ਦੀ ਝੁੱਗੀ ਵਿਚ ਜਾ ਕੇ ਰਹੇ। ਜਦੋਂ ਦਰਵਾਜ਼ਾ ਖੜਕਾਇਆ, ਤਦੋਂ ਬਿਦਰ ਜੀ ਦੀ ਪਤਨੀ ਨੇ ਦਰਵਾਜ਼ਾ ਖੋਲ੍ਹਿਆ ਤੇ ਕ੍ਰਿਸ਼ਨ ਜੀ ਦੇ ਦਰਸ਼ਨ ਕਰਕੇ ਅਸਤ-ਵਿਅਸਤ ਹੋ ਗਈ। ਬਹੁਤ ਸਤਿਕਾਰ ਕੀਤਾ ਤੇ ਖਾਣ ਲਈ ਕੇਲੇ ਅੱਗੇ ਰੱਖੇ। ਪ੍ਰੇਮ ਵਿਚ ਮਸਤ ਹੋਈ ਨੇ ਕੇਲੇ ਦੀਆਂ ਛਿੱਲਾਂ ਕ੍ਰਿਸ਼ਨ ਜੀ ਨੂੰ

ਖਾਣ ਲਈ ਦੇਈ ਜਾਵੇ ਅਤੇ ਗੁੱਦਾ ਕੱਢ ਕੇ ਬਾਹਰ ਸੁੱਟੀ ਜਾਵੇ। ਕ੍ਰਿਸ਼ਨ ਜੀ ਉਨ੍ਹਾਂ ਛਿੱਲਾਂ ਨੂੰ ਹੀ ਕਬੂਲ ਕਰ ਗਏ।

ਇਤਨੇ ਚਿਰ ਨੂੰ ਬਿਦਰ ਜੀ ਵੀ ਆ ਗਏ। ਉਨ੍ਹਾਂ ਨੇ ਕਿਹਾ ਕਿ ਕਮਲੀਏ! ਤੂੰ ਭਗਵਾਨ ਜੀ ਨੂੰ ਛਿਲਕੇ ਹੀ ਖਵਾਈ ਜਾ ਰਹੀ ਹੈਂ। ਸ਼ਾਮ ਸਮੇਂ ਬਿਦਰ ਜੀ ਨੇ ਕਿਹਾ ਕਿ ਭਗਤਨੀਏ! ਰਸੋਈ ਤੂੰ ਨਹੀਂ ਤਿਆਰ ਕਰਨੀ, ਅੱਗੇ ਭਗਵਾਨ ਜੀ ਨੂੰ ਛਿੱਲਾਂ ਖੁਆ ਦਿੱਤੀਆਂ ਹਨ। ਹੁਣ ਪਤਾ ਨਹੀਂ ਕੀ ਬਣਾ ਦੇਵੇਂਗੀ। ਇਸ ਲਈ ਰਸੋਈ ਮੈਂ ਤਿਆਰ ਕਰਾਂਗਾ। ਤਦੋਂ ਬਿਦਰ ਜੀ ਨੇ ਬਹੁਤ ਪ੍ਰੇਮ ਨਾਲ ਸਾਗ ਬਣਾਇਆ, ਜਿਸ ਵਿਚ ਲੂਣ ਪਾਉਣ ਦਾ ਚੇਤਾ ਹੀ ਭੁੱਲ ਗਿਆ ਤੇ ਉਵੇਂ ਹੀ ਲਿਆ ਕੇ ਭਗਵਾਨ ਦੇ ਅੱਗੇ ਰੱਖ ਦਿੱਤਾ। ਫਿਰ ਗਰਮ ਗਰਮ ਪਰਸ਼ਾਦੇ ਲਾਹ ਕੇ ਖਵਾਉਣਾ ਕੀਤੇ। ਭਗਵਾਨ ਜੀ ਬਹੁਤ ਪ੍ਰਸੰਨ ਹੋ ਕੇ ਖਾਈ ਜਾਣ। ਜਦੋਂ ਭਗਤ ਜੀ ਦੀ ਪਤਨੀ ਛਕਣ ਲੱਗੀ ਤਾਂ ਉਹ ਹੱਸ ਕੇ ਬੋਲੀ ਕਿ ਮੈਂ ਤਾਂ ਛਿੱਲੜਾਂ ਖੁਆਈਆਂ ਤੇ ਤੁਸੀਂ ਅਲੂਣਾ ਸਾਗ ਹੀ ਖਵਾਲ ਦਿੱਤਾ ਹੈ। ਬਿਦਰ ਜੀ ਨੇ ਭਗਵਾਨ ਤੋਂ ਖਿਮਾ ਮੰਗੀ। ਭਗਵਾਨ ਜੀ ਉਨ੍ਹਾਂ ਦਾ ਪ੍ਰੇਮ ਵੇਖ ਕੇ ਬਹੁਤ ਪ੍ਰਸੰਨ ਹੋਏ। ਸਾਰੀ ਰਾਤ ਪਰਮੇਸ਼ਰ ਦੇ ਗੁਣ ਗਾਉਂਦਿਆਂ ਤੇ ਭਗਵਾਨ ਕ੍ਰਿਸ਼ਨ ਜੀ ਦੀ ਸੇਵਾ ਕਰਦਿਆਂ ਹੀ ਬਤੀਤ ਕੀਤੀ। ਦੁਰਜੋਧਨ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਮੇਰਾ ਘਰ ਛੱਡ ਕੇ ਦਾਸੀ ਪੁੱਤਰ ਬਿਦਰ ਦੇ ਘਰ ਜਾ ਕੇ ਰਹੇ ਹਨ, ਤਦੋਂ ਦਿਨ ਚੜ੍ਹਦਿਆਂ ਆਪਣਾ ਦੂਤ ਭੇਜ ਕੇ ਭਗਵਾਨ ਕ੍ਰਿਸ਼ਨ ਜੀ ਨੂੰ ਬੁਲਾਇਆ। ਜਦੋਂ ਕ੍ਰਿਸ਼ਨ ਜੀ ਉਸ ਦੀ ਸਭਾ ਵਿਚ ਪਹੁੰਚੇ ਤਾਂ ਉਸ ਨੇ ਕਿਹਾ ਕਿ ਭਗਵਾਨ ਜੀ! ਤੁਸੀਂ ਮਹਾਂਬਲੀ ਕਰਨ, ਦ੍ਰੋਣਾਚਾਰਯ, ਭੀਸ਼ਮ ਪਿਤਾਮਾ ਆਦਿ ਸਭਾ ਦੇ ਸ਼ਿੰਗਾਰਾਂ ਨੂੰ ਛੱਡ ਕੇ ਇਕ ਗੋਲੇ ਦੇ ਘਰ ਵਿਚ ਜਾ ਕੇ ਰਹੇ ਹੋ, ਉਥੇ ਤੁਹਾਨੂੰ ਕੀ ਸੁੱਖ ਪ੍ਰਾਪਤ ਹੋਇਆ ? ਤੁਸੀਂ ਸਾਡੇ ਪਾਸ ਆ ਕੇ ਰਹਿਣਾ ਸੀ। ਤਦੋਂ ਜੋ ਕ੍ਰਿਸ਼ਨ ਜੀ ਨੇ ਕਿਹਾ, ਉਸ ਨੂੰ ਭਗਤ ਕਬੀਰ ਸਾਹਿਬ ਜੀ ਆਪਣੇ ਮੁਖੋਂ ਬਾਣੀ ਰੂਪ ਵਿਚ ਉਚਾਰਣ ਕਰਕੇ ਉਪਦੇਸ਼ ਬਖ਼ਸ਼ਦੇ ਹਨ।

**[ਅੰਗ ੧੧੦੫]**

## ਰਾਜਨ; ਕਉਨੁ ਤੁਮਾਰੈ ਆਵੈ ॥

ਹੇ ਰਾਜਾ = ਰਾਜਾ ਦੁਰਜੋਧਨ! ਤੁਮਾਰੈ = ਤੇਰੇ ਦਰਬਾਰ, ਘਰ ਵਿਚ ਕਉਨੁ = ਕਿਹੜਾ ਆਵੈ = ਆਉਣਾ ਕਰੇ।

## ਐਸੋ ਭਾਉ ਬਿਦਰ ਕੋ ਦੇਖਿਓ; ਓਹੁ ਗਰੀਬੁ ਮੋਹਿ ਭਾਵੈ ॥੧॥ਰਹਾਉ॥

ਅਸਾਂ ਨੇ ਬਿਦਰ ਭਗਤ ਕੋ = ਦਾ ਐਸੋ = ਅਜਿਹਾ ਭਾਉ = ਪ੍ਰੇਮ ਦੇਖਿਓ = ਦੇਖਣਾ ਕੀਤਾ ਹੈ, ਜਿਸ ਕਰਕੇ ਉਹ ਗ਼ਰੀਬ ਹੀ ਮੋਹਿ = ਮੈਨੂੰ ਭਾਵੈ = ਚੰਗਾ ਲੱਗਦਾ ਹੈ॥੧॥ਰਹਾਉ॥

## ਹਸਤੀ ਦੇਖਿ ਭਰਮ ਤੇ ਭੂਲਾ; ਸ੍ਰੀ ਭਗਵਾਨੁ ਨ ਜਾਨਿਆ ॥

ਹੇ ਰਾਜਨ! ਤੂੰ ਆਪਣੇ ਹਸਤੀ = ਹਾਥੀ ਆਦਿ ਪਦਾਰਥਾਂ ਨੂੰ ਦੇਖਿ = ਵੇਖ ਕਰਕੇ ਭਰਮ ਤੇ = ਦੁਆਰਾ ਭੂਲਾ = ਭੁੱਲਿਆ ਹੋਇਆ ਸੀ ਅਤੇ ਮੈਨੂੰ ਅਤਿਥੀ ਨੂੰ ਸ੍ਰੀ = ਲਛਮੀ ਦੇ ਪਤੀ ਭਗਵਾਨੁ = ਵਿਸ਼ਨੂੰ ਰੂਪ ਨਾ ਜਾਨਿਆ = ਜਾਨਣਾ ਕੀਤਾ।

## ਤੁਮਰੋ ਦੂਧੁ ਬਿਦਰ ਕੋ ਪਾਨ੍ਹੋ; ਅੰਮ੍ਰਿਤੁ ਕਰਿ ਮੈ ਮਾਨਿਆ ॥੧॥

ਤੁਮਰੋ = ਤੇਰੇ ਘਰ ਦਾ ਜੋ ਦੂਧੁ = ਦੁੱਧ ਮੈਂ ਪਾਣੀ ਵਾਂਗ ਸਮਝਿਆ ਤੇ ਬਿਦਰ ਭਗਤ ਕੋ = ਦੇ ਘਰ ਦਾ ਪਾਨ੍ਹੋ = ਪਾਣੀ ਮੈਂ ਅੰਮ੍ਰਿਤ ਰੂਪ ਕਰਕੇ ਮਾਨਿਆ = ਮੰਨਣਾ ਕੀਤਾ ਹੈ॥੧॥

## ਖੀਰ ਸਮਾਨਿ ਸਾਗੁ ਮੈ ਪਾਇਆ; ਗੁਨ ਗਾਵਤ ਰੈਨਿ ਬਿਹਾਨੀ ॥

ਫੇਰ ਤੇਰੇ ਘਰ ਦੀ ਖੀਰ ਦੇ ਸਮਾਨਿ = ਤੁਲ ਮੈਂ ਬਿਦਰ ਦੇ ਘਰ ਦਾ ਸਾਗ ਪਾਇਆ = ਪ੍ਰਾਪਤ ਕੀਤਾ ਹੈ ਅਤੇ ਗੁਣ ਗਾਵਤ = ਗਾਉਂਦਿਆਂ ਸਾਰੀ ਰੈਨਿ = ਰਾਤ ਬਿਹਾਨੀ = ਬਤੀਤ ਕੀਤੀ ਹੈ।

## ਕਬੀਰ ਕੋ ਠਾਕੁਰੁ ਅਨਦ ਬਿਨੋਦੀ; ਜਾਤਿ ਨ ਕਾਹੂ ਕੀ ਮਾਨੀ ॥੨॥੯॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੋ = ਦਾ ਠਾਕੁਰੁ = ਸੁਆਮੀ ਅਨਦ = ਅਨੰਦਦਾਇਕ ਬਿਨੋਦੀ = ਕੌਤਕਾਂ ਨੂੰ ਕਰਨ ਵਾਲਾ ਹੈ। ਉਸ ਨੇ ਕਾਹੂ = ਕਿਸੇ ਕੀ = ਦੀ ਵੀ ਜਾਤਿ = ਜਾਤੀ ਨਹੀਂ ਮਾਨੀ = ਮੰਨਣਾ ਕੀਤੀ ॥੨॥੯॥

### ਦੂਸਰਾ ਅਰਥ

ਜਗਿਆਸੂ ਮਨੁੱਖ ਆਪਣੇ ਮਨ ਨਾਲ ਵਿਚਾਰ ਕਰਦਾ ਹੋਇਆ ਕਹਿੰਦਾ ਹੈ।

**ਰਾਜਨ; ਕਉਨੁ ਤੁਮਾਰੈ ਆਵੈ ॥**

ਦੁਰਜੋਧਨ ਦੀ ਨਿਆਈਂ ਹੇ ਹੰਕਾਰੀ ਮਨ ਰੂਪੀ ਰਾਜਨ! ਤੇਰੇ ਕੋਲ ਅੰਤਰਮੁਖ ਬਿਰਤੀ ਕਰਕੇ ਸਰੂਪ ਦੀ ਸਖਿਆਤਤਾ ਰੂਪ ਕਿਹੜਾ ਆਵੈ = ਆਉਣਾ ਕਰੇ।

**ਐਸੋ ਭਾਉ ਬਿਦਰ ਕੋ ਦੇਖਿਓ; ਓਹੁ ਗਰੀਬੁ ਮੋਹਿ ਭਾਵੈ ॥੧॥ਰਹਾਉ॥**

(ਬਿ + ਦਰ) ਬਿ = ਦ੍ਵੈਤ ਨੂੰ ਦਰ = ਦਲਣ ਵਾਲੇ ਮਨੁੱਖ ਦਾ ਅਸੀਂ ਐਸਾ ਪ੍ਰੇਮ ਦੇਖਣਾ ਕੀਤਾ ਹੈ, ਜਿਸ ਕਰਕੇ ਉਹ ਗਰੀਬੁ = ਨਿਮਰਤਾ ਵਾਲਾ ਮਨੁੱਖ ਮੈਨੂੰ ਭਾਉਂਦਾ ਹੈ ॥੧॥ਰਹਾਉ॥

**ਹਸਤੀ ਦੇਖਿ ਭਰਮ ਤੇ ਭੂਲਾ; ਸ੍ਰੀ ਭਗਵਾਨੁ ਨ ਜਾਨਿਆ ॥**

ਹੇ ਮਨ! ਤੂੰ ਆਪਣੇ ਆਪ ਨੂੰ ਹਸਤੀ = ਹਾਥੀ ਦੀ ਨਿਆਈਂ ਵੱਡਾ ਹੰਕਾਰੀ ਦੇਖ ਕੇ ਇਸੇ ਭਰਮ ਵਿਚ ਭੁੱਲੀ ਬੈਠਾ ਹੈਂ ਕਿ ਮੈਂ ਬਹੁਤ ਬਲੀ ਹਾਂ, ਪਰ ਤੂੰ ਸ੍ਰੀ = ਸ਼੍ਰੋਮਣੀ ਭਗਵਾਨੁ = ਖਟ ਭਗਾਂ (ਚਿੰਨ੍ਹਾਂ) ਸੰਪੰਨ ਈਸ਼ਰ ਨੂੰ ਜਾਨਣਾ ਨਹੀਂ ਕੀਤਾ।

**ਤੁਮਰੋ ਦੂਧੁ ਬਿਦਰ ਕੋ ਪਾਨੋ; ਅੰਮ੍ਰਿਤੁ ਕਰਿ ਮੈ ਮਾਨਿਆ ॥੧॥**

ਤੇਰੇ ਸਕਾਮ ਕਰਮਾਂ ਰੂਪੀ ਦੁੱਧ ਨੂੰ ਛੱਡ ਕੇ (ਬਿ + ਦਰ) ਬਿ = ਦ੍ਵੈਤ ਨੂੰ ਦਰ = ਦਲਣ ਵਾਲੇ ਨਿਮਰਤਾ-ਵਾਨ ਮਨੁੱਖ ਕੋ = ਦਾ ਪ੍ਰੇਮ ਰੂਪੀ ਪਾਣੀ ਅਸੀਂ ਬ੍ਰਹਮਾਨੰਦ ਰੂਪ ਅੰਮ੍ਰਿਤ ਦੇਣ ਵਾਲਾ ਕਰਕੇ ਮੰਨਣਾ ਕੀਤਾ ਹੈ ॥੧॥

**ਖੀਰ ਸਮਾਨਿ ਸਾਗੁ ਮੈ ਪਾਇਆ; ਗੁਨ ਗਾਵਤ ਰੈਨਿ ਬਿਹਾਨੀ ॥**

ਹੇ ਮਨ! ਤੇਰੀ ਉਪਾਸ਼ਨਾ ਰੂਪੀ ਖੀਰ ਦੇ ਸਮਾਨ ਮੈਂ ਸੰਗਤ ਰੂਪੀ ਸਾਗ ਨੂੰ ਪਾਉਣਾ ਕੀਤਾ ਹੈ, ਭਾਵ ਤੇਰੀ ਉਪਾਸ਼ਨਾ ਕਰਕੇ ਪ੍ਰੋਖ ਗਿਆਨ ਹੀ ਹੋਵੇਗਾ ਤੇ ਸੰਗਤ ਕਰਕੇ ਅਪ੍ਰੋਖ ਗਿਆਨ ਪ੍ਰਾਪਤ ਹੁੰਦਾ ਹੈ। ਇਸ ਪ੍ਰਕਾਰ ਸੰਗਤ ਵਿਚ ਪਰਮੇਸ਼ਰ ਦੇ ਗੁਣ ਗਾਉਂਦਿਆਂ ਹੋਇਆਂ ਸਾਡੀ ਅਵਿੱਦਿਆ ਰੂਪੀ ਰਾਤ ਬਤੀਤ ਹੋ ਗਈ ਹੈ।

**ਕਬੀਰ ਕੋ ਠਾਕੁਰੁ ਅਨਦ ਬਿਨੋਦੀ; ਜਾਤਿ ਨ ਕਾਹੂ ਕੀ ਮਾਨੀ ॥੨॥੯॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਦਾ ਮਾਲਕ ਅਨੰਦਦਾਇਕ ਕੌਤਕਾਂ ਦੇ ਕਰਨ ਵਾਲਾ ਹੈ, ਕਿਸੇ ਦੀ ਵੀ ਜਾਤਿ = ਬੁੱਧੀ ਆਦਿ ਦੀ ਹਉਮੈ ਨਹੀਂ ਮੰਨਦਾ, ਕੇਵਲ ਪ੍ਰੇਮ ਹੀ ਵੇਖਦਾ ਹੈ ॥੨॥੯॥

# ਸਲੋਕ ਕਬੀਰ ॥

ਭਗਤ ਕਬੀਰ ਜੀ ਯੁੱਧ ਦੇ ਪ੍ਰਕਰਣ ਦੁਆਰਾ ਉਪਦੇਸ਼ ਬਖ਼ਸ਼ਦੇ ਹਨ :

## ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਓ ॥

ਜਦੋਂ ਗਗਨ = ਅਕਾਸ਼ੀ ਭਾਵ ਉੱਚੇ ਥਾਂ 'ਤੇ ਰੱਖਿਆ ਹੋਇਆ ਦਮਾਮਾ = ਧੌਂਸਾ ਬਾਜਿਓ = ਵੱਜਦਾ ਹੈ, ਉਸ ਸਮੇਂ ਮੌਤ ਦਾ ਨਿਸ਼ਾਨਾ ਬਣੇ, ਕੁਰਬਾਨੀਆਂ ਕਰਨ ਵਾਲੇ ਯੋਧਿਆਂ ਦੇ ਹਿਰਦੇ ਵਿਚ ਜੋਸ਼, ਬੀਰ ਰਸ ਰੂਪੀ ਘਾਓ = ਜ਼ਖ਼ਮ, ਫੱਟ ਲੱਗਦਾ ਹੈ।

## ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ ॥੧॥

ਜੁ = ਜਿਹੜਾ ਖੇਤੁ = ਜੰਗ ਦਾ ਮੈਦਾਨ ਸੂਰਮਾ = ਸੂਰਮਿਆਂ ਨੇ ਮਾਂਡਿਓ = ਮੱਲਣਾ ਕੀਤਾ ਹੋਇਆ ਹੈ, ਉਸ ਵਿਚ ਖੜ ਕੇ ਗੱਜ ਕੇ ਆਖਦੇ ਹਨ ਕਿ ਅਬ = ਹੁਣ ਮੈਦਾਨ ਵਿਚ ਜੂਝਨ = ਲੜਨ ਕੋ = ਦਾ ਦਾਉ = ਸਮਾਂ, ਮੌਕਾ ਹੈ ॥੧॥

## ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ ॥

ਫੇਰ ਯੁੱਧ ਦੇ ਮੈਦਾਨ ਵਿਚ ਸੋ = ਉਹੋ ਹੀ ਸੂਰਾ = ਸੂਰਮਾ ਪਹਿਚਾਨੀਐ = ਪਛਾਣੀਦਾ ਹੈ, ਜੁ = ਜਿਹੜਾ ਆਪਣੇ ਦੀਨ = ਧਰਮ ਕੇ = ਦੇ ਹੇਤ = ਵਾਸਤੇ ਲਰੈ = ਲੜਦਾ ਹੈ।

## ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ ॥੨॥੨॥

ਫੇਰ ਪੁਰਜਾ ਪੁਰਜਾ = ਟੋਟੇ ਟੋਟੇ ਕੱਟ ਕੇ ਮਰੈ = ਮਰ ਜਾਂਦਾ ਹੈ ਅਤੇ ਕਬਹੂ = ਕਦਾਚਿਤ ਵੀ ਖੇਤੁ = ਜੰਗ ਦਾ ਮੈਦਾਨ ਨਹੀਂ ਛਾਡੈ = ਛੱਡਦਾ ॥੨॥੨॥

### ਦੂਸਰਾ ਅਰਥ

**ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਓ ॥**

ਜਦੋਂ ਗਗਨ = ਚਿਦਾਕਾਸ਼ ਬ੍ਰਹਮ ਦਾ ਹੁਕਮ ਰੂਪੀ ਦਮਾਮਾ = ਧੌਂਸਾ ਮਹਾਤਮਾ, ਗੁਰੂ ਨੇ ਬਾਜਿਓ = ਵਜਾਉਣਾ, ਪ੍ਰਗਟ ਕੀਤਾ, ਤਦੋਂ ਨਿਸ਼ਾਨਾ ਬਣੇ ਹੋਏ ਜਗਿਆਸੂਆਂ ਰੂਪੀ ਸੂਰਮਿਆਂ ਦੇ ਹਿਰਦੇ ਅੰਦਰ ਪ੍ਰੇਮ ਰੂਪੀ ਘਾਓ = ਜ਼ਖ਼ਮ ਪਰਿਓ = ਪੈ ਗਿਆ।

**ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ ॥੧॥**

ਜੁ = ਜਿਹੜਾ ਇਹ ਮਨੁੱਖਾ ਸਰੀਰ, ਅੰਤਹਕਰਣ ਰੂਪੀ ਖੇਤੁ = ਜੰਗ ਦੇ ਮੈਦਾਨ ਨੂੰ ਆਸੁਰੀ ਸੰਪਦਾ ਰੂਪੀ ਸੂਰਮਿਆਂ ਨੇ ਮਾਂਡਿਓ = ਮੱਲਣਾ ਕੀਤਾ ਹੈ, ਉਨ੍ਹਾਂ ਦੇ ਨਾਲ ਵੈਰਾਗ, ਵਿਵੇਕ ਰੂਪੀ ਸੂਰਮਿਆਂ ਦੇ ਸਹਿਤ ਹੋ ਕੇ ਜੂਝਨ = ਲੜਨ ਦਾ ਦਾਉ = ਸਮਾਂ ਅਬ = ਹੁਣ ਹੀ ਹੈ ॥੧॥

**ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ ॥**

ਸੂਰਾ = ਸੂਰਮਾ ਸੋ = ਉਹੋ ਹੀ ਪਹਿਚਾਨੀਐ = ਪਛਾਣੀਦਾ ਹੈ, ਜੁ = ਜਿਹੜਾ ਦੀਨ = ਪਰਲੋਕ, ਗ਼ਰੀਬਾਂ ਦੀ ਰੱਖਿਆ ਵਾਸਤੇ ਇਨ੍ਹਾਂ ਵਿਕਾਰਾਂ ਨਾਲ ਲਰੈ = ਲੜਨਾ ਕਰਦਾ ਹੈ।

**ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ ॥੨॥੨॥**

ਉਨ੍ਹਾਂ ਵਿਕਾਰਾਂ ਨੂੰ ਪੁਰਜਾ ਪੁਰਜਾ = ਟੁਕੜਾ ਟੁਕੜਾ ਕੱਟ ਕੇ ਆਪ ਜੀਵਤ-ਭਾਵ ਵੱਲੋਂ ਮਰੈ = ਮਰਨਾ

ਕਰਦਾ ਹੈ ਤੇ ਇਸ ਮਨੁੱਖਾ ਜਨਮ, ਅੰਤਹਕਰਨ ਰੂਪੀ ਖੇਤੁ = ਜੰਗ ਦੇ ਮੈਦਾਨ ਵਿੱਚੋਂ ਇਨ੍ਹਾਂ ਵਿਕਾਰਾਂ, ਅਗਿਆਨ ਨੂੰ ਕਦੇ ਵੀ ਜਿਉਂਦਾ ਨਾ ਛੱਡੇ **ਵਾ:** ਇਸ ਮਨੁੱਖਾ ਜਨਮ ਨੂੰ ਨਾ ਛੱਡੇ, ਭਾਵ ਹਾਰਨਾ ਨਾ ਕਰੇ ॥੨॥੨॥

## ਕਬੀਰ ਕਾ ਸਬਦੁ, ਰਾਗੁ ਮਾਰੂ; ਬਾਣੀ ਨਾਮਦੇਉ ਜੀ ਕੀ

## ੧ਓ ਸਤਿਗੁਰ ਪ੍ਰਸਾਦਿ ॥

ਰਾਗੁ ਮਾਰੂ ਦੇ ਅੰਦਰ ਅੱਗੇ ਪ੍ਰਕਰਣ ਅਨੁਸਾਰ ਭਗਤ ਕਬੀਰ ਸਾਹਿਬ ਜੀ ਕਾ = ਦਾ ਉਚਾਰਣ ਕੀਤਾ ਹੋਇਆ ਸ਼ਬਦ ਆਵੇਗਾ। ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਨਾਮਦੇਵ ਜੀ ਕੀ = ਦੀ ਉਚਾਰਣ ਕੀਤੀ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਇਸ ਸ਼ਬਦ ਅੰਦਰ ਭਗਤ ਨਾਮਦੇਵ ਜੀ ਨਾਮ ਦੇ ਪ੍ਰਤਾਪ ਬਾਰੇ ਕਥਨ ਕਰਦੇ ਹਨ:

## ਚਾਰਿ ਮੁਕਤਿ, ਚਾਰੈ ਸਿਧਿ ਮਿਲਿ ਕੈ;
## ਦੂਲਹ, ਪ੍ਰਭ ਕੀ ਸਰਨਿ ਪਰਿਓ ॥

ਚਾਰ ਮੁਕਤਿ = ਚਾਰ ਮੁਕਤੀਆਂ (ਸਾਲੋਕਯ, ਸਾਮੀਪਯ, ਸਾਰੂਪਯ, ਸਾਯੁਜਯ) ਚਾਰੈ = ਚਾਰ ਹੀ ਵੱਡੀਆਂ ਸਿਧਿ = ਸਿੱਧੀਆਂ (ਅਣਮਾ, ਮਹਿਮਾ, ਗਰਮਾ, ਲਗਮਾ) ਮਿਲ ਕੈ = ਕਰਕੇ ਦੂਲਹ = ਪਤੀ ਪ੍ਰਭ = ਪਰਮੇਸ਼ਰ ਕੀ = ਦੀ ਸਰਨਿ = ਓਟ ਵਿਚ ਪਰਿਓ = ਪਈਆਂ ਹੋਈਆਂ ਹਨ।

**ਅਥਵਾ** ਜੋ ਪੁਰਖ ਪਤੀ ਪ੍ਰਭੂ ਦੀ ਸ਼ਰਨ ਵਿਚ ਪਿਆ ਹੋਇਆ ਹੈ, ਉਸ ਦੀ ਹਜ਼ੂਰੀ ਵਿਚ ਇਹ ਚਾਰੇ ਮੁਕਤੀਆਂ ਤੇ ਚਾਰੇ ਸਿੱਧੀਆਂ ਮਿਲ ਕੇ ਖੜੀਆਂ ਰਹਿੰਦੀਆਂ ਹਨ ਕਿ ਸਾਨੂੰ ਅੰਗੀਕਾਰ ਕਰੋ **ਵਾ:** ਚਾਰਿ + ਚਾਰੈ = ਅੱਠ ਮੁੱਖ ਸਿੱਧੀਆਂ ਤੇ ਕੈਵਲ ਮੁਕਤੀ ਮਿਲ ਕੇ ਉਸ ਦੇ ਅੱਗੇ ਖੜੀਆਂ ਰਹਿੰਦੀਆਂ ਹਨ।

## ਮੁਕਤਿ ਭਇਓ, ਚਉਹੂੰ ਜੁਗ ਜਾਨਿਓ;
## ਜਸੁ ਕੀਰਤਿ, ਮਾਥੈ ਛਤ੍ਰ ਧਰਿਓ ॥੧॥

ਜਿਹੜੇ ਮਨੁੱਖ ਮੁਕਤ ਭਇਓ = ਹੋਏ ਹਨ, ਉਹ ਚਉਹੂੰ = ਚੌਹਾਂ ਜੁਗਾਂ ਵਿਚ ਜਾਨਿਓ = ਜਾਣੇ ਗਏ ਹਨ **ਵਾ:** ਵਿਵੇਕ, ਬੈਰਾਗ, ਖਟ ਸੰਪਤੀ, ਮੋਖ ਇੱਛਾ ਜਾਂ ਸਰਵਣ, ਮੰਨਣ, ਨਿਧਿਆਸਣ ਤੇ ਤਤ ਤ੍ਵੰ ਪਦ ਦਾ ਸੰਸ਼ੋਧਨ ਰੂਪੀ ਚਾਰੇ ਜੁਗਾਂ ਦੇ ਸੰਯੁਕਤ ਹੋ ਕੇ ਜਾਣੇ ਗਏ ਹਨ, ਉਨ੍ਹਾਂ ਨੇ ਆਪਣੇ ਮਾਥੈ = ਮਸਤਕ ਉਪਰ ਇਸ ਲੋਕ ਵਿਚ ਜਸ ਤੇ ਪਰਲੋਕ ਵਿਚ ਕੀਰਤੀ ਰੂਪੀ ਛਤ੍ਰ ਧਰਿਓ = ਧਾਰਨਾ ਕੀਤਾ ਹੈ **ਵਾ:** ਉਨ੍ਹਾਂ ਨੇ ਆਪਣੇ ਮਾਥੈ = ਮੱਥੇ ਭਾਵ ਹਿਰਦੇ ਅੰਦਰ ਵਾਹਿਗੁਰੂ ਦੇ ਜਸ (ਕੀ + ਰਤ) ਕੀ = ਦੀ ਰਤ = ਪ੍ਰੀਤ ਦਾ ਛਤ੍ਰ ਧਾਰਨਾ ਕੀਤਾ ਹੈ **ਵਾ:** ਜਸ ਸਾਹਮਣੇ ਹੋਣਾ ਤੇ ਕੀਰਤੀ ਪਿੱਛੋਂ ਹੋਣੀ॥੧॥

## ਰਾਜਾ ਰਾਮ ਜਪਤ; ਕੋ ਕੋ ਨ ਤਰਿਓ ॥

ਹੇ ਭਾਈ! ਰਾਜਾ = ਪ੍ਰਕਾਸ਼ ਸਰੂਪ ਰਾਮ = ਰਮੰਤੀ ਪਰਮਾਤਮਾ ਦੇ ਨਾਮ ਨੂੰ ਜਪਤ = ਜਪ-ਜਪ ਕੇ ਕੋ ਕੋ = ਕਿਹੜਾ ਕਿਹੜਾ ਸੰਸਾਰ-ਸਮੁੰਦ੍ਰ ਤੋਂ ਨਹੀਂ ਤਰਿਓ = ਤਰਿਆ ਭਾਵ ਬੇਅੰਤ ਜੀਵ ਤਰੇ ਹਨ।

## ਗੁਰ ਉਪਦੇਸਿ ਸਾਧ ਕੀ ਸੰਗਤਿ; ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ॥

ਜਿਸ ਨੇ ਗੁਰਾਂ ਦਾ ਉਪਦੇਸਿ = ਬਚਨ, ਸਿੱਖਿਆ ਨੂੰ ਕਮਾਉਣਾ ਕੀਤਾ ਹੈ ਅਤੇ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਕੀ = ਦੀ ਸੰਗਤ ਪ੍ਰਾਪਤ ਕੀਤੀ ਹੈ **ਵਾ:** ਮਹਾਤਮਾ ਦੀ ਸੰਗਤ ਵਿਚ ਗੁਰ-ਉਪਦੇਸ਼ ਨੂੰ ਕਮਾਇਆ ਹੈ, ਤਾ = ਉਸ ਕੋ = ਦਾ ਨਾਮ ਭਗਤੁ ਭਗਤੁ = ਭਗਤੀ ਕਰਨ ਵਾਲਾ, ਭਗਤੀ ਕਰਨ ਵਾਲਾ ਦਾਸ ਪਰਿਓ = ਪੈ ਗਿਆ ਹੈ ॥੧॥ਰਹਾਉ॥

## ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ; ਦੇਖਿ ਪ੍ਰਤਾਪੁ ਜਮੁ ਡਰਿਓ ॥

ਜਿਸ ਹਰੀ ਦੇ ਪਾਸ ਸੰਖ, ਚੱਕ੍ਰ, ਮਾਲਾ, ਤਿਲਕ ਆਦਿ ਚਿੰਨ੍ਹ ਬਿਰਾਜਿਤ = ਬਿਰਾਜ ਕੇ ਸੁਸ਼ੋਭਿਤ ਹੁੰਦੇ ਹਨ, ਉਸ ਦਾ ਪ੍ਰਤਾਪੁ = ਤੇਜ ਪ੍ਰਭਾਵ ਦੇਖ ਕੇ ਜਮੁ = ਯਮਰਾਜ ਡਰਿਓ = ਡਰ ਜਾਂਦਾ ਹੈ।

**ਅਥਵਾ** ਭਗਤ ਜੀ ਵੈਸ਼ਨਵ ਮਤ ਅਨੁਸਾਰ ਸਰੂਪ ਮੁਕਤੀ ਨੂੰ ਪ੍ਰਾਪਤ ਹੋਣ ਵਾਲਿਆਂ ਬਾਬਤ ਕਥਨ ਕਰਦੇ ਹਨ ਕਿ ਜਿਵੇਂ ਸੰਖ, ਚੱਕ੍ਰ, ਮਾਲਾ ਤੇ ਤਿਲਕ ਆਦਿ ਵਿਸ਼ਨੂੰ ਦੇ ਚਿੰਨ੍ਹ ਹਨ, ਇਉਂ ਉਹ ਇਨ੍ਹਾਂ ਦੇ ਨਾਲ ਬਿਰਾਜਮਾਨ, ਸੁਸ਼ੋਭਿਤ ਹੋ ਕੇ ਬੈਕੁੰਠ ਵਿਚ ਵੱਸਦੇ ਹਨ ਅਤੇ ਉਨ੍ਹਾਂ ਦੇ ਪ੍ਰਤਾਪ ਨੂੰ ਦੇਖ ਕੇ ਯਮਰਾਜ ਵੀ ਡਰਦਾ ਹੈ।

**ਅਥਵਾ** ਉਨ੍ਹਾਂ ਭਗਤਾਂ ਪਾਸ ਪ੍ਰਭੂ ਦਾ ਜਸ ਰੂਪੀ ਸੰਖ, ਹੁਕਮ ਮੰਨਣ ਰੂਪੀ ਚੱਕ੍ਰ, ਭਗਤੀ ਰੂਪੀ ਮਾਲਾ ਤੇ ਅਦ੍ਵੈਤ ਸਰੂਪ ਨੂੰ ਜਾਨਣ ਰੂਪੀ ਤਿਲਕ ਬਿਰਾਜ ਰਿਹਾ ਹੈ, ਐਸੇ ਨਿਰਗੁਣ ਸਰੂਪ ਦੇ ਭਗਤਾਂ ਦਾ ਪ੍ਰਤਾਪ ਦੇਖ ਕੇ ਯਮਰਾਜ ਵੀ ਡਰਦਾ ਹੈ।

## ਨਿਰਭਉ ਭਏ, ਰਾਮ ਬਲ ਗਰਜਿਤ; ਜਨਮ ਮਰਨ ਸੰਤਾਪ ਹਿਰਿਓ ॥੨॥

ਉਹ ਰਾਮ = ਪਰਮੇਸ਼ਰ ਦੇ ਬਲ = ਜ਼ੋਰ ਨੂੰ ਪ੍ਰਾਪਤ ਕਰਕੇ ਯਮ ਦੇ ਨਿਰਭਉ = ਭੈ ਤੋਂ ਰਹਿਤ ਭਏ = ਹੋਏ ਗਰਜਿਤ = ਗਰਜ ਰਹੇ ਹਨ **ਵਾ:** ਰਾਮ ਭਗਤਾਂ ਦੀ ਰੱਖਿਆ ਕਰਨ ਵਾਸਤੇ ਆਪਣੇ ਬਲ ਦੇ ਸਹਿਤ ਗਰਜ ਰਿਹਾ ਹੈ ਅਤੇ ਭਗਤਾਂ ਦਾ ਜੰਮਣ ਮਰਣ ਦਾ ਸੰਤਾਪ = ਦੁੱਖ ਹਿਰਿਓ = ਨਾਸ਼ ਕਰ ਦਿੱਤਾ ॥੨॥

ਅੱਗੇ ਭਗਤ ਨਾਮਦੇਵ ਜੀ ਪੁਰਾਤਨ ਭਗਤਾਂ ਦੇ ਹਵਾਲੇ ਦੇ ਕੇ ਨਾਮ ਦੀ ਮਹੱਤਤਾ ਦੱਸਦੇ ਹਨ :

## ਅੰਬਰੀਕ ਕਉ ਦੀਓ ਅਭੈ ਪਦੁ; ਰਾਜੁ ਭਭੀਖਨ ਅਧਿਕ ਕਰਿਓ ॥

ਸੂਰਯਵੰਸ਼ੀ ਰਾਜੇ ਅੰਬਰੀਕ ਕਉ = ਨੂੰ ਪ੍ਰਭੂ ਨੇ ਅਭੈ = ਭੈ ਤੋਂ ਰਹਿਤ ਪਦੁ = ਪਦਵੀ ਦੀਓ = ਦੇਣਾ ਕੀਤੀ ਅਤੇ ਭਭੀਖਨ ਨੂੰ ਅੱਗੇ ਤੋਂ ਵੀ ਹੋਰ ਅਧਿਕ = ਜ਼ਿਆਦਾ ਰਾਜ ਭਾਗ ਦੇਣਾ ਕਰਿਓ = ਕੀਤਾ (ਭਾਵ ਪਹਿਲਾਂ ਗੁਜ਼ਾਰੇ ਮਾਤਰ ਰਾਜ ਕਰਦਾ ਸੀ, ਫੇਰ ਰਾਮ ਜੀ ਨੇ ਲੰਕਾ ਦਾ ਪਤੀ ਬਣਾ ਦਿੱਤਾ)।

**ਸਾਖੀ—ਅੰਬਰੀਕ ਰਾਜੇ ਦੀ :** ਰਾਜਾ ਅੰਬਰੀਕ ਬਹੁਤ ਧਰਮਾਤਮਾ ਪੁਰਖ ਹੋਇਆ ਹੈ। ਵਾਲਮੀਕੀ ਰਾਮਾਇਣ ਅਨੁਸਾਰ ਪ੍ਰਸ਼ੁਸ੍ਰੁਕ ਦਾ ਪੁੱਤਰ ਅਯੋਧਯਾਪਤਿ ਸੂਰਯਵੰਸ਼ੀ ਰਾਜਾ ਜੋ ਇਖਾਕ ਤੋਂ ਅਠਾਈਵੀਂ ਪੀੜ੍ਹੀ ਸੀ। ਇਸ ਰਾਜੇ ਨੇ ਕੱਤਕ ਦੀ ਇਕਾਦਸ਼ੀ ਨੂੰ ਵਰਤ ਰੱਖਿਆ ਹੋਇਆ ਸੀ। ਦੁਰਬਾਸ਼ਾ ਰਿਖੀ ਰਾਜੇ ਅੰਬਰੀਕ ਦਾ ਪ੍ਰਤਾਪ ਸੁਣ ਕੇ ਦਰਸ਼ਨ ਕਰਨ ਲਈ ਆਇਆ। ਉਸ ਵੇਲੇ ਰਾਜੇ ਅੰਬਰੀਕ ਨੇ ਕਿਹਾ ਕਿ ਤੁਸੀਂ ਮੇਰੇ ਘਰ ਭੋਜਨ ਕਰੋ, ਕਿਉਂਕਿ ਮੇਰਾ ਨਿਯਮ ਹੈ ਕਿ ਕਿਸੇ ਨਾ ਕਿਸੇ ਰਿਖੀ-ਮੁਨੀ ਨੂੰ ਪ੍ਰਸ਼ਾਦ ਛਕਾ ਕੇ ਹੀ ਮੈਂ ਅੰਨ ਜਲ ਗ੍ਰਹਿਣ ਕਰਦਾ ਹਾਂ। ਤਦੋਂ ਦੁਰਬਾਸ਼ਾ ਰਿਖੀ ਨੇ ਆਖਿਆ ਕਿ ਮੈਂ ਇਸ਼ਨਾਨ ਕਰਕੇ ਆਉਂਦਾ

ਹਾਂ। ਇਹ ਕਹਿ ਕੇ ਰਿਖੀ ਇਸ਼ਨਾਨ ਕਰਨ ਲਈ ਬਾਹਰ ਨਦੀ 'ਤੇ ਚਲਿਆ ਗਿਆ ਤੇ ਜਾਣ- ਬੁੱਝ ਕੇ ਦੇਰੀ ਲਗਾਈ ਜਾਵੇ ਤੇ ਅੰਦਰ ਸੋਚਦਾ ਹੈ ਕਿ ਜੇਕਰ ਰਾਜੇ ਨੇ ਮੇਰੇ ਜਾਣ ਤੋਂ ਪਹਿਲਾਂ ਵਰਤ ਖੋਲ੍ਹ ਲਿਆ ਤਾਂ ਮੈਂ ਇਸ ਨੂੰ ਸਰਾਪ ਦੇ ਦੇਵਾਂਗਾ ਤੇ ਜੇਕਰ ਇਸ ਨੇ ਵਰਤ ਨਾ ਖੋਲ੍ਹਿਆ ਤਾਂ ਇਸ ਦਾ ਪਿਛਲਾ ਨਿਯਮ ਭੰਗ ਹੋ ਜਾਵੇਗਾ, ਕਿਉਂਕਿ ਦੁਆਦਸ਼ੀ ਲੱਗਣ ਵਿਚ ਥੋੜਾ ਸਮਾਂ ਹੀ ਰਹਿ ਗਿਆ ਹੈ।

ਇਧਰ ਰਾਜੇ ਅੰਬਰੀਕ ਨੇ ਬਹੁਤ ਚਿਰ ਉਡੀਕ ਕੀਤੀ, ਪਰ ਰਿਖੀ ਨਾ ਆਇਆ। ਤਦੋਂ ਰਾਜੇ ਨੇ ਰਾਜ ਪਰੋਹਿਤਾਂ ਨੂੰ ਬੁਲਾ ਕੇ ਵਰਤ ਦੇ ਨਿਯਮ ਪੁੱਛੇ। ਤਦੋਂ ਪੰਡਤਾਂ ਨੇ ਸੋਚ-ਵਿਚਾਰ ਕੇ ਕਿਹਾ ਕਿ ਹੇ ਰਾਜਨ! ਤੁਸੀਂ ਅੰਨ ਦੀ ਜਗ੍ਹਾ ਜਲ ਨਾਲ ਆਪਣਾ ਵਰਤ ਖੋਲ੍ਹ ਸਕਦੇ ਹੋ, ਕਿਉਂਕਿ ਜਲ ਅੰਨ ਵੀ ਹੈ ਤੇ ਨਹੀਂ ਵੀ ਹੈ।

ਇਹ ਗੱਲ ਸੁਣ ਕੇ ਰਾਜੇ ਅੰਬਰੀਕ ਨੇ ਠਾਕੁਰਾਂ ਦੇ ਚਰਨਾਂ ਦਾ ਜਲ ਲੈ ਕੇ ਵਰਤ ਖੋਲ੍ਹ ਦਿੱਤਾ। ਇਤਨੇ ਚਿਰ ਨੂੰ ਦੁਰਬਾਸ਼ਾ ਰਿਖੀ ਵੀ ਆ ਗਿਆ ਤੇ ਉਸ ਨੇ ਰਾਜੇ ਦਾ ਵਰਤ ਖੁੱਲ੍ਹਿਆ ਦੇਖ ਕੇ ਬਹੁਤ ਕ੍ਰੋਧ ਕੀਤਾ ਅਤੇ ਕਿਹਾ ਕਿ ਹੇ ਰਾਜਨ! ਤੂੰ ਬਹੁਤ ਹੰਕਾਰੀ ਹੋ ਗਿਆ ਹੈਂ, ਜੋ ਮੇਰੇ ਵਰਗੇ ਕਿਸੇ ਅਤਿਥੀ ਨੂੰ ਭੋਜਨ ਖਵਾਏ ਬਿਨਾਂ ਹੀ ਵਰਤ ਖੋਲ੍ਹ ਲਿਆ ਹੈ। ਇਸ ਲਈ ਮੈਂ ਤੈਨੂੰ ਸਰਾਪ ਦੇ ਦੇਵਾਂਗਾ। ਤਦੋਂ ਰਾਜਾ ਕਹਿਣ ਲੱਗਾ ਕਿ ਹੇ ਰਿਖੀਵਰ! ਮੈਂ ਤਾਂ ਪਹਿਲਾਂ ਹੀ ਗੁਨਾਹਾਂ ਦਾ ਭਰਿਆ ਹੋਇਆ ਹਾਂ, ਤੁਸੀਂ ਮੈਨੂੰ ਮੁਆਫ਼ ਕਰ ਦਿਓ। ਪਰ ਰਿਖੀ ਕ੍ਰੋਧ ਵਿਚ ਆ ਕੇ ਜਦੋਂ ਸਰਾਪ ਦੇਣ ਲੱਗਾ, ਤਦੋਂ ਭਗਵਾਨ ਵਿਸ਼ਨੂੰ ਦਾ ਸੁਦਰਸ਼ਨ ਚੱਕਰ ਰਿਖੀ ਦੇ ਆਲੇ-ਦੁਆਲੇ ਅੱਗ ਦੀ ਲਾਟ ਵਾਂਗ ਘੁੰਮਣ ਲੱਗਾ। ਦੁਰਬਾਸ਼ਾ ਰਿਖੀ ਡਰਦਾ ਹੋਇਆ ਉਥੋਂ ਭੱਜ ਗਿਆ ਤੇ ਜਿਥੇ ਵੀ ਜਾਵੇ, ਉਹ ਸੁਦਰਸ਼ਨ ਚੱਕਰ ਉਸ ਦੇ ਮਗਰ ਮਗਰ ਆਈ ਜਾਵੇ। ਤਦੋਂ ਉਹ ਭੱਜਦਾ ਹੋਇਆ ਦੇਵਤਿਆਂ ਪਾਸ ਗਿਆ, ਦੇਵਤਿਆਂ ਨੇ ਬ੍ਰਹਮਾ ਜੀ ਪਾਸ ਭੇਜ ਦਿੱਤਾ। ਬ੍ਰਹਮਾ ਜੀ ਨੇ ਕਿਹਾ ਕਿ ਸਾਧੂ ਮਹਾਤਮਾ ਦੀ ਨਿੰਦਿਆ, ਦੁੱਖ ਦੇਣ ਵਾਲੇ ਨੂੰ ਮੈਂ ਨਹੀਂ ਰੱਖ ਸਕਦਾ। ਫਿਰ ਸ਼ਿਵਜੀ ਕੋਲ ਗਿਆ। ਸ਼ਿਵ ਜੀ ਨੇ ਦੂਰੋਂ ਹੀ ਵਾਪਸ ਭੇਜ ਦਿੱਤਾ। ਫੇਰ ਵਿਸ਼ਨੂੰ ਕੋਲ ਗਿਆ ਤਾਂ ਵਿਸ਼ਨੂੰ ਨੇ ਰਾਜੇ ਅੰਬਰੀਕ ਦੀ ਸ਼ਰਨ ਵਿਚ ਪੈਣ ਲਈ ਕਿਹਾ। ਤਦੋਂ ਦੁਰਬਾਸ਼ਾ ਰਿਖੀ ਰਾਜੇ ਅੰਬਰੀਕ ਦੀ ਸ਼ਰਨ ਵਿਚ ਆ ਕੇ ਪਿਆ ਤਾਂ ਉਸ ਦਾ ਬਚਾਅ ਹੋਇਆ। ਇਸ ਪ੍ਰਕਾਰ ਪ੍ਰਭੂ ਨੇ ਰਾਜੇ ਨੂੰ ਦੁਰਬਾਸ਼ੇ ਦੇ ਸਰਾਪ ਤੋਂ ਨਿਰਭੈਤਾ ਬਖ਼ਸ਼ਿਸ਼ ਕੀਤੀ।

**ਸਾਖੀ—ਰਾਜੇ ਭਭੀਖਣ ਦੀ :** ਜਿਸ ਸਮੇਂ ਰਾਜਾ ਭਭੀਖਣ ਰਾਮ ਚੰਦਰ ਦੀ ਸ਼ਰਨ ਵਿਚ ਆਇਆ ਸੀ, ਉਸ ਸਮੇਂ ਇਸ ਨੇ ਘਰੋਂ ਚੱਲਣ ਲੱਗਿਆਂ ਹੀ ਮਨ ਵਿਚ ਇਹ ਸੰਕਲਪ ਕੀਤਾ ਕਿ ਭਗਵਾਨ ਰਾਮ ਚੰਦਰ ਨੇ ਲੰਕਾ ਤਾਂ ਜਿੱਤ ਹੀ ਲੈਣੀ ਹੈ, ਕਿਉਂ ਨਾ ਬਾਅਦ ਵਿਚ ਇਹ ਰਾਜ ਮੈਨੂੰ ਦੇ ਦੇਣ। ਜਿਸ ਸਮੇਂ ਆ ਕੇ ਰਾਮ ਚੰਦਰ ਜੀ ਦੇ ਦਰਸ਼ਨ ਕੀਤੇ ਤਾਂ ਰਾਜ ਆਦਿਕ ਦੀ ਸਾਰੀ ਭੁੱਖ ਲਹਿ ਗਈ। ਪਰ ਜਦੋਂ ਕੋਲ ਆਇਆ ਤਾਂ ਰਾਮ ਚੰਦਰ ਜੀ ਨੇ ਕਿਹਾ ਕਿ ਆਉ ਲੰਕੇਸ਼! ਭਾਵ ਲੰਕਾ ਦੇ ਰਾਜੇ ਭਭੀਖਣ। ਉਸ ਵੇਲੇ ਭਭੀਖਣ ਨੇ ਕਿਹਾ ਕਿ ਹੇ ਰਾਮ ਜੀ! ਮੇਰੇ ਅੰਦਰ ਰਾਜ ਦੀ ਕੋਈ ਇੱਛਾ ਨਹੀਂ ਰਹੀ ਤਾਂ ਰਾਮ ਜੀ ਨੇ ਕਿਹਾ ਕਿ ਘਰੋਂ ਤੁਰਨ ਵੇਲੇ ਤਾਂ ਸੀ, ਅਸਾਂ ਨੇ ਲੰਕਾ ਦਾ ਰਾਜ ਤੈਨੂੰ ਦੇ ਦੇਣਾ ਹੈ ਤੇ ਤੂੰ ਚਿਰੰਜੀਵੀ ਹੋ ਕੇ ਜੁਗਾਂ ਤਕ ਰਾਜ ਕਰੇਂਗਾ।

## ਨਉ ਨਿਧਿ ਠਾਕੁਰਿ ਦਈ ਸੁਦਾਮੈ; ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥

ਠਾਕੁਰਿ = ਸੁਆਮੀ (ਕ੍ਰਿਸ਼ਨ ਜੀ) ਨੇ ਸੁਦਾਮੇ ਗ਼ਰੀਬ ਨੂੰ ਨਉ ਨਿਧਿ = ਨੌਂ ਨਿਧੀਆਂ ਦਈ = ਦੇਣਾ ਕੀਤੀਆਂ ਹਨ, ਧ੍ਰੂਅ ਭਗਤ ਨੂੰ ਅਟਲੁ = ਟਲਣ ਤੋਂ ਰਹਿਤ ਪਦਵੀ 'ਤੇ ਇਸਥਿਤ ਕੀਤਾ, ਜੋ ਅਜਹੂ = ਅਜੇ ਤਕ ਵੀ ਆਪਣੇ ਅਸਥਾਨ ਤੋਂ ਟਰਿਓ = ਟਲਿਆ ਨਹੀਂ ਹੈ[੧] ॥੩॥

---

੧. ਧ੍ਰੂ ਭਗਤ ਦੀ ਸਾਖੀ ਇਸੇ ਸਟੀਕ ਦੀ ਪਹਿਲੀ ਪੋਥੀ ਵਿਚ **'ਸਭੇ ਥੋਕ ਪਰਾਪਤੇ'** (ਅੰਗ ੪੪) ਦੀ ਤੁਕ ਉਪਰ ਦਰਜ ਹੈ।

**ਸਾਖੀ—ਸੁਦਾਮੇ ਭਗਤ ਦੀ :** ਇਕ ਸੁਦਾਮਾ ਨਾਮੀ ਬ੍ਰਾਹਮਣ ਸੀ, ਜੋ ਬਚਪਨ ਵਿਚ ਭਗਵਾਨ ਕ੍ਰਿਸ਼ਨ ਜੀ ਦੇ ਨਾਲ ਗੁਰੂ ਸੰਦੀਪਨ ਕੋਲ ਇਕੱਠੇ ਪੜ੍ਹਦੇ ਰਹੇ ਸਨ। ਇਕ ਦਿਨ ਇਨ੍ਹਾਂ ਦੇ ਗੁਰੂ ਸੰਦੀਪਨ ਨੇ ਇਨ੍ਹਾਂ ਨੂੰ ਜੰਗਲ ਵਿੱਚੋਂ ਲੱਕੜਾਂ ਲਿਆਉਣ ਲਈ ਕਿਹਾ। ਇਹ ਲੱਕੜਾਂ ਲੈਣ ਲਈ ਗਏ। ਸੁਦਾਮੇ ਦੇ ਕੋਲ ਕੁਝ ਭੁੰਨੇ ਹੋਏ ਚੌਲ ਸਨ, ਜੋ ਕ੍ਰਿਸ਼ਨ ਜੀ ਤੋਂ ਚੋਰੀ-ਚੋਰੀ ਬੁੱਕਲ ਵਿਚ ਮੂੰਹ ਲੁਕੋ ਕੇ ਖਾਈ ਜਾਂਦਾ ਸੀ। ਕ੍ਰਿਸ਼ਨ ਜੀ ਨੇ ਮੂੰਹ ਹਿਲਾਉਂਦੇ ਨੂੰ ਵੇਖ ਕੇ ਕਿਹਾ ਕਿ ਕੀ ਗੱਲ ਹੈ ? ਤੇਰਾ ਮੂੰਹ ਕਿਉਂ ਹਿੱਲੀ ਜਾਦਾ ਹੈ ? ਤਾਂ ਸੁਦਾਮੇ ਨੇ ਕਿਹਾ ਕਿ ਕੁਝ ਨਹੀਂ ਪਾਲੇ ਕਰਕੇ ਹਿੱਲਦਾ ਹੈ। ਇਉਂ ਝੂਠ ਬੋਲ ਦਿੱਤਾ। ਤਦੋਂ ਕ੍ਰਿਸ਼ਨ ਜੀ ਨੇ ਸੁਭਾਵਿਕ ਹੀ ਕਹਿ ਦਿੱਤਾ ਕਿ ਜਾ ਓਇ ਦਲਿੱਦਰੀਆ ! ਤੂੰ ਥੋੜੇ ਜਿਹੇ ਚੌਲਾਂ ਬਦਲੇ ਝੂਠ ਬੋਲ ਦਿੱਤਾ। ਇਉਂ ਸੁਦਾਮਾ ਦਲਿੱਦਰੀ ਤੇ ਗ਼ਰੀਬ ਹੋ ਗਿਆ।

ਜਦੋਂ ਵੱਡਾ ਹੋਇਆ ਤਾਂ ਘਰਦਿਆਂ ਨੇ ਇਸ ਦਾ ਵਿਆਹ ਕਰ ਦਿੱਤਾ। ਘਰ ਵਿਚ ਗ਼ਰੀਬੀ ਕਾਰਨ ਖਾਣ ਨੂੰ ਪਦਾਰਥ ਵੀ ਕੋਈ ਨਾ ਰਿਹਾ। ਇਕ ਦਿਨ ਇਸ ਦੀ ਘਰਵਾਲੀ ਨੇ ਇਸ ਨੂੰ ਕਿਹਾ ਕਿ ਤੂੰ ਹਰ ਰੋਜ਼ ਕਹਿੰਦਾ ਰਹਿੰਦਾ ਹੈਂ ਕਿ ਕ੍ਰਿਸ਼ਨ ਭਗਵਾਨ ਮੇਰਾ ਬਚਪਨ ਦਾ ਮਿੱਤਰ ਹੈ ਤੇ ਫੇਰ ਤੂੰ ਉਸ ਕੋਲ ਜਾ ਕੇ ਆਪਣੀ ਸਾਰੀ ਗ਼ਰੀਬੀ ਦੂਰ ਕਿਉਂ ਨਹੀਂ ਕਰ ਲੈਂਦਾ। ਇਉਂ ਘਰਵਾਲੀ ਦਾ ਪ੍ਰੇਰਿਆ ਹੋਇਆ, ਇਕ ਪੁਰਾਣੇ ਜਿਹੇ ਕੱਪੜੇ ਵਿਚ ਕੁਝ ਭੁੰਨੇ ਹੋਏ ਚੌਲ ਪਾ ਕੇ ਗਿਣਤੀਆਂ ਗਿਣਦਾ ਹੋਇਆ ਤੁਰ ਪਿਆ ਤੇ ਮਨ ਵਿਚ ਸੋਚਦਾ ਹੈ ਕਿ ਭਗਵਾਨ ਨਾਲ ਕਿਵੇਂ ਮਿਲਾਂਗਾ ? ਇਉਂ ਸੋਚਦਾ ਸੋਚਦਾ ਦੁਆਰਿਕਾ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਦਰਬਾਰ ਦੇ ਬਾਹਰ ਸਿੰਘ ਪੌੜ ਕੋਲ ਜਾ ਕੇ ਖੜਾ ਹੋ ਗਿਆ। ਦੁਆਰ-ਪਾਲਕਾਂ ਨੇ ਅੰਦਰ ਨਾ ਜਾਣ ਦਿੱਤਾ। ਜਦੋਂ ਕ੍ਰਿਸ਼ਨ ਜੀ ਨੂੰ ਪਤਾ ਲੱਗਾ ਤਾਂ ਉਹ ਆਪਣਾ ਸਿੰਘਾਸਣ ਛੱਡ ਕੇ ਨੰਗੇ ਪੈਰੀਂ ਭੱਜੇ ਆਏ। ਸੁਦਾਮੇ ਨੂੰ ਆਪਣੇ ਗਲ ਨਾਲ ਲਾਇਆ। ਚਰਨ ਧੋ ਕੇ ਆਪਣੇ ਸਿੰਘਾਸਣ ਉਪਰ ਬਿਠਾਉਣਾ ਕੀਤਾ। ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰੇ ਵਾਸਤੇ ਕੀ ਲੈ ਕੇ ਆਇਆ ਹੈਂ। ਉਸ ਵੇਲੇ ਸੁਦਾਮੇ ਨੇ ਫਟੇ ਹੋਏ ਕੱਪੜੇ ਵਿਚ ਕੁਝ ਭੁੰਨੇ ਹੋਏ ਚੌਲ ਕੱਢੇ। ਕ੍ਰਿਸ਼ਨ ਜੀ ਨੇ ਉਸ ਦੇ ਦਿੱਤੇ ਚੌਲ ਚੱਬ ਕੇ ਬਿਨਾਂ ਕਹਿਣ ਤੋਂ ਹੀ ਚਾਰੇ ਪਦਾਰਥ ਉਸ ਦੇ ਘਰ ਵਿਚ ਪਹੁੰਚਾ ਦਿੱਤੇ। ਇਉਂ ਹੋਰ ਪਿਆਰ ਭਰੇ ਬਚਨ ਕੀਤੇ ਤੇ ਫੇਰ ਕ੍ਰਿਸ਼ਨ ਜੀ ਨੇ ਵਿਦਾ ਕਰ ਦਿੱਤਾ। ਰਸਤੇ ਵਿਚ ਆਉਂਦਾ ਹੋਇਆ ਸੋਚਦਾ ਹੈ ਕਿ ਇਤਨੇ ਚਿਰ ਬਾਅਦ ਕ੍ਰਿਸ਼ਨ ਜੀ ਨੂੰ ਮਿਲਿਆ, ਫਿਰ ਵੀ ਕੁਝ ਮੰਗ ਨਾ ਸਕਿਆ ਤੇ ਉਨ੍ਹਾਂ ਨੇ ਵੀ ਕੁਝ ਨਾ ਦਿੱਤਾ। ਇਉਂ ਵਿਚਾਰਦਾ ਹੋਇਆ ਜਦੋਂ ਆਪਣੇ ਨਗਰ ਪਹੁੰਚਿਆ ਤਾਂ ਟੁੱਟੀ ਹੋਈ ਝੌਂਪੜੀ ਦੀ ਥਾਂ ਸੋਨੇ ਦੇ ਮਹੱਲ ਤੇ ਹੋਰ ਅਨੇਕਾਂ ਪਦਾਰਥ ਦੇਖ ਕੇ ਨਿਹਾਲ ਹੋ ਗਿਆ। ਇਸ ਪ੍ਰਕਾਰ ਕ੍ਰਿਸ਼ਨ ਜੀ ਨੇ ਉਸ ਨੂੰ ਨੌਂ ਨਿਧਾਂ ਹੀ ਬਖ਼ਸ਼ ਦਿੱਤੀਆਂ।

## ਭਗਤ ਹੇਤਿ ਮਾਰਿਓ ਹਰਨਾਖਸੁ; ਨਰਸਿੰਘ ਰੂਪ ਹੋਇ ਦੇਹ ਧਰਿਓ ॥

ਭਗਵਾਨ ਨੇ ਨਰਸਿੰਘ = ਮਨੁੱਖ ਅਤੇ ਸ਼ੇਰ ਦੇ ਰੂਪ = ਅਕਾਰ ਦਾ ਹੋਇ = ਹੋ ਕੇ ਦੇਹ = ਸਰੀਰ ਧਰਿਓ = ਧਾਰਨਾ ਕੀਤਾ ਅਤੇ ਆਪਣੇ ਭਗਤ ਪ੍ਰਹਿਲਾਦ ਦੀ ਰੱਖਿਆ ਹੇਤਿ = ਵਾਸਤੇ ਹਰਨਾਖਸ਼ ਦੈਂਤ ਨੂੰ ਮਾਰਿਓ = ਮਾਰਨਾ ਕੀਤਾ।

**ਸਾਖੀ—ਭਗਤ ਪ੍ਰਹਿਲਾਦ ਦੀ :** ਜਿਸ ਸਮੇਂ ਆਪਣੇ ਪਿਆਰੇ ਭਗਤ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਅਤੇ ਹਰਨਾਖਸ਼ ਨੂੰ ਉਸ ਦੇ ਕੀਤੇ ਪਾਪ ਕਰਮਾਂ ਦਾ ਦੰਡ ਦੇਣ ਵਾਸਤੇ ਪ੍ਰਭੂ ਨੇ ਨਰਸਿੰਘ ਰੂਪ ਧਾਰਨ ਕੀਤਾ, ਤਦੋਂ ਭਗਵਾਨ ਨੇ ਹਰਨਾਖਸ਼ ਨਾਲ ਜੁੱਧ ਕਰਕੇ ਉਸ ਨੂੰ ਬ੍ਰਹਮਾ ਦੁਆਰਾ ਦਿੱਤੇ ਹੋਏ ਵਰ ਵੀ ਪੂਰੇ ਕਰਕੇ ਆਪਣੇ ਨਹੁੰਆਂ ਨਾਲ ਉਸ ਦਾ ਪੇਟ ਪਾੜ ਕੇ ਮਾਰਨਾ ਕੀਤਾ ਅਤੇ ਉਸ ਦੀਆਂ ਆਂਦਰਾਂ ਨੂੰ ਆਪਣੇ ਗਲੇ ਵਿਚ ਪਾ ਕੇ ਬਹੁਤ ਵਿਕਰਾਲ ਰੂਪ ਧਾਰਨ ਕੀਤਾ ਤੇ ਆਪਣੇ ਪਿਆਰੇ ਭਗਤ ਪ੍ਰਹਿਲਾਦ ਨੂੰ ਦੁਲਾਰਨ

ਲੱਗੇ। ਫੇਰ ਪ੍ਰਹਿਲਾਦ ਨੂੰ ਨਰਸਿੰਘ ਭਗਵਾਨ ਨੇ ਕਿਹਾ ਕਿ ਮੈਂ ਤੇਰੇ ਉਪਰ ਬਹੁਤ ਪ੍ਰਸੰਨ ਹਾਂ, ਜੋ ਕੁਝ ਮੰਗਣਾ ਹੈ, ਮੰਗ ਲੈ। ਭਗਤ ਪ੍ਰਹਿਲਾਦ ਨੇ ਹੱਥ ਜੋੜ ਕੇ ਕਿਹਾ ਕਿ ਹੇ ਪ੍ਰਭੂ ਜੀ ! ਆਪ ਜੀ ਦੇ ਦੀਦਾਰ ਹੋ ਗਏ ਹਨ, ਇਸ ਤੋਂ ਵੱਧ ਹੋਰ ਕੀ ਚਾਹੀਦਾ ਹੈ। ਬਸ ਤੁਸੀਂ ਆਪਣੀ ਕਿਰਪਾ ਸਦਾ ਮੇਰੇ ਉਪਰ ਬਣਾਈ ਰੱਖਣਾ।

ਨਰਸਿੰਘ ਨੇ ਫੇਰ ਜਦੋਂ ਮੰਗਣ ਲਈ ਕਿਹਾ ਤਾਂ ਸਾਹਮਣੇ ਆਪਣੇ ਪਿਤਾ ਦੀ ਲਾਸ਼ ਦੇਖ ਕੇ ਵਰ ਮੰਗ ਲਿਆ ਕਿ ਹੇ ਪ੍ਰਭੂ ! ਭਾਵੇਂ ਮੇਰਾ ਪਿਤਾ ਹੰਕਾਰੀ ਸੀ, ਭਗਤਾਂ ਨੂੰ ਮਰਵਾਉਣ ਵਾਲਾ ਸੀ, ਪਰ ਇਕ ਸੱਚ ਇਹ ਵੀ ਹੈ ਕਿ ਇਹੋ ਹੀ ਮੇਰੇ ਜਨਮ ਦਾ ਪਿਤਾ ਹੈ, ਇਸ ਲਈ ਇਨ੍ਹਾਂ ਉੱਤੇ ਵੀ ਆਪ ਜੀ ਕਿਰਪਾ ਕਰੋ ਅਤੇ ਮੇਰੇ ਪਿਤਾ ਨੂੰ ਮੁਕਤੀ ਬਖ਼ਸ਼ ਦੇਵੋ। ਇਸ ਗੱਲ ਨੂੰ ਸੁਣ ਕੇ ਭਗਵਾਨ ਜੀ ਹੱਸੇ ਤੇ ਕਿਹਾ ਕਿ ਪ੍ਰਹਿਲਾਦ ! ਤੂੰ ਮੰਗਿਆ ਵੀ ਤੇ ਮੰਗਿਆ ਵੀ ਕੁਝ ਨਹੀਂ। ਤਾਂ ਪ੍ਰਹਿਲਾਦ ਨੇ ਕਿਹਾ ਕਿ ਪ੍ਰਭੂ ਜੀ ! ਮੈਂ ਤਾਂ ਆਪ ਜੀ ਦੇ ਪਾਸੋਂ ਆਪਣੇ ਪਿਤਾ ਦੀ ਮੁਕਤੀ ਮੰਗੀ ਹੈ, ਆਪ ਐਸਾ ਕਿਉਂ ਕਹਿੰਦੇ ਹੋ ? ਤਦੋਂ ਭਗਵਾਨ ਨੇ ਪ੍ਰਹਿਲਾਦ ਨੂੰ ਦਿੱਬ ਦ੍ਰਿਸ਼ਟੀ ਬਖ਼ਸ਼ਿਸ਼ ਕੀਤੀ। ਜਦੋਂ ਪ੍ਰਹਿਲਾਦ ਨੇ ਆਪਣੀਆਂ ਕੁਲਾਂ ਵੱਲ ਧਿਆਨ ਮਾਰਿਆ ਤਾਂ ਇਕ ਪਿਤਾ ਕੀ, ਉਸ ਦੀਆਂ ਇੱਕੀ ਕੁਲਾਂ ਤਰ ਗਈਆਂ ਸਨ। ਜੈਸਾ ਕਿ :

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥** *(ਅੰਗ ੧੧੩੩)*

ਤਦੋਂ ਭਗਵਾਨ ਨੇ ਕਿਹਾ ਕਿ ਪ੍ਰਹਿਲਾਦ ! ਮੈਂ ਇਸ ਕਰਕੇ ਤੈਨੂੰ ਕਿਹਾ ਸੀ ਕਿ ਕੁਝ ਨਹੀਂ ਮੰਗਿਆ, ਕਿਉਂਕਿ ਮੈਂ ਤਾਂ ਤੇਰੇ ਮੰਗਣ ਤੋਂ ਪਹਿਲਾਂ ਹੀ ਤੇਰੀਆਂ ਇੱਕੀ ਕੁਲਾਂ ਤਾਰ ਦਿੱਤੀਆਂ ਹਨ।

## ਨਾਮਾ ਕਹੈ ਭਗਤਿ ਬਸਿ ਕੇਸਵ; ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਉਹ ਕੇਸਵ = ਕੇਸਾਧਾਰੀ ਪ੍ਰਭੂ ਭਗਤਾਂ ਦੀ ਭਗਤਿ = ਭਗਤੀ ਦੇ ਬਸਿ = ਅਧੀਨ ਹੈ। ਦੇਖੋ ਭਗਤੀ ਦੇ ਅਧੀਨ ਹੋਇਆ ਅਜਹੂੰ = ਅਜੇ ਵੀ ਰਾਜੇ ਬਲ ਕੇ = ਦੇ ਦੁਆਰ = ਦਰਵਾਜ਼ੇ ਅੱਗੇ ਖਰੋ = ਖਲੋਤਾ ਹੋਇਆ ਹੈ ॥੪॥੧॥[੧]

## ਮਾਰੂ ਕਬੀਰ ਜੀਉ ॥

ਜਿਵੇਂ ਪਿਛਲੇ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਮੁਕਤ ਪੁਰਖਾਂ ਦੀ ਗੱਲ ਕੀਤੀ ਹੈ ਕਿ ਉਨ੍ਹਾਂ ਪਾਸ ਸਾਰੀਆਂ ਰਿੱਧੀਆਂ-ਸਿੱਧੀਆਂ ਆ ਕੇ ਪ੍ਰਾਪਤ ਹੋਈਆਂ, ਉਵੇਂ ਪ੍ਰਕਰਣ ਅਨੁਸਾਰ ਇਸ ਸ਼ਬਦ ਵਿਚ ਭਗਤ ਕਬੀਰ ਸਾਹਿਬ ਜੀ ਧਰਮ, ਨਾਮ ਨੂੰ ਭੁਲਾਉਣ ਵਾਲੇ ਪੁਰਖਾਂ ਦੀ ਹਾਲਤ ਕਥਨ ਕਰਦੇ ਹਨ।

## ਦੀਨੁ ਬਿਸਾਰਿਓ ਰੇ ਦਿਵਾਨੇ; ਦੀਨੁ ਬਿਸਾਰਿਓ ਰੇ ॥

ਹੇ ਦਿਵਾਨੇ = ਕਮਲੇ ਮਨੁੱਖ ! ਤੂੰ ਦੀਨੁ = ਧਰਮ ਬਿਸਾਰਿਓ = ਵਿਸਾਰ ਦਿੱਤਾ ਹੈ, ਰੇ = ਹੇ ਝੱਲੇ ਮਨੁੱਖ ! ਤੂੰ ਦੀਨੁ = ਧਰਮ ਬਿਸਾਰਿਓ = ਵਿਸਾਰ ਦਿੱਤਾ ਹੈ **ਅਥਵਾ** ਧਰਮ ਰੂਪੀ ਹਰੀ ਨੂੰ ਮਨ ਕਰਕੇ ਵੀ ਭੁਲਾ ਦਿੱਤਾ ਹੈ ਅਤੇ ਧਰਮ ਰੂਪੀ ਹਰੀ ਨੂੰ ਸਰੀਰ, ਬਾਣੀ ਕਰਕੇ ਵੀ ਭੁਲਾ ਦਿੱਤਾ ਹੈ।

## ਪੇਟੁ ਭਰਿਓ ਪਸੂਆ ਜਿਉ ਸੋਇਓ; ਮਨੁਖੁ ਜਨਮੁ ਹੈ ਹਾਰਿਓ ॥੧॥ਰਹਾਉ॥

ਤੂੰ ਪਸ਼ੂਆਂ ਦੇ ਜਿਉ = ਵਾਂਗ ਆਪਣਾ ਪੇਟੁ = ਢਿੱਡ ਭਰਿਓ = ਭਰ ਕੇ ਸੋਇਓ = ਸੁੱਤਾ ਰਹਿੰਦਾ ਹੈਂ ਤੇ ਮਨੁੱਖਾ ਜਨਮ ਰੂਪੀ ਦੁਰਲੱਭ ਵਸਤੂ ਨੂੰ ਹਾਰਿਓ = ਹਾਰੀ ਜਾ ਰਿਹਾ ਹੈਂ ॥੧॥ਰਹਾਉ॥

---

੧. ਰਾਜੇ ਬਲ ਦੀ ਸਾਖੀ ਇਸੇ ਸਟੀਕ ਦੀ ਤੀਸਰੀ ਪੋਥੀ ਅੰਦਰ **'ਬਲਿ ਰਾਜਾ ਮਾਇਆ ਅਹੰਕਾਰੀ'** (ਅੰਗ ੨੨੪) ਉਪਰ ਦਰਜ ਹੈ।

## ਸਾਧਸੰਗਤਿ ਕਬਹੂ ਨਹੀ ਕੀਨੀ; ਰਚਿਓ ਧੰਧੈ ਝੂਠ ॥

ਤੂੰ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕਬਹੂ = ਕਦਾਚਿਤ ਭੀ ਨਹੀਂ ਕੀਨੀ = ਕੀਤੀ, ਝੂਠੇ ਧੰਧੈ = ਕੰਮਾਂ-ਕਾਰਾਂ ਵਿਚ ਹੀ ਰਚਿਓ = ਰਚਿਆ ਰਹਿੰਦਾ ਹੈਂ।

## ਸੁਆਨ ਸੂਕਰ ਬਾਇਸ ਜਿਵੈ; ਭਟਕਤੁ ਚਾਲਿਓ ਊਠਿ ॥੧॥

ਸੁਆਨ = ਕੁੱਤੇ, ਸੂਕਰ = ਸੂਰ, ਬਾਇਸ = ਕਾਂ ਜਿਵੈ = ਵਾਂਗ ਭਟਕਤੁ = ਭਟਕਦਾ ਹੋਇਆ ਹੀ ਸੰਸਾਰ ਤੋਂ ਊਠਿ = ਉੱਠ ਕੇ ਪਰਲੋਕ ਨੂੰ ਚਾਲਿਓ = ਚਲਿਆ ਜਾਵੇਂਗਾ **ਅਥਵਾ** ਇਸੇ ਪ੍ਰਕਾਰ ਜਿਵੇਂ ਕੁੱਤਾ ਭਾਂਡਿਆਂ ਨੂੰ ਜੂਠਾ ਕਰਦਾ ਹੈ ਤੇ ਕਰੰਗਾਂ ਨੂੰ ਮੂੰਹ ਵਿਚ ਪਾਉਂਦਾ ਹੈ, ਇਉਂ ਜੀਵ ਪਵਿੱਤਰ ਪੁਰਖਾਂ ਨੂੰ ਝੂਠੇ ਕਰਨ ਰੂਪੀ ਭਾਂਡੇ ਜੂਠੇ ਕਰਦਾ ਹੈ ਅਤੇ ਪਰਾਏ ਘਰਾਂ ਨੂੰ ਤੱਕਣ ਰੂਪ ਕਰੰਗ ਨੂੰ ਮੁਖ ਵਿਚ ਪਾਉਣਾ ਕੀਤਾ ਹੋਇਆ ਹੈ।

ਜਿਵੇਂ ਸੂਰ ਗੰਦੀਆਂ ਨਾਲੀਆਂ ਵਿਚ ਮੂੰਹ ਪਾਉਂਦਾ ਤੇ ਹਰ ਸਮੇਂ ਲਿਬੜਿਆ ਰਹਿੰਦਾ ਹੈ, ਇਉਂ ਜੀਵ ਸੂਰ ਵਾਂਗ ਗੰਦੀਆਂ ਗੱਲਾਂ, ਸ਼ਰਾਬਾਂ ਆਦਿ ਦਾ ਸੇਵਨ ਰੂਪ ਗੰਦੀਆਂ ਨਾਲੀਆਂ ਵਿਚ ਮੂੰਹ ਮਾਰਦਾ ਹੈ ਅਤੇ ਹਰ ਸਮੇਂ ਵਿਸ਼ਿਆਂ ਰੂਪੀ ਚਿੱਕੜ ਨਾਲ ਲਿਬੜਿਆ ਰਹਿੰਦਾ ਹੈ।

ਜਿਵੇਂ ਕਾਂ ਵਿਸ਼ਟਾ ਦੀਆਂ ਚੁੰਝਾਂ ਭਰਦਾ ਰਹਿੰਦਾ ਹੈ, ਇਉਂ ਜੀਵ ਪਰਾਈ ਨਿੰਦਿਆ ਰੂਪੀ ਵਿਸ਼ਟਾ ਦੀਆਂ ਚੁੰਝਾਂ ਹੀ ਭਰਦਾ ਰਹਿੰਦਾ ਹੈ।

ਜਿਵੇਂ ਊਠ ਕਣਕ ਨੂੰ ਛੱਡ ਕੇ ਜਵਾਂਹੇ ਨੂੰ ਖਾਂਦਾ ਤੇ ਮਾਰੂਥਲਾਂ ਵਿਚ ਭਟਕਦਾ ਰਹਿੰਦਾ ਹੈ, ਇਉਂ ਜੀਵ ਭਗਤੀ, ਦਇਆ ਰੂਪੀ ਕਣਕ ਨੂੰ ਛੱਡ ਕੇ ਈਰਖਾ ਰੂਪੀ ਕੰਡਿਆਂ ਵਾਲੇ ਜਵਾਂਹੇ ਨੂੰ ਖਾਂਦੇ ਰਹਿੰਦੇ ਹਨ ਅਤੇ ਹਰ ਸਮੇਂ ਪਦਾਰਥਾਂ ਰੂਪੀ ਮਾਰੂਥਲ ਵਿਚ ਭਟਕਦੇ ਰਹਿੰਦੇ ਹਨ॥੧॥

## ਆਪਸ ਕੌ ਦੀਰਘ ਕਰਿ ਜਾਨੈ; ਅਉਰਨ ਕਉ ਲਗ ਮਾਤ ॥

ਜੋ ਮਨੁੱਖ ਆਪਸ = ਆਪਣੇ ਆਪ ਕੌ = ਨੂੰ ਸਭ ਤੋਂ ਦੀਰਘ = ਵੱਡਾ ਕਰਿ = ਕਰਕੇ ਜਾਨੈ = ਜਾਣਦੇ ਹਨ ਅਤੇ ਅਉਰਨ = ਹੋਰਨਾਂ ਕਉ = ਨੂੰ ਲਗ ਮਾਤ = ਤੁਛ ਮਾਤਰ ਕਰਕੇ ਮੰਨਦੇ ਹਨ।

## ਮਨਸਾ ਬਾਚਾ ਕਰਮਨਾ; ਮੈ ਦੇਖੇ ਦੋਜਕ ਜਾਤ ॥੨॥

ਉਹ ਮਨਸਾ = ਮਨ, ਬੁੱਧੀ, ਬਾਚਾ = ਬਾਣੀ ਤੇ ਕਰਮਨਾ = ਕਰਮਾਂ, ਸਰੀਰ ਕਰਕੇ ਹੰਕਾਰੀ ਮਨੁੱਖ ਮੈਂ ਦੋਜਕ = ਨਰਕਾਂ ਵਿਚ ਜਾਤ = ਜਾਂਦੇ ਦੇਖੇ ਹਨ॥੨॥

## ਕਾਮੀ ਕ੍ਰੋਧੀ ਚਾਤੁਰੀ; ਬਾਜੀਗਰ ਬੇ ਕਾਮ ॥

ਉਹ ਮਨੁੱਖ ਸੰਸਾਰ ਵਿਚ ਕਾਮੀ = ਕਾਮ ਦੇ ਅਧੀਨ, ਕ੍ਰੋਧੀ = ਕ੍ਰੋਧ ਦੇ ਅਧੀਨ ਰਹਿੰਦੇ ਤੇ ਚਾਤੁਰੀ = ਚਲਾਕੀ ਦੀਆਂ ਗੱਲਾਂ ਕਰਦੇ ਹਨ ਅਤੇ ਜਿਵੇਂ ਬਾਜ਼ੀਗਰ ਦੀ ਰਚਨਾ ਝੂਠੀ ਹੁੰਦੀ ਹੈ, ਇਵੇਂ ਝੂਠੇ ਅਤੇ ਬੇ ਕਾਮ = ਨਿਕੰਮੇ ਕੰਮ ਕਰਦੇ ਹਨ **ਵਾ:** ਬੇ = ਦ੍ਵੈਤ ਵਿਚ ਲੱਗਣ ਵਾਲੇ ਕੰਮ ਕਰਦੇ ਹਨ।

## ਨਿੰਦਾ ਕਰਤੇ ਜਨਮੁ ਸਿਰਾਨੋ; ਕਬਹੂ ਨ ਸਿਮਰਿਓ ਰਾਮੁ ॥੩॥

ਇਉਂ ਨਿੰਦਾ = ਅਪਜਸ ਕਰਤੇ = ਕਰਦੇ ਹੋਇਆਂ ਦਾ ਮਨੁੱਖਾ ਜਨਮ ਵਿਅਰਥ ਹੀ ਸਿਰਾਨੋ = ਬਤੀਤ ਹੋ ਜਾਂਦਾ ਹੈ, ਪਰ ਕਬਹੂ = ਕਦੇ ਵੀ ਰਾਮੁ = ਪਰਮੇਸ਼ਰ ਨੂੰ ਸਿਮਰਿਓ = ਸਿਮਰਨਾ ਨਹੀਂ ਕਰਦੇ॥੩॥

## ਕਹਿ ਕਬੀਰ ਚੇਤੈ ਨਹੀ; ਮੂਰਖੁ ਮੁਗਧੁ ਗਵਾਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਇਉਂ ਤੂੰ ਪਰਮੇਸ਼ਰ ਨੂੰ ਚੇਤੈ = ਯਾਦ ਨਹੀਂ ਕਰਦਾ ਅਤੇ ਮਨ ਕਰਕੇ ਮੂਰਖੁ = ਬੇਸਮਝ, ਬਾਣੀ ਕਰਕੇ ਮੁਗਧੁ = ਕਮਲਾ ਅਤੇ ਸਰੀਰ ਕਰਕੇ ਗਵਾਰੁ = ਝੱਲਾ ਹੋ ਰਿਹਾ ਹੈਂ **ਵਾ:** ਵਿਹਾਰਾਂ ਵੱਲੋਂ ਮੂਰਖ, ਸ਼ਾਸਤ੍ਰ ਗਿਆਤ ਵੱਲੋਂ ਮੁਗਧ ਅਤੇ ਪਰਮਾਰਥ ਵੱਲੋਂ ਗਵਾਰ ਹੋ ਰਿਹਾ ਹੈਂ।

## ਰਾਮੁ ਨਾਮੁ ਜਾਨਿਓ ਨਹੀ; ਕੈਸੇ ਉਤਰਸਿ ਪਾਰਿ ॥੪॥੧॥

ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਣਾ ਜਾਨਿਓ = ਜਾਣਿਆ ਹੀ ਨਹੀਂ, ਫੇਰ ਸੰਸਾਰ-ਸਮੁੰਦ੍ਰ ਤੋਂ ਕੈਸੇ = ਕਿਵੇਂ ਪਾਰ ਉਤਰਸਿ = ਉਤਰੇਂਗਾ, ਭਾਵ ਫੇਰ ਪਾਰ-ਉਤਾਰਾ ਨਹੀਂ ਹੋਵੇਗਾ ॥੪॥੧॥

**[ਅੰਗ ੧੧੦੬]**

## ਰਾਗੁ ਮਾਰੂ ਬਾਣੀ ਜੈਦੇਉ ਜੀਉ ਕੀ ੴ ਸਤਿਗੁਰ ਪ੍ਰਸਾਦਿ ॥

ਰਾਗੁ ਮਾਰੂ ਦੇ ਅੰਦਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਜੈਦੇਉ = ਜੈ ਦੇਵ ਜੀਉ = ਜੀ ਕੀ = ਦੀ ਉਚਾਰਣ ਕੀਤੀ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਭਗਤ ਜੈਦੇਵ ਜੀ ਦੇ ਪਾਸ ਇਕ ਜੋਗਾ ਅਭਿਆਸ ਦੀ ਗੱਲ ਪੁੱਛਣ ਲਈ ਇਕ ਅਧਿਕਾਰੀ ਪੁਰਖ ਆਇਆ। ਉਸ ਦੇ ਪ੍ਰਥਾਏ ਭਗਤ ਜੈਦੇਵ ਜੀ ਇਹ ਸ਼ਬਦ ਉਚਾਰਣ ਕਰਦੇ ਹਨ।

## ਚੰਦ ਸਤ ਭੇਦਿਆ, ਨਾਦ ਸਤ ਪੂਰਿਆ; ਸੂਰ ਸਤ ਖੋੜਸਾ ਦਤੁ ਕੀਆ ॥

ਇਸ ਤੁਕ ਨੂੰ ਅੰਨਵੇ ਕਰਕੇ ਤੁਕ ਦਾ ਪਿੱਛੋਂ ਅਰਥ ਕਰਦੇ ਆਉਣਾ:

### ਸੂਰ ਸਤ ਖੋੜਸਾ ਦਤੁ ਕੀਆ ॥

ਸੂਰ = ਸੂਰਜ ਦੀ ਸਤ = ਸੁਰ ਦੁਆਰਾ ਖੋੜਸਾ = ਸੋਲ੍ਹਾਂ ਵਾਰ ਓਅੰਕਾਰ ਦਾ ਜਾਪ ਕਰਦਿਆਂ ਪ੍ਰਾਣਾਂ ਨੂੰ ਦਤੁ = ਦੇਣਾ ਭਾਵ ਚੜ੍ਹਾਉਣਾ ਕੀਆ = ਕੀਤਾ, ਭਾਵ ਪਿੰਗਲਾ ਸੁਰ ਦੁਆਰਾ ਪ੍ਰਾਣ ਚੜ੍ਹਾਅ ਕੇ ਸੋਲ੍ਹਾਂ ਵਾਰੀ ਮੰਤਰ ਨੂੰ ਉਚਾਰਿਆ।

### ਨਾਦ ਸਤ ਪੂਰਿਆ

ਫੇਰ ਚੌਂਹਠ ਵਾਰੀ ਨਾਦ = ਸ਼ਬਦ ਉਚਾਰਣ ਕਰਦਿਆਂ ਸੁਖਮਨਾ ਸਤ = ਸੁਰ ਦੁਆਰਾ ਪ੍ਰਾਣਾਂ ਨੂੰ ਪੂਰਿਆ = ਪੂਰਨਾ ਭਾਵ ਠਹਿਰਾਉਣਾ ਕੀਤਾ।

### ਚੰਦ ਸਤ ਭੇਦਿਆ

ਫੇਰ ਚੰਦ = ਚੰਦਰਮਾਂ ਦੀ ਇੜਾ ਸਤ = ਸੁਰ (ਖੱਬੀ ਨਾਸਕਾ) ਦੁਆਰਾ ਬੱਤੀ ਵਾਰ ਮੰਤਰਾਂ ਦਾ ਜਾਪ ਕਰਦਿਆਂ ਪ੍ਰਾਣਾਂ ਨੂੰ ਭੇਦਿਆ = ਉਤਾਰਨਾ ਕੀਤਾ, ਭਾਵ ਉੱਤਮ ਪ੍ਰਾਣਾਯਾਮ ਕੀਤਾ।

ਅਰਥਾਤ ਬਾਰਾਂ ਵਾਰ ਓਅੰਕਾਰ ਉਚਾਰ ਕੇ ਪ੍ਰਾਣ ਚੜ੍ਹਾਉਣੇ, ਚੌਵੀ ਵਾਰ ਉਚਾਰਦਿਆਂ ਪ੍ਰਾਣ ਠਹਿਰਾਉਣੇ ਤੇ ਸੋਲ੍ਹਾਂ ਵਾਰੀ ਉਚਾਰ ਕੇ ਪ੍ਰਾਣ ਉਤਾਰਨੇ, ਇਸ ਦਾ ਨਾਮ ਕਨਿਸ਼ਟ ਪ੍ਰਾਣਾਯਾਮ ਹੈ। ਜੋ ਸੋਲ੍ਹਾਂ ਵਾਰ ਉਚਾਰ ਕੇ ਚੜ੍ਹਾਉਣੇ, ਸੋਲ੍ਹਾਂ ਵਾਰ ਉਚਾਰ ਕੇ ਠਹਿਰਾਣੇ ਤੇ ਸੋਲ੍ਹਾਂ ਵਾਰ ਉਚਾਰ ਕੇ ਉਤਾਰਨੇ ਹਨ, ਇਸ ਦਾ ਨਾਮ ਮੱਧਮ ਪ੍ਰਾਣਾਯਾਮ ਹੈ। ਜੋ ਸੋਲ੍ਹਾਂ ਵਾਰ ਮੰਤਰ ਉਚਾਰ ਕੇ ਪ੍ਰਾਣ ਚੜ੍ਹਾਉਣੇ ਚੌਂਹਠ ਵਾਰੀ ਉਚਾਰ ਕੇ ਠਹਿਰਾਉਣੇ ਤੇ ਬੱਤੀ ਵਾਰੀ ਉਚਾਰ ਕੇ ਉਤਾਰਨੇ ਹਨ, ਇਸ ਦਾ ਨਾਮ ਉੱਤਮ ਪ੍ਰਾਣਾਯਾਮ ਹੈ।

# ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ; ਅਘੜੁ ਘੜਿਆ, ਤਹਾ ਅਪਿਉ ਪੀਆ ॥੧॥

(ਪਾਠਾਂਤ੍ਰ 'ਤਹ')

ਸਰੀਰ ਦੇ ਬਲੁ = ਜ਼ੋਰ ਨੂੰ ਤੋੜਿਆ = ਤੋੜ ਕਰ ਕੇ ਨਰਮ ਖ਼ੁਰਾਕ ਖੁਆ ਕੇ ਅਬਲ = ਬਲ ਤੋਂ ਰਹਿਤ ਕਮਜ਼ੋਰ ਕੀਤਾ, ਚਲੁ = ਚੱਲਣ ਵਾਲੇ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਥਪਿਆ = ਇਸਥਿਤ ਕਰਕੇ ਅਚਲ = ਚੱਲਣ ਤੋਂ ਰਹਿਤ ਕੀਤਾ, ਅਘੜੁ = ਘੜਨ ਤੋਂ ਰਹਿਤ ਇੰਦਰੀਆਂ ਦਾ ਘੜਿਆ = ਘੜਨਾ ਕੀਤਾ, ਭਾਵ ਇਨ੍ਹਾਂ ਦਾ ਨਿਰੋਧ ਕੀਤਾ, ਤਦੋਂ ਜੋਗਾ ਅਭਿਆਸੀ ਨੇ ਤਹਾ = ਉਥੇ ਦਸਮ ਦੁਆਰ ਵਿਚ ਜੋਗਾਨੰਗ ਰੂਪੀ ਅਪਿਉ = ਅੰਮ੍ਰਿਤ ਨੂੰ ਪੀਆ = ਪੀਣਾ ਕੀਤਾ ॥੧॥

## ਦੂਸਰਾ ਅਰਥ

ਗੁਰਮਤਿ ਦੁਆਰਾ ਜੋਗ ਦਾ ਤਰੀਕਾ ਦੱਸਦੇ ਹਨ।

**ਚੰਦ ਸਤ ਭੇਦਿਆ, ਨਾਦ ਸਤ ਪੂਰਿਆ; ਸੂਰ ਸਤ ਖੋੜਸਾ ਦਤੁ ਕੀਆ ॥**

ਚੰਦ = ਚੰਦ੍ਰਮਾ ਦੀ ਸੁਰ ਦੀ ਨਿਆਈਂ ਸਾਧ ਸੰਗਤ ਹੈ, ਇਸ ਵਿਚ ਮਿਲ ਕੇ ਜਿਸ ਨੇ ਆਪਣੇ ਮਨ ਨੂੰ ਪ੍ਰੇਮ ਵਿਚ ਭੇਦਿਆ = ਵਿੰਨ੍ਹਣਾ ਕੀਤਾ ਹੈ, ਸਤ = ਸਤਿਗੁਰਾਂ ਦਾ ਨਾਦ = ਉਪਦੇਸ਼ ਹਿਰਦੇ ਵਿਚ ਪੂਰਨਾ, ਟਿਕਾਉਣਾ ਕੀਤਾ ਹੈ।

ਸੂਰਜ ਦੀ ਸੁਰ ਦੀ ਨਿਆਈਂ ਕੁਸੰਗਤਿ ਵੱਲੋਂ ਖੋੜਸਾ = ਸੋਲ੍ਹਾਂ (ਭਾਵ ਪੰਜ ਪ੍ਰਾਣ, ਪੰਜ ਗਿਆਨ ਇੰਦਰੇ, ਪੰਜ ਕਾਮ ਇੰਦਰੇ, ਇਕ ਮਨ) ਨੂੰ ਦਤੁ = ਦਮਨ ਕੀਆ = ਕੀਤਾ ਹੈ **ਵਾ:** ਸੂਰਜ ਦੀ ਨਿਆਈਂ ਗਿਆਨ ਨੂੰ ਆਪਣੇ ਹਿਰਦੇ ਰੂਪੀ (ਖੋੜ + ਸਾ) ਖੋੜ = ਖੁੱਡ ਵਿਚ ਧਾਰਨ ਕੀਤਾ ਹੈ ਅਤੇ ਹੋਰਨਾਂ ਸਾ = ਸੁਆਦਾਂ ਦਾ ਦਮਨ, ਤਿਆਗਣਾ ਕੀਤਾ ਹੈ।

**ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ; ਅਘੜੁ ਘੜਿਆ ਤਹਾ ਅਪਿਉ ਪੀਆ ॥੧॥**

ਆਸੁਰੀ ਸੰਪਦਾ ਦੇ ਬਲ ਨੂੰ ਤੋੜ ਕੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਅਬਲ = ਕਮਜ਼ੋਰ ਕੀਤਾ ਹੈ, ਚਲੁ = ਚਲਾਇਮਾਨ ਇੰਦਰੀਆਂ ਨੂੰ ਦਮਨ ਕਰਕੇ ਸਾਧਨਾ ਦੁਆਰਾ ਇਸਥਿਤ ਕਰਕੇ ਅਚਲ = ਚੱਲਣ ਤੋਂ ਰਹਿਤ ਕੀਤਾ ਹੈ। ਅਘੜੁ = ਘੜਨ ਤੋਂ ਰਹਿਤ ਮਨ ਨੂੰ ਗੁਰਾਂ ਦੇ ਸ਼ਬਦ ਦੀ ਘਾੜਤ ਦੁਆਰਾ ਸਤਿਸੰਗਤ ਰੂਪੀ ਟਕਸਾਲ ਵਿਚ ਘੜਨਾ ਕੀਤਾ ਹੈ, ਤਿਸ ਗੁਰਮੁਖ ਨੇ ਉਸ ਨਿਰਭੈ ਅਵਸਥਾ ਵਿਚ ਇਸਥਿਤ ਹੋ ਕੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੀਣਾ ਕੀਤਾ ਹੈ ॥੧॥

# ਮਨ ਆਦਿ ਗੁਣ ਆਦਿ; ਵਖਾਣਿਆ ॥

ਫੇਰ ਮਨ ਦਾ ਵੀ ਆਦਿ = ਮੁੱਢ, ਤਿੰਨਾਂ ਗੁਣਾਂ ਦਾ ਵੀ ਆਦਿ = ਮੁੱਢ **ਵਾ:** ਤਿੰਨਾਂ ਗੁਣਾਂ ਵਾਲੇ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਜੀ ਦੇ ਆਦਿ = ਮੁੱਢ ਸਰੂਪ ਬ੍ਰਹਮ ਦੇ ਜਸ ਨੂੰ ਵਖਾਣਿਆ = ਕਥਨ ਕੀਤਾ ਹੈ **ਵਾ:** ਮਨ = ਸ਼ਿਰੋਮਣੀ ਆਦਿ ਸਰੂਪ ਨੂੰ ਗਿਆਨ ਰੂਪੀ ਗੁਣ ਦੁਆਰਾ ਆਦਿ ਸਰੂਪ ਜਾਣ ਕੇ ਉਸ ਦਾ ਵਖਿਆਣ ਕੀਤਾ ਹੈ।

# ਤੇਰੀ ਦੁਬਿਧਾ ਦ੍ਰਿਸਟਿ; ਸੰਮਾਨਿਆ ॥੧॥ਰਹਾਉ॥

ਤਦੋਂ ਤੇਰੀ = ਤੇਰ-ਮੇਰ ਦੀ ਦੁਬਿਧਾ = ਦ੍ਵੈਤ-ਭਾਵ ਵਾਲੀ ਦ੍ਰਿਸਟਿ = ਦ੍ਰਿਸ਼ਟੀ ਸੰਮਾਨਿਆ = ਸਮਾਅ ਗਈ ॥੧॥ਰਹਾਉ॥

## ਅਰਧਿ ਕਉ ਅਰਧਿਆ, ਸਰਧਿ ਕਉ ਸਰਧਿਆ; ਸਲਲ ਕਉ ਸਲਲਿ ਸੰਮਾਨਿ ਆਇਆ ॥

ਅਰਧਿ = ਆਰਾਧਣੇ ਜੋਗ ਪ੍ਰਭੂ ਕਉ = ਨੂੰ ਅਰਧਿਆ = ਆਰਾਧਣਾ ਕੀਤਾ, ਸਰਧਿ = ਸ਼ਰਧਾ ਕਰਨ ਜੋਗ ਗੁਰਾਂ ਕਉ = ਦੇ ਉਪਰ ਸਰਧਿਆ = ਸ਼ਰਧਾ ਧਾਰਨ ਕੀਤੀ, ਤਦੋਂ ਜਿਵੇਂ ਸਲਲ = ਪਾਣੀ ਕਉ = ਦੇ ਵਿਚ ਸਲਲਿ = ਪਾਣੀ ਆਇਆ = ਆ ਕੇ ਸੰਮਾਨਿ = ਸਮਾਅ ਜਾਂਦਾ ਹੈ, ਇਉਂ ਅਦ੍ਵੈਤ ਅਨੰਦ ਰੂਪੀ ਪਾਣੀ ਦੇ ਅੰਦਰ ਪਰਤਕ ਚੇਤਨ ਰੂਪੀ ਪਾਣੀ ਆ ਕੇ ਸਮਾਅ ਗਿਆ, ਭਾਵ ਆਤਮਾ ਪਰਮਾਤਮਾ ਦੀ ਏਕਤਾ ਹੋ ਗਈ ਤੇ ਬ੍ਰਹਮਾਨੰਦ ਆ ਕੇ ਪ੍ਰਾਪਤ ਹੋ ਗਿਆ।

## ਬਦਤਿ ਜੈਦੇਉ ਜੈਦੇਵ ਕਉ ਰੰਮਿਆ; ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥੨॥੧॥

ਭਗਤ ਜੈਦੇਉ = ਜੈ ਦੇਵ ਜੀ ਬਦਤਿ = ਕਥਨ ਕਰਦੇ ਹਨ ਕਿ ਜਦੋਂ ਅਸਾਂ ਨੇ ਜੈ = ਫ਼ਤਹਿ ਕਰਨ ਵਾਲੇ ਦੇਵ = ਪ੍ਰਕਾਸ਼ ਰੂਪ ਬ੍ਰਹਮ ਨੂੰ ਰੰਮਿਆ = ਉਚਾਰਣਾ ਕੀਤਾ, ਤਦੋਂ ਨਿਰਬਾਣੁ = ਬੰਧਨਾਂ, ਆਦਤਾਂ ਤੋਂ ਰਹਿਤ ਬ੍ਰਹਮੁ = ਪਰਮਾਤਮਾ ਵਿਚ ਲਿਵ = ਬਿਰਤੀ ਲੀਨ ਕਰਕੇ ਉਸ ਨੂੰ ਪਾਇਆ = ਪਾਉਣਾ ਕੀਤਾ ਹੈ ॥੨॥੧॥

## ਕਬੀਰੁ ॥ ਮਾਰੂ ॥

***ਨੋਟ :*** ਜਿਵੇਂ ਪਿੱਛੇ ਭਗਤ ਨਾਮਦੇਵ ਜੀ ਦਾ ਸ਼ਬਦ ਲਿਖ ਕੇ ਗੁਰੂ ਜੀ ਨੇ ਮੁਕਤ ਪੁਰਖਾਂ ਦੀ ਗੱਲ ਕੀਤੀ, ਫੇਰ ਕਬੀਰ ਜੀ ਦਾ ਸ਼ਬਦ ਦਰਜ ਕਰਕੇ ਉਸ ਤੋਂ ਉਲਟ ਨਾਮ, ਧਰਮ ਤੋਂ ਹੀਣੇ ਪੁਰਖਾਂ ਦੀ ਗੱਲ ਕੀਤੀ, ਇਸੇ ਪ੍ਰਕਾਰ ਉਪਰੋਕਤ ਸ਼ਬਦ ਵਿਚ ਭਗਤ ਜੈ ਦੇਵ ਜੀ ਨੇ ਜੋਗ ਤੇ ਗਿਆਨ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਦੱਸੀ ਹੈ। ਇਸੇ ਪ੍ਰਕਾਰ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਕਰਣ ਨੂੰ ਮੇਲਦੇ ਹੋਏ ਪਰਮੇਸ਼ਰ ਤੋਂ ਉਲਟ ਨਾਮ ਹੀਣ ਤੇ ਹੰਕਾਰੀ ਪੁਰਖ ਦੀ ਦਸ਼ਾ ਨੂੰ ਦੱਸਦੇ ਹੋਏ ਭਗਤ ਕਬੀਰ ਜੀ ਦਾ ਸ਼ਬਦ ਦਰਜ ਕਰਦੇ ਹਨ।

## ਰਾਮੁ ਸਿਮਰੁ; ਪਛੁਤਾਹਿਗਾ ਮਨ ॥

ਹੇ ਮਨਾਂ! ਤੂੰ ਰਾਮੁ = ਪਰਮੇਸ਼ਰ ਨੂੰ ਸਿਮਰੁ = ਸਿਮਰਨਾ ਕਰ, ਪਰਮੇਸ਼ਰ ਦੇ ਸਿਮਰਨ ਤੋਂ ਬਿਨਾਂ ਪਛੁਤਾਹਿਗਾ = ਪਛਤਾਉਂਦਾ ਹੀ ਰਹੇਂਗਾ।

## ਪਾਪੀ ਜੀਅਰਾ ਲੋਭੁ ਕਰਤੁ ਹੈ; ਆਜੁ ਕਾਲਿ ਉਠਿ ਜਾਹਿਗਾ ॥੧॥ਰਹਾਉ॥

ਹੇ ਪਾਪੀ = ਗੁਨਾਹੀ ਜੀਅਰਾ = ਜੀਵ! ਤੂੰ ਹੁਣ ਪਦਾਰਥਾਂ ਆਦਿ ਦਾ ਲੋਭੁ = ਲਾਲਚ ਕਰਤੁ = ਕਰਦਾ ਹੈਂ, ਪਰੰਤੂ ਆਜੁ ਕਾਲਿ = ਅੱਜ ਕੱਲ੍ਹ ਭਾਵ ਥੋੜੇ ਦਿਨਾਂ ਵਿਚ ਹੀ ਇਥੋਂ ਉੱਠ ਕੇ ਪਰਲੋਕ ਨੂੰ ਚਲਿਆ ਜਾਹਿਗਾ = ਜਾਵੇਂਗਾ **ਵਾ:** ਕਾਲਿ = ਕੱਲ੍ਹ ਦਾ ਕੀ ਪਤਾ ਅੱਜ ਨੂੰ ਹੀ ਉੱਠ ਕੇ ਚਲਿਆ ਜਾਵੇਂਗਾ **ਵਾ:** ਕੀ ਪਤਾ ਅੱਜ ਹੀ ਤੇਰੀ ਉਮਰ ਦਾ ਕਾਲ ਹੋ ਜਾਵੇ ਤੇ ਤੂੰ ਉੱਠ ਕੇ ਪਰਲੋਕ ਨੂੰ ਚਲਿਆ ਜਾਵੇਂ ॥੧॥ਰਹਾਉ॥

## ਲਾਲਚ ਲਾਗੇ ਜਨਮੁ ਗਵਾਇਆ; ਮਾਇਆ ਭਰਮ ਭੁਲਾਹਿਗਾ ॥

ਇਨ੍ਹਾਂ ਪਦਾਰਥਾਂ, ਮਾਇਆ ਦੇ ਲਾਲਚ = ਲੋਭ ਵਿਚ ਲਾਗੇ = ਲੱਗ ਕਰਕੇ ਤੂੰ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗਵਾਇਆ = ਗੁਆ ਲਿਆ ਹੈ, ਇਸ ਪ੍ਰਕਾਰ ਤੂੰ ਮਾਇਆ ਦੇ ਭਰਮ ਵਿਚ **ਵਾ:** ਭਰਮ ਕਰਕੇ ਮਾਇਆ ਵਿਚ ਹੀ ਭੁਲਾਹਿਗਾ = ਭੁੱਲਿਆ ਰਹੇਂਗਾ।

## ਧਨ ਜੋਬਨ ਕਾ ਗਰਬੁ ਨ ਕੀਜੈ; ਕਾਗਦ ਜਿਉ ਗਲਿ ਜਾਹਿਗਾ ॥੧॥

ਹੇ ਜੀਵ ! ਤੂੰ ਧਨ = ਦੌਲਤ ਤੇ ਜੋਬਨ = ਜਵਾਨੀ ਕਾ = ਗਰਬੁ = ਹੰਕਾਰ ਨਾ ਕੀਜੈ = ਕਰ, ਕਿਉਂਕਿ ਹੰਕਾਰ ਕਰਨ ਨਾਲ ਤੂੰ ਕਾਗਦ = ਕਾਗ਼ਜ਼ ਜਿਉ = ਵਾਂਗ ਕਾਲ ਰੂਪੀ ਪਾਣੀ ਪੈਣ ਤੋਂ ਗਲ ਜਾਹਿਗਾ = ਜਾਵੇਂਗਾ ॥੧॥

## ਜਉ ਜਮੁ ਆਇ ਕੇਸ ਗਹਿ ਪਟਕੈ; ਤਾ ਦਿਨ ਕਿਛੁ ਨ ਬਸਾਹਿਗਾ ॥

ਜਉ = ਜਦੋਂ ਜਮੁ = ਯਮਦੂਤ ਆਇ = ਆ ਕੇ ਤੇਰੇ ਪਰਤੱਖ, ਅੰਤਹਕਰਨ ਦੇ ਸੰਸਕਾਰਾਂ ਰੂਪੀ ਕੇਸ = ਵਾਲਾਂ ਤੋਂ ਗਹਿ = ਫੜ ਕੇ ਪਟਕੈ = ਪਟਕਾਅ ਕੇ ਸੁੱਟੇਗਾ ਤਾ = ਉਸ ਦਿਨ ਤੇਰਾ ਕਿਛੁ = ਕੁਝ ਵੀ ਬਸਾਹਿਗਾ = ਵੱਸ ਨਹੀਂ ਚੱਲੇਗਾ।

## ਸਿਮਰਨੁ ਭਜਨੁ ਦਇਆ ਨਹੀ ਕੀਨੀ; ਤਉ ਮੁਖਿ ਚੋਟਾ ਖਾਹਿਗਾ ॥੨॥

ਚਿੱਤ ਨੂੰ ਇਕਾਗਰ ਕਰਕੇ ਪਰਮੇਸ਼ਰ ਦਾ ਸਿਮਰਨ ਤੇ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਭਜਨੁ = ਕੀਰਤਨ ਨਹੀਂ ਕੀਤਾ, ਸਰੀਰ ਕਰਕੇ ਕਿਸੇ 'ਤੇ ਨਾ ਦਇਆ = ਮਿਹਰ ਵੀ ਨਹੀਂ ਕੀਨੀ = ਕੀਤੀ, ਤਉ = ਤਦੋਂ ਤੂੰ ਪਰਲੋਕ ਵਿਚ ਆਪਣੇ ਮੁਖਿ = ਮੂੰਹ 'ਤੇ ਚੋਟਾ = ਸੱਟਾਂ ਖਾਹਿਗਾ = ਖਾਣਾ ਕਰੇਂਗਾ ॥੨॥

## ਧਰਮਰਾਇ ਜਬ ਲੇਖਾ ਮਾਗੈ; ਕਿਆ ਮੁਖੁ ਲੈ ਕੈ ਜਾਹਿਗਾ ॥

ਜਬ = ਜਦੋਂ ਧਰਮ ਰਾਇ = ਯਮਰਾਜ ਤੇਰੇ ਪਾਸੋਂ ਕਰਮਾਂ ਧਰਮਾਂ ਦਾ ਲੇਖਾ = ਹਿਸਾਬ ਕਿਤਾਬ ਮਾਗੈ = ਮੰਗੇਗਾ, ਤਦੋਂ ਤੂੰ ਕਿਆ = ਕੀ ਮੁਖੁ = ਮੂੰਹ ਲੈ ਕੇ ਉਸ ਦੇ ਸਨਮੁਖ ਜਾਹਿਗਾ = ਜਾਵੇਂਗਾ, ਭਾਵ ਸ਼ਰਮਿੰਦਾ ਹੀ ਹੋਵੇਂਗਾ।

## ਕਹਤੁ ਕਬੀਰੁ ਸੁਨਹੁ ਰੇ ਸੰਤਹੁ; ਸਾਧਸੰਗਤਿ ਤਰਿ ਜਾਂਹਿਗਾ ॥੩॥੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨੋਂ ਸੁਨਹੁ = ਸੁਣਨਾ ਕਰੋ। ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕਰਕੇ ਤਰਿ ਜਾਂਹਿਗਾ = ਪਾਰ ਲੰਘ ਜਾਈਦਾ ਹੈ **ਅਥਵਾ** ਰੇ = ਹੇ ਭਾਈ ! ਸੰਤ ਜਨਾਂ ਦੀ ਸ੍ਰੇਸ਼ਟ ਸੰਗਤ ਵਿਚ ਹਰੀ ਦਾ ਨਾਮ, ਜਸ ਸੁਣਨਾ ਕਰੋ, ਇਸ ਨਾਲ ਤੁਹਾਡਾ ਜੀਵਾਤਮਾ ਤਰ ਜਾਵੇਗਾ ॥੩॥੧॥

## ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ ੧ਓ ਸਤਿਗੁਰ ਪ੍ਰਸਾਦਿ ॥

ਰਾਗੁ ਮਾਰੂ ਦੇ ਅੰਦਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਰਵਿਦਾਸ ਜੀਉ = ਜੀ ਕੀ = ਦੀ ਉਚਾਰਣ ਕੀਤੀ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਿਸ ਸਮੇਂ ਭਗਤ ਰਵਿਦਾਸ ਜੀ ਦਾ ਪ੍ਰਤਾਪ ਬਹੁਤ ਵੱਧ ਗਿਆ, ਉਸ ਸਮੇਂ ਭਗਤ ਰਵਿਦਾਸ ਜੀ ਦੀ ਸ਼ੋਭਾ ਸੁਣ ਕੇ ਚਿਤੌੜਗੜ੍ਹ ਦੀ ਰਾਣੀ ਝਾਲਾਂ ਭਗਤ ਜੀ ਦੀ ਦਾਸੀ ਬਣ ਗਈ ਅਤੇ ਉਪਦੇਸ਼ ਲੈ ਕੇ ਸਿਮਰਨ ਕਰਨ ਲੱਗੀ। ਇਸ ਈਰਖਾ ਦੇ ਕਾਰਨ ਕੁਝ ਈਰਖਾਲੂ ਬ੍ਰਾਹਮਣਾਂ ਨੇ ਚਿਤੌੜਗੜ੍ਹ ਦੇ ਰਾਜੇ ਕੋਲ ਸ਼ਿਕਾਇਤ ਕੀਤੀ ਕਿ ਤੇਰੀ ਰਾਣੀ ਨੇ ਵੱਡੇ ਵੱਡੇ ਬ੍ਰਾਹਮਣਾਂ ਨੂੰ ਛੱਡ ਕੇ ਇਕ ਚਮਿਆਰ ਨੂੰ ਗੁਰੂ ਧਾਰਨ ਕਰ

ਲਿਆ ਹੈ। ਰਾਜੇ ਦੇ ਪੁੱਛਣ 'ਤੇ ਰਾਣੀ ਨੇ ਕਿਹਾ ਕਿ ਇਹ ਠੀਕ ਕਹਿੰਦੇ ਹਨ, ਕਿਉਂਕਿ ਗੁਰੂ ਉਸ ਨੂੰ ਧਾਰਨ ਕਰੀਦਾ ਹੈ, ਜੋ ਰੱਬ ਨਾਲ ਪ੍ਰੀਤੀ ਜੋੜ ਦੇਵੇ। ਉਨ੍ਹਾਂ ਨੇ ਮੇਰੀ ਬਿਰਤੀ, ਪ੍ਰੀਤੀ ਪਰਮਾਤਮਾ ਨਾਲ ਜੋੜੀ ਹੈ, ਇਸ ਲਈ ਮੈਂ ਭਗਤ ਰਵਿਦਾਸ ਜੀ ਨੂੰ ਹੀ ਆਪਣਾ ਗੁਰੂ ਧਾਰਨ ਕੀਤਾ ਹੈ, ਤੁਸੀਂ ਆਪ ਹੀ ਪਰਖ ਕਰਕੇ ਦੇਖ ਲਵੋ। ਇਹ ਬ੍ਰਾਹਮਣ ਰੱਬ ਦੀ ਪ੍ਰੀਤੀ ਨਹੀਂ ਲਾ ਸਕਦੇ, ਕਿਉਂਕਿ ਇਹ ਤਾਂ ਆਪ ਹੀ ਮਾਇਆ ਵਿਚ ਫਸੇ ਹੋਏ ਹਨ। ਤਦੋਂ ਰਾਜੇ ਨੇ ਆ ਕੇ ਕਿਹਾ ਕਿ ਹੇ ਬ੍ਰਾਹਮਣੋਂ ! ਤੁਸੀਂ ਰਵਿਦਾਸ ਨਾਲ ਈਰਖਾ ਕਰਕੇ ਆਏ ਹੋ, ਦੱਸੋ ਤੁਹਾਨੂੰ ਕੀ ਚਾਹੀਦਾ ਹੈ ? ਤਾਂ ਉਨ੍ਹਾਂ ਨੇ ਕਿਹਾ ਕਿ ਸਾਨੂੰ ਵੀ ਕੁਝ ਦਾਨ ਚਾਹੀਦਾ ਹੈ।

ਤਦੋਂ ਰਾਣੀ ਨੇ ਕਿਹਾ ਕਿ ਹੁਣ ਤੁਸੀਂ ਜਾਵੋ, ਅਸੀਂ ਕੋਈ ਦਿਨ ਮਿਥ ਕੇ ਜੱਗ ਕਰਾਂਗੇ, ਉਦੋਂ ਤੁਹਾਨੂੰ ਸਾਰਿਆਂ ਨੂੰ ਦਾਨ ਦਿੱਤਾ ਜਾਵੇਗਾ। ਇਹ ਗੱਲ ਸੁਣ ਕੇ ਬ੍ਰਾਹਮਣ ਚਲੇ ਗਏ। ਕੁਝ ਦਿਨਾਂ ਬਾਅਦ ਰਾਣੀ ਨੇ ਯੱਗ ਕਰਨ ਦੀ ਵਿਉਂਤ ਬਣਾਈ ਅਤੇ ਸਾਰੇ ਬ੍ਰਾਹਮਣਾਂ ਨੂੰ ਸੱਦਿਆ ਗਿਆ ਅਤੇ ਰਾਣੀ ਨੇ ਭਗਤ ਰਵਿਦਾਸ ਜੀ ਨੂੰ ਵੀ ਨਿਮੰਤ੍ਰਣ ਦਿੱਤਾ। ਭਗਤ ਜੀ ਨੇ ਕਿਹਾ ਕਿ ਜਾਤੀ ਅਭਿਮਾਨ ਵਾਲੇ ਪੰਡਿਤ ਨਫ਼ਰਤ ਕਰਨਗੇ, ਤੁਸੀਂ ਉਨ੍ਹਾਂ ਨੂੰ ਹੀ ਭੋਜਨ ਛਕਾ ਦੇਵੋ। ਸਾਡੀ ਪ੍ਰਸੰਨਤਾ ਹੀ ਪ੍ਰਸੰਨਤਾ ਹੈ। ਤਦ ਰਾਣੀ ਦੇ ਜ਼ਿਆਦਾ ਕਹਿਣ 'ਤੇ ਭਗਤ ਜੀ ਨੇ ਯੱਗ ਵਿਚ ਜਾਣ ਲਈ ਹਾਂ ਕਰ ਦਿੱਤੀ। ਜਦੋਂ ਪੰਗਤਾਂ ਲਗਾ ਕੇ ਭੋਜਨ ਵਰਤਾਉਣ ਲੱਗੇ ਤਾਂ ਰਵਿਦਾਸ ਜੀ ਨੂੰ ਦੇਖ ਕੇ ਸਾਰੇ ਪੰਡਿਤ ਛੂਤ ਛੂਤ ਕਰਕੇ ਉੱਠ ਖਲੋਤੇ ਕਿ ਸਾਡਾ ਅੰਨ ਹੀ ਭਿੱਟਿਆ ਗਿਆ ਹੈ।

ਤਦੋਂ ਰਵਿਦਾਸ ਜੀ ਨੇ ਰਾਣੀ ਨੂੰ ਕਿਹਾ ਕਿ ਤੂੰ ਇਨ੍ਹਾਂ ਨੂੰ ਸੁੱਕੀ ਰਸਦ ਦੇਣਾ ਕਰ, ਇਹ ਆਪ ਹੀ ਤਿਆਰ ਕਰ ਕੇ ਛਕ ਲੈਣ, ਅਸੀਂ ਕਿਤੇ ਹੋਰ ਥਾਂ ਜਾ ਕੇ ਬੈਠ ਜਾਂਦੇ ਹਾਂ। ਇਉਂ ਜਦੋਂ ਬ੍ਰਾਹਮਣ ਭੋਜਨ ਤਿਆਰ ਕਰਕੇ ਖਾਣ ਲੱਗੇ ਤਾਂ ਪਰਮੇਸ਼ਰ ਨੇ ਆਪਣੇ ਭਗਤ ਦਾ ਨਿਰਾਦਰ ਨਾ ਸਹਾਰਦੇ ਹੋਇਆਂ ਦੋ ਦੋ ਬ੍ਰਾਹਮਣਾਂ ਦੇ ਵਿਚ ਇਕ ਇਕ ਰਵਿਦਾਸ ਦਾ ਰੂਪ ਹੋ ਕੇ ਬੈਠ ਗਿਆ। ਜਦੋਂ ਉਹ ਬ੍ਰਾਹਮਣ ਬੁਰਕੀ ਭਰਦੇ, ਰਵਿਦਾਸ ਵੀ ਨਾਲ ਹੀ ਬੁਰਕੀ ਤੋੜ ਕੇ ਭਰਦਾ, ਉਨ੍ਹਾਂ ਬ੍ਰਾਹਮਣਾਂ ਨੂੰ ਪ੍ਰਤੀਤ ਹੋਇਆ। ਤਦੋਂ ਇਕ ਸਿਆਣੇ ਬ੍ਰਾਹਮਣ ਨੇ ਕਿਹਾ ਕਿ ਪਰਮੇਸ਼ਰ ਨੂੰ ਇਹ ਜਾਤੀ ਅਭਿਮਾਨ ਪਸੰਦ ਨਹੀਂ। ਸਾਨੂੰ ਈਰਖਾ ਛੱਡ ਕੇ ਰਵਿਦਾਸ ਜੀ ਦੀ ਸ਼ਰਨ ਵਿਚ ਪੈਣਾ ਚਾਹੀਦਾ ਹੈ। ਇਸ ਪ੍ਰਕਾਰ ਸਾਰੇ ਬ੍ਰਾਹਮਣ ਭਗਤ ਜੀ ਦੇ ਚਰਨੀਂ ਜਾ ਪਏ। ਤਦੋਂ ਭਗਤ ਰਵਿਦਾਸ ਜੀ ਨੇ ਇਹ ਪਰਮੇਸ਼ਰ ਦਾ ਕੌਤਕ ਦੇਖ ਕੇ ਪਰਮੇਸ਼ਰ ਸਨਮੁਖ ਬੇਨਤੀ ਕਰਦਿਆਂ ਇਹ ਸ਼ਬਦ ਉਚਾਰਣ ਕੀਤਾ।

## ਐਸੀ ਲਾਲ; ਤੁਝ ਬਿਨੁ, ਕਉਨੁ ਕਰੈ ॥

ਹੇ ਲਾਲ = ਪਿਆਰੇ ਪ੍ਰਭੂ ! ਐਸੀ = ਅਜਿਹੀ ਪ੍ਰੀਤੀ, ਕਿਰਪਾ ਤੁਝ = ਤੇਰੇ ਤੋਂ ਬਿਨੁ = ਬਗ਼ੈਰ ਹੋਰ ਕਉਨੁ = ਕਿਹੜਾ ਕਰੈ = ਕਰ ਸਕਦਾ ਹੈ, ਭਾਵ ਕੋਈ ਨਹੀਂ ਕਰ ਸਕਦਾ।

## ਗਰੀਬ ਨਿਵਾਜੁ ਗੁਸਈਆ ਮੇਰਾ; ਮਾਥੈ ਛਤ੍ਰੁ ਧਰੈ ॥੧॥ਰਹਾਉ॥

ਹੇ ਗ਼ਰੀਬਾਂ ਨੂੰ ਨਿਵਾਜੁ = ਨਿਵਾਜਣ ਵਾਲੇ ਪ੍ਰਭੂ ! ਤੂੰ ਮੇਰਾ ਗੁਸਈਆ = ਮਾਲਕ ਹੈਂ, ਮੇਰੇ ਮਾਥੈ = ਮੱਥੇ ਭਾਵ ਸਿਰ ਉਪਰ ਜਸ ਰੂਪੀ ਛਤਰ ਧਰੈ = ਧਾਰਨ ਕੀਤਾ ਹੈ ॥੧॥ਰਹਾਉ॥

## ਜਾ ਕੀ ਛੋਤਿ ਜਗਤ ਕਉ ਲਾਗੈ; ਤਾ ਪਰ ਤੁਹੀ ਢਰੈ ॥

ਹੇ ਪ੍ਰਭੂ ! ਜਾ = ਜਿਸ ਰਵਿਦਾਸ ਕੀ = ਦੀ ਛੋਤਿ = ਭਿੱਟ ਸਾਰੇ ਜਗਤ = ਸੰਸਾਰ ਦੇ ਬ੍ਰਾਹਮਣਾਂ ਕਉ = ਨੂੰ ਲਾਗੈ = ਲੱਗਦੀ ਹੈ, ਤਾ = ਉਸ ਰਵਿਦਾਸ ਪਰ = ਉਪਰ ਤੁਹੀ = ਤੂੰ ਹੀ ਢਰੈ = ਢਲਣਾ ਕੀਤਾ, ਕਿਰਪਾ ਦ੍ਰਿਸ਼ਟੀ ਕਰਨ ਵਾਲਾ ਹੈਂ।

## ਨੀਚਹ ਊਚ ਕਰੈ ਮੇਰਾ ਗੋਬਿੰਦੁ; ਕਾਹੂ ਤੇ ਨ ਡਰੈ ॥੧॥

ਹੇ ਪ੍ਰਭੂ ! ਤੂੰ ਮੇਰਾ ਐਸਾ ਗੋਬਿੰਦੁ = ਸੁਆਮੀ ਹੈਂ, ਜੋ ਨੀਚਹ = ਨੀਵਿਆਂ ਤੋਂ ਊਚ = ਉੱਚੇ ਕਰੈ = ਕਰਦਾ ਹੈਂ ਅਤੇ ਕਾਹੂ = ਕਿਸੇ ਤੇ = ਤੋਂ ਵੀ ਡਰੈ = ਡਰਦਾ ਨਹੀਂ ਹੈਂ ॥੧॥

## ਨਾਮਦੇਵ ਕਬੀਰੁ ਤਿਲੋਚਨੁ; ਸਧਨਾ ਸੈਨੁ ਤਰੈ ॥

ਹੇ ਪ੍ਰਭੂ ! ਤੇਰੀ ਕਿਰਪਾ, ਭਗਤੀ ਕਰਕੇ ਭਗਤ ਨਾਮਦੇਵ ਜੀ, ਕਬੀਰ ਜੀ, ਤ੍ਰਿਲੋਚਨ ਜੀ, ਸਧਨਾ ਜੀ ਅਤੇ ਸੈਨ ਨਾਈ ਜੀ ਆਦਿ ਨੀਵੇਂ ਸਮਝੇ ਜਾਣ ਵਾਲੇ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਗਏ ਹਨ।

## ਕਹਿ ਰਵਿਦਾਸੁ ਸੁਨਹੁ ਰੇ ਸੰਤਹੁ;
## ਹਰਿ ਜੀਉ ਤੇ ਸਭੈ ਸਰੈ ॥੨॥੧॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨੋਂ ! ਸਾਡੀ ਵਿਚਾਰ ਨੂੰ ਸੁਨਹੁ = ਸੁਣਨਾ ਕਰੋ, ਹਰਿ = ਪ੍ਰਭੂ ਜੀਉ = ਜੀ ਤੇ = ਤੋਂ ਸਭੈ = ਸਾਰਾ ਕੁਝ ਸਰੈ = ਸਰ ਜਾਂਦਾ, ਬਣ ਆਉਂਦਾ ਹੈ, ਭਾਵ ਉਹ ਸਭ ਕੁਝ ਕਰਨ ਦੇ ਸਮਰੱਥ ਹੈ ॥੨॥੧॥

## ਮਾਰੂ ॥

***ਨੋਟ :*** ਇਹ ਸ਼ਬਦ ਪਹਿਲਾਂ ਸੋਰਠਿ ਰਾਗ ਅੰਦਰ ਵੀ ਕੁਝ ਪਾਠ ਭੇਦ ਕਰਕੇ ਆ ਚੁੱਕਾ ਹੈ।

### ਦੋਹਾਂ ਸ਼ਬਦਾਂ ਦਾ ਪਾਠ-ਭੇਦ

| **ਰਾਗੁ ਸੋਰਠਿ** (ਅੰਗ ੬੫੮) | **ਰਾਗ ਮਾਰੂ** (ਅੰਗ ੧੧੦੬) |
|---|---|
| | ਮਾਰੂ ॥ |
| ਸੁਖ **ਸਾਗਰੁ ਸੁਰਤਰ** ਚਿੰਤਾਮਨਿ; | ਸੁਖ **ਸਾਗਰ ਸੁਰਿਤਰੁ** ਚਿੰਤਾਮਨਿ; |
| **ਕਾਮਧੇਨੁ** ਬਸਿ **ਜਾ ਕੇ** ॥ | **ਕਾਮਧੈਨ** ਬਸਿ **ਜਾਕੇ ਰੇ** ॥ |
| ਚਾਰਿ ਪਦਾਰਥ ਅਸਟ **ਦਸਾ** ਸਿਧਿ; | ਚਾਰਿ ਪਦਾਰਥ ਅਸਟ **ਮਹਾ** ਸਿਧਿ; |
| ਨਵ ਨਿਧਿ ਕਰ ਤਲ ਤਾ **ਕੇ** ॥੧॥ | ਨਵ ਨਿਧਿ ਕਰ ਤਲ ਤਾ **ਕੈ** ॥੧॥ |
| ਹਰਿ ਹਰਿ ਹਰਿ; ਨ **ਜਪਹਿ** ਰਸਨਾ ॥ | ਹਰਿ ਹਰਿ ਹਰਿ; ਨ **ਜਪਸਿ** ਰਸਨਾ ॥ |
| ਅਵਰ ਸਭ **ਤਿਆਗਿ**; ਬਚਨ ਰਚਨਾ ॥੧॥ਰਹਾਉ॥ | ਅਵਰ ਸਭ **ਛਾਡਿ**; ਬਚਨ ਰਚਨਾ ॥੧॥ਰਹਾਉ॥ |
| ਨਾਨਾ ਖਿਆਨ ਪੁਰਾਨ ਬੇਦ ਬਿਧਿ; | ਨਾਨਾ ਖਿਆਨ ਪੁਰਾਨ ਬੇਦ ਬਿਧਿ; |
| ਚਉਤੀਸ **ਅਖਰ ਮਾਂਹੀ** ॥ | ਚਉਤੀਸ **ਅਛਰ ਮਾਹੀ** ॥ |
| ਬਿਆਸ **ਬਿਚਾਰਿ** ਕਹਿਓ ਪਰਮਾਰਥੁ; | ਬਿਆਸ **ਬੀਚਾਰਿ** ਕਹਿਓ ਪਰਮਾਰਥੁ; |
| ਰਾਮ ਨਾਮ ਸਰਿ ਨਾਹੀ ॥੨॥ | ਰਾਮ ਨਾਮ ਸਰਿ ਨਾਹੀ ॥੨॥ |
| ਸਹਜ ਸਮਾਧਿ ਉਪਾਧਿ ਰਹਤ **ਫੁਨਿ**; | ਸਹਜ ਸਮਾਧਿ ਉਪਾਧਿ ਰਹਤ **ਹੋਇ**; |
| **ਬਡੈ** ਭਾਗਿ ਲਿਵ ਲਾਗੀ ॥ | **ਬਡੇ** ਭਾਗਿ ਲਿਵ ਲਾਗੀ ॥ |
| ਕਹਿ ਰਵਿਦਾਸ **ਪ੍ਰਗਾਸੁ ਰਿਦੈ ਧਰਿ**; | ਕਹਿ ਰਵਿਦਾਸ **ਉਦਾਸ ਦਾਸ ਮਤਿ**; |
| ਜਨਮ ਮਰਨ ਭੈ ਭਾਗੀ ॥੩॥੪॥ | ਜਨਮ ਮਰਨ ਭੈ ਭਾਗੀ ॥੩॥੨॥੧੫॥ |

## ਸੁਖ ਸਾਗਰ ਸੁਰਿਤਰੁ[1] ਚਿੰਤਾਮਨਿ[2]; ਕਾਮਧੈਨ[3] ਬਸਿ ਜਾਕੇ ਰੇ ॥

ਰੇ = ਹੇ ਭਾਈ ! ਜੋ ਪਰਮੇਸ਼ਰ ਸਾਰੇ ਸੁੱਖਾਂ ਦਾ ਸਾਗਰ = ਸਮੁੰਦਰ ਹੈ, ਫੇਰ ਸੁਰਿਤਰੁ = ਕਲਪ ਬ੍ਰਿਛ, ਚਿੰਤਾਮਨੀ ਅਤੇ ਕਾਮਧੇਨ ਗਊ ਆਦਿ ਜਾ = ਜਿਸ ਕੇ = ਦੇ ਬਸਿ = ਅਧੀਨ ਹਨ।

## ਚਾਰਿ ਪਦਾਰਥ ਅਸਟ ਮਹਾ ਸਿਧਿ; ਨਵ ਨਿਧਿ ਕਰ ਤਲ ਤਾ ਕੈ ॥੧॥

ਫੇਰ ਧਰਮ, ਅਰਥ, ਕਾਮ, ਮੋਖ ਰੂਪੀ ਚਾਰੇ ਪਦਾਰਥ, ਅਸਟ = ਅੱਠ ਮਹਾ = ਵੱਡੀਆਂ ਮੁੱਖ ਸਿਧਿ = ਸਿੱਧੀਆਂ ਅਤੇ ਨਵ = ਨੌਂ ਨਿੱਧੀਆਂ ਤਾ = ਉਸ ਪ੍ਰਭੂ ਕੈ = ਦੇ ਕਰ = ਹੱਥਾਂ ਦੀਆਂ ਤਲ = ਤਲੀਆਂ ਉਪਰ ਪਈਆਂ ਹੋਈਆਂ ਹਨ ॥੧॥

## ਹਰਿ ਹਰਿ ਹਰਿ; ਨ ਜਪਸਿ ਰਸਨਾ ॥

ਹੇ ਭਾਈ ! ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ **ਵਾ:** ਸ੍ਰਵਣ ਦੁਆਰਾ ਪ੍ਰਮਾਣਗਤਿ ਸੰਸੇ ਨੂੰ ਹਰਿ = ਹਰਨ ਵਾਲੇ, ਮੰਨਣ ਦੁਆਰਾ ਪਰਮੇਯ ਗਤਿ ਸੰਸੇ ਅਤੇ ਨਿਧਿਆਸਣ ਦੁਆਰਾ ਵਿਪਰਜੈ ਸੰਸੇ ਨਾਸ਼ ਕਰਨ ਵਾਲੇ ਪਰਮੇਸ਼ਰ ਨੂੰ ਆਪਣੀ ਰਸਨਾ = ਜੀਭਾ ਦੁਆਰਾ ਜਪਸਿ = ਜਪਣਾ ਕਰ।

## ਅਵਰ ਸਭ ਛਾਡਿ; ਬਚਨ ਰਚਨਾ ॥੧॥ਰਹਾਉ॥

ਅਵਰ = ਹੋਰ ਸਭ = ਸਾਰੀਆਂ ਬਚਨ = ਬਾਣੀਆਂ ਦੀ ਰਚਨਾ = ਰਚਨਾਵਾਂ, ਕਵਿਤਾਵਾਂ ਨੂੰ ਛਾਡਿ = ਛੱਡਣਾ ਕਰ **ਵਾ:** ਜੇਕਰ ਜੰਮਣ ਮਰਨ ਤੋਂ ਬਚਨ = ਬਚਣਾ ਚਾਹੁੰਦਾ ਹੈਂ, ਭਾਵ ਮੁਕਤ ਹੋਣਾ ਚਾਹੁੰਦਾ ਹੈਂ ਤਾਂ ਹੋਰ ਕੱਚੀਆਂ ਰਚਨਾਵਾਂ ਨੂੰ ਤਿਆਗ ਦੇਣਾ ਕਰ ॥੧॥ਰਹਾਉ॥

## ਨਾਨਾ ਖਿਆਨ ਪੁਰਾਨ ਬੇਦ ਬਿਧਿ; ਚਉਤੀਸ ਅਛਰ ਮਾਹੀ ॥

ਨਾਨਾ = ਅਨੇਕਾਂ ਤਰ੍ਹਾਂ ਦੇ ਖਿਆਨ = ਵਖਿਆਣ, ਅਠਾਰਾਂ ਪੁਰਾਣ, ਚਾਰੇ ਬੇਦਾਂ ਦੀਆਂ ਬਿਧਿ = ਵਿਧੀਆਂ, ਸਿੰਮ੍ਰਿਤੀਆਂ ਆਦਿ ਚਉਤੀਸ = ਚੌਂਤੀ ਅਛਰ = ਅੱਖਰਾਂ ਦੇ ਮਾਹੀ = ਵਿਚ ਹੀ ਲਿਖੇ ਹੋਏ ਹਨ **ਵਾ:** ਜੋ (ਚਉ + ਤੀਸ) ਤੀਸ = ਤੀਹ ਸਪਾਰਿਆਂ ਵਾਲੇ ਮੁਸਲਮਾਨਾਂ ਦੇ ਕੁਰਾਨ ਆਦਿਕ ਚਉ = ਉਚਾਰਣ ਕੀਤੇ ਹਨ, ਉਹ ਸਾਰੇ ਅੱਖਰਾਂ ਦੇ ਵਿਚ ਹੀ ਵਰਣਨਿਕ ਹਨ।

ਸੰਸਕ੍ਰਿਤ ਵਿਚ ਚੌਂਤੀ ਅੱਖਰ ਹੀ ਸ਼ੁੱਧ ਮੰਨੇ ਹਨ, ਬਾਕੀ ਸੋਲ੍ਹਾਂ ਅੱਖਰ ਇਨ੍ਹਾਂ ਦੇ ਵਿੱਚੋਂ ਹੀ ਮਿਸ਼ਰਤ, ਮਿਲੇ ਹੋਏ ਹਨ। ਗੁਰਮੁਖੀ ਵਿਚ ਗੁਰੂ ਸਾਹਿਬ ਜੀ ਨੇ 'ੜ' ਅੱਖਰ ਲਿਖ ਕੇ ਗੁਰਮੁਖੀ ਵਰਣਮਾਲਾ ੩੫ ਅੱਖਰਾਂ ਦੀ ਬਣਾਉਣਾ ਕੀਤੀ ਹੈ।

---

੧. **ਸੁਰਿਤਰੁ** : ਸੁਰਿ = ਦੇਵਤਿਆਂ ਦਾ ਤਰੁ = ਬ੍ਰਿਛ ਮੰਨਿਆ ਹੈ, ਜਿਸ ਹੇਠਾਂ ਬੈਠ ਕੇ ਜੋ ਵੀ ਕਲਪਨਾ ਕੀਤੀ ਜਾਵੇ, ਉਹ ਪੂਰੀ ਹੋ ਜਾਂਦੀ ਹੈ। ਸੰਸਕ੍ਰਿਤ ਗ੍ਰੰਥਾਂ ਅੰਦਰ ਪੰਜ ਸੁਰਤਰ ਲਿਖੇ ਹਨ : ਮੰਦਾਰ, ਪਾਰਿਜਾਤ, ਸੰਤਾਨ, ਕਲਪ ਬ੍ਰਿਛ ਅਤੇ ਹਰਿ ਚੰਦਨ।
ਮੁਸਲਮਾਨਾਂ ਦੇ ਮਤ ਵਿਚ ਇਨ੍ਹਾਂ ਬ੍ਰਿਛਾਂ ਦੇ ਨਾਲ ਇਕ 'ਸਿਦਰਤੁਲ ਮੁੰਤਹਾ' ਬਿਰਛ ਹੈ, ਜੋ ਸੱਤਵੇਂ ਆਸਮਾਨ ਖ਼ੁਦਾ ਦੇ ਬਾਗ਼ ਵਿਚ ਹੈ। ਹਜ਼ਰਤ ਮੁਹੰਮਦ ਸਾਹਿਬ ਜਦੋਂ ਬੁੱਰਾਕ (ਇਕ ਪੰਖਧਾਰੀ ਚਿੱਟਾ ਜੀਵ) 'ਤੇ ਚੜ੍ਹ ਕੇ ਉਸ ਥਾਂ ਪੁੱਜੇ, ਤਦੋਂ ਉਨ੍ਹਾਂ ਨੇ ਦੇਖਿਆ ਕਿ ਉਸ ਬਿਰਛ ਦੇ ਪੱਤੇ ਹਾਥੀ ਦੇ ਕੰਨ ਵਰਗੇ ਅਤੇ ਫਲ ਘੜੇ ਦੇ ਅਕਾਰ ਵਰਗੇ ਹਨ।

੨. **ਚਿੰਤਾਮਨਿ** : ਪੁਰਾਣਾਂ ਅਨੁਸਾਰ ਇਕ ਮਣੀ ਜੋ ਮਨ ਚਿਤਵੇ ਪਦਾਰਥ ਦੇਂਦੀ ਹੈ।

੩. **ਕਾਮਧੇਨ** : ਪੁਰਾਣਾਂ ਅਨੁਸਾਰ ਸਵਰਗ ਦੀ ਇਕ ਗਊ, ਜੋ ਸਮੁੰਦਰ ਰਿੜਕਣ ਸਮੇਂ ਨਿਕਲੀ ਹੈ ਅਤੇ ਇਹ ਵੀ ਮਨ ਚਿਤਵੇ ਪਦਾਰਥ ਦੇਣ ਕਰਕੇ ਕਾਮਧੇਨ ਸਦਾਉਂਦੀ ਹੈ।

## ਬਿਆਸ ਬੀਚਾਰਿ ਕਹਿਓ ਪਰਮਾਰਥੁ; ਰਾਮ ਨਾਮ ਸਰਿ ਨਾਹੀ ॥੨॥

ਬੇਦਾਂ ਆਦਿ ਨੂੰ ਖੋਜਣ ਵਾਲੇ ਬਿਆਸ ਜੀ ਨੇ ਬੀਚਾਰਿ = ਵਿਚਾਰ ਕੇ ਇਹੋ ਪਰਮਾਰਥੁ = ਸਿਧਾਂਤ ਕਹਿਓ = ਕਹਿਣਾ ਕੀਤਾ ਹੈ **ਵਾ:** ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਅਸੀਂ ਅਖ਼ੀਰ ਨੂੰ ਬਿਆਸ = ਵਿਸਥਾਰ-ਪੂਰਵਕ ਵਿਚਾਰ ਕੇ ਇਹੋ ਸਿਧਾਂਤ ਕਹਿ ਰਹੇ ਹਾਂ ਕਿ ਰਾਮ = ਪਰਮੇਸ਼ਰ ਦੇ ਨਾਮ ਸਰਿ = ਬਰਾਬਰ ਹੋਰ ਕੋਈ ਸਾਧਨ ਆਦਿ ਨਾਹੀ = ਨਹੀਂ ਹੈ ॥੨॥

## ਸਹਜ ਸਮਾਧਿ ਉਪਾਧਿ ਰਹਤ ਹੋਏ; ਬਡੇ ਭਾਗਿ ਲਿਵ ਲਾਗੀ ॥

ਜਿਨ੍ਹਾਂ ਦੇ ਬਡੇ = ਵੱਡੇ ਭਾਗਿ = ਭਾਗਾਂ ਕਰਕੇ ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੀ = ਲੱਗੀ ਹੈ, ਉਹ ਆਧੀ, ਬਿਆਧੀ ਤੇ ਉਪਾਧੀ ਆਦਿ ਤਾਪਾਂ ਤੋਂ ਰਹਤ ਹੋਏ = ਹੋ ਕੇ ਸਹਜ = ਸੁਭਾਵਿਕ ਹੀ ਨਿਰਵਿਕਲਪ ਸਮਾਧਿ = ਸਮਾਧੀ ਵਿਚ ਇਸਥਿਤ ਹੋਏ ਹਨ।

## ਕਹਿ ਰਵਿਦਾਸ ਉਦਾਸ ਦਾਸ ਮਤਿ; ਜਨਮ ਮਰਨ ਭੈ ਭਾਗੀ ॥੩॥੨॥੧੫॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਸੰਸਾਰ ਦੇ ਪਦਾਰਥਾਂ, ਦੁਨੀਆਂ ਦੀ ਬਨਾਵਟ ਵੱਲੋਂ ਮੈਂ ਦਾਸ = ਸੇਵਕ ਦੀ ਮਤਿ = ਬੁੱਧੀ ਉਦਾਸ = ਉਪਰਾਮ ਹੋ ਗਈ ਹੈ ਅਤੇ ਜੰਮਣ ਮਰਣ ਦੇ ਭੈ = ਡਰ ਵਾਲੀ ਬਿਰਤੀ, ਪੀੜਾ ਭਾਗੀ = ਭੱਜ ਗਈ ਹੈ ॥੩॥੨॥੧੫॥

[ਰਾਗੁ ਮਾਰੂ ਸਮਾਪਤੰ]

# ਰਾਗੁ ਤੁਖਾਰੀ

ਤੁਖਾਰੀ ਇਕ ਦੇਸੀ ਰਾਗੁ ਹੈ। ਰਾਗੁ ਤੁਖਾਰੀ ਪੰਜਾਬ ਦੀ ਸੰਗੀਤ ਪਰੰਪਰਾ ਦਾ ਨਿਵੇਕਲਾ ਤੇ ਮੌਲਿਕ ਰਾਗ ਹੈ। ਪੁਰਾਤਨ ਲਿਖਤਾਂ ਅਨੁਸਾਰ ਹਿਮਾਲਾ ਦੇ ਉੱਤਰ-ਪੱਛਮ ਦਾ ਦੇਸ 'ਤੁਖਾਰ' (ਤੁਸ਼ਾਰ) ਕਿਹਾ ਜਾਂਦਾ ਹੈ। ਇਸ ਇਲਾਕੇ ਦੀ ਗਾਉਣ ਧੁਨ ਤੋਂ ਹੀ 'ਤੁਖਾਰੀ' ਰਾਗ ਵਿਕਸਿਤ ਹੋਇਆ ਮੰਨਿਆ ਜਾਂਦਾ ਹੈ। 'ਤੁਸ਼ਾਰ' ਖਿਤੇ ਦੀ ਸੰਗੀਤ ਪਰੰਪਰਾ ਤੋਂ ਵਿਕਸਿਤ ਰਾਗ ਤੁਖਾਰੀ ਅਧੀਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਬਾਰਹਮਾਹਾ' ਬਾਣੀ ਦੀ ਰਚਨਾ ਵਿਸ਼ੇਸ਼ ਰੂਪ ਵਿਚ ਕੀਤੀ ਹੈ। ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਵੀ ਇਸ ਰਾਗ ਅੰਦਰ ਆਪਣੀ ਬਾਣੀ ਦਰਜ ਕੀਤੀ ਹੈ।

ਇਸ ਰਾਗ ਵਿਚ ਕੋਮਲ ਗੰਧਾਰ, ਤੀਵਰ ਮਾਧਿਅਮ ਅਤੇ ਦੋਨੋਂ ਨਿਸ਼ਾਦ ਬਾਕੀ ਸੁਰ ਸ਼ੁੱਧ ਲੱਗਦੇ ਹਨ। ਆਰੋਹ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ। ਇਸ ਦਾ ਵਾਦੀ ਪੰਚਮ, ਸੰਵਾਦੀ, ਸ਼ੜਜ, ਥਾਟ ਧਰਮਵਤੀ (ਦੱਖਣੀ ਸੰਗਤੀ ਪਧਤੀ) ਸਮਾਂ ਦਿਨ ਦਾ ਚੌਥਾ ਪਹਿਰ ਅਤੇ ਜਾਤੀ ਔੜਵ-ਸੰਪੂਰਨ ਹੈ:

ਆਰੋਹ : ਨ਼ੀ ਸ, ਗੁ ਮ॑ ਪ, ਨੀ ਸਂ।
ਅਵਰੋਹ : ਸਂ ਨੀ ਧ ਪ, ਨ਼ੀ ਧ ਪ, ਮ॑ ਗੁ, ਰੇ ਸ।

[ਅੰਗ ੧੧੦੭]

## ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਰਤਾਰਪੁਰ ਵਿਚ ਆ ਕੇ ਨਿਵਾਸ ਕੀਤਾ, ਉਸ ਸਮੇਂ ਬਾਬਾ ਬੁੱਢਾ ਜੀ ਵਰਗੇ ਕੁਝ ਨਾਮਵਰ ਸਿੱਖਾਂ ਨੇ ਸਤਿਗੁਰਾਂ ਪਾਸ ਆ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਤੁਸੀਂ ਜਿਥੇ ਜੀਵਾਂ ਦੀ ਕਲਿਆਣ ਹਿਤ ਬਹੁਤ ਉਪਦੇਸ਼ ਰੂਪ ਵਿਚ ਬਾਣੀ ਉਚਾਰਣ ਕੀਤੀ ਹੈ, ਉਥੇ ਸਾਨੂੰ ਸਿੱਖਾਂ ਨੂੰ ਇਕ ਬਾਰ੍ਹਾਂ ਮਹੀਨਿਆਂ ਦੇ ਉਪਦੇਸ਼ ਵਾਲੀ ਬਾਣੀ ਵੀ ਉਚਾਰਣ ਕਰਕੇ ਦਿਉ, ਕਿਉਂਕਿ ਹਰੇਕ ਮਹੀਨੇ ਸਾਨੂੰ ਕਿਸੇ ਬ੍ਰਾਹਮਣ ਆਦਿ ਕੋਲੋਂ ਉਪਦੇਸ਼ ਸੁਣਨ ਲਈ ਜਾਣਾ ਪੈਂਦਾ ਹੈ। ਹੇ ਸਤਿਗਰੂ ਜੀ! ਤੁਹਾਡਾ ਸਿੱਖੀ ਪੰਥ ਨਿਰਾਲਾ ਹੈ, ਇਸ ਲਈ ਸਾਨੂੰ ਕਿਸੇ ਦੇ ਮੁਥਾਜ ਨਾ ਰਹਿਣ ਦਿਉ। ਉਸ ਸਮੇਂ ਸਿੱਖਾਂ ਦੀ ਬੇਨਤੀ ਮੰਨ ਕੇ ਸਤਿਗੁਰਾਂ ਨੇ ਇਹ ਵੈਰਾਗਮਈ 'ਬਾਰਹ ਮਾਹਾ' ਉਚਾਰਣ ਕੀਤਾ, ਜਿਸ ਵਿਚ ਸਤਿਗੁਰੂ ਜੀ ਰੂਪਕ ਅਲੰਕਾਰ ਕਹਿ ਕੇ ਸੈਨਤ ਦੇ ਨਾਲ ਪਰਮਾਰਥ ਵੱਲ ਲਾਉਣ ਦੇ ਬਚਨ ਕੀਤੇ ਹਨ।

**ਦੂਸਰੀ ਉਥਾਨਕਾ :** ਦੂਸਰੀ ਉਥਾਨਕਾ ਇਹ ਵੀ ਸਮਝੀ ਜਾਂਦੀ ਹੈ ਕਿ ਜਿਵੇਂ ਸਤਿਗੁਰੂ ਨਾਨਕ ਦੇਵ ਜੀ ਦੇ ਮਾਸੀ ਦੇ ਪੁੱਤਰ ਥੰਮਣ ਸ਼ਾਹ ਜੀ ਨੇ ਦੱਖਣ ਵਾਲੇ ਪਾਸੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਗੁਰੂ ਜੀ! ਇਕ ਵਾਰ ਮੈਨੂੰ ਸਮਾਧੀ ਵਿਚ ਇਕਾਗਰਤਾ ਹੋਣ ਨਾਲ ਬਹੁਤ ਅਨੰਦ ਆਇਆ, ਪਰ ਉਹੋ ਜਿਹਾ

ਅਨੰਦ ਦੁਬਾਰਾ ਕਦੇ ਵੀ ਪ੍ਰਾਪਤ ਨਹੀਂ ਹੋਇਆ। ਤਦੋਂ ਸਤਿਗੁਰਾਂ ਨੇ ਉਸ ਦੇ ਪ੍ਰਥਾਇ ਵਡਹੰਸ ਰਾਗ ਅੰਦਰ :

**ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥** *(ਵਡਹੰਸੁ ਮਹਲਾ ੧, ਅੰਗ ੫੫੭)*

ਇਹ ਸ਼ਬਦ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ ਸੀ। ਉਸੇ ਪ੍ਰਕਾਰ ਸ੍ਰੀ ਕਰਤਾਰਪੁਰ ਸਾਹਿਬ ਵਿਖੇ (ਸ੍ਰੀ ਗੁਰੂ) ਅੰਗਦ ਦੇਵ ਜੀ ਅਤੇ ਬਾਬਾ ਬੁੱਢਾ ਜੀ ਆਦਿ ਗੁਰਸਿੱਖਾਂ ਦੇ ਪ੍ਰਥਾਇ ਉਸੇ ਭਾਵ ਵਾਲੀ 'ਬਾਰਹ ਮਾਹਾ' ਬਾਣੀ ਉਚਾਰਣ ਕੀਤੀ।[੧]

ਤੁਖਾਰੀ ਰਾਗ ਦੇ ਅੰਦਰ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਛੰਤ = ਛੇ-ਛੇ ਤੁਕਾਂ ਦੀ ਪਉੜੀ ਵਾਲੀ ਬਾਰਹ ਮਾਹਾ = ਬਾਰਾਂ ਮਹੀਨਿਆਂ ਦੇ ਉਪਦੇਸ਼ ਵਾਲੀ ਬਾਣੀ ਉਚਾਰਣ ਕਰਦੇ ਹਨ **ਵਾ:** ਛੰਤ = ਜਸ ਰੂਪੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ ੳ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਨੋਟ :*** 'ਬਾਰਹ ਮਾਹਾ' ਦੀਆਂ ਪਹਿਲੀਆਂ ਚਾਰ ਪਉੜੀਆਂ ਅੰਦਰ ਪਰਮੇਸ਼ਰ ਦੇ ਗੁਣ ਤੇ ਜਗਿਆਸੂ ਦੀ ਬੇਨਤੀ ਦੁਆਰਾ ਮੰਗਲ ਉਚਾਰਣ ਕਰਦੇ ਹਨ।

## ਤੂ ਸੁਣਿ ਕਿਰਤ ਕਰੰਮਾ; ਪੁਰਬਿ ਕਮਾਇਆ॥

ਹੇ ਪ੍ਰਭੂ ! ਤੂੰ ਸੁਣਿ = ਸੁਣਨਾ ਕਰ; ਜੋ ਜੀਵਾਂ ਨੇ ਪੁਰਬਿ = ਪੂਰਬਲੇ ਜਨਮਾਂ ਵਿਚ ਕਰਤੱਵਾਂ ਦੇ ਤਾਈਂ ਕਮਾਇਆ = ਕਮਾਉਣਾ ਕੀਤਾ ਹੈ, ਉਸੇ ਕਿਰਤ = ਕੀਤੇ ਕਰੰਮਾ = ਕਰਮਾਂ ਅਨੁਸਾਰ ਮਨੁੱਖਾ ਸਰੀਰ ਪਾਉਣਾ ਕੀਤਾ ਹੈ **ਅਥਵਾ** ਹੇ ਪ੍ਰਭੂ ਤੂੰ ਸੁਣ ! ਸਾਨੂੰ ਪੂਰਬਲੇ ਸ੍ਰੇਸ਼ਟ ਕਰਮਾਂ ਦੇ ਕਮਾਉਣ ਕਰਕੇ ਹੁਣ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ, ਇਸ ਵਿਚ ਆਪਣੀ ਕਿਰਤ = ਕੀਰਤਨ ਭਗਤੀ ਦੇ ਕਰਮ ਵਿਚ ਜੋੜਨਾ ਕਰ।

## ਸਿਰਿ ਸਿਰਿ ਸੁਖ ਸਹੰਮਾ; ਦੇਹਿ ਸੁ ਤੂ ਭਲਾ॥

ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਤੂੰ ਸਿਰਿ ਸਿਰਿ = ਸਿਰ-ਬ-ਸਿਰ ਭਾਵ ਹਰੇਕ ਨੂੰ ਸੁਖ ਤੇ ਸਹੰਮਾ = ਸਹਿਮ, ਦੁਖ ਦੇਹਿ = ਦੇਣਾ ਕਰਦਾ ਹੈਂ, ਸੁ = ਸੋ ਤੂੰ ਆਪ ਭਲਾ = ਚੰਗਾ, ਨਿਰਦੋਸ਼ ਹੈ, ਭਾਵ ਤੈਨੂੰ ਕੋਈ ਦੁਖ ਸੁਖ ਨਹੀਂ ਚਿੰਬੜਦੇ, ਜਿਹੋ ਜਿਹੇ ਕਿਸੇ ਦੇ ਕਰਮ ਹਨ, ਉਨ੍ਹਾਂ ਅਨੁਸਾਰ ਸੁਖ ਅਤੇ ਦੁਖ ਸਹਾਰਨ ਵਾਸਤੇ ਦਿੰਦਾ ਹੈਂ **ਵਾ:** ਜੋ ਕੁਝ ਤੂੰ ਦੇਣਾ ਕਰਦਾ ਹੈਂ, ਮੇਰੇ ਲਈ ਉਹੋ ਹੀ ਭਲਾ ਹੈ।

## ਹਰਿ ਰਚਨਾ ਤੇਰੀ, ਕਿਆ ਗਤਿ ਮੇਰੀ; ਹਰਿ ਬਿਨੁ ਘੜੀ ਨ ਜੀਵਾ॥

ਹੇ ਹਰਿ = ਪ੍ਰਭੂ ! ਤੇਰੀ ਸੰਸਾਰ ਦੀ ਰਚਨਾ = ਬਣੌਤ ਵਿਚ ਮੇਰੇ ਚਿੱਤ ਦੀ ਬਿਰਤੀ ਲੱਗੀ ਹੋਈ ਹੈ, ਹੁਣ ਮੇਰੀ ਕਿਆ = ਕੀ ਗਤਿ = ਹਾਲਤ ਹੋਵੇਗੀ **ਵਾ:** ਤੇਰੀ ਕਿਆ = ਕਿਸ ਪ੍ਰਕਾਰ ਗਤਿ = ਪ੍ਰਾਪਤੀ ਹੋਵੇਗੀ, ਪਰ ਉੱਤਮ ਅਧਿਕਾਰੀ ਇਹੋ ਕਹਿੰਦਾ ਹੈ ਕਿ ਮੇਰੀ ਤੇਰੇ ਨਾਲ ਪਿਆਰ ਦੀ ਦਸ਼ਾ ਹੈ। ਹੇ ਹਰਿ = ਹਰੀ ! ਤੇਰੇ ਤੋਂ ਬਿਨੁ = ਬਗ਼ੈਰ ਮੈਂ ਇਕ ਘੜੀ ਵੀ ਜੀਵਾ = ਜਿਉਂਦਾ ਨਹੀਂ ਰਹਿ ਸਕਦਾ।

---

੧. ਕਈ ਵਿਦਵਾਨਾਂ ਦਾ ਇਹ ਵੀ ਖ਼ਿਆਲ ਹੈ ਕਿ ਬਾਰਹ ਮਾਹਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅੰਤਮ ਰਚਨਾ ਸੀ। ਇਸ ਤੋਂ ਮਗਰੋਂ ਗੁਰੂ ਜੀ ਨੇ ਹੋਰ ਕੋਈ ਸ਼ਬਦ ਨਹੀਂ ਉਚਾਰਿਆ।

## ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ; ਗੁਰਮੁਖਿ ਅੰਮ੍ਰਿਤੁ ਪੀਵਾਂ ॥

ਜਿਵੇਂ ਪ੍ਰਿਅ = ਪਤੀ ਤੋਂ ਬਾਝੁ = ਬਿਨਾਂ ਇਸਤਰੀ ਦੁਹੇਲੀ = ਦੁਖੀ ਹੁੰਦੀ ਹੈ ਅਤੇ ਉਸ ਦਾ ਪੇਕੇ ਤੇ ਸਹੁਰੇ ਪਰਿਵਾਰ ਵੱਲੋਂ ਕੋਇ = ਕੋਈ ਵੀ ਬੇਲੀ = ਸਹਾਇਕ ਨਹੀਂ ਬਣਦਾ, ਏਸੇ ਪ੍ਰਕਾਰ ਹੇ ਪਿਆਰੇ ਪਤੀ ਪ੍ਰਭੂ ! ਤੇਰੀ ਪ੍ਰਾਪਤੀ ਤੋਂ ਬਾਝੁ = ਬਿਨਾਂ ਮੇਰੀ ਜਿੰਦ ਦੁਖੀ ਹੋ ਰਹੀ ਹੈ। ਪੇਕੇ ਘਰ ਦੀ ਨਿਆਈਂ ਮਾਤ ਲੋਕ ਤੇ ਸਹੁਰੇ ਘਰ ਦੀ ਨਿਆਈਂ ਪ੍ਰਲੋਕ ਵਿਚ ਕੋਈ ਵੀ ਸਹਾਇਕ ਨਹੀਂ ਦਿਸਦਾ। ਇਸ ਲਈ ਹੁਣ ਤੂੰ ਆਪਣੀ ਮਿਹਰ ਕਰ ਕਿ ਮੈਂ ਗੁਰਮੁਖਾਂ ਦੀ ਸੰਗਤ **ਵਾ:** ਮੁਖੀ ਗੁਰਾਂ ਦੁਆਰਾ ਤੇਰਾ ਨਾਮ ਰੂਪੀ ਅੰਮ੍ਰਿਤ ਪੀਵਾਂ = ਪੀਣਾ ਕਰਾਂ।

## ਰਚਨਾ ਰਾਚਿ ਰਹੇ, ਨਿਰੰਕਾਰੀ; ਪ੍ਰਭ ਮਨਿ, ਕਰਮ ਸੁਕਰਮਾ ॥

ਹੇ ਪ੍ਰਭੂ ! ਤੂੰ ਸੂਖ਼ਮ ਤੱਤਾਂ ਦੁਆਰਾ ਸੂਖਮ ਤੋਂ ਅਸਥੂਲ ਤੱਤਾਂ ਦੁਆਰਾ ਅਸਥੂਲ ਰਚਨਾ ਨੂੰ ਰਾਚਿ = ਰਚ ਕੇ ਆਪ ਇਸ ਰਚਨਾ ਦੇ ਨਿਰੰਕਾਰੀ = ਆਕਾਰਾਂ ਤੋਂ ਰਹਿਤ ਰਹਿੰਦਾ ਹੈਂ **ਵਾ:** ਹੇ ਨਿਰੰਕਾਰੀ = ਨਿਰਾਕਾਰ ਪ੍ਰਭੂ ! ਅਸੀਂ ਤੇਰੀ ਬਣਾਈ ਹੋਈ ਰਚਨਾ ਦੇ ਵਿਚ ਹੀ ਰਾਚਿ = ਖਚਿਤ ਹੋ ਰਹੇ ਹਾਂ, ਪਰ ਹੇ ਪ੍ਰਭ = ਪ੍ਰਭੂ ! ਤੇਰਾ ਮਨ ਵਿਚ ਮੰਨਣ ਕਰਨਾ ਹੀ ਸਾਰੇ ਕਰਮਾਂ ਵਿੱਚੋਂ ਸੁਕਰਮਾ = ਸ੍ਰੇਸ਼ਟ ਕਰਮ ਹੈ **ਵਾ:** ਹੇ ਪ੍ਰਭੂ ! ਤੂੰ ਸਾਡੇ ਸਮਾਨ ਕਰਮਾਂ ਨੂੰ ਵੀ ਸ੍ਰੇਸ਼ਟ ਕਰਮ ਕਰਕੇ ਮੰਨ ਲੈਂਦਾ ਹੈਂ।

## ਨਾਨਕ ਪੰਥੁ ਨਿਹਾਲੇ ਸਾ ਧਨ; ਤੂ ਸੁਣਿ ਆਤਮ ਰਾਮਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾ = ਉਹ ਜਗਿਆਸੂ ਰੂਪੀ ਧਨ = ਇਸਤਰੀ **ਵਾ:** ਸਾਡੀ ਆਭਾਸ ਬਿਰਤੀ ਰੂਪੀ ਇਸਤਰੀ ਤੇਰੇ ਭਗਤੀ ਸਹਿਤ ਗਿਆਨ ਦੇ ਪੰਥੁ = ਰਸਤੇ ਨੂੰ ਨਿਹਾਲੇ = ਦੇਖ ਰਹੀ ਹੈ। ਹੇ ਸਾਰਿਆਂ ਦੇ ਆਤਮ = ਆਪਣਾ ਰੂਪ ਰਾਮਾ = ਪ੍ਰਭੂ ! ਤੂੰ ਸਾਡੀ ਇਸ ਬੇਨਤੀ ਨੂੰ ਸੁਣਿ = ਸੁਣਨਾ ਕਰ ॥੧॥

## ਬਾਬੀਹਾ ਪ੍ਰਿਉ ਬੋਲੇ; ਕੋਕਿਲ ਬਾਣੀਆ ॥

ਜਿਸ ਜਗਿਆਸੂ, ਮਹਾਤਮਾ ਦਾ ਚਿਤ ਰੂਪੀ ਬਾਬੀਹਾ = ਪਪੀਹਾ ਪ੍ਰਿਉ = ਪਿਆਰੇ ਪਿਆਰੇ ਬਚਨ ਬੋਲੇ = ਬੋਲਦਾ ਹੈ ਅਤੇ ਕੋਕਿਲ = ਕੋਇਲ ਦੀ ਨਿਆਈਂ ਜੀਭ ਮਿੱਠੀ ਮਿੱਠੀ ਬਾਣੀ ਨੂੰ ਬੋਲਦੀ ਹੈ **ਵਾ:** ਮਹਾਤਮਾ ਦਾ ਸਰੀਰ ਅੰਬਾਂ ਦੀ ਨਿਆਈਂ ਹੈ ਤੇ ਮਹਾਤਮਾ ਦੀਆਂ ਵਿਛੋੜੇ ਵਾਲੀਆਂ ਵੈਰਾਗਮਈ ਬਾਣੀਆਂ ਕੋਇਲਾਂ ਦੀ ਨਿਆਈਂ ਹਨ **ਵਾ:** ਜੋ ਸੰਤਾਂ ਦੀ ਬੁੱਧ ਵੈਰਾਗ ਵਾਲੇ ਵਿਚਾਰ ਨੂੰ ਵਿਚਾਰਦੀ ਹੈ, ਇਹ ਕੋਇਲ ਦੀ ਨਿਆਈਂ ਬਾਣੀ ਬੋਲ ਰਹੀ ਹੈ।

## ਸਾ ਧਨ, ਸਭਿ ਰਸ ਚੋਲੈ; ਅੰਕਿ ਸਮਾਣੀਆ ॥

ਸਾ = ਉਹ ਜਗਿਆਸੂ ਰੂਪੀ ਧਨ = ਇਸਤਰੀ ਆਪਣੀ ਬੁੱਧ, ਸਰੀਰ ਰੂਪੀ ਚੋਲੈ = ਝੋਲੀ ਵਿਚ ਸਭਿ = ਸਾਰੇ ਰਸਾਂ ਨੂੰ ਗ੍ਰਹਿਣ ਕਰ ਲੈਂਦੀ ਹੈ **ਵਾ:** ਉਸ ਨੇ ਸਾਰੇ ਰਸਾਂ ਨੂੰ ਆਪਣੇ ਅੰਤਹਕਰਨ ਵਿਚ (ਚੋ + ਲੈ) ਲੈ = ਲਿਆ ਹੈ **ਵਾ:** ਸਾਰੇ ਰਸਾਂ ਵਿੱਚੋਂ ਰਸ ਰੂਪ ਬ੍ਰਹਮ ਦੇ ਅਨੰਦ ਨੂੰ ਚੋਲੈ = ਮਾਣਦੀ ਹੈ ਅਤੇ ਪ੍ਰਭੂ ਦੇ ਅੰਕਿ = ਸਰੂਪ ਵਿਚ ਸਮਾਣੀਆ = ਸਮਾਈ ਰਹਿੰਦੀ ਹੈ।

## ਹਰਿ ਅੰਕਿ ਸਮਾਣੀ, ਜਾ ਪ੍ਰਭ ਭਾਣੀ; ਸਾ ਸੋਹਾਗਣਿ ਨਾਰੇ ॥

ਉਹ ਹਰਿ = ਪ੍ਰਭੂ ਦੇ ਅੰਕਿ = ਸਰੂਪ ਵਿਚ ਉਦੋਂ ਸਮਾਣੀ = ਸਮਾਈ, ਜਾ = ਜਦੋਂ ਪ੍ਰਭ = ਪਰਮੇਸ਼ਰ ਨੂੰ

ਭਾਣੀ = ਭਾਅ ਗਈ, ਸਾ = ਉਹੋ ਹੀ ਜਗਿਆਸੂ ਰੂਪ ਨਾਰੇ = ਇਸਤਰੀ ਪ੍ਰਭੂ ਦੇ ਅਨੰਦ ਵਾਲੀ ਸੋਹਾਗਣਿ = ਸੁਹਾਗਵੰਤੀ ਹੈ।

## ਨਵ ਘਰ ਥਾਪਿ, ਮਹਲ ਘਰੁ ਊਚਉ; ਨਿਜ ਘਰਿ ਵਾਸੁ ਮੁਰਾਰੇ ॥

ਇਸ ਨਵ = ਨੌਂ ਗੋਲਕਾਂ ਵਾਲੇ ਸਰੀਰ ਰੂਪੀ ਘਰ ਨੂੰ ਥਾਪਿ = ਇਸਥਿਤ ਭਾਵ ਰਚ ਕੇ ਮਹੱਲ ਸਰੂਪ ਪਰਮਾਤਮਾ ਨੇ ਆਪਣਾ ਦਸਮ ਦੁਆਰ, ਅੰਤਹਕਰਨ ਰੂਪੀ ਊਚਉ = ਉੱਚਾ ਘਰ ਬਣਾਉਣਾ ਕੀਤਾ ਹੈ **ਵਾ:** ਨਵ = ਨੌਂ ਭਾਵ ਪੁਰਖ, ਪ੍ਰਕਿਰਤੀ, ਮਹਿਤੱਤ, ਤ੍ਰਿਧਾ ਹੰਕਾਰ ਅਤੇ ਪੰਜ ਤਨ ਮਾਤ੍ਰਾ ਇਨ੍ਹਾਂ ਨੌਆਂ ਕਰਕੇ ਪ੍ਰਭੂ ਨੇ ਸੰਸਾਰ ਰੂਪੀ ਘਰ ਥਾਪ ਕੇ **ਵਾ:** ਨੌਆਂ ਖੰਡਾਂ ਵਾਲਾ ਸੰਸਾਰ ਰੂਪੀ ਘਰ ਥਾਪ ਕੇ ਮਹੱਲ ਸਰੂਪ ਪਰਮਾਤਮਾ ਨੇ ਸੱਚਖੰਡ ਰੂਪੀ ਆਪਣਾ ਉੱਚਾ ਘਰ ਬਣਾਉਣਾ ਕੀਤਾ ਹੈ ਤਿਸ ਦਸਮ ਦੁਆਰ, ਸੱਚਖੰਡ ਰੂਪੀ ਨਿਜ = ਆਪਣੇ ਘਰ ਵਿਚ ਮੁਰਾਰੇ = ਮੁਰਾਰੀ ਪ੍ਰਭੂ ਦਾ ਵਾਸੁ = ਨਿਵਾਸ ਹੈ।

**ਅਥਵਾ** ਜਿਸ ਨੇ ਸਰੀਰ ਰੂਪੀ ਘਰ ਵਿਚ ਨੌਆਂ ਗੋਲਕਾਂ ਨੂੰ ਵਿਸ਼ਿਆਂ ਵੱਲੋਂ ਰੋਕਣਾ ਕੀਤਾ ਹੈ, ਉਸ ਨੂੰ ਤੁਰੀਆ ਪਦ ਰੂਪੀ ਮਹੱਲ ਅਤੇ ਸਰੂਪ ਰੂਪੀ ਉੱਚਾ ਘਰ ਪ੍ਰਾਪਤ ਹੋਇਆ ਹੈ। ਉਸ ਦੇ ਨਿਜ = ਆਪਣੇ ਹਿਰਦੇ ਰੂਪੀ ਘਰ ਵਿਚ ਮੁਰਾਰੀ ਪ੍ਰਭੂ ਨੇ ਨਿਵਾਸ ਕੀਤਾ ਹੋਇਆ ਹੈ।

ਐਸੀ ਜਗਿਆਸੂ ਰੂਪੀ ਇਸਤ੍ਰੀ ਦੀ ਅਜਿਹੀ ਦ੍ਰਿਸ਼ਟੀ ਹੁੰਦੀ ਹੈ, ਉਹ ਕਹਿੰਦੀ ਹੈ ਕਿ :

## ਸਭ ਤੇਰੀ, ਤੂ ਮੇਰਾ ਪ੍ਰੀਤਮੁ; ਨਿਸਿ ਬਾਸੁਰ ਰੰਗਿ ਰਾਵੈ ॥

ਹੇ ਪ੍ਰਭੂ ! ਸਭ = ਸਾਰੀ ਸ੍ਰਿਸ਼ਟੀ ਤੇਰੀ ਹੀ ਪੈਦਾ ਕੀਤੀ ਹੋਈ ਹੈ, ਤੂੰ ਹੀ ਮੇਰਾ ਪ੍ਰੀਤਮੁ = ਪਿਆਰਾ, ਪਰਮ ਪ੍ਰੇਮ ਦਾ ਅਸ ਪਦ ਰੂਪ ਹੈਂ, ਮੈਂ ਨਿਸਿ = ਰਾਤ ਬਾਸੁਰ = ਦਿਨ ਰੰਗਿ = ਪ੍ਰੇਮ ਨਾਲ ਤੇਰਾ ਜਸ ਰਾਵੈ = ਉਚਾਰਦੀ ਹਾਂ **ਵਾ:** ਮਹਾਤਮਾ ਰਾਤ ਦਿਨ ਤੇਰੇ ਰੰਗਿ = ਅਨੰਦ ਨੂੰ ਰਾਵੈ = ਮਾਨਣਾ ਕਰਦੇ ਹਨ।

## ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ; ਕੋਕਿਲ ਸਬਦਿ ਸੁਹਾਵੈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਮੇਰਾ **ਵਾ:** ਸੰਤ ਜਨਾਂ ਦਾ ਚਿਤ ਰੂਪੀ ਬਬੀਹਾ, ਪ੍ਰਿਉ ਪ੍ਰਿਉ = ਪਤੀ ਪਤੀ, ਪਿਆਰਾ ਪਿਆਰਾ ਚਵੈ = ਉਚਾਰਦਾ ਹੈ ਅਤੇ ਕੋਇਲ ਦੀ ਨਿਆਈਂ ਮਹਾਤਮਾ ਦੀ ਵੈਰਾਗਮਈ ਵਿਛੋੜੇ ਵਾਲੀ ਬਾਣੀ, ਜਿਹਵਾ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸੁਹਾਵੈ = ਸ਼ੋਭਨੀਕ ਹੋ ਰਹੀ ਹੈ॥੨॥

## ਤੂ ਸੁਣਿ ਹਰਿ ਰਸ ਭਿੰਨੇ; ਪ੍ਰੀਤਮ ਆਪਣੇ ॥

ਹੇ ਸਾਡੇ ਆਪਣੇ = ਆਪ ਦੇ ਪ੍ਰੀਤਮ = ਪਿਆਰੇ ਹਰੀ ! ਤੂੰ ਸਾਡੀ ਬੇਨਤੀ ਸੁਣਿ = ਸੁਣਨਾ ਕਰ, ਤੇਰੇ ਹਰਿ ਰਸ ਵਿੱਚੋਂ ਸਾਡਾ ਹਿਰਦਾ ਤੇ ਇੰਦਰੇ ਆਦਿ ਭਿੰਨੇ = ਭਿੱਜੇ ਹੋਏ ਹਨ **ਵਾ:** ਹੇ ਹਰੀ ! ਤੂੰ ਸਾਰਿਆਂ ਵਿਚ ਰਸ ਰੂਪ ਹੋ ਕੇ ਭਿੱਜਾ ਹੋਇਆ ਹੈਂ, ਤੂੰ ਸਾਡੀ ਬੇਨਤੀ ਨੂੰ ਸੁਣ। ਜੋ ਪਰਮ ਪ੍ਰੇਮ ਦੇ ਅਸਪਦ ਰੂਪ ਸਤਿਗੁਰੂ ਜੀ ਆਪਣੇ ਸਰੂਪ ਦੀ ਸਿਖਿਆਤਤਾ ਵਾਲੇ ਹਨ, ਉਨ੍ਹਾਂ ਦੇ ਰਸ = ਪ੍ਰੇਮ ਵਿਚ ਸਾਨੂੰ ਭਿਉਣਾ ਕਰ।

## ਮਨਿ ਤਨਿ ਰਵਤ ਰਵੰਨੇ; ਘੜੀ ਨ ਬੀਸਰੈ ॥

ਮਹਾਤਮਾ ਜਨ ਮਨਿ = ਹਿਰਦੇ ਕਰਕੇ ਤੇਰਾ ਜਸ ਰਵਤ = ਉਚਾਰਦੇ ਹਨ ਅਤੇ ਤਨਿ = ਸਰੀਰ ਕਰਕੇ ਵੀ ਤੇਰਾ ਜਸ ਰਵੰਨੇ = ਉਚਾਰਦੇ ਹਨ, ਤੂੰ ਉਨ੍ਹਾਂ ਨੂੰ ਇਕ ਘੜੀ ਮਾਤਰ ਵੀ ਬੀਸਰੈ = ਭੁੱਲਦਾ ਨਹੀਂ ਹੈਂ।

## ਕਿਉ ਘੜੀ ਬਿਸਾਰੀ, ਹਉ ਬਲਿਹਾਰੀ; ਹਉ ਜੀਵਾ ਗੁਣ ਗਾਏ ॥

ਫੇਰ ਮੈਂ ਵੀ ਇਕ ਘੜੀ ਮਾਤਰ ਤੈਨੂੰ ਕਿਉ = ਕਿਸ ਲਈ ਬਿਸਾਰੀ = ਭੁਲਾਉਣਾ ਕਰਾਂ, ਹਉ = ਮੈਂ ਤਾਂ ਤੇਰੇ ਤੋਂ ਸਦਾ ਬਲਿਹਾਰੀ = ਕੁਰਬਾਨ ਜਾਂਦੀ ਹਾਂ, ਕਿਉਂਕਿ ਤੇਰੇ ਗੁਣਾਂ ਨੂੰ ਗਾਏ = ਗਾ ਕੇ ਹੀ ਹਉ = ਮੈਂ ਜੀਵਾ = ਜਿਉਣਾ ਕਰਦੀ ਹਾਂ।

## ਨਾ ਕੋਈ ਮੇਰਾ, ਹਉ ਕਿਸੁ ਕੇਰਾ; ਹਰਿ ਬਿਨੁ ਰਹਣੁ ਨ ਜਾਏ ॥

ਸੰਸਾਰ ਵਿਚ ਨਾ ਹੀ ਕੋਈ ਮੇਰਾ ਬੇਲੀ ਹੈ, ਫੇਰ ਹਉ = ਮੈਂ ਕਿਸੇ ਕੇਰਾ = ਦਾ ਕੀ ਬਣਨਾ ਹੈ, ਇਸ ਲਈ ਹੇ ਹਰਿ = ਹਰੀ ! ਤੇਰੇ ਤੋਂ ਬਿਨੁ = ਬਗ਼ੈਰ ਮੇਰੇ ਕੋਲੋਂ ਰਹਣੁ = ਰਿਹਾ ਨਹੀਂ ਜਾਏ = ਜਾਂਦਾ।

## ਓਟ ਗਹੀ ਹਰਿ ਚਰਣ ਨਿਵਾਸੇ; ਭਏ ਪਵਿਤ੍ਰ ਸਰੀਰਾ ॥

ਹੇ ਹਰਿ = ਪ੍ਰਭੂ ! ਮੈਂ ਬਾਣੀ ਕਰਕੇ ਤੇਰੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ, ਮਨ ਕਰਕੇ ਤੇਰੇ ਚਰਨਾਂ ਵਿਚ ਨਿਵਾਸੇ = ਵੱਸਣਾ ਕੀਤਾ ਹੈ ਅਤੇ ਸਰੀਰਾ = ਸਰੀਰ ਕਰਕੇ ਤੇਰੀ ਸ਼ਰਨ ਗ੍ਰਹਿਣ ਕਰਕੇ ਪਵਿਤ੍ਰ = ਉੱਜਲ ਜੀਵਨ ਵਾਲਾ ਭਏ = ਹੋ ਗਿਆ ਹਾਂ।

## ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ; ਗੁਰ ਸਬਦੀ ਮਨੁ ਧੀਰਾ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ! ਉਹ ਤੇਰੀ ਦੀਰਘ = ਵੱਡੀ ਕਿਰਪਾ ਦੀ ਦ੍ਰਿਸਟਿ = ਦ੍ਰਿਸ਼ਟੀ ਕਰਕੇ ਆਤਮਿਕ ਸੁਖ ਪਾਵੈ = ਪਾਉਂਦਾ ਹੈ, ਜਿਸ ਦਾ ਮਨ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਧੀਰਾ = ਧੀਰਜਤਾ ਦੇ ਸਹਿਤ ਹੋਇਆ ਹੈ ॥੩॥

## ਬਰਸੈ ਅੰਮ੍ਰਿਤ ਧਾਰ; ਬੂੰਦ ਸੁਹਾਵਣੀ ॥

ਜਿਵੇਂ ਵਰਖਾ ਰੁੱਤ ਵਿਚ ਬੱਦਲ ਅੰਮ੍ਰਿਤ ਦੀਆਂ ਧਾਰਾਂ ਨਾਲ ਬਰਸੈ = ਵਰਸਦਾ ਹੈ ਅਤੇ ਪਾਣੀ ਦੀਆਂ ਬੂੰਦ = ਬੂੰਦਾਂ ਸੁਹਾਵਣੀ = ਸੋਭਦੀਆਂ ਹਨ **ਵਾ:** ਸਵਾਂਤੀ ਬੂੰਦ ਸ਼ੋਭਨੀਕ ਹੁੰਦੀ ਹੈ। ਏਸੇ ਪ੍ਰਕਾਰ ਗੁਰੂ ਰੂਪੀ ਬੱਦਲ ਜਗਿਆਸੂ ਦੀ ਸ਼ੌਕ ਅਵਸਥਾ ਰੂਪੀ ਵਰਖਾ ਰੁੱਤ ਵਿਚ ਉਪਦੇਸ਼, ਬ੍ਰਹਮਾਨੰਦ ਰੂਪੀ ਅੰਮ੍ਰਿਤ ਦੀਆਂ ਧਾਰਾਂ ਵਰਸਾਉਂਦਾ ਹੈ ਅਤੇ ਜੀਵ ਈਸ਼ ਦੀ ਏਕਤਾ ਰੂਪ ਸਵਾਂਤੀ ਬੂੰਦ ਸ਼ੋਭਨੀਕ ਲੱਗਦੀ ਹੈ **ਵਾ:** ਜਿਸ ਜਗਿਆਸੂ ਰੂਪੀ ਬਬੀਹੇ ਨੂੰ ਉਪਦੇਸ਼ ਰੂਪੀ ਸਵਾਂਤੀ ਬੂੰਦ ਦੀ ਪ੍ਰਾਪਤੀ ਹੁੰਦੀ ਹੈ, ਉਸ ਦੀ ਬੁੱਧੀ ਸ਼ੋਭਨੀਕ ਹੋ ਜਾਂਦੀ ਹੈ **ਵਾ:** ਮਹਾਤਮਾ ਨੂੰ ਅਭੇਦ ਨਿਸਚੇ ਰੂਪੀ ਸਵਾਂਤੀ ਬੂੰਦ ਸ਼ੋਭਨੀਕ ਲੱਗਦੀ ਹੈ।

## ਸਾਜਨ ਮਿਲੇ ਸਹਜਿ ਸੁਭਾਇ; ਹਰਿ ਸਿਉ ਪ੍ਰੀਤਿ ਬਣੀ ॥

ਜਦੋਂ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਦੇ ਧਾਰਨ ਕਰਕੇ ਸਾਜਨ = ਮਿਤ੍ਰ ਰੂਪ ਗੁਰੂ ਜੀ ਮਿਲੇ ਤਾਂ ਹਰਿ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਬਣੀ = ਬਣ ਆਈ।

## ਹਰਿ ਮੰਦਰਿ ਆਵੈ, ਜਾ ਪ੍ਰਭ ਭਾਵੈ; ਧਨ ਊਭੀ ਗੁਣ ਸਾਰੀ ॥

ਜਾ = ਜਦੋਂ ਪ੍ਰਭ = ਪ੍ਰਭੂ, ਗੁਰੂ ਨੂੰ ਭਾਵੈ = ਭਾਉਂਦਾ ਹੈ, ਤਦੋਂ ਹੀ ਹਰਿ = ਪ੍ਰਭੂ ਹਿਰਦੇ ਰੂਪੀ ਮੰਦਰਿ = ਘਰ ਵਿਚ ਆਵੈ = ਆਉਂਦਾ ਹੈ, ਭਾਵ ਸਾਖਿਆਤਕਾਰ ਹੁੰਦਾ ਹੈ, ਮੈਂ ਜਗਿਆਸੂ ਰੂਪ ਧਨ = ਇਸਤ੍ਰੀ ਊਭੀ = ਖੜੀ ਭਾਵ ਸਮਾਹਿਤ ਚਿੱਤ ਹੋ ਕੇ ਪ੍ਰਭੂ ਦੇ ਗੁਣਾਂ ਨੂੰ ਸਾਰੀ = ਸੰਭਾਲਣਾ ਕਰਦੀ ਹਾਂ।

## ਘਰਿ ਘਰਿ ਕੰਤੁ ਰਵੈ ਸੋਹਾਗਣਿ; ਹਉ ਕਿਉ ਕੰਤਿ ਵਿਸਾਰੀ ॥

ਜਦੋਂ ਕੰਤੁ = ਪਤੀ ਪ੍ਰਭੂ ਘਰਿ ਘਰਿ = ਸਰੀਰ ਸਰੀਰ, ਹਿਰਦੇ ਹਿਰਦੇ ਅੰਦਰ ਮਹਾਤਮਾ ਰੂਪੀ ਸੋਹਾਗਣਿ = ਸੁਹਾਗਵੰਤੀਆਂ ਨੂੰ ਰਵੈ = ਰਾਵਨਾ ਕਰਦਾ ਹੈ, ਫੇਰ ਉਸ ਕੰਤਿ = ਪਤੀ ਪ੍ਰਭੂ ਨੇ ਹਉ = ਮੈਨੂੰ ਕਿਉ = ਕਿਸ ਵਾਸਤੇ ਵਿਸਾਰੀ = ਭੁਲਾਇਆ ਹੋਇਆ ਹੈ **ਅਥਵਾ** ਜਦੋਂ ਘਰਿ ਘਰਿ = ਸ਼ਾਸਤਰਾਂ ਸ਼ਾਸਤਰਾਂ ਦੁਆਰਾ ਗਿਆਨਵਾਨ ਸੁਹਾਗਵੰਤੀਆਂ ਉਸ ਪਤੀ-ਪ੍ਰਭੂ ਦਾ ਜਸ ਰਵੈ = ਉਚਾਰ ਰਹੀਆਂ ਹਨ, ਤਾਂ ਫੇਰ ਮੈਂ ਕਿਉਂ ਕੰਤਿ = ਪਤੀ-ਪ੍ਰਭੂ ਨੂੰ ਭੁਲਾਉਣਾ ਕਰਾਂ।

## ਉਨਵਿ ਘਨ ਛਾਏ, ਬਰਸੁ ਸੁਭਾਏ; ਮਨਿ ਤਨਿ ਪ੍ਰੇਮੁ ਸੁਖਾਵੈ ॥

ਜਿਵੇਂ ਜਦੋਂ ਉਨਵਿ = ਝੁਕ ਝੁਕ ਕੇ ਘਨ = ਬੱਦਲ ਛਾਏ = ਫੈਲ ਜਾਂਦੇ ਹਨ, ਤਦੋਂ ਸੁਭਾਏ = ਸੁਭਾਵਿਕ ਹੀ ਬਰਸੁ = ਵਰਸਨਾ ਕਰਦੇ ਹਨ, ਜਿਸ ਕਰਕੇ ਉਸ ਸਮੇਂ ਇਸਤ੍ਰੀ ਦੇ ਮਨ ਤਨ ਵਿਚ ਪਤੀ ਦਾ ਪ੍ਰੇਮ ਸੁਖਾਵੈ = ਸੁਖਾਉਂਦਾ ਹੈ **ਅਥਵਾ** ਏਸੇ ਪ੍ਰਕਾਰ ਜਦੋਂ ਗੁਰੂ ਰੂਪੀ ਬੱਦਲ ਉਨਵਿ = ਨਿਵ ਨਾਲ ਕਿਰਪਾਲਤਾ ਦੇ ਘਰ ਵਿਚ ਆ ਕੇ ਛਾਏ = ਛਾਅ ਭਾਵ ਸੰਗਤ ਦੇ ਵਿਚ ਇਸਥਿਤ ਹੁੰਦੇ ਹਨ, ਤਦੋਂ ਸੁਭਾਵਿਕ ਹੀ ਪਰਮੇਸ਼ਰ ਦੇ ਪ੍ਰਕਾਸ਼ ਵਾਲੀ ਉਪਦੇਸ਼ ਰੂਪੀ ਵਰਖਾ ਕਰਦੇ ਹਨ, ਤਦੋਂ ਸਭ ਜਗਿਆਸੂਆਂ ਰੂਪੀ ਇਸਤ੍ਰੀਆਂ ਦੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਪਤੀ ਪ੍ਰਭੂ ਦਾ ਪ੍ਰੇਮ ਸੁਖਾਉਂਦਾ ਹੈ।

## ਨਾਨਕ ਵਰਸੈ ਅੰਮ੍ਰਿਤ ਬਾਣੀ; ਕਰਿ ਕਿਰਪਾ ਘਰਿ ਆਵੈ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਗੁਰੂ ਸਾਹਿਬ ਜੀ ਅੰਮ੍ਰਿਤ ਰੂਪ ਬਾਣੀ ਨੂੰ ਵਰਸੈ = ਵਰਸਾਉਂਦੇ ਹਨ, ਤਦੇ ਹਰੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਹਿਰਦੇ ਰੂਪੀ ਘਰ ਵਿਚ ਆਵੈ = ਆ ਕੇ ਸਾਖਿਆਤਕਾਰ ਹੋ ਜਾਂਦਾ ਹੈ ॥੪॥

ਅੱਗੇ ਸਤਿਗੁਰੂ ਜੀ ਬਾਰ੍ਹਾਂ ਮਹੀਨਿਆਂ ਦੁਆਰਾ ਉਪਦੇਸ਼ ਬਖ਼ਸ਼ਦੇ ਹਨ।

## ਚੇਤੁ ਬਸੰਤੁ ਭਲਾ; ਭਵਰ ਸੁਹਾਵੜੇ ॥

ਜਿਵੇਂ ਬਸੰਤ ਰੁੱਤ ਵਿਚ ਚੇਤ ਦਾ ਮਹੀਨਾ ਭਲਾ = ਚੰਗਾ ਲੱਗਦਾ ਹੈ ਅਤੇ ਖਿੜ ਰਹੀ ਬਨਸਪਤੀ ਤੋਂ ਸੁਗੰਧੀ ਲੈ ਕੇ ਭਵਰ = ਭੌਰੇ ਸੁਹਾਵੜੇ = ਸ਼ੋਭਨੀਕ ਹੋ ਰਹੇ ਹੁੰਦੇ ਹਨ। ਇਸੇ ਪ੍ਰਕਾਰ ਮਨੁੱਖਾ ਜਨਮ ਰੂਪੀ ਪਰਮੇਸ਼ਰ ਨੂੰ ਚੇਤੇ ਕਰਨ ਦਾ ਚੇਤ ਦਾ ਮਹੀਨਾ ਹੈ ਤੇ ਸ਼ੌਕ ਅਵਸਥਾ ਜਾਂ ਪਰਮੇਸ਼ਰ ਦਾ ਅਨੰਦ ਪ੍ਰਗਟ ਹੋਣ ਰੂਪੀ ਬਸੰਤ ਰੁੱਤ ਹੈ ਭਾਵ ਮਨੁੱਖਾ ਜਨਮ ਅੰਦਰ ਪਰਮਾਤਮਾ ਨੂੰ ਚੇਤੇ ਕਰਨਾ ਤੇ ਸ਼ੌਕ ਅਵਸਥਾ ਵਿਚ ਪਰਮੇਸ਼ਰ ਦਾ ਅਨੰਦ ਪ੍ਰਗਟ ਹੋਣਾ ਭਲਾ = ਚੰਗਾ ਹੈ, ਐਸੇ ਮਹੀਨੇ ਤੇ ਰੁੱਤ ਅੰਦਰ ਜਗਿਆਸੂ ਰੂਪੀ ਭੌਰੇ ਗੁਣਾਂ, ਭਗਤੀ ਰੂਪੀ ਸੁਗੰਧੀ ਲੈ ਕੇ ਸ਼ੋਭ ਰਹੇ ਹਨ।

[ਅੰਗ ੧੧੦੮]

## ਬਨ ਫੂਲੇ ਮੰਝ ਬਾਰਿ; ਮੈ ਪਿਰੁ ਘਰਿ ਬਾਹੁੜੈ ॥

ਜਿਵੇਂ ਚੇਤ ਦੇ ਮਹੀਨੇ ਵਿਚ ਬਾਰਿ = ਉਜਾੜਾਂ ਮੰਝ = ਵਿਚ ਬਨ = ਬਾਗ਼, ਬਿਰਛ ਫੂਲੇ = ਪ੍ਰਫੁੱਲਤ ਹੁੰਦੇ ਹਨ, ਅਜਿਹੇ ਸਮੇਂ ਵਿਚ ਪਤੀ ਤੋਂ ਵਿਛੜੀ ਇਸਤਰੀ ਆਖਦੀ ਹੈ ਕਿ ਮੈ = ਮੇਰੇ ਘਰ ਵਿਚ ਪਿਰੁ = ਪਤੀ ਬਾਹੁੜੈ = ਪ੍ਰਾਪਤ ਹੋਵੇ।

**ਅਥਵਾ** ਇਸੇ ਪ੍ਰਕਾਰ ਸੰਸਾਰ ਰੂਪੀ ਉਜਾੜ ਵਿਚ ਮਹਾਤਮਾ ਰੂਪੀ ਬਨ, ਬਿਰਛ ਸ਼ੁੱਭ ਗੁਣਾਂ ਕਰਕੇ ਪ੍ਰਫੁੱਲਤ ਹੋ ਰਹੇ ਹਨ, ਭਾਵ ਉਹ ਕਰੁਣਾ, ਮੁੱਦਤਾ, ਮੈਤ੍ਰੀ ਤੇ ਉਪੇਖਿਆ ਰੂਪੀ ਟਾਹਣੀਆਂ, ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਨਾਲ ਪ੍ਰਫੁੱਲਤ ਹੋ ਰਹੇ ਹਨ। ਐਸੇ ਮਹਾਤਮਾ ਦੇ ਅਨੰਦ ਨੂੰ ਦੇਖ ਕੇ ਪਤੀ ਪਰਮੇਸ਼ਰ ਤੋਂ ਵਿਛੜੀ ਜਗਿਆਸੂ ਰੂਪ ਇਸਤਰੀ ਕਹਿੰਦੀ ਹੈ ਕਿ ਅਜਿਹੇ ਸ਼ੋਭਨੀਕ ਸਮੇਂ ਵਿਚ ਮੇਰੇ ਹਿਰਦੇ ਰੂਪੀ ਘਰ ਅੰਦਰ ਵੀ ਪਤੀ ਪ੍ਰਭੂ ਬਾਹੁੜੈ = ਪ੍ਰਾਪਤ ਹੋਵੇ ਭਾਵ ਆ ਕੇ ਸਾਖਿਆਤਕਾਰ ਹੋਵੇ।

## ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ; ਬਿਰਹਿ ਬਿਰੋਧ ਤਨੁ ਛੀਜੈ ॥

ਐਸੇ ਬਸੰਤ ਰੁੱਤ ਦੇ ਸ਼ੋਭਨੀਕ ਸਮੇਂ ਵਿਚ ਜੇਕਰ ਇਸਤ੍ਰੀ ਦਾ ਪਤੀ ਉਸ ਦੇ ਘਰ ਵਿਚ ਨਹੀਂ ਆਵੈ = ਆਉਂਦਾ ਤਾਂ ਫੇਰ ਉਹ ਧਨ = ਇਸਤ੍ਰੀ ਕਿਉ = ਕਿਵੇਂ ਪਤੀ ਦੇ ਮਿਲਾਪ, ਸੇਵਾ ਦਾ ਸੁੱਖ ਪ੍ਰਾਪਤ ਕਰ ਸਕਦੀ ਹੈ, ਪਤੀ ਦੇ ਬਿਰਹਿ = ਵਿਛੋੜੇ ਅਤੇ ਬਿਰੋਧ = ਵਿਰੋਧਣਾ (ਫੱਫੇਕੁੱਟਣੀਆਂ) ਦੇ ਤਾਨ੍ਹਿਆਂ-ਮਿਹਣਿਆਂ ਕਰਕੇ ਉਸ ਦਾ ਤਨੁ = ਸਰੀਰ ਵੀ ਛੀਜੈ = ਕਮਜ਼ੋਰ ਹੁੰਦਾ ਜਾਂਦਾ ਹੈ।

**ਅਥਵਾ** ਏਸੇ ਪ੍ਰਕਾਰ ਮਨੁੱਖਾ ਜਨਮ ਰੂਪੀ ਚੇਤ ਦੇ ਮਹੀਨੇ ਵਿਚ ਸ਼ੌਕ ਅਵਸਥਾ ਰੂਪੀ ਬਸੰਤ ਰੁੱਤ ਦੇ ਸ਼ੋਭਨੀਕ ਸਮੇਂ ਅੰਦਰ ਮੇਰੇ ਜਗਿਆਸੂ ਰੂਪੀ ਇਸਤ੍ਰੀ ਦੇ ਹਿਰਦੇ ਰੂਪੀ ਘਰ ਵਿਚ ਪਤੀ ਪਰਮਾਤਮਾ ਆ ਕੇ ਸਾਖਿਆਤਕਾਰ ਨਹੀਂ ਹੁੰਦਾ, ਫੇਰ ਮੈਂ ਧਨ = ਇਸਤ੍ਰੀ ਕਿਵੇਂ ਆਤਮਿਕ ਸੁੱਖ ਪਾਉਣਾ ਕਰਾਂ **ਵਾ:** ਮੇਰੀ ਆਭਾਸ ਬਿਰਤੀ ਬ੍ਰਹਮਾਨੰਦ ਰੂਪੀ ਸੁੱਖ ਨੂੰ ਕਿਵੇਂ ਪਾ ਸਕਦੀ ਹੈ ਭਾਵ ਨਹੀਂ ਪਾ ਸਕਦੀ। ਇਹ ਬਿਰਹਿ = ਵਿਛੋੜੇ ਰੂਪੀ ਬਿਰੋਧ = ਵਿਰੋਧੀ ਕਰਕੇ **ਵਾ:** ਵਿਛੋੜਾ ਪਾਉਣ ਵਾਲੇ ਕਾਮ ਕ੍ਰੋਧ ਆਦਿ ਵਿਰੋਧੀਆਂ ਕਰਕੇ ਮੇਰਾ ਸਰੀਰ ਨਾਸ਼ ਹੁੰਦਾ ਜਾਂਦਾ ਹੈ।

## ਕੋਕਿਲ ਅੰਬਿ ਸੁਹਾਵੀ ਬੋਲੈ; ਕਿਉ ਦੁਖੁ ਅੰਕਿ ਸਹੀਜੈ ॥

ਜਿਵੇਂ ਬਸੰਤ ਰੁੱਤ ਵਿਚ ਅੰਬਾਂ ਦੇ ਬਿਰਛਾਂ ਉਪਰ ਕੋਕਿਲ = ਕੋਇਲਾਂ ਬੋਲੈ = ਬੋਲਦੀਆਂ ਸੁਹਾਵੀ = ਸ਼ੋਭਨੀਕ ਹੁੰਦੀਆਂ ਹਨ **ਅਥਵਾ** ਏਸੇ ਪ੍ਰਕਾਰ ਅੰਬਾਂ ਦੀ ਨਿਆਈਂ ਮਹਾਤਮਾ ਜਨਾਂ ਦੇ ਸਰੀਰ ਹਨ। ਕੋਇਲ ਦੀ ਨਿਆਈਂ ਉਨ੍ਹਾਂ ਦੀ ਰਸਨਾ ਵੈਰਾਗਮਈ ਬਚਨ ਬੋਲਦੀ ਸ਼ੋਭਨੀਕ ਹੁੰਦੀ ਹੈ **ਵਾ:** ਅੰਬਾਂ ਦੀ ਨਿਆਈਂ ਮਹਾਤਮਾ ਦੀ ਸੰਗਤ ਹੈ ਅਤੇ ਕੋਇਲ ਦੀ ਨਿਆਈਂ ਉਨ੍ਹਾਂ ਦੀ ਬੁੱਧੀ ਸ਼ੋਭਨੀਕ ਗਿਆਨ ਵਾਲੇ ਬਚਨਾਂ ਨੂੰ ਬੋਲਦੀ ਹੈ। ਜੋ ਅਨੰਦ ਦੇ ਸਹਿਤ ਹਨ, ਪਰ ਮੈਂ ਆਪਣੇ ਅੰਕਿ = ਹਿਰਦੇ ਵਿਚ ਪਤੀ ਪਰਮਾਤਮਾ ਦੇ ਵਿਛੋੜੇ ਦਾ ਦੁੱਖ ਕਿਉ = ਕਿਸ ਪ੍ਰਕਾਰ ਸਹੀਜੈ = ਸਹਿਣ ਕਰਾਂ ਭਾਵ ਵਿਛੋੜੇ ਦਾ ਦੁੱਖ ਸਹਾਰਿਆ ਨਹੀਂ ਜਾਂਦਾ।

## ਭਵਰੁ ਭਵੰਤਾ ਫੂਲੀ ਡਾਲੀ; ਕਿਉ ਜੀਵਾ ਮਰੁ ਮਾਏ ॥

ਹੇ ਮਾਏ = ਮਾਂ, ਸਖੀ! ਬਸੰਤ ਰੁੱਤ ਵਿਚ ਫੂਲੀ = ਫੁੱਲਾਂ ਵਾਲੀ ਡਾਲੀ = ਟਾਹਣੀ ਉਪਰ ਭਵਰੁ = ਭੌਰੇ ਭਵੰਤਾ = ਫਿਰ ਰਹੇ ਹਨ, ਇਹ ਦੇਖ ਕੇ ਮੈਂ ਪਤੀ ਦੇ ਵਿਛੋੜੇ ਕਰਕੇ ਕਿਉ = ਕਿਵੇਂ ਜੀਵਾ = ਜੀਣਾ ਕਰਾਂ, ਮੇਰਾ ਤਾਂ ਮਰੁ = ਮਰਨਾ ਹੋ ਰਿਹਾ ਹੈ **ਅਥਵਾ** ਏਸੇ ਪ੍ਰਕਾਰ ਮਹਾਤਮਾ ਰੂਪੀ ਬਿਰਛ ਕਰੁਣਾ ਮੁੱਦਤਾ ਆਦਿ ਟਾਹਣੀਆਂ, ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਦੇ ਸਹਿਤ ਹਰੇ-ਭਰੇ ਹਨ, ਉਨ੍ਹਾਂ ਪਾਸੋਂ ਜਗਿਆਸੂ ਰੂਪੀ ਭੌਰੇ ਭਗਤੀ ਦੀ ਸੁਗੰਧੀ ਲੈਣ ਲਈ ਗੂੰਜ ਰਹੇ ਹਨ **ਵਾ:** ਗੁਣਾਂ ਰੂਪੀ ਸੁਗੰਧੀ ਲੈ ਕਰਕੇ ਅਨੰਦਿਤ ਹੋ ਰਹੇ ਹਨ। ਐਸੇ ਸਮੇਂ ਵਿਚ ਹੇ ਮਹਾਤਮਾ ਰੂਪੀ ਮਾਏ = ਮਾਂ, ਸਖੀ! ਮੈਂ ਪਤੀ ਪਰਮਾਤਮਾ ਦੇ ਵਿਛੋੜੇ ਕਰਕੇ ਕਿਵੇਂ ਜੀਣਾ ਕਰਾਂ, ਮੇਰਾ ਤਾਂ ਮਰਨਾ ਹੀ ਹੋ ਰਿਹਾ ਹੈ।

ਅੱਗੋਂ ਮਹਾਤਮਾ ਉੱਤਰ ਦੇਂਦੇ ਹਨ :

## ਨਾਨਕ ਚੇਤਿ ਸਹਜਿ ਸੁਖੁ ਪਾਵੈ; ਜੇ ਹਰਿ ਵਰੁ ਘਰਿ ਧਨ ਪਾਏ ॥੫॥

ਸਤਿਗੁਰੂ ਸਾਹਿਬ ਜੀ ਚੇਤ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਮਨੁੱਖਾ ਜਨਮ ਰੂਪੀ ਚੇਤ ਦੇ ਮਹੀਨੇ ਦੁਆਰਾ ਪਰਮੇਸ਼ਰ ਨੂੰ ਚੇਤੇ ਕਰੇ ਤਾਂ ਹੀ ਸਹਜਿ = ਸ਼ਾਂਤੀ ਤੇ ਆਤਮਿਕ ਸੁੱਖ ਪਾਵੈ = ਪਾ ਸਕਦੀ ਹੈ, ਜੇ = ਜੇਕਰ ਜਗਿਆਸੂ ਰੂਪੀ ਧਨ = ਇਸਤ੍ਰੀ ਆਪਣੇ ਘਰਿ = ਹਿਰਦੇ ਵਿਚ ਹਰਿ = ਪ੍ਰਭੂ ਰੂਪੀ ਵਰੁ = ਪਤੀ ਨੂੰ ਪਾਉਣਾ ਕਰੇ ॥੫॥

## ਵੈਸਾਖੁ ਭਲਾ; ਸਾਖਾ ਵੇਸ ਕਰੇ ॥

ਬਸੰਤ ਰੁੱਤ ਦਾ ਦੂਸਰਾ ਮਹੀਨਾ ਵੈਸਾਖ ਵੀ ਬਹੁਤ ਭਲਾ = ਚੰਗਾ ਹੈ। ਇਸ ਮਹੀਨੇ ਅੰਦਰ ਬਿਰਛਾਂ ਦੀਆਂ ਸਾਖਾ = ਟਾਹਣੀਆਂ ਬਹੁਤ ਸੁੰਦਰ ਵੇਸ = ਲਿਬਾਸ ਧਾਰਨ ਕਰੇ = ਕਰਦੀਆਂ ਹਨ ਭਾਵ ਨਰਮ-ਨਰਮ ਕਰੂੰਬਲਾਂ ਦੇ ਸਹਿਤ ਸ਼ਿੰਗਾਰ ਕਰਦੀਆਂ ਹਨ।

**ਅਥਵਾ** ਮਨੁੱਖਾ ਸਰੀਰ ਵੈਸਾਖ ਮਹੀਨੇ ਦੀ ਨਿਆਈਂ ਹੈ **ਵਾ:** (ਵੈ + ਸਾਖ) ਵੈ = ਉਹ ਜੋ ਸਾਖੁ = ਵੇਦਾਂ ਸ਼ਾਸਤਰਾਂ ਕਰਕੇ ਪ੍ਰਤੀਪਾਦਨ ਜੋਗ ਹੈ **ਵਾ:** ਵੈ = ਉਹ ਜੋ ਅੰਤਹਕਰਣ ਆਦਿ ਸਾਰੀਆਂ ਬਿਰਤੀਆਂ ਦਾ ਉਪਹਿਤ ਚੇਤਨ ਸਾਖੀ ਸਰੂਪ ਹੈ, ਉਹ ਸਰੂਪ ਬਹੁਤ ਭਲਾ ਹੈ **ਵਾ:** ਵੈ = ਉਹ ਵੇਦਾਂ ਕਰਕੇ ਪ੍ਰਤੀਪਾਦਨ ਜੋਗ ਈਸਰ ਤੇ ਸਾਖ = ਤੱਤ ਮਿਥਿਆ ਦਾ ਵਿਵੇਚਨ ਇਹ ਵੈਸਾਖ ਦਾ ਮਹੀਨਾ ਹੈ ਅਤੇ ਜਗਿਆਸੂਆਂ ਦੀਆਂ ਬਿਰਤੀਆਂ ਰੂਪੀ ਟਾਹਣੀਆਂ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਰੂਪੀ ਸੋਹਣੀਆਂ ਕਰੂੰਬਲਾਂ ਦਾ ਲਿਬਾਸ ਧਾਰਨ ਕਰਦੀਆਂ ਹਨ **ਵਾ:** ਸੰਸਾਰ ਰੂਪੀ ਉਜਾੜ ਦੇ ਵਿਚ ਮਹਾਤਮਾ ਰੂਪੀ ਬਿਰਛ ਸਾਖਾ = ਵੇਦਾਂ ਦਾ ਤੱਤ ਸਿਧਾਂਤ ਜਾਨਣ ਵਾਲੇ ਹਨ। ਉਨ੍ਹਾਂ ਦੁਆਰਾ ਜਗਿਆਸੂ ਰੂਪੀ ਇਸਤ੍ਰੀ ਸਾਧਨਾ ਰੂਪੀ ਭਲਾ ਵੇਸ ਧਾਰਨ ਕਰਦੀ ਹੈ।

## ਧਨ ਦੇਖੈ ਹਰਿ ਦੁਆਰਿ; ਆਵਹੁ ਦਇਆ ਕਰੇ ॥

ਹੇ ਹਰਿ = ਹਰੀ! ਜਗਿਆਸੂ ਰੂਪੀ ਧਨ = ਇਸਤ੍ਰੀ ਤੇਰੇ ਗਿਆਨ, ਸਤਸੰਗਤਿ ਰੂਪੀ ਦੁਆਰਿ = ਦਰਵਾਜ਼ੇ ਵਿਚ ਇਸਥਿਤ ਹੋ ਕੇ ਤੇਰੇ ਦਰਸ਼ਨਾਂ ਨੂੰ ਦੇਖੈ = ਤੱਕ ਰਹੀ ਹੈ ਅਤੇ ਬੇਨਤੀ ਕਰਦੀ ਹੈ ਕਿ ਹੇ ਹਰੀ! ਤੁਸੀਂ ਆਪਣੀ ਦਇਆ = ਮਿਹਰ, ਤਰਸ ਕਰੇ = ਕਰਕੇ ਮੇਰੇ ਹਿਰਦੇ ਵਿਚ ਆਵਹੁ = ਆਉਣਾ ਕਰੋ ਭਾਵ ਸਾਖਿਆਤਕਾਰ ਹੋਵੋ।

## ਘਰਿ ਆਉ ਪਿਆਰੇ, ਦੁਤਰ ਤਾਰੇ; ਤੁਧੁ ਬਿਨੁ ਅਢੁ ਨ ਮੋਲੋ ॥

ਹੇ ਪਿਆਰੇ ਪਤੀ ਪਰਮੇਸ਼ਰ! ਤੂੰ ਮੇਰੇ ਹਿਰਦੇ ਰੂਪੀ ਘਰ ਵਿਚ ਆਉ = ਆਉਣਾ ਕਰ, ਭਾਵ ਸਾਖਿਆਤਕਾਰ ਹੋਣਾ ਕਰ ਅਤੇ ਮੈਨੂੰ ਦੁਤਰ = ਕਠਿਨਤਾਈ ਨਾਲ ਪਾਰ ਹੋਣ ਵਾਲੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰਨਾ ਕਰ, ਤੁਧੁ = ਤੇਰੇ ਸਾਖਿਆਤਕਾਰ ਹੋਏ ਤੋਂ ਬਿਨੁ = ਬਗ਼ੈਰ ਮੇਰੇ ਕੀਤੇ ਸਾਧਨਾ ਰੂਪੀ ਸ਼ਿੰਗਾਰਾਂ ਦਾ ਇਕ ਅਢੁ = ਕੌਡੀ ਵੀ ਮੋਲੋ = ਮੁੱਲ ਨਹੀਂ ਹੈ, ਭਾਵ ਤੇਰੇ ਤੋਂ ਬਿਨਾਂ ਮੇਰੀ ਜ਼ਿੰਦਗੀ ਵਿਅਰਥ ਹੈ।

## ਕੀਮਤਿ ਕਉਣ ਕਰੇ ਤੁਧੁ ਭਾਵਾਂ; ਦੇਖਿ ਦਿਖਾਵੈ ਢੋਲੋ ॥

ਹੇ ਪ੍ਰਭੂ! ਜੇ ਕਰ ਤੁਧੁ = ਤੈਨੂੰ ਭਾਵਾਂ = ਭਾਅ ਜਾਵਾਂ ਤਾਂ ਮੇਰੀ ਕੀਮਤ ਕਉਣ = ਕਿਹੜਾ ਕਰੇ = ਕਰ ਸਕਦਾ ਹੈ ਭਾਵ ਹੀਰੇ ਲਾਲਾਂ ਦੀ ਕੀਮਤ ਤੋਂ ਵੀ ਉੱਚਾ ਜੀਵਨ ਬਣ ਜਾਵੇਗਾ (ਤਦੋਂ ਪ੍ਰਭੂ ਨੇ ਕਿਹਾ ਕਿ ਫੇਰ ਤੂੰ ਆਪ ਹੀ ਮੈਨੂੰ ਪ੍ਰਾਪਤ ਹੋ ਜਾ। ਅੱਗੋਂ ਜਗਿਆਸੂ ਨੇ ਕਿਹਾ ਕਿ ਮੈਂ ਆਪ ਪ੍ਰਾਪਤ ਹੋਣ ਤੋਂ ਅਸਮਰੱਥ ਹਾਂ)।

ਹੇ ਢੋਲੋ = ਪਿਆਰੇ ਪਤੀ ਪ੍ਰਭੂ ! ਜੇਕਰ ਤੂੰ ਆਪਣਾ ਸਰੂਪ ਦਿਖਾਵੈ = ਦਿਖਾਉਣਾ ਕਰੇਂ ਤਾਂ ਹੀ ਮੈਂ ਦੇਖਿ = ਦੇਖਣਾ ਕਰ ਸਕਦੀ ਹਾਂ **ਵਾ:** ਗਿਆਨ ਦੀ ਦੇਖਿ = ਦ੍ਰਿਸ਼ਟੀ ਦੁਆਰਾ ਦਿਖਾਵੇ ਤਾਂ ਦੇਖ ਸਕਦੀ ਹਾਂ **ਵਾ:** ਦੇਖਣ ਵਾਲਿਆਂ ਦੁਆਰਾ ਦਿਖਾਵੇਂ ਤਾਂ ਦੇਖਣਾ ਕਰ ਸਕਦੀ ਹਾਂ।

***ਪ੍ਰਸ਼ਨ :*** *ਕਿਸ ਪ੍ਰਕਾਰ ਦੇਖਣਾ ਚਾਹੁੰਦੇ ਹੋ ?*
***ਉੱਤਰ :***

## ਦੂਰਿ ਨ ਜਾਨਾ, ਅੰਤਰਿ ਮਾਨਾ; ਹਰਿ ਕਾ ਮਹਲੁ ਪਛਾਨਾ ॥

ਹੇ ਪ੍ਰਭੂ ! ਤੈਨੂੰ ਆਪਣੇ ਤੋਂ ਦੂਰ ਨਾ ਜਾਨਾ = ਜਾਨਣਾ ਕਰਾਂ।

***ਪ੍ਰਸ਼ਨ :*** *ਕੀ ਘਟ ਤੇ ਪਟ (ਬਸਤਰ) ਆਦਿ ਵਾਂਗ ਨੇੜੇ ਜਾਨਣ ਦੀ ਇੱਛਾ ਹੈ ?*
***ਉੱਤਰ :*** ਨਹੀਂ। ਮੈਂ ਤੈਨੂੰ ਸਰੀਰ ਦੇ ਅੰਤਰਿ = ਵਿਚ ਹੀ ਮਾਨਾ = ਮੰਨਣਾ ਕਰਾਂ।

***ਪ੍ਰਸ਼ਨ :*** *ਅੰਦਰ ਤਾਂ ਅੰਤਹਕਰਣ ਹੈ, ਕੀ ਉਸ ਨੂੰ ਪ੍ਰਾਪਤ ਹੋਣਾ ਚਾਹੁੰਦੀ ਹੈਂ ?*
***ਉੱਤਰ :*** ਨਹੀਂ। ਹੇ ਹਰਿ = ਹਰੀ ! ਅੰਦਰ ਬਾਹਰ ਜਾਨਣ ਦੇ ਭੇਦ ਨੂੰ ਛੱਡ ਕੇ ਅਕਾਸ਼ ਵੱਤ ਆਪ ਜੀ ਕਾ = ਦਾ ਮਹਲੁ = ਸਰੂਪ ਵਿਆਪਕ ਪਛਾਨਾ = ਪਛਾਣਨਾ ਕਰਾਂ।

## ਨਾਨਕ ਵੈਸਾਖੀਂ ਪ੍ਰਭੁ ਪਾਵੈ; ਸੁਰਤਿ ਸਬਦਿ ਮਨੁ ਮਾਨਾ ॥੬॥

ਸਤਿਗੁਰੂ ਸਾਹਿਬ ਜੀ ਵੈਸਾਖੀਂ= ਵੈਸਾਖ ਮਹੀਨੇ ਦੁਆਰਾ ਕਥਨ ਕਰਦੇ ਹਨ **ਵਾ:** ਵੈ = ਉਹ ਸਾਖੀ = ਸਾਖੀ ਰੂਪ ਪ੍ਰਭੁ = ਪ੍ਰਭੂ ਨੂੰ ਪਾਵੈ = ਪਾਉਣਾ ਕਰਦੀਆਂ ਹਨ, ਜਿਨ੍ਹਾਂ ਦਾ ਗੁਰਾਂ ਦੇ ਸ਼ਬਦ ਵਿਚ ਸੁਰਤਿ = ਗਿਆਤ ਪੂਰਬਕ **ਵਾ:** ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਕੇ ਮਨ ਮਾਨਾ = ਮੰਨ ਗਿਆ ਹੈ ॥੬॥

ਇਹ ਵੈਸਾਖ ਦੇ ਮਹੀਨੇ ਦਾ ਸਤਿਗੁਰਾਂ ਨੇ ਫਲ ਵੀ ਦੱਸ ਦਿੱਤਾ ਹੈ।

## ਮਾਹੁ ਜੇਠੁ ਭਲਾ; ਪ੍ਰੀਤਮੁ ਕਿਉ ਬਿਸਰੈ ॥

ਦੂਸਰੀ ਗ੍ਰੀਖਮ ਰੁੱਤ ਦਾ ਜੇਠ ਦਾ ਮਾਹੁ = ਮਹੀਨਾ ਭਲਾ = ਚੰਗਾ ਹੈ **ਵਾ:** ਮਨੁੱਖਾ ਜਨਮ ਰੂਪੀ ਜੇਠ ਮਹੀਨੇ ਦੁਆਰਾ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਮਹੀਨੇ ਦੁਆਰਾ ਭਲਾ = ਚੰਗਾ ਪ੍ਰੀਤਮੁ = ਪਿਆਰਾ ਪ੍ਰਭੂ ਕਿਉ ਬਿਸਰੈ = ਵਿਸਾਰਨਾ ਕਰੀਏ।

**ਅਥਵਾ** ਮਾਹੁ = ਉਤਕ੍ਰਿਸ਼ਟ ਜੇਠ = ਵੱਡਾ ਤਰ ਤੀਬਰ ਤਰ ਤਮ ਵੈਰਾਗ[੧] ਹੈ, ਉਸ ਵਿਚ ਭਲਾ ਪ੍ਰੀਤਮ ਕਿਉਂ ਵਿਸਾਰਨਾ ਕਰੀਏ, ਭਾਵ ਨਹੀਂ ਵਿਸਾਰਨਾ ਚਾਹੀਦਾ, ਮੰਦ ਵੈਰਾਗ ਵਿਚ ਵਿਸਰ ਜਾਵੇ ਤਾਂ ਆਮ ਗੱਲ ਹੈ।

## ਥਲ ਤਾਪਹਿ ਸਰ ਭਾਰ; ਸਾ ਧਨ ਬਿਨਉ ਕਰੈ ॥

ਜਿਵੇਂ ਪਰਤੱਖ ਜੇਠ ਦੇ ਮਹੀਨੇ ਵਿਚ ਥਲ = ਮਾਰੂਥਲ ਭਾਰ = ਭੱਠ ਦੇ ਸਰ = ਸਦਰਸ਼ ਤਾਪਹਿ = ਤਪਦੇ ਹਨ, ਏਸੇ ਪ੍ਰਕਾਰ ਮਨੁੱਖਾ ਜਨਮ ਰੂਪੀ ਜੇਠ ਦੇ ਮਹੀਨੇ ਵਿਚ ਜਗਿਆਸੂ ਦਾ ਅੰਤਹਕਰਨ ਰੂਪੀ ਥਲ = ਮਾਰੂਥਲ ਵਿਛੋੜੇ ਦੀ ਅਗਨੀ ਕਰਕੇ ਭਾਰ = ਭੱਠ ਦੇ ਸਰ = ਸਦਰਸ਼ ਤਪਦਾ ਹੈ, ਐਸੇ ਸਮੇਂ ਵਿਚ ਸਾ = ਉਹ ਜਗਿਆਸੂ ਰੂਪੀ ਧਨ = ਇਸਤ੍ਰੀ ਬਿਨਉ = ਬੇਨਤੀ ਕਰੈ = ਕਰਦੀ ਹੈ ਕਿ ਹੇ ਪਤੀ ਪ੍ਰਭੂ ! ਤੂੰ ਆ ਕੇ ਪ੍ਰਾਪਤ ਹੋਣਾ ਕਰ।

---

੧. *ਨੋਟ :* ਵੈਰਾਗ ਦੇ ਬਾਰੇ ਪਿੱਛੇ **'ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ'** ਅੰਗ ੧੧੦੪ ਉਪਰ ਵਿਸਥਾਰ ਨਾਲ ਦਰਜ ਹੈ।

## ਧਨ ਬਿਨਉ ਕਰੇਦੀ, ਗੁਣ ਸਾਰੇਦੀ; ਗੁਣ ਸਾਰੀ ਪ੍ਰਭ ਭਾਵਾ ॥

ਹੇ ਪ੍ਰਭੂ ! ਜਗਿਆਸੂ ਰੂਪ ਧਨ = ਇਸਤ੍ਰੀ ਬਿਨਉ = ਬੇਨਤੀ ਕਰੇਦੀ = ਕਰਦੀ ਹੈ ਅਤੇ ਤੇਰੇ ਗੁਣਾਂ ਨੂੰ ਸਾਰੇਦੀ = ਸੰਭਾਲਦੀ ਹੈ, ਉਹ ਇਹ ਸੋਚਦੀ ਹੈ ਕਿ ਜੇਕਰ ਗੁਣਾਂ ਨੂੰ ਸਾਰੀ = ਸੰਭਾਲਾਂਗੀ ਤਾਂ ਹੀ ਹੇ ਪ੍ਰਭੂ ! ਤੈਨੂੰ ਭਾਵਾ = ਭਾਉਣਾ ਕਰਾਂਗੀ।

ਅੱਗੇ ਪ੍ਰਭੂ-ਪਤੀ ਨੇ ਕਿਹਾ ਕਿ ਜੇਕਰ ਤੇਰੇ ਅੰਦਰ ਗੁਣਾਂ ਨੂੰ ਸੰਭਾਲਣ ਰੂਪ ਭਗਤੀ ਭਾਉ ਹੈ ਤਾਂ ਫੇਰ ਤੂੰ ਆ ਕੇ ਮੈਨੂੰ ਪ੍ਰਾਪਤ ਹੋ ਜਾ ਤਾਂ ਅੱਗੋਂ ਜਗਿਆਸੂ ਰੂਪ ਇਸਤ੍ਰੀ ਕਹਿੰਦੀ ਹੈ :

## ਸਾਚੈ ਮਹਲਿ ਰਹੈ ਬੈਰਾਗੀ; ਆਵਣ ਦੇਹਿ ਤ ਆਵਾ ॥

ਹੇ ਸੰਸਾਰ ਤੋਂ ਬੈਰਾਗੀ = ਵਿਰਾਗਮਾਨ, ਨਿਰਲੇਪ ਪ੍ਰਭੂ ! ਤੂੰ ਆਪਣੇ ਸਰੂਪ, ਸੱਚਖੰਡ, ਸਤਿਸੰਗਤ ਰੂਪੀ ਮਹੱਲ ਦੇ ਵਿਚ ਇਸਥਿਤ ਰਹਿੰਦਾ ਹੈਂ, ਜੇਕਰ ਮੈਨੂੰ ਇਹ ਕਾਮ ਕ੍ਰੋਧ ਆਦਿ ਵਿਕਾਰ ਤੇਰੇ ਵੱਲ ਆਵਣ = ਆਉਣ ਦੇਹਿ = ਦੇਣ ਤ = ਤਦੋਂ ਹੀ ਤੇਰੇ ਵੱਲ ਆਵਾ = ਆ ਸਕਦੀ ਹਾਂ।

**ਦ੍ਰਿਸ਼ਟਾਂਤ : ਮਹਾਤਮਾ ਕੋਲੋਂ ਉਪਦੇਸ਼ ਲੈਣ ਬਾਬਤ**—ਜਿਵੇਂ ਇਕ ਮਹਾਤਮਾ ਭਜਨ ਬੰਦਗੀ ਕਰਦੇ ਸਨ ਤੇ ਆਪਣੇ ਪਾਸ ਕਿਸੇ ਨੂੰ ਆਉਣ ਨਹੀਂ ਦੇਂਦੇ ਸਨ, ਉਨ੍ਹਾਂ ਨੇ ਆਪਣੀ ਕੁਟੀਆ ਦੇ ਬਾਹਰ ਤਿੰਨ ਪਹਿਰੇਦਾਰ ਰੱਖੇ ਹੋਏ ਸਨ। ਬਾਹਰਲੇ ਦਰਵਾਜ਼ੇ ਉਪਰ ਕੁੱਤਾ ਸੀ, ਜੋ ਹਰੇਕ ਆਉਣ ਵਾਲੇ ਨੂੰ ਵੱਢਦਾ ਸੀ। ਉਸ ਤੋਂ ਅੱਗੇ ਇਕ ਸਿੰਗਾਂ ਵਾਲੀ ਗਾਂ ਸੀ ਅਤੇ ਉਸ ਤੋਂ ਅੱਗੇ ਇਕ ਬਹੁਤ ਹੀ ਲੜਾਕੀ ਮਾਈ ਬੈਠੀ ਹੋਈ ਸੀ, ਜੋ ਦੂਰੋਂ ਹੀ ਝਿੜਕਾਂ ਦੇ ਕੇ ਭਜਾ ਦੇਂਦੀ ਸੀ। ਇਸ ਪ੍ਰਕਾਰ ਉਸ ਮਹਾਤਮਾ ਕੋਲ ਕੋਈ ਨਹੀਂ ਜਾਂਦਾ ਸੀ।

ਇਕ ਦਿਨ ਇਕ ਸ੍ਰੇਸ਼ਟ ਜਗਿਆਸੂ ਨੇ ਕਿਹਾ ਕਿ ਮੈਂ ਇਸ ਮਹਾਤਮਾ ਕੋਲੋਂ ਉਪਦੇਸ਼ ਲੈਣਾ ਹੈ, ਪਰ ਪਹਿਲਾਂ ਰਸਤੇ ਵਿਚ ਪੈਣ ਵਾਲੇ ਵਿਘਨਾਂ ਨੂੰ ਦੂਰ ਕਰਨਾ ਪਵੇਗਾ। ਤਦੋਂ ਉਸ ਨੇ ਚੂਰੀ, ਘਾਹ, ਤਿਉੜ[੧] ਤੇ ਪੱਚੀ ਕੁ ਰੁਪਏ ਆਪਣੇ ਪਾਸ ਇਕੱਠੇ ਕਰ ਲਏ ਤੇ ਉਪਦੇਸ਼ ਲੈਣ ਲਈ ਚਲਾ ਗਿਆ। ਤਦੋਂ ਪਹਿਲਾਂ ਉਸ ਨੇ ਕੁੱਤੇ ਨੂੰ ਚੂਰੀ ਪਾ ਦਿੱਤੀ। ਕੁੱਤਾ ਚੂਰੀ ਖਾਣ ਵਿਚ ਮਸਤ ਹੋ ਗਿਆ। ਅੱਗੇ ਗਾਂ ਨੂੰ ਘਾਹ ਪਾ ਦਿੱਤਾ ਤੇ ਉਹ ਗਾਂ ਘਾਹ ਖਾਣ ਵਿਚ ਮਸਤ ਹੋ ਗਈ ਅਤੇ ਉਸ ਤੋਂ ਅੱਗੇ ਲੜਾਕੀ ਮਾਈ ਦੇ ਬੋਲਣ ਤੋਂ ਪਹਿਲਾਂ ਹੀ ਉਸ ਦੇ ਸਾਹਮਣੇ ਤਿਉੜ ਰੱਖ ਦਿੱਤਾ ਤੇ ਪੱਚੀ ਰੁਪਏ ਹੱਥ ਵਿਚ ਪਕੜਾ ਦਿੱਤੇ। ਮਾਈ ਇਤਨੇ ਨਾਲ ਹੀ ਪ੍ਰਸੰਨ ਹੋ ਗਈ। ਤਦੋਂ ਉਹ ਜਗਿਆਸੂ ਮਹਾਤਮਾ ਦੇ ਪਾਸ ਪਹੁੰਚ ਗਿਆ ਤੇ ਮਹਾਤਮਾ ਨੇ ਖ਼ੁਸ਼ ਹੋ ਕੇ ਉਪਦੇਸ਼ ਦਿੱਤਾ ਅਤੇ ਨਿਹਾਲ ਕਰ ਦਿੱਤਾ।

**ਦਾ ਦ੍ਰਿਸ਼ਟਾਂਤ** : ਏਸੇ ਪ੍ਰਕਾਰ ਅੰਤਰਜਾਮੀ ਪ੍ਰਭੂ ਨੇ ਆਪਣੇ ਮਿਲਣ ਲਈ ਲੋਭ ਰੂਪੀ ਕੁੱਤਾ, ਅਵਿੱਦਿਆ ਰੂਪੀ ਗਾਂ ਤੇ ਮਾਇਆ ਰੂਪੀ ਲੜਾਕੀ ਮਾਈ ਰੱਖੀ ਹੋਈ ਹੈ। ਜੋ ਅਧਿਕਾਰੀ ਮਨੁੱਖ ਲੋਭ ਰੂਪੀ ਕੁੱਤੇ ਨੂੰ ਮੁਕਤੀ ਰੂਪੀ ਚੂਰੀ ਪਾਉਂਦਾ ਹੈ, ਰਾਗ ਦ੍ਵੈਖ ਦੇ ਸਿੰਗਾਂ ਵਾਲੀ ਅਵਿੱਦਿਆ ਰੂਪੀ ਗਾਂ ਨੂੰ ਮਿਥਿਆ ਨਿਸ਼ਚਾ ਕਰਾਉਣ ਰੂਪ ਘਾਹ ਪਾਉਂਦਾ ਹੈ, ਮਾਇਆ ਰੂਪੀ ਲੜਾਕੀ ਮਾਈ ਨੂੰ ਤਿੰਨਾਂ ਗੁਣਾਂ ਦਾ ਤਿਆਗ ਰੂਪ ਤਿਉੜ ਤੇ ਪੱਚੀ ਪ੍ਰਕਿਰਤੀਆਂ ਵਾਲੇ ਸਰੀਰ ਦਾ ਅਭਿਮਾਨ ਛੱਡਣ ਰੂਪ ਪੱਚੀ ਰੁਪਏ ਭੇਟਾ ਦੇਂਦਾ ਹੈ, ਉਹ ਪਰਮੇਸ਼ਰ ਦੀ ਪ੍ਰਾਪਤੀ ਕਰਦਾ ਹੈ।

---

੧. **ਤਿਉੜ** : ਤਿੰਨ ਵਸਤਾਂ (ਦਹੀਂ, ਅੱਧਰਿੜਕਾ, ਦੁੱਧ) ਦਾ ਮਿਲਾ ਕੇ ਬਣਾਇਆ ਹੋਇਆ ਪੇਯ ਪਦਾਰਥ ਤਿਉੜ ਕਹਾਉਂਦਾ ਹੈ। ਪੰਜਾਬ ਵਿਚ ਇਸਤ੍ਰੀਆਂ ਆਪਣੇ ਬੱਚਿਆਂ ਨੂੰ ਪੁਸ਼ਟ ਕਰਨ ਲਈ ਤਿਉੜ ਪਿਲਾਉਂਦੀਆਂ ਹਨ।

## ਨਿਮਾਣੀ ਨਿਤਾਣੀ, ਹਰਿ ਬਿਨੁ; ਕਿਉ ਪਾਵੈ ਸੁਖ ਮਹਲੀ ॥

ਹੇ ਹਰਿ = ਪ੍ਰਭੂ ! ਤੇਰੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਮੈਂ ਗੁਣਾਂ ਰੂਪੀ ਨਿਮਾਣੀ = ਮਾਣ ਤੋਂ ਰਹਿਤ ਤੇ ਬਿਬੇਕ ਰੂਪੀ ਨਿਤਾਣੀ = ਬਲ ਤੋਂ ਰਹਿਤ ਹੋ ਰਹੀ ਹਾਂ **ਵਾ:** ਮਨ ਕਰਕੇ ਨਿਮਾਣੀ ਤੇ ਸਰੀਰ ਕਰਕੇ ਨਿਤਾਣੀ ਹੋ ਰਹੀ ਹਾਂ। ਫੇਰ ਤੇਰੇ ਮਹਲੀ = ਸਰੂਪ, ਤੁਰੀਆ ਪਦ ਰੂਪੀ ਮਹੱਲ ਦੇ ਸੁੱਖ ਨੂੰ ਕਿਉ = ਕਿਵੇਂ ਪਾਵੈ = ਪਾ ਸਕਦੀ ਹਾਂ ਭਾਵ ਨਹੀਂ ਪਾ ਸਕਦੀ।

## ਨਾਨਕ ਜੇਠਿ ਜਾਣੈ ਤਿਸੁ ਜੈਸੀ; ਕਰਮਿ ਮਿਲੈ ਗੁਣ ਗਹਿਲੀ ॥੭॥

ਸਤਿਗੁਰੂ ਸਾਹਿਬ ਜੀ ਮਨੁੱਖਾ ਜਨਮ ਰੂਪੀ ਜੇਠ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਜੇਠਿ = ਵੱਡੇ ਤਰ ਤੀਬਰ ਤਰ ਤਮ ਵੈਰਾਗ ਨੂੰ ਧਾਰਨ ਕਰਕੇ ਜੋ ਜਗਿਆਸੂ ਰੂਪੀ ਇਸਤ੍ਰੀ ਵੱਡੇ ਪਰਮੇਸ਼ਰ ਨੂੰ ਜਾਣੈ = ਜਾਣ ਲੈਂਦੀ ਹੈ, ਤਿਸੁ = ਉਸ ਵਾਹਿਗੁਰੂ ਜੈਸੀ = ਜੇਹੀ ਹੀ ਹੋ ਜਾਂਦੀ ਹੈ ਭਾਵ ਹਰੀ ਦਾ ਸਰੂਪ ਹੀ ਹੋ ਜਾਂਦੀ ਹੈ ਅਤੇ ਜੋ ਕਰਮ ਕਾਂਡਾਂ ਵਿਚ ਮਿਲੈ = ਮਿਲੀ ਰਹਿੰਦੀ ਹੈ, ਉਹ ਤਿੰਨਾਂ ਗੁਣਾਂ ਦੀ ਹੀ ਗਹਿਲੀ = ਗ੍ਰਸੀ ਹੋਈ ਹੈ **ਵਾ:** ਜਿਸ ਦੇ ਨਿਸ਼ਕਾਮ ਕਰਮ ਕੀਤੇ ਹੋਣ ਜਾਂ ਸਤਿਗੁਰਾਂ ਦੀ ਕਰਮਿ = ਬਖ਼ਸ਼ਿਸ਼ ਮਿਲੇ ਤਾਂ ਗਿਆਨ ਆਦਿਕ ਗੁਣਾਂ ਕਰਕੇ ਪ੍ਰਭੂ-ਪਤੀ ਉਸ ਦੀ ਬਿਰਤੀ ਰੂਪੀ ਭੁਜਾ ਨੂੰ ਗਹਿਲੀ = ਪਕੜ ਕਰਕੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ॥੭॥

## ਆਸਾੜੁ ਭਲਾ; ਸੂਰਜੁ ਗਗਨਿ ਤਪੈ ॥

ਗ੍ਰੀਖਮ ਰੁੱਤ ਦਾ ਦੂਸਰਾ ਆਸਾੜੁ = ਹਾੜ ਦਾ ਮਹੀਨਾ ਵੀ ਭਲਾ = ਚੰਗਾ ਹੈ **ਵਾ:** ਹਾੜ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਇਸ ਮਹੀਨੇ ਵਿਚ ਗਗਨਿ = ਅਕਾਸ਼ ਵਿਚ ਸੂਰਜ ਭਲਾ = ਚੰਗਾ ਤਪੈ = ਤਪਦਾ ਹੈ।

## ਧਰਤੀ ਦੂਖ ਸਹੈ; ਸੋਖੈ ਅਗਨਿ ਭਖੈ ॥

ਅਗਨਿ = ਅੱਗ ਵਾਂਗ ਭਖੈ = ਭਖਦਾ ਸੂਰਜ ਪਾਣੀ, ਬਿਰਛਾਂ, ਘਾਹ ਆਦਿ ਵਿੱਚੋਂ ਰਸ ਸੋਖੈ = ਸੋਖ ਲੈਂਦਾ ਹੈ ਅਤੇ ਧਰਤੀ ਤਪਸ਼ ਦਾ ਦੁਖ ਸਹੈ = ਸਹਾਰਨਾ ਕਰਦੀ ਹੈ।

## ਅਗਨਿ ਰਸੁ ਸੋਖੈ, ਮਰੀਐ ਧੋਖੈ; ਭੀ ਸੋ ਕਿਰਤੁ ਨ ਹਾਰੇ ॥

ਜਦੋਂ ਸੂਰਜ ਅਕਾਸ਼ ਵਿਚ ਅਗਨਿ = ਅੱਗ ਵਾਂਗ ਤਪਦਾ ਹੈ, ਤਦੋਂ ਰਸੁ = ਪਾਣੀ ਨੂੰ ਸੋਖੈ = ਸੁਕਾਅ ਦੇਂਦਾ ਹੈ। ਇਹ ਦੇਖ ਕੇ ਪਤੀ ਦੇ ਵਿਜੋਗ ਵਾਲੀ ਇਸਤ੍ਰੀ ਇਸ ਧੋਖੈ = ਸੰਸੇ ਵਿਚ ਮਰੀਐ = ਮਰਦੀ ਜਾਂਦੀ ਹੈ ਕਿ ਇਤਨੀ ਤਪਸ਼ ਵਿਚ ਸ੍ਰਿਸ਼ਟੀ ਕਿਵੇਂ ਬਚੇਗੀ, ਪਰ ਭੀ = ਪੁਨਾ ਸੋ = ਉਹ ਸੂਰਜ ਵੀ ਆਪਣਾ ਕਿਰਤੁ = ਕਰਮ ਨਹੀਂ ਹਾਰਦਾ, ਉਹ ਅਧਿਕ ਤੋਂ ਅਧਿਕ ਹੀ ਤਪੀ ਜਾਂਦਾ ਹੈ **ਅਥਵਾ** ਉਹ ਧਰਤੀ ਆਪਣੇ ਕਰਮ ਨੂੰ ਨਹੀਂ ਹਾਰਦੀ, ਆਪਣੇ ਅੰਦਰ ਅੰਕੁਰ ਦਬਾਈ ਬੈਠੀ ਹੈ ਕਿ ਜਦੋਂ ਕਦੇ ਵਰਖਾ ਹੋਵੇਗੀ, ਉਸ ਸਮੇਂ ਉੱਗ ਪੈਣਗੇ।

## ਰਥੁ ਫਿਰੈ, ਛਾਇਆ ਧਨ ਤਾਕੈ; ਟੀਡੁ ਲਵੈ ਮੰਝਿ ਬਾਰੇ ॥

('ਤਾੱਕੈ' ਉਚਾਰਣ ਹੈ)

ਜਿਸ ਸਮੇਂ ੯ ਜਾਂ ੧੩ ਹਾੜ ਨੂੰ ਸੂਰਜ ਦਾ ਰਥ ਉਤਰਾਇਣ ਵੱਲੋਂ ਫਿਰੈ = ਫਿਰ ਕੇ ਦਖਨੈਣ ਵੱਲ

ਹੋ ਜਾਂਦਾ ਹੈ, ਧਨ = ਇਸਤ੍ਰੀਆਂ ਰਾਹੀਂ ਆਦਿਕ ਬਿਰਛਾਂ ਦੀ ਛਾਇਆ = ਛਾਂ ਨੂੰ ਤਾਕੈ = ਤੱਕਦੇ ਹਨ ਅਤੇ ਟੀਡੁ = ਬੀਂਡਾ, ਟਿੰਡਾ ਵੀ ਬਾਰੇ = ਜੰਗਲਾਂ ਆਦਿ ਵਿਚ ਲਵੈ = ਬੋਲਦਾ ਹੈ ਭਾਵ ਤਪਸ਼ ਤੋਂ ਦੁਖੀ ਹੋਇਆ ਵਰਖਾ ਵਾਸਤੇ ਕੁਰਲਾਉਂਦਾ ਹੈ।

## ਦੂਸਰਾ ਅਰਥ

**ਆਸਾੜੁ ਭਲਾ; ਸੂਰਜੁ ਗਗਨਿ ਤਪੈ ॥**

ਮਨੁੱਖਾ ਸਰੀਰ ਰੂਪੀ ਹਾੜ ਦੇ ਮਹੀਨੇ ਅੰਦਰ ਆਸਾਂ ਦਾ ਭਲਾ = ਚੰਗਾ ਹੜ੍ਹ ਆਇਆ ਹੋਇਆ ਹੈ **ਵਾ:** ਆਸਾ, ਤ੍ਰਿਸ਼ਨਾ (ਆ + ਸਾੜੁ) ਆ = ਵਿਸ਼ੇਸ਼ ਕਰਕੇ ਸਾੜ ਰਹੀ ਹੈ ਅਤੇ ਹਿਰਦੇ ਰੂਪੀ ਅਕਾਸ਼ ਵਿਚ ਅਗਿਆਨ ਰੂਪੀ ਸੂਰਜ[1] ਰਾਗ ਦ੍ਵੈਖ ਰੂਪੀ ਕਿਰਨਾਂ ਦੇ ਸੰਯੁਕਤ ਹੋ ਕੇ ਚੰਗਾ ਤਪ ਰਿਹਾ ਹੈ।

**ਧਰਤੀ ਦੂਖ ਸਹੈ; ਸੋਖੈ ਅਗਨਿ ਭਖੈ ॥**

ਤ੍ਰਿਸ਼ਨਾ ਦੀ ਅਗਨਿ = ਅੱਗ ਨੂੰ ਭਖੈ = ਭਖਾਉਣ ਵਾਲਾ ਅਗਿਆਨ ਰੂਪੀ ਸੂਰਜ ਸ਼ੁਭ ਗੁਣਾਂ ਰੂਪੀ ਪਾਣੀ ਨੂੰ ਸੋਖੈ = ਸੁਕਾ ਰਿਹਾ ਹੈ, ਜਗਿਆਸੂ ਦੀ ਬੁੱਧ ਰੂਪ ਧਰਤੀ ਇਸ ਤਪਸ਼ ਦਾ ਦੁੱਖ ਸਹਾਰ ਰਹੀ ਹੈ।

**ਅਗਨਿ ਰਸੁ ਸੋਖੈ, ਮਰੀਐ ਧੋਖੈ; ਭੀ ਸੋ ਕਿਰਤੁ ਨ ਹਾਰੇ ॥**

ਅਗਿਆਨ ਰੂਪੀ ਸੂਰਜ ਤ੍ਰਿਸ਼ਨਾ ਦੀ ਅੱਗ ਨਾਲ ਗੁਣਾਂ ਰੂਪੀ ਪਾਣੀ ਨੂੰ ਸੋਖੈ = ਸੁਕਾ ਰਿਹਾ ਹੈ, ਤਦ ਜਗਿਆਸੂ ਰੂਪ ਇਸਤ੍ਰੀ ਆਖਦੀ ਹੈ ਕਿ ਮੈਂ ਇਸ ਧੋਖੈ = ਸੰਸੇ ਵਿਚ ਮਰ ਰਹੀ ਹਾਂ ਕਿ ਇਉਂ ਸਭ ਜਗਿਆਸੂਆਂ ਦੀ ਸ੍ਰਿਸ਼ਟੀ ਕਿਵੇਂ ਬਚੇਗੀ। ਭੀ = ਪੁਨਾ ਉਹ ਅਗਿਆਨ ਰੂਪੀ ਸੂਰਜ ਦੁੱਖ ਦੇਣ ਰੂਪ ਆਪਣਾ ਕਰਮ ਨਹੀਂ ਹਾਰਦਾ, ਛੱਡਦਾ ਭਾਵ ਦੁੱਖ ਦੇਈ ਜਾਂਦਾ ਹੈ।

**ਅਥਵਾ** ਜਗਿਆਸੂ ਦੀ ਬੁੱਧ ਰੂਪੀ ਧਰਤੀ ਸ੍ਵੈ ਕਿਰਤ ਨੂੰ ਨਹੀਂ ਹਾਰਦੀ ਭਾਵ ਹਰੀ ਦੀ ਪ੍ਰਾਪਤੀ ਦੀ ਇੱਛਾ ਰੂਪ ਅੰਕੁਰ ਨੂੰ ਨਹੀਂ ਛੱਡਦੀ ਅਰਥਾਤ ਬੁੱਧੀ ਨੇ ਫੇਰ ਵੀ ਇਹ ਇੱਛਾ ਧਾਰਨ ਕੀਤੀ ਹੋਈ ਹੈ ਕਿ ਜਦੋਂ ਕਿਤੇ ਗੁਰੂ ਰੂਪੀ ਬੱਦਲ ਉਪਦੇਸ਼ ਰੂਪੀ ਜਲ ਦੀ ਵਰਖਾ ਕਰਨਗੇ, ਤਦੋਂ ਗੁਣਾਂ ਦੀ ਹਰਿਆਵਲਾ ਦੇ ਸਾਹਿਤ ਹੋ ਜਾਵਾਂਗੀ।

**ਰਥੁ ਫਿਰੈ, ਛਾਇਆ ਧਨ ਤਾਕੈ; ਟੀਡੁ ਲਵੈ ਮੰਝਿ ਬਾਰੇ ॥**

ਜਦੋਂ ਅਗਿਆਨ ਰੂਪ ਸੂਰਜ ਦਾ (ਅਗਿਆਨ ਦੀ ਸ਼ਕਤੀ) ਅਸਤ੍ਵਾਪਾਦ[2] ਰੂਪੀ ਰੱਥ ਫਿਰੈ = ਫਿਰ ਜਾਂਦਾ ਹੈ, ਭਾਵ ਦਖਨੈਣ ਦੀ ਨਿਆਈਂ ਅਭਾਨਾਪਾਦ ਸ਼ਕਤੀ ਹੈ ਅਤੇ ਉਤਰੈਣ ਦੀ ਨਿਆਈਂ ਅਸੱਤ੍ਵਾਪਾਦ ਸ਼ਕਤੀ ਹੈ। ਜਿਵੇਂ ਹਾੜ ਦੇ ਮਹੀਨੇ ਨੌਂ ਦਸੀ ਨੂੰ ਦਖਨੈਣ ਪੱਖ ਲੱਗਦਾ ਹੈ ਤੇ ਉਤਰੈਣ ਪੱਖ ਖ਼ਤਮ ਹੋ ਜਾਂਦਾ ਹੈ।

---

੧. ਉਂਜ ਸੂਰਜ ਨੂੰ ਗਿਆਨ ਅਰਥ ਵਿਚ ਵਰਤੀਂਦਾ ਹੈ, ਪਰ ਇਥੇ ਅਗਿਆਨ ਕਰਕੇ ਸਮਝਣਾ, ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਅੰਦਰ ਵੀ ਇਕ ਥਾਂ ਸੂਰਜ ਪਦ ਦਾ ਅਰਥ ਅਗਿਆਨ ਕੀਤਾ ਜਾਂਦਾ ਹੈ। ਜੈਸਾ ਕਿ:

**ਜੈਸੇ ਸਕਤਿ ਸੂਰੁ ਬਹੁ ਜਲਤਾ; ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥** *(ਗੋਂਡ ਮ: ੪, ਅੰਗ ੮੬੦)*

**ਵਾ:** ਤੁਲਸੀ ਜੀ ਨੇ ਵੀ ਅਗਿਆਨ ਨੂੰ ਸੂਰਜ ਰੂਪ ਵਿਚ ਕਥਨ ਕੀਤਾ ਹੈ, ਜੈਸਾ ਕਿ:

ਸੰਸਾਰ ਪਤੰਗੋ ਘੋਰ ਕਿਰਣਹ ਨੋ ਦਹੰਤੀ ਮਾਨਵਹ। *(ਤੁਲਸੀ ਰਾਮਾਇਣ)*

੨. ਅਗਿਆਨ ਦੀਆਂ ਦੋ ਸ਼ਕਤੀਆਂ ਹਨ: (ੳ) ਅਵਰਨ, (ਅ) ਵਿਖੇਪ।

ਅਵਰਨ ਸ਼ਕਤੀ ਦੋ ਪ੍ਰਕਾਰ ਦੀ ਹੈ: (ੳ) ਅਸੱਤਵਾ ਪਾਦਿਕ, (ਅ) ਅਭਾਨਾ ਪਾਦਿਕ।

(ੳ) ਅਸੱਤਵਾ ਪਾਦਿਕ: ਪਰਮਾਤਮਾ ਅਸੱਤ ਹੈ ਇਸ ਦਾ ਨਾਮ ਅਸੱਤ੍ਵਾ ਪਾਦਿਕ ਸ਼ਕਤੀ ਹੈ।

(ਅ) ਅਭਾਨਾ ਪਾਦਿਕ: ਪਰਮਾਤਮਾ ਅੰਦਰ ਵੱਸਦਾ ਹੈ, ਪਰ ਪ੍ਰਤੀਤ ਨਾ ਹੋਣਾ ਇਸ ਦਾ ਨਾਮ ਅਭਾਨਾ ਪਾਦਿਕ ਸ਼ਕਤੀ ਹੈ।

ਇਉਂ ਅਭਾਨਾਪਾਦ ਸ਼ਕਤੀ ਰੂਪ ਦਖਨੈਣ ਪੱਖ ਲੱਗ ਗਿਆ ਹੈ ਤੇ ਅਸੱਤ੍ਵਾਪਾਦ ਸ਼ਕਤੀ ਰੂਪੀ ਉਤਰੈਣ ਪੱਖ ਚਲਾ ਗਿਆ ਹੈ, ਤਦੋਂ ਜਗਿਆਸੂ ਰੂਪੀ ਇਸਤ੍ਰੀ ਸ਼ਾਂਤੀ ਇਕਾਗਰਤਾ ਰੂਪੀ ਛਾਇਆ = ਛਾਂ ਨੂੰ ਤਾਕੈ = ਤੱਕਦੀ ਹੈ। ਸੰਸਾਰ, ਅੰਤਹਕਰਣ ਰੂਪੀ ਬਾਰੇ = ਉਜਾੜ ਵਿਚ ਸੰਕਲਪ-ਵਿਕਲਪ ਜਾਂ ਰਾਗ ਦ੍ਵੈਖ ਰੂਪੀ ਬੀਂਡੇ, ਟਿੱਡੇ ਬੋਲਦੇ ਹਨ।

## ਤੀਸਰਾ ਅਰਥ

**ਆਸਾੜੁ ਭਲਾ; ਸੂਰਜੁ ਗਗਨਿ ਤਪੈ ॥**

ਏਸੇ ਪ੍ਰਕਾਰ ਮਨੁੱਖਾ ਸਰੀਰ ਰੂਪੀ ਹਾੜ੍ਹ ਦਾ ਮਹੀਨਾ ਚੰਗਾ ਹੈ, ਜਿਸ ਵਿਚ ਵੈਰਾਗ ਰੂਪੀ ਸੂਰਜ ਤਪ ਰਿਹਾ ਹੈ ਤੇ ਗਗਨਿ = ਬ੍ਰਹਮ ਲੋਕ ਤੱਕ ਕੇ ਭੋਗਾਂ ਦੀ ਇੱਛਾ ਨਵਿਰਤ ਹੋ ਚੁੱਕੀ ਹੈ।

**ਧਰਤੀ ਦੂਖ ਸਹੈ; ਸੋਖੈ ਅਗਨਿ ਭਖੈ ॥**

ਇਹ ਅੱਗ ਦੀ ਨਿਆਈਂ ਭੱਖ ਰਿਹਾ ਹੈ ਤੇ ਵਿਸ਼ਿਆਂ ਰੂਪੀ ਪਾਣੀ ਨੂੰ ਸੋਖ ਰਿਹਾ ਹੈ, ਜਗਿਆਸੂ ਦੀ ਬੁੱਧ ਰੂਪੀ ਧਰਤੀ ਵਿਛੋੜੇ ਦਾ ਦੁਖ ਸਹਾਰ ਰਹੀ ਹੈ।

**ਅਗਨਿ ਰਸੁ ਸੋਖੈ, ਮਰੀਐ ਧੋਖੈ; ਭੀ ਸੋ ਕਿਰਤੁ ਨ ਹਾਰੇ ॥**

ਅਗਨਿ = ਅੱਗ ਦੀ ਨਿਆਈਂ ਵੈਰਾਗ ਤਪ ਰਿਹਾ ਹੈ ਤੇ ਦੁਨੀਆਂ ਦੇ ਮੋਹ, ਵਿਸ਼ਿਆਂ ਰੂਪੀ ਪਾਣੀ ਨੂੰ ਸੁਕਾ ਰਿਹਾ ਹੈ ਅਤੇ ਇਸ ਸੰਸੇ ਵਿਚ ਮਰਦੇ ਰਹੀਦਾ ਹੈ ਕਿ ਇਕੱਲੇ ਵਰਾਗ ਨਾਲ ਪ੍ਰਾਪਤੀ ਹੋਵੇਗੀ ਕਿ ਨਹੀਂ, ਤਾਂ ਵੀ ਜਗਿਆਸੂ ਦੀ ਬੁੱਧ ਰੂਪੀ ਧਰਤੀ ਸ਼ੁਭ ਗੁਣਾਂ ਰੂਪੀ ਅੰਕੁਰ ਨੂੰ ਨਹੀਂ ਤਿਆਗਦੀ।

**ਰਥੁ ਫਿਰੈ, ਛਾਇਆ ਧਨ ਤਾਕੈ; ਟੀਡੁ ਲਵੈ ਮੰਝਿ ਬਾਰੇ ॥**

ਜਦੋਂ ਵੈਰਾਗ ਰੂਪੀ ਸੂਰਜ ਦਾ ਰੱਥ ਫਿਰਦਾ ਹੈ, ਭਾਵ ਬਿਬੇਕ ਆ ਜਾਂਦਾ ਹੈ, ਤਦੋਂ ਜਗਿਆਸੂ ਰੂਪੀ ਇਸਤ੍ਰੀ ਮਹਾਤਮਾ ਦੀ ਸੰਗਤ ਰੂਪੀ ਛਾਂ ਨੂੰ ਤੱਕਦੀ ਹੈ ਉਸ ਦੇ ਹਿਰਦੇ ਰੂਪੀ ਉਜਾੜ ਦੇ ਵਿਚ ਸਤਿ ਸੰਤੋਖ ਰੂਪੀ ਬੀਂਡੇ ਬੋਲਨ ਲੱਗ ਪੈਂਦੇ ਹਨ।

### ਅਵਗਣ ਬਾਧਿ ਚਲੀ ਦੁਖੁ ਆਗੈ; ਸੁਖੁ ਤਿਸੁ ਸਾਚੁ ਸਮਾਲੇ ॥

ਜਿਹੜੀ ਜੀਵ ਰੂਪ ਇਸਤ੍ਰੀ ਆਪਣੇ ਬੁੱਧ ਰੂਪੀ ਪੱਲੇ ਵਿਚ ਅਵਗਣ = ਗੁਨਾਹਾਂ ਨੂੰ ਬਾਧਿ = ਬੰਨ੍ਹ ਕੇ ਸੰਸਾਰ ਤੋਂ ਚਲੀ = ਚੱਲਦੀ ਹੈ, ਉਸ ਨੂੰ ਆਗੈ = ਅੱਗੇ ਪਰਲੋਕ ਵਿਚ ਦੁੱਖ ਹੀ ਪ੍ਰਾਪਤ ਹੁੰਦੇ ਹਨ। ਆਤਮਿਕ ਸੁਖ ਤਿਸੁ = ਉਸ ਨੂੰ ਮਿਲਦਾ ਹੈ, ਜੋ ਸੱਚੇ ਗੁਰਾਂ ਦੁਆਰਾ ਸੱਚੇ ਨਾਮ ਨੂੰ ਸਮਾਲੇ = ਸੰਭਾਲਣਾ ਕਰਦੀ ਹੈ।

### ਨਾਨਕ ਜਿਸ ਨੋ ਇਹੁ ਮਨੁ ਦੀਆ; ਮਰਣੁ ਜੀਵਣੁ ਪ੍ਰਭ ਨਾਲੇ ॥੮॥

ਸਤਿਗੁਰੂ ਸਾਹਿਬ ਜੀ ਹਾੜ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਜਿਸ ਪ੍ਰਭੂ ਨੋ = ਨੂੰ ਅਸਾਂ ਨੇ ਇਹ ਮਨ ਦੀਆ = ਦੇਣਾ ਕੀਤਾ ਹੈ, ਉਸ ਪ੍ਰਭ = ਪਰਮੇਸ਼ਰ ਦੇ ਨਾਲੇ = ਨਾਲ ਹੀ ਸਾਡਾ ਜੀਉਣਾ ਮਰਨਾ ਹੈ **ਵਾ:** ਜੀਵਤ-ਭਾਵ ਤੋਂ ਮਰ ਕੇ ਉਸ ਪ੍ਰਭੂ ਦੇ ਨਾਲ ਹੀ ਮਿਲ ਗਏ ਹਾਂ ॥੮॥

### ਸਾਵਣਿ ਸਰਸ ਮਨਾ; ਘਣ ਵਰਸਹਿ ਰੁਤਿ ਆਏ ॥

ਸਾਵਣ ਦੇ ਮਹੀਨੇ, ਅਲੰਕਾਰ ਦੁਆਰਾ ਉਪਦੇਸ਼ ਕਥਨ ਕਰਦੇ ਹਨ ਕਿ ਇਸ ਮਹੀਨੇ ਅੰਦਰ ਸੁਹਾਗਵੰਤੀਆਂ ਦੇ ਮਨਾ = ਹਿਰਦਿਆਂ ਵਿਚ ਬਹੁਤ ਸਰਸ = ਅਨੰਦ ਹੁੰਦਾ ਹੈ, ਇਸ ਪਾਵਸ (ਬਰਸਾਤ) ਰੁੱਤ ਦੇ ਆਏ = ਆਉਣ ਕਰਕੇ ਬਹੁਤ ਘਣ = ਬੱਦਲ ਵਰਸਹਿ = ਬਰਸਦੇ ਹਨ।

## ਮੈ ਮਨਿ ਤਨਿ ਸਹੁ ਭਾਵੈ; ਪਿਰ ਪਰਦੇਸਿ ਸਿਧਾਏ ॥

ਪਤੀ ਤੋਂ ਵਿਛੜੀ ਇਸਤ੍ਰੀ ਆਖਦੀ ਹੈ ਕਿ ਮੈ = ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਸਹੁ = ਪਤੀ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ, ਪਰ ਉਹ ਪਿਰ = ਪਤੀ ਜੀ ਪਰਦੇਸਿ = ਪਰਾਏ ਦੇਸ਼, ਕਿਸੇ ਹੋਰ ਦੇਸ਼ ਨੂੰ ਸਿਧਾਏ = ਗਏ ਹੋਏ ਹਨ।

## ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ; ਦਾਮਨਿ ਚਮਕਿ ਡਰਾਏ ॥

ਜਦੋਂ ਐਸੀ ਪਿਆਰੀ ਤੇ ਮਿੱਠੀ ਰੁੱਤ ਵਿਚ ਜਦ ਪਿਰੁ = ਪਤੀ ਘਰ ਵਿਚ ਹੀ ਨਾ ਆਵੈ = ਆਉਣਾ ਕਰੇ ਤਾਂ ਪਤੀ ਨੂੰ ਯਾਦ ਕਰਕੇ ਹਾਵੈ = ਹਉਕਿਆਂ ਵਿਚ ਮਰੀਐ = ਮਰੀਦਾ ਹੈ ਅਤੇ ਉਧਰ ਅਸਮਾਨ ਵਿਚ ਦਾਮਨਿ = ਬਿਜਲੀ ਚਮਕ-ਚਮਕ ਕੇ ਮੈਨੂੰ ਡਰਾਏ = ਡਰਾਉਂਦੀ ਹੈ।

## ਸੇਜ ਇਕੇਲੀ ਖਰੀ ਦੁਹੇਲੀ; ਮਰਣੁ ਭਇਆ ਦੁਖੁ ਮਾਏ ॥

ਪਤੀ ਦੇ ਵਿਛੋੜੇ ਕਰਕੇ ਮੇਰੀ ਸੇਜਾ ਵੀ ਇਕੇਲੀ = ਇਕੱਲੀ ਹੈ **ਵਾ:** ਸੇਜਾ ਉਪਰ ਮੈਂ ਇਕੱਲੀ ਖਰੀ = ਅਤਿਅੰਤ ਦੁਹੇਲੀ = ਦੁਖੀ ਹੋ ਰਹੀ ਹਾਂ, ਹੇ ਮਾਏ = ਮਾਂ ਸਖੀ ! ਪਤੀ ਦੇ ਵਿਛੋੜੇ ਦਾ ਦੁਖ ਮੈਨੂੰ ਮਰਨ ਵਰਗਾ ਪ੍ਰਤੀਤ ਭਇਆ = ਹੋ ਰਿਹਾ ਹੈ।

## ਹਰਿ ਬਿਨੁ, ਨੀਦ ਭੂਖ ਕਹੁ ਕੈਸੀ; ਕਾਪੜੁ ਤਨਿ ਨ ਸੁਖਾਵਏ ॥

ਪਤੀ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ, ਕਹੁ = ਦੱਸੋ ਖ਼ਾਂ ਮੈਨੂੰ ਨੀਂਦ ਅਤੇ ਭੁਖ ਕੈਸੀ = ਕਿਹੋ ਜਿਹੀ ਲੱਗ ਰਹੀ ਹੈ, ਨੀਂਦ ਭੁੱਖ ਤਾਂ ਕਿਤੇ ਮੈਨੂੰ ਆਪਣੇ ਤਨਿ = ਸਰੀਰ ਉਪਰ ਪਹਿਨੇ ਕਾਪੜੁ = ਬਸਤਰ ਵੀ ਸੁਖਾਵਏ = ਸੁਖਾਂਦੇ ਨਹੀਂ ਹਨ, ਭਾਵ ਪਤੀ ਤੋਂ ਬਿਨਾਂ ਐਸੀ ਸੁਹਾਵਣੀ ਰੁੱਤ ਅਤਿਅੰਤ ਦੁਖਦਾਈ ਬਤੀਤ ਹੋ ਰਹੀ ਹੈ।

## ਨਾਨਕ ਸਾ ਸੋਹਾਗਣਿ ਕੰਤੀ; ਪਿਰ ਕੈ ਅੰਕਿ ਸਮਾਵਏ ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੀ ਰੁੱਤ, ਸਾਵਣ ਦੇ ਮਹੀਨੇ ਵਿਚ ਸਾ = ਉਹੋ ਹੀ ਕੰਤੀ = ਪਤੀ ਵਾਲੀ ਸੋਹਾਗਣਿ = ਸੁਹਾਗਵੰਤੀ ਹੈ, ਜੋ ਆਪਣੇ ਪਿਰ = ਪਤੀ ਕੈ = ਦੇ ਅੰਕਿ ਗਲੇ ਸਮਾਵਏ = ਸਮਾਉਂਦੀ, ਲੀਨ ਰਹਿੰਦੀ ਹੈ ॥੯॥

### ਦੂਸਰਾ ਅਰਥ

**ਸਾਵਣਿ ਸਰਸ ਮਨਾ; ਘਣ ਵਰਸਹਿ ਰੁਤਿ ਆਏ ॥**

ਮਨੁੱਖਾ ਜਨਮ ਰੂਪੀ ਸਾਵਣ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਮਹਾਤਮਾ ਰੂਪੀ ਸੁਹਾਗਵੰਤੀਆਂ ਦੇ ਮਨ ਸਰਸ = ਸਹਿਤ ਪ੍ਰੇਮ ਰਸ ਦੇ ਹੋਏ ਹਨ, ਸ਼ੌਕ ਅਵਸਥਾ ਰੂਪੀ ਰੁੱਤ ਆਉਣ ਕਰਕੇ ਗੁਰੂ ਰੂਪੀ ਬੱਦਲ ਉਪਦੇਸ਼ ਰੂਪੀ ਵਰਖਾ ਕਰਕੇ ਵਰਸ ਰਹੇ ਹਨ।

**ਮੈ ਮਨਿ ਤਨਿ ਸਹੁ ਭਾਵੈ; ਪਿਰ ਪਰਦੇਸਿ ਸਿਧਾਏ ॥**

ਪਰਮੇਸ਼ਰ ਰੂਪੀ ਪਤੀ ਤੋਂ ਵਿਛੜੀ ਹੋਈ ਜਗਿਆਸੂ ਰੂਪ ਇਸਤ੍ਰੀ ਆਖਦੀ ਹੈ ਕਿ ਮੈ = ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਅੰਦਰ ਸਹੁ = ਪਤੀ ਪਰਮਾਤਮਾ ਭਾਵੈ = ਚੰਗਾ ਲੱਗ ਰਿਹਾ ਹੈ, ਪਰ ਪਿਰ = ਪਤੀ ਪਰਮਾਤਮਾ ਜੀ ਆਸਖਿਆਤ ਹੋਣ ਰੂਪ ਪਰਦੇਸ ਸਿਧਾਏ = ਗਏ ਹੋਏ ਹਨ।

**ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ; ਦਾਮਨਿ ਚਮਕਿ ਡਰਾਏ ॥**

ਪਰਮਾਤਮਾ ਰੂਪ ਪਿਰੁ = ਪਤੀ ਮੇਰੇ ਹਿਰਦੇ ਰੂਪੀ ਘਰ ਵਿਚ ਆ ਕੇ ਸਾਖਿਆਤਕਾਰ ਨਹੀਂ ਹੁੰਦਾ। ਐਸੇ ਵਿਛੋੜੇ ਦੇ ਹਾਵੈ = ਹਾਵਿਆਂ, ਝੋਰਿਆਂ ਕਰਕੇ ਮਰੀਐ = ਮਰਨਾ ਹੋ ਰਿਹਾ ਹੈ। ਮਾਇਆ ਰੂਪੀ ਦਾਮਨਿ = ਬਿਜਲੀ ਨਾਨਾਂ ਤਰ੍ਹਾਂ ਦੇ ਪਦਾਰਥਾਂ ਦੇ ਚਮਕਾਰੇ ਮਾਰ ਕੇ ਡਰਾ ਰਹੀ ਹੈ।

**ਸੇਜ ਇਕੇਲੀ ਖਰੀ ਦੁਹੇਲੀ; ਮਰਣੁ ਭਇਆ ਦੁਖੁ ਮਾਏ ॥**

ਮੇਰੀ ਅੰਤਹਕਰਨ ਰੂਪੀ ਸੇਜਾ ਇਕੱਲੀ ਹੈ **ਵਾ:** ਅੰਤਹਕਰਨ ਰੂਪੀ ਸੇਜਾਂ ਉਪਰ ਮੇਰੀ ਆਭਾਸ ਬਿਰਤੀ ਸਾਖੀ ਚੇਤਨ ਦੀ ਸਾਖਿਅਤਤਾ ਤੋਂ ਬਿਨਾਂ ਇਕੱਲੀ ਅਤਿਅੰਤ ਦੁਹੇਲੀ = ਦੁਖੀ ਹੋ ਰਹੀ ਹੈ। ਹੇ ਮਹਾਤਮਾ ਰੂਪੀ ਮਾਏ = ਮਾਂ, ਉੱਤਮ ਸਖੀ ! ਪਰਮੇਸ਼ਰ ਪਤੀ ਦੇ ਵਿਛੋੜੇ ਦੇ ਦੁੱਖ ਕਾਰਨ ਮੈਨੂੰ ਮਰਨਾ ਪ੍ਰਤੀਤ ਹੋ ਰਿਹਾ ਹੈ।

**ਹਰਿ ਬਿਨੁ, ਨੀਦ ਭੂਖ ਕਹੁ ਕੈਸੀ; ਕਾਪੜੁ ਤਨਿ ਨ ਸੁਖਾਵਏ ॥**

ਹੇ ਸਖੀ ! ਕਹੁ = ਦੱਸੋ ਖ਼ਾਂ ਕਿ ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਪ੍ਰਤੱਖ ਨੀਂਦ ਤੇ ਭੁੱਖ ਕਿਹੋ ਜਿਹੀ ਆਉਣੀ ਹੈ। ਸਗੋਂ ਤਨ ਉਪਰ ਬਸਤਰ ਵੀ ਨਹੀਂ ਸੁਖਾਉਂਦੇ **ਵਾ:** ਨਿਰਵਿਕਲਪ ਸਮਾਧੀ, ਸ਼ਾਂਤੀ ਰੂਪੀ ਨੀਂਦ ਕਿਵੇਂ ਪ੍ਰਾਪਤ ਹੋਵੇ ਤੇ ਦਰਸ਼ਨਾਂ ਦੀ ਭੁੱਖ ਕਿਵੇਂ ਲੱਥੇ, ਮੈਨੂੰ ਤਾਂ ਆਪਣਾ ਤਨਿ = ਸਰੀਰ ਰੂਪੀ ਕਾਪੜੁ = ਕੱਪੜਾ ਵੀ ਚੰਗਾ ਨਹੀਂ ਲੱਗਦਾ।

**ਨਾਨਕ ਸਾ ਸੋਹਾਗਣਿ ਕੰਤੀ; ਪਿਰ ਕੈ ਅੰਕਿ ਸਮਾਵਏ ॥੯॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਮਨੁੱਖਾ ਜਨਮ ਰੂਪੀ ਸਾਵਣ ਦੇ ਮਹੀਨੇ ਤੇ ਸ਼ੌਂਕ ਅਵਸਥਾ ਰੂਪੀ ਰੁੱਤ ਅੰਦਰ ਸਾ = ਉਹੀ ਕੰਤੀ = ਪਰਮਾਤਮਾ ਦੀ ਪ੍ਰਾਪਤੀ ਵਾਲੀ ਸੁਹਾਵਗੰਤੀ ਹੈ, ਜੋ ਪਿਰ = ਪਤੀ ਪਰਮਾਤਮਾ ਕੈ = ਦੇ ਅੰਕਿ = ਸਰੂਪ ਵਿੱਚ ਸਮਾਵਏ = ਲੀਨ ਹੋ ਜਾਂਦੀ ਹੈ ॥੯॥

## ਭਾਦਉ ਭਰਮਿ ਭੁਲੀ; ਭਰਿ ਜੋਬਨਿ ਪਛੁਤਾਣੀ ॥

ਪਾਵਸ ਰੁੱਤ ਦੇ ਦੂਸਰੇ ਭਾਦਉ = ਭਾਦਰੋਂ ਮਹੀਨੇ ਦੇ ਅਲੰਕਾਰ ਦੁਆਰਾ ਸਤਿਗੁਰੂ ਜੀ ਉਪਦੇਸ਼ ਬਖ਼ਸ਼ਦੇ ਹਨ ਕਿ ਜਿਵੇਂ ਪ੍ਰਤੱਖ ਵਿਜੋਗਣ ਇਸਤ੍ਰੀ ਕਹਿੰਦੀ ਹੈ ਕਿ ਮੈਂ ਇਸ ਸੁਹਾਵਣੇ ਮਹੀਨੇ ਅੰਦਰ ਵੀ ਭਰਮ ਵਿਚ ਭੁੱਲੀ ਰਹੀ, ਭਾਵ ਪਤੀ ਦੀ ਸਾਰ ਨਾ ਜਾਣ ਸਕੀ, ਹੁਣ ਭਰ ਜੋਬਨਿ = ਜੁਆਨੀ ਵਿਚ ਪਤੀ ਦੇ ਵਿਛੋੜੇ ਕਰਕੇ ਪਛੁਤਾਣੀ = ਪਸ਼ਚਾਤਾਪ ਕਰ ਰਹੀ ਹਾਂ।

## ਜਲ ਥਲ ਨੀਰਿ ਭਰੇ; ਬਰਸ ਰੁਤੇ ਰੰਗੁ ਮਾਣੀ ॥

ਵਰਖਾ ਰੁੱਤ ਵਿਚ ਜਲ ਵਾਲੀਆਂ ਥਾਵਾਂ ਤੇ ਥਲ = ਖ਼ੁਸ਼ਕ ਥਾਵਾਂ ਸਭ ਨੀਰਿ = ਪਾਣੀ ਨਾਲ ਭਰੇ = ਭਰ ਜਾਂਦੀਆਂ ਹਨ, ਐਸੀ ਅਨੰਦ ਵਾਲੀ ਬਰਸ = ਵਰਖਾ ਰੁਤੇ = ਰੁੱਤ ਵਿਚ ਪਤੀ ਵਾਲੀ ਇਸਤ੍ਰੀ ਉਸ ਦੇ ਰੰਗੁ = ਅਨੰਦ ਨੂੰ ਮਾਣੀ = ਮਾਨਣਾ ਕਰਦੀ ਹੈ।

## ਬਰਸੈ ਨਿਸਿ ਕਾਲੀ, ਕਿਉ ਸੁਖੁ ਬਾਲੀ; ਦਾਦਰ ਮੋਰ ਲਵੰਤੇ ॥

ਇਕ ਤਾਂ ਬੱਦਲ ਬਰਸੈ = ਵਰਸ ਰਹੇ ਹਨ, ਉੱਤੋਂ ਕਾਲੀ ਬੋਲ਼ੀ ਨਿਸਿ = ਰਾਤ ਹੈ, ਦਾਦਰ = ਡੱਡੂ ਤੇ ਮੋਰ ਲਵੰਤੇ = ਬੋਲ ਰਹੇ ਹਨ, ਐਸੇ ਸਮੇਂ ਵਿਚ ਪਤੀ ਦੀ ਪ੍ਰਾਪਤੀ ਤੋਂ ਬਿਨਾਂ ਮੈਂ ਬਾਲੀ = ਇਸਤ੍ਰੀ ਨੂੰ ਕਿਉ = ਕਿਵੇਂ ਸੁੱਖ ਪ੍ਰਾਪਤ ਹੋਵੇ।

## ਪ੍ਰਿਉ ਪ੍ਰਿਉ ਚਵੈ, ਬਬੀਹਾ ਬੋਲੇ; ਭੁਇਅੰਗਮ ਫਿਰਹਿ ਡਸੰਤੇ ॥

ਪ੍ਰਿਉ ਪ੍ਰਿਉ = ਪਿਆਰਾ-ਪਿਆਰਾ ਸ਼ਬਦ ਚਵੈ = ਉਚਾਰਦਾ ਹੋਇਆ ਬਬੀਹਾ ਵੀ ਬੋਲੇ = ਬੋਲ ਰਿਹਾ ਹੈ ਤੇ ਭੁਇਅੰਗਮ = ਸੱਪ ਵੀ ਡਸੰਤੇ = ਡੰਗ ਮਾਰਦੇ ਫਿਰਹਿ = ਫਿਰਦੇ ਹਨ।

## ਮਛਰ ਡੰਗ, ਸਾਇਰ ਭਰ ਸੁਭਰ; ਬਿਨੁ ਹਰਿ, ਕਿਉ ਸੁਖੁ ਪਾਈਐ ॥

ਮੱਛਰ ਵੀ ਡੰਗ ਮਾਰ ਰਹੇ ਹਨ, ਸਾਇਰ = ਸਮੁੰਦਰ, ਸਰੋਵਰ, ਤਲਾਅ ਆਦਿ ਵੀ ਸੁਭਰ = ਲਬਾ-ਲਬ ਪਾਣੀ ਨਾਲ ਭਰ = ਭਰੇ ਹੋਏ ਹਨ, ਪਤੀ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਸੁਖ ਪਾਈਐ = ਪਾਉਣਾ ਕਰੀਏ, ਭਾਵ ਨਹੀਂ ਪਾਇਆ ਜਾ ਸਕਦਾ।

### ਦੂਸਰਾ ਅਰਥ

**ਭਾਦਉ ਭਰਮਿ ਭੁਲੀ; ਭਰਿ ਜੋਬਨਿ ਪਛੁਤਾਣੀ ॥**

ਮਨੁੱਖਾ ਸਰੀਰ ਰੂਪੀ ਭਾਦਰੋਂ ਦੇ ਮਹੀਨੇ ਅੰਦਰ ਜੋ ਜਗਿਆਸੂ ਰੂਪ ਇਸਤ੍ਰੀ (ਭਾ + ਦਉ) ਦਉ = ਦ੍ਵੈਤ ਭਾ = ਭਾਵ ਕਰਕੇ ਭਰਮ ਵਿਚ ਭੁੱਲੀ ਹੋਈ ਹੈ, ਆਸੁਰੀ ਸੰਪਦਾ ਰੂਪੀ ਜੋਬਨਿ = ਜਵਾਨੀ ਨਾਲ ਭਰੀ ਹੋਣ ਕਰਕੇ ਪਰਮਾਤਮਾ ਰੂਪੀ ਪਤੀ ਦੇ ਵਿਛੋੜੇ ਕਰਕੇ ਪਛੁਤਾਣੀ = ਪਸ਼ਚਾਤਾਪ ਕਰਦੀ ਰਹਿੰਦੀ ਹੈ (ਜਵਾਨੀ ਵਿਚ ਕਾਮਾਦਿਕਾਂ ਦਾ ਜ਼ੋਰ ਹੁੰਦਾ ਹੈ, ਇਸ ਕਰਕੇ ਆਸੁਰੀ ਸੰਪਦਾ ਜਵਾਨੀ ਰੂਪ ਕਰਕੇ ਕਥਨ ਕੀਤੀ ਹੈ)।

**ਜਲ ਥਲ ਨੀਰਿ ਭਰੇ; ਬਰਸ ਰੁਤੇ ਰੰਗੁ ਮਾਣੀ ॥**

ਜਲ ਵਾਲੀਆਂ ਥਾਵਾਂ ਦੀ ਨਿਆਈਂ ਗਿਆਨ ਇੰਦ੍ਰੇ, ਥਲ = ਖ਼ੁਸ਼ਕ ਥਾਵਾਂ ਦੀ ਨਿਆਈਂ ਕਰਮ ਇੰਦਰੇ ਸਾਰੇ ਵਿਸ਼ੇ ਰੂਪੀ ਨੀਰਿ = ਪਾਣੀ ਨਾਲ ਭਰੇ ਹੋਏ ਹਨ, ਐਸੀ ਦ੍ਵੈਤ-ਭਾਵ ਵਾਲੀ ਰੁੱਤ ਵਿਚ ਮੋਹ ਰੂਪੀ ਬੱਦਲ ਬਰਸ ਰਹੇ ਹਨ **ਵਾ:** ਸਕਾਮ ਕਰਮਾਂ ਰੂਪੀ ਬੱਦਲ ਪਦਾਰਥਾਂ ਰੂਪੀ ਵਰਖਾ ਕਰਕੇ ਵਰਸ ਰਹੇ ਹਨ, ਉਨ੍ਹਾਂ ਪਦਾਰਥਾਂ ਵਿਚ ਜਗਿਆਸੂ ਰੂਪੀ ਇਸਤ੍ਰੀ ਅਨੰਦ ਮਾਣ ਰਹੀ ਹੈ **ਵਾ:** ਐਸੀ ਰੁੱਤ ਵਿਚ ਪਰਮਾਤਮਾ ਪਤੀ ਵਾਲੀ ਸੁਹਾਗਵੰਤੀ ਉਸ ਦੇ ਅਨੰਦ ਨੂੰ ਮਾਣਦੀ ਹੈ।

**ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ; ਦਾਦਰ ਮੋਰ ਲਵੰਤੇ ॥**

ਮੋਹ, ਸਕਾਮ ਕਰਮ ਰੂਪੀ ਬੱਦਲ ਪਦਾਰਥਾਂ ਦੀ ਵਰਖਾ ਕਰਕੇ ਵਰਸ ਰਹੇ ਹਨ, ਅਵਸਥਾ ਰੂਪੀ ਰਾਤ ਅਵਿੱਦਿਆ, ਪਾਪਾਂ ਕਰਕੇ ਕਾਲੀ ਬੋਲ਼ੀ ਹੋ ਰਹੀ ਹੈ। ਸ਼ਾਸਤ੍ਰਾਂ ਤੇ ਸਾਧਨਾਂ ਦੇ ਸੰਸਕਾਰਾਂ ਤੋਂ ਰਹਿਤ ਅਗਿਆਤ ਜਗਿਆਸੂ ਰੂਪੀ ਇਸਤ੍ਰੀ ਆਤਮਾਨੰਦ ਰੂਪੀ ਸੁੱਖ ਨੂੰ ਕਿਵੇਂ ਪ੍ਰਾਪਤ ਕਰ ਸਕਦੀ ਹੈ, ਭਾਵ ਨਹੀਂ ਪ੍ਰਾਪਤ ਹੁੰਦਾ, ਕਿਉਂਕਿ ਉਧਰੋਂ ਅਨਕੂਲ ਤੇ ਪ੍ਰਤਿਕੂਲ ਪਦਾਰਥਾਂ ਦੇ ਵਿਚ ਮਿਲ ਕੇ ਰਾਗ ਦ੍ਵੈਖ ਰੂਪੀ ਡੱਡੂ ਬੋਲ ਰਹੇ ਹਨ ਅਤੇ ਸੰਕਲਪ ਵਿਕਲਪ ਰੂਪੀ ਮੋਰ ਭੋਗਾਂ ਰੂਪੀ ਸੱਪਾਂ ਨੂੰ ਖਾਣ ਵਾਸਤੇ ਲਵੰਤੇ = ਬੋਲ ਰਹੇ ਹਨ।

**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ; ਭੁਇਅੰਗਮ ਫਿਰਹਿ ਡਸੰਤੇ ॥**

ਜਗਿਆਸੂ ਇਸਤ੍ਰੀ ਦਾ ਚਿਤ ਰੂਪੀ ਬਬੀਹਾ ਪ੍ਰਿਉ ਪ੍ਰਿਉ = ਪਿਆਰਾ-ਪਿਆਰਾ ਸ਼ਬਦ ਉਚਾਰ ਕੇ ਅਭੇਦ ਬੋਧ ਰੂਪੀ ਸਵਾਂਤੀ ਬੂੰਦ ਵਾਸਤੇ ਬੋਲੇ = ਬੋਲਦਾ ਵੀ ਹੈ, ਪਰ ਮੋਹ ਰੂਪੀ ਬੱਦਲਾਂ ਕਰਕੇ ਇਹ ਬੂੰਦ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਕਾਮ ਕ੍ਰੋਧ ਰੂਪੀ ਭੁਇਅੰਗਮ = ਸੱਪ ਡਸੰਤੇ = ਡੱਸਦੇ ਫਿਰਹਿ = ਫਿਰਦੇ ਹਨ।

**ਮਛਰ ਡੰਗ, ਸਾਇਰ ਭਰ ਸੁਭਰ; ਬਿਨੁ ਹਰਿ, ਕਿਉ ਸੁਖੁ ਪਾਈਐ ॥**

ਈਰਖਾ ਰੂਪੀ ਮੱਛਰ ਡੰਗ ਮਾਰ ਰਹੇ ਹਨ, ਸੰਸਾਰ ਰੂਪੀ ਸਾਇਰ = ਸਮੁੰਦਰ ਵਿਸ਼ੇ ਰੂਪੀ ਜਲ ਦੇ ਨਾਲ

ਲਬਾਲਬ ਭਰ ਰਿਹਾ ਹੈ, ਐਸੇ ਦੁਖ ਰੂਪ ਸੰਸਾਰ ਵਿਚ ਹਰਿ = ਪਰਮਾਤਮਾ ਪਤੀ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਆਤਮਿਕ ਸੁੱਖ ਪਾਈਐ = ਪਾਉਣਾ ਕਰੀਏ, ਭਾਵ ਸੁੱਖ ਪ੍ਰਾਪਤ ਨਹੀਂ ਹੋ ਸਕਦੇ।

## ਨਾਨਕ ਪੂਛਿ ਚਲਉ ਗੁਰ ਅਪੁਨੇ; ਜਹ ਪ੍ਰਭੁ ਤਹ ਹੀ ਜਾਈਐ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਪੁਨੇ = ਆਪ ਦੇ ਗੁਰੂ ਅਕਾਲ ਪੁਰਖ ਤੋਂ ਪੂਛਿ = ਪੁੱਛ ਕੇ ਚਲਉ = ਚੱਲਣਾ ਕਰੋ, ਜਹ = ਜਿਥੇ ਪ੍ਰਭੁ = ਪ੍ਰਭੂ ਆਪ ਵੱਸ ਰਿਹਾ ਹੈ, ਤਹ = ਉਥੇ ਹੀ ਗੁਰੂ ਦੇ ਉਪਦੇਸ਼, ਭਾਣਾ ਮੰਨ ਕੇ ਤੇ ਭਗਤੀ ਕਰਕੇ ਜਾਈਐ = ਜਾਣਾ ਕਰੀਏ ॥੧੦॥

## ਅਸੁਨਿ ਆਉ ਪਿਰਾ; ਸਾ ਧਨ ਝੂਰਿ ਮੁਈ ॥

ਸਰਦ ਰੁੱਤ ਦੇ ਪਹਿਲੇ ਅਸੁਨਿ = ਅੱਸੂ ਦੇ ਮਹੀਨੇ ਦੁਆਰਾ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ ਕਿ ਸਾ = ਉਹ ਪਤੀ ਦੇ ਵਿਛੋੜੇ ਵਾਲੀ ਧਨ = ਇਸਤ੍ਰੀ ਝੂਰਿ = ਝੁਰ-ਝੁਰ, ਰੋਣੇ ਰੋ-ਰੋ ਕੇ ਮੁਈ = ਮਰਨ ਵਰਗੀ ਹੋ ਕੇ ਕਹਿੰਦੀ ਹੈ ਕਿ ਹੇ ਪਰਦੇਸ ਗਏ ਪਿਰਾ = ਪਤੀ! ਤੁਸੀਂ ਹੁਣ ਆਉ = ਆ ਜਾਵੋ।

## ਤਾ ਮਿਲੀਐ ਪ੍ਰਭ ਮੇਲੇ; ਦੂਜੈ ਭਾਇ ਖੁਈ ॥

ਹੇ ਪਤੀ ਪ੍ਰਭ = ਪਰਮੇਸ਼ਰ! ਜੇਕਰ ਤੂੰ ਆਪ ਆਪਣੇ ਨਾਲ ਮੇਲੇ = ਮੇਲਣਾ ਕਰੇਂ ਤਾਂ ਹੀ ਤੇਰੇ ਨਾਲ ਮਿਲੀਐ = ਮਿਲ ਸਕੀਦਾ ਹੈ, ਮੈਂ ਤਾਂ ਦੂਜੇ ਭਾਇ = ਦ੍ਵੈਤ-ਭਾਵ ਦੁਚਿੱਤੇ ਪੁਣੇ ਵਿਚ ਖੁਈ = ਭੁੱਲੀ ਹੋਈ ਹਾਂ।

## ਝੂਠਿ ਵਿਗੁਤੀ, ਤਾ ਪਿਰ ਮੁਤੀ; ਕੁਕਹ ਕਾਹ ਸਿ ਫੁਲੇ ॥

ਹੇ ਪਿਰ = ਪਤੀ! ਤੇਰੇ ਨਾ ਮਿਲਣ ਵਿਚ ਤੇਰਾ ਦੋਸ਼ ਨਹੀਂ ਹੈ, ਕਿਉਂਕਿ ਕਿ ਮੈਂ ਹੀ ਝੂਠ ਵਿਚ ਵਿਗੁਤੀ = ਖ਼ਰਾਬ ਹੋ ਰਹੀ ਹਾਂ ਤਾਂ ਹੀ ਤੂੰ ਮੈਨੂੰ ਮੁਤੀ = ਛੱਡਿਆ ਹੋਇਆ ਹੈ ਤੇ ਆਪ ਜੀ ਨੇ ਇਤਨਾ ਲੰਮਾ ਸਮਾਂ ਪਰਦੇਸ ਵਿਚ ਲਾਇਆ ਹੈ ਕਿ ਇਥੇ ਕੁਕਹ = ਪਿਲਛੀ (ਸਰਕੜਾ) ਤੇ ਕਾਹ = ਕਾਹੀ ਦੇ ਫੁਲੇ = ਫੁੱਲਾਂ ਸਿ = ਸਮਾਨ ਮੇਰੇ ਕੇਸ ਵੀ ਚਿੱਟੇ ਹੋ ਰਹੇ ਹਨ।

[ਅੰਗ ੧੧੦੯]

## ਆਗੈ ਘਾਮ, ਪਿਛੈ ਰੁਤਿ ਜਾਡਾ; ਦੇਖਿ ਚਲਤ ਮਨੁ ਡੋਲੇ ॥

ਆਗੈ = ਪਹਿਲਾਂ ਜੇਠ ਹਾੜ ਦੀ ਲੰਘੀ ਰੁੱਤ ਵਿਚ ਬਹੁਤ ਘਾਮ = ਤਪਸ਼ ਸੀ ਤੇ ਹੁਣ ਪਿਛੈ = ਪਿਛਲੀ, ਮਗਰੋਂ ਜਾਡਾ = ਠੰਢ ਵਾਲੀ ਸਰਦ ਰੁੱਤ ਆ ਰਹੀ ਹੈ, ਇਸ ਚਲਤ = ਕੌਤਕ ਨੂੰ ਦੇਖਿ = ਵੇਖ ਕਰਕੇ ਮੇਰਾ ਮਨ ਡੋਲੇ = ਅਨਸਥਿਰ ਹੋ ਰਿਹਾ ਹੈ।

## ਦਹ ਦਿਸਿ, ਸਾਖ ਹਰੀ ਹਰੀਆਵਲ; ਸਹਜਿ ਪਕੈ ਸੋ ਮੀਠਾ ॥

ਦਹ ਦਿਸਿ = ਦਸੇ ਦਿਸ਼ਾਵਾਂ ਭਾਵ ਚਾਰ ਚੁਫੇਰੇ ਹਰੀ ਸਾਖ = ਖੇਤੀ ਹਰੀਆਵਲ = ਹਰਿਆਵਲਤਾ ਦੇ ਸਹਿਤ ਹੋ ਰਹੀ ਹੈ, ਜੋ ਅੰਨ ਸਹਜਿ = ਸੁਭਾਵਿਕ, ਸਨੇ-ਸਨੇ ਪਕੈ = ਪੱਕਦਾ ਹੈ, ਸੋ = ਉਹੋ ਹੀ ਮੀਠਾ = ਮਿੱਠਾ, ਸੁਆਦਲਾ ਬਣਦਾ ਹੈ।

## ਦੂਸਰਾ ਅਰਥ

**ਅਸੁਨਿ ਆਉ ਪਿਰਾ; ਸਾ ਧਨ ਝੂਰਿ ਮੁਈ॥**

ਹਰੀ ਦੀ ਪ੍ਰਾਪਤੀ ਦੀ ਆਸਾ ਰੂਪ ਅੱਸੂ ਦਾ ਮਹੀਨਾ ਹੈ। ਇਸ ਵਿਚ ਸਾ = ਉਹ ਜਗਿਆਸੂ ਰੂਪ ਧਨ = ਇਸਤ੍ਰੀ ਕਹਿੰਦੀ ਹੈ ਕਿ ਮੈਂ ਪ੍ਰਭੂ ਪਤੀ ਦੇ ਵਿਛੋੜੇ ਕਰ ਕੇ ਝੂਰਿ = ਝੁਰ-ਝੁਰ ਕੇ ਮਰ ਰਹੀ ਹਾਂ। ਹੇ ਪਰਮਾਤਮਾ ਪਿਰਾ = ਪਤੀ! ਹੁਣ ਤਾਂ ਆਉ = ਆ ਕੇ ਸਾਖਿਆਤਕਾਰ ਹੋ ਜਾਣਾ ਕਰ।

**ਤਾ ਮਿਲੀਐ ਪ੍ਰਭ ਮੇਲੇ; ਦੂਜੈ ਭਾਇ ਖੁਈ॥**

ਹੇ ਪ੍ਰਭੂ! ਜੇਕਰ ਤੂੰ ਆਪ ਆਪਣੇ ਨਾਲ ਮੇਲੇ = ਮੇਲਣਾ ਕਰੇਂ ਤਾਂ ਹੀ ਤੇਰੇ ਨਾਲ ਮਿਲੀਐ = ਮਿਲੀਦਾ ਹੈ **ਵਾ:** ਮਹਾਤਮਾ ਰੂਪੀ ਸਖੀ ਕਹਿੰਦੀ ਹੈ ਕਿ ਜੇਕਰ ਪ੍ਰਭੂ ਆਪ ਤੈਨੂੰ ਕੁਸੰਗਤ, ਵਿਸ਼ਿਆਂ ਵੱਲੋਂ ਰੋਕ ਕੇ ਆਪਣੇ ਨਾਲ ਮੇਲਣਾ ਕਰੇ ਤਾਂ ਹੀ ਉਸ ਨਾਲ ਮਿਲ ਸਕਦੀ ਹੈ, ਪਰ ਤੂੰ ਤਾਂ ਦੂਜੈ ਭਾਇ = ਦ੍ਵੈਤ-ਭਾਵ ਵਿਚ ਪਰਮਾਤਮਾ ਪਤੀ ਦੇ ਸਰੂਪ ਵੱਲੋਂ ਖੁਈ = ਭੁੱਲ ਰਹੀ ਹੈਂ।

**ਝੂਠਿ ਵਿਗੁਤੀ ਤਾ ਪਿਰ ਮੁਤੀ; ਕੁਕਹ ਕਾਹ ਸਿ ਫੁਲੇ॥**

ਝੂਠਿ ਆਦਿ ਅਸ਼ੁੱਭ ਗੁਣਾਂ ਕਰਕੇ ਵਿਗੁਤੀ = ਖ਼ਰਾਬ ਜੀਵਨ ਵਾਲੀ ਹੋ ਰਹੀ ਹੈਂ ਤਾ = ਤਦੋਂ ਹੀ ਅਗੁਣਹਾਰੀ ਜਾਣ ਕੇ ਪਿਰ = ਪਤੀ ਪਰਮਾਤਮਾ ਨੇ ਤੈਨੂੰ ਮੁਤੀ = ਛੱਡ ਦਿੱਤਾ ਹੈ, ਕੁਕਹ = ਪਿਲਛੀ ਤੇ ਕਾਹ = ਕਾਹੀ ਦੇ ਫੁਲੇ = ਫੁੱਲਾਂ ਸਿ = ਜਿਹੇ ਤੇਰੇ ਕੇਸ ਵੀ ਚਿੱਟੇ ਹੋ ਰਹੇ ਹਨ **ਵਾ:** ਪਿਲਛੀ ਦੀ ਨਿਆਈਂ ਕੇਸ ਤੇ ਕਾਹੀ ਦੀ ਨਿਆਈਂ ਦਾੜ੍ਹੀ ਚਿੱਟੀ ਹੋ ਰਹੀ ਹੈ ਭਾਵ ਬਿਰਧ ਅਵਸਥਾ ਆ ਰਹੀ ਹੈ।

**ਆਗੈ ਘਾਮ ਪਿਛੈ ਰੁਤਿ ਜਾਡਾ; ਦੇਖਿ ਚਲਤ ਮਨੁ ਡੋਲੇ॥**

ਤੇਰੀ ਆਗੈ = ਪਹਿਲੀ ਜਵਾਨੀ ਦੀ ਅਵਸਥਾ ਰੂਪੀ ਰੁੱਤ ਵਿਚ ਅਗਿਆਨ ਦੇ ਸੂਰਜ ਕਰਕੇ ਤ੍ਰਿਸ਼ਨਾ ਦੀ ਘਾਮ = ਧੁੱਪ ਪੈ ਰਹੀ ਸੀ ਤੇ ਹੁਣ ਪਿਛੈ = ਪਿਛਲੀ ਢਲਦੀ ਜਵਾਨੀ, ਬਿਰਧ ਅਵਸਥਾ ਰੂਪੀ ਰੁੱਤ ਵਿਚ ਜੜ੍ਹਤਾ ਰੂਪੀ ਜਾਤਾ = ਪਾਲਾ ਪੈਣ ਲੱਗ ਜਾਵੇਗਾ ਤੇ ਬਿਰਧ ਅਵਸਥਾ ਦੇ ਚਲਤ = ਕੌਤਕ ਦੇਖ ਕੇ ਮਨ ਡੋਲਦਾ ਹੈ ਕਿ ਹੁਣ ਸਾਧਨ ਵੀ ਨਹੀਂ ਹੋ ਸਕਦੇ।

ਇਸ ਕਰਕੇ ਇਕ ਆਸ ਹੈ ਉਹ ਕਹਿੰਦੀ ਹਾਂ:

**ਦਹ ਦਿਸਿ ਸਾਖ ਹਰੀ ਹਰੀਆਵਲ; ਸਹਜਿ ਪਕੈ ਸੋ ਮੀਠਾ॥**

ਦਹ ਦਿਸਿ = ਦਸੇ ਦਿਸ਼ਾਵਾਂ ਵਿਚ ਸਾਖ = ਬੇਦ ਸ਼ਾਸਤ੍ਰ ਹਰੀ ਦੀ ਅਗਵਾਹੀ ਦੇਂਦੇ ਹਨ **ਵਾ:** ਭਗਤਾਂ ਦੇ ਹਿਰਦੇ ਹਰੀ ਦੇ ਸ਼ੁਭ ਗੁਣਾਂ ਦੀ ਖੇਤੀ ਨਾਲ ਹਰਿਆਵਲਤਾ ਦੇ ਸਹਿਤ ਹੋਏ ਹਨ **ਵਾ:** ਦਸੇ ਦਿਸ਼ਾਵਾਂ ਵਿਚ ਜੋ ਹਰੀ ਦੀ ਸਤਿਸੰਗਤ ਹੈ, ਇਹ ਖੇਤੀ ਦੀ ਨਿਆਈਂ ਹੈ, ਇਸ ਵਿਚ ਪਰਮੇਸ਼ਰ ਦੇ ਨਾਮ, ਗੁਣਾਂ ਦੀ ਹਰਿਆਵਲਤਾ ਹੈ, ਜੋ ਵੀ ਇਸ ਵਿਚ ਆ ਕੇ ਸਹਿਜੇ ਸਹਿਜੇ ਸਿਧਾਂਤ ਨੂੰ ਧਾਰਨ ਕਰਦਾ ਹੈ, ਉਹ ਨਾਮ ਦਾ ਅਭਿਆਸ ਕਰਦਾ ਹੈ, ਉਸ ਵਿਚ ਆਤਮਾਨੰਦ ਦਾ ਮਿੱਠਾ ਰਸ ਭਰ ਜਾਂਦਾ ਹੈ **ਵਾ:** ਜਿਸ ਦੀ ਸਾਧਨਾ ਦੀ ਅਵਸਥਾ ਪ੍ਰਪੱਕ ਹੋ ਜਾਂਦੀ ਭਾਵ ਮਨ ਸਹਿਜ ਅਵਸਥਾ ਵਿਚ ਇਸਥਿਤ ਹੋ ਜਾਂਦਾ ਹੈ, ਉਸ ਦੇ ਅੰਦਰ ਮਿੱਠਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

## ਨਾਨਕ ਅਸੁਨਿ ਮਿਲਹੁ ਪਿਆਰੇ; ਸਤਿਗੁਰ ਭਏ ਬਸੀਠਾ॥੧੧॥

ਸਤਿਗੁਰੂ ਸਾਹਿਬ ਜੀ ਅੱਸੂ ਦੇ ਮਹੀਨੇ ਦੁਆਰਾ ਉਪਦੇਸ਼ ਕਥਨ ਕਰਦੇ ਹਨ **ਵਾ:** ਹੇ ਹਰੀ! ਤੇਰੀ ਆਸਾ ਰੂਪ, ਮਨੁੱਖਾ ਜਨਮ ਰੂਪੀ ਅੱਸੂ ਦੇ ਮਹੀਨੇ ਵਿਚ ਸਰਬ ਔਰ ਤੋਂ ਰਹਿਤ ਹੋ ਕੇ ਤੇਰਾ ਨਾਮ ਸ੍ਰਵਨ ਕਰਦੀ

ਹਾਂ, ਹੇ ਪਿਆਰੇ! ਤੂੰ ਆ ਕੇ ਮੈਨੂੰ ਮਿਲਹੁ = ਮਿਲਣਾ ਕਰ, ਕਿਉਂਕਿ ਹੁਣ ਸਤਿਗੁਰੂ ਸਾਹਿਬ ਜੀ ਮੇਰੇ ਬਸੀਠਾ = ਵਿਚੋਲੇ ਭਏ = ਹੋ ਗਏ ਹਨ **ਵਾ:** ਹਰੀ ਦੀ ਆਸਾ ਰੂਪ ਅੱਸੂ ਦੇ ਮਹੀਨੇ ਵਿਚ ਜਿਨ੍ਹਾਂ ਨੂੰ ਗੁਰੂ ਰੂਪੀ ਵਕੀਲ ਪ੍ਰਾਪਤ ਹੋਏ ਹਨ, ਉਹ ਪਿਆਰੇ ਹਰੀ ਨਾਲ ਮਿਲਦੇ ਹਨ॥੧੧॥

## ਕਤਕਿ ਕਿਰਤੁ ਪਇਆ; ਜੋ ਪ੍ਰਭ ਭਾਇਆ॥

ਸਰਦ ਰੁੱਤ ਦੇ ਦੂਸਰੇ ਕੱਤਕ ਮਹੀਨੇ ਦੁਆਰਾ ਸਤਿਗੁਰੂ ਸਾਹਿਬ ਜੀ ਉਪਦੇਸ਼ ਬਖ਼ਸ਼ਦੇ ਹਨ **ਵਾ:** ਨਿੱਤ, ਨਮਿਤ ਕਰਮਾਂ ਨੂੰ ਕੱਤਣ ਵਾਲਾ ਜੀਵ ਕੱਤਕ ਦੇ ਮਹੀਨੇ ਦੀ ਨਿਆਈਂ ਹੈ, ਇਸ ਦੇ ਹਿਰਦੇ ਰੂਪੀ ਮਸਤਕ ਉਪਰ ਉਹੋ ਹੀ ਕਿਰਤੁ = ਕਰਮ ਪਾਇਆ = ਪਿਆ ਹੈ, ਜੋ = ਜਿਹੜਾ ਪਾਉਣਾ ਪ੍ਰਭ = ਪਰਮਾਤਮਾ ਨੂੰ ਭਾਇਆ = ਚੰਗਾ ਲੱਗਾ ਹੈ **ਅਥਵਾ** ਜੋ ਜੀਵ ਪ੍ਰਭੂ ਨੂੰ ਭਾਇਆ = ਚੰਗਾ ਲੱਗ ਆਇਆ ਹੈ, ਉਸ ਦੇ ਮੱਥੇ ਉਪਰ ਪ੍ਰਭੂ ਆਪਣੀ ਕੀਰਤਨ ਭਗਤੀ ਦਾ ਕਰਮ ਲਿਖ ਪਾਉਂਦਾ ਹੈ।

ਜਿਵੇਂ ਕੱਤਕ ਦੇ ਮਹੀਨੇ ਵਿਚ ਕਈ ਲੋਕ ਦੀਵੇ ਬਣਾ ਬਣਾ ਕੇ ਜਗਾਉਂਦੇ ਜਾਂ ਪਾਣੀ ਵਿਚ ਤਾਰਦੇ ਹੁੰਦੇ ਹਨ, ਉਸੇ ਮਨਮਤ ਦਾ ਸੁਧਾਰ ਕਰਨ ਲਈ ਗੁਰਮਤਿ ਅਨੁਸਾਰ ਗੁਰੂ ਜੀ ਦੱਸਦੇ ਹਨ ਕਿ:

## ਦੀਪਕੁ ਸਹਜਿ ਬਲੈ; ਤਤਿ ਜਲਾਇਆ॥

ਉਸ ਦੇ ਹਿਰਦੇ ਅੰਦਰ ਸ਼ਾਂਤੀ ਪੂਰਬਕ ਸਹਜਿ = ਗਿਆਨ ਰੂਪੀ ਦੀਪਕੁ ਦੀਵਾ ਬਲੈ = ਜਗ ਆਉਂਦਾ ਹੈ ਅਤੇ ਉਸ ਦੀਵੇ ਵਿਚ ਬੇਦਾਂ-ਸ਼ਾਸਤ੍ਰਾਂ ਦੇ ਤਤਿ = ਸਿਧਾਂਤ ਦਾ ਸਾਰ ਪ੍ਰੇਮ ਰੂਪੀ ਤੇਲ ਪਾ ਕੇ ਬ੍ਰਹਮਾਕਾਰ ਬਿਰਤੀ ਰੂਪੀ ਬੱਤੀ ਤੇ ਗੁਰਾਂ ਦੀ ਸਿੱਖਿਆ ਰੂਪ ਸੀਖ ਨਾਲ ਜਲਾਇਆ = ਜਲਾਉਣਾ ਕੀਤਾ ਹੈ।

## ਦੀਪਕ ਰਸ ਤੇਲੋ, ਧਨ ਪਿਰ ਮੇਲੋ; ਧਨ ਓਮਾਹੈ ਸਰਸੀ॥

ਜਿਸ ਨੇ ਐਸਾ ਗਿਆਨ ਰੂਪੀ ਦੀਵਾ ਤੱਤ ਸਾਰ ਗ੍ਰਹਿਣ, ਰਸ = ਪ੍ਰੇਮ ਰੂਪੀ ਤੇਲੋ = ਤੇਲ ਪਾ ਕੇ ਜਲਾਉਣਾ ਕੀਤਾ ਹੈ, ਤਿਸ ਜਗਿਆਸੂ ਰੂਪੀ ਧਨ = ਇਸਤ੍ਰੀ ਦਾ ਪਰਮਾਤਮਾ ਰੂਪੀ ਪਿਰ = ਪਤੀ ਨਾਲ ਮੇਲੋ = ਮਿਲਾਪ ਹੋ ਜਾਂਦਾ ਹੈ, ਫੇਰ ਉਹ ਜਗਿਆਸੂ ਰੂਪੀ ਧਨ = ਇਸਤ੍ਰੀ ਓਮਾਹੈ = ਉਤਸ਼ਾਹ ਦੇ ਨਾਲ ਸਰਸੀ = ਅਨੰਦ ਦੇ ਸਹਿਤ ਹੋ ਜਾਂਦੀ ਹੈ **ਵਾ:** ਮਨ ਕਰਕੇ ਉਤਸ਼ਾਹ ਤੇ ਤਨ ਕਰਕੇ ਅਨੰਦ ਵਾਲੀ ਹੋਈ ਹੈ।

## ਅਵਗਣ ਮਾਰੀ ਮਰੈ ਨ ਸੀਝੈ; ਗੁਣਿ ਮਾਰੀ ਤਾ ਮਰਸੀ॥

ਜੋ ਜੀਵ ਰੂਪੀ ਇਸਤ੍ਰੀ ਕਾਮ ਕ੍ਰੋਧ ਆਦਿ ਅਵਗਣ = ਗੁਨਾਹਾਂ ਦੀ ਮਾਰੀ ਭਾਵ ਦਬਾਈ ਹੋਈ ਹੈ, ਉਹ ਨਾ ਹੀ ਜੀਵਤ-ਭਾਵ ਵੱਲੋਂ ਮਰਦੀ ਹੈ ਤੇ ਨਾ ਹੀ ਸੀਝੈ = ਕਲਿਆਣ ਨੂੰ ਪ੍ਰਾਪਤ ਹੁੰਦੀ ਹੈ, ਜਿਸ ਨੇ ਸ਼ੁਭ ਗੁਣਾਂ ਕਰਕੇ ਆਪਣੀ ਹੰਗਤਾ ਮਾਰੀ = ਨਵਿਰਤ ਕਰ ਲਈ ਹੈ ਤਾ = ਤਦ ਉਹੋ ਹੀ ਜੀਵਤ-ਭਾਵ ਵੱਲੋਂ ਮਰਸੀ = ਮਰਦੀ ਹੈ।

## ਨਾਮੁ ਭਗਤਿ ਦੇ ਨਿਜ ਘਰਿ ਬੈਠੇ; ਅਜਹੁ ਤਿਨਾੜੀ ਆਸਾ॥

ਬੇਨਤੀ ਕਰੀਏ ਕਿ ਹੇ ਹਰੀ! ਜਿਨ੍ਹਾਂ ਨੂੰ ਤੂੰ ਆਪਣਾ ਨਾਮ ਤੇ ਪ੍ਰੇਮਾ ਭਗਤਿ = ਭਗਤੀ ਦੇ = ਦੇਣਾ ਕੀਤੀ ਹੈ, ਉਹ ਨਿਜ = ਆਪਣੇ ਸ੍ਵੈ ਸਰੂਪ ਰੂਪੀ ਘਰ ਵਿਚ ਬੈਠੇ = ਇਸਥਿਤ ਹੋ ਗਏ ਹਨ, ਮੈਨੂੰ ਅਜਹੁ = ਹੁਣ ਤਕ ਭਾਵ ਬਿਰਧ ਅਵਸਥਾ ਵਿਚ ਤਿਨਾੜੀ = ਉਨ੍ਹਾਂ ਮਹਾਤਮਾ ਦੀ ਆਸਾ = ਇੱਛਾ ਲੱਗੀ ਹੋਈ ਹੈ ਕਿ ਜੇਕਰ ਹੁਣ ਵੀ ਮਿਲ ਜਾਣ ਤਾਂ ਪਾਰ-ਉਤਾਰਾ ਹੋ ਜਾਵੇ।

## ਨਾਨਕ ਮਿਲਹੁ ਕਪਟ ਦਰ ਖੋਲਹੁ; ਏਕ ਘੜੀ ਖਟੁ ਮਾਸਾ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਸਾਡੇ ਕਪਟ = ਛਲ ਰੂਪ ਦਰ = ਦਰਵਾਜ਼ੇ ਖੋਲਹੁ = ਖੋਲ੍ਹਣਾ ਕਰ **ਵਾ:** ਸਾਡੇ ਦਰ = ਅੰਦਰੋਂ ਪੰਜਾਂ ਕੋਸ਼ਾਂ, ਆਸਾ ਅੰਦੇਸਾ ਦੇ ਕਪਟ = ਤਖ਼ਤੇ ਖੋਲਹੁ = ਖੋਲ੍ਹਣਾ ਕਰੋ ਅਤੇ ਛੇਤੀ ਛੇਤੀ ਮਿਲਹੁ = ਮਿਲਣਾ ਕਰੋ, ਕਿਉਂਕਿ ਤੇਰੇ ਤੋਂ ਬਿਨਾਂ ਏਕ = ਇਕ ਘੜੀ ਦਾ ਵਖਤ ਵੀ ਖਟੁ = ਛੇ ਮਾਸਾ = ਮਹੀਨਿਆਂ ਵਰਗਾ ਲੱਗਦਾ ਹੈ ॥੧੨॥

## ਮੰਘਰ ਮਾਹੁ ਭਲਾ; ਹਰਿ ਗੁਣ ਅੰਕਿ ਸਮਾਵਏ ॥

ਸਿਸੀਅਰ ਰੁੱਤ ਦਾ ਪਹਿਲਾ ਮੰਘਰ = ਮੱਘਰ ਦਾ ਮਾਹੁ = ਮਹੀਨਾ ਉਨ੍ਹਾਂ ਲਈ ਭਲਾ = ਚੰਗਾ ਹੈ, ਜਿਨ੍ਹਾਂ ਦੇ ਅੰਕਿ = ਹਿਰਦੇ ਵਿਚ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦੇ ਗੁਣ ਸਮਾਵਏ = ਸਮਾਅ ਰਹੇ ਹਨ **ਵਾ:** (ਮੰ + ਘਰ) ਮੰ = ਮੇਰਾ ਘਰ = ਸਰੀਰ ਭਾਵ ਮਨੁੱਖਾ ਜਨਮ ਮਾਹੁ = ਅਤਿਸ਼ੇ ਕਰਕੇ **ਵਾ:** ਮਾਹੁ = ਉਤਕ੍ਰਿਸ਼ਟ ਭਾਵ ਬਹੁਤ ਭਲਾ = ਸ੍ਰੇਸ਼ਟ ਹੈ ਅਰਥਾਤ ਮੇਰਾ ਮਨੁੱਖਾ ਜਨਮ ਰੂਪੀ ਮੱਘਰ ਦਾ ਮਹੀਨਾ ਹੋਰਨਾਂ ਜੂਨਾਂ ਤੋਂ ਅਤਿਅੰਤ ਸ੍ਰੇਸ਼ਟ ਹੈ, ਜਿਸ ਵਿਚ ਹਿਰਦੇ ਅੰਦਰ ਪਰਮੇਸ਼ਰ ਦੇ ਗੁਣ ਤੇ ਨਾਮ ਸਮਾਅ ਜਾਂਦਾ ਹੈ।

## ਗੁਣਵੰਤੀ ਗੁਣ ਰਵੈ; ਮੈ ਪਿਰੁ ਨਿਹਚਲੁ ਭਾਵਏ ॥

ਗੁਣਵੰਤੀ = ਗੁਣਾਂ ਵਾਲੀ ਮਹਾਤਮਾ ਰੂਪੀ ਇਸਤ੍ਰੀ ਪਰਮਾਤਮਾ ਪਤੀ ਦੇ ਗੁਣ ਰਵੈ = ਉਚਾਰਦੀ ਰਹਿੰਦੀ ਹੈ, ਜਗਿਆਸੂ ਇਸਤ੍ਰੀ ਆਖਦੀ ਹੈ ਕਿ ਮੈ = ਮੈਨੂੰ ਵੀ ਨਿਹਚਲੁ = ਅਚੱਲ ਸਰੂਪ ਪਰਮਾਤਮਾ ਪਿਰੁ = ਪਤੀ ਭਾਵਏ = ਭਾਉਂਦਾ ਹੈ।

## ਨਿਹਚਲੁ ਚਤੁਰੁ ਸੁਜਾਣੁ ਬਿਧਾਤਾ; ਚੰਚਲੁ ਜਗਤੁ ਸਬਾਇਆ ॥

ਉਹ ਬਿਧਾਤਾ = ਕਰਮਾਂ ਅਨੁਸਾਰ ਫਲ ਪ੍ਰਦਾਤਾ, ਸੁਜਾਣੁ = ਅੰਤਰਜਾਮੀ, ਵਿਵਹਾਰਾਂ ਨੂੰ ਚਲਾਉਣ ਵਾਲਾ ਚਤੁਰ, ਜੜ੍ਹਤਾ ਤੋਂ ਰਹਿਤ ਅਤੇ ਨਿਹਚਲੁ = ਅਚੱਲ ਸਰੂਪ ਹੈ, ਬਾਕੀ ਸਬਾਇਆ = ਸਾਰਾ ਜਗਤੁ = ਸੰਸਾਰ ਹੀ ਚੰਚਲੁ = ਚਲਾਇਮਾਨ ਹੈ।

## ਗਿਆਨੁ ਧਿਆਨੁ ਗੁਣ ਅੰਕਿ ਸਮਾਣੇ; ਪ੍ਰਭ ਭਾਣੇ ਤਾ ਭਾਇਆ ॥

ਜਿਨ੍ਹਾਂ ਮਹਾਤਮਾ ਦੇ ਅੰਕਿ = ਹਿਰਦੇ ਵਿਚ ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ ਤੇ ਸਤਿ ਸੰਤੋਖ ਆਦਿ ਗੁਣ ਸਮਾਣੇ = ਸਮਾਏ ਹੋਏ ਹਨ, ਉਹ ਪ੍ਰਭੂ ਨੂੰ ਭਾਣੇ = ਭਾਅ ਗਏ ਹਨ ਤੇ ਪ੍ਰਭੂ ਤਾ = ਉਨ੍ਹਾਂ ਨੂੰ ਭਾਇਆ = ਭਾਅ ਗਿਆ ਹੈ।

## ਗੀਤ ਨਾਦ ਕਵਿਤ ਕਵੇ ਸੁਣਿ; ਰਾਮ ਨਾਮਿ ਦੁਖੁ ਭਾਗੈ ॥

('ਕਵਿਤ' ਦਾ ਉਚਾਰਣ ਅੱਧਕ ਤੋਂ ਰਹਿਤ ਪੋਲਾ ਹੈ)

ਉਸ ਮਹਾਤਮਾ ਇਸਤ੍ਰੀ ਦਾ ਸੰਸਾਰੀ ਗੀਤ, ਨਾਦ = ਬਾਜੇ, ਕਵੇ = ਕਵੀਆਂ ਦੀਆਂ ਕਵਿਤ = ਕਵਿਤਾਵਾਂ ਦੇ ਸੁਣਿ = ਸ੍ਰਵਣ ਕਰਨ ਤੋਂ ਬਿਨਾਂ ਰਾਮ = ਪਰਮੇਸ਼ਰ ਦੇ ਨਾਮ ਵਿਚ ਜੁੜਨ ਨਾਲ ਜੰਮਣ-ਮਰਨ ਦਾ ਦੁੱਖ ਭਾਗੈ = ਭੱਜ ਜਾਦਾ ਹੈ **ਵਾ:** ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਉਣ ਕਰਕੇ ਗੁਰਾਂ ਦੇ ਨਾਦ = ਸ਼ਬਦ ਦਾ ਕੀਰਤਨ ਕਰਨ ਨਾਲ ਦੈਵੀ ਕਵੀਆਂ ਦੀ ਮਿਲਾਪਤਾ ਵਾਲੀ ਕਵਿਤਾ ਨੂੰ ਸ਼ਰਧਾ ਤੇ ਭਰੋਸੇ ਰੂਪੀ

ਕੰਨਾਂ ਨਾਲ ਸ੍ਰਵਣ ਕਰਕੇ ਅਤੇ ਰਸਨਾ ਨਾਲ ਰਾਮ = ਪਰਮਾਤਮਾ ਦਾ ਨਾਮ ਉਚਾਰ ਕੇ ਦੁੱਖ ਭੱਜ ਜਾਂਦਾ ਹੈ **ਵਾ:** ਗੀਤ ਭਾਵ ਜਸ ਗਾਉਣ ਵਾਲੇ, ਨਾਦ = ਸ਼ਬਦ ਗਾਉਣ ਵਾਲੇ, ਕਵਿਤਾ ਉਚਾਰਣ ਵਾਲੇ, ਕਵੀਸ਼ਰ ਆਦਿ ਦਾ ਰਾਮ ਨਾਮ ਜਪ ਕੇ ਹੀ ਵਿਛੋੜੇ ਦਾ ਦੁੱਖ ਨਵਿਰਤ ਹੋਇਆ ਹੈ।

## ਨਾਨਕ ਸਾ ਧਨ ਨਾਹ ਪਿਆਰੀ; ਅਭ ਭਗਤੀ ਪਿਰ ਆਗੈ ॥੧੩॥

ਸਤਿਗੁਰੂ ਸਾਹਿਬ ਜੀ ਮੱਘਰ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਸਾ = ਉਹ ਮਹਾਤਮਾ ਰੂਪੀ ਧਨ = ਇਸਤ੍ਰੀ ਪਰਮਾਤਮਾ ਨਾਹ = ਪਤੀ ਨੂੰ ਪਿਆਰੀ ਲੱਗਦੀ ਹੈ, ਜਿਹੜੀ ਅਭ = ਹਿਰਦੇ ਵਿੱਚੋਂ ਭਗਤੀ ਕਰਕੇ ਪਿਰ = ਪਿਰੀ ਦੇ ਆਗੈ = ਅੱਗੇ ਭੇਟ ਰੱਖਦੀ ਹੈ **ਵਾ:** ਪਿਰੀ ਦੇ ਆਗੈ = ਸਨਮੁੱਖ ਹੋ ਕੇ ਹਿਰਦੇ ਵਿੱਚੋਂ ਭਾਉ-ਭਗਤੀ ਕਰਦੀ ਹੈ ॥੧੩॥

## ਪੋਖਿ ਤੁਖਾਰੁ ਪੜੈ; ਵਣੁ ਤ੍ਰਿਣੁ ਰਸੁ ਸੋਖੈ ॥

('ਪੜੈ' ਦਾ ਉਚਾਰਣ ਪੋਲਾ ਹੈ)

ਸਿਸੀਅਰ ਰੁੱਤ ਦੇ ਦੂਜੇ ਪੋਖਿ = ਪੋਹ ਦੇ ਮਹੀਨੇ ਦੁਆਰਾ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ ਕਿ ਪੋਹ ਦੇ ਮਹੀਨੇ ਵਿਚ ਤੁਖਾਰੁ = ਬਰਫ਼ ਪੜੈ = ਪੈਂਦੀ ਹੈ, ਜੋ ਵਣ = ਜੰਗਲਾਂ ਦੇ ਬਿਰਛਾਂ ਤੇ ਤ੍ਰਿਣੁ = ਘਾਹ ਆਦਿ ਦਾ ਰਸ ਸੋਖੈ = ਸੋਖ ਲੈਂਦੀ ਹੈ **ਅਥਵਾ** ਬਿਰਧ ਅਵਸਥਾ ਰੂਪੀ ਮੋਹ ਦਾ ਮਹੀਨਾ ਹੈ, ਜਿਸ ਵਿਚ ਜੜ੍ਹਤਾ ਬਿਰਤੀ ਰੂਪੀ ਤੁਖਾਰੁ = ਬਰਫ਼ ਪੈ ਰਹੀ ਹੈ, ਜੋ ਵਣ ਦੀ ਨਿਆਈਂ ਸਰੀਰ ਤੇ ਤ੍ਰਿਣ ਦੀ ਨਿਆਈਂ ਇੰਦਰਿਆਂ ਦਾ ਬਲ ਰੂਪ ਰਸ ਸੋਖੈ = ਸ਼ੋਕ ਲੈਂਦੀ ਹੈ।

## ਆਵਤ ਕੀ ਨਾਹੀ; ਮਨਿ ਤਨਿ ਵਸਹਿ ਮੁਖੇ ॥

ਹੇ ਪਰਮਾਤਮਾ ਰੂਪੀ ਪਤੀ! ਐਸੀ ਅਵਸਥਾ ਵਿਚ ਤੂੰ ਮੇਰੇ ਪਾਸ ਕੀ = ਕਿਉਂ ਨਾਹੀ = ਨਹੀਂ ਆਵਤ = ਆਉਂਦਾ, ਭਾਵ ਸਾਖਿਆਤਕਾਰ ਨਹੀਂ ਹੁੰਦਾ, ਇਹ ਵੀ ਨਹੀਂ ਕਿ ਤੂੰ ਦੂਰ ਵੱਸਦਾ ਹੈਂ, ਸਗੋਂ ਸਾਡੇ ਮਨਿ = ਹਿਰਦੇ, ਤਨਿ = ਸਰੀਰ ਅਤੇ ਬਾਣੀ ਰੂਪ ਹੋ ਕੇ ਮੁਖੇ = ਮੁਖ ਵਿਚ ਵਸਹਿ = ਵੱਸ ਰਿਹਾ ਹੈਂ।

## ਮਨਿ ਤਨਿ ਰਵਿ ਰਹਿਆ ਜਗਜੀਵਨੁ; ਗੁਰ ਸਬਦੀ ਰੰਗੁ ਮਾਣੀ ॥

ਹੇ ਜਗਜੀਵਨੁ = ਜਗਤ ਦੇ ਜੀਵਨ ਰੂਪ ਪ੍ਰਭੂ! ਤੂੰ ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈਂ, ਮਹਾਤਮਾ ਰੂਪੀ ਸਖੀਆਂ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਤੇਰੇ ਰੰਗੁ = ਅਨੰਦ ਨੂੰ ਮਾਣੀ = ਮਾਨਣਾ ਕਰਦੀਆਂ ਹਨ।

***ਪ੍ਰਸ਼ਨ :*** *ਕੀ ਵਿਅਸਟੀ ਉਪਾਧੀ ਕਰਕੇ ਉਹ ਪ੍ਰਭੂ ਕੇਵਲ ਮਨ ਤਨ ਵਿਚ ਹੀ ਰਵਿ ਰਹਿਆ ਹੈ ਜਾਂ ਸਮਸਟੀ ਉਧਾਧੀ ਕਰਕੇ ਸਾਰਿਆਂ ਥਾਵਾਂ ਵਿਚ ਵੱਸ ਰਿਹਾ ਹੈ?*

***ਗੁਰ-ਉੱਤਰ :***

## ਅੰਡਜ ਜੇਰਜ ਸੇਤਜ ਉਤਭੁਜ; ਘਟਿ ਘਟਿ ਜੋਤਿ ਸਮਾਣੀ ॥

ਅੰਡਜ = ਆਂਡਿਆਂ ਤੋਂ ਪੈਦਾ ਹੋਏ ਜੀਵ, ਜੇਰਜ = ਜ਼ੇਰ ਤੋਂ ਪੈਦਾ ਹੋਏ ਜੀਵ, ਸੇਤਜ = ਪਸੀਨੇ ਤੋਂ ਪੈਦਾ ਹੋਏ ਜੀਵ ਅਤੇ ਉਤਭੁਜ = ਬਨਸਪਤੀ ਤੋਂ ਪੈਦਾ ਹੋਏ ਬਿਰਛ ਆਦਿ ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ-ਘਟਾਂ ਵਿਚ ਹੀ ਤੇਰੀ ਜੋਤ ਸਮਾਣੀ = ਸਮਾਈ ਹੋਈ ਹੈ।

## ਦਰਸਨੁ ਦੇਹੁ ਦਇਆਪਤਿ ਦਾਤੇ; ਗਤਿ ਪਾਵਉ ਮਤਿ ਦੇਹੋ ॥

ਹੇ ਦਇਆਪਤਿ = ਮਿਹਰ ਦੇ ਮਾਲਕ ਦਾਤੇ = ਦਾਤਾਰ ਪ੍ਰਭੂ ! ਤੂੰ ਮੈਨੂੰ ਆਪਣਾ ਦਰਸਨੁ = ਦੀਦਾਰ ਦੇਹੁ = ਦੇਣਾ ਕਰ, ਅਤੇ ਆਤਮ ਵਿਸ਼ੈਣੀ ਮਤਿ = ਬੁੱਧੀ ਦੇਹੁ = ਦੇਣਾ ਕਰ, ਜਿਸ ਕਰਕੇ ਮੈਂ ਵੀ ਗਤਿ = ਮੁਕਤੀ ਪਾਵਉ = ਪਾ ਲਵਾਂ **ਅਥਵਾ** ਹੇ ਦਇਆ ਦੇ ਪਤੀ ਪ੍ਰਭੂ ! ਮੈਨੂੰ ਦਾਤਾਰ ਗੁਰਾਂ ਦਾ ਦਰਸ਼ਨ ਦੇਣਾ ਕਰ, ਉਨ੍ਹਾਂ ਦੁਆਰਾ ਮੈਨੂੰ ਆਤਮ ਵਿਸ਼ੈਣੀ ਬੁੱਧ ਦੇਣਾ ਕਰ, ਜਿਸ ਕਰਕੇ ਮੈਂ ਤੇਰੀ ਗਤਿ = ਪ੍ਰਾਪਤੀ ਪਾ ਲਵਾਂ।

## ਨਾਨਕ, ਰੰਗਿ ਰਵੈ ਰਸਿ ਰਸੀਆ; ਹਰਿ ਸਿਉ ਪ੍ਰੀਤਿ ਸਨੇਹੋ ॥੧੪॥

ਸਤਿਗੁਰੂ ਸਾਹਿਬ ਜੀ ਪੋਹ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਹੇ ਜਗਿਆਸੂ ਇਸਤ੍ਰੀ ! ਵਾਹਿਗੁਰੂ ਦੀ ਰਸੀਆ = ਪ੍ਰੇਮਣ ਹੋ ਕੇ ਰਸਿ = ਪ੍ਰੇਮ ਦੇ ਨਾਲ ਰੰਗਿ = ਅਨੰਦ ਦੇ ਸਹਿਤ ਉਸ ਹਰੀ ਦਾ ਜੱਸ ਰਵੈ = ਉਚਾਰਣ ਕਰ ਅਤੇ ਹਰਿ = ਪਰਮੇਸ਼ਰ ਪਤੀ ਦੇ ਸਿਉ = ਨਾਲ ਮਨ ਕਰਕੇ ਪ੍ਰੀਤਿ = ਪ੍ਰੀਤੀ ਤੇ ਸਰੀਰ ਕਰਕੇ ਸਨੇਹੋ = ਪ੍ਰੇਮ ਕਰ **ਅਥਵਾ** ਜੋ ਹਰੀ ਨਾਲ ਮਨ ਤਨ ਦੇ ਨਾਲ ਪ੍ਰੀਤੀ ਤੇ ਸਨੇਹ ਕਰਕੇ ਰੰਗਿ = ਪ੍ਰੇਮ ਪੂਰਵਕ ਹਰੀ ਨੂੰ ਬਾਣੀ ਕਰਕੇ ਉਚਾਰਣਾ ਕਰਦਾ ਹੈ, ਉਹ ਆਤਮ ਰਸ ਦਾ ਰਸੀਆ ਹੁੰਦਾ ਹੈ ॥੧੪॥

**ਮਾਘ :** ਮਾਘ ਦੇ ਮਹੀਨੇ ਜਦ ਸੂਰਜ ਮੱਕਰ ਰਾਸ਼ੀ ਵਿਚ ਆਉਂਦਾ ਹੈ, ਤਦੋਂ ਜ਼ਿਆਦਾਤਰ ਲੋਕ ਪ੍ਰਯਾਗ ਰਾਜ ਪਹੁੰਚ ਕੇ ਇਸ਼ਨਾਨ ਕਰਦੇ ਤੇ ਅਨੇਕਾਂ ਪੁੰਨ ਦਾਨ ਕਰਦੇ ਹਨ। ਪ੍ਰਯਾਗ ਦਾ ਕੁੰਭ ਵੀ ਮਾਘ ਮਹੀਨੇ ਵਿਚ ਪ੍ਰਯਾਗ ਰਾਜ ਵਿਚ ਕਰਦੇ ਹਨ। ਜੋ ਤੀਰਥਾਂ ਉਪਰ ਨਹੀਂ ਜਾ ਸਕਦੇ, ਉਹ ਇਸ ਮਹੀਨੇ ਦੇ ਦਿਨ ਸਵੇਰ ਵੇਲੇ ਇਸ਼ਨਾਨ ਕਰਨਾ ਬਹੁਤ ਪੁੰਨ ਕਰਮ ਸਮਝਦੇ ਹਨ। ਇਸ ਮਹੀਨੇ ਦੀ ਮੰਨੀ ਹੋਈ ਪਵਿੱਤਰਤਾ, ਪੁੰਨ, ਦਾਨ, ਇਸ਼ਨਾਨ ਜਪ ਆਦਿਕਾਂ ਦਾ ਖ਼ਿਆਲ ਰੱਖ ਕੇ ਗੁਰੂ ਜੀ ਸੱਚੇ ਪ੍ਰਯਾਗ, ਸੱਚੀ ਪਵਿੱਤਰਤਾ ਅਤੇ ਸੱਚੇ ਇਸ਼ਨਾਨ ਆਦਿ ਦਾ ਨਿਰੂਪਨ ਕਰਦੇ ਹਨ।

## ਮਾਘਿ ਪੁਨੀਤ ਭਈ; ਤੀਰਥੁ ਅੰਤਰਿ ਜਾਨਿਆ ॥

ਹਿਮਕਰ ਰੁੱਤ ਦੇ ਪਹਿਲੇ ਮਾਘ ਦੇ ਮਹੀਨੇ ਦੁਆਰਾ ਸਤਿਗੁਰੂ ਸਾਹਿਬ ਜੀ ਉਪਦੇਸ਼ ਕਥਨ ਕਰਦੇ ਹਨ ਕਿ ਜਿਸ ਨੇ ਪ੍ਰਤੱਖ, ਮਨੁੱਖਾ ਜਨਮ ਰੂਪੀ ਮਾਘ ਦੇ ਮਹੀਨੇ ਵਿਚ ਆਪਣੇ ਹਿਰਦੇ ਅੰਤਰਿ = ਵਿਚ ਤੀਰਥ ਰੂਪ ਹਰੀ ਨੂੰ ਜਾਨਿਆ = ਜਾਨਣਾ ਕੀਤਾ ਹੈ, ਉਸ ਦੀ ਬੁੱਧੀ ਪੁਨੀਤ = ਪਵਿੱਤਰ ਭਈ = ਹੋਈ ਹੈ।

**ਅਥਵਾ** ਸਤੋਗੁਣ ਬਿਰਤੀ ਰੂਪੀ ਮਾਘ ਦੇ ਮਹੀਨੇ ਵਿਚ ਸਤਿਸੰਗਤ ਵਿਚ ਮਿਲਣ ਕਰਕੇ ਜਿਸ ਦੀ ਬੁੱਧ ਪਵਿੱਤਰ ਹੋ ਗਈ ਹੈ, ਉਸ ਨੇ ਤੀਰਥ ਰੂਪੀ ਹਰੀ ਨੂੰ ਆਪਣੇ ਅੰਦਰ ਹੀ ਜਾਣ ਲਿਆ ਹੈ।

**ਅਥਵਾ** ਸਤੋਗੁਣ ਬਿਰਤੀ ਰੂਪੀ ਮਾਘ ਦਾ ਮਹੀਨਾ ਹੈ, ਸ਼ਰਧਾ ਰੂਪੀ ਮੱਕਰ ਰਾਸ਼ੀ ਹੈ, ਜਿਸ ਵਿਚ ਗਿਆਨ ਰੂਪੀ ਸੂਰਜ ਸਦਾ ਤਪਦਾ ਹੈ (ਭਾਵ ਸ਼ਰਧਾਵਾਨ ਨੂੰ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ) ਤੇ ਸਤਿਸੰਗਤ ਰੂਪੀ ਪ੍ਰਯਾਗਰਾਜ ਦੇ ਵਿਚ ਜਿਸ ਨੇ ਨਾਮ ਰੂਪੀ ਜਲ ਨਾਲ ਇਸ਼ਨਾਨ ਕੀਤਾ ਹੈ, ਉਸ ਦੀ ਬੁੱਧੀ ਪਵਿੱਤਰ ਹੋਈ ਹੈ।

ਇਸ਼ਨਾਨ ਕਰਨ ਤੋਂ ਬਾਅਦ ਲੋਕ ਮਾਧੋ ਬੇਣੀ ਮੰਦਰ ਤੇ ਅਖੈ ਬਟ ਦੇ ਦਰਸ਼ਨ ਕਰਦੇ ਹਨ, ਇਧਰ ਜੋ ਤੀਰਥ ਰੂਪ ਹਰੀ ਨੂੰ ਹਿਰਦੇ ਵਿਚ ਜਾਨਣਾ ਹੈ ਇਹੋ ਹੀ ਮਾਧੋ ਬੇਣੀ ਤੇ ਅਖੈ ਬਟ ਦੇ ਦਰਸ਼ਨ ਹਨ।

ਅੱਗੇ ਪ੍ਰਤੱਖ ਪ੍ਰਯਾਗ ਰਾਜ ਤੋਂ ਸਤਿਸੰਗਤ ਰੂਪੀ ਪ੍ਰਯਾਗਰਾਜ ਦੀ ਵਿਸ਼ੇਸ਼ਤਾ ਵਰਣਨ ਕਰਦੇ ਹਨ ਕਿ ਪ੍ਰਤੱਖ ਪ੍ਰਯਾਗ ਰਾਜ ਉਪਰ ਜਾਣਾ ਹਰ ਕਿਸੇ ਲਈ ਮੁਸ਼ਕਲ ਹੈ, ਸਤਿਸੰਗਤ ਵਿਚ ਜਾਣਾ ਸੌਖਾ ਹੈ, ਫੇਰ ਉਹ ਤੀਰਥ ਇਕ ਦੇਸੀ ਤੇ ਜੜ੍ਹ ਹੈ, ਪਰ ਮਹਾਤਮਾ ਸਰਬ ਦੇਸੀ ਤੇ ਜੰਗਮ ਹਨ।

## ਸਾਜਨ ਸਹਜਿ ਮਿਲੇ; ਗੁਣ ਗਹਿ ਅੰਕਿ ਸਮਾਨਿਆ ॥

ਮਹਾਤਮਾ ਰੂਪੀ ਸਾਜਨ = ਸੱਜਣ, ਮਿੱਤ੍ਰ ਸਹਜਿ = ਸੁਭਾਵਿਕ ਹੀ ਮਿਲੇ = ਮਿਲ ਪੈਂਦੇ ਹਨ।

***ਪ੍ਰਸ਼ਨ :*** *ਪ੍ਰਤੱਖ ਪ੍ਰਯਾਗਰਾਜ ਵਿਚ ਤਾਂ ਇਸ਼ਨਾਨ ਦਾ ਪੁੰਨ ਸਮਝਿਆ ਜਾਂਦਾ ਹੈ, ਇਧਰ ਕਿਹੜਾ ਪੁੰਨ ਹੈ ?*

***ਉੱਤਰ :*** ਜੋ ਮਹਾਤਮਾ ਰੂਪੀ ਸੱਜਣਾਂ ਨਾਲ ਪ੍ਰਭੂ ਪ੍ਰਾਪਤੀ ਵਾਲੇ ਗੁਣਾਂ ਨੂੰ ਗਹਿ = ਗ੍ਰਹਿਣ ਕਰਕੇ ਉਸ ਦੇ ਅੰਕਿ = ਸਰੂਪ ਵਿਚ ਸਮਾਨਿਆ = ਸਮਾਉਣਾ ਹੈ, ਇਹੋ ਹੀ ਪੁੰਨ ਹੈ **ਵਾ:** ਜੋ ਗੁਣ = ਵਿਸ਼ਿਆਂ ਨੂੰ ਗਹਿ = ਪਕੜ, ਦਬਾਅ ਕੇ ਪ੍ਰਭੂ ਦੇ ਅੰਕਿ = ਪ੍ਰੇਮ ਵਿਚ ਸਮਾਉਣਾ ਹੈ, ਇਹੋ ਹੀ ਪੁੰਨ ਕਰਮ ਹੈ।

**ਅਥਵਾ** ਸਾਨੂੰ ਸੱਜਣ ਅਕਾਲ ਪੁਰਖ ਦੇ ਸਹਿਜੇ ਹੀ ਪ੍ਰਾਪਤੀ ਵਾਲੇ ਗੁਣ, ਗੁਰੂ ਜੀ ਮਿਲ ਗਏ ਹਨ, ਉਨ੍ਹਾਂ ਦੇ ਸਰੂਪ, ਤਟਸਥੀ ਲਖਣਾ ਰੂਪੀ ਗੁਣਾਂ ਨੂੰ ਗ੍ਰਹਿਣ ਕਰਕੇ ਉਸ ਦੇ ਸਰੂਪ ਵਿਚ ਸਮਾ ਗਏ ਹਾਂ।

## ਪ੍ਰੀਤਮ ਗੁਣ ਅੰਕੇ, ਸੁਣਿ ਪ੍ਰਭ ਬੰਕੇ; ਤੁਧੁ ਭਾਵਾ ਸਰਿ ਨਾਵਾ ॥

ਹੇ ਬੰਕੇ = ਸੁੰਦਰ ਪ੍ਰਭ = ਪਰਮਾਤਮਾ ! ਤੂੰ ਮੇਰੀ ਬੇਨਤੀ ਨੂੰ ਸੁਣਿ = ਸੁਣਨਾ ਕਰ **ਵਾ:** ਹੇ ਪ੍ਰੀਤਮ = ਪਿਆਰੇ ਪ੍ਰਭੂ ! ਮੈਂ ਆਪਣੇ ਅੰਕੇ = ਹਿਰਦੇ ਵਿਚ ਤੇਰੀ ਪ੍ਰਾਪਤੀ ਵਾਲੇ ਸਤਿ ਸੰਤੋਖ ਆਦਿ ਗੁਣ ਧਾਰਨ ਕੀਤੇ ਹਨ, ਹੁਣ ਜੇਕਰ ਤੁਧੁ = ਤੈਨੂੰ ਭਾਵਾ = ਭਾਅ ਜਾਵਾਂ ਤਾਂ ਹੀ ਸਤਿਸੰਗਤ ਰੂਪੀ ਤੀਰਥ ਦੇ ਸਰਿ = ਸਰੋਵਰ ਵਿਚ ਨਾਵਾ = ਇਸ਼ਨਾਨ ਕਰ ਸਕਦੀ ਹਾਂ।

ਜਿਵੇਂ ਪ੍ਰਯਾਗ ਰਾਜ ਵਿਚ ਗੰਗਾ-ਜਮੁਨਾ ਤੇ ਸਰੁਸਤੀ, ਇਸ ਤ੍ਰਿਬੇਣੀ ਦਾ ਮਿਲਾਪ ਹੈ ਤੇ ਕੁੰਭ ਸਮੇਂ ਉਥੇ ਇਸ਼ਨਾਨ ਕਰਨ ਨਾਲ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਦਾ ਮਹਾਤਮ, ਫਲ ਪ੍ਰਾਪਤ ਹੋਣਾ ਮੰਨਿਆ ਜਾਂਦਾ ਹੈ। ਇਉਂ :

## ਗੰਗ ਜਮੁਨ ਤਹ ਬੇਣੀ ਸੰਗਮ; ਸਾਤ ਸਮੁੰਦ ਸਮਾਵਾ ॥

ਤਹ = ਉਥੇ ਸਤਿਸੰਗਤ ਰੂਪੀ ਪ੍ਰਯਾਗ ਰਾਜ ਵਿਚ ਉਪਦੇਸ਼ ਸੁਣਨਾ ਗੰਗਾ ਦੀ ਨਿਆਈਂ ਹੈ, ਉਪਦੇਸ਼ ਮੰਨਣਾ ਜਮੁਨ = ਜਮਨਾ ਦੀ ਨਿਆਈਂ ਹੈ, ਜਿਵੇਂ ਸਰੁਸਤੀ ਅਲੋਪ ਹੈ, ਇਸੇ ਤਰ੍ਹਾਂ ਸੁਣ ਕੇ ਮੰਨਣ ਤੋਂ ਬਾਅਦ ਹਿਰਦੇ ਵਿਚ ਜੋ ਗੁਪਤ ਪ੍ਰੇਮ ਪੈਦਾ ਹੋਣਾ ਹੈ, ਇਹ ਸਰੁਸਤੀ ਦੀ ਨਿਆਈਂ ਹੈ, ਇਉਂ ਤ੍ਰਿਬੇਣੀ ਦਾ ਸੰਗਮ = ਮਿਲਾਪ ਬਣਿਆ ਹੋਇਆ ਹੈ।

**ਅਥਵਾ** ਜੋ ਤ੍ਰਿਕੁਟੀ ਵਿਚ ਸੂਰਜ ਦੀ ਸੁਰ ਪਿੰਗਲਾ ਗੰਗਾ ਦੀ ਨਿਆਈਂ ਹੈ, ਚੰਦ੍ਰਮਾ ਦੀ ਸੁਰ ਇੜਾ ਨੂੰ ਜਮਨਾ ਤੇ ਸੁਖਮਨਾ ਨੂੰ ਸਰੁਸਤੀ ਸਮਝਣਾ, ਇਸ ਤਰ੍ਹਾਂ ਇਹ ਇਕ ਯੋਗ ਦੀ ਪ੍ਰਕਿਰਿਆ ਦੁਆਰਾ ਉਥੇ ਦਸਮ ਦੁਆਰ ਵਿਚ ਤ੍ਰਿਬੇਣੀ ਦਾ ਮਿਲਾਪ ਹੋ ਰਿਹਾ ਹੈ।

**ਅਥਵਾ** ਪਰਮੇਸ਼ਰ ਦੀ ਭਗਤੀ ਦੀ ਕਥਾ ਗੰਗਾ ਹੈ। ਸ਼ੁਭ ਕਰਮ ਕਰਨੇ, ਰਹਿਤ ਰੱਖਣੀ, ਰਹਿਣੀ, ਬਹਿਣੀ, ਕਹਿਣੀ, ਸਿੱਖਣੀ, ਸੇਵਾ ਕਰਨੀ, ਨਿੱਤ ਨਮਿਤ ਤੇ ਪ੍ਰਾਸ਼ਚਿਤ ਕਰਮਾਂ ਦੀ ਵਿਚਾਰ ਕਰਨੀ ਇਹ ਜਮੁਨਾ ਹੈ, ਜੋ ਦੋਵੇਂ ਪ੍ਰਗਟ ਰੂਪ ਹਨ ਅਤੇ ਸਤਿਸੰਗਤ ਵਿਚ ਗੁਪਤ ਰੂਪ ਵਿਚ ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋਣੀ ਹੈ ਇਹ ਸਰੁਸਤੀ ਦੀ ਨਿਆਈਂ ਹੈ, ਇਹ ਤ੍ਰਿਬੇਣੀ ਦਾ ਮਿਲਾਪ ਹੋ ਰਿਹਾ ਹੈ, ਇਉਂ ਸਤਿਸੰਗਤ ਰੂਪੀ ਪ੍ਰਯਾਗ ਰਾਜ ਤੀਰਥ ਉਪਰ ਭਗਤੀ, ਉਪਾਸ਼ਨਾ ਰੂਪੀ ਗੰਗਾ ਦਾ ਇਸ਼ਨਾਨ, ਸ਼ੁਭ ਕਰਮਾਂ ਰੂਪੀ ਜਮਨਾ ਦਾ ਇਸ਼ਨਾਨ ਅਤੇ ਨਿਜ ਸਰੂਪ ਦੀ ਪ੍ਰਾਪਤੀ ਰੂਪੀ ਸਰੁਸਤੀ ਦਾ ਇਸ਼ਨਾਨ ਹੋ ਰਿਹਾ ਹੈ।

ਬੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ, ਸਰਵਣ, ਮੰਨਣ ਤੇ ਨਿਧਿਆਸਣ ਰੂਪੀ ਸੱਤ ਸਮੁੰਦਰ ਵੀ ਸੰਗਤ ਵਿਚ ਸਮਾਵਾ = ਸਮਾਏ ਹੋਏ ਹਨ, ਭਾਵ ਇਹ ਸਾਧਨ ਵੀ ਸੰਗਤ ਵਿੱਚੋਂ ਹੀ ਪ੍ਰਾਪਤ ਹੁੰਦੇ ਹਨ ਤੇ ਇਨ੍ਹਾਂ ਦੀ ਪ੍ਰਾਪਤੀ ਰੂਪੀ ਸੱਤਾਂ ਸਮੁੰਦਰਾਂ ਦੇ ਇਸ਼ਨਾਨ ਕਰਨ ਦਾ ਫਲ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ*** *: ਜਿਵੇਂ ਪ੍ਰਤੱਖ ਪ੍ਰਯਾਗ ਰਾਜ ਤੀਰਥ ਉਪਰ ਇਸ਼ਨਾਨ ਕਰਨ ਤੋਂ ਬਾਅਦ ਕਈ ਲੋਕ ਦਾਨ, ਪੁੰਨ ਤੇ ਪੂਜਾ ਆਦਿ ਕਰਦੇ ਹਨ, ਇਧਰ ਇਹ ਕੀ ਹਨ ?*

***ਗੁਰ-ਉੱਤਰ :***

## ਪੁੰਨ ਦਾਨ ਪੂਜਾ ਪਰਮੇਸੁਰ; ਜੁਗਿ ਜੁਗਿ ਏਕੋ ਜਾਤਾ ॥

ਜੋ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਏਕੋ = ਅਦੁੱਤੀ ਬ੍ਰਹਮ ਨੂੰ ਵਿਆਪਕ ਜਾਤਾ = ਜਾਨਣਾ ਹੈ, ਇਹੋ ਹੀ ਪਰਮਾਤਮਾ ਦੀ ਪੂਜਾ ਹੈ ਤੇ ਇਹੋ ਹੀ ਪੁਰਬ ਦੇ ਸਮੇਂ ਪੁੰਨ ਤੇ ਸੁਤੇ-ਸਿੱਧ ਦਿੱਤਾ ਹੋਇਆ ਦਾਨ ਹੈ **ਅਥਵਾ** ਮਨ ਨੂੰ ਪਵਿੱਤਰ ਕਰਨ ਰੂਪ ਪੁੰਨ, ਮੇਰ ਛੱਡ ਕੇ ਪਰਮਾਤਮਾ ਨੂੰ ਸਭ ਦਾ ਆਸਰਾ ਸਮਝਣ ਰੂਪ ਦਾਨ ਹੈ। ਪਰਮੇਸ਼ਰ ਦੇ ਗੁਣ ਗਾਉਣ ਰੂਪ ਜਾਂ ਮਨ ਤਨ ਧਨ ਦਾ ਅਰਪਣ ਰੂਪ ਪੂਜਾ ਹੈ। ਜੁਗਿ = ਚਾਰ (ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੰਸ਼ੋਧਨ) ਸਾਧਨਾਂ ਦੇ ਸੰਯੁਕਤ ਹੋ ਕੇ ਜੁਗਿ = ਦੋ ਭਾਵ ਜੀਵ ਤੇ ਈਸ਼ ਦੀ ਏਕਤਾ ਕਰਕੇ ਇਕ ਬ੍ਰਹਮ ਨੂੰ ਵਿਆਪਕ ਜਾਨਣਾ ਹੀ ਪੁੰਨ, ਦਾਨ ਤੇ ਪੂਜਾ ਹੈ।

***ਪ੍ਰਸ਼ਨ*** *: ਪ੍ਰਯਾਗ ਰਾਜ ਉਪਰ ਇਸ਼ਨਾਨ ਕਰਨ ਤੋਂ ਬਾਅਦ ਕਈ ਤੀਰਥ ਕਿਨਾਰੇ ਬੈਠ ਕੇ ਜਾਪ ਕਰਦੇ ਹਨ, ਇਧਰ ਕਿਹੜਾ ਜਾਪ ਹੈ ?*

***ਗੁਰ-ਉੱਤਰ :***

## ਨਾਨਕ, ਮਾਘਿ ਮਹਾ ਰਸੁ ਹਰਿ ਜਪਿ; ਅਠਸਠਿ ਤੀਰਥ ਨਾਤਾ ॥੧੫॥

ਸਤਿਗੁਰੂ ਸਾਹਿਬ ਜੀ ਪ੍ਰਤੱਖ, ਸਤੋਗੁਣ ਬਿਰਤੀ ਰੂਪੀ ਮਾਘ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ, ਜੋ ਹਰਿ = ਪਰਮੇਸ਼ਰ ਦਾ ਨਾਮ ਜਪ ਕੇ ਮਹਾ = ਵੱਡਾ ਰਸੁ = ਬ੍ਰਹਮਾਨੰਦ ਪ੍ਰਾਪਤ ਹੋਣਾ ਹੈ, ਇਹੀ ਜਾਪੁ ਹੈ **ਵਾ:** ਸੰਗਤ ਰੂਪ ਪ੍ਰਯਾਗਰਾਜ ਵਿੱਚੋਂ ਨਾਮ ਰੂਪੀ ਜਲ ਨਾਲ ਇਸ਼ਨਾਨ ਕਰਕੇ ਜੋ ਮਹਾ ਰਸੁ = ਵੱਡੇ ਅਨੰਦ ਰੂਪੀ ਹਰੀ ਵਿਚ ਨਿਸਚਾ ਕਰਨਾ ਹੈ, ਇਹੋ ਹੀ ਜਾਪ ਹੈ ਅਤੇ ਸੰਗਤ ਵਿਚ ਮਨ ਦਾ ਨਾਤਾ = ਇਸ਼ਨਾਨ ਕਰਨ ਨਾਲ ਅਠਸਠਿ = ਅਠਾਹਠ ਤੀਰਥਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ॥੧੫॥

## ਫਲਗੁਨਿ ਮਨਿ ਰਹਸੀ; ਪ੍ਰੇਮੁ ਸੁਭਾਇਆ ॥

ਹਿਮਕਰ ਰੁੱਤ ਦੇ ਦੂਜੇ ਫਲਗੁਨਿ = ਫੱਗਣ ਦੇ ਮਹੀਨੇ ਦੁਆਰਾ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ ਕਿ ਉਸ ਦੇ ਮਨਿ = ਹਿਰਦੇ ਵਿਚ ਰਹਸੀ = ਅਨੰਦ ਦੀ ਪ੍ਰਾਪਤੀ ਹੋਈ ਹੈ, ਜਿਸ ਨੂੰ ਪਿਆਰੇ ਹਰੀ ਦਾ ਪ੍ਰੇਮੁ ਸੁਭਾਇਆ = ਚੰਗਾ ਲੱਗਾ ਹੈ।

**ਅਥਵਾ** ਦੈਵੀ ਗੁਣਾਂ ਦਾ ਫਲ ਪ੍ਰਾਪਤ ਹੋਣਾ ਹੀ ਫੱਗਣ ਦਾ ਮਹੀਨਾ ਹੈ **ਵਾ:** ਗਿਆਨ ਰੂਪੀ ਫਲ ਦੀ ਪ੍ਰਾਪਤੀ ਵਾਲੇ ਸਤਿ ਸੰਤੋਖ ਆਦਿ ਗੁਣ ਹੀ ਫੱਗਣ ਦਾ ਮਹੀਨਾ ਹੈ **ਵਾ:** ਮਨੁੱਖਾ ਜਨਮ ਰੂਪੀ ਫੱਗਣ ਦੇ ਮਹੀਨੇ ਵਿਚ ਜਿਸ ਦੇ ਅੰਦਰ ਦੈਵੀ ਗੁਣ ਫਲੇ ਹਨ, ਉਸ ਦੇ ਮਨ ਵਿਚ ਅਨੰਦ ਹੋਇਆ ਹੈ ਅਤੇ ਉਸ ਨੂੰ ਵਾਹਿਗੁਰੂ ਦਾ ਪ੍ਰੇਮ ਸੁਭਾਇਆ = ਬਹੁਤ ਚੰਗਾ ਲੱਗਦਾ ਹੈ।

## ਅਨਦਿਨੁ ਰਹਸੁ ਭਇਆ; ਆਪੁ ਗਵਾਇਆ ॥

ਉਨ੍ਹਾਂ ਜਗਿਆਸੂ ਰੂਪੀ ਇਸਤ੍ਰੀਆਂ ਨੂੰ ਅਨਦਿਨੁ = ਰਾਤ ਦਿਨ ਇਕ ਰਸ ਰਹਸੁ = ਅਨੰਦ ਪ੍ਰਾਪਤ ਭਇਆ = ਹੋਇਆ ਹੈ, ਜਿਨ੍ਹਾਂ ਨੇ ਆਪੁ = ਆਪਾ-ਭਾਵ ਗਵਾਇਆ = ਗੁਆ ਲਿਆ ਹੈ।

## ਮਨ ਮੋਹੁ ਚੁਕਾਇਆ, ਜਾ ਤਿਸੁ ਭਾਇਆ; ਕਰਿ ਕਿਰਪਾ ਘਰਿ ਆਓ ॥

ਜਾ = ਜਦੋਂ ਤਿਸੁ = ਉਸ ਵਾਹਿਗੁਰੂ ਨੂੰ ਭਾਇਆ = ਚੰਗਾ ਲੱਗਾ ਤਾਂ ਉਸ ਨੇ ਮੇਰੇ ਮਨ ਦੇ ਵਿੱਚੋਂ ਪਦਾਰਥਾਂ ਆਦਿ ਦਾ ਮੋਹ ਚੁਕਾਇਆ = ਚੁਕਾ ਦਿੱਤਾ, ਮੈਂ ਹੁਣ ਬੇਨਤੀ ਕਰਦੀ ਹਾਂ ਕਿ ਹੇ ਪਿਆਰੇ ! ਤੁਸੀਂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਕੇ ਮੇਰੇ ਹਿਰਦੇ ਰੂਪੀ ਘਰ ਵਿਚ ਆਓ = ਆਉਣਾ ਕਰੋ।

## ਬਹੁਤੇ ਵੇਸ ਕਰੀ ਪਿਰ ਬਾਝਹੁ; ਮਹਲੀ ਲਹਾ ਨ ਥਾਓ ॥

ਹੇ ਪਿਰ = ਪਤੀ ਪਰਮਾਤਮਾ ਜੀ ! ਤੇਰੀ ਪ੍ਰਾਪਤੀ ਤੋਂ ਬਾਝਹੁ = ਬਿਨਾਂ ਪਹਿਲਾਂ ਮੈਂ ਸਾਧਨਾ ਰੂਪੀ ਬਹੁਤੇ = ਅਨੇਕਾਂ ਵੇਸ = ਲਿਬਾਸ ਧਾਰਨ ਕਰਦੀ ਰਹੀ **ਵਾ:** ਜੂਨਾਂ ਵਿਚ ਭਟਕਦੀ ਹੋਈ ਅਨੇਕਾਂ ਸਰੀਰਾਂ ਰੂਪੀ ਲਿਬਾਸ ਧਾਰਦੀ ਰਹੀ। ਪਰ ਤੇਰੇ ਮਹਲੀ = ਸਰੂਪ ਵਿਚ ਕੋਈ ਥਾਓ = ਥਾਂ ਲਹਾ = ਪ੍ਰਾਪਤ ਨਾ ਕਰ ਸਕੀ।

ਜਦੋਂ ਤੇਰੀ ਕਿਰਪਾ ਹੋਈ ਤਦੋਂ :

## ਹਾਰ ਡੋਰ ਰਸ ਪਾਟ ਪਟੰਬਰ; ਪਿਰਿ ਲੋੜੀ ਸੀਗਾਰੀ ॥

ਹਰਿ ਹਰਿ ਦਾ ਜਾਪ ਰੂਪੀ ਹਾਰ ਪਹਿਨਣਾ ਕੀਤਾ, ਬ੍ਰਹਮਾਕਾਰ ਬਿਰਤੀ ਕਰਨ ਰੂਪੀ ਡੋਰ = ਡੋਰੀ ਪਾਉਣਾ ਕੀਤੀ, ਰਸ = ਪ੍ਰੇਮ ਰੂਪੀ ਪਾਟ = ਬਸਤ੍ਰ ਤੇ ਗਿਆਨ ਰੂਪੀ ਪਟੰਬਰ = ਰੇਸ਼ਮੀ ਦੁਸ਼ਾਲਾ ਬਖ਼ਸ਼ਣਾ ਕੀਤਾ ਤੇ ਪਿਰਿ = ਪਤੀ ਪਰਮਾਤਮਾ ! ਜਦੋਂ ਤੂੰ ਮੈਨੂੰ ਲੋੜੀ = ਚਾਹਨਾ ਕੀਤਾ ਤਾਂ ਹੀ ਇਨ੍ਹਾਂ ਉਪਰੋਕਤ ਸਾਧਨਾ ਦੇ ਸਹਿਤ ਸੀਗਾਰੀ = ਸ਼ਿੰਗਾਰਨਾ ਕੀਤਾ।

## ਨਾਨਕ ਮੇਲਿ ਲਈ ਗੁਰਿ ਅਪਣੈ; ਘਰਿ ਵਰੁ ਪਾਇਆ ਨਾਰੀ ॥੧੬॥

ਸਤਿਗੁਰੂ ਸਾਹਿਬ ਜੀ ਪਰਤੱਖ ਦੈਵੀ ਗੁਣਾਂ ਰੂਪੀ ਫੱਗਣ ਦੇ ਮਹੀਨੇ ਦੁਆਰਾ ਕਥਨ ਕਰਦੇ ਹਨ ਕਿ ਜਦੋਂ ਗੁਰਾਂ ਨੇ ਮੈਨੂੰ ਅਪਣੈ = ਆਪ ਦੇ ਨਾਲ ਮੇਲ ਲਈ = ਲਿਆ ਤਦੋਂ ਮੈਂ ਜਗਿਆਸੂ ਨਾਹੀ = ਇਸਤ੍ਰੀ ਨੇ ਹਿਰਦੇ, ਸਤਿਸੰਗਤ ਰੂਪੀ ਘਰ ਦੇ ਵਿਚ ਹੀ ਵਰੁ = ਪਤੀ ਪਰਮਾਤਮਾ ਪਾਇਆ = ਪਾ ਲਿਆ ਹੈ ॥੧੬॥

## ਬੇ ਦਸ ਮਾਹ, ਰੁਤੀ; ਥਿਤੀ ਵਾਰ ਭਲੇ ॥

ਉਨ੍ਹਾਂ ਦੇ ਬੇ = ਦੋ + ਦਸ ਭਾਵ ਬਾਰਾਂ ਮਾਹ = ਮਹੀਨੇ, ਬਾਰਾਂ ਮਹੀਨਿਆਂ ਵਿਚ ਆਈਆਂ ਛੇ ਰੁਤੀ = ਰੁੱਤਾਂ, ਪੰਦਰਾਂ ਥਿਤੀ = ਥਿੱਤਾਂ ਅਤੇ ਸੱਤ ਵਾਰ ਆਦਿ ਸਾਰੇ ਭਲੇ = ਚੰਗੇ ਹਨ।

**ਅਥਵਾ** ਜਿਸ ਨੇ ਬੇ = ਦੋ + ਦਸ (ਬਾਰਾਂ) ਭਾਵ ਪੰਜ ਕਰਮ ਇੰਦਰੇ ਪੰਜ ਗਿਆਨ ਇੰਦਰੇ ਮਨ ਤੇ ਬੁੱਧ ਦਾ ਨਿਰੋਧ ਕਰ ਦਿੱਤਾ ਹੈ, ਜਿਸ ਨੂੰ ਛੇ ਰੁੱਤਾਂ ਦੀ ਨਿਆਈਂ ਖਟ ਸੰਪਤੀ ਦੀ ਪ੍ਰਾਪਤੀ ਹੋਈ ਹੈ, ਚਿੱਤ ਨੂੰ ਥਿਤਿ = ਇਸਥਿਤ ਕਰਨ ਰੂਪੀ ਥਿੱਤਾਂ, ਉਸ ਦੇ ਗਿਆਨ ਰੂਪੀ ਵਾਰ = ਦਿਨ ਭਲੇ ਹਨ।

## ਘੜੀ ਮੂਰਤ ਪਲ ਸਾਚੇ; ਆਏ ਸਹਜਿ ਮਿਲੇ ॥

ਇਕ ਘੜੀ, ਮੂਰਤ = ਦੋ ਘੜੀਆਂ ਪਲ ਆਦਿ ਵੀ ਸਾਰੇ ਸਮੇਂ ਸਾਚੇ = ਸੱਚੇ, ਸਫਲੇ ਹਨ, ਜਿਹੜੇ ਸਤਿਸੰਗਤ, ਗੁਰਾਂ ਦੀ ਸ਼ਰਨ ਵਿਚ ਆਏ = ਆ ਕੇ ਸਹਜਿ = ਸ਼ਾਂਤ ਸਰੂਪ ਵਿਚ ਮਿਲੇ = ਮਿਲ ਗਏ ਹਨ।

**ਅਥਵਾ** ਘੜੀ ਦੀ ਨਿਆਈਂ ਜਿਸ ਘੜੀ ਵਿਚ ਗੁਰੂ ਦੀ ਸ਼ਰਨ ਗ੍ਰਹਿਣ ਕੀਤੀ, ਮੂਰਤ ਦੀ ਨਿਆਈਂ ਭਾਵਨਾ ਲੱਗਣੀ, ਪਲ ਦੀ ਨਿਆਈਂ ਗੁਰਾਂ ਨੇ ਪਲਕ ਮਾਤਰ ਦ੍ਰਿਸ਼ਟੀ ਕਰਕੇ ਨਿਹਾਲ ਕਰ ਦੇਣਾ ਤੇ ਸੱਚੇ ਨਾਮ ਦੀ ਪ੍ਰਾਪਤੀ ਕਰਾ ਦੇਣੀ, ਇਉਂ ਉਹ ਸਹਿਜ ਸਰੂਪ ਨਾਲ ਆ ਕੇ ਮਿਲੇ ਹਨ, ਭਾਵ ਉਹਨਾਂ ਦਾ ਸਭ ਕੁਝ ਹੀ ਸਫਲਾ ਹੈ।

**ਅਥਵਾ** ਬਾਰਾਂ ਮਹੀਨੇ, ਛੇ ਰੁੱਤਾਂ, ਪੰਦਰਾਂ ਥਿੱਤਾਂ, ਸੱਤ ਵਾਰ, ਘੜੀ ਦੋ ਘੜੀਆਂ ਤੇ ਪਲ ਆਦਿ ਸਭ ਭਲੇ = ਸ੍ਰੇਸ਼ਟ ਹਨ, ਕਿਉਂਕਿ ਸਹਿਜੇ ਹੀ ਸੱਚੇ ਹਰੀ ਜੀ ਆ ਕੇ ਮਿਲੇ ਹਨ (ਬਾਰਾਂ ਮਹੀਨਿਆਂ ਵਿਚ ਛੇ ਰੁੱਤਾਂ ਵਿਚ ਪੰਦਰਾਂ ਥਿੱਤਾਂ, ਪੰਦਰਾਂ ਥਿੱਤਾਂ ਵਿਚ ਸੱਤ ਵਾਰ, ਇਕ ਵਾਰ ਵਿਚ ਚੌਂਹਠ ਘੜੀਆਂ, ਚੌਂਹਠ ਘੜੀਆਂ ਵਿੱਚੋਂ ਦੋ ਘੜੀਆਂ, ਉਸ ਵਿਚ ਪਲ (ਇਕ ਘੜੀ ਵਿਚ ਸੱਠ ਪਲ ਹੁੰਦੇ ਹਨ, ਤੀਹ ਚਸਿਆਂ ਦਾ ਇਕ ਪਲ ਹੁੰਦਾ ਹੈ। ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ। ਪੰਦਰਾਂ ਨਿਮਖਾਂ ਦਾ ਇਕ ਵਿਸਵਾ ਹੁੰਦਾ ਹੈ। ਨੇਤਰ ਦੇ ਝਮਕਣ ਨੂੰ ਇਕ ਨਿਮਖ ਕਹਿੰਦੇ ਹਨ), ਭਾਵ ਇਕ ਨਿਮਖ ਤੋਂ ਲੈ ਕੇ ਸਾਲ ਤਕ ਸਭ ਸਫਲੇ ਸਮੇਂ ਹਨ, ਕਿਉਂਕਿ ਹਰੀ ਜੀ ਆਏ = ਆ ਕੇ ਮਿਲ ਪਏ ਹਨ।

## ਪ੍ਰਭ ਮਿਲੇ ਪਿਆਰੇ, ਕਾਰਜ ਸਾਰੇ; ਕਰਤਾ ਸਭ ਬਿਧਿ ਜਾਣੈ ॥

ਹੁਣ ਜਦ ਤੋਂ ਪਿਆਰੇ ਪ੍ਰਭੂ ਜੀ ਮਿਲੇ = ਮਿਲ ਗਏ ਹਨ, ਤਦੋਂ ਦੇ ਉਸ ਨੇ ਮੇਰੇ ਵਿਵਹਾਰਕ, ਪਰਮਾਰਥਕ ਆਦਿ ਸਾਰੇ ਕਾਰਜ = ਕੰਮ ਸਾਰੇ = ਸੰਵਾਰ ਦਿੱਤੇ ਹਨ, ਉਹ ਕਰਤਾ = ਰਚਨਹਾਰ ਪ੍ਰਭੂ ਆਪ ਹੀ ਸਭ = ਸਾਰੀਆਂ ਬਿਧਿ = ਵਿਧੀਆਂ ਨੂੰ ਜਾਣੈ = ਜਾਣਦਾ ਹੈ।

## ਜਿਨਿ ਸੀਗਾਰੀ, ਤਿਸਹਿ ਪਿਆਰੀ; ਮੇਲੁ ਭਇਆ ਰੰਗੁ ਮਾਣੈ ॥

ਜਿਨਿ = ਜਿਸ ਵਾਹਿਗੁਰੂ ਨੇ ਮੈਨੂੰ ਸ਼ੁਭ ਗੁਣਾਂ, ਸਾਧਨਾ ਰੂਪੀ ਸ਼ਿੰਗਾਰ ਦੇ ਨਾਲ ਸੀਗਾਰੀ = ਸ਼ਿੰਗਾਰਨਾ ਕੀਤਾ ਹੈ, ਤਿਸਹਿ = ਉਸੇ ਨੂੰ ਪਿਆਰੀ ਲੱਗੀ ਹਾਂ। ਹੁਣ ਉਸ ਨਾਲ ਮੇਲੁ = ਮਿਲਾਪ ਭਇਆ = ਹੋ ਗਿਆ ਹੈ, ਜਿਸ 'ਤੇ ਮੈਂ ਉਸ ਦੇ ਰੰਗੁ = ਅਨੰਦ ਨੂੰ ਮਾਣੈ = ਮਾਨਣਾ ਕਰਦੀ ਹਾਂ।

## ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ; ਗੁਰਮੁਖਿ ਮਸਤਕਿ ਭਾਗੋ ॥

ਜਾ = ਜਦੋਂ ਪਿਰਿ = ਪਤੀ ਪਰਮਾਤਮਾ ਨੇ ਆਪਣੇ ਨਾਲ ਰਾਵੀ = ਅਭੇਦ ਕਰ ਲਈ, ਤਦੋਂ ਮਨੁੱਖਾ ਸਰੀਰ ਰੂਪੀ ਘਰ ਤੇ ਅੰਤਹਕਰਨ ਰੂਪੀ ਸੇਜਾ ਸੁਹਾਵੀ = ਸ਼ੋਭਨੀਕ ਹੋਈ **ਵਾ:** ਅੰਤਹਕਰਨ ਰੂਪੀ ਘਰ ਵਿਚ ਸ਼ਰਧਾ ਰੂਪੀ ਸੇਜਾ ਸ਼ੋਭਨੀਕ ਹੋਈ, ਕਿਉਂਕਿ ਗੁਰਮੁਖਿ = ਮੁਖੀ ਗੁਰਾਂ ਦੁਆਰਾ ਮੇਰੇ ਮਸਤਕਿ = ਮੱਥੇ ਦਾ ਸ੍ਰੇਸ਼ਟ ਭਾਗੋ = ਭਾਗ, ਕਰਮ ਜਾਗਿਆ ਹੈ।

**[ਅੰਗ ੧੧੧੦]**

## ਨਾਨਕ, ਅਹਿਨਿਸਿ ਰਾਵੈ ਪ੍ਰੀਤਮੁ; ਹਰਿ ਵਰੁ ਥਿਰੁ ਸੋਹਾਗੋ ॥੧੭॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੁਣ ਜਗਿਆਸੂ ਰੂਪ ਇਸਤ੍ਰੀ ਅਹਿਨਿਸਿ = ਦਿਨ ਰਾਤ ਪ੍ਰੀਤਮੁ = ਪਿਆਰੇ ਹਰੀ ਦੇ ਅਨੰਦ ਨੂੰ ਰਾਵੈ = ਮਾਣਦੀ ਹੈ, ਕਿਉਂਕਿ ਉਸ ਨੇ ਹੁਣ ਸਦਾ ਥਿਰੁ = ਇਸਥਿਤ ਰਹਿਣ ਵਾਲੇ ਹਰੀ ਰੂਪੀ ਵਰੁ = ਪਤੀ ਦਾ ਸੋਹਾਗੋ = ਸੁਹਾਗ ਪ੍ਰਾਪਤ ਕਰ ਲਿਆ ਹੈ ॥੧੭॥੧॥

## ਤੁਖਾਰੀ ਮਹਲਾ ੧ ॥

ਸਤਿਗੁਰੂ ਸਾਹਿਬ ਜੀ ਰੂਪਕ ਅਲੰਕਾਰ ਦੁਆਰਾ ਰਾਤ ਦੇ ਚਾਰ ਪਹਿਰਾਂ ਦੀ ਨਿਆਈਂ ਉਮਰ, ਅਵਸਥਾ ਦੇ ਚਾਰ ਪਹਿਰ ਵਰਣਨ ਕਰਕੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਪਹਿਲੈ ਪਹਰੈ, ਨੈਣ ਸਲੋਨੜੀਏ; ਰੈਣਿ ਅੰਧਿਆਰੀ ਰਾਮ ॥

ਹੇ ਸੁਰਤੀ ਸਿੰਮ੍ਰਿਤੀ, ਵੈਰਾਗ ਬਿਬੇਕ, ਮਨ-ਬੁੱਧ ਰੂਪੀ ਸਲੋਨੜੀਏ = ਸੁੰਦਰ ਨੈਣ = ਨੇਤਰਾਂ ਵਾਲੀ ਜੀਵ

ਰੂਪ ਇਸਤ੍ਰੀਏ ! ਤੇਰੀ ਜ਼ਿੰਦਗੀ ਦੇ ਬਾਲਕ ਉਮਰਾ ਰੂਪੀ ਪਹਿਲੇ ਪਹਰੈ = ਪਹਿਰ ਵਿਚ ਰਾਮ = ਪਰਮੇਸ਼ਰ ਦੇ ਸਿਮਰਨ ਤੋਂ ਬਿਨਾਂ ਤੇਰੀ ਅਵਸਥਾ ਦੀ ਰੈਣਿ = ਰਾਤਰੀ ਅੰਧਿਆਰੀ = ਅਗਿਆਨਤਾ ਦੇ ਹਨੇਰੇ ਵਿਚ ਸੀ, ਭਾਵ ਬਾਲਕ ਅਵਸਥਾ ਅੰਦਰ ਤੈਨੂੰ ਰਾਮ ਨਾਮ ਦੀ ਕੋਈ ਗਿਆਤ ਨਹੀਂ ਸੀ।

## ਵਖਰੁ ਰਾਖੁ ਮੁਈਏ; ਆਵੈ ਵਾਰੀ ਰਾਮ ॥

ਹੇ ਮੁਈਏ = ਪਿਆਰੀ ਜੀਵ ਰੂਪ ਇਸਤ੍ਰੀਏ ! ਤੂੰ ਪਰਮਾਤਮਾ ਦੇ ਨਾਮ ਰੂਪੀ ਵਖਰੁ = ਸੌਦੇ ਨੂੰ ਆਪਣੇ ਹਿਰਦੇ ਵਿਚ ਰਾਖੁ = ਰੱਖਣਾ ਕਰ, ਫੇਰ ਤੈਨੂੰ ਵੀ ਪ੍ਰਭੂ ਦੇ ਮਿਲਣ ਦੀ ਵਾਰੀ ਆਵੈ = ਆ ਕੇ ਪ੍ਰਾਪਤ ਹੋਵੇਗੀ **ਵਾ:** ਫੇਰ ਮਨੁੱਖਾ ਜਨਮ ਰੂਪੀ ਵਾਰੀ ਕਦੋਂ ਆ ਕੇ ਪ੍ਰਾਪਤ ਹੋਵੇਗੀ ਭਾਵ ਬਹੁਤ ਮੁਸ਼ਕਲ ਨਾਲ ਪ੍ਰਾਪਤ ਹੋਵੇਗੀ।

## ਵਾਰੀ ਆਵੈ, ਕਵਣੁ ਜਗਾਵੈ; ਸੂਤੀ ਜਮ ਰਸੁ ਚੂਸਏ ॥

ਜੇਕਰ ਤੈਨੂੰ ਇਹ ਮਨੁੱਖਾ ਜਨਮ ਰੂਪੀ ਵਾਰੀ ਆਵੈ = ਆ ਕੇ ਪ੍ਰਾਪਤ ਹੋ ਵੀ ਗਈ ਤਾਂ ਤੈਨੂੰ ਸਤਿਗੁਰਾਂ ਤੋਂ ਬਿਨਾਂ ਉਪਦੇਸ਼ ਦੇ ਕੇ ਅਵਿੱਦਿਆ ਦੀ ਨੀਂਦ ਤੋਂ ਕਵਣੁ = ਕਿਹੜਾ ਜਗਾਵੈ = ਜਗਾਉਣਾ ਕਰੇਗਾ; ਅਵਿੱਦਿਆ ਦੀ ਨੀਂਦ ਵਿਚ ਸੂਤੀ = ਸੁੱਤੀ ਹੋਈ ਦਾ ਜਮ = ਜਮਦੂਤ, ਯਮਰਾਜ ਪ੍ਰਾਣਾਂ ਰੂਪੀ ਰਸ **ਵਾ:** ਸੂਖਮ ਸਰੀਰ ਰੂਪੀ ਚੂਸਏ = ਚੂਸ ਲਵੇਗਾ ਭਾਵ ਅਧੀਨ ਕਰਕੇ ਲੈ ਜਾਵੇਗਾ।

## ਰੈਣਿ ਅੰਧੇਰੀ, ਕਿਆ ਪਤਿ ਤੇਰੀ; ਚੋਰੁ ਪੜੈ ਘਰੁ ਮੂਸਏ ॥

ਤੇਰੀ ਬਾਲਕ ਅਵਸਥਾ ਰੂਪੀ ਰੈਣਿ = ਰਾਤ੍ਰੀ ਅਵਿੱਦਿਆ ਕਰਕੇ ਅੰਧੇਰੀ = ਹਨੇਰੀ ਹੋਈ ਰਹੀ, ਅੰਤ ਨੂੰ ਤੇਰੀ ਕਿਆ = ਕੀ ਪਤਿ = ਪ੍ਰਤਿਸ਼ਟਾ, ਇੱਜ਼ਤ ਹੋਵੇਗੀ, ਰਾਗ ਦ੍ਵੈਖ, ਕਾਮ ਕ੍ਰੋਧ ਆਦਿ ਚੋਰ ਪੜੈ = ਪੈ ਕੇ ਤੇਰੇ ਅੰਤਹਕਰਨ ਰੂਪੀ ਘਰ ਵਿੱਚੋਂ ਸ਼ੁੱਭ ਗੁਣਾਂ ਰੂਪੀ ਧਨ ਮੂਸਏ = ਲੁੱਟ ਕੇ ਲਈ ਜਾ ਰਹੇ ਹਨ **ਵਾ:** ਜਮ ਰੂਪੀ ਚੋਰ ਪੈ ਕੇ ਤੇਰੇ ਸਰੀਰ ਰੂਪੀ ਘਰ ਵਿੱਚੋਂ ਸੂਖਮ ਸਰੀਰ ਰੂਪੀ ਧਨ ਮੂਸਏ = ਲੁੱਟ ਕੇ ਲੈ ਜਾਣਗੇ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੋਈ ਬਚਣ ਦਾ ਉਪਾਅ ਦੱਸੋ ?*

***ਗੁਰ-ਉੱਤਰ :***

## ਰਾਖਣਹਾਰਾ, ਅਗਮ ਅਪਾਰਾ; ਸੁਣਿ ਬੇਨੰਤੀ ਮੇਰੀਆ ॥

ਜੋ ਪ੍ਰਭੂ ਰਾਖਣਹਾਰਾ = ਰੱਖਿਆ ਕਰਨ ਵਾਲਾ, ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮ = ਗੰਮਤਾ ਤੋਂ ਰਹਿਤ ਤੇ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਉਸ ਨੂੰ ਕਹਿਣਾ ਕਰ ਕਿ ਹੇ ਪ੍ਰਭੂ ! ਮੇਰੀਆ = ਮੇਰੀ ਬੇਨੰਤੀ = ਅਰਜ਼ੋਈ ਸੁਣਿ = ਸੁਣਨਾ ਕਰ।

## ਨਾਨਕ ਮੂਰਖੁ ਕਬਹਿ ਨ ਚੇਤੈ; ਕਿਆ ਸੂਝੈ ਰੈਣਿ ਅੰਧੇਰੀਆ ॥੧॥

ਸਤਿਗੁਰੂ ਸਾਹਿਬ ਜੀ ਜੀਵ ਦੀ ਬੇਨਤੀ ਕਥਨ ਕਰ ਰਹੇ ਹਨ ਕਿ ਹੇ ਪ੍ਰਭੂ ! ਮੈਂ ਮੂਰਖੁ = ਬੇ-ਸਮਝ ਕਬਹਿ = ਕਦੇ ਵੀ ਤੈਨੂੰ ਚੇਤੈ = ਯਾਦ ਨਹੀਂ ਕਰਦੀ, ਫੇਰ ਜੋ ਬਾਲਕ ਅਵਸਥਾ ਰੂਪੀ ਰੈਣਿ = ਰਾਤ ਅਗਿਆਨਤਾ ਕਰਕੇ ਅੰਧੇਰੀਆ = ਹਨੇਰੀ ਹੈ, ਉਸ ਵਿਚ ਮੈਨੂੰ ਕਿਆ = ਕੀ ਸੂਝੈ = ਸੁੱਝ, ਦਿਸ ਸਕਦਾ ਹੈ, ਭਾਵ ਕੁਝ ਨਹੀਂ ਸੁੱਝਦਾ, ਇਸ ਲਈ ਤੂੰ ਆਪ ਹੀ ਕਿਰਪਾ ਦ੍ਰਿਸ਼ਟੀ ਕਰ ॥੧॥

## ਦੂਜਾ ਪਹਰੁ ਭਇਆ; ਜਾਗੁ ਅਚੇਤੀ ਰਾਮ ॥

ਉਮਰਾ ਰੂਪੀ ਰਾਤ ਦਾ ਜੁਵਾ ਅਵਸਥਾ ਰੂਪੀ ਦੂਜਾ = ਦੂਸਰਾ ਪਹਿਰ ਭਇਆ = ਹੋਇਆ ਭਾਵ ਜਵਾਨੀ

ਆ ਗਈ ਹੈ (ਪੱਚੀ ਤੋਂ ਪੰਜਾਹ ਸਾਲ ਤਕ ਜਵਾਨੀ ਦਾ ਦੂਸਰਾ ਪਹਿਰ ਸਮਝਣਾ) ਹੇ ਰਾਮ = ਪਰਮਾਤਮਾ ਦੇ ਨਾਮ ਤੋਂ ਅਚੇਤੀ = ਭੁੱਲੀ ਹੋਈ ਜੀਵ ਰੂਪ ਇਸਤ੍ਰੀਏ! ਤੂੰ ਹੁਣ ਗਿਆਨ ਅਵਸਥਾ ਵਿਚ ਜਾਗੁ = ਜਾਗਣਾ ਕਰ।

## ਵਖਰੁ ਰਾਖੁ ਮੁਈਏ; ਖਾਜੈ ਖੇਤੀ ਰਾਮ ॥

ਹੇ ਮੁਈਏ = ਪਿਆਰੀ ਜੀਵ ਰੂਪ ਇਸਤ੍ਰੀਏ! ਤੂੰ ਇਸ ਅਵਸਥਾ ਵਿਚ ਹੀ ਪਰਮਾਤਮਾ ਦੇ ਨਾਮ ਰੂਪੀ ਵਖਰੁ = ਸੌਂਦੇ ਨੂੰ ਗੁਰਾਂ ਦੀ ਕਿਰਪਾ ਸਦਕਾ ਆਪਣੇ ਹਿਰਦੇ ਵਿਚ ਸਾਂਭ ਕੇ ਰਾਖੁ = ਰੱਖਣਾ ਕਰ। ਪਰਮਾਤਮਾ ਦੇ ਨਾਮ ਤੋਂ ਬਿਨਾਂ ਇਸ ਅਵਸਥਾ ਵਿਚ ਤੇਰੀ ਸ਼ੁਭ ਗੁਣਾਂ ਰੂਪੀ ਖੇਤੀ ਵਿਸ਼ੇ ਰੂਪੀ ਪਸ਼ੂ ਖਾਜੈ = ਖਾ ਰਹੇ ਹਨ **ਵਾ:** ਖਾ ਜਾਣਗੇ **ਵਾ:** ਤ੍ਰਿਸ਼ਨਾ ਰੂਪੀ ਕੂੰਜ ਤੇਰੀ ਸ਼ੁਭ ਗੁਣਾਂ ਦੀ ਖੇਤੀ ਨੂੰ ਖਾ ਜਾਵੇਗੀ **ਵਾ:** ਬਿਰਧ ਅਵਸਥਾ ਰੂਪੀ ਕੂੰਜ ਤੇਰੀ ਜੁਬਾ ਅਵਸਥਾ ਰੂਪੀ ਖੇਤੀ ਨੂੰ ਖਾ ਜਾਵੇਗੀ **ਵਾ:** ਜਮਦੂਤ ਤੇਰੀ ਸੁਆਸਾਂ, ਸੂਖਮ ਸਰੀਰ ਰੂਪੀ ਖੇਤੀ ਨੂੰ ਖਾ ਜਾਣਗੇ।

***ਪ੍ਰਸ਼ਨ :*** *ਹੇ ਗੁਰੂ ਜੀ! ਤੁਸੀਂ ਹੀ ਦੱਸੋ ਕਿ ਮੈਂ ਇਸ ਖੇਤੀ ਨੂੰ ਕਿਵੇਂ ਬਚਾਉਣਾ ਕਰਾਂ?*
***ਗੁਰ-ਉੱਤਰ :***

## ਰਾਖਹੁ ਖੇਤੀ, ਹਰਿ ਗੁਰ ਹੇਤੀ; ਜਾਗਤ ਚੋਰੁ ਨ ਲਾਗੈ ॥

ਹਰਿ = ਪਰਮਾਤਮਾ ਸਰੂਪ ਗੁਰਾਂ **ਵਾ:** ਗੁਰਾਂ ਦੁਆਰਾ ਹਰਿ = ਪਰਮਾਤਮਾ ਵਿਚ ਹੇਤੀ = ਪ੍ਰੇਮ ਕਰਕੇ ਆਪਣੀ ਸ਼ੁਭ ਗੁਣਾਂ ਰੂਪੀ ਖੇਤੀ ਨੂੰ ਬਚਾਅ ਕੇ ਰਾਖਹੁ = ਰੱਖਣਾ ਕਰ, ਭਜਨ ਸਿਮਰਨ ਰੂਪੀ ਜਾਗਰਤ ਅਵਸਥਾ ਵਿਚ ਜਾਗਤ = ਜਾਗਣ ਨਾਲ ਕਾਮਾਦਿਕ ਚੋਰ ਨਹੀਂ ਲਾਗੈ = ਲੱਗ ਸਕਦੇ।

## ਜਮ ਮਗਿ ਨ ਜਾਵਹੁ, ਨਾ ਦੁਖੁ ਪਾਵਹੁ; ਜਮ ਕਾ ਡਰੁ ਭਉ ਭਾਗੈ ॥

ਫੇਰ ਤੁਸੀਂ ਜਮ = ਯਮਰਾਜ ਦੇ ਮਗਿ = ਰਸਤੇ ਵਿਚ ਨਹੀਂ ਜਾਵਹੁ = ਜਾਵੋਗੇ ਅਤੇ ਨਾਹੀ ਜੰਮਣ ਮਰਨ ਦਾ ਦੁਖੁ = ਕਸ਼ਟ ਪਾਵਹੁ = ਪਾਉਣਾ ਕਰੋਗੇ ਅਤੇ ਫੇਰ ਜਮ = ਜਮਾਂ ਕਾ = ਦਾ ਡਰ ਤੇ ਇਥੇ ਸੰਸਾਰ ਦਾ ਭਉ = ਭੈ ਭਾਗੈ = ਭੱਜ ਜਾਵੇਗਾ **ਵਾ:** ਜਮਾਂ ਦਾ ਡਰ ਭੈ ਭੱਜ ਜਾਵੇਗਾ **ਵਾ:** ਭਉ = ਭੈਦਾਇਕ ਜਮਾਂ ਦਾ ਡਰ ਭੱਜ ਜਾਵੇਗਾ।

## ਰਵਿ ਸਸਿ ਦੀਪਕ ਗੁਰਮਤਿ ਦੁਆਰੈ; ਮਨਿ ਸਾਚਾ ਮੁਖਿ ਧਿਆਵਏ ॥

ਜਿਸ ਪਰਮਾਤਮਾ ਦੇ ਇਸ ਸੰਸਾਰ ਵਿਚ ਰਵਿ = ਸੂਰਜ ਤੇ ਸਸਿ = ਚੰਦ੍ਰਮਾ ਰੂਪੀ ਦੋ ਦੀਵੇ ਜਗ ਰਹੇ ਹਨ, ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰੈ = ਦੁਆਰਾ ਉਸ ਸਾਚਾ = ਸੱਚੇ ਪ੍ਰਭੂ ਨੂੰ ਮਨ ਕਰਕੇ ਧਿਆਵਏ = ਸਿਮਰਨਾ ਕਰੋ ਅਤੇ ਮੁਖ ਕਰਕੇ ਉਸ ਦਾ ਜਸ ਉਚਾਰਣਾ ਕਰੋ **ਅਥਵਾ** ਸੂਰਜ ਦੀ ਨਿਆਈਂ ਬਿਬੇਕ ਤੇ ਚੰਦ੍ਰਮਾ ਦੀ ਨਿਆਈਂ ਵੈਰਾਗ ਰੂਪੀ ਦੀਵਿਆਂ ਨੂੰ ਗੁਰਮਤਿ ਦੁਆਰਾ ਆਪਣੇ ਅੰਤਹਕਰਨ ਵਿਚ ਜਗਾਵੋ ਅਤੇ ਮੁਖ ਕਰਕੇ ਸੱਚੇ ਪ੍ਰਭੂ ਨੂੰ ਧਿਆਉਣਾ ਕਰੋ, ਤਦੋਂ ਉਹ ਸੱਚਾ ਤੁਹਾਡੇ ਮਨ ਵਿਚ ਵੱਸ ਜਾਵੇਗਾ, ਭਾਵ ਸਾਖਿਆਤਕਾਰ ਹੋ ਜਾਵੇਗਾ **ਅਥਵਾ** ਗੁਰਮਤਿ ਦੁਆਰਾ ਮਨ ਅਤੇ ਮੁਖ ਕਰਕੇ ਸੱਚੇ ਹਰੀ ਨੂੰ ਧਿਆਉਣ ਨਾਲ ਗਿਆਨ ਤੇ ਵੈਰਾਗ ਰੂਪੀ ਦੋਵੇਂ ਦੀਵੇ ਹਿਰਦੇ ਅੰਦਰ ਜਗ ਪੈਣਗੇ।

## ਨਾਨਕ, ਮੂਰਖੁ ਅਜਹੁ ਨ ਚੇਤੈ; ਕਿਵ ਦੂਜੈ ਸੁਖੁ ਪਾਵਏ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੂਰਖੁ = ਬੇ-ਸਮਝ ਜੀਵ ਅਜਹੁ = ਹੁਣ ਵੀ ਪਰਮਾਤਮਾ

ਨੂੰ ਚੇਤੈ = ਯਾਦ ਨਹੀਂ ਕਰਦਾ (ਭਾਵ ਬਾਲਕ ਅਵਸਥਾ ਵਿਚ ਤਾਂ ਚਲੋ ਇਹ ਅਗਿਆਤ ਸੀ, ਪਰ ਜੁਬਾ ਅਵਸਥਾ ਵਿਚ ਸਭ ਕੁਝ ਜਾਨਦਾ ਹੋਇਆ ਵੀ ਚੇਤੇ ਨਹੀਂ ਕਰਦਾ) ਦੂਜੈ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਕਿਵ = ਕਿਸ ਪ੍ਰਕਾਰ ਆਤਮਿਕ ਸੁਖ ਪਾਵਏ = ਪਾ ਸਕਦਾ ਹੈ, ਭਾਵ ਨਹੀਂ ਪ੍ਰਾਪਤ ਕਰ ਸਕਦਾ॥੨॥

## ਤੀਜਾ ਪਹਰੁ ਭਇਆ; ਨੀਦ ਵਿਆਪੀ ਰਾਮ ॥

ਜਦੋਂ ਜੀਵ ਦੀ ਉਮਰਾ ਰੂਪੀ ਰਾਤ ਦਾ ਅੱਧਖੜ ਉਮਰ, ਢਲਦੀ ਜਵਾਨੀ ਰੂਪ ਤੀਜਾ = ਤੀਸਰਾ ਪਹਿਰ ਭਇਆ = ਹੋ ਗਿਆ, ਤਦੋਂ ਵੀ ਰਾਮ = ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਹੋਣ ਕਰਕੇ ਜੀਵ ਨੂੰ ਪਰਿਵਾਰ ਦੀ ਮੋਹ, ਅਵਿੱਦਿਆ ਰੂਪੀ ਨੀਂਦ ਵਿਆਪੀ = ਵਿਆਪਦੀ ਹੈ, ਭਾਵ ਆਪਣਾ ਜ਼ੋਰ ਪਾਈ ਰੱਖਦੀ ਹੈ।

## ਮਾਇਆ ਸੁਤ ਦਾਰਾ; ਦੂਖਿ ਸੰਤਾਪੀ ਰਾਮ ॥

ਮੇਰੀ ਮਾਇਆ = ਦੌਲਤ, ਮੇਰੇ ਸੁਤ = ਪੁੱਤਰ, ਮੇਰੀ ਦਾਰਾ = ਇਸਤ੍ਰੀ ਕਰਦਿਆਂ ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਬਿਰਤੀ ਦੂਖਿ = ਦੁੱਖਾਂ ਦੇ ਵਿਚ ਸੰਤਾਪੀ = ਭਲੀ ਪ੍ਰਕਾਰ ਤਪਦੀ ਰਹਿੰਦੀ ਹੈ **ਵਾ:** ਮਨ ਕਰਕੇ ਸੰਤਾਪ ਤੇ ਤਨ ਕਰਕੇ ਦੁੱਖ ਲੱਗਾ ਰਹਿੰਦਾ ਹੈ।

## ਮਾਇਆ ਸੁਤ ਦਾਰਾ, ਜਗਤ ਪਿਆਰਾ; ਚੋਗ ਚੁਗੈ ਨਿਤ ਫਾਸੈ ॥

ਮਾਇਆ, ਸੁਤ = ਪੁੱਤਰ ਤੇ ਦਾਰਾ = ਇਸਤ੍ਰੀ ਆਦਿ ਦਾ ਮੋਹ ਜੀਵ ਨੂੰ ਜਗਤ = ਸੰਸਾਰ ਵਿਚ ਪਿਆਰਾ ਲੱਗਦਾ ਹੈ ਤੇ ਜੀਵ ਵਿਸ਼ਿਆਂ ਦੇ ਚੋਗ = ਚੋਗੇ ਨੂੰ ਚੁਗੈ = ਚੁਗਦਾ ਹੋਇਆ ਨਿਤ = ਨਿਤਾਪ੍ਰਤੀ ਵਾਸ਼ਨਾ, ਜਮਾਂ ਦੇ ਜਾਲ ਵਿਚ ਫਾਸੈ = ਫਸ ਜਾਂਦਾ ਹੈ।

## ਨਾਮੁ ਧਿਆਵੈ ਤਾ ਸੁਖੁ ਪਾਵੈ; ਗੁਰਮਤਿ ਕਾਲੁ ਨ ਗ੍ਰਾਸੈ ॥

ਜੇਕਰ ਇਹ ਜੀਵ ਪਰਮਾਤਮਾ ਦੇ ਨਾਮ ਨੂੰ ਧਿਆਵੈ = ਸਿਮਰਨਾ ਕਰੇ ਤਾ = ਤਦੋਂ ਹੀ ਇਹ ਆਤਮਿਕ ਸੁਖ ਜਾਂ ਸੁਖ ਸਰੂਪ ਨੂੰ ਪਾਵੈ = ਪਾ ਸਕਦਾ ਹੈ ਅਤੇ ਗੁਰਮਤਿ ਗੁਰਾਂ ਦੀ ਸਿੱਖਿਆ ਗ੍ਰਹਿਣ ਕਰਕੇ ਇਸ ਨੂੰ ਕਾਲ ਗ੍ਰਾਸੈ = ਗ੍ਰਸਨਾ, ਖਾਣਾ ਨਹੀਂ ਕਰੇਗਾ।

## ਜੰਮਣੁ ਮਰਣੁ ਕਾਲੁ ਨਹੀ ਛੋਡੈ; ਵਿਣੁ ਨਾਵੈ ਸੰਤਾਪੀ ॥

ਪਰ ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨਾਂ ਜੀਵ ਨੂੰ ਸੰਤਾਪੀ = ਦੁਖੀ ਹੋਣਾ ਪੈਂਦਾ ਹੈ ਅਤੇ ਜੰਮਣ ਦਾ ਸਮਾਂ ਤੇ ਮਰਨ ਦਾ ਕਾਲੁ = ਸਮਾਂ ਇਸ ਨੂੰ ਛੋਡੈ = ਛੱਡਦਾ ਨਹੀਂ ਹੈ **ਵਾ:** ਇਸ ਨੂੰ ਜੰਮਣ ਮਰਨ ਤੇ ਕਾਲੁ = ਯਮਰਾਜ ਛੱਡਦਾ ਨਹੀਂ ਹੈ।

## ਨਾਨਕ ਤੀਜੈ ਤ੍ਰਿਬਿਧਿ ਲੋਕਾ; ਮਾਇਆ ਮੋਹਿ ਵਿਆਪੀ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੀਵ ਦੀ ਉਮਰ ਦੇ ਢਲਦੀ ਜਵਾਨੀ ਰੂਪੀ ਤੀਜੈ = ਤੀਸਰੇ ਪਹਿਰ ਵਿਚ ਲੋਕਾ = ਲੋਕ ਤ੍ਰਿਬਿਧਿ = ਤ੍ਰਿਗੁਣੀ ਮਾਇਆ ਦੇ ਮੋਹ ਵਿਚ ਵਿਆਪੀ = ਵਿਆਪ ਰਹੇ ਹਨ **ਵਾ:** ਤ੍ਰਿਬਿਧਿ = ਤਿੰਨ (ਰਾਜਸੀ, ਤਾਮਸੀ, ਸਾਂਤਕੀ ਜਾਂ ਉੱਤਮ, ਮੱਧਮ, ਕਨਿਸ਼ਟ) ਤਰ੍ਹਾਂ ਦੇ ਲੋਕ ਮਾਇਆ ਦੇ ਮੋਹ ਵਿਚ ਹੀ ਲੱਗੇ ਰਹਿੰਦੇ ਹਨ॥੩॥

## ਚਉਥਾ ਪਹਰੁ ਭਇਆ; ਦਉਤੁ ਬਿਹਾਗੈ ਰਾਮ ॥

ਰਾਮ = ਹੇ ਭਾਈ ! ਜਦੋਂ ਉਮਰ ਰੂਪੀ ਰਾਤ ਦਾ ਬਿਰਧ ਅਵਸਥਾ ਰੂਪੀ ਚੌਥਾ ਪਹਿਰ ਭਇਆ = ਹੋ ਗਿਆ, ਤਦੋਂ ਪਰਮਾਤਮਾ ਦਾ ਭੇਜਿਆ ਹੋਇਆ ਕਾਲ ਰੂਪੀ ਬਿਹਾਗੈ = ਦਿਨ, ਸੂਰਜ ਦਉਤੁ = ਉਦੈ ਹੋ ਜਾਂਦਾ ਹੈ।

## ਤਿਨ ਘਰੁ ਰਾਖਿਅੜਾ; ਜੁੋ ਅਨਦਿਨੁ ਜਾਗੈ ਰਾਮ ॥

ਰਾਮ = ਹੇ ਭਾਈ ! ਜੁੋ = ਜਿਹੜੇ ਅਨਦਿਨੁ = ਰਾਤ ਦਿਨ ਪਰਮਾਤਮਾ ਦੇ ਨਾਮ ਦੁਆਰਾ ਗਿਆਨ ਅਵਸਥਾ ਵਿਚ ਜਾਗੈ = ਜਾਗਦੇ ਹਨ, ਤਿਨ = ਉਨ੍ਹਾਂ ਨੇ ਆਪਣਾ ਅੰਤਹਕਰਨ ਰੂਪੀ ਘਰ ਕਾਮਾਦਿਕ ਚੋਰਾਂ ਤੋਂ ਬਚਾ ਕੇ ਰਾਖਿਅੜਾ = ਰੱਖ ਲਿਆ ਹੈ।

## ਗੁਰ ਪੂਛਿ ਜਾਗੇ, ਨਾਮਿ ਲਾਗੇ; ਤਿਨਾ ਰੈਣਿ ਸੁਹੇਲੀਆ ॥

ਜੋ ਗੁਰਾਂ ਤੋਂ ਸਿੱਖਿਆ ਪੂਛਿ = ਪੁੱਛ ਕੇ ਗਿਆਨ ਅਵਸਥਾ ਵਿਚ ਜਾਗੇ ਹਨ ਅਤੇ ਰਾਤ ਦਿਨ ਨਾਮ ਜਪਣ ਵਿਚ ਲਾਗੇ = ਲੱਗੇ ਹੋਏ ਹਨ, ਤਿਨ = ਉਨ੍ਹਾਂ ਦੀ ਸਾਰੀ ਅਵਸਥਾ ਰੂਪੀ ਰੈਣਿ = ਰਾਤ ਸੁਹੇਲੀਆ = ਸੁਖਦਾਇਕ ਸਫਲੀ ਹੈ।

## ਗੁਰ ਸਬਦੁ ਕਮਾਵਹਿ, ਜਨਮਿ ਨ ਆਵਹਿ; ਤਿਨਾ ਹਰਿ ਪ੍ਰਭੁ ਬੇਲੀਆ ॥

ਜੋ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਵਹਿ = ਕਮਾਉਣਾ ਕਰਦੇ ਹਨ, ਉਹ ਦੁਬਾਰਾ ਜਨਮਾਂ ਵਿਚ ਨਹੀਂ ਆਵਹਿ = ਆਉਂਦੇ, ਤਿਨਾ = ਉਨ੍ਹਾਂ ਦਾ ਹਰਿ = ਹਰੇ-ਭਰੇ ਕਰਨ ਵਾਲਾ ਪ੍ਰਭੁ = ਪਰਮਾਤਮਾ ਬੇਲੀਆ = ਮਿੱਤਰ ਰੂਪ ਬਣ ਜਾਂਦਾ ਹੈ।

## ਕਰ ਕੰਪਿ, ਚਰਣ ਸਰੀਰੁ ਕੰਪੈ; ਨੈਣ ਅੰਧੁਲੇ ਤਨੁ ਭਸਮ ਸੇ ॥

ਬਾਕੀ ਮਨੁੱਖਾਂ ਦੇ ਬਿਰਧ ਅਵਸਥਾ ਵਿਚ ਕਰ = ਹੱਥ ਕੰਪਿ = ਕੰਬਦੇ ਹਨ, ਚਰਣ = ਪੈਰ ਡੋਲਦੇ ਤੇ ਸਾਰਾ ਸਰੀਰ ਵੀ ਕੰਪੈ = ਕੰਬਦਾ ਰਹਿੰਦਾ ਹੈ, ਨੈਣ = ਨੇਤਰ ਅੰਧੁਲੇ = ਅੰਨ੍ਹੇ ਹੋ ਜਾਂਦੇ ਹਨ, ਭਾਵ ਘੱਟ ਦਿਸਣ ਲੱਗ ਜਾਂਦਾ ਹੈ, ਇਉਂ ਸਾਰਾ ਤਨੁ = ਸਰੀਰ ਭਸਮ = ਸੁਆਹ ਸੇ = ਜਿਹਾ ਨਿਰਬਲ ਹੋ ਜਾਂਦਾ ਹੈ।

## ਨਾਨਕ, ਦੁਖੀਆ ਜੁਗ ਚਾਰੇ; ਬਿਨੁ ਨਾਮ ਹਰਿ ਕੇ ਮਨਿ ਵਸੇ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਨਿ = ਹਿਰਦੇ ਵਿਚ ਹਰਿ = ਪਰਮਾਤਮਾ ਕੇ = ਦੇ ਨਾਮ ਵਸੇ = ਵੱਸਣ ਤੋਂ ਬਿਨੁ = ਬਗ਼ੈਰ ਉਹ ਜੀਵ ਚਾਰੇ ਜੁਗਾਂ ਵਿਚ ਹੀ ਦੁਖੀਆ = ਦੁਖੀ ਰਹਿੰਦਾ ਹੈ ॥੪॥

## ਖੂਲੀ ਗੰਠਿ, ਉਠੋ; ਲਿਖਿਆ ਆਇਆ ਰਾਮ ॥

ਜਿਸ ਵੇਲੇ ਰਾਮ = ਪਰਮਾਤਮਾ ਦਾ ਲਿਖਿਆ ਹੋਇਆ ਮੌਤ ਦਾ ਪਰਵਾਨਾ ਆਇਆ = ਆ ਜਾਂਦਾ ਹੈ, ਤਦੋਂ ਪ੍ਰਾਨ ਅਤੇ ਆਪਾਨ ਵਾਯੂ ਦੀ, ਸ੍ਵਾਸਾਂ ਦੀ ਗੰਠਿ = ਗੰਢ ਖੂਲੀ = ਖੁੱਲ੍ਹ ਜਾਂਦੀ ਹੈ ਅਤੇ ਜਮਦੂਤ ਕਹਿੰਦੇ ਹਨ ਕਿ ਉੱਠੋ ਭਾਈ ਤੁਹਾਡਾ ਸਮਾਂ ਪੂਰਾ ਹੋ ਚੁੱਕਾ ਹੈ।

## ਰਸ ਕਸ ਸੁਖ ਠਾਕੇ; ਬੰਧਿ ਚਲਾਇਆ ਰਾਮ ॥

ਉਸ ਵਖਤ ਰਸ ਕਸ ਅਤੇ ਸਾਰੇ ਸੁਖ **ਵਾ:** ਰਸਾਂ ਕਸਾਂ ਦੇ ਸੁਖ ਠਾਕੇ = ਰੋਕੇ ਜਾਂਦੇ ਹਨ ਅਤੇ ਪਰਮਾਤਮਾ ਦੇ ਹੁਕਮ ਵਿਚ ਆਏ ਜਮਾਂ ਨੇ ਬੰਧਿ = ਬੰਨ੍ਹ ਕੇ ਪ੍ਰਲੋਕ ਨੂੰ ਚਲਾਇਆ = ਤੋਰ ਲੈਣਾ ਹੈ।

## ਬੰਧਿ ਚਲਾਇਆ, ਜਾ ਪ੍ਰਭ ਭਾਇਆ; ਨਾ ਦੀਸੈ ਨਾ ਸੁਣੀਐ ॥

ਜਾ = ਜਦੋਂ ਪ੍ਰਭ = ਪਰਮਾਤਮਾ ਨੂੰ ਭਾਇਆ = ਚੰਗਾ ਲੱਗਿਆ, ਤਦੋਂ ਪਰਮਾਤਮਾ ਦੇ ਹੁਕਮ ਵਿਚ ਜਮਾਂ ਨੇ ਜੀਵ ਨੂੰ ਬੰਧਿ = ਬੰਨ੍ਹ ਕੇ ਪ੍ਰਲੋਕ ਨੂੰ ਚਲਾਇਆ = ਤੋਰ ਲੈਣਾ ਕੀਤਾ, ਉਸ ਸਮੇਂ ਜਮਾਂ ਦੇ ਮਾਰੇ ਹੋਏ ਨੂੰ ਨਾ ਕੁਝ ਦੀਸੈ = ਦਿੱਸਦਾ ਤੇ ਨਾ ਹੀ ਕੁਝ ਸੁਣੀਐ = ਸੁਣਦਾ ਹੈ **ਵਾ:** ਨਾ ਹੀ ਇਹ ਘਰ ਦਿਸਦੇ ਹਨ ਤੇ ਨਾ ਹੀ ਸੰਬੰਧੀਆਂ ਦੀਆਂ ਗੱਲਾਂ ਸੁਣਦੀਆਂ ਹਨ।

## ਆਪਣ ਵਾਰੀ ਸਭਸੈ ਆਵੈ; ਪਕੀ ਖੇਤੀ ਲੁਣੀਐ ॥

ਆਪਣ = ਆਪਣੀ ਆਪਣੀ ਵਾਰੀ ਅਨੁਸਾਰ ਮੌਤ ਦਾ ਸਮਾਂ ਤਾਂ ਸਭਸੈ = ਸਾਰਿਆ ਉਪਰ ਹੀ ਆਵੈ = ਆਉਂਦਾ ਹੈ, ਪਰ ਬਿਰਧ ਅਵਸਥਾ ਰੂਪੀ ਪੱਕੀ ਹੋਈ ਖੇਤੀ ਜ਼ਰੂਰ ਹੀ ਲੁਣੀਐ = ਕੱਟੀ ਜਾਵੇਗੀ। ਜੈਸਾ ਕਿ :

**ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥** *(ਸਿਰੀਰਾਗੁ ਮ: ੫, ਅੰਗ ੪੩)*

## ਘੜੀ ਚਸੇ ਕਾ ਲੇਖਾ ਲੀਜੈ; ਬੁਰਾ ਭਲਾ ਸਹੁ ਜੀਆ ॥

ਪਰਲੋਕ ਵਿਚ ਯਮਰਾਜ ਹਰੇਕ ਘੜੀ ਤੇ ਚਸੇ ਚਸੇ ਕਾ = ਦਾ ਲੇਖਾ = ਹਿਸਾਬ ਕਿਤਾਬ ਲੀਜੈ = ਲੈਣਾ ਕਰਦਾ ਹੈ, ਉਸ ਸਮੇਂ ਜਮਦੂਤ ਕਹਿਣਗੇ ਕਿ ਹੇ ਜੀਆ = ਜੀਵ! ਹੁਣ ਤੂੰ ਆਪਣਾ ਕੀਤਾ ਹੋਇਆ ਬੁਰਾ = ਮੰਦਾ, ਭਲਾ = ਚੰਗਾ ਕਰਮ ਦਾ ਫਲ ਸਹੁ = ਸਹਾਰਨਾ ਕਰ।

## ਨਾਨਕ ਸੁਰਿ ਨਰ ਸਬਦਿ ਮਿਲਾਏ; ਤਿਨਿ ਪ੍ਰਭਿ ਕਾਰਣੁ ਕੀਆ ॥੫॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਭਾਵੇਂ ਗੁਰਿ = ਦੇਵਤੇ ਜਾਂ ਨਰ = ਮਨੁੱਖ ਹਨ, ਉਹ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੀ ਪ੍ਰਭੂ ਨੇ ਆਪਣੇ ਨਾਲ ਮਿਲਾਏ = ਮਿਲਾਉਣਾ ਕੀਤੇ ਹਨ, ਤਿਨਿ = ਉਸ ਪ੍ਰਭਿ = ਪਰਮਾਤਮਾ ਨੇ ਇਹ ਕਾਰਣੁ = ਸਬਬ, ਨਿਯਮ ਬਣਾਉਣਾ ਕੀਆ = ਕੀਤਾ ਹੈ ॥੫॥੨॥

## ਤੁਖਾਰੀ ਮਹਲਾ ੧ ॥

ਜਿਵੇਂ ਬੋਦੀ ਵਾਲਾ ਤਾਰਾ ਰਾਤ ਨੂੰ ਬਹੁਤ ਚਮਕਦਾ ਹੁੰਦਾ ਹੈ, ਉਸੇ ਦ੍ਰਿਸ਼ਟਾਂਤ ਦੁਆਰਾ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਤਾਰਾ ਚੜਿਆ ਲੰਮਾ; ਕਿਉ ਨਦਰਿ ਨਿਹਾਲਿਆ ਰਾਮ ॥

ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਪਰਮਾਤਮਾ ਰੂਪੀ ਲੰਮਾ ਤਾਰਾ ਚੜਿਆ = ਪ੍ਰਗਟ ਹੋ ਰਿਹਾ, ਭਾਵ ਉਹ ਪ੍ਰਭੂ ਸਾਰੇ ਪ੍ਰਕਾਸ਼ ਰਿਹਾ ਹੈ, ਜਗਿਆਸੂ ਕਹਿੰਦਾ ਹੈ ਕਿ ਉਹ ਰਾਮ ਰੂਪੀ ਤਾਰਾ ਕਿਉ = ਕਿਵੇਂ ਕਰਕੇ ਨਦਰਿ = ਦ੍ਰਿਸ਼ਟੀ ਨਾਲ ਨਿਹਾਲਿਆ = ਦੇਖਿਆ ਜਾਵੇ ? ਅੱਗੇ ਗੁਰੂ ਜੀ ਉੱਤਰ ਵਿਚ ਕਥਨ ਕਰਦੇ ਹਨ।

***ਗੁਰ-ਉੱਤਰ :***

## ਸੇਵਕ ਪੂਰ ਕਰੰਮਾ; ਸਤਿਗੁਰਿ ਸਬਦਿ ਦਿਖਾਲਿਆ ਰਾਮ ॥

ਹੇ ਭਾਈ ! ਜਿਨ੍ਹਾਂ ਸੇਵਕ = ਦਾਸਾਂ ਦੇ ਪੂਰ = ਪੂਰਨ ਕਰੰਮਾ = ਕਰਮ ਹਨ **ਵਾ:** ਜਿਨ੍ਹਾਂ ਉਪਰ ਪਰਮਾਤਮਾ ਦੀ ਪੂਰਨ ਕਰੰਮਾ = ਕਿਰਪਾ ਹੈ, ਉਨ੍ਹਾਂ ਨੂੰ ਸਤਿਗੁਰਾਂ ਨੇ ਆਪਣੇ ਸਬਦਿ = ਉਪਦੇਸ਼ ਦੁਆਰਾ ਦਿਖਾਲਿਆ = ਵਿਖਾਉਣਾ ਕੀਤਾ ਹੈ।

**ਗੁਰ ਸਬਦਿ ਦਿਖਾਲਿਆ, ਸਚੁ ਸਮਾਲਿਆ; ਅਹਿਨਿਸਿ ਦੇਖਿ ਬੀਚਾਰਿਆ ॥**

ਗੁਰਾਂ ਨੇ ਸਬਦਿ = ਉਪਦੇਸ਼ ਦੁਆਰਾ ਜਿਨ੍ਹਾਂ ਨੂੰ ਹਰੀ ਦਿਖਾਲਿਆ = ਵਿਖਾਉਣਾ ਕੀਤਾ ਹੈ, ਉਨ੍ਹਾਂ ਨੇ ਸਚੁ = ਸੱਚਾ ਨਾਮ ਸਮਾਲਿਆ = ਸੰਭਾਲਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੇ ਸ਼ਬਦ ਦੁਆਰਾ ਸੱਚਾ ਨਾਮ ਸਮਾਲਿਆ = ਚੇਤੇ ਕੀਤਾ ਹੈ, ਉਨ੍ਹਾਂ ਨੂੰ ਗੁਰਾਂ ਨੇ ਉਹ ਸੱਚ ਸਰੂਪ ਪ੍ਰਗਟ ਕਰਕੇ ਵਿਖਾਉਣਾ ਕੀਤਾ ਹੈ, ਉਹ ਅਹਿਨਿਸਿ = ਦਿਨ ਰਾਤ ਬੀਚਾਰਿਆ = ਵਿਚਾਰ ਕਰਕੇ ਹਰੀ ਨੂੰ ਦੇਖਿ = ਵੇਖਦੇ ਹਨ।

**ਧਾਵਤ ਪੰਚ ਰਹੇ, ਘਰੁ ਜਾਣਿਆ; ਕਾਮੁ ਕ੍ਰੋਧੁ ਬਿਖੁ ਮਾਰਿਆ ॥**

ਉਨ੍ਹਾਂ ਦੇ ਧਾਵਤ = ਦੌੜਦੇ ਹੋਏ ਪੰਜੇ ਗਿਆਨ ਇੰਦ੍ਰੇ ਵਿਸ਼ਿਆਂ ਵੱਲੋਂ ਰਹੇ = ਰਹਿਤ ਹੋ ਜਾਂਦੇ ਹਨ **ਵਾ:** ਉਹ ਪੰਜਾਂ ਕਾਮਾਦਿਕਾਂ ਵਿਕਾਰਾਂ ਦੀ ਧਉਣੀ ਤੋਂ ਰਹਿਤ ਹੋ ਜਾਂਦੇ ਹਨ, ਉਨ੍ਹਾਂ ਨੇ ਆਪਣੇ ਘਰੁ = ਸਰੂਪ ਨੂੰ ਜਾਣਿਆ = ਜਾਣ ਲਿਆ ਹੈ ਅਤੇ ਬਿਖੁ = ਵਿਹੁ ਵੱਤ ਜ਼ਹਿਰੀਲੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਵੀ ਮਾਰਿਆ = ਮਾਰਨਾ ਕੀਤਾ ਹੈ **ਵਾ:** ਵਿਹੁ ਰੂਪ ਮਾਇਆ ਦੀ ਇੱਛਾ ਨੂੰ ਵੀ ਨਵਿਰਤ ਕੀਤਾ ਹੈ।

**ਅੰਤਰਿ ਜੋਤਿ ਭਈ ਗੁਰ ਸਾਖੀ; ਚੀਨੇ ਰਾਮ ਕਰੰਮਾ ॥**

ਗੁਰਾਂ ਦੀ ਸਾਖੀ = ਸਿੱਖਿਆ ਦੁਆਰਾ ਉਨ੍ਹਾਂ ਦੇ ਅੰਤਰਿ = ਹਿਰਦੇ ਵਿਚ ਜੋਤੀ ਸਰੂਪ ਦੀ ਜੋਤਿ = ਗਿਆਤ ਭਈ = ਹੋਈ ਹੈ ਅਤੇ ਉਨ੍ਹਾਂ ਨੇ ਕਰੰਮਾ = ਕਰਮ ਬਖ਼ਸ਼ੀ ਕਰਨ ਵਾਲੇ ਕਿਰਪਾਲੂ ਰਾਮ = ਪਰਮਾਤਮਾ ਜੀ ਚੀਨੇ = ਜਾਣੇ ਹਨ।

[ਅੰਗ ੧੧੧੧]

**ਨਾਨਕ, ਹਉਮੈ ਮਾਰਿ ਪਤੀਣੇ; ਤਾਰਾ ਚੜਿਆ ਲੰਮਾ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਨੁੱਖ ਆਪਣੀ ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਹਰੀ ਉਪਰ ਪਤੀਣੇ = ਪਤੀਜ ਗਏ ਹਨ ਅਤੇ ਉਨ੍ਹਾਂ ਨੂੰ ਲੰਮਾ = ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹਰੀ ਰੂਪੀ ਤਾਰਾ ਚੜ੍ਹਿਆ, ਸਾਖਿਆਤ ਹੋਇਆ ਹੈ॥੧॥

**ਗੁਰਮੁਖਿ ਜਾਗਿ ਰਹੇ; ਚੂਕੀ ਅਭਿਮਾਨੀ ਰਾਮ ॥**

ਹੇ ਭਾਈ ! ਗੁਰਮੁਖ ਜਨ ਗਿਆਨ ਅਵਸਥਾ ਵਿਚ ਸਦਾ ਜਾਗ ਰਹੇ ਹਨ, ਉਨ੍ਹਾਂ ਦੇ ਅੰਦਰੋਂ ਅਭਿਮਾਨੀ = ਹੰਕਾਰ ਵਾਲੀ ਬਿਰਤੀ ਚੂਕੀ = ਚੁੱਕੀ, ਨਵਿਰਤ ਹੋ ਗਈ ਹੈ।

**ਅਨਦਿਨੁ ਭੋਰੁ ਭਇਆ; ਸਾਚਿ ਸਮਾਨੀ ਰਾਮ ॥**

ਉਨ੍ਹਾਂ ਨੂੰ ਅਨਦਿਨੁ = ਨਿਰੰਤਰ, ਇਕ-ਰਸ ਗਿਆਨ ਰੂਪੀ ਭੋਰੁ = ਦਿਨ ਚੜ੍ਹਿਆ ਭਇਆ = ਹੋਇਆ ਹੈ ਅਤੇ ਉਨ੍ਹਾਂ ਦੀ ਬਿਰਤੀ ਸਾਚਿ = ਸੱਚੇ ਪਰਮਾਤਮਾ ਵਿਚ ਸਮਾਨੀ = ਸਮਾਈ ਰਹਿੰਦੀ ਹੈ।

**ਸਾਚਿ ਸਮਾਨੀ, ਗੁਰਮੁਖਿ ਮਨਿ ਭਾਨੀ; ਗੁਰਮੁਖਿ ਸਾਬਤੁ ਜਾਗੇ ॥**

ਜਿਨ੍ਹਾਂ ਗੁਰਮੁਖਾਂ ਦੀ ਕਿਰਿਆ ਹਰੀ ਨੂੰ ਮਨ ਵਿਚ ਭਾਨੀ = ਚੰਗੀ ਲੱਗੀ ਹੈ **ਵਾ:** ਜਿਨ੍ਹਾਂ ਦੇ ਮਨ ਵਿਚ ਮੁਖੀ ਗੁਰਾਂ ਦੀ ਸਿੱਖਿਆ ਚੰਗੀ ਲੱਗੀ ਹੈ, ਉਨ੍ਹਾਂ ਦੀ ਬਿਰਤੀ ਸਾਚਿ = ਸੱਚੇ ਪਰਮਾਤਮਾ ਵਿਚ ਸਮਾਨੀ = ਸਮਾਈ ਰਹਿੰਦੀ ਹੈ ਅਤੇ ਉਹੀ ਗੁਰਮੁਖ ਗਿਆਨ ਅਵਸਥਾ ਵਿਚ ਜਾਗੇ ਹੋਏ ਸਾਬਤ ਜੀਵਨ ਵਾਲੇ ਹਨ।

## ਸਾਚੁ ਨਾਮੁ ਅੰਮ੍ਰਿਤੁ, ਗੁਰਿ ਦੀਆ; ਹਰਿ ਚਰਨੀ ਲਿਵ ਲਾਗੇ ॥

ਜਿਨ੍ਹਾਂ ਨੂੰ ਸਤਿਗੁਰਾਂ ਨੇ ਅੰਮ੍ਰਿਤੁ = ਮਿਰਤੂ ਤੋਂ ਰਹਿਤ ਕਰਨ ਵਾਲਾ ਸੱਚਾ ਨਾਮ ਦੇਣਾ ਕੀਤਾ ਹੈ, ਉਨ੍ਹਾਂ ਦੀ ਹਰਿ = ਪਰਮਾਤਮਾ ਦੇ ਚਰਨੀ = ਚਰਣਾਂ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੇ = ਲੱਗਦੀ ਹੈ।

## ਪ੍ਰਗਟੀ ਜੋਤਿ, ਜੋਤਿ ਮਹਿ ਜਾਤਾ; ਮਨਮੁਖਿ ਭਰਮਿ ਭੁਲਾਣੀ ॥

ਗੁਰਮੁਖਾਂ ਦੇ ਹਿਰਦੇ ਅੰਦਰ ਵਾਹਿਗੁਰੂ ਦੀ ਜੋਤਿ = ਗਿਆਤ ਪ੍ਰਗਟੀ = ਪ੍ਰਗਟ ਹੋਈ ਹੈ, ਤਿਸ ਗਿਆਨ ਕਰਕੇ ਉਨ੍ਹਾਂ ਨੇ ਜੋਤਿ = ਜੋਤੀ ਸਰੂਪ ਪਰਮਾਤਮਾ ਮਹਿ = ਵਿਚ ਸਾਰਾ ਜਗਤ ਜਾਤਾ = ਜਾਨਣਾ ਕੀਤਾ ਹੈ **ਅਥਵਾ** ਜਿਸ ਪਰਮਾਤਮਾ ਦੀ ਜੋਤ ਸਾਰੇ ਬ੍ਰਹਿਮੰਡ ਵਿਚ ਪ੍ਰਕਾਸ਼ ਰਹੀ ਹੈ, ਉਸ ਅਦ੍ਵੈਤ ਅਨੰਦ ਸਰੂਪੀ ਜੋਤ ਨੂੰ ਗੁਰਮੁਖਾਂ ਨੇ ਆਪਣੇ ਹਿਰਦੇ ਵਿਚ ਵੱਸਦੀ ਜਾਨਣਾ ਕੀਤਾ ਹੈ। ਪਰ ਮਨਮੁਖਾਂ ਦੀ ਬਿਰਤੀ ਭਰਮ ਵਿਚ ਹੀ ਭੁਲਾਣੀ = ਭੁੱਲੀ ਹੋਈ ਹੈ **ਵਾ**: ਭਰਮ ਕਰਕੇ ਭੁੱਲਣ ਵਿਚ ਆ ਰਹੀ ਹੈ।

## ਨਾਨਕ ਭੋਰੁ ਭਇਆ ਮਨੁ ਮਾਨਿਆ; ਜਾਗਤ ਰੈਣਿ ਵਿਹਾਣੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਜਦੋਂ ਗੁਰਮੁਖਾਂ ਨੂੰ ਗਿਆਨ ਰੂਪੀ ਭੋਰੁ = ਦਿਨ ਦਾ ਪ੍ਰਕਾਸ਼ ਭਇਆ = ਹੋ ਗਿਆ, ਤਦੋਂ ਉਨ੍ਹਾਂ ਦਾ ਵਾਹਿਗੁਰੂ ਦੇ ਸਰੂਪ ਵਿਚ ਮਨ ਮਾਨਾ = ਮੰਨ ਗਿਆ। ਇਸ ਪ੍ਰਕਾਰ ਉਨ੍ਹਾਂ ਦੀ ਉਮਰ ਰੂਪੀ ਰੈਣਿ = ਰਾਤ ਗਿਆਨ ਅਵਸਥਾ ਵਿਚ ਜਾਗਤ = ਜਾਗਦਿਆਂ ਹੀ ਵਿਹਾਣੀ = ਬਤੀਤ ਹੋਈ ਹੈ ॥੨॥

## ਅਉਗਣ ਵੀਸਰਿਆ; ਗੁਣੀ ਘਰੁ ਕੀਆ ਰਾਮ ॥

ਹੇ ਭਾਈ! ਗੁਰਮੁਖਾਂ ਦੇ ਅੰਦਰੋਂ ਅਉਗਣ = ਗੁਨਾਹ ਵੀਸਰਿਆ = ਵਿਸਰ ਗਏ ਹਨ, ਭਾਵ ਨਾਸ ਹੋ ਗਏ ਹਨ ਅਤੇ ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਗੁਣਾਂ ਨੇ ਨਿਵਾਸ ਕੀਆ = ਕੀਤਾ ਹੈ **ਅਥਵਾ** ਅਉਗਣਾਂ ਵਾਲਾ ਮਨੁੱਖ ਪਰਮਾਤਮਾ ਨੂੰ ਭੁੱਲੀ ਬੈਠਾ ਹੈ ਅਤੇ ਗੁਣੀ = ਗੁਣਵਾਨ ਗੁਰਮੁਖਾਂ ਨੇ ਆਪਣੇ ਸਰੂਪ ਰੂਪੀ ਘਰ ਵਿਚ ਨਿਵਾਸ ਕੀਤਾ ਹੈ।

## ਏਕੋ ਰਵਿ ਰਹਿਆ; ਅਵਰੁ ਨ ਬੀਆ ਰਾਮ ॥

ਹੇ ਭਾਈ! ਉਨ੍ਹਾਂ ਨੂੰ ਐਸਾ ਨਿਸਚਾ ਹੋਇਆ ਹੈ ਕਿ ਏਕੋ = ਇਕ ਪਰਮਾਤਮਾ ਹੀ ਸਾਰੇ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ, ਉਸ ਤੋਂ ਬਿਨਾਂ ਅਵਰੁ = ਹੋਰ ਕੋਈ ਬੀਆ = ਦੂਜਾ ਨਹੀਂ ਹੈ।

## ਰਵਿ ਰਹਿਆ ਸੋਈ, ਅਵਰੁ ਨ ਕੋਈ; ਮਨ ਹੀ ਤੇ ਮਨੁ ਮਾਨਿਆ ॥

ਸੋਈ = ਉਹ ਪਰਮਾਤਮਾ ਸਭ ਥਾਈਂ ਰਵਿ = ਵਿਆਪਕ ਹੋ ਰਿਹਾ ਹੈ, ਉਸ ਵਰਗਾ ਉਸ ਤੋਂ ਬਿਨਾਂ ਅਵਰੁ = ਹੋਰ ਕੋਈ ਨਹੀਂ ਹੈ, ਗੁਰਾਂ ਦੇ ਮਨ = ਮੰਤ੍ਰ ਤੋਂ ਹੀ ਉਸ ਸਰੂਪ ਵਿਚ ਗੁਰਮੁਖਾਂ ਦਾ ਮਨ ਮਾਨਿਆ = ਮੰਨਿਆ ਹੈ **ਵਾ**: ਅਸ਼ੁੱਧ ਮਨ ਹੀ ਸ਼ੁੱਧ ਮਨ ਨਾਲ ਮੰਨ ਗਿਆ ਹੈ।

## ਜਿਨਿ ਜਲ ਥਲ ਤ੍ਰਿਭਵਣ, ਘਟੁ ਘਟੁ ਥਾਪਿਆ; ਸੋ ਪ੍ਰਭੁ ਗੁਰਮੁਖਿ ਜਾਨਿਆ ॥

ਜਿਨਿ = ਜਿਸ ਪਰਮਾਤਮਾ ਨੇ ਜਲ = ਪਾਣੀ ਵਾਲੇ ਥਾਂ, ਥਲ = ਖ਼ੁਸ਼ਕ ਥਾਵਾਂ ਤ੍ਰਿਭਵਣ = ਤਿੰਨੇ ਲੋਕ ਅਤੇ ਘਟਾਂ ਘਟਾਂ ਨੂੰ ਥਾਪਿਆ = ਇਸਥਿਤ ਕੀਤਾ ਹੈ **ਵਾ**: ਜਲ ਦੀ ਨਿਆਈਂ ਪ੍ਰੇਮੀ, ਥਲ ਦੀ ਨਿਆਈਂ

ਕਨਿਸ਼ਟ ਅਧਿਕਾਰੀ, ਤਿੰਨਾਂ ਭਵਨਾਂ ਦੀ ਨਿਆਈਂ ਰਾਜਸੀ, ਤਾਮਸੀ, ਸਾਂਤਕੀ ਜੀਵਾਂ ਨੂੰ ਘਟਾਂ ਘਟਾਂ ਵਿਚ ਇਸਥਿਤ ਕੀਤਾ ਹੈ, ਸੋ = ਉਹ ਪ੍ਰਭੁ = ਪਰਮਾਤਮਾ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਨੇ ਜਾਨਿਆ = ਜਾਨਣਾ ਕੀਤਾ ਹੈ।

## ਕਰਣ ਕਾਰਣ ਸਮਰਥ ਅਪਾਰਾ; ਤ੍ਰਿਬਿਧਿ ਮੇਟਿ ਸਮਾਈ ॥

ਉਹ ਪ੍ਰਭੂ ਸਾਰੇ ਕਾਰਜਾਂ ਨੂੰ ਆਪ ਕਰਨ ਤੇ ਹੋਰਨਾਂ ਨੂੰ ਪ੍ਰੇਰ ਕੇ ਕਰਾਉਣ ਵਾਲਾ ਸਮਰਥ = ਸਰਬ ਸ਼ਕਤੀਵਾਨ ਤੇ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ। ਗੁਰਮੁਖਾਂ ਨੇ ਤ੍ਰਿਬਿਧਿ = ਤਿੰਨ ਪ੍ਰਕਾਰ ਦੀ ਵਾਸ਼ਨਾ (ਸੁਤ, ਬਿਤ, ਲੋਕ) ਮੇਟਿ = ਨਵਿਰਤ ਕਰਕੇ ਉਸ ਵਿਚ ਆਪਣੀ ਸਮਾਈ = ਲੀਨਤਾ ਪਾਉਣਾ ਕੀਤੀ ਹੈ।

## ਨਾਨਕ, ਅਵਗਣ ਗੁਣਹ ਸਮਾਣੇ; ਐਸੀ ਗੁਰਮਤਿ ਪਾਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਾਂ ਨੇ ਐਸੀ = ਅਜਿਹੀ ਗੁਰਮਤਿ = ਗੁਰਾਂ ਦੀ ਸਿੱਖਿਆ ਪਾਈ = ਪ੍ਰਾਪਤ ਕੀਤੀ ਹੈ ਕਿ ਹਿਰਦੇ ਵਿਚ ਸ਼ੁਭ ਗੁਣ ਧਾਰਨ ਕਰਕੇ ਅਵਗਣ = ਗੁਨਾਹ ਸਮਾਣੇ = ਸਮਾ ਗਏ, ਨਵਿਰਤ ਹੋ ਗਏ ਹਨ ॥੩॥

## ਆਵਣ ਜਾਣ ਰਹੇ; ਚੂਕਾ ਭੋਲਾ ਰਾਮ ॥

ਹੇ ਭਾਈ! ਉਹ ਗੁਰਮੁਖ ਆਵਣ ਜਾਣ = ਆਉਣ ਜਾਣ ਤੋਂ ਰਹੇ = ਰਹਿਤ ਹੋ ਗਏ ਹਨ ਅਤੇ ਉਨ੍ਹਾਂ ਦਾ ਭੋਲਾ = ਭੁਲੇਖਾ **ਵਾ:** ਭੋਲਾਪਨ, ਸੂਧਾ ਪੁਣਾ ਵੀ ਚੂਕਾ = ਚੁੱਕਿਆ ਗਿਆ ਹੈ।

## ਹਉਮੈ ਮਾਰਿ ਮਿਲੇ; ਸਾਚਾ ਚੋਲਾ ਰਾਮ ॥

ਹੇ ਭਾਈ! ਉਹ ਹਉਮੈ = ਹੰਗਤਾ-ਮਮਤਾ ਨੂੰ ਮਾਰ ਕੇ ਹਰੀ ਨਾਲ ਮਿਲੇ ਹਨ, ਉਨ੍ਹਾਂ ਦਾ ਸਰੀਰ ਰੂਪੀ ਚੋਲਾ ਸਾਚਾ = ਸੱਚਾ, ਸਫਲਾ ਹੋਇਆ ਹੈ **ਵਾ:** ਬੁੱਧ ਰੂਪੀ ਚੋਲਾ ਸਚਿਆਈ ਵਾਲਾ ਹੋਇਆ ਹੈ **ਵਾ:** ਉਨ੍ਹਾਂ ਨੇ ਹਿਰਦੇ ਵਿਚ ਸੱਚੇ ਦੇ ਅਨੰਦ ਨੂੰ ਚੋ ਲਿਆ ਹੈ।

## ਹਉਮੈ ਗੁਰਿ ਖੋਈ, ਪਰਗਟੁ ਹੋਈ; ਚੂਕੇ ਸੋਗ ਸੰਤਾਪੈ ॥

ਉਨ੍ਹਾਂ ਦੀ ਹਉਮੈ = ਹੰਗਤਾ ਮਮਤਾ ਗੁਣਾਂ ਨੇ ਖੋਈ = ਮੇਟ ਦਿੱਤੀ ਹੈ, ਹਿਰਦੇ ਵਿਚ ਵਾਹਿਗੁਰੂ ਦੀ ਜੋਤ ਪ੍ਰਗਟ ਹੋਈ ਹੈ **ਵਾ:** ਲੋਕ-ਪਰਲੋਕ ਵਿਚ ਸ਼ੋਭਾ ਪ੍ਰਗਟ ਹੋਈ ਹੈ ਅਤੇ ਵਿਛੋੜੇ ਕਰਕੇ ਸੋਗ = ਗ਼ਮ ਤੇ ਸੰਤਾਪੈ = ਦੁੱਖ **ਵਾ:** ਸਮਕ ਤਾਪ ਭਲੀ ਪ੍ਰਕਾਰ ਪੈਦਾ ਹੋਣ ਵਾਲੇ ਤਾਪ ਆਦਿ ਸਭ ਚੂਕੇ = ਚੁੱਕੇ ਗਏ ਹਨ।

## ਜੋਤੀ ਅੰਦਰਿ ਜੋਤਿ ਸਮਾਣੀ; ਆਪੁ ਪਛਾਤਾ ਆਪੈ ॥

ਉਨ੍ਹਾਂ ਦੀ ਪਰਤਕ ਜੋਤ ਅਦ੍ਵੈਤ ਅਨੰਦ ਸਰੂਪ ਜੋਤੀ ਪਰਮਾਤਮਾ ਅੰਦਰ = ਵਿਚ ਸਮਾਣੀ = ਸਮਾਅ ਗਈ ਹੈ, ਉਨ੍ਹਾਂ ਨੇ ਆਪਣੇ ਆਤਮਾ ਦੇ ਅੰਦਰ ਤੱਤ ਤ੍ਵੰ ਪਦ ਦੇ ਲਖ ਅਰਥ ਨੂੰ ਆਪਣਾ ਸਰੂਪ ਕਰਕੇ ਪਛਾਤਾ = ਪਛਾਣਨਾ ਕੀਤਾ ਹੈ।

## ਪੇਈਅੜੈ ਘਰਿ ਸਬਦਿ ਪਤੀਣੀ; ਸਾਹੁਰੜੈ ਪਿਰ ਭਾਣੀ ॥

ਜੋ ਜੀਵ ਰੂਪੀ ਇਸਤ੍ਰੀ ਸੰਸਾਰ ਰੂਪੀ ਪੇਈਅੜੈ = ਪੇਕੇ ਘਰ ਵਿਚ ਗੁਰਾਂ ਦੇ ਸਬਦਿ = ਉਪਦੇਸ਼ ਵਿਚ

ਪਤੀਣੀ = ਪਤੀਜ ਗਈ ਹੈ, ਉਹ ਪਰਲੋਕ ਰੂਪੀ ਸਾਹੁਰੜੈ = ਸਹੁਰੇ ਘਰ ਵਿਚ ਪਿਰ = ਪਤੀ ਪਰਮਾਤਮਾ ਨੂੰ ਭਾਣੀ = ਭਾਅ ਜਾਂਦੀ ਹੈ **ਅਥਵਾ** ਜਦੋਂ ਸੰਸਾਰਾਕਾਰ ਬਿਰਤੀ ਗੁਰੂ ਦੇ ਸ਼ਬਦ ਵਿਚ ਪਤੀਜ ਗਈ, ਤਦੋਂ ਸਹੁਰੇ ਘਰ ਭਾਵ ਆਤਮਾਕਾਰ, ਬ੍ਰਹਮਾਕਾਰ ਹੋ ਕੇ ਪਤੀ ਅਕਾਲ ਪੁਰਖ ਨੂੰ ਭਾਅ ਜਾਂਦੀ ਹੈ।

## ਨਾਨਕ ਸਤਿਗੁਰਿ ਮੇਲਿ ਮਿਲਾਈ; ਚੂਕੀ ਕਾਣਿ ਲੋਕਾਣੀ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੀਵ ਰੂਪੀ ਇਸਤ੍ਰੀ ਪਰਮਾਤਮਾ ਨੇ ਸਤਿਗੁਰਾਂ ਦੇ ਮੇਲ ਵਿਚ ਮਿਲਾ ਕੇ ਆਪਣੇ ਨਾਲ ਮਿਲਾਈ = ਮਿਲਾਉਣਾ ਕੀਤੀ ਹੈ **ਵਾ:** ਸਤਿਗੁਰਾਂ ਨੇ ਆਪਣੇ ਸ਼ਬਦ ਵਿਚ ਮੇਲ ਕੇ ਪ੍ਰਭੂ ਨਾਲ ਮਿਲਾਈ = ਮੇਲਣਾ ਕੀਤਾ ਹੈ ਅਤੇ ਲੋਕਾਣੀ = ਲੋਕਾਂ ਦੀ ਕਾਣਿ = ਕਣੌਡ, ਮੁਥਾਜਗੀ ਵੀ ਸਾਰੀ ਚੂਕੀ = ਚੁੱਕੀ ਗਈ ਹੈ ॥੪॥੩॥

## ਤੁਖਾਰੀ ਮਹਲਾ ੧ ॥

ਸਤਿਗੁਰੂ ਸਾਹਿਬ ਜੀ ਅਭਿਮਾਨੀ ਇਸਤ੍ਰੀ ਦੇ ਅਲੰਕਾਰ ਦੁਆਰਾ ਜਗਿਆਸੂ ਦਾ ਕਥਨ ਕਰਦੇ ਹੋਏ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

## ਭੋਲਾਵੜੈ ਭੁਲੀ; ਭੁਲਿ ਭੁਲਿ ਪਛੋਤਾਣੀ ॥

ਜੀਵ ਰੂਪ ਇਸਤ੍ਰੀ ਭੋਲਾਵੜੈ = ਭੁਲੇਖਾ ਪਾਉਣ ਵਾਲੇ ਅਗਿਆਨ ਦੀ ਅਸੱਤ੍ਵਾਪਾਦ ਸ਼ਕਤੀ ਕਾਰਨ ਆਪਣੇ ਸਰੂਪ **ਵਾ:** ਪਰਮੇਸ਼ਰ ਤੋਂ ਭੁੱਲੀ ਹੋਈ ਹੈ ਕਿ ਪਰਮੇਸ਼ਰ ਹੈ ਹੀ ਨਹੀਂ ਅਤੇ ਇਸੇ ਭੁੱਲ ਦੀ ਭੁਲਾਈ ਹੋਈ ਪਛੋਤਾਣੀ = ਪਸ਼ਚਾਤਾਪ ਕਰਦੀ ਰਹਿੰਦੀ ਹੈ **ਅਥਵਾ** ਇਹ ਜੀਵ ਰੂਪੀ ਇਸਤ੍ਰੀ ਐਸੇ ਭੁਲੇਖੇ ਵਿਚ ਫਸੀ ਹੋਈ ਹੈ ਕਿ ਇਹ ਬਾਲਕ ਅਵਸਥਾ ਵਿਚ ਵੀ ਭੁੱਲੀ ਰਹੀ, ਜਵਾਨੀ ਵਿਚ ਵੀ ਭੁੱਲੀ ਰਹੀ ਅਤੇ ਢਲਦੀ ਜਵਾਨੀ ਵਿਚ ਭੁੱਲੀ ਰਹੀ, ਫੇਰ ਬਿਰਧ ਅਵਸਥਾ ਵਿਚ ਪਸ਼ਚਾਤਾਪ ਕਰਦੀ ਹੈ **ਅਥਵਾ** ਭੁਲਾਉਣ ਵਾਲੇ ਕਾਮ ਕ੍ਰੋਧ ਆਦਿ ਵਿਕਾਰਾਂ ਨੇ ਜੀਵ ਰੂਪੀ ਇਸਤ੍ਰੀ ਦੀ ਬਿਰਤੀ ਰਸਾਂ-ਕਸਾਂ ਵਿਚ ਲਾ ਕੇ ਪਰਮਾਰਥ ਵੱਲੋਂ ਭੁਲਾ ਦਿੱਤੀ ਹੈ, ਇਸ ਭੁੱਲ ਵਿਚ ਭੁੱਲੀ ਹੋਈ ਅੰਤ ਨੂੰ ਪਸ਼ਚਾਤਾਪ ਕਰਦੀ ਹੈ।

## ਪਿਰਿ ਛੋਡਿਅੜੀ ਸੁਤੀ; ਪਿਰ ਕੀ ਸਾਰ ਨ ਜਾਣੀ ॥

ਪਿਰ = ਪਤੀ ਪਰਮਾਤਮਾ ਨੇ ਅਵਿੱਦਿਆ ਦੀ ਨੀਂਦ ਵਿਚ ਸੁੱਤੀ ਹੋਈ ਜਾਣ ਕੇ ਛੋਡਿਅੜੀ = ਛੱਡ ਦਿੱਤੀ ਹੈ, ਇਹ ਮਨਮੁਖ ਜੀਵ ਰੂਪੀ ਇਸਤ੍ਰੀ ਐਸੀ ਗ਼ਾਫ਼ਲ ਹੋਈ ਹੈ ਕਿ ਇਸ ਨੇ ਸਤਿਗੁਰਾਂ ਦੁਆਰਾ ਪਿਰ = ਪਤੀ ਪਰਮਾਤਮਾ ਕੀ = ਦੀ ਪ੍ਰਾਪਤੀ ਦੀ ਸਾਰ = ਖ਼ਬਰ ਵੀ ਨਹੀਂ ਜਾਣੀ = ਜਾਨਣਾ ਕੀਤੀ।

## ਪਿਰਿ ਛੋਡੀ ਸੁਤੀ, ਅਵਗਣਿ ਮੁਤੀ; ਤਿਸੁ ਧਨ ਵਿਧਣ ਰਾਤੇ ॥

ਪਿਰਿ = ਪਤੀ ਪਰਮਾਤਮਾ ਨੇ ਅਵਿੱਦਿਆ ਦੀ ਨੀਂਦ ਵਿਚ ਸੁੱਤੀ ਹੋਈ ਜਾਣ ਕੇ ਛੋਡੀ = ਛੱਡ ਦਿੱਤੀ ਹੈ, ਅਵਗਣਿ = ਗੁਨਾਹਾਂ ਦੇ ਕਾਰਨ ਮੁਤੀ = ਤਿਆਗ ਦਿੱਤੀ ਹੈ **ਵਾ:** ਪਰਮਾਤਮਾ ਰੂਪੀ ਪਤੀ ਨੂੰ ਛੱਡ ਕਰਕੇ ਅਵਿੱਦਿਆ ਦੀ ਨੀਂਦ ਵਿਚ ਸੁੱਤੀ ਹੋਈ ਸੀ, ਇਸ ਔਗੁਣ ਕਰਕੇ ਪਰਮਾਤਮਾ ਨੇ ਮੁਤੀ = ਤਿਆਗ ਦਿੱਤੀ ਹੈ; ਤਿਸੁ = ਉਸ ਮਨਮੁਖ ਜੀਵ ਰੂਪੀ ਧਨ = ਇਸਤ੍ਰੀ ਦੀ ਅਵਸਥਾ ਰੂਪੀ ਰਾਤੇ = ਰਾਤ ਵਿਧਣ = ਦੁੱਖਾਂ ਵਿਚ ਬਤੀਤ ਹੁੰਦੀ ਹੈ।

## ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ; ਹਉਮੈ ਲਗੀ ਤਾਤੇ ॥

ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧਿ = ਗ਼ੁੱਸੇ ਤੇ ਅਹੰਕਾਰਿ = ਅਭਿਮਾਨ ਕਰਕੇ ਵਿਗੁਤੀ = ਖ਼ਰਾਬ ਹੋ ਰਹੀ ਹੈ, ਉਸ ਦੇ ਅੰਦਰ ਪਦਾਰਥਾਂ ਦੀ ਹਉਮੈ = ਹੰਗਤਾ ਮਮਤਾ ਤੇ ਦੂਜਿਆਂ ਦੇ ਗੁਣ ਦੇਖ ਕੇ ਤਾਤੇ = ਤਾਤ, ਈਰਖਾ ਲੱਗੀ ਹੋਈ ਹੈ **ਵਾ:** ਦੇਹ ਦੀ ਹਉਮੈ ਲੱਗੀ ਹੈ ਅਤੇ ਪਦਾਰਥਾਂ ਦੀ ਤਾਤੇ = ਖ਼ਵਾਹਿਸ਼ ਲੱਗੀ ਹੋਈ ਹੈ।

## ਉਡਰਿ ਹੰਸੁ ਚਲਿਆ ਫੁਰਮਾਇਆ; ਭਸਮੈ ਭਸਮ ਸਮਾਣੀ ॥

ਜਦੋਂ ਪਰਮਾਤਮਾ ਦਾ ਫੁਰਮਾਇਆ = ਫ਼ੁਰਮਾਣ, ਹੁਕਮ ਆ ਗਿਆ, ਤਦੋਂ ਹੰਸੁ = ਜੀਵ ਦੇਹ ਤੋਂ ਉਡਰਿ = ਉਡਾਰੀ ਲਗਾ ਕੇ ਪਰਲੋਕ ਚਲਿਆ = ਤੁਰ ਪੈਂਦਾ ਹੈ, ਤਦੋਂ ਇਹ ਪੰਜਾਂ ਤੱਤਾਂ ਦੀ ਬਣੀ ਹੋਈ ਭਸਮ = ਸੁਆਹ ਰੂਪ ਦੇਹੀ ਭਸਮੈ = ਸੁਆਹ ਵਿਚ ਹੀ ਸਮਾਣੀ = ਸਮਾਅ ਜਾਂਦੀ ਹੈ **ਵਾ:** ਸੁਆਹ ਹੋਣ, ਕਰਨ ਵਾਲੇ ਵਿਸ਼ਿਆਂ ਵਿਚ ਲੱਗ ਕੇ ਸੁਆਹ ਵਿਚ ਲੇਟਣ ਵਾਲੀਆਂ ਟੇਢੀਆਂ ਜੂਨਾਂ ਵਿਚ ਹੀ ਸਮਾ ਜਾਂਦੀ ਹੈ।

## ਨਾਨਕ ਸਚੇ ਨਾਮ ਵਿਹੂਣੀ; ਭੁਲਿ ਭੁਲਿ ਪਛੋਤਾਣੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਨਮੁਖ ਜੀਵ ਰੂਪੀ ਇਸਤ੍ਰੀ ਸੱਚੇ ਪਰਮਾਤਮਾ ਦੇ ਨਾਮ ਤੋਂ ਵਿਹੂਣੀ = ਖ਼ਾਲੀ, ਪਰਮਾਤਮਾ ਨੂੰ ਭੁੱਲ ਕੇ ਅਤੇ ਕਾਮ ਕ੍ਰੋਧ ਵਿਕਾਰਾਂ ਵਿਚ ਭੁੱਲ ਕੇ ਪਛੋਤਾਣੀ = ਪਸ਼ਚਾਤਾਪ ਕਰਦੀ ਹੈ **ਵਾ:** ਅਗਿਆਨਤਾ ਰੂਪੀ ਭੁੱਲ ਦੀ ਭੁਲਾਈ ਹੋਈ ਪਸ਼ਚਾਤਾਪ ਹੀ ਕਰਦੀ ਰਹਿੰਦੀ ਹੈ ॥੧॥

ਅੱਗੇ ਦੇਹ ਅਤੇ ਜੀਵਾਤਮਾ ਦੇ ਸੰਬਾਦ ਦੁਆਰਾ ਉਪਦੇਸ਼ ਬਖ਼ਸ਼ਦੇ ਹਨ (ਜੀਵਾਤਮਾ ਪਤੀ ਤੇ ਦੇਹ ਵਸ਼ਿਸ਼ਟ ਬੁੱਧ ਇਸਤ੍ਰੀ ਕਥਨ ਕਰਦੇ ਹਨ)।

## ਸੁਣਿ ਨਾਹ ਪਿਆਰੇ; ਇਕ ਬੇਨੰਤੀ ਮੇਰੀ ॥

ਹੇ ਜੀਵਾਤਮਾ ਰੂਪੀ ਪਿਆਰੇ ਨਾਹ = ਪਤੀ! ਸੁਣਿ = ਸੁਣਨਾ ਕਰ, ਮੇਰੀ ਤੇਰੇ ਅੱਗੇ ਇਕ ਬੇਨੰਤੀ = ਅਰਜ਼ੋਈ ਹੈ **ਵਾ:** ਮੇਰੀ ਇਕ ਬੇਨਤੀ ਨੂੰ ਸੁਣਨਾ ਕਰ।

## ਤੂ ਨਿਜ ਘਰਿ ਵਸਿਅੜਾ; ਹਉ ਰੁਲਿ ਭਸਮੈ ਢੇਰੀ ॥

ਹੇ ਜੀਵਾਤਮਾ ਪਤੀ! ਤੂੰ ਤਾਂ ਨਿਜ = ਆਪਣੇ ਪਰਲੋਕ ਰੂਪੀ ਘਰ ਵਿਚ ਵਸਿਅੜਾ ਵੱਸਦਾ ਹੈਂ ਤੇ ਹਉ = ਮੈਂ ਇਥੇ ਸੰਸਾਰ ਵਿਚ ਭਸਮੈ = ਸੁਆਹ ਦੀ ਢੇਰੀ ਹੋ ਕੇ ਰੁਲਿ = ਰੁਲਦੀ ਹਾਂ **ਅਥਵਾ** ਤੂੰ ਆਪਣੇ ਨਿਜ ਸਰੂਪ ਰੂਪੀ ਘਰ ਵਿਚ ਵੱਸ ਰਿਹਾ ਹੈਂ ਤੇ ਮੈਂ ਭੁੱਲ ਕੇ ਭਸਮ ਦੀ ਢੇਰੀ ਹੋ ਰਹੀ ਹਾਂ, ਭਾਵ ਲਾਹਨਤਾਂ ਮਿਲਦੀਆਂ ਹਨ।

## ਬਿਨੁ ਅਪਨੇ ਨਾਹੈ, ਕੋਇ ਨ ਚਾਹੈ; ਕਿਆ ਕਹੀਐ ਕਿਆ ਕੀਜੈ ॥

ਅਪਨੇ = ਆਪਦੇ ਨਾਹੈ = ਪਤੀ ਤੋਂ ਬਿਨੁ = ਬਗ਼ੈਰ ਕੋਇ = ਕੋਈ ਵੀ ਚਾਹੈ = ਚਾਹੁਣਾ ਨਹੀਂ ਕਰਦਾ, ਭਾਵ ਹੇ ਜੀਵਾਤਮਾ! ਤੇਰੇ ਤੋਂ ਬਿਨਾਂ ਮੈਨੂੰ ਕਿਸੇ ਨੇ ਵੀ ਨਹੀਂ ਚਾਹੁਣਾ ਭਾਵ ਮੁਰਦਾ ਜਾਣ ਕੇ ਸਾੜ ਜਾਂ ਦੱਬ ਦੇਣਗੇ। ਫੇਰ ਕਿਸ ਕੋਲ ਜਾ ਕੇ ਆਪਣੇ ਦੁਖ ਨੂੰ ਕਹੀਐ = ਕਹਿਣਾ ਕਰੀਏ ਅਤੇ ਕਿਆ = ਕਿਹੜਾ ਕਰਮ ਕੀਜੈ = ਕਰੀਏ, ਜਿਸ ਕਰਕੇ ਤੇਰੇ ਨਾਲੋਂ ਵਿਛੋੜਾ ਨਾ ਹੋਵੇ।

ਗੁਰੂ ਜੀ ਸਾਖੀ ਰੂਪ ਹੋ ਕੇ ਕਥਨ ਕਰਦੇ ਹਨ:

## ਅੰਮ੍ਰਿਤ ਨਾਮੁ ਰਸਨ ਰਸੁ ਰਸਨਾ; ਗੁਰ ਸਬਦੀ ਰਸੁ ਪੀਜੈ ॥

ਹੇ ਭਾਈ ! ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਪਰਮਾਤਮਾ ਦੇ ਨਾਮ ਰਸ ਵਿਚ ਆਪਣੀ ਰਸਨਾ = ਜੀਭਾ ਨੂੰ ਰਸਨ = ਰਸਾਉਣਾ ਕਰੋ ਅਤੇ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਇਸ ਨਾਮ ਰਸ ਨੂੰ ਪੀਜੈ = ਪੀਣਾ ਕਰੋ **ਅਥਵਾ** ਰਸਨ ਰਸੁ = ਰਸਾਂ ਵਿੱਚੋਂ ਸ੍ਰੇਸ਼ਟ ਰਸ ਜੋ ਅੰਮ੍ਰਿਤ ਨਾਮ ਹੈ, ਉਸ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਰਸੁ = ਪ੍ਰੇਮ ਪੂਰਬਕ ਪ੍ਰੀਤ ਰੂਪੀ ਰਸਨਾ ਨਾਲ ਪੀਜੈ = ਪੀਣਾ ਕਰੋ, ਤਾਂ ਤੁਸੀਂ ਜੰਮਣ-ਮਰਨ ਤੋਂ ਰਹਿਤ ਹੋ ਜਾਵੋਗੇ।

## ਵਿਣੁ ਨਾਵੈ ਕੋ ਸੰਗਿ ਨ ਸਾਥੀ; ਆਵੈ ਜਾਇ ਘਨੇਰੀ ॥

ਕਿਉਂਕਿ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਿਨਾਂ ਇਸ ਲੋਕ ਵਿਚ ਸੰਗਿ = ਸੰਗੀ ਅਤੇ ਪਰਲੋਕ ਵਿਚ ਸਾਥੀ = ਸਹਾਇਤਾ ਕਰਨ ਵਾਲਾ ਮਿੱਤ੍ਰ ਹੋਰ ਕੋ = ਕੋਈ ਨਹੀਂ ਹੈ, ਨਾਮ ਤੋਂ ਬਿਨਾਂ ਘਨੇਰੀ = ਬੇਅੰਤ ਸ੍ਰਿਸ਼ਟੀ ਆਵੈ ਜਾਇ = ਆਉਂਦੀ ਤੇ ਜਾ ਰਹੀ ਹੈ, ਭਾਵ ਜੰਮਣ ਮਰਨ ਵਿਚ ਆ ਰਹੀ ਹੈ।

## ਨਾਨਕ ਲਾਹਾ ਲੈ ਘਰਿ ਜਾਈਐ; ਸਾਚੀ ਸਚੁ ਮਤਿ ਤੇਰੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਇਸ ਕਰਕੇ ਸਤਿਗੁਰਾਂ ਦੁਆਰਾ ਨਾਮ ਦਾ ਲਾਹਾ = ਲਾਭ ਲੈ ਕੇ ਪਰਲੋਕ ਰੂਪੀ ਘਰ ਵਿਚ ਜਾਈਐ = ਜਾਣਾ ਕਰੀਏ। ਇਸ ਪ੍ਰਕਾਰ ਸਚੁ = ਨਿਸਚੇ ਕਰਕੇ ਤੇਰੀ ਮਤਿ = ਬੁੱਧ ਸਾਚੀ = ਸੱਚੀ, ਸਫਲੀ ਹੋ ਜਾਵੇਗੀ **ਵਾ:** ਇਹ ਤੇਰੀ ਕਲਿਆਣ ਵਾਸਤੇ ਸੱਚ ਸਰੂਪ ਦੀ ਪ੍ਰਾਪਤੀ ਦੀ ਸੱਚੀ ਸਿੱਖਿਆ ਕਥਨ ਕੀਤੀ ਹੈ ॥੨॥

## ਸਾਜਨ ਦੇਸਿ ਵਿਦੇਸੀਅੜੇ; ਸਾਨੇਹੜੇ ਦੇਦੀ ॥

ਜਗਿਆਸੂ ਰੂਪੀ ਇਸਤ੍ਰੀ ਕਹਿੰਦੀ ਹੈ ਕਿ ਸਾਜਨ = ਸੱਜਣ ਪ੍ਰਭੂ ਜੀ ਅੰਤਹਕਰਨ ਰੂਪ ਦੇਸ਼ ਤੋਂ ਵਿਦੇਸੀਅੜੇ = ਪਰਦੇਸੀ ਹੋ ਰਹੇ ਹਨ, ਭਾਵ ਆਸਾਖਿਆਤਤਾ ਕਾਰ ਹੈ, ਮੈਂ ਉਸ ਦੇ ਪ੍ਰਾਪਤੀ ਦੇ ਸਾਨੇਹੜੇ = ਸੁਨੇਹੇ ਦੇਦੀ = ਪੁੱਛਦੀ ਹਾਂ **ਵਾ:** ਸਨੇਹੇ ਦੇਂਦੀ ਹਾਂ ਭਾਵ ਸੰਤਾਂ-ਮਹਾਤਮਾਂ ਪਾਸ ਬੇਨਤੀ ਕਰਦੀ ਹਾਂ ਕਿ ਮੈਨੂੰ ਪਰਮਾਤਮਾ ਰੂਪ ਪਤੀ ਨਾਲ ਮਿਲਾਉਣਾ ਕਰੋ।

## ਸਾਰਿ ਸਮਾਲੇ ਤਿਨ ਸਜਣਾ; ਮੁੰਧ ਨੈਣ ਭਰੇਦੀ ॥

ਤਿਨ = ਉਨ੍ਹਾਂ ਮਹਾਤਮਾ ਰੂਪੀ ਸਜਣਾਂ ਦੀ ਸਾਰ ਨੂੰ ਸਮਾਲੇ = ਸੰਭਾਲ ਕਰਕੇ (ਕਿ ਇਹ ਸਰੂਪ ਦਾ ਅਨੰਦ ਲੈ ਰਹੇ ਹਨ) ਮੈਂ ਮੁੰਧ = ਅਗਿਆਤ ਜੋਬਨ ਵਾਲੀ ਇਸਤ੍ਰੀ ਆਪਣੇ ਪ੍ਰਤੱਖ ਨੈਣ = ਨੇਤਰਾਂ ਵਿਚ ਜਲ ਭਰੇਦੀ = ਭਰਦੀ ਹਾਂ **ਵਾ:** ਮਨ ਬੁੱਧ ਰੂਪੀ ਨੇਤਰਾਂ ਵਿਚ ਪ੍ਰੇਮ, ਵੈਰਾਗ ਰੂਪੀ ਜਲ ਭਰਦੀ ਹਾਂ (ਕਿ ਮੈਨੂੰ ਪਰਮਾਤਮਾ ਪਤੀ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ)।

## ਮੁੰਧ ਨੈਣ ਭਰੇਦੀ, ਗੁਣ ਸਾਰੇਦੀ; ਕਿਉ ਪ੍ਰਭ ਮਿਲਾ ਪਿਆਰੇ ॥

ਮੈਂ ਮੁੰਧ = ਅਗਿਆਤ ਜੋਬਨ ਵਾਲੀ ਇਸਤ੍ਰੀ ਆਪਣੇ ਪਰਤੱਖ ਨੈਣ = ਨੇਤ੍ਰਾਂ ਵਿਚ ਜਲ ਭਰੇਦੀ = ਭਰਦੀ ਹਾਂ **ਵਾ:** ਮਨ ਬੁੱਧ ਰੂਪੀ ਨੇਤ੍ਰਾਂ ਵਿਚ ਪ੍ਰੇਮ, ਵੈਰਾਗ ਰੂਪੀ ਪਾਣੀ ਭਰਦੀ ਹਾਂ ਅਤੇ ਪਤੀ ਪਰਮਾਤਮਾ ਦੇ ਗੁਣਾਂ ਨੂੰ ਵੀ ਸਾਰੇਦੀ = ਸੰਭਾਲਦੀ, ਚੇਤੇ ਕਰਦੀ ਹਾਂ ਕਿ ਕਿਉ = ਕਿਵੇਂ ਕਰਕੇ ਪਿਆਰੇ ਪ੍ਰਭ = ਪਰਮਾਤਮਾ ਪਿਰੀ ਨੂੰ ਮਿਲਾ = ਮਿਲਣਾ ਕਰਾਂ।

## ਮਾਰਗੁ ਪੰਥੁ ਨ ਜਾਣਉ ਵਿਖੜਾ; ਕਿਉ ਪਾਈਐ ਪਿਰੁ ਪਾਰੇ ॥

ਮਾਰਗੁ = ਰਸਤਿਆਂ ਵਿਚ ਪਰਮਾਤਮਾ ਦੀ ਪ੍ਰਾਪਤੀ ਦਾ ਭਗਤੀ ਸਹਿਤ ਗਿਆਨ ਰੂਪੀ ਪੰਥੁ = ਰਸਤਾ ਬਹੁਤ ਵਿਖੜਾ = ਕਠਿਨ ਹੈ (ਭਾਵ ਇਸ ਰਸਤੇ ਵਿਚ ਪੰਜਾਂ ਕੋਸ਼ਾਂ ਰੂਪੀ ਪਹਾੜਾਂ ਤੋਂ ਲੰਘ ਕੇ, ਆਸਾ ਰੂਪੀ ਨਦੀ ਨੂੰ ਤੈਰ ਕੇ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਪਹੁੰਚਣਾ ਹੈ) ਫਿਰ ਪਿਰੁ = ਪਤੀ ਦੇ ਪਾਰੇ = ਪਾਰਾਵਾਰ ਨੂੰ ਕਿਉ = ਕਿਵੇਂ ਪਾਈਐ = ਪਾਉਣਾ ਕਰਾਂ।

## ਸਤਿਗੁਰ ਸਬਦੀ ਮਿਲੈ ਵਿਛੁੰਨੀ; ਤਨੁ ਮਨੁ ਆਗੈ ਰਾਖੈ ॥

ਅੱਗੋਂ ਮਹਾਤਮਾ ਕਹਿੰਦੇ ਹਨ ਕਿ ਜੇਕਰ ਆਪਣੇ ਤਨੁ = ਸਰੀਰ ਦਾ ਬਲ ਅਤੇ ਮਨ ਦਾ ਮਾਣ ਗੁਰਾਂ ਦੇ ਆਗੈ = ਅੱਗੇ ਰਾਖੈ = ਰੱਖ ਕਰਕੇ ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰੇ ਤਾਂ ਇਹ ਵਿਛੜੀ ਹੋਈ ਪਤੀ ਪਰਮਾਤਮਾ ਨਾਲ ਮਿਲੈ = ਮਿਲ ਸਕਦੀ ਹੈ **ਅਥਵਾ** ਗੁਰਾਂ ਦੇ ਉਪਦੇਸ਼ ਦੁਆਰਾ ਵਿਛੜੀ ਹੋਈ ਜਗਿਆਸੂ ਇਸਤ੍ਰੀ ਪਰਮਾਤਮਾ ਪਤੀ ਨਾਲ ਮਿਲਦੀ ਹੈ, ਪਰ ਗੁਰਾਂ ਦਾ ਸਬੱਬ, ਮਿਲਾਪ ਤਨ ਮਨ ਗੁਰੂ ਦੇ ਅੱਗੇ ਰੱਖ ਦੇਣ ਕਰਕੇ ਪ੍ਰਾਪਤ ਹੁੰਦਾ **ਵਾ:** ਗੁਰੂ ਦੀ ਸੇਵਾ ਕਰਕੇ ਪ੍ਰਾਪਤ ਹੁੰਦਾ ਹੈ।

## ਨਾਨਕ, ਅੰਮ੍ਰਿਤ ਬਿਰਖੁ, ਮਹਾ ਰਸ ਫਲਿਆ; ਮਿਲਿ ਪ੍ਰੀਤਮ ਰਸੁ ਚਾਖੈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ, ਮਹਾਤਮਾ ਨਾਮ ਅੰਮ੍ਰਿਤ ਦਾ ਬਿਰਖ = ਰੁੱਖ ਹੈ, ਜੋ ਗਿਆਨ ਰੂਪੀ ਫਲ ਨਾਲ ਫਲਿਆ ਹੋਇਆ ਹੈ ਅਤੇ ਜਿਸ ਵਿਚ ਬ੍ਰਹਮਾਨੰਦ ਰੂਪੀ ਮਹਾ ਰਸ = ਵੱਡਾ ਰਸ ਹੈ, ਐਸੇ ਪ੍ਰੀਤਮ = ਪਿਆਰੇ ਗੁਰੂ ਨਾਲ ਮਿਲ ਕਰਕੇ ਬ੍ਰਹਮਾਨੰਦ ਰੂਪੀ ਰਸ ਨੂੰ ਚਾਖੈ = ਚੱਖਣਾ ਚਾਹੀਦਾ ਹੈ ॥੩॥

## ਮਹਲਿ ਬੁਲਾਇੜੀਏ; ਬਿਲਮੁ ਨ ਕੀਜੈ ॥

ਹੇ ਜਗਿਆਸੂ ਰੂਪੀ ਸਖੀਏ ! ਜੇਕਰ ਹਰੀ ਤੈਨੂੰ ਤੁਰੀਆ ਪਦ, ਸਰੂਪ ਰੂਪੀ ਮਹੱਲ ਵਿਚ ਬੁਲਾਇੜੀਏ = ਬੁਲਾਉਣਾ ਕਰੇ ਤਾਂ ਤੂੰ ਬਿਲਮੁ = ਦੇਰੀ ਨਾ ਕੀਜੈ = ਕਰੀਂ ਭਾਵ ਇੰਦ੍ਰੀਆਂ ਦੇ ਵਿਸ਼ਿਆਂ **ਵਾ:** ਬੁੱਧੀ ਦੀ ਪਦਾਰਥਾਂ ਨੂੰ ਨਿਸਚੇ ਕਰਨ ਰੂਪ ਚੰਚਲਤਾ ਵਿਚ ਨਾ ਫਸਣਾ ਕਰ।

[ਅੰਗ ੧੧੧੨]

## ਅਨਦਿਨੁ ਰਤੜੀਏ; ਸਹਜਿ ਮਿਲੀਜੈ ॥

ਹੇ ਜਗਿਆਸੂ ਰੂਪ ਸਖੀਏ ! ਜੇਕਰ ਤੂੰ ਅਨਦਿਨੁ = ਰਾਤ ਦਿਨ ਪਰਮਾਤਮਾ ਪਤੀ ਦੇ ਪ੍ਰੇਮ ਰੰਗ ਵਿਚ ਰਤੜੀਏ = ਰੰਗੀ ਰਹੇਂਗੀ ਤਾਂ ਸਹਜਿ = ਸੁਭਾਵਿਕ ਹੀ ਉਸ ਨਾਲ ਮਿਲੀਐ = ਮਿਲ ਜਾਵੇਂਗੀ।

## ਸੁਖਿ ਸਹਜਿ ਮਿਲੀਜੈ, ਰੋਸੁ ਨ ਕੀਜੈ; ਗਰਬੁ ਨਿਵਾਰਿ ਸਮਾਣੀ ॥

ਹੇ ਸਖੀ ! ਸਹਜਿ = ਸੁਭਾਵਿਕ ਹੀ ਸੁਖ ਸਰੂਪ ਵਿਚ ਮਿਲੀਜੈ = ਮਿਲਣਾ ਕਰ ਅਤੇ ਕੋਈ ਵੀ ਰੋਸੁ = ਗ਼ੁੱਸਾ ਨਾ ਕੀਜੈ = ਕਰਿਆ ਕਰ, ਕਿਉਂਕਿ ਜਿਸ ਨੇ ਗਰਬੁ = ਹੰਕਾਰ ਨਿਵਾਰਿ = ਨਵਿਰਤ ਕੀਤਾ ਹੈ, ਉਹ ਪਰਮਾਤਮਾ ਵਿਚ ਸਮਾਣੀ = ਸਮਾਈ ਹੈ **ਵਾ:** ਉਸ ਦੀ ਬਿਰਤੀ ਬ੍ਰਹਮਾਕਾਰ ਹੋ ਕੇ ਵਾਹਿਗੁਰੂ ਦੇ ਸਰੂਪ ਵਿਚ ਸਮਾਣੀ = ਸਮਾਅ ਗਈ ਹੈ।

## ਸਾਚੈ ਰਾਤੀ ਮਿਲੈ ਮਿਲਾਈ; ਮਨਮੁਖਿ ਆਵਣ ਜਾਣੀ ॥

ਜੋ ਸਾਚੈ = ਸੱਚੇ ਗੁਰਾਂ ਦੇ ਸ਼ਬਦ ਵਿਚ ਰਾਤੀ = ਰੰਗੀ ਹੋਈ ਹੈ, ਉਹ ਗੁਰਾਂ ਦੀ ਮਿਲਾਈ ਹੋਈ ਪਰਮਾਤਮਾ ਪਤੀ ਨਾਲ ਮਿਲੈ = ਮਿਲ ਜਾਂਦੀ ਹੈ ਅਤੇ ਮਨਮੁਖ ਜੀਵ ਰੂਪੀ ਇਸਤ੍ਰੀ ਆਵਣ ਜਾਣੀ = ਆਉਣ ਜਾਣ ਵਾਲੀ ਭਾਵ ਜਨਮ ਧਾਰ ਕੇ ਸੰਸਾਰ ਵਿਚ ਆਉਂਦੀ ਤੇ ਮਰ ਕੇ ਪਰਲੋਕ, ਜੂਨਾਂ ਵਿਚ ਜਾਣਾ ਕਰਦੀ ਹੈ।

## ਜਬ ਨਾਚੀ, ਤਬ ਘੂਘਟੁ ਕੈਸਾ; ਮਟੁਕੀ ਫੋੜਿ ਨਿਰਾਰੀ ॥

ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਜਬ = ਜਦੋਂ ਕੋਈ ਇਸਤ੍ਰੀ ਨਾਚੀ = ਨੱਚਣ ਹੀ ਲੱਗ ਪਈ, ਤਬ = ਤਦੋਂ ਫੇਰ ਘੂਘਟੁ = ਘੁੰਡ ਕੈਸਾ = ਕਾਹਦਾ ਕੱਢਣਾ ਹੈ, ਇਸੇ ਪ੍ਰਕਾਰ ਜਦੋਂ ਜਗਿਆਸੂ ਰੂਪ ਇਸਤ੍ਰੀ ਪਰਮਾਤਮਾ ਦਾ ਨਿਰਣਾ ਕਰਨ ਰੂਪ ਨੱਚਣ ਲੱਗ ਪਈ, ਤਦੋਂ ਲੋਕ ਮੁਲਾਹਜ਼ਾ ਰੂਪੀ **ਵਾ:** ਦ੍ਵੈਤ ਦਰਸ਼ਨ ਰੂਪੀ ਘੁੰਡ ਕਿਉਂ ਕੱਢਣਾ ਹੈ, ਭਾਵ ਕੋਈ ਲੋੜ ਨਹੀਂ ਹੈ ਅਤੇ ਉਹ ਦੇਹ ਹੰਗਤਾ ਰੂਪੀ ਮਟੁਕੀ ਨੂੰ ਫੋੜਿ = ਭੰਨ ਕੇ ਸੂਖਮ ਸਥੂਲ ਦੇਹ ਤੋਂ ਨਿਰਾਰੀ = ਅਸੰਗ ਹੋ ਜਾਂਦੀ ਹੈ।

## ਨਾਨਕ, ਆਪੈ ਆਪੁ ਪਛਾਣੈ; ਗੁਰਮੁਖਿ ਤਤੁ ਬੀਚਾਰੀ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਤਤ = ਸਾਰ ਰੂਪ ਬ੍ਰਹਮ ਦੀ ਬੀਚਾਰੀ = ਵਿਚਾਰ ਕਰਕੇ ਆਪਣੇ ਆਪ ਨੂੰ **ਵਾ:** ਆਪਣੇ ਅੰਤਹਕਰਨ ਅੰਦਰ ਸਰੂਪ ਦੇ ਗਿਆਨ ਕਰਕੇ ਆਤਮਾ ਨੂੰ ਸ੍ਵੈ ਜੋਤੀ ਰੂਪ ਕਰਕੇ ਪਛਾਣੈ = ਪਛਾਣਨਾ ਕੀਤਾ ਹੈ ॥੪॥੪॥

## ਤੁਖਾਰੀ ਮਹਲਾ ੧ ॥
## ਮੇਰੇ ਲਾਲ ਰੰਗੀਲੇ; ਹਮ ਲਾਲਨ ਕੇ ਲਾਲੇ ॥

ਹੇ ਮੇਰੇ ਰੰਗੀਲੇ = ਅਨੰਦ ਦੇਣ ਵਾਲੇ ਲਾਲ = ਪਿਆਰੇ ਪ੍ਰਭੂ ! ਹਮ = ਅਸੀਂ ਤੇਰੇ ਲਾਲਨ = ਦਾਸਾਂ ਕੇ = ਦੇ ਲਾਲੇ = ਦਾਸ ਹਾਂ।

## ਗੁਰਿ ਅਲਖੁ ਲਖਾਇਆ; ਅਵਰੁ ਨ ਦੂਜਾ ਭਾਲੇ ॥

ਗੁਰਿ = ਸਤਿਗੁਰਾਂ ਨੇ ਤੇਰਾ ਅਲੱਖ ਸਰੂਪ ਕਿਰਪਾ ਕਰਕੇ ਲਖਾਇਆ = ਲਖਾ, ਜਣਾ ਦਿੱਤਾ ਹੈ। ਤੇਰੇ ਤੋਂ ਬਿਨਾਂ ਅਸੀਂ ਅਵਰੁ = ਹੋਰ ਕੋਈ ਦੂਜਾ = ਦੂਸਰਾ ਭਾਲੇ = ਲੱਭਦੇ ਨਹੀਂ ਹਾਂ।

## ਗੁਰਿ ਅਲਖੁ ਲਖਾਇਆ, ਜਾ ਤਿਸੁ ਭਾਇਆ; ਜਾ ਪ੍ਰਭਿ ਕਿਰਪਾ ਧਾਰੀ ॥

ਹੇ ਪ੍ਰਭੂ ! ਜਾ = ਜਦੋਂ ਤੂੰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ, ਤਦੋਂ ਗੁਰੂ ਮਿਲਾਇਆ, ਜਾ = ਜਦੋਂ ਤਿਸੁ = ਉਸ ਗੁਰੂ ਨੂੰ ਸਾਡਾ ਪ੍ਰੇਮ ਭਾਇਆ = ਚੰਗਾ ਲੱਗਾ ਤਾਂ ਗੁਰਾਂ ਨੇ ਤੇਰਾ ਅਸ਼ੁੱਧ ਮਨ ਕਰਕੇ ਅਲਖ = ਲੱਖਣ ਤੋਂ ਰਹਿਤ ਸਰੂਪ ਸ਼ੁੱਧ ਮਨ ਕਰਕੇ ਲਖਾਇਆ = ਜਣਾ ਦਿੱਤਾ।

## ਜਗਜੀਵਨੁ ਦਾਤਾ, ਪੁਰਖੁ ਬਿਧਾਤਾ; ਸਹਜਿ ਮਿਲੇ ਬਨਵਾਰੀ ॥

ਹੇ ਜਗਜੀਵਨੁ = ਜਗਤ ਦੇ ਜੀਵਨ ਰੂਪ ਦਾਤਾ = ਦਾਤਾਰ ਪ੍ਰਭੂ ! ਤੂੰ ਕਰਮਾਂ ਅਨੁਸਾਰ ਬਿਧਾਤਾ = ਫਲ ਪ੍ਰਦਾਤਾ ਪੁਰਖ ਹੈਂ। ਹੇ ਬਨਵਾਰੀ = ਸੰਸਾਰ ਬਾਗ਼ ਦੇ ਮਾਲਕ ਪ੍ਰਭੂ ! ਤੂੰ ਸਹਜਿ = ਗਿਆਨ ਕਰਕੇ ਮਿਲੇ = ਮਿਲਦਾ ਹੈਂ।

## ਨਦਰਿ ਕਰਹਿ ਤੂ ਤਾਰਹਿ ਤਰੀਐ; ਸਚੁ ਦੇਵਹੁ ਦੀਨ ਦਇਆਲਾ ॥

ਹੇ ਪ੍ਰਭੂ! ਜਦੋਂ ਤੂੰ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰਹਿ = ਕਰਦਾ ਹੈਂ ਅਤੇ ਆਪ ਗੁਰਾਂ ਦੁਆਰਾ ਤਾਰਹਿ = ਤਾਰਨਾ ਕਰਦਾ ਹੈਂ, ਤਦੋਂ ਹੀ ਅਸੀਂ ਤਰੀਐ = ਤਰ ਸਕਦੇ ਹਾਂ, ਇਸ ਲਈ ਹੇ ਦੀਨ = ਗ਼ਰੀਬਾਂ ਉਪਰ ਦਇਆਲਾ = ਕਿਰਪਾਲਤਾ ਕਰਨ ਵਾਲੇ ਪ੍ਰਭੂ! ਤੂੰ ਆਪਣਾ ਸਚੁ = ਸੱਚਾ ਨਾਮ ਦੇਵਹੁ = ਦੇਣਾ ਕਰ।

## ਪ੍ਰਣਵਤਿ ਨਾਨਕ ਦਾਸਨਿ ਦਾਸਾ; ਤੂ ਸਰਬ ਜੀਆ ਪ੍ਰਤਿਪਾਲਾ ॥੧॥

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪ੍ਰਭੂ! ਅਸੀਂ ਤੇਰੇ ਦਾਸਨਿ = ਸੇਵਕਾਂ ਦੇ ਦਾਸਾ = ਸੇਵਕ ਹਾਂ ਅਤੇ ਤੂੰ ਸਰਬ = ਸਾਰੇ ਜੀਆ = ਜੀਵਾਂ ਤਾਈਂ ਪ੍ਰਤਿਪਾਲਾ = ਪਾਲਣਾ ਕਰਨ ਵਾਲਾ ਹੈਂ ॥੧॥

## ਭਰਿਪੁਰਿ ਧਾਰਿ ਰਹੇ; ਅਤਿ ਪਿਆਰੇ ॥

ਹੇ ਅਤਿ = ਅਤਿਅੰਤ ਪਿਆਰੇ ਪ੍ਰਭੂ ਜੀ! ਤੁਸੀਂ ਸਾਰੇ ਸੰਸਾਰ ਨੂੰ ਆਪ ਦੇ ਧਾਰਿ = ਆਸਰੇ ਰਚ ਕੇ ਸਭ ਤਾਈਂ ਭਰਪੁਰਿ = ਲਬਾਲਬ ਵਿਆਪਕ ਹੋ ਰਹੇ ਹੋ।

## ਸਬਦੇ ਰਵਿ ਰਹਿਆ; ਗੁਰ ਰੂਪਿ ਮੁਰਾਰੇ ॥

ਹੇ ਗੁਰੂ ਦਾ ਰੂਪ ਧਾਰਨ ਵਾਲੇ ਮੁਰਾਰੇ = ਮੁਰਾਰੀ ਪਰਮਾਤਮਾ! ਅਸਾਂ ਨੇ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਤੈਨੂੰ ਸਭ ਥਾਈਂ ਰਵਿ = ਵਿਆਪਕ ਹੋ ਰਹਿਆ ਜਾਣਿਆ ਹੈ।

## ਗੁਰ ਰੂਪ ਮੁਰਾਰੇ, ਤ੍ਰਿਭਵਣ ਧਾਰੇ; ਤਾ ਕਾ ਅੰਤੁ ਨ ਪਾਇਆ ॥

ਗੁਰੂ ਦਾ ਰੂਪ ਧਾਰਨ ਵਾਲੇ ਮੁਰਾਰੀ ਪ੍ਰਭੂ ਨੇ ਤ੍ਰਿਭਵਣ = ਤਿੰਨੇ ਲੋਕ ਆਪਣੇ ਆਸਰੇ ਧਾਰੇ = ਧਾਰਨ ਕੀਤੇ ਹੋਏ ਹਨ, ਤਾ = ਉਸ ਪ੍ਰਭੂ ਕਾ = ਦਾ ਕਿਸੇ ਭੇਦ ਵਾਦੀ ਪਾਸੋਂ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ।

## ਰੰਗੀ ਜਿਨਸੀ ਜੰਤ ਉਪਾਏ; ਨਿਤ ਦੇਵੈ ਚੜੈ ਸਵਾਇਆ ॥

ਰੰਗੀ = ਰੰਗਾਂ-ਰੰਗਾਂ ਦੇ ਤੇ ਜਿਨਸੀ = ਜਿਨਸਾਂ ਜਿਨਸਾਂ ਦੇ ਜੰਤ = ਜੀਵ ਉਪਾਏ = ਪੈਦਾ ਕੀਤੇ ਹਨ, ਸਭ ਨੂੰ ਰੋਜ਼ੀ ਦਾ ਦਾਨ ਦੇਵੈ = ਦੇਣਾ ਕਰਦਾ ਹੈ, ਜੋ ਦਾਨ ਨਿਤ = ਨਿਤਾਪ੍ਰਤੀ ਸਵਾਇਆ = ਦੂਣਾ ਚੌਗੁਣਾ ਚੜੈ = ਚੜ੍ਹਦਾ ਹੈ **ਵਾ:** ਜਿਨ੍ਹਾਂ ਨੂੰ ਬ੍ਰਹਮਾਨੰਦ ਦੇਣਾ ਕਰਦਾ ਹੈ, ਉਨ੍ਹਾਂ ਨੂੰ ਪਹਿਲੀ, ਦੂਜੀ ਭੂਮਿਕਾ ਤੋਂ ਸੱਤਵੀਂ ਭੂਮਿਕਾ ਰੂਪੀ ਦੂਣਾ ਚੌਗਣਾ ਆਦਿ ਅਨੰਦ ਚੜ੍ਹਦਾ ਹੈ **ਵਾ:** ਜਿਨ੍ਹਾਂ ਨੂੰ ਨਾਮ ਦੇਣਾ ਕਰਦਾ ਹੈ, ਉਨ੍ਹਾਂ ਦਾ ਜੱਸ ਨਿਤਾਪ੍ਰਤੀ ਦੂਣਾ ਚੌਗਣਾ ਚੜ੍ਹਦਾ ਹੈ।

## ਅਪਰੰਪਰੁ ਆਪੇ, ਥਾਪਿ ਉਥਾਪੇ; ਤਿਸੁ ਭਾਵੈ ਸੋ ਹੋਵੈ ॥

ਅਪਰੰਪਰੁ = ਪਰ੍ਹੇ ਤੋਂ ਪਰ੍ਹੇ ਸ੍ਰੇਸ਼ਟ ਪਰਮਾਤਮਾ ਆਪੇ = ਆਪ ਹੀ ਸੰਸਾਰ ਨੂੰ ਥਾਪਿ = ਇਸਥਿਤ ਕਰਕੇ ਆਪ ਹੀ ਉਥਾਪੇ = ਪੁੱਟ, ਨਾਸ਼ ਕਰ ਦੇਂਦਾ ਹੈ, ਜੋ ਕੁਝ ਤਿਸੁ = ਉਸ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਕੁਝ ਹੀ ਹੋਵੈ = ਹੁੰਦਾ ਹੈ।

## ਨਾਨਕ ਹੀਰਾ ਹੀਰੈ ਬੇਧਿਆ; ਗੁਣ ਕੈ ਹਾਰਿ ਪਰੋਵੈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਆਪਣਾ ਮਨ ਰੂਪੀ ਹੀਰਾ ਗੁਰਾਂ ਦੇ ਸ਼ਬਦ ਰੂਪੀ ਹੀਰੇ ਨਾਲ ਬੇਧਿਆ = ਵਿੰਨ੍ਹ ਲਿਆ ਹੈ **ਵਾ:** ਆਪਣੇ ਮਨ ਦਾ ਕਠੋਰ ਸੁਭਾਅ ਗੁਰਾਂ ਦੇ ਸ਼ਬਦ ਨਾਲ ਵਿੰਨ੍ਹ ਲਿਆ ਹੈ, ਉਹ ਸ਼ੁਭ ਗੁਣਾਂ ਕੈ = ਦੇ ਹਾਰ ਨੂੰ ਆਪਣੇ ਹਿਰਦੇ ਰੂਪੀ ਕੰਠ ਵਿਚ ਪਰੋਵੈ = ਪਰੋਣਾ ਕਰਦਾ ਹੈ **ਵਾ:** ਜੀਵ ਰੂਪੀ ਹੀਰਾ ਈਸ਼ਰ ਰੂਪੀ ਹੀਰੇ ਵਿਚ ਬੇਧਿਆ = ਮਿਲ ਜਾਂਦਾ ਹੈ ਅਤੇ ਗਿਆਨ ਰੂਪੀ ਗੁਣ ਦਾ ਹਾਰ ਆਪਣੇ ਹਿਰਦੇ ਵਿਚ ਪ੍ਰੋਣਾ ਕਰਦਾ ਹੈ ॥੨॥

## ਗੁਣ ਗੁਣਹਿ ਸਮਾਣੇ; ਮਸਤਕਿ ਨਾਮ ਨੀਸਾਣੋ ॥

ਜਿਸ ਦੇ ਮਸਤਕਿ = ਮੱਥੇ ਉਪਰ ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਦਾ ਨੀਸਾਣੋ = ਨਿਸ਼ਾਨ, ਲੇਖ ਹੁੰਦਾ ਹੈ, ਉਸ ਦੇ ਸ਼ੁਭ ਗੁਣ ਧਾਰਨ ਕਰਨ ਨਾਲ ਗੁਣਹਿ = ਗੁਨਾਹ ਸਮਾਣੇ = ਸਮਾਅ ਜਾਂਦੇ ਹਨ **ਵਾ:** ਉਸ ਨੂੰ ਸਤਿ ਸੰਤੋਖ ਆਦਿ ਗੁਣਹਿ = ਗੁਣਾਂ ਕਰਕੇ ਗਿਆਨ ਰੂਪੀ ਗੁਣ ਦੀ ਪ੍ਰਾਪਤੀ ਹੁੰਦੀ ਹੈ, ਜਿਸ ਕਰਕੇ ਉਹ ਪਰਮਾਤਮਾ ਦੇ ਸਰੂਪ ਵਿਚ ਸਮਾਅ ਜਾਂਦਾ ਹੈ।

## ਸਚੁ ਸਾਚਿ ਸਮਾਇਆ; ਚੂਕਾ ਆਵਣ ਜਾਣੋ ॥

ਸਚੁ = ਨਿਸਚੇ ਕਰਕੇ **ਵਾ:** ਸਚੁ = ਸੱਚੇ ਨਾਮ ਨੂੰ ਜਪ ਕੇ ਜਿਸ ਦਾ ਚਿੱਤ ਸਾਚਿ = ਸੱਚ ਸਰੂਪ ਵਿਚ ਸਮਾਇਆ = ਸਮਾਅ ਗਿਆ ਹੈ, ਉਸ ਦਾ ਸੰਸਾਰ ਵਿਚ ਜਨਮ ਧਾਰ ਕੇ ਆਵਣ = ਆਉਣਾ ਹੈ ਅਤੇ ਪ੍ਰਲੋਕ ਜਾਂ ਜੂਨਾਂ ਵਿਚ ਜਾਣੋ = ਜਾਣਾ ਚੂਕਾ = ਚੁੱਕਿਆ ਗਿਆ ਹੈ।

## ਸਚੁ ਸਾਚਿ ਪਛਾਤਾ, ਸਾਚੈ ਰਾਤਾ; ਸਾਚੁ ਮਿਲੈ ਮਨਿ ਭਾਵੈ ॥

ਜਿਸ ਨੇ ਸੱਚੇ ਗੁਰਾਂ ਦੁਆਰਾ ਸੱਚੇ ਨਾਮ ਨੂੰ ਪਛਾਤਾ = ਪਛਾਣਿਆ ਹੈ, ਉਹ ਸਾਚੈ = ਸੱਚੇ ਪਰਮਾਤਮਾ ਵਿਚ ਰਾਤਾ = ਰੰਗਿਆ ਜਾਂਦਾ ਹੈ, ਉਹ ਸਾਚੁ = ਸੱਚੇ ਨਾਮ ਵਿਚ ਮਿਲਿਆ ਰਹਿੰਦਾ ਹੈ ਅਤੇ ਸੱਚਾ ਨਾਮ ਹੀ ਉਸ ਨੂੰ ਮਨਿ = ਹਿਰਦੇ ਵਿਚ ਭਾਵੈ = ਭਾਉਂਦਾ ਹੈ।

## ਸਾਚੇ ਊਪਰਿ ਅਵਰੁ ਨ ਦੀਸੈ; ਸਾਚੇ ਸਾਚਿ ਸਮਾਵੈ ॥

ਉਸ ਨੂੰ ਸਾਚੇ = ਸੱਚੇ ਅਕਾਲ ਪੁਰਖ ਤੋਂ ਉਪਰ ਅਵਰੁ = ਹੋਰ ਕੋਈ ਵੀ ਨਹੀਂ ਦੀਸੈ = ਦਿਸਦਾ, ਉਹ ਸਾਚੇ = ਸੱਚੇ ਨਾਮ ਨੂੰ ਜਪ ਕੇ ਸਾਚਿ = ਸੱਚ ਸਰੂਪ ਪਰਮਾਤਮਾ ਵਿਚ ਸਮਾਵੈ = ਸਮਾਅ ਜਾਂਦਾ ਹੈ।

## ਮੋਹਨਿ ਮੋਹਿ ਲੀਆ ਮਨੁ ਮੇਰਾ; ਬੰਧਨ ਖੋਲਿ ਨਿਰਾਰੇ ॥

ਮੋਹਨਿ = ਮੋਹ ਲੈਣ ਵਾਲੇ ਪਰਮਾਤਮਾ ਨੇ ਮੇਰਾ ਮਨੁ = ਹਿਰਦਾ ਮੋਹ ਲੀਆ = ਲੈਣਾ ਕੀਤਾ ਹੈ ਅਤੇ ਕਰਤਾ ਭੋਗਤਾ ਤੇ ਹੰਗਤਾ ਮਮਤਾ ਦੇ ਬੰਧਨ = ਜੰਜਾਲ ਖੋਲ੍ਹ ਕੇ ਨਿਰਾਰੇ = ਅਸੰਗ ਕਰ ਦਿੱਤਾ ਹੈ।

## ਨਾਨਕ ਜੋਤੀ ਜੋਤਿ ਸਮਾਣੀ; ਜਾ ਮਿਲਿਆ ਅਤਿ ਪਿਆਰੇ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾ = ਜਦੋਂ ਮੈਂ ਅਤਿ = ਅਤਿਅੰਤ ਪਿਆਰੇ ਸਤਿਗੁਰਾਂ ਨੂੰ ਮਿਲਿਆ = ਮਿਲਣਾ ਕੀਤਾ, ਤਦੋਂ ਮੇਰੀ ਪਰਤਕ ਜੋਤਿ ਅਦ੍ਵੈਤ ਅਨੰਦ ਸਰੂਪ ਜੋਤੀ ਪਰਮਾਤਮਾ ਵਿਚ ਸਮਾਣੀ = ਸਮਾਅ ਗਈ ॥੩॥

## ਸਚ ਘਰੁ ਖੋਜਿ ਲਹੇ; ਸਾਚਾ ਗੁਰ ਥਾਨੋ ॥

ਜੋ ਗੁਰਾਂ ਦਾ ਸਤਿਸੰਗਤ ਰੂਪੀ ਸਾਚਾ = ਸੱਚਾ ਥਾਨੋ = ਥਾਂ ਹੈ, ਉਸ ਦੁਆਰਾ ਸੱਚ ਸਰੂਪ ਰੂਪੀ ਘਰ ਨੂੰ ਗੁਰਮੁਖ ਖੋਜਿ = ਲੱਭ ਲਹੇ = ਲੈਂਦੇ ਹਨ।

## ਮਨਮੁਖਿ ਨਹ ਪਾਈਐ; ਗੁਰਮੁਖਿ ਗਿਆਨੋ ॥

ਗੁਰਮੁਖਾਂ ਵਾਲਾ ਗਿਆਨ ਮਨਮੁਖ ਨਹੀਂ ਪਾਈਐ = ਪਾ ਸਕਦੇ **ਅਥਵਾ** ਮਨਮੁਖ ਹਰੀ ਨੂੰ ਨਹੀਂ ਪਾ ਸਕਦੇ, ਗੁਰਮੁਖ ਹੀ ਗੁਰਾਂ ਦੁਆਰਾ ਗਿਆਨ ਪ੍ਰਾਪਤ ਕਰਕੇ ਹਰੀ ਨੂੰ ਪਾਉਣਾ ਕਰਦੇ ਹਨ।

## ਦੇਵੈ ਸਚੁ ਦਾਨੋ, ਸੋ ਪਰਵਾਨੋ; ਸਦ ਦਾਤਾ ਵਡ ਦਾਣਾ ॥

ਪਰਮਾਤਮਾ ਜਿਸ ਨੂੰ ਆਪਣੇ ਸੱਚੇ ਨਾਮ ਦਾ ਦਾਨ ਦੇਵੈ = ਦੇਣਾ ਕਰਦਾ ਹੈ, ਸੋ = ਉਹ ਮਨੁੱਖ ਲੋਕ ਪਰਲੋਕ ਵਿਚ ਪਰਵਾਨੋ = ਸਫਲ ਜੀਵਨ ਵਾਲਾ ਹੁੰਦਾ ਹੈ, ਉਹ ਪਰਮਾਤਮਾ ਹੀ ਸਦ = ਹਮੇਸ਼ਾਂ ਰੋਜ਼ੀ, ਗਿਆਨ ਆਦਿ ਦਾ ਦਾਤਾ = ਦਾਨੀ ਹੈ ਅਤੇ ਵਡ = ਵੱਡੇ ਦਾਣਾ = ਦਾਨਾਈ ਵਾਲਾ (ਅੰਤਰਜਾਮੀ) ਹੈ।

## ਅਮਰੁ ਅਜੋਨੀ ਅਸਥਿਰੁ ਜਾਪੈ; ਸਾਚਾ ਮਹਲੁ ਚਿਰਾਣਾ ॥

ਉਹ ਪਰਮਾਤਮਾ ਅਮਰੁ = ਮਰਨ ਤੋਂ ਰਹਿਤ, ਅਜੋਨੀ = ਜੂਨਾਂ ਤੋਂ ਰਹਿਤ ਤੇ ਅਸਥਿਰੁ = ਇਸਥਿਤ ਰੂਪ ਜਾਪੈ = ਜਾਣੀਦਾ ਹੈ ਅਤੇ ਉਸ ਦਾ ਸਾਚਾ = ਸੱਚਾ ਮਹਲੁ = ਸਰੂਪ ਚਿਰਾਣਾ = ਚਿਰੰਕਾਲ ਦਾ ਹੈ, ਅਨਾਦ ਕਾਲ ਦਾ ਹੈ।

## ਦੋਤਿ ਉਚਾਪਤਿ ਲੇਖੁ ਨ ਲਿਖੀਐ; ਪ੍ਰਗਟੀ ਜੋਤਿ ਮੁਰਾਰੀ ॥

ਐਸੇ ਮੁਰਾਰੀ = ਪਰਮਾਤਮਾ ਦੀ ਜੋਤ ਜਿਸ ਦੇ ਹਿਰਦੇ ਅੰਦਰ ਪ੍ਰਗਟੀ = ਪ੍ਰਗਟ ਹੋ ਆਈ ਹੈ, ਉਸ ਦੇ ਦੋਤਿ = ਰੋਜ਼ਾਨਾ ਕਰਮਾਂ ਦੇ ਉਚਾਪਤਿ = ਕਰਜ਼ੇ ਦਾ ਲੇਖੁ = ਹਿਸਾਬ-ਕਿਤਾਬ ਨਹੀਂ ਲਿਖੀਐ = ਲਿਖਿਆ ਜਾਂਦਾ **ਵਾ:** ਉਸ ਦਾ ਪ੍ਰਾਲਬਧ ਆਦਿ ਕਰਮਾਂ ਦਾ ਸਾਰਾ ਕਰਜ਼ਾ ਦੋਤਿ = ਚੁੱਕਿਆ ਗਿਆ ਹੈ ਤੇ ਕਰਮਾਂ ਧਰਮਾਂ ਦਾ ਕੋਈ ਲੇਖ ਨਹੀਂ ਲਿਖਿਆ ਜਾਂਦਾ।

## ਨਾਨਕ ਸਾਚਾ ਸਾਚੈ ਰਾਚਾ; ਗੁਰਮੁਖਿ ਤਰੀਐ ਤਾਰੀ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸੱਚਾ ਨਾਮ ਜਪਣ ਵਾਲਾ ਮਨੁੱਖ ਸੱਚੇ ਪਰਮਾਤਮਾ ਵਿਚ ਰਾਚਾ = ਰਚ-ਮਿਚ ਜਾਂਦਾ ਹੈ, ਇਉਂ ਗੁਰਮੁਖ ਬਣ ਕੇ ਗੁਰਾਂ ਦੁਆਰਾ ਆਸਾ ਰੂਪੀ ਨਦੀ ਤੋਂ ਤਰੀਐ = ਤਰਨਾ ਕਰੀਏ **ਵਾ:** ਭਗਤੀ ਦੀ ਤਾਰੀ = ਬੇੜੀ ਉਪਰ ਚੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਰਨਾ ਕਰੀਏ ॥੪॥੫॥

## ਤੁਖਾਰੀ ਮਹਲਾ ੧ ॥

## ਏ ਮਨ ਮੇਰਿਆ; ਤੂ ਸਮਝੁ, ਅਚੇਤ ਇਆਣਿਆ ਰਾਮ ॥

ਏ = ਹੇ ਮੇਰਿਆ = ਮੇਰੇ ਮਨਾਂ! ਇਆਣਿਆ = ਬਾਲਕਾਂ ਦੀ ਨਿਆਈਂ ਅਚੇਤ = ਅਗਿਆਤ! ਤੂੰ ਰਾਮ = ਪਰਮਾਤਮਾ ਦੇ ਨਾਮ ਨੂੰ ਸਮਝੁ = ਸਮਝਣਾ ਕਰ **ਵਾ:** ਬਾਲਕਾਂ ਦੀ ਨਿਆਈਂ ਭੁੱਲੇ ਹੋਏ ਹੇ ਮੇਰੇ ਮਨਾਂ! ਤੂੰ ਗੁਰਾਂ ਦੁਆਰਾ ਆਪਣਾ ਅਸਲੀ ਰੂਪ ਸਮਝਣਾ ਕਰ।

## ਏ ਮਨ ਮੇਰਿਆ; ਛਡਿ ਅਵਗਣ, ਗੁਣੀ ਸਮਾਣਿਆ ਰਾਮ ॥

ਏ = ਹੇ ਮੇਰਿਆ = ਮੇਰੇ ਮਨਾਂ ! ਤੂੰ ਅਵਗਣ = ਗੁਨਾਹਾਂ ਨੂੰ ਛੱਡਣਾ ਕਰ ਅਤੇ ਪਰਮਾਤਮਾ ਦੇ ਗੁਣਾਂ ਵਿਚ **ਵਾ:** ਗੁਣੀ ਪਰਮਾਤਮਾ ਵਿਚ ਸਮਾਣਿਆ = ਸਮਾਉਣਾ ਕਰ।

## ਬਹੁ ਸਾਦ ਲੁਭਾਣੇ, ਕਿਰਤ ਕਮਾਣੇ; ਵਿਛੁੜਿਆ ਨਹੀ ਮੇਲਾ ॥

ਕਮਾਣੇ = ਕਮਾਏ ਹੋਏ ਕਿਰਤ = ਕਰਮਾਂ ਅਨੁਸਾਰ ਜੋ ਬਹੁ = ਬਹੁਤੇ ਸਾਦ = ਸੁਆਦਾਂ ਵਿਚ ਲੁਭਾਣੇ = ਲੁਭਾਇਮਾਨ ਹੁੰਦੇ ਹਨ **ਵਾ:** ਬਹੁਤੇ ਸੁਆਦਾਂ ਵਿਚ ਸੁਭਾਇਮਾਨ ਹੋ ਕੇ ਜੋ ਕਰਮਾਂ-ਕਾਂਡਾਂ ਨੂੰ ਕਮਾਉਣਾ ਕਰਦੇ ਹਨ, ਉਨ੍ਹਾਂ ਪਰਮਾਤਮਾ ਤੋਂ ਵਿਛੜਿਆਂ ਹੋਇਆਂ ਦਾ ਕਦੀ ਵੀ ਮੇਲਾ = ਮਿਲਾਪ ਨਹੀਂ ਹੁੰਦਾ **ਵਾ:** ਜੇਕਰ ਇਹ ਮਨੁੱਖਾ ਜਨਮ ਵਿਛੜ ਗਿਆ ਤਾਂ ਹੋਰਨਾਂ ਜਨਮਾਂ ਵਿਚ ਮਿਲਾਪ ਨਹੀਂ ਹੋਵੇਗਾ।

## ਕਿਉ ਦੁਤਰੁ ਤਰੀਐ, ਜਮ ਡਰਿ ਮਰੀਐ; ਜਮ ਕਾ ਪੰਥੁ ਦੁਹੇਲਾ ॥

ਦੁਤਰੁ = ਕਠਿਨਤਾਈ ਨਾਲ ਤਰਨ ਵਾਲੇ ਸੰਸਾਰ ਨੂੰ ਕਿਉ = ਕਿਵੇਂ ਤਰੀਐ = ਤਰਨਾ ਕਰੀਏ, ਜਮ = ਜਮਦੂਤਾਂ ਦੇ ਡਰਿ = ਭੈ ਵਿਚ ਹੀ ਮਰੀਐ = ਮਰਦੇ ਜਾਈਦਾ ਹੈ, ਕਿਉਂਕਿ ਜੋ ਜਮ = ਜਮਦੂਤ ਕਾ = ਦਾ ਪੰਥ = ਰਸਤਾ ਬਹੁਤ ਦੁਹੇਲਾ = ਦੁਖਦਾਈ ਹੈ।

## ਮਨਿ ਰਾਮੁ ਨਹੀ ਜਾਤਾ, ਸਾਝ ਪ੍ਰਭਾਤਾ; ਅਵਘਟਿ ਰੁਧਾ ਕਿਆ ਕਰੇ ॥

ਹੇ ਮਨਾਂ ! **ਵਾ:** ਹੇ ਭਾਈ ! ਤੂੰ ਸਾਝ = ਸ਼ਾਮ, ਪ੍ਰਭਾਤਾ = ਸਵੇਰੇ ਕਿਸੇ ਵੇਲੇ ਵੀ ਆਪਣੇ ਮਨ ਵਿਚ ਰਾਮ = ਪਰਮਾਤਮਾ ਨੂੰ ਗੁਰਾਂ ਦੁਆਰਾ ਜਾਤਾ = ਜਾਨਣਾ ਨਹੀਂ ਕੀਤਾ **ਵਾ:** ਬਾਲਕ, ਜੁਆਨੀ ਤੇ ਢਲਦੀ ਜੁਆਨੀ ਤੇਰਾ ਸ਼ਾਮ ਦਾ ਵਖਤ ਹੈ। ਫੇਰ ਬਿਰਧ ਅਵਸਥਾ ਤੋਂ ਬਾਅਦ ਕਾਲ ਰੂਪੀ ਦਿਨ ਪ੍ਰਭਾਤਾ = ਸਵੇਰਾ ਹੋ ਜਾਵੇਗਾ[੧], ਤਦੋਂ ਜਮਾਂ ਦੇ ਅਵਘਟਿ = ਔਖੇ ਰਸਤੇ ਵਿਚ ਰੁਧਾ = ਰੁਕਿਆ ਹੋਇਆ ਕਿਆ = ਕੀ ਕਰੇ = ਕਰੇਂਗਾ ? ਭਾਵ ਉਸ ਸਮੇਂ ਤੇਰੇ ਕੋਲੋਂ ਕੁਝ ਨਹੀਂ ਹੋਣਾ।

## ਬੰਧਨਿ ਬਾਧਿਆ, ਇਨ ਬਿਧਿ ਛੂਟੈ; ਗੁਰਮੁਖਿ ਸੇਵੈ ਨਰਹਰੇ ॥੧॥

ਜੇਕਰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਰਹਰੇ = ਨਰਾਂ ਨੂੰ ਹਰੇ-ਭਰੇ ਕਰਨ ਵਾਲੇ ਪਰਮਾਤਮਾ ਨੂੰ ਸੇਵੈ = ਸੇਵਨਾ ਕਰੇਂ ਤਾਂ ਇਨ = ਇਸ ਬਿਧਿ = ਤਰੀਕੇ ਨਾਲ ਤੂੰ ਕਰਤਾ ਭੋਗਤਾ ਆਦਿ ਬੰਧਨਿ = ਜੰਜਾਲਾਂ ਵਿਚ ਬਾਧਿਆ = ਬੱਝਾ ਹੋਇਆ ਛੂਟੈ = ਛੁੱਟ ਸਕਦਾ ਹੈ ॥੧॥

## ਏ ਮਨ ਮੇਰਿਆ; ਤੂ ਛੋਡਿ ਆਲ ਜੰਜਾਲਾ ਰਾਮ ॥

ਏ = ਹੇ ਮੇਰੇ ਮਨਾਂ ! ਤੂੰ ਆਲ = ਘਰ ਦੇ **ਵਾ:** ਆਲ = ਸਮੂਹ ਜੰਜਾਲਾ = ਸੰਸਾਰ ਦੇ ਬੰਧਨਾਂ ਨੂੰ ਛੋਡਿ = ਛੱਡ ਕੇ ਰਾਮ = ਪਰਮਾਤਮਾ ਨੂੰ ਸਿਮਰਨਾ ਕਰ।

## ਏ ਮਨ ਮੇਰਿਆ; ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥

ਏ = ਹੇ ਮੇਰਿਆ = ਮੇਰੇ ਮਨਾਂ ! ਤੂੰ ਰਾਮ = ਰਮੇ ਹੋਏ ਨਿਰਾਲਾ = ਅਸੰਗ ਤੇ ਪੁਰਖੁ = ਵਿਆਪਕ ਹਰਿ = ਪਰਮਾਤਮਾ ਨੂੰ ਸੇਵਹੁ = ਸੇਵਨਾ ਕਰ।

---

੧. **ਵਾ:** ਜਿਨ੍ਹਾਂ ਨੇ ਰਾਮ ਨੂੰ ਆਪਣੇ ਮਨ ਦਾ ਆਸਾ ਨਹੀਂ ਜਾਣਿਆ, ਉਨ੍ਹਾਂ ਨੂੰ ਅਵਿੱਦਿਆ ਰੂਪੀ ਸੰਝ ਤੋਂ ਗਿਆਨ ਰੂਪ ਸਵੇਰਾ ਨਹੀਂ ਹੁੰਦਾ।

[ਅੰਗ ੧੧੧੩]

## ਹਰਿ ਸਿਮਰਿ ਏਕੰਕਾਰੁ ਸਾਚਾ; ਸਭੁ ਜਗਤੁ ਜਿਨਿ ਉਪਾਇਆ॥

ਹੇ ਮਨਾਂ! ਤੂੰ ਉਸ ਸਾਚਾ = ਸਤਯ ਸਰੂਪ ਤੇ ਏਕੰਕਾਰੁ = ਅਦੁੱਤੀ ਹਰਿ = ਪਰਮਾਤਮਾ ਨੂੰ ਸਿਮਰਿ = ਯਾਦ ਕਰ, ਜਿਨਿ = ਜਿਸ ਨੇ ਸਭੁ = ਸਾਰਾ ਜਗਤੁ = ਸੰਸਾਰ ਉਪਾਇਆ = ਪੈਦਾ ਕੀਤਾ ਹੈ।

## ਪਉਣੁ ਪਾਣੀ ਅਗਨਿ ਬਾਧੇ; ਗੁਰਿ ਖੇਲੁ ਜਗਤਿ ਦਿਖਾਇਆ॥

ਜਿਸ ਪਰਮਾਤਮਾ ਨੇ ਪਉਣੁ = ਹਵਾ, ਪਾਣੀ, ਅਗਨਿ = ਅੱਗ, ਪ੍ਰਿਥਵੀ ਤੇ ਅਕਾਸ਼ ਆਦਿ ਵਿਰੋਧੀ ਤੱਤ ਇਕੱਤਰ ਕਰਕੇ ਬਾਧੇ = ਬੰਨ੍ਹੇ ਹਨ **ਵਾ**: ਪਉਣ ਦੀ ਨਿਆਈਂ ਰਜੋਗੁਣ, ਪਾਣੀ ਦੀ ਨਿਆਈਂ ਸਤੋਗੁਣ ਤੇ ਅੱਗ ਦੀ ਨਿਆਈਂ ਤਮੋਗੁਣ ਇਨ੍ਹਾਂ ਕਰਕੇ ਸਰੀਰ ਬੰਨ੍ਹੇ ਹਨ। ਇਸ ਸਾਰੀ ਰਚਨਾ ਵਾਲੇ ਜਗਤਿ = ਸੰਸਾਰ ਨੂੰ ਗੁਰਾਂ ਨੇ ਪਰਮਾਤਮਾ ਦਾ ਇਕ ਖੇਲੁ = ਤਮਾਸ਼ਾ ਕਰਕੇ ਦਿਖਾਇਆ = ਵਿਖਾਉਣਾ ਕੀਤਾ ਹੈ **ਵਾ**: ਗੁਰਿ = ਪੂਜਨੀਕ ਹਰੀ ਨੇ ਜਗਤ ਦਾ ਖੇਲ ਦਿਖਾਇਆ ਹੈ।

## ਆਚਾਰਿ ਤੂ ਵੀਚਾਰਿ ਆਪੇ; ਹਰਿ ਨਾਮੁ ਸੰਜਮ ਜਪ ਤਪੋ॥

ਹੇ ਮਨਾਂ! ਤੂੰ ਆਪੇ = ਆਪ ਹੀ ਆਚਾਰਿ = ਸ੍ਰੇਸ਼ਟਾਚਾਰ ਤੇ ਆਪਣੇ ਸਰੂਪ ਦੀ ਵੀਚਾਰ ਕਰ **ਵਾ**: ਆਚਾਰਿ = ਸ੍ਰੇਸ਼ਟ ਵੀਚਾਰ ਕਰ ਅਤੇ ਹਰਿ = ਪਰਮਾਤਮਾ ਦਾ ਨਾਮ ਜਪਣ ਰੂਪੀ ਸੰਜਮ = ਇੰਦ੍ਰੀਆਂ ਦਾ ਦਮਨ, ਜਪ ਅਤੇ ਤਪੋ = ਤਪੱਸਿਆ ਆਦਿ ਕਰ।

## ਸਖਾ ਸੈਨੁ ਪਿਆਰੁ ਪ੍ਰੀਤਮੁ; ਨਾਮੁ ਹਰਿ ਕਾ ਜਪੁ ਜਪੋ॥੨॥

ਇਹ ਨਾਮ ਹੀ ਸਖਾ = ਮਿੱਤਰ ਸੈਨ = ਸਾਥੀ, ਇਸ ਲੋਕ ਵਿਚ ਪਿਆਰਾ ਤੇ ਪਰਲੋਕ ਵਿਚ ਪ੍ਰੀਤਮੁ = ਪਿਆਰਾ ਹੈ, ਇਸ ਲਈ ਹਰਿ = ਪਰਮਾਤਮਾ ਕਾ = ਦਾ ਜਪੁ = ਜਪਣ ਜੋਗ ਨਾਮ ਹੀ ਜਪੈ = ਜਪਣਾ ਕਰ॥੨॥

## ਏ ਮਨ ਮੇਰਿਆ; ਤੂ ਥਿਰੁ ਰਹੁ, ਚੋਟ ਨ ਖਾਵਹੀ ਰਾਮ॥

ਏ = ਹੇ ਮੇਰਿਆ = ਮੇਰੇ ਮਨਾਂ! ਤੂੰ ਸਤਿਸੰਗਤ, ਗੁਰਾਂ ਦੁਆਰਾ ਰਾਮ ਦੇ ਸਰੂਪ ਵਿਚ ਥਿਰੁ = ਇਸਥਿਤ ਹੋ ਕੇ ਰਹੁ = ਰਹਿਣਾ ਕਰ, ਫੇਰ ਕਾਮ ਕ੍ਰੋਧ ਆਦਿ ਵਿਕਾਰਾਂ, ਜਮਾਂ ਆਦਿ ਦੀਆਂ ਚੋਟ = ਸੱਟਾਂ ਨਹੀਂ ਖਾਵਹੀ = ਖਾਵੇਂਗਾ **ਵਾ**: ਦੁਨੀਆਂ ਦੀਆਂ ਤਰਕਾਂ ਰੂਪੀ ਸੱਟਾਂ ਨਹੀਂ ਖਾਵੇਂਗਾ, ਸਹਾਰੇਂਗਾ।

## ਏ ਮਨ ਮੇਰਿਆ; ਗੁਣ ਗਾਵਹਿ, ਸਹਜਿ ਸਮਾਵਹੀ ਰਾਮ॥

ਏ = ਹੇ ਮੇਰਿਆ = ਮੇਰੇ ਮਨਾਂ! ਜੇਕਰ ਤੂੰ ਰਾਮ = ਪਰਮਾਤਮਾ ਦੇ ਗੁਣ ਗਾਵਹਿ = ਗਾਉਣਾ ਕਰੇਂਗਾ, ਤਾਂ ਤੂੰ ਸਹਜਿ = ਸੁਭਾਵਿਕ ਹੀ ਆਪਣੇ ਸਰੂਪ ਵਿਚ ਸਮਾਵਹੀ = ਸਮਾਅ ਜਾਵੇਂਗਾ।

## ਗੁਣ ਗਾਇ ਰਾਮ ਰਸਾਇ ਰਸੀਅਹਿ;
## ਗੁਰ ਗਿਆਨ ਅੰਜਨੁ ਸਾਰਹੇ॥

ਰਸੀਅਹਿ = ਰਸਾਂ ਵਿਚ ਰਸ ਰੂਪ ਰਾਮ = ਪਰਮਾਤਮਾ ਦੇ ਗੁਣਾਂ ਨੂੰ ਗਾਇ = ਗਾ ਕੇ ਆਪਣੇ ਅੰਤਹਕਰਨ ਨੂੰ ਰਸਾਇ = ਰਸਾਉਣਾ ਕਰ ਅਤੇ ਗੁਰਾਂ ਦੁਆਰਾ ਗਿਆਨ ਰੂਪੀ ਅੰਜਨੁ = ਸੁਰਮਾ ਸਾਰਹੇ = ਪਾਉਣਾ ਕਰ।

## ਤ੍ਰੈ ਲੋਕ ਦੀਪਕੁ ਸਬਦਿ ਚਾਨਣੁ; ਪੰਚ ਦੂਤ ਸੰਘਾਰਹੇ ॥

ਫੇਰ ਤੇਰੇ ਅੰਦਰ ਤ੍ਰੈ ਲੋਕ = ਤਿੰਨਾਂ ਲੋਕਾਂ ਵਿਚ ਦੀਪਕੁ = ਪ੍ਰਕਾਸ਼ ਕਰਨ ਵਾਲੇ ਪਰਮਾਤਮਾ ਦਾ ਗੁਰਾਂ ਦੇ ਸ਼ਬਦਿ = ਉਪਦੇਸ਼ ਦੁਆਰਾ ਚਾਨਣੁ = ਪ੍ਰਕਾਸ਼ ਹੋ ਜਾਵੇਗਾ ਅਤੇ ਤੂੰ ਪੰਚ ਦੂਤ = ਪੰਜ ਵਿਕਾਰਾਂ (ਕਾਮ ਕ੍ਰੋਧ ਆਦਿ) ਨੂੰ ਸੰਘਾਰਹੇ = ਮਾਰ ਲਵੇਂਗਾ।

## ਭੈ ਕਾਟਿ ਨਿਰਭਉ ਤਰਹਿ ਦੁਤਰੁ; ਗੁਰਿ ਮਿਲਿਐ ਕਾਰਜ ਸਾਰਏ ॥

ਇਉਂ ਜਮਾਂ ਆਦਿ ਦਾ ਭੈ = ਡਰ ਕਾਟਿ = ਕੱਟ ਕੇ ਨਿਰਭਉ = ਭੈ ਤੋਂ ਰਹਿਤ ਹੋ ਜਾਵੇਂਗਾ ਅਤੇ ਦੁਤਰੁ = ਕਠਿਨਤਾਈ ਨਾਲ ਤਰੇ ਜਾਣ ਵਾਲੇ ਸੰਸਾਰ-ਸਮੁੰਦ੍ਰ ਨੂੰ ਸੁਖੈਨ ਹੀ ਤਰਹਿ = ਤਰ ਜਾਵੇਂਗਾ, ਗੁਰਾਂ ਨਾਲ ਮਿਲਿਐ = ਮਿਲਣ ਕਰਕੇ ਸਾਰੇ ਹੀ ਕਾਰਜ = ਕੰਮ ਸਾਰਏ = ਸੌਰ ਜਾਂਦੇ ਹਨ **ਵਾ:** ਗੁਰੂ ਸਾਰ ਦੇਂਦਾ ਹੈ।

## ਰੂਪੁ ਰੰਗੁ ਪਿਆਰੁ ਹਰਿ ਸਿਉ; ਹਰਿ ਆਪਿ ਕਿਰਪਾ ਧਾਰਏ ॥੩॥

ਸਾਰੇ ਰੂਪਾਂ ਤੇ ਰੰਗਾਂ ਵਿਚ ਮਿਲੇ ਹੋਏ ਹਰਿ = ਪਰਮਾਤਮਾ ਦੇ ਸਿਉ = ਨਾਲ ਪਿਆਰੁ = ਪ੍ਰੇਮ ਕਰ, ਉਹ ਹਰਿ = ਪਰਮਾਤਮਾ ਆਪ ਹੀ ਕਿਰਪਾ = ਦਇਆ ਦ੍ਰਿਸ਼ਟੀ ਧਾਰਏ = ਧਾਰਨਾ ਕਰੇਗਾ ॥੩॥

## ਏ ਮਨ ਮੇਰਿਆ; ਤੂ ਕਿਆ ਲੈ ਆਇਆ, ਕਿਆ ਲੈ ਜਾਇਸੀ ਰਾਮ ॥

ਏ = ਹੇ ਮੇਰਿਆ = ਮੇਰੇ ਮਨਾਂ ! ਤੂੰ ਪਰਮਾਤਮਾ ਦੇ ਨਾਮ ਤੋਂ ਬਿਨਾਂ ਕਿਆ = ਕੀ ਲੈ ਕਰਕੇ ਸੰਸਾਰ ਵਿਚ ਆਇਆ ਹੈਂ ਅਤੇ ਕਿਆ = ਕੀ ਲੈ ਕੇ ਜਾਇਸੀ = ਜਾਵੇਂਗਾ, ਭਾਵ ਪੁੰਨ ਲੈ ਕੇ ਆਇਆ ਸੀ ਤੇ ਪਾਪ ਲੈ ਕਰਕੇ ਜਾਵੇਂਗਾ।

## ਏ ਮਨ ਮੇਰਿਆ; ਤਾ ਛੁਟਸੀ, ਜਾ ਭਰਮੁ ਚੁਕਾਇਸੀ ਰਾਮ ॥

ਏ = ਹੇ ਮੇਰਿਆ = ਮੇਰੇ ਮਨਾਂ ! ਤੂੰ ਤਾਂ ਹੀ ਸਭ ਬੰਧਨਾਂ ਤੋਂ ਛੁਟਸੀ = ਛੁੱਟ ਸਕਦਾ ਹੈਂ, ਜਾ = ਜਦੋਂ ਗੁਰਾਂ ਦੇ ਉਪਦੇਸ਼ ਦੁਆਰਾ ਪਰਮਾਤਮਾ ਦਾ ਨਾਮ ਜਪ ਕੇ ਅੰਦਰੋਂ ਭਰਮ ਨੂੰ ਚੁਕਾਇਸੀ = ਚੁੱਕ ਦੇਵੇਂਗਾ।

## ਧਨੁ ਸੰਚਿ ਹਰਿ ਹਰਿ ਨਾਮ ਵਖਰੁ; ਗੁਰ ਸਬਦਿ ਭਾਉ ਪਛਾਣਹੇ ॥

ਹੇ ਮੇਰੇ ਮਨਾਂ ! ਇਸ ਲਈ ਹਰਿ ਹਰਿ = ਹਰੇ-ਭਰੇ ਕਰਨ ਵਾਲੇ ਪਰਮਾਤਮਾ ਦਾ ਨਾਮ ਰੂਪੀ ਵਖਰੁ = ਸੌਦਾ ਖ਼ਰੀਦਣਾ ਕਰ ਅਤੇ ਨਾਮ ਰੂਪੀ ਧਨ ਨੂੰ ਸੰਚਿ = ਇਕੱਤਰ ਕਰ, ਫੇਰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਦੁਆਰਾ ਭਾਉ = ਪ੍ਰਕਾਸ਼ ਸਰੂਪ ਪ੍ਰਭੂ ਨੂੰ ਪਛਾਣਹੇ = ਪਛਾਣਨਾ ਕਰ **ਵਾ:** ਗੁਰਾਂ ਦੇ ਸ਼ਬਦ ਵਿਚ ਭਾਉ = ਪ੍ਰੇਮ ਕਰਕੇ ਪ੍ਰਭੂ ਨੂੰ ਪਛਾਣਨਾ ਕਰ।

## ਮੈਲੁ ਪਰਹਰਿ ਸਬਦਿ ਨਿਰਮਲੁ; ਮਹਲੁ ਘਰੁ ਸਚੁ ਜਾਣਹੇ ॥

ਕ੍ਰੋਧ ਆਦਿ ਵਿਕਾਰਾਂ ਦੀ ਮੈਲੁ = ਮਲੀਨਤਾਈ ਨੂੰ ਗੁਰਾਂ ਦੇ ਨਿਰਮਲੁ = ਉੱਜਲ ਸਬਦਿ = ਉਪਦੇਸ਼ ਦੁਆਰਾ ਪਰਹਰਿ = ਦੂਰ ਕਰ **ਵਾ:** ਮੈਲ ਨੂੰ ਦੂਰ ਕਰ ਅਤੇ ਗੁਰਾਂ ਦੇ ਉਪਦੇਸ਼ ਦੀ ਕਮਾਈ ਕਰਕੇ ਉੱਜਲ ਜੀਵਨ ਵਾਲਾ ਹੋ ਜਾ, ਤਦੋਂ ਤੂੰ ਸਰੀਰ, ਅੰਤਹਕਰਨ ਰੂਪੀ ਘਰ ਦੇ ਵਿਚ ਸਚੁ = ਸੱਚੇ ਮਹਲੁ = ਸਰੂਪ ਨੂੰ ਜਾਣਹੇ = ਜਾਣ ਲਵੇਂਗਾ।

## ਪਤਿ ਨਾਮੁ ਪਾਵਹਿ, ਘਰਿ ਸਿਧਾਵਹਿ; ਝੋਲਿ ਅੰਮ੍ਰਿਤ ਪੀ ਰਸੋ ॥

ਗੁਰਾਂ ਦੁਆਰਾ ਨਾਮ ਪਾਵਹਿ = ਪਾ ਕਰਕੇ ਲੋਕ-ਪਰਲੋਕ ਵਿਚ ਪਤਿ = ਇੱਜ਼ਤ ਪਾਵੇਂਗਾ ਅਤੇ ਸੱਚਖੰਡ, ਸਰੂਪ ਰੂਪੀ ਘਰ ਵਿਚ ਸਿਧਾਵਹਿ = ਚਲਿਆ ਜਾਵੇਂਗਾ, ਇਸ ਲਈ ਸਤਿਸੰਗਤ ਵਿਚ ਪਦਾਰਥਾਂ ਦੇ ਮੋਹ ਰੂਪੀ ਬੂਰ ਨੂੰ ਵਿਚਾਰ ਰੂਪੀ ਹੱਥਾਂ ਨਾਲ ਝੋਲਿ = ਹਟਾ ਕੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀ = ਪੀਣਾ ਕਰ।

## ਹਰਿ ਨਾਮੁ ਧਿਆਈਐ, ਸਬਦਿ ਰਸੁ ਪਾਈਐ; ਵਡਭਾਗਿ ਜਪੀਐ ਹਰਿ ਜਸੋ ॥੪॥

ਹਰਿ = ਪਰਮਾਤਮਾ ਦਾ ਨਾਮ ਧਿਆਇਐ = ਧਿਆਉਣਾ ਕਰੀਏ, ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਨਾਮ ਰਸ ਨੂੰ ਪਾਈਐ = ਪਾਉਣਾ ਕਰੀਏ **ਵਾ:** ਜੇਕਰ ਹਰਿ ਨਾਮ ਨੂੰ ਧਿਆਈਏ ਤਾਂ ਸਬਦਿ ਰਸੁ = ਬ੍ਰਹਮਾਨੰਦ ਪਾਈਦਾ ਹੈ, ਪਰ ਵਡਭਾਗਿ = ਵੱਡੇ ਭਾਗਾਂ ਕਰਕੇ ਹੀ ਹਰਿ = ਪਰਮਾਤਮਾ ਦਾ ਜਸੋ = ਜਸ ਜਪੀਐ = ਜਪੀਦਾ ਹੈ ॥੪॥

## ਏ ਮਨ ਮੇਰਿਆ; ਬਿਨੁ ਪਉੜੀਆ, ਮੰਦਰਿ ਕਿਉ ਚੜੈ ਰਾਮ ॥

ਏ = ਹੇ ਮੇਰਿਆ = ਮੇਰੇ ਮਨਾਂ ! ਭਗਤੀ ਜਾਂ ਭੂਮਿਕਾ ਰੂਪੀ ਪਉੜੀਆਂ ਤੋਂ ਬਿਨੁ = ਬਗ਼ੈਰ ਰਾਮ = ਪਰਮਾਤਮਾ ਦੇ ਸਰੂਪ ਅਧਿਸ਼ਠਾਨ, ਬ੍ਰਹਮ ਰੂਪੀ ਮੰਦਰ ਵਿਚ ਕਿਉ = ਕਿਵੇਂ ਚੜੈ = ਚੜ੍ਹ ਸਕੇਂਗਾ, ਭਾਵ ਉਸ ਵਿਚ ਇਸਥਿਤ ਨਹੀਂ ਹੋਇਆ ਜਾਵੇਗਾ।

## ਏ ਮਨ ਮੇਰਿਆ; ਬਿਨੁ ਬੇੜੀ, ਪਾਰਿ ਨ ਅੰਬੜੈ ਰਾਮ ॥

ਏ = ਹੇ ਮੇਰਿਆ = ਮੇਰੇ ਮਨਾਂ ! ਭਗਤੀ ਰੂਪੀ ਬੇੜੀ ਤੋਂ ਬਿਨੁ = ਬਗ਼ੈਰ ਸੰਸਾਰ, ਆਸਾ ਰੂਪੀ ਨਦੀ ਤੋਂ ਪਾਰ ਹੋ ਕੇ ਤੂੰ ਰਾਮ = ਪਰਮਾਤਮਾ ਦੀ ਪ੍ਰਾਪਤੀ ਵਾਲੇ ਮੁਕਤ ਰੂਪੀ ਕਿਨਾਰੇ 'ਤੇ ਨਹੀਂ ਅੰਬੜੈ = ਪਹੁੰਚ ਸਕਦਾ।

## ਪਾਰਿ ਸਾਜਨੁ ਅਪਾਰੁ ਪ੍ਰੀਤਮੁ; ਗੁਰ ਸਬਦ ਸੁਰਤਿ ਲੰਘਾਵਏ ॥

ਸਾਜਨ = ਮਿੱਤਰ ਰੂਪ ਪਰਮਾਤਮਾ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਕਿਨਾਰੇ ਉਪਰ ਖਲੋਤਾ ਹੈ, ਜੋ ਪ੍ਰੀਤਮੁ = ਪਿਆਰਾ ਅਪਾਰੁ = ਪਾਰਾਵਾਰ ਤੋਂ ਰਹਿਤ ਹੈ **ਵਾ:** ਸੱਜਣ ਹਰੀ ਪਾਰ ਹੈ ਅਤੇ ਪ੍ਰੀਤਮੁ = ਪਿਆਰਾ ਜੀਵ ਅਪਾਰੁ = ਉਭਾਰ ਹੈ **ਵਾ:** ਵੈਰਾਗ ਰੂਪੀ ਉਰਲੇ ਕਿਨਾਰੇ ਉਪਰ ਗੁਰੂ ਰੂਪੀ ਮਲਾਹ ਹਨ, ਜੋ ਗੁਰੂ ਜੀ ਆਪਣੇ ਸਬਦ = ਉਪਦੇਸ਼ ਵਿਚ ਸੁਰਤਿ = ਸੁਰਤੀ, ਬਿਰਤੀ ਜੋੜ ਕੇ ਪਾਰ ਲੰਘਾਵਏ = ਲੰਘਾਅ ਦੇਂਦੇ ਹਨ **ਵਾ:** ਜੋ ਗੁਰੂ ਦੇ ਸ਼ਬਦ ਵਿਚ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਕਰਦੇ ਹਨ, ਉਨ੍ਹਾਂ ਨੂੰ ਗੁਰੂ ਜੀ ਪਾਰ ਲੰਘਾਅ ਦੇਂਦੇ ਹਨ।

## ਮਿਲਿ ਸਾਧਸੰਗਤਿ, ਕਰਹਿ ਰਲੀਆ; ਫਿਰਿ ਨ ਪਛੋਤਾਵਏ ॥

ਜਦੋਂ ਤੂੰ ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤਿ ਵਿਚ ਮਿਲ ਕਰਕੇ ਪ੍ਰਭੂ ਦੀ ਪ੍ਰਾਪਤੀ ਦੀਆਂ ਰਲੀਆ = ਖ਼ੁਸ਼ੀਆਂ ਮਾਨਣਾ ਕਰਹਿ = ਕਰੇਂਗਾ, ਫਿਰਿ = ਮੁੜ ਕੇ ਤੂੰ ਪਛੋਤਾਵਏ = ਪਛਤਾਉਣਾ ਨਹੀਂ ਕਰੇਂਗਾ।

## ਕਰਿ ਦਇਆ ਦਾਨੁ ਦਇਆਲ ਸਾਚਾ; ਹਰਿ ਨਾਮ ਸੰਗਤਿ ਪਾਵਓ ॥

ਇਸ ਲਈ ਇਉਂ ਬੇਨਤੀ ਕਰ ਕਿ ਹੇ ਸੱਚੇ ਦਇਆਲ = ਦਿਆਲੂ ਪ੍ਰਭੂ ! ਤੂੰ ਆਪਣੀ ਦਇਆ = ਮਿਹਰ ਕਰਿ = ਕਰਕੇ ਮੈਨੂੰ ਇਹ ਦਾਨ ਦੇਣਾ ਕਰ ਕਿ ਮੈਂ ਤੇਰਾ ਹਰਿ ਨਾਮ ਸਤਸੰਗਤਿ ਵਿੱਚੋਂ ਪਾਵਓ = ਪਾਉਣਾ ਕਰਾਂ।

## ਨਾਨਕੁ ਪਇਅੰਪੈ ਸੁਣਹੁ ਪ੍ਰੀਤਮ; ਗੁਰ ਸਬਦਿ ਮਨੁ ਸਮਝਾਵਓ ॥੫॥੬॥

ਸਤਿਗੁਰੂ ਸਾਹਿਬ ਜੀ ਪਇਅੰਪੈ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪ੍ਰੀਤਮ = ਪਿਆਰੇ ਪ੍ਰਭੂ ! ਤੂੰ ਮੇਰੀ ਬੇਨਤੀ ਸੁਣਹੁ = ਸੁਣਨਾ ਕਰ ਕਿ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਮੇਰੇ ਮਨ ਨੂੰ ਸਮਝਾਵਓ = ਸਮਝਾਉਣਾ ਕਰ ॥੫॥੬॥

## ਤੁਖਾਰੀ ਛੰਤ ਮਹਲਾ ੪ ੴ ਸਤਿਗੁਰ ਪ੍ਰਸਾਦਿ ॥

ਤੁਖਾਰੀ ਰਾਗ ਅੰਦਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਛੰਤ = ਜੱਸ ਰੂਪੀ ਬਾਣੀ ਉਚਾਰਦੇ ਹਨ **ਵਾ:** ਕਾਵਿ ਦੀ ਝਲਕ ਦੇ ਨਾਲ ਛੇ-ਛੇ ਤੁਕਾਂ ਦੇ ਬੰਦਾਂ ਵਾਲੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਸ੍ਰੀ ਗੋਇੰਦਵਾਲ ਸਾਹਿਬ ਵਿਚ ਸੰਗਤਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਪਾਸ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਹੁਣ ਆਪ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੀ ਨਿਵਾਸ ਰੱਖਦੇ ਹੋ, ਇਥੇ ਕਦੇ-ਕਦੇ ਹੀ ਆਉਂਦੇ ਹੋ। ਸੋ ਆਪ ਜੀ ਐਸੀ ਕਿਰਪਾ ਕਰੋ ਕਿ ਸਾਨੂੰ ਸਦਾ ਤੁਹਾਡੇ ਦਰਸ਼ਨਾਂ ਦਾ ਲਾਭ ਪ੍ਰਾਪਤ ਹੁੰਦਾ ਰਹੇ। ਤਦੋਂ ਸਤਿਗੁਰੂ ਸਾਹਿਬ ਜੀ ਪ੍ਰੇਮ ਦੀ, ਪ੍ਰੀਤੀ ਦੀ ਸਿੱਖਿਆ ਬਖ਼ਸ਼ਦੇ ਹੋਏ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ :

## ਅੰਤਰਿ ਪਿਰੀ ਪਿਆਰੁ; ਕਿਉ ਪਿਰ ਬਿਨੁ ਜੀਵੀਐ ਰਾਮ ॥

ਹੇ ਭਾਈ ! ਸਾਡੇ ਹਿਰਦੇ ਅੰਤਰਿ = ਵਿਚ ਪਿਰੀ = ਪਿਆਰੇ ਪਰਮਾਤਮਾ ਦਾ ਪਿਆਰੁ = ਪ੍ਰੇਮ ਹੈ, ਫੇਰ ਪਿਰ = ਪਤੀ ਰਾਮ = ਪਰਮਾਤਮਾ ਤੋਂ ਬਿਨੁ = ਬਗ਼ੈਰ ਕਿਉ = ਕਿਸ ਪ੍ਰਕਾਰ ਜੀਵੀਐ = ਜਿਉਣਾ ਕਰੀਏ ਭਾਵ ਜੀਵਣਾ ਨਹੀਂ ਹੁੰਦਾ।

## ਜਬ ਲਗੁ ਦਰਸੁ ਨ ਹੋਇ; ਕਿਉ ਅੰਮ੍ਰਿਤੁ ਪੀਵੀਐ ਰਾਮ ॥

ਜਬ = ਜਦੋਂ ਲਗੁ = ਤਕ ਪਰਮਾਤਮਾ ਪਤੀ ਦਾ ਦਰਸੁ = ਦਰਸ਼ਨ ਨਹੀਂ ਹੋਇ = ਹੁੰਦਾ, ਤਦੋਂ ਤਕ ਉਸ ਪਰਮਾਤਮਾ ਦੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਕਿਉ = ਕਿਸ ਪ੍ਰਕਾਰ ਪੀਵੀਐ = ਪੀਣਾ ਕਰ ਸਕਦੇ ਹਾਂ ਭਾਵ ਨਹੀਂ ਪੀ ਸਕਦੇ।

## ਕਿਉ ਅੰਮ੍ਰਿਤੁ ਪੀਵੀਐ, ਹਰਿ ਬਿਨੁ ਜੀਵੀਐ; ਤਿਸੁ ਬਿਨੁ ਰਹਨੁ ਨ ਜਾਏ ॥

ਅਸੀਂ ਬ੍ਰਹਮਾਨੰਦ ਰੂਪੀ ਅੰਮ੍ਰਿਤ ਕਿਉ = ਕਿਸ ਪ੍ਰਕਾਰ ਪੀਵੀਐ = ਪੀਣਾ ਕਰੀਏ, ਹਰਿ = ਪਰਮਾਤਮਾ ਤੋਂ ਬਿਨੁ = ਬਗ਼ੈਰ ਅਸੀਂ ਕਿਵੇਂ ਜੀਵੀਐ = ਜਿਉਣਾ ਕਰੀਏ। ਸਾਡੇ ਕੋਲੋਂ ਤਿਸੁ = ਉਸ ਪਰਮਾਤਮਾ ਤੋਂ ਬਿਨੁ = ਬਗ਼ੈਰ ਰਹਨੁ = ਰਿਹਾ ਨਹੀਂ ਜਾਏ = ਜਾਂਦਾ।

## ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ; ਪਿਰ ਬਿਨੁ ਪਿਆਸ ਨ ਜਾਏ ॥

ਸਾਡਾ ਚਿੱਤ ਰੂਪ ਬਬੀਹਾ ਦਿਨ ਰਾਤ ਅਨਦਿਨੁ = ਇਕ ਰਸ ਪ੍ਰਿਉ ਪਿਉ = ਪਿਰੀ ਪਿਰੀ ਸ਼ਬਦ ਉਚਾਰਨ ਕਰੇ = ਕਰਦਾ ਹੈ, ਪਰ ਪਿਰ = ਪਤੀ ਪਰਮਾਤਮਾ ਦੇ ਦਰਸ਼ਨਾਂ ਰੂਪੀ ਸਵਾਂਤੀ ਬੂੰਦ ਤੋਂ ਬਿਨੁ = ਬਗ਼ੈਰ ਸਾਡੀ ਦਰਸ਼ਨਾਂ ਰੂਪੀ ਪਿਆਸ = ਤ੍ਰੇਹ ਜਾਏ = ਜਾਂਦੀ ਨਹੀਂ ਹੈ, ਨਵਿਰਤ ਨਹੀਂ ਹੁੰਦੀ।

## ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ; ਹਰਿ ਹਰਿ ਨਾਮੁ ਸਦ ਸਾਰਿਆ ॥

ਇਸ ਲਈ ਇਉਂ ਬੇਨਤੀ ਕਰੀਏ ਕਿ ਹੇ ਪਿਆਰੇ ਹਰਿ = ਪਰਮਾਤਮਾ ! ਤੂੰ ਸਾਡੇ ਉਪਰ ਅਪਣੀ = ਆਪ ਦੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰਹੁ = ਕਰ, ਜੋ ਅਸੀਂ ਸਦ = ਹਮੇਸ਼ਾਂ ਤੇਰੇ ਹਰਿ ਹਰਿ ਨਾਮ ਨੂੰ ਸਾਰਿਆ = ਸੰਭਾਲਣਾ ਕਰੀਏ।

## ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ;
## ਹਉ ਸਤਿਗੁਰ ਵਿਟਹੁ ਵਾਰਿਆ ॥੧॥

ਹੇ ਮੇਰੇ ਪ੍ਰੀਤਮ = ਪਿਆਰੇ ਪ੍ਰਭੂ ! ਤੂੰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਮੈਨੂੰ ਮਿਲਿਆ ਹੈਂ, ਹਉ = ਮੈਂ ਆਪਨੇ ਸਤਿਗੁਰਾਂ ਦੇ ਵਿਟਹੁ = ਉਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ ॥੧॥

## ਜਬ ਦੇਖਾਂ ਪਿਰੁ ਪਿਆਰਾ; ਹਰਿ ਗੁਣ ਰਸਿ ਰਵਾ ਰਾਮ ॥

ਹੇ ਸਖੀ ! ਜਬ = ਜਦੋਂ ਮੈਂ ਪਿਆਰਾ ਪਿਰੁ = ਪਤੀ ਪਰਮਾਤਮਾ ਦੇਖਾਂ = ਦੇਖ ਲੈਂਦੀ ਹਾਂ, ਭਾਵ ਅੰਦਰ ਅਨੁਭਵ ਕਰਦੀ ਹਾਂ, ਤਦੋਂ ਹਰਿ = ਹਰੇ-ਭਰੇ ਕਰਨ ਵਾਲੇ ਰਾਮ = ਪਰਮਾਤਮਾ ਦੇ ਗੁਣ ਹੋਰ ਵੀ ਰਸਿ = ਪ੍ਰੇਮ ਪੂਰਬਕ ਰਵਾ = ਉਚਾਰਣ ਕਰਦੀ ਹਾਂ।

[ਅੰਗ ੧੧੧੪]

## ਮੇਰੈ ਅੰਤਰਿ ਹੋਇ ਵਿਗਾਸੁ; ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥

ਮੇਰੈ = ਸਾਡੇ ਹਿਰਦੇ ਅੰਤਰਿ ਵਿਚ ਵਿਗਾਸੁ = ਖੇੜਾ ਹੋਇ = ਹੋ ਜਾਵੇ, ਇਸ ਲਈ ਰਾਮ = ਪਰਮਾਤਮਾ ਨੂੰ ਨਿਤ = ਨਿਤਾਪ੍ਰਤੀ ਸਚੁ = ਨਿਸਚੇ ਨਾਲ ਪ੍ਰਿਉ ਪ੍ਰਿਉ = ਪਿਰੀ ਪਿਰੀ ਕਰਕੇ ਚਵਾ = ਉਚਾਰਣਾ ਕਰਦੀ ਹਾਂ।

## ਪ੍ਰਿਉ ਚਵਾ ਪਿਆਰੇ, ਸਬਦਿ ਨਿਸਤਾਰੇ; ਬਿਨੁ ਦੇਖੇ ਤ੍ਰਿਪਤਿ ਨ ਆਵਏ ॥

ਹੇ ਸਖੀ ! ਮੈਂ ਪਿਆਰੇ ਪ੍ਰੀਤਮ ਦੇ ਜਸ ਨੂੰ ਚਵਾ = ਉਚਾਰਣ ਕਰਦੀ ਹਾਂ, ਉਹ ਮੈਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜ਼ਰੂਰ ਨਿਸਤਾਰੇ = ਤਾਰ ਲਵੇਗਾ, ਉਸ ਪਿਆਰੇ ਨੂੰ ਦੇਖੇ = ਦੇਖਣ ਤੋਂ ਬਿਨੁ = ਬਗ਼ੈਰ ਤ੍ਰਿਪਤਿ = ਰੱਜ ਨਹੀਂ ਆਏ = ਆਉਂਦਾ।

## ਸਬਦਿ ਸੀਗਾਰੁ ਹੋਵੈ ਨਿਤ ਕਾਮਣਿ; ਹਰਿ ਹਰਿ ਨਾਮੁ ਧਿਆਵਏ ॥

ਜਿਸ ਜਗਿਆਸੂ ਰੂਪ ਕਾਮਣਿ = ਇਸਤ੍ਰੀ ਨੂੰ ਨਿਤ = ਨਿਤਾਪ੍ਰਤੀ ਗੁਰਾਂ ਦਾ ਸ਼ਬਦ ਰੂਪੀ ਸੀਗਾਰੁ = ਸ਼ਿੰਗਾਰ ਪ੍ਰਾਪਤ ਹੋਵੈ = ਹੁੰਦਾ ਹੈ, ਭਾਵ ਅੰਦਰ ਸ਼ਬਦ ਦੀ ਕਮਾਈ ਦਾ ਚਾਅ ਹੈ, ਉਹ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਧਿਆਵਏ = ਸਿਮਰਨਾ ਕਰਦੀ ਹੈ।

## ਦਇਆ ਦਾਨੁ ਮੰਗਤ ਜਨ ਦੀਜੈ; ਮੈ ਪ੍ਰੀਤਮੁ ਦੇਹੁ ਮਿਲਾਏ ॥

ਮੈਂ ਵੀ ਗੁਰਾਂ ਅੱਗੇ ਅਰਦਾਸ ਕਰਦੀ ਹਾਂ ਕਿ ਹੇ ਗੁਰੂ ਜੀ ! ਮੈਂ ਮੰਗਤ ਜਨ = ਭਿੱਛਕ ਦਾਸ ਨੂੰ ਆਪਣੀ ਦਇਆ = ਮਿਹਰ ਕਰਕੇ ਇਹੋ ਦਾਨ ਦੀਜੈ = ਦੇਣਾ ਕਰੋ ਕਿ ਮੈਨੂੰ ਪ੍ਰੀਤਮੁ = ਪਿਆਰੇ ਪਰਮਾਤਮਾ ਨਾਲ ਮਿਲਾਏ = ਮਿਲਾ ਦੇਹੁ = ਦੇਣਾ ਕਰੋ।

## ਅਨਦਿਨੁ ਗੁਰੁ ਗੋਪਾਲੁ ਧਿਆਈ; ਹਮ ਸਤਿਗੁਰ ਵਿਟਹੁ ਘੁਮਾਏ ॥੨॥

ਮੈਂ ਅਨਦਿਨੁ = ਰਾਤ ਦਿਨ ਗੁਰਾਂ ਦੁਆਰਾ ਗੋਪਾਲੁ = ਪਰਮਾਤਮਾ ਨੂੰ ਧਿਆਈ = ਸਿਮਰਨਾ ਕਰਾਂ **ਵਾ:** ਪ੍ਰਭੂ ਰੂਪ ਗੁਰੂ ਨੂੰ ਸਿਮਰਨਾ ਕਰਦੀ ਹਾਂ ਅਤੇ ਹਮ = ਮੈਂ ਸਤਿਗੁਰਾਂ ਦੇ ਵਿਟਹੁ = ਉਪਰੋਂ ਘੁਮਾਏ = ਬਲਿਹਾਰ ਜਾਂਦੀ ਹਾਂ ॥੨॥

## ਹਮ ਪਾਥਰ, ਗੁਰੁ ਨਾਵ; ਬਿਖੁ ਭਵਜਲੁ ਤਾਰੀਐ ਰਾਮ ॥

ਹਮ = ਅਸੀਂ ਪਾਥਰ = ਪੱਥਰ ਦੀ ਨਿਆਈਂ ਕਠੋਰ ਚਿੱਤ ਵਾਲੇ ਅਨਤਾਰੂ ਹਾਂ ਤੇ ਗੁਰੂ ਜੀ ਨਾਵ = ਬੇੜੀ ਦੀ ਨਿਆਈਂ ਤਾਰਨ ਵਾਲੇ ਹਨ, ਇਸ ਲਈ ਹੇ ਰਾਮ = ਪਰਮਾਤਮਾ ! ਗੁਰਾਂ ਦੀ ਸ਼ਰਨ ਦੇ ਕੇ ਬਿਖੁ = ਵਿਹੁ ਰੂਪੀ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਾਰੀਐ = ਤਾਰਨਾ ਕਰੋ।

## ਗੁਰ ਦੇਵਹੁ ਸਬਦੁ ਸੁਭਾਇ; ਮੈ ਮੂੜ ਨਿਸਤਾਰੀਐ ਰਾਮ ॥

ਹੇ ਪਰਮਾਤਮਾ ! ਗੁਰਾਂ ਦਾ ਸੁਭਾਇ = ਸ਼ੋਭਨੀਕ ਸਬਦੁ = ਉਪਦੇਸ਼ ਦੇਵਹੁ = ਦੇਣਾ ਕਰੋ ਅਤੇ ਮੈ = ਮੈਨੂੰ ਮੂੜ = ਬੇ-ਸਮਝ ਨੂੰ ਨਿਸਤਾਰੀਐ = ਤਾਰਨਾ ਕਰੋ।

## ਹਮ ਮੂੜ ਮੁਗਧ, ਕਿਛੁ ਮਿਤਿ ਨਹੀ ਪਾਈ; ਤੂ ਅਗੰਮੁ ਵਡ ਜਾਣਿਆ ॥

ਹੇ ਪ੍ਰਭੂ ! ਹਮ = ਅਸੀਂ ਵਿਹਾਰਾਂ ਵੱਲੋਂ ਮੂੜ = ਮੂਰਖ, ਪਰਮਾਰਥ ਵੱਲੋਂ ਮੁਗਧ = ਬੇ-ਸਮਝ ਹਾਂ, ਤੇਰੇ ਸਰੂਪ ਦੀ ਪ੍ਰਾਪਤੀ ਰੂਪੀ ਮਿਤਿ = ਮਰਯਾਦਾ ਵੀ ਕਿਛੁ = ਕੁਝ ਨਹੀਂ ਪਾਈ = ਪਾਉਣਾ ਕੀਤੀ। ਹੇ ਪ੍ਰਭੂ ! ਤੂੰ ਸ਼ਾਸਤਰਾਂ ਕਰਕੇ ਅਗੰਮੁ = ਗੰਮਤਾ ਤੋਂ ਰਹਿਤ ਹੈਂ, ਤ੍ਰੈਕਾਲ ਅਬਾਧ ਰੂਪ ਹੋਣ ਕਰਕੇ ਵਡ = ਵੱਡਾ ਹੈਂ ਅਤੇ ਗੁਰਾਂ ਦੁਆਰਾ ਜਾਣਿਆ ਜਾਂਦਾ ਹੈਂ।

## ਤੂ ਆਪਿ ਦਇਆਲੁ ਦਇਆ ਕਰਿ ਮੇਲਹਿ;<br>ਹਮ ਨਿਰਗੁਣੀ ਨਿਮਾਣਿਆ ॥

ਹੇ ਪ੍ਰਭੂ ! ਤੂੰ ਆਪ ਦਇਆਲੁ = ਦਇਆ ਦਾ ਘਰ ਹੈਂ ਅਤੇ ਆਪਣੀ ਦਇਆ = ਮਿਹਰ ਦੀ ਦ੍ਰਿਸ਼ਟੀ ਕਰਕੇ ਆਪਣੇ ਨਾਲ ਮੇਲਹਿ = ਮੇਲਣਾ ਕਰਦਾ ਹੈਂ, ਹਮ = ਅਸੀਂ ਨਿਰਗੁਣੀ = ਗੁਣਾਂ ਤੋਂ ਹੀਣੇ ਅਤੇ ਨਿਮਾਣਿਆਂ = ਮਾਣ ਤੋਂ ਰਹਿਤ ਹਾਂ।

## ਅਨੇਕ ਜਨਮ ਪਾਪ ਕਰਿ ਭਰਮੇ; ਹੁਣਿ ਤਉ ਸਰਣਾਗਤਿ ਆਏ ॥

ਹੇ ਪ੍ਰਭੂ ! ਅਸੀਂ ਪਾਪ = ਮੰਦ ਕਰਮ ਕਰਿ = ਕਰਕੇ ਅਨੇਕ = ਬੇਅੰਤ ਜਨਮਾਂ ਵਿਚ ਭਰਮੇ = ਭਰਮਦੇ ਰਹੇ, ਹੁਣ ਇਸ ਮਨੁੱਖਾ ਜਨਮ ਵਿਚ ਤਉ = ਤੇਰੀ ਸਰਣਾਗਤਿ = ਸ਼ਰਨ ਵਿਚ ਆਏ = ਆ ਕੇ ਪ੍ਰਾਪਤ ਹੋਏ ਹਾਂ।

## ਦਇਆ ਕਰਹੁ, ਰਖਿ ਲੇਵਹੁ ਹਰਿ ਜੀਉ; ਹਮ ਲਾਗਹ ਸਤਿਗੁਰ ਪਾਏ ॥੩॥

ਹੇ ਹਰਿ = ਪ੍ਰਭੂ ਜੀਉ = ਜੀ ! ਤੁਸੀਂ ਸਾਡੇ 'ਤੇ ਆਪਣੀ ਦਇਆ = ਮਿਹਰ ਕਰਹੁ = ਕਰੋ ਅਤੇ ਆਪਣੀ ਸ਼ਰਨ **ਵਾ:** ਅਨੇਕਾਂ ਜਨਮਾਂ ਵੱਲੋਂ ਰੱਖ ਲੇਵਹੁ = ਲੈਣਾ ਕਰੋ, ਹਮ = ਅਸੀਂ ਸਤਿਗੁਰਾਂ ਦੇ ਪਾਏ = ਚਰਨੀਂ ਲਾਗਹ = ਲੱਗਦੇ ਹਾਂ ॥੩॥

## ਗੁਰ ਪਾਰਸ, ਹਮ ਲੋਹ; ਮਿਲਿ ਕੰਚਨੁ ਹੋਇਆ ਰਾਮ ॥

ਰਾਮ = ਹੇ ਭਾਈ ! ਗੁਰੂ ਸਾਹਿਬ ਜੀ ਪਾਰਸ ਦੀ ਨਿਆਈਂ ਹਨ ਅਤੇ ਹਮ = ਅਸੀਂ ਲੋਹ = ਲੋਹੇ ਦੀ ਨਿਆਈਂ ਹਾਂ, ਜਿਵੇਂ ਪਾਰਸ ਨਾਲ ਲੋਹਾ ਮਿਲ ਕੇ ਸੋਨੇ ਦਾ ਰੂਪ ਹੋ ਜਾਂਦਾ ਹੈ। ਇਉਂ ਗੁਰਾਂ ਨਾਲ ਮਿਲ ਕੇ ਸਾਡਾ ਲੋਹੇ ਵਰਗਾ ਕਠੋਰ ਚਿੱਤ ਕੰਚਨੁ = ਸੋਨੇ ਵੱਤ ਸ਼ੁੱਧ ਹੋਇਆ = ਹੋ ਗਿਆ ਹੈ।

## ਜੋਤੀ ਜੋਤਿ ਮਿਲਾਇ; ਕਾਇਆ ਗੜੁ ਸੋਹਿਆ ਰਾਮ ॥

ਰਾਮ = ਹੇ ਭਾਈ ! ਜੋਤੀ = ਅਦ੍ਵੈਤ ਅਨੰਦ ਸਰੂਪ ਪਰਮਾਤਮਾ ਨੇ ਆਪਣੇ ਵਿਚ ਸਾਡੀ ਪਰਤਕ ਜੋਤ ਮਿਲਾਇ = ਮਿਲਾ ਲਈ ਹੈ, ਜਿਸ ਕਰਕੇ ਸਾਡਾ ਕਾਇਆ = ਦੇਹ ਰੂਪੀ ਗੜ੍ਹ = ਕਿਲ੍ਹਾ ਸੋਹਿਆ = ਸ਼ੋਭਨੀਕ ਹੋ ਗਿਆ ਹੈ **ਵਾ:** ਬੁੱਧ ਰੂਪ ਕਾਂਇਆ ਅਤੇ ਦਸਮ ਦੁਆਰ ਰੂਪੀ ਕਿਲ੍ਹਾ ਸ਼ੋਭਨੀਕ ਹੋਇਆ ਹੈ।

## ਕਾਇਆ ਗੜੁ ਸੋਹਿਆ, ਮੇਰੈ ਪ੍ਰਭਿ ਮੋਹਿਆ; ਕਿਉ ਸਾਸਿ ਗਿਰਾਸਿ ਵਿਸਾਰੀਐ ॥

ਇਹ ਕਾਇਆ = ਸਰੀਰ ਰੂਪੀ ਗੜੁ = ਕਿਲ੍ਹਾ ਸੋਹਿਆ = ਸ਼ੋਭਨੀਕ ਹੋਇਆ ਹੈ, ਮੇਰੈ = ਸਾਡੇ ਪ੍ਰਭਿ = ਪ੍ਰਭੂ ਨੇ ਸਾਡਾ ਚਿੱਤ ਮੋਹਿਆ = ਮੋਹਿਤ ਕਰ ਲਿਆ ਹੈ, ਫੇਰ ਉਸ ਪ੍ਰਭੂ ਨੂੰ ਸਾਸਿ = ਸੁਆਸ ਲੈਂਦਿਆਂ ਅਤੇ ਗਿਰਾਸਿ = ਗਰਾਹੀ ਖਾਂਦੇ ਹੋਇਆਂ **ਵਾ:** ਸਾਸਿ ਗਿਰਾਸਿ = ਆਉਂਦੇ-ਜਾਂਦੇ ਸੁਆਸਾਂ ਨਾਲ ਕਿਉ = ਕਿਸ ਲਈ ਵਿਸਾਰੀਐ = ਭੁਲਾਉਣਾ ਕਰੀਏ, ਭਾਵ ਨਹੀਂ ਭੁਲਾਉਣਾ ਚਾਹੀਦਾ।

## ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ; ਹਉ ਸਤਿਗੁਰ ਕੈ ਬਲਿਹਾਰੀਐ ॥

ਅਦ੍ਰਿਸਟੁ = ਦਿਸਣ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪਰਮਾਤਮਾ ਨੂੰ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਪਕੜਿਆ = ਪਕੜਨਾ ਕੀਤਾ ਹੈ, ਭਾਵ ਜੀਵ ਈਸ਼ ਦੇ ਵਾਚ ਅਰਥ ਦਾ ਤਿਆਗ ਕਰਕੇ ਸਤਿ ਚਿਤ ਆਨੰਦ ਸਰੂਪ ਨੂੰ ਗ੍ਰਹਿਣ ਕੀਤਾ ਹੈ। ਇਸ ਲਈ ਹਉ = ਮੈਂ ਸਤਿਗੁਰਾਂ ਕੈ = ਦੇ ਉਪਰੋਂ ਬਲਿਹਾਰੀਐ = ਕੁਰਬਾਨ ਜਾਂਦਾ ਹਾਂ।

## ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ ॥

ਜੇ = ਜੇਕਰ ਸਾਚੇ = ਸੱਚੇ ਸਤਿਗੁਰੂ ਨੂੰ ਭਾਵੈ = ਭਾਅ ਜਾਵੇ ਤਾਂ ਮੈਂ ਆਪਣਾ ਪ੍ਰਤੱਖ, ਹੰਕਾਰ ਰੂਪੀ ਸੀਸੁ = ਸਿਰ ਸਤਿਗੁਰਾਂ ਦੇ ਆਗੈ = ਸਨਮੁਖ ਭੇਟ ਦੇਉ = ਦੇਣਾ ਕਰਦਾ ਹਾਂ।

## ਆਪੇ ਦਇਆ ਕਰਹੁ ਪ੍ਰਭ ਦਾਤੇ; ਨਾਨਕ ਅੰਕਿ ਸਮਾਵੈ ॥੪॥੧॥

ਹੇ ਦਾਤੇ = ਦਾਤਾਰ ਪ੍ਰਭ = ਪ੍ਰਭੂ ! ਤੁਸੀਂ ਆਪ ਹੀ ਆਪਣੀ ਦਇਆ = ਮਿਹਰ ਕਰਹੁ = ਕਰ ਦੇਵੋ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾਂ ਜੋ ਅਸੀਂ ਤੇਰੇ ਅੰਕਿ = ਸਰੂਪ ਵਿਚ ਸਮਾਵੈ = ਸਮਾਅ ਜਾਈਏ ॥੪॥੧॥

## ਤੁਖਾਰੀ ਮਹਲਾ ੪ ॥

## ਹਰਿ ਹਰਿ ਅਗਮ ਅਗਾਧਿ; ਅਪਰੰਪਰ ਅਪਰ ਪਰਾ ॥

ਹੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ! ਤੂੰ ਮਨ ਦੇ ਸੰਕਲਪਾਂ-ਵਿਕਲਪਾਂ ਕਰਕੇ ਅਗਮ = ਗੰਮਤਾ ਤੋਂ ਰਹਿਤ, ਅਗਾਧਿ = ਡੂੰਘਾ, ਗੰਭੀਰਤਾ ਵਾਲਾ ਹੈਂ, ਅਪਰੰਪਰ = ਪਰ੍ਹੇ ਤੋਂ ਪਰ੍ਹੇ ਸ੍ਰੇਸ਼ਟ ਸਰੂਪ ਹੈਂ ਅਤੇ ਅਪਰ = ਉਰ੍ਹੇ ਜੋ ਬ੍ਰਹਮਾ ਆਦਿਕ ਹਨ, ਉਸ ਤੋਂ ਵੀ ਪਰਾ = ਪਰ੍ਹੇ ਬੇਅੰਤ ਸਰੂਪ ਹੈਂ।

## ਜੋ ਤੁਮ ਧਿਆਵਹਿ ਜਗਦੀਸ; ਤੇ ਜਨ ਭਉ ਬਿਖਮੁ ਤਰਾ ॥

ਹੇ ਜਗਦੀਸ = ਜਗਤ ਦੇ ਈਸ਼ਵਰ ਪ੍ਰਭੂ ! ਜੋ = ਜਿਹੜੇ ਮਨੁੱਖ ਤੁਮ = ਤੈਨੂੰ ਧਿਆਵਹਿ = ਸਿਮਰਦੇ ਹਨ ਤੇ = ਉਹ ਜਨ = ਪੁਰਖਾਂ ਨੇ ਜੰਮਣ-ਮਰਣ ਦਾ ਭਉ = ਭੈ ਦੇਣ ਵਾਲਾ ਅਤੇ ਬਿਖਮੁ = ਕਠਿਨਤਾਈ ਨਾਲ ਪਾਰ ਹੋਣ ਵਾਲਾ ਸੰਸਾਰ-ਸਮੁੰਦ੍ਰ ਤਰਾ = ਤੈਰਨਾ ਕੀਤਾ ਹੈ।

## ਬਿਖਮ ਭਉ ਤਿਨ ਤਰਿਆ ਸੁਹੇਲਾ; ਜਿਨ ਹਰਿ ਹਰਿ ਨਾਮੁ ਧਿਆਇਆ ॥

ਤਿਨ = ਉਨ੍ਹਾਂ ਨੇ ਬਿਖਮ = ਕਠਿਨਤਾਈ ਨਾਲ ਪਾਰ ਹੋਣ ਵਾਲਾ ਅਤੇ ਭਉ = ਭੈਦਾਇਕ ਸੰਸਾਰ-ਸਮੁੰਦਰ ਸੁਹੇਲਾ = ਸੁਖਾਲਾ ਹੀ ਤਰਿਆ = ਤੈਰਨਾ ਕੀਤਾ ਹੈ, ਜਿਨ = ਜਿਨ੍ਹਾਂ ਨੇ ਤੇਰਾ ਹਰ ਵਖਤ ਹਰਿ ਹਰਿ ਨਾਮ ਧਿਆਇਆ = ਸਿਮਰਨਾ ਕੀਤਾ ਹੈ।

## ਗੁਰ ਵਾਕਿ ਸਤਿਗੁਰ ਜੋ ਭਾਇ ਚਲੇ; ਤਿਨ ਹਰਿ ਹਰਿ ਆਪਿ ਮਿਲਾਇਆ ॥

ਜੋ ਪੁਰਖ ਗੁਰ = ਪੂਜਨੀਕ ਸਤਿਗੁਰਾਂ ਦੇ ਵਾਕਿ = ਬਚਨਾਂ ਦੇ ਭਾਇ = ਅਨੁਸਾਰ **ਵਾ:** ਬਚਨਾਂ ਵਿਚ ਭਾਇ = ਪ੍ਰੇਮ ਕਰਕੇ ਚੱਲੇ ਹਨ, ਹੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪ੍ਰਭੂ ! ਤਿਨ = ਉਨ੍ਹਾਂ ਨੂੰ ਤੂੰ ਆਪ ਆਪਣੇ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ।

## ਜੋਤੀ ਜੋਤਿ ਮਿਲਿ ਜੋਤਿ ਸਮਾਣੀ; ਹਰਿ ਕ੍ਰਿਪਾ ਕਰਿ ਧਰਣੀਧਰਾ ॥

ਹੇ ਧਰਣੀਧਰਾ = ਧਰਤੀ ਦੇ ਆਸਰਾ ਰੂਪ ਹਰਿ = ਪ੍ਰਭੂ ! ਜਦੋਂ ਤੂੰ ਆਪਣੀ ਕ੍ਰਿਪਾ = ਮਿਹਰ ਕਰਿ = ਕਰੀ, ਕੀਤੀ, ਤਦੋਂ ਜਿਹੜੀ ਆਪ ਜੀ ਦੀ ਜੋਤਿ ਸਭ ਜੋਤੀਆਂ ਵਿਚ ਮਿਲ ਰਹੀ ਹੈ, ਉਸ ਵਿਚ ਸਾਡੀ ਪਰਤਕ ਜੋਤਿ ਸਮਾਣੀ = ਸਮਾਅ ਗਈ।

## ਹਰਿ ਹਰਿ ਅਗਮ ਅਗਾਧਿ; ਅਪਰੰਪਰ ਅਪਰ ਪਰਾ ॥੧॥

ਹੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪ੍ਰਭੂ ! ਤੂੰ ਮਨ ਦੇ ਸੰਕਲਪਾਂ-ਵਿਕਲਪਾਂ ਦੀ ਅਗਮ = ਗੰਮਤਾ ਤੋਂ ਰਹਿਤ, ਅਗਾਧਿ = ਡੂੰਘਾ, ਗੰਭੀਰਤਾ ਵਾਲਾ ਹੈਂ, ਅਪਰੰਪਰ = ਪਰ੍ਹੇ ਤੋਂ ਪਰ੍ਹੇ ਸ੍ਰੇਸ਼ਟ ਸਰੂਪ ਹੈਂ ਅਤੇ ਅਪਰ = ਉਰ੍ਹੇ ਜੋ ਬ੍ਰਹਮਾ ਆਦਿ ਦੇਵਤੇ, ਪ੍ਰਕਿਰਤੀ ਹੈ, ਉਸ ਤੋਂ ਪਰਾ = ਪਰ੍ਹੇ ਬੇਅੰਤ ਸਰੂਪ ਹੈਂ ॥੧॥

## ਤੁਮ ਸੁਆਮੀ ਅਗਮ ਅਥਾਹ; ਤੂ ਘਟਿ ਘਟਿ ਪੂਰਿ ਰਹਿਆ ॥

ਹੇ ਸੁਆਮੀ = ਮਾਲਕ ਪ੍ਰਭੂ ! ਤੁਮ = ਤੂੰ ਸ਼ਾਸਤਰਾਂ ਕਰਕੇ ਅਗਮ = ਗੰਮਤਾ ਤੋਂ ਰਹਿਤ ਅਤੇ ਸ਼ਕਤੀ ਬਿਰਤੀ ਕਰਕੇ ਅਥਾਹ = ਥਾਹ ਪਾਉਣ ਤੋਂ ਰਹਿਤ ਹੈਂ। ਹੇ ਪ੍ਰਭੂ ! ਤੂੰ ਚਾਰੇ ਖਾਣੀਆਂ ਦੇ ਘਟਾਂ ਘਟਾਂ ਵਿਚ ਪੂਰਿ = ਪੂਰਨ ਵਿਆਪਕ ਹੋ ਰਹਿਆ = ਰਿਹਾ ਹੈਂ।

## ਤੂ ਅਲਖ ਅਭੇਉ ਅਗੰਮੁ; ਗੁਰ ਸਤਿਗੁਰ ਬਚਨਿ ਲਹਿਆ ॥

ਹੇ ਪ੍ਰਭੂ ! ਤੂੰ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ, ਅਭੇਉ = ਭੇਦ ਤੋਂ ਰਹਿਤ ਅਤੇ ਸ਼ਾਸਤਰਾਂ ਕਰਕੇ ਅਗੰਮੁ = ਗੰਮਤਾ ਤੋਂ ਰਹਿਤ ਹੈਂ, ਗੁਰ = ਪੂਜਨੀਕ ਸਤਿਗੁਰਾਂ ਦੇ ਬਚਨਿ = ਉਪਦੇਸ਼ ਕਰਕੇ ਹੀ ਤੂੰ ਲਹਿਆ = ਪ੍ਰਾਪਤ ਕੀਤਾ ਜਾਂਦਾ ਹੈ।

## ਧਨੁ ਧੰਨੁ ਤੇ ਜਨ ਪੁਰਖ ਪੂਰੇ; ਜਿਨ ਗੁਰ ਸੰਤ ਸੰਗਤਿ ਮਿਲਿ ਗੁਣ ਰਵੇ ॥

ਤੇ = ਉਹ ਪੂਰੇ = ਪੂਰਨ ਪੁਰਖ = ਭਲੇ ਪੁਰਖ ਧਨੁ ਧੰਨੁ = ਧੰਨਤਾ ਦੇ ਜੋਗ ਹਨ, ਜਿਨ = ਜਿਨ੍ਹਾਂ ਨੇ ਗੁਰਾਂ ਦੀ ਸਤਿਸੰਗਤ ਵਿਚ ਮਿਲ ਕਰਕੇ ਤੇਰੇ ਗੁਣ ਰਵੇ = ਉਚਾਰਣ ਕੀਤੇ ਹਨ।

## ਬਿਬੇਕ ਬੁਧਿ ਬੀਚਾਰਿ ਗੁਰਮੁਖਿ;
## ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥

ਗੁਰਮੁਖ ਜਨਾਂ ਦੀ ਬੁਧਿ = ਬੁੱਧੀ ਬਿਬੇਕ = ਗਿਆਨ, ਜੀਵ ਅਤੇ ਈਸ਼ ਦੀ ਏਕਤਾ ਵਾਲੀ ਬੀਚਾਰਿ = ਵਿਚਾਰ ਕਰਨ ਵਾਲੀ ਹੈ, ਹੇ ਹਰਿ = ਹਰੀ ! ਉਹ ਗੁਰਮੁਖ ਗੁਰਾਂ ਦੇ ਸ਼ਬਦਿ = ਉਪਦੇਸ਼ ਦੁਆਰਾ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਨਿਤ = ਨਿਤਾਪ੍ਰਤੀ ਤੇਰੇ ਜਸ, ਨਾਮ ਨੂੰ ਚਵੇ = ਉਚਾਰਦੇ ਰਹਿੰਦੇ ਹਨ।

## ਜਾ ਬਹਹਿ ਗੁਰਮੁਖਿ, ਹਰਿ ਨਾਮੁ ਬੋਲਹਿ;
## ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥

ਜਾ = ਜਦੋਂ ਗੁਰਮੁਖ ਜਨ ਬਹਹਿ = ਬੈਠਦੇ ਹਨ, ਉਸ ਸਮੇਂ ਵੀ ਤੇਰਾ ਹਰਿ ਨਾਮ ਬੋਲਹਿ = ਬੋਲਦੇ ਹਨ ਅਤੇ ਜਾ = ਜਦੋਂ ਗੁਰਮੁਖ ਜਨ ਖੜੇ = ਖਲੋਂਦੇ ਹਨ, ਤਦੋਂ ਵੀ ਉਨ੍ਹਾਂ ਨੇ ਤੇਰੇ ਹਰਿ ਹਰਿ ਨਾਮ ਨੂੰ ਹੀ ਕਹਿਆ = ਕਹਿਣਾ ਕੀਤਾ ਹੈ **ਵਾ:** ਜਦੋਂ ਗੁਰਮੁਖ ਜਨ ਨਿਰ-ਵਿਕਲਪ ਸਮਾਧੀ ਵਿਚ ਬੈਠਦੇ ਹਨ, ਉਸ ਸਮੇਂ ਵੀ ਹਰਿ ਨਾਮ ਬੋਲਦੇ ਹਨ ਅਤੇ ਜਦੋਂ ਗੁਰਮੁਖ ਜਨ ਸਮਾਹਿਤ ਚਿਤ ਹੋਣ ਰੂਪ ਖਲੋਂਦੇ ਹਨ, ਉਦੋਂ ਵੀ ਹਰਿ ਹਰਿ ਨਾਮ ਨੂੰ ਕਹਿਣਾ ਕਰਦੇ ਹਨ।

## ਤੁਮ ਸੁਆਮੀ ਅਗਮ ਅਥਾਹ; ਤੂ ਘਟਿ ਘਟਿ ਪੂਰਿ ਰਹਿਆ ॥੨॥

ਹੇ ਸੁਆਮੀ = ਮਾਲਕ ਪ੍ਰਭੂ ! ਤੁਮ = ਤੂੰ ਸ਼ਾਸਤਰਾਂ ਕਰਕੇ ਅਗਮ = ਗੰਮਤਾ ਤੋਂ ਰਹਿਤ ਹੈਂ ਅਤੇ ਸ਼ਕਤੀ ਬਿਰਤੀ ਕਰਕੇ ਅਥਾਹ = ਥਾਹ ਪਾਉਣ ਤੋਂ ਰਹਿਤ ਹੈਂ, ਹੇ ਪ੍ਰਭੂ ! ਤੂੰ ਚਾਰੇ ਖਾਣੀਆਂ ਦੇ ਘਟਾਂ ਘਟਾਂ ਵਿਚ **ਵਾ:** ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਪੂਰ = ਪੂਰਨ, ਵਿਆਪਕ ਹੋ ਰਹਿਆ = ਰਿਹਾ ਹੈਂ ॥੨॥

## ਸੇਵਕ ਜਨ ਸੇਵਹਿ, ਤੇ ਪਰਵਾਣੁ; ਜਿਨ ਸੇਵਿਆ ਗੁਰਮਤਿ ਹਰੇ ॥

ਜੋ ਸੇਵਕ ਜਨ = ਦਾਸਾ-ਭਾਵ ਧਾਰਨ ਵਾਲੇ ਪੁਰਖ ਹਰੀ ਨੂੰ ਸੇਵਹਿ = ਸੇਂਵਦੇ ਹਨ ਤੇ = ਉਹ ਪਰਵਾਣੁ = ਪਰਵਾਣਿਕ, ਸਫਲ ਜੀਵਨ ਵਾਲੇ ਹਨ।

***ਪ੍ਰਸ਼ਨ :*** *ਕਿਹੋ ਜਿਹੇ ਸੇਵਕ ?*

***ਗੁਰ-ਉੱਤਰ :*** ਜਿਨ = ਜਿਨ੍ਹਾਂ ਸੇਵਕਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਪ੍ਰਾਪਤ ਕਰਕੇ ਹਰੇ = ਹਰੀ ਨੂੰ ਸੇਵਿਆ = ਸੇਵਨਾ ਕੀਤਾ ਹੈ।

## ਤਿਨ ਕੇ ਕੋਟਿ ਸਭਿ ਪਾਪ; ਖਿਨੁ ਪਰਹਰਿ ਹਰਿ ਦੂਰਿ ਕਰੇ ॥

ਤਿਨ = ਉਨ੍ਹਾਂ ਸੇਵਕਾਂ ਕੇ = ਦੇ ਕੋਟਿ = ਕ੍ਰੋੜਾਂ ਜਨਮਾਂ ਦੇ ਸਭਿ = ਸਾਰੇ ਪਾਪ = ਮੰਦ ਕਰਮ ਖਿਨੁ = ਛਿਨ ਕਾਲ ਵਿਚ ਹੀ ਪਰਹਰਿ = ਨਾਸ਼ ਕਰਕੇ ਹਰਿ = ਪਰਮਾਤਮਾ ਨੇ ਦੂਰ ਕਰੇ = ਕਰ ਦਿੱਤੇ ਹਨ।

## ਤਿਨ ਕੇ ਪਾਪ ਦੋਖ ਸਭਿ ਬਿਨਸੇ; ਜਿਨ ਮਨਿ ਚਿਤਿ ਇਕੁ ਅਰਾਧਿਆ ॥

ਤਿਨ = ਉਨ੍ਹਾਂ ਸੇਵਕਾਂ ਕੇ = ਦੇ ਸਭਿ = ਸਾਰੇ ਪਾਪ ਅਤੇ ਸ਼ਬਦ ਸਪਰਸ਼ ਰੂਪੀ ਦੋਖ = ਦੋਸ਼ ਵੀ ਬਿਨਸੇ = ਨਾਸ਼ ਹੋ ਗਏ ਹਨ, ਜਿਨ = ਜਿਨ੍ਹਾਂ ਨੇ ਆਪਣੇ ਮਨਿ = ਹਿਰਦੇ ਦੀ ਚਿਤਿ = ਚਿਤਵਨੀ ਦੁਆਰਾ ਇਕੁ = ਅਦੁੱਤੀ ਪਰਮਾਤਮਾ ਨੂੰ ਅਰਾਧਿਆ = ਸਿਮਰਨਾ ਕੀਤਾ ਹੈ।

[ਅੰਗ ੧੧੧੫]

## ਤਿਨ ਕਾ ਜਨਮੁ ਸਫਲਿਓ, ਸਭੁ ਕੀਆ ਕਰਤੈ; ਜਿਨ ਗੁਰ ਬਚਨੀ ਸਚੁ ਭਾਖਿਆ ॥

ਤਿਨ = ਉਨ੍ਹਾਂ ਸੇਵਕਾਂ ਕਾ = ਦਾ ਮਨੁੱਖਾ ਜਨਮ ਆਦਿ ਸਭੁ = ਸਾਰਾ ਕੁਝ ਸ੍ਰਿਸ਼ਟੀ ਦੇ ਕਰਤੈ = ਰਚਨਹਾਰ ਪ੍ਰਭੂ ਨੇ ਸਫਲਿਓ = ਸਫਲਾ ਕੀਆ = ਕਰ ਦਿੱਤਾ ਹੈ, ਜਿਨ = ਜਿਨ੍ਹਾਂ ਨੇ ਗੁਰਾਂ ਦੇ ਬਚਨੀ = ਸ਼ਬਦਾਂ ਦੁਆਰਾ ਸਚੁ = ਸੱਚੇ ਪਰਮਾਤਮਾ ਦੇ ਨਾਮ ਨੂੰ ਭਾਖਿਆ = ਉਚਾਰਣ ਕੀਤਾ ਹੈ।

## ਤੇ ਧੰਨੁ ਜਨ ਵਡ ਪੁਰਖ ਪੂਰੇ; ਜੋ ਗੁਰਮਤਿ ਹਰਿ ਜਪਿ, ਭਉ ਬਿਖਮੁ ਤਰੇ ॥

ਤੇ = ਉਹ ਜਨ = ਸੇਵਕ ਵਡ = ਵੱਡੇ ਅਤੇ ਪੂਰੇ = ਪੂਰਨ ਪੁਰਖ ਧੰਨੁ = ਧੰਨਤਾ ਜੋਗ ਹਨ, ਜੋ = ਜਿਹੜੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਪ੍ਰਭੂ ਦੇ ਨਾਮ ਨੂੰ ਜਪ ਕੇ ਭਉ = ਭੈਦਾਇਕ ਅਤੇ ਬਿਖਮੁ = ਕਠਿਨਤਾਈ ਨਾਲ ਪਾਰ ਹੋਣ ਵਾਲੇ ਸੰਸਾਰ-ਸਮੁੰਦ੍ਰ ਨੂੰ ਤਰੇ = ਤਰ ਗਏ ਹਨ।

## ਸੇਵਕ ਜਨ ਸੇਵਹਿ, ਤੇ ਪਰਵਾਣੁ; ਜਿਨ ਸੇਵਿਆ ਗੁਰਮਤਿ ਹਰੇ ॥੩॥

ਜੋ ਸੇਵਕ ਜਨ = ਦਾਸਾ-ਭਾਵ ਧਾਰਨ ਵਾਲੇ ਪੁਰਖ ਹਰਿ = ਹਰੀ ਨੂੰ ਸੇਵਹਿ = ਸੇਂਵਦੇ ਹਨ ਤੇ = ਉਹ ਪਰਵਾਣੁ = ਪਰਵਾਣਿਕ, ਸਫਲ ਜੀਵਨ ਵਾਲੇ ਹਨ।

***ਪ੍ਰਸ਼ਨ :*** *ਕਿਹੋ ਜਿਹੇ ਸੇਵਕ ?*

***ਗੁਰ-ਉੱਤਰ :*** ਜਿਨ = ਜਿਨ੍ਹਾਂ ਸੇਵਕਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਪ੍ਰਾਪਤ ਕਰਕੇ ਹਰੇ = ਹਰੀ ਨੂੰ ਸੇਵਿਆ = ਸੇਵਨਾ ਕੀਤਾ ਹੈ ॥੩॥

## ਤੂ ਅੰਤਰਜਾਮੀ, ਹਰਿ ਆਪਿ; ਜਿਉ ਤੂ ਚਲਾਵਹਿ ਪਿਆਰੇ, ਹਉ ਤਿਵੈ ਚਲਾ ॥

ਹੇ ਹਰਿ = ਪਰਮਾਤਮਾ ! ਤੂੰ ਆਪ ਹੀ ਘਟਾਂ ਘਟਾਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ, ਹੇ ਪਿਆਰੇ ! ਜਿਉ = ਜਿਵੇਂ ਤੂੰ ਆਪ ਦੀ ਭਗਤੀ, ਗਿਆਨ ਆਦਿ ਗੁਣਾਂ ਵਿਚ ਚਲਾਵਹਿ = ਚਲਾਉਣਾ ਕਰਦਾ ਹੈਂ, ਹਉ = ਮੈਂ ਤਿਵੈ = ਉਵੇਂ ਹੀ ਚਲਾ = ਚੱਲਣਾ ਕਰਦਾ ਹਾਂ।

## ਹਮਰੈ ਹਾਥਿ ਕਿਛੁ ਨਾਹਿ; ਜਾ ਤੂ ਮੇਲਹਿ, ਤਾ ਹਉ ਆਇ ਮਿਲਾ ॥

ਹੇ ਪ੍ਰਭੂ ! ਹਮਰੈ = ਸਾਡੇ ਹਾਥਿ = ਹੱਥਾਂ ਵਿਚ ਭਾਵ ਅਧੀਨ ਕਿਛੁ = ਕੁਝ ਵੀ ਨਾਹਿ = ਨਹੀਂ ਹੈ, ਜਾ =

ਜਦੋਂ ਤੂੰ ਆਪ ਆਪਣੇ ਨਾਲ ਮੇਲਹਿ = ਮੇਲਣਾ ਕਰੇਂਗਾ ਤਾ = ਤਦੋਂ ਹੀ ਹਉ = ਮੈਂ ਆਇ = ਆ ਕੇ ਤੇਰੇ ਨਾਲ ਮਿਲਾ = ਮਿਲ ਸਕਦਾ ਹਾਂ।

**ਜਿਨ ਕਉ ਤੂ ਹਰਿ ਮੇਲਹਿ ਸੁਆਮੀ; ਸਭੁ ਤਿਨ ਕਾ ਲੇਖਾ ਛੁਟਕਿ ਗਇਆ ॥**

ਹੇ ਸੁਆਮੀ = ਮਾਲਕ ਹਰਿ = ਪ੍ਰਭੂ ! ਜਿਨ = ਜਿਨ੍ਹਾਂ ਸੇਵਕਾਂ ਕਉ = ਨੂੰ ਤੂੰ ਆਪ ਆਪਣੇ ਨਾਲ ਮੇਲਹਿ = ਮੇਲ ਲੈਂਦਾ ਹੈਂ, ਤਿਨ = ਉਨ੍ਹਾਂ ਕਾ = ਦਾ ਕਰਮਾਂ-ਧਰਮਾਂ ਵਾਲਾ ਸਭ = ਸਾਰਾ ਲੇਖਾ = ਹਿਸਾਬ-ਕਿਤਾਬ ਛੁਟਕਿ = ਛੁੱਟ ਗਇਆ = ਗਿਆ ਹੈ।

**ਤਿਨ ਕੀ ਗਣਤ ਨ ਕਰਿਅਹੁ ਕੋ ਭਾਈ;**
**ਜੋ ਗੁਰ ਬਚਨੀ ਹਰਿ ਮੇਲਿ ਲਇਆ ॥**

ਇਸ ਲਈ ਹੇ ਭਾਈ = ਭਰਾਵੋ ! ਤਿਨ = ਉਨ੍ਹਾਂ ਸੇਵਕਾਂ ਦੇ ਕਰਮਾਂ ਕੀ = ਦੀ ਕੋ = ਕੋਈ ਵੀ ਗਣਤ = ਗਿਣਤੀ-ਮਿਣਤੀ ਆਦਿ ਨਾ ਕਰਿਅਹੁ = ਕਰਿਓ, ਜੋ = ਜਿਹੜੇ ਗੁਰਾਂ ਦੇ ਬਚਨੀ = ਸ਼ਬਦਾਂ ਦੁਆਰਾ ਹਰਿ = ਹਰੀ ਨੇ ਆਪਣੇ ਨਾਲ ਮੇਲ ਲਇਆ = ਲਏ ਹਨ।

**ਨਾਨਕ ਦਇਆਲੁ ਹੋਆ ਤਿਨ ਊਪਰਿ; ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਸੇਵਕਾਂ ਉਪਰ ਵਾਹਿਗੁਰੂ ਦਇਆਲੁ = ਦਿਆਲੂ ਹੋਆ = ਹੋਇਆ ਹੈ। ਜਿਨ = ਜਿਨ੍ਹਾਂ ਨੇ ਗੁਰਾਂ ਕਾ = ਦਾ ਭਾਣਾ = ਹੁਕਮ ਭਲਾ = ਚੰਗਾ ਕਰਕੇ ਮੰਨਿਆ = ਮੰਨਣਾ ਕੀਤਾ ਹੈ। ਇਸ ਲਈ ਇਉਂ ਬੇਨਤੀ ਕਰੀਏ ਕਿ :

**ਤੂ ਅੰਤਰਜਾਮੀ ਹਰਿ ਆਪਿ;**
**ਜਿਉ ਤੂ ਚਲਾਵਹਿ ਪਿਆਰੇ, ਹਉ ਤਿਵੈ ਚਲਾ ॥੪॥੨॥**

ਹੇ ਹਰਿ = ਪਰਮਾਤਮਾ ! ਤੂੰ ਆਪ ਹੀ ਘਟਾਂ ਘਟਾਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ, ਹੇ ਪਿਆਰੇ ਪ੍ਰਭੂ ! ਜਿਉ = ਜਿਵੇਂ ਤੂੰ ਆਪ ਦੀ ਭਗਤੀ, ਗਿਆਨ ਦੇ ਰਸਤੇ ਵਿਚ ਚਲਾਵਹਿ = ਚਲਾਉਣਾ ਕਰਦਾ ਹੈਂ, ਹਉ = ਮੈਂ ਤਿਵੈ = ਉਵੇਂ ਹੀ ਚਲਾ = ਚੱਲਣਾ ਕਰਦਾ ਹਾਂ ॥੪॥੨॥

**ਤੁਖਾਰੀ ਮਹਲਾ ੪ ॥**

**ਤੂ ਜਗਜੀਵਨੁ ਜਗਦੀਸੁ; ਸਭ ਕਰਤਾ ਸ੍ਰਿਸਟਿ ਨਾਥੁ ॥**

ਹੇ ਪ੍ਰਭੂ ! ਤੂੰ ਸਾਰੇ ਜਗਜੀਵਨੁ = ਜਗਤ ਦਾ ਜੀਵਨ, ਚੇਤਨ ਸਰੂਪ ਹੈਂ ਅਤੇ ਸਾਰੇ ਜਗਦੀਸ = ਜਗਤ ਦਾ ਈਸ਼ਰ, ਰਾਜਾ ਰੂਪ ਹੈਂ, ਹੇ ਨਾਥੁ = ਮਾਲਕ ਪ੍ਰਭੂ ! ਤੂੰ ਆਪ ਹੀ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਦਾ ਕਰਤਾ = ਕਰਣਹਾਰ, ਪੈਦਾ ਕਰਨ ਵਾਲਾ ਹੈਂ **ਵਾ:** ਸਭ ਦਾ ਕਰਤਾ ਹੈਂ ਅਤੇ ਸਾਰੀ ਸ੍ਰਿਸ਼ਟੀ ਦਾ ਨਾਥੁ = ਮਾਲਕ ਹੈਂ।

**ਤਿਨ ਤੂ ਧਿਆਇਆ ਮੇਰਾ ਰਾਮੁ; ਜਿਨ ਕੈ ਧੁਰਿ ਲੇਖੁ ਮਾਥੁ ॥**

ਹੇ ਮੇਰਾ = ਸ਼੍ਰੋਮਣੀ ਰਾਮੁ = ਪ੍ਰਭੂ ! ਤਿਨ = ਉਨ੍ਹਾਂ ਗੁਰਮੁਖਾਂ ਦੁਆਰਾ ਹੀ ਤੂੰ ਧਿਆਇਆ = ਸਿਮਰਿਆ ਗਿਆ ਹੈਂ, ਜਿਨ੍ਹਾਂ ਕੈ = ਦੇ ਮਾਥੁ = ਮੱਥੇ ਉਪਰ ਧੁਰੋਂ ਹੀ ਤੇਰੇ ਸਿਮਰਨ ਦਾ ਲੇਖ ਲਿਖਿਆ ਹੋਇਆ ਹੈ।

## ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ; ਤਿਨ ਹਰਿ ਹਰਿ ਨਾਮੁ ਅਰਾਧਿਆ ॥

ਹੇ ਸੁਆਮੀ = ਮਾਲਕ ਹਰਿ = ਪਰਮਾਤਮਾ ! ਜਿਨ = ਜਿਨ੍ਹਾਂ ਕਉ = ਨੂੰ ਤੂੰ ਧੁਰ ਦਰਗਾਹ ਤੋਂ ਹੀ ਸ੍ਰੇਸ਼ਟ ਲੇਖ ਲਿਖਿਆ = ਲਿਖ ਦਿੱਤਾ ਹੈ, ਤਿਨ = ਉਨ੍ਹਾਂ ਨੇ ਹੀ ਤੇਰਾ ਹਰਿ ਹਰਿ ਨਾਮ ਅਰਾਧਿਆ = ਸਿਮਰਨਾ ਕੀਤਾ ਹੈ।

## ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ; ਜਿਨ ਗੁਰ ਬਚਨੀ ਹਰਿ ਜਾਪਿਆ ॥

ਹੇ ਹਰਿ = ਪ੍ਰਭੂ ! ਜਿਨ = ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੇ ਬਚਨੀ = ਉਪਦੇਸ਼ ਦੁਆਰਾ ਤੇਰਾ ਨਾਮ ਜਾਪਿਆ = ਜਪਣਾ ਕੀਤਾ ਹੈ, ਤਿਨ = ਉਨ੍ਹਾਂ ਕੇ = ਦੇ ਸਭਿ = ਸਾਰੇ ਪਾਪ ਇਕ ਨਿਮਖ = ਅੱਖ ਫਰਕਣ ਜਿਤਨੇ ਸਮੇਂ ਵਿਚ ਹੀ ਲਾਥੇ = ਲਹਿ ਗਏ ਹਨ।

## ਧਨੁ ਧੰਨੁ ਤੇ ਜਨ, ਜਿਨ ਹਰਿ ਨਾਮੁ ਜਪਿਆ;<br>ਤਿਨ ਦੇਖੇ ਹਉ ਭਇਆ ਸਨਾਥੁ ॥

ਹੇ ਪ੍ਰਭੂ ! ਤੇ = ਉਹ ਜਨ = ਪੁਰਖ ਧਨੁ ਧੰਨੁ = ਧੰਨਤਾ ਦੇ ਜੋਗ ਹਨ, ਜਿਨ = ਜਿਨ੍ਹਾਂ ਨੇ ਤੇਰਾ ਹਰਿ ਨਾਮ ਜਪਿਆ = ਜਪਣਾ ਕੀਤਾ ਹੈ, ਤਿਨ = ਉਨ੍ਹਾਂ ਨੂੰ ਦੇਖੇ = ਵੇਖਣ ਕਰਕੇ ਹਉ = ਮੈਂ ਵੀ ਸਨਾਥੁ = ਕਲਿਆਣ ਨੂੰ ਪ੍ਰਾਪਤ, ਕ੍ਰਿਤ ਕ੍ਰਿਤ ਭਇਆ = ਹੋਇਆ ਹਾਂ।

## ਤੂ ਜਗਜੀਵਨੁ ਜਗਦੀਸੁ; ਸਭ ਕਰਤਾ ਸ੍ਰਿਸਟਿ ਨਾਥੁ ॥੧॥

ਹੇ ਪ੍ਰਭੂ ! ਤੂੰ ਸਾਰੇ ਜਗਜੀਵਨੁ = ਜਗਤ ਦਾ ਜੀਵਨ ਰੂਪ ਅਤੇ ਜਗਦੀਸੁ = ਜਗਤ ਦਾ ਈਸ਼ਰ, ਰਾਜਾ ਰੂਪ ਹੈਂ, ਹੇ ਨਾਥੁ = ਮਾਲਕ ਪ੍ਰਭੂ ! ਤੂੰ ਸਭ = ਸਾਰੀ ਸ੍ਰਿਸ਼ਟਿ = ਸ੍ਰਿਸ਼ਟੀ ਨੂੰ ਹੀ ਪੈਦਾ ਕਰਤਾ = ਕਰਨ ਵਾਲਾ ਹੈਂ **ਵਾ:** ਸਭ ਦਾ ਕਰਤਾ ਤੇ ਸਾਰੀ ਸ੍ਰਿਸ਼ਟੀ ਦਾ ਮਾਲਕ ਹੈਂ ॥੧॥

## ਤੂ ਜਲਿ ਥਲਿ ਮਹੀਅਲਿ ਭਰਪੂਰਿ; ਸਭ ਊਪਰਿ ਸਾਚੁ ਧਣੀ ॥

ਹੇ ਪ੍ਰਭੂ ! ਤੂੰ ਜਲਿ = ਪਾਣੀ ਵਾਲੀਆਂ ਤਰਲ ਥਾਵਾਂ ਅਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ ਭਰਪੂਰਿ = ਵਿਆਪਕ ਹੋ ਰਿਹਾ ਹੈਂ **ਵਾ:** ਜਲ ਦੀ ਨਿਆਈਂ ਪ੍ਰੇਮੀਆਂ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ (ਮਹੀ + ਅਲਿ) ਮਹੀ = ਪ੍ਰਿਥਵੀ ਦੀ ਨਿਆਈਂ ਭੂਮਿਕਾ ਵਾਲਿਆਂ ਅਤੇ ਅਲਿ = ਅਕਾਸ਼ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲਿਆਂ ਅੰਦਰ ਲਬਾਲਬ ਵਿਆਪਕ ਹੋ ਰਿਹਾ ਹੈਂ, ਸਭ = ਸਾਰਿਆਂ ਦੇ ਊਪਰਿ = ਉੱਤੇ ਤੂੰ ਹੀ ਸਾਚੁ = ਸੱਚਾ ਧਣੀ = ਮਾਲਕ ਹੈਂ **ਵਾ:** ਬ੍ਰਹਮਾ ਵਿਸ਼ਨੂੰ ਸ਼ਿਵ ਆਦਿਕ **ਵਾ:** ਹਿਰਨ ਗਰਭ, ਵੈਰਾਟ ਤੇ ਅੱਬਿਆ ਕ੍ਰਿਤ ਆਦਿਕ ਸਾਰਿਆਂ ਤੋਂ ਉਪਰ ਹੈਂ ਅਤੇ ਸਭ ਦਾ ਸੱਚਾ ਮਾਲਕ ਹੈਂ।

## ਜਿਨ ਜਪਿਆ ਹਰਿ ਮਨਿ ਚੀਤਿ; ਹਰਿ ਜਪਿ ਜਪਿ ਮੁਕਤੁ ਘਣੀ ॥

ਹੇ ਹਰਿ = ਹਰੀ ! ਜਿਨ੍ਹਾਂ ਨੇ ਆਪਣੇ ਮਨ ਦੀ ਚੀਤਿ = ਚਿਤਵਨੀ ਦੁਆਰਾ ਤੇਰਾ ਨਾਮ ਜਪਿਆ = ਜਪਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਤੈਨੂੰ ਮਨਿ = ਸ਼੍ਰੋਮਣੀ ਜਾਣ ਕੇ ਆਪਣੇ ਚਿਤ ਵਿਚ ਗੁਰਾਂ ਦੇ ਮੰਤਰ ਦੁਆਰਾ ਸਿਮਰਿਆ ਹੈ, ਹੇ ਹਰਿ = ਹਰੀ ! ਉਨ੍ਹਾਂ ਗੁਰਮੁਖਾਂ ਦੀ ਘਣੀ = ਬਹੁਤ ਸ੍ਰਿਸ਼ਟੀ ਤੇਰਾ ਨਾਮ ਜਪ ਜਪ ਕੇ ਮੁਕਤੁ = ਕਲਿਆਣ ਨੂੰ ਪ੍ਰਾਪਤ ਹੋਈ ਹੈ।

**ਜਿਨ ਜਪਿਆ ਹਰਿ, ਤੇ ਮੁਕਤ ਪ੍ਰਾਣੀ; ਤਿਨ ਕੇ ਊਜਲ ਮੁਖ ਹਰਿ ਦੁਆਰਿ ॥**

ਹੇ ਹਰਿ = ਹਰੀ ! ਜਿਨ = ਜਿਨ੍ਹਾਂ ਨੇ ਤੈਨੂੰ ਜਪਿਆ = ਜਪਣਾ ਕੀਤਾ ਹੈ ਤੇ = ਉਹ ਪ੍ਰਾਣੀ = ਪ੍ਰਾਣਾਧਾਰੀ ਜੀਵ ਮੁਕਤ = ਕਲਿਆਣ ਨੂੰ ਪ੍ਰਾਪਤ ਹੋਏ ਹਨ, ਹੇ ਹਰਿ = ਹਰੀ ! ਤਿਨ = ਉਨ੍ਹਾਂ ਕੇ = ਦੇ ਮੁਖ ਤੇਰੇ ਸੱਚਖੰਡ ਰੂਪੀ ਦੁਆਰਿ = ਦਰ ਵਿਚ ਜਸ ਰੂਪੀ ਊਜਲ = ਉਜਾਲੇ ਵਾਲੇ ਹੋਏ ਹਨ।

**ਓਇ ਹਲਤਿ ਪਲਤਿ ਜਨ ਭਏ ਸੁਹੇਲੇ; ਹਰਿ ਰਾਖਿ ਲੀਏ ਰਖਨਹਾਰਿ ॥**

ਓਇ = ਉਹ ਜਨ = ਪੁਰਖ ਹਲਤਿ ਪਲਤਿ = ਲੋਕ-ਪਰਲੋਕ ਵਿਚ ਸੁਹੇਲੇ = ਸੁਖੀ ਭਏ = ਹੋਏ ਹਨ, ਹੇ ਰਖਨਹਾਰਿ = ਰੱਖਿਆ ਕਰਨ ਵਾਲੇ ਹਰਿ = ਹਰੀ ! ਉਹ ਤੂੰ ਆਪ ਹੀ ਬਚਾ ਕੇ ਰਾਖਿ = ਰੱਖ ਲੀਏ = ਲਏ ਹਨ।

**ਹਰਿ ਸੰਤ ਸੰਗਤਿ ਜਨ ਸੁਣਹੁ ਭਾਈ; ਗੁਰਮੁਖਿ ਹਰਿ ਸੇਵਾ ਸਫਲ ਬਣੀ ॥**

ਇਸ ਕਰਕੇ ਹੇ ਭਾਈ ਜਨੋਂ ! ਤੁਸੀਂ ਸੰਤ ਮਹਾਤਮਾ ਜਨਾਂ ਦੀ ਸੰਗਤ ਦੁਆਰਾ ਹਰਿ ਨਾਮ ਸੁਣਹੁ = ਸੁਣਨਾ ਕਰੋ **ਵਾ:** ਹੇ ਭਾਈ ਜਨੋਂ ਤੇ ਹਰੀ ਦੇ ਸੰਤਾਂ ਦੀ ਪਿਆਰੀ ਸੰਗਤੇ ! ਸੁਣਨਾ ਕਰ, ਗੁਰਮੁਖਾਂ ਦੁਆਰਾ ਹਰਿ = ਹਰੀ ਦੀ ਕੀਤੀ ਹੋਈ ਸੇਵਾ ਸਫਲ ਬਣੀ ਹੈ **ਵਾ:** ਗੁਰਾਂ ਦੁਆਰਾ ਭਗਤੀ ਰੂਪੀ ਸੇਵਾ ਸਫਲ = ਸਹਿਤ ਗਿਆਨ ਫਲ ਦੇ ਬਣੀ = ਬਣ ਰਹੀ ਹੈ। ਇਸ ਲਈ ਇਉਂ ਬੇਨਤੀ ਕਰੀਏ ਕਿ :

**ਤੂ ਜਲਿ ਥਲਿ ਮਹੀਅਲਿ ਭਰਪੂਰਿ; ਸਭ ਊਪਰਿ ਸਾਚੁ ਧਣੀ ॥੨॥**

ਹੇ ਪ੍ਰਭੂ ! ਤੂੰ ਜਲਿ = ਤਰਲ ਥਾਵਾਂ ਅਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਆਦਿ ਵਿਚ ਭਰਪੂਰਿ = ਵਿਆਪਕ ਹੋ ਰਿਹਾ ਹੈਂ ਅਤੇ ਸਭ = ਸਾਰਿਆਂ ਦੇ ਊਪਰਿ = ਉੱਤੇ ਤੂੰ ਹੀ ਸਾਚੁ = ਸੱਚਾ ਧਣੀ = ਮਾਲਕ ਹੈਂ ॥੨॥

**ਤੂ ਥਾਨ ਥਨੰਤਰਿ ਹਰਿ ਏਕੁ; ਹਰਿ ਏਕੋ ਏਕੁ ਰਵਿਆ ॥**

ਹੇ ਹਰਿ = ਹਰੀ ! ਸਭ ਥਾਨ = ਥਾਵਾਂ ਅਤੇ ਥਨੰਤਰਿ = ਥਾਵਾਂ ਦੇ ਅੰਦਰ ਰਹਿਣ ਵਾਲੇ ਜੀਵਾਂ ਵਿਚ ਏਕੁ = ਇਕ ਤੂੰ ਹੀ ਵੱਸਿਆ ਹੋਇਆ ਹੈਂ, ਹੇ ਹਰਿ = ਹਰੀ ! ਨਿਸਚੇ ਕਰਕੇ ਏਕੋ ਏਕੁ = ਇੱਕੋ ਇਕ ਤੂੰ ਹੀ ਸਾਰੇ ਰਵਿਆ = ਵਿਆਪਕ ਹੋ ਰਿਹਾ ਹੈਂ **ਵਾ:** ਇੱਕੋ ਨਿਰਗੁਨ ਸਰੂਪ ਹੈਂ ਅਤੇ ਇੱਕੋ ਸਰਗੁਨ ਸਰੂਪ ਹੈਂ **ਵਾ:** ਇੱਕੋ ਹੀ ਜੀਵ ਰੂਪ ਹੈਂ ਅਤੇ ਇੱਕੋ ਹੀ ਈਸ਼ਰ ਰੂਪ ਹੈਂ, ਇਉਂ ਹੇ ਹਰੀ ! ਤੈਨੂੰ ਸਰਬ-ਵਿਆਪਕ ਜਾਣ ਕੇ ਤੇਰਾ ਜਸ ਰਵਿਆ = ਉਚਾਰਣਾ ਕੀਤਾ ਹੈ।

**ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ; ਮੁਖਿ ਹਰਿ ਹਰਿ ਨਾਮੁ ਚਵਿਆ ॥**

ਵਣਿ = ਜੰਗਲਾਂ, ਤ੍ਰਿਣਿ = ਕੱਖਾਂ, ਤ੍ਰਿਭਵਣਿ = ਤਿੰਨੇ ਲੋਕਾਂ ਅਤੇ ਸਭ = ਸਾਰੀ ਸ੍ਰਿਸ਼ਟੀ ਨੇ **ਵਾ:** ਇਨ੍ਹਾਂ ਵਿਚ ਰਹਿਣ ਵਾਲੇ ਸਾਰੇ ਜੀਵਾਂ ਨੇ ਆਪਣੇ ਮੁਖ ਦੁਆਰਾ ਤੇਰਾ ਹਰਿ ਹਰਿ ਨਾਮ ਚਵਿਆ = ਉਚਾਰਣਾ ਕੀਤਾ ਹੈ।

**ਸਭਿ ਚਵਹਿ ਹਰਿ ਹਰਿ ਨਾਮੁ ਕਰਤੇ; ਅਸੰਖ ਅਗਣਤ ਹਰਿ ਧਿਆਵਏ ॥**

ਹੇ ਕਰਤੇ = ਕਰਤਾ ਪੁਰਖ ! ਸਭਿ = ਸਾਰੇ ਤੇਰੇ ਹਰਿ ਹਰਿ ਨਾਮ ਨੂੰ ਚਵਹਿ = ਉਚਾਰਣਾ ਕਰਦੇ ਹਨ,

ਪਿੱਛੇ ਵੀ ਅਸੰਖ ਜੀਵ ਤੇਰਾ ਹਰਿ ਨਾਮ ਧਿਆਵਏ = ਸਿਮਰ ਰਹੇ ਸਨ, ਹੁਣ ਵੀ ਅਗਣਤ = ਅਣਗਿਣਤ ਹੀ ਧਿਆਵਏ = ਸਿਮਰ ਰਹੇ ਹਨ **ਵਾ:** ਹੇ ਅਸੰਖ ਹਰੀ ! ਅਣਗਿਣਤ ਜੀਵ ਹੀ ਤੇਰੇ ਨਾਮ ਨੂੰ ਸਿਮਰ ਰਹੇ ਹਨ।

## ਸੋ ਧੰਨੁ ਧਨੁ ਹਰਿ ਸੰਤੁ ਸਾਧੂ; ਜੋ ਹਰਿ ਪ੍ਰਭ ਕਰਤੇ ਭਾਵਏ ॥

ਹੇ ਹਰਿ = ਹਰੀ ! ਸੋ = ਉਹ ਤੇਰੇ ਸੰਤੁ = ਸ਼ਾਂਤ-ਚਿਤ ਮਹਾਤਮਾ ਵੀ ਧੰਨੁ = ਧੰਨਤਾ ਜੋਗ ਹਨ ਅਤੇ ਉਹ ਸਾਧੂ = ਸ੍ਰੇਸ਼ਟ ਜਨ ਵੀ ਧਨੁ = ਧੰਨਤਾ ਜੋਗ ਹਨ **ਵਾ:** ਹੇ ਹਰੀ ! ਤੇਰੇ ਉਹ ਸਾਧੂ ਸੰਤ ਧੰਨਤਾ ਜੋਗ ਹਨ। ਜੋ = ਜਿਹੜੇ ਹੇ ਹਰਿ = ਹਰੇ-ਭਰੇ ਕਰਨ ਵਾਲੇ ਕਰਤੇ = ਕਰਤਾ ਪੁਰਖ ਪ੍ਰਭ = ਪਰਮਾਤਮਾ ! ਤੈਨੂੰ ਭਾਵਏ = ਚੰਗੇ ਲੱਗਦੇ ਹਨ।

## ਸੋ ਸਫਲੁ ਦਰਸਨੁ ਦੇਹੁ ਕਰਤੇ; ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥

ਹੇ ਕਰਤੇ = ਕਰਤਾ ਪੁਰਖ ! ਮੈਨੂੰ ਸੋ = ਉਸ ਦਾ ਸਫਲ ਦਰਸਨੁ = ਦੀਦਾਰ ਦੇਹੁ = ਦੇਣਾ ਕਰ, ਜਿਸ ਨੇ ਹਿਰਦੈ = ਅੰਤਹਕਰਨ ਵਿਚ ਸਦ = ਹਮੇਸ਼ਾਂ ਤੇਰਾ ਹਰਿ ਨਾਮ ਚਵਿਆ = ਉਚਾਰਣ ਕੀਤਾ ਹੈ।

## ਤੂ ਥਾਨ ਥਨੰਤਰਿ ਹਰਿ ਏਕੁ; ਹਰਿ ਏਕੋ ਏਕੁ ਰਵਿਆ ॥੩॥

ਹੇ ਹਰਿ = ਹਰੀ ! ਸਭ ਥਾਨ = ਥਾਵਾਂ ਅਤੇ ਥਨੰਤਰਿ = ਥਾਵਾਂ ਦੇ ਅੰਦਰ ਰਹਿਣ ਵਾਲੇ ਜੀਵਾਂ ਵਿਚ ਇਕ ਤੂੰ ਹੀ ਵੱਸਿਆ ਹੋਇਆ ਹੈਂ, ਹੇ ਹਰਿ = ਹਰੀ ! ਨਿਸਚੇ ਕਰਕੇ ਏਕੋ ਏਕੁ = ਇੱਕੋ ਇਕ ਤੂੰ ਹੀ ਸਾਰੇ ਰਵਿਆ = ਵਿਆਪਕ ਹੋ ਰਿਹਾ ਹੈਂ **ਵਾ:** ਹੇ ਹਰੀ ! ਤੈਨੂੰ ਏਕੋ ਏਕੁ = ਅਦੁੱਤੀ ਰੂਪ ਜਾਣ ਕੇ ਤੇਰਾ ਨਾਮ ਰਵਿਆ = ਉਚਾਰਣ ਕੀਤਾ ਹੈ ॥੩॥

## ਤੇਰੀ ਭਗਤਿ ਭੰਡਾਰ ਅਸੰਖ;
## ਜਿਸੁ ਤੂ ਦੇਵਹਿ ਮੇਰੇ ਸੁਆਮੀ, ਤਿਸੁ ਮਿਲਹਿ ॥

ਹੇ ਪ੍ਰਭੂ ! ਤੇਰੀ ਭਗਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ ਅਸੰਖ = ਅਣਗਿਣਤ ਹੀ ਭਰੇ ਪਏ ਹਨ **ਵਾ:** ਅਸੰਖ ਹੀ ਸੰਤਾਂ ਦੇ ਹਿਰਦੇ ਰੂਪੀ ਭੰਡਾਰ ਤੇਰੀ ਭਗਤੀ ਦੇ ਨਾਲ ਭਰੇ ਪਏ ਹਨ, ਪਰ ਹੇ ਮੇਰੇ ਸੁਆਮੀ = ਮਾਲਕ ਪ੍ਰਭੂ ! ਜਿਸ ਨੂੰ ਤੂੰ ਗੁਰਾਂ ਦੁਆਰਾ ਆਪਣੀ ਭਗਤੀ ਕਰਨੀ ਦੇਵਹਿ = ਦੇਂਦਾ ਹੈਂ, ਤਿਸੁ = ਉਸ ਨੂੰ ਹੀ ਤੇਰੀ ਭਗਤੀ ਮਿਲਹਿ = ਮਿਲਦੀ ਹੈ।

## ਜਿਸ ਕੈ ਮਸਤਕਿ ਗੁਰ ਹਾਥੁ; ਤਿਸੁ ਹਿਰਦੈ ਹਰਿ ਗੁਣ ਟਿਕਹਿ ॥

ਜਿਸ ਮਨੁੱਖ ਕੈ = ਦੇ ਮਸਤਕਿ = ਮੱਥੇ ਭਾਵ ਸਿਰ ਉਪਰ ਗੁਰਾਂ ਦਾ ਕਿਰਪਾ ਰੂਪੀ ਹਾਥੁ = ਹੱਥ ਹੈ, ਹੇ ਹਰੀ ! ਤਿਸੁ = ਉਸ ਦੇ ਹਿਰਦੇ ਵਿਚ ਤੇਰੀ ਪ੍ਰਾਪਤੀ ਵਾਲੇ ਗੁਣ ਟਿਕਹਿ = ਟਿਕਦੇ ਹਨ।

## ਹਰਿ ਗੁਣ ਹਿਰਦੈ ਟਿਕਹਿ ਤਿਸ ਕੈ; ਜਿਸੁ ਅੰਤਰਿ ਭਉ ਭਾਵਨੀ ਹੋਈ ॥

ਹੇ ਹਰਿ = ਹਰੀ ! ਤੇਰੀ ਪ੍ਰਾਪਤੀ ਵਾਲੇ ਗੁਣ ਤਿਸ = ਉਸ ਮਨੁੱਖ ਕੈ = ਦੇ ਹਿਰਦੈ = ਮਨ ਵਿਚ ਹੀ ਟਿਕਹਿ = ਟਿਕਦੇ, ਇਸਥਿਤ ਹੁੰਦੇ ਹਨ, ਜਿਸ ਮਨੁੱਖ ਦੇ ਹਿਰਦੇ ਅੰਤਰਿ = ਅੰਦਰ ਤੇਰਾ ਭਉ = ਡਰ ਅਤੇ ਤੇਰੀ ਭਾਵਨੀ = ਭਾਵਨਾ, ਸ਼ਰਧਾ ਹੋਇ = ਹੁੰਦੀ ਹੈ।

[ਅੰਗ ੧੧੧੬]

## ਬਿਨੁ ਭੈ, ਕਿਨੈ ਨ ਪ੍ਰੇਮੁ ਪਾਇਆ; ਬਿਨੁ ਭੈ ਪਾਰਿ ਨ ਉਤਰਿਆ ਕੋਈ ॥

ਹੇ ਪ੍ਰਭੂ ! ਤੇਰੇ ਭੈ = ਡਰ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਤੇਰਾ ਪ੍ਰੇਮ ਨਹੀਂ ਪਾਇਆ = ਪਾਉਣਾ ਕੀਤਾ ਅਤੇ ਤੇਰੇ ਭੈ = ਡਰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਨਹੀਂ ਉਤਰਿਆ।

## ਭਉ ਭਾਉ ਪ੍ਰੀਤਿ, ਨਾਨਕ ਤਿਸਹਿ ਲਾਗੈ ; ਜਿਸੁ ਤੂ ਆਪਣੀ ਕਿਰਪਾ ਕਰਹਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰਾ ਭਉ = ਡਰ, ਭਾਉ = ਪ੍ਰੇਮ ਅਤੇ ਪ੍ਰੀਤਿ = ਪ੍ਰੀਤੀ, ਲਗਨ ਤਿਸਹਿ = ਉਸ ਨੂੰ ਹੀ ਲਾਗੈ = ਲੱਗਦੀ ਹੈ, ਜਿਸ ਉਪਰ ਤੂੰ ਆਪਣੀ = ਆਪ ਦੀ ਕਿਰਪਾ = ਮਿਹਰ ਕਰਹਿ = ਕਰਦਾ ਹੈਂ।

## ਤੇਰੀ ਭਗਤਿ ਭੰਡਾਰ ਅਸੰਖ;
## ਜਿਸੁ ਤੂ ਦੇਵਹਿ ਮੇਰੇ ਸੁਆਮੀ, ਤਿਸੁ ਮਿਲਹਿ ॥੪॥੩॥

ਹੇ ਪ੍ਰਭੂ ! ਤੇਰੀ ਭਗਤਿ = ਭਗਤੀ ਦੇ ਅਸੰਖ = ਅਣਗਿਣਤ ਹੀ ਭੰਡਾਰ = ਖ਼ਜ਼ਾਨੇ ਭਰੇ ਹੋਏ ਹਨ, ਪਰ ਹੇ ਮੇਰੇ ਸੁਆਮੀ = ਮਾਲਕ ਪ੍ਰਭੂ ! ਜਿਸ ਨੂੰ ਤੂੰ ਆਪ ਆਪਣੀ ਭਗਤੀ ਦੇਵਹਿ = ਦੇਣਾ ਕਰਦਾ ਹੈਂ, ਤਿਸੁ = ਉਸ ਨੂੰ ਹੀ ਤੇਰੀ ਭਗਤੀ ਮਿਲਦੀ ਹੈ ॥੪॥੩॥

## ਤੁਖਾਰੀ ਮਹਲਾ ੪ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਨਿਵਾਸ ਕਰ ਰਹੇ ਸਨ, ਉਸ ਸਮੇਂ ਕੁਝ ਕਰਮ-ਕਾਂਡੀ ਬ੍ਰਾਹਮਣਾਂ ਤੇ ਛੱਤ੍ਰੀਆਂ ਆਦਿ ਨੇ ਅਕਬਰ ਬਾਦਸ਼ਾਹ ਅੱਗੇ ਸ਼ਿਕਾਇਤ ਕੀਤੀ ਕਿ ਹੇ ਬਾਦਸ਼ਾਹ ! ਤੂੰ ਸਾਡਾ ਨਿਆਂ ਕਰ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣਾ ਨਵਾਂ ਸਿੱਖੀ ਪੰਥ ਤੋਰ ਲਿਆ ਹੈ। ਆਪਣੇ ਨਵੇਂ ਤੀਰਥ ਬਣਾ ਲਏ ਹਨ। ਚਾਰੇ ਵਰਨਾਂ ਨੂੰ ਇਕ ਮਤ ਕਰ ਦਿੱਤਾ ਹੈ। ਇੱਕੋ ਥਾਂ 'ਤੇ ਬੈਠ ਕੇ ਸਾਰੇ ਵਰਨਾਂ ਵਾਲੇ ਭੋਜਨ ਛਕਦੇ ਹਨ। ਦੇਵਤੇ ਤੇ ਪਿੱਤਰਾਂ ਆਦਿ ਦੀ ਮੰਨਤਾ ਵੀ ਛੱਡ ਦਿੱਤੀ ਹੈ। ਇਉਂ ਉਨ੍ਹਾਂ ਨੇ ਜਗਤ ਦੀ ਸਾਰੀ ਮਰਯਾਦਾ ਤੋੜ ਦਿੱਤੀ ਹੈ। ਰਾਮ ਤੇ ਗਾਇਤ੍ਰੀ ਮੰਤ੍ਰ ਦੇ ਜਾਪ ਨੂੰ ਨਹੀਂ ਜਪਦੇ। ਸੁਰਤੀਆਂ, ਸਿੰਮ੍ਰਿਤੀਆਂ ਦੇ ਰਾਹ ਉਪਰ ਦੀ ਨਹੀਂ ਚੱਲਦੇ, ਇਸ ਲਈ ਤੁਸੀਂ ਸਾਡਾ ਇਨਸਾਫ਼ ਕਰੋ। ਤਦੋਂ ਅਕਬਰ ਨੇ ਉਨ੍ਹਾਂ ਪੰਡਤਾਂ ਨੂੰ ਦਿਲਾਸਾ ਦਿੱਤਾ ਕਿ ਮੈਂ ਤੁਹਾਡਾ ਜ਼ਰੂਰ ਇਨਸਾਫ਼ ਕਰਾਂਗਾ। ਮੈਂ ਉਨ੍ਹਾਂ ਸਤਿਗੁਰਾਂ ਨੂੰ ਵੀ ਇਥੇ ਬੁਲਾਵਾਂਗਾ ਅਤੇ ਤੁਹਾਨੂੰ ਵੀ ਬੁਲਾ ਕੇ ਸਾਰਿਆਂ ਵਿਚ ਹੀ ਉਨ੍ਹਾਂ ਕੋਲੋਂ ਤੁਹਾਡੇ ਕਹੇ ਪ੍ਰਸ਼ਨਾਂ ਦੇ ਉੱਤਰ ਲਵਾਂਗਾ। ਤਦੋਂ ਅਕਬਰ ਬਾਦਸ਼ਾਹ ਨੇ ਆਪਣਾ ਪਰਵਾਨਾ ਲਿਖ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵੱਲ ਭੇਜਿਆ ਕਿ ਸਾਡੇ ਪਾਸ ਬ੍ਰਾਹਮਣਾਂ ਤੇ ਖੱਤਰੀਆਂ ਨੇ ਆ ਕੇ ਫ਼ਰਿਆਦ ਕੀਤੀ ਹੈ ਕਿ ਸਾਡਾ ਇਨਸਾਫ਼ ਕਰੋ। ਹੁਣ ਜਾਂ ਤਾਂ ਤੁਸੀਂ ਆ ਕੇ ਇਨ੍ਹਾਂ ਦੇ ਜਵਾਬ ਦਿਓ ਜਾਂ ਫੇਰ ਇਨ੍ਹਾਂ ਦੇ ਅਨੁਸਾਰ ਚੱਲਣਾ ਕਰੋ।

ਉਸ ਸਮੇਂ ਗੁਰੂ ਅਮਰਦਾਸ ਸਾਹਿਬ ਜੀ ਨੇ ਵਿਚਾਰ ਕਰਕੇ (ਸ੍ਰੀ ਗੁਰੂ) ਰਾਮਦਾਸ ਸਾਹਿਬ ਜੀ ਨੂੰ ਅਕਬਰ ਬਾਦਸ਼ਾਹ ਪਾਸ ਲਾਹੌਰ ਵਿਚ ਭੇਜਿਆ। ਗੁਰੂ ਰਾਮਦਾਸ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਮੈਨੂੰ ਤਾਂ ਤੁਹਾਡੇ ਪ੍ਰੇਮ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਆਉਂਦਾ। ਫੇਰ ਮੈਂ ਉਨ੍ਹਾਂ ਵਿਦਵਾਨ ਪੰਡਿਤਾਂ

ਨੂੰ ਉੱਤਰ ਕਿਵੇਂ ਦੇ ਸਕਦਾ ਹਾਂ ? ਤਦੋਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਹੇ ਪੁੱਤਰ! ਤੂੰ ਕਿਸੇ ਪ੍ਰਕਾਰ ਦਾ ਕੋਈ ਭੈ ਨਾ ਕਰ। ਜਦੋਂ ਤੂੰ ਸਭਾ ਵਿਚ ਜਾਵੇਂਗਾ, ਤਦੋਂ ਆਪਣੀ ਸੱਜੀ ਬਾਂਹ ਵੱਲ ਦੇਖੀਂ ਤੈਨੂੰ ਚਾਰੇ ਬੇਦ, ਛੇ ਸ਼ਾਸਤ੍ਰ, ਸਾਰੀਆਂ ਸੁਰਤੀਆਂ, ਸਿੰਮ੍ਰਿਤੀਆਂ ਤੇ ਗਾਇਤ੍ਰੀ ਮੰਤ੍ਰ ਆਦਿ ਸਫੁਰਨ ਹੋ ਜਾਣਗੇ। ਤਦੋਂ ਗੁਰੂ ਰਾਮਦਾਸ ਜੀ ਸਭਾ ਵਿਚ ਪਹੁੰਚੇ ਅਤੇ ਪਹਿਲਾਂ ਪੰਡਿਤਾਂ ਦੇ ਪ੍ਰਸ਼ਨ ਮੁਤਾਬਕ ਸਤਿਗੁਰੂ ਜੀ ਨੇ ਮਲੇਛਾਂ ਦੀ ਸਭਾ ਵਿਚ ਪੰਡਿਤਾਂ ਨੂੰ ਉਨ੍ਹਾਂ ਦੇ ਗਾਇਤ੍ਰੀ ਮੰਤ੍ਰ ਦੇ ਅਰਥ ਕਹਿ ਕੇ ਸੁਣਾਏ ਅਤੇ ਕਿਹਾ ਕਿ ਇਸ ਦਾ ਪਾਪ-ਪੁੰਨ ਇਨ੍ਹਾਂ ਪੰਡਿਤਾਂ ਦੇ ਸਿਰ ਉਪਰ ਹੀ ਚੜ੍ਹੇ।[1] ਉਸ ਤੋਂ ਬਾਅਦ ਪੰਡਿਤਾਂ ਨੇ ਪ੍ਰਸ਼ਨ ਕੀਤਾ ਕਿ ਇਨ੍ਹਾਂ ਨੇ ਆਪਣੀ ਨਵੀਂ ਹੀ ਬਾਣੀ ਰਚ ਲਈ ਹੈ। ਇਸ ਦੇ ਉੱਤਰ ਵਿਚ ਸਤਿਗੁਰੂ ਜੀ ਨੇ ਕੇਵਲ 'ਓਅੰਕਾਰ' ਸ਼ਬਦ ਉਚਾਰਣ ਕੀਤਾ। ਜਿਸ ਦੇ ਨਾਲ ਸਾਰੀ ਸਭਾ ਦੀ ਸਮਾਧੀ ਲੱਗ ਗਈ, ਸਾਰਿਆਂ ਦੇ ਮਨ ਦ੍ਰਵ ਗਏ। ਅਕਬਰ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ। ਕਿਸੇ ਵੀ ਪੰਡਿਤ ਨੂੰ ਕੋਈ ਗੱਲ ਨਾ ਫੁਰੀ, ਤਦੋਂ ਉਹ ਸ਼ਰਮ ਦੇ ਮਾਰੇ ਹੋਏ ਉੱਠ ਕੇ ਆਪੋ-ਆਪਣੇ ਘਰਾਂ ਨੂੰ ਚਲੇ ਗਏ। ਫੇਰ ਅਕਬਰ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਕਿਹਾ ਕਿ ਇਹ ਪੰਡਿਤ ਲੋਕ ਬਹੁਤ ਈਰਖਾਲੂ ਹਨ। ਇਹ ਤੁਹਾਡੇ ਭੇਦ ਨੂੰ ਨਹੀਂ ਸਮਝ ਸਕਦੇ। ਤੁਸੀਂ ਮੇਰੇ ਵੱਲੋਂ ਸ੍ਰੀ ਅਮਰਦਾਸ ਜੀ ਨੂੰ ਬੇਨਤੀ ਕਰਨੀ ਕਿ ਉਹ ਕੁਝ ਸਮਾਂ ਦੇਸ਼ ਵਿਚ ਵਿਚਰ ਕੇ ਸਿੱਖੀ ਦਾ ਪ੍ਰਚਾਰ ਕਰਨ। ਤਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆ ਕੇ ਸਾਰਾ ਬਿਰਤਾਂਤ ਸੁਣਾਉਣਾ ਕੀਤਾ ਅਤੇ ਅਕਬਰ ਦੀ ਬੇਨਤੀ ਵੀ ਕਹੀ। ਇਕ ਇਹ ਕਾਰਨ ਤੇ ਦੂਸਰਾ ਸ੍ਰੇਸ਼ਟਾਚਾਰ ਵਾਸਤੇ ਗਏ, ਤੀਸਰਾ ਉਸ ਸਮੇਂ ਤੀਰਥਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਅਨੇਕਾਂ ਪਾਪੀ ਲੋਕ ਸਾਡੇ ਪਾਸ ਆ ਕੇ ਆਪਣੇ ਬੇਅੰਤ ਪਾਪ ਇਥੇ ਛੱਡ ਜਾਂਦੇ ਹਨ, ਜਿਨ੍ਹਾਂ ਦਾ ਭਾਰ ਸਾਡੇ ਕੋਲੋਂ ਸਹਾਰਿਆ ਨਹੀਂ ਜਾਂਦਾ, ਸਾਡੀ ਪੀੜਾ ਨੂੰ ਦੂਰ ਕਰਨ ਲਈ ਤੁਸੀਂ ਆਪਣੇ ਚਰਨ ਪਾਉਣਾ ਕਰੋ ਅਤੇ ਚੌਥਾ ਕਾਰਨ ਇਹ ਕਿ ਬਹੁਤ ਲੋਕ ਜੋ ਚੱਲਣ ਤੋਂ ਵੀ ਅਸਮਰੱਥ ਹਨ, ਆਦਿ ਜਿਹੜੇ ਸ੍ਰੀ ਗੋਇੰਦਵਾਲ ਸਾਹਿਬ ਆ ਨਹੀਂ ਸਕਦੇ, ਪਰ ਅੰਦਰ ਸਤਿਗੁਰਾਂ ਦਾ ਪ੍ਰੇਮ ਰੱਖਦੇ ਹਨ, ਉਨ੍ਹਾਂ ਦੇ ਪ੍ਰੇਮ ਦੇ ਬੱਝੇ ਹੋਏ ਸਤਿਗੁਰੂ ਜੀ ਹੋਰ ਵੀ ਬੇਅੰਤ ਲੋਕਾਂ ਦੇ ਉੱਧਾਰ ਵਾਸਤੇ ਤੀਰਥ ਯਾਤਰਾ ਕਰਨ ਲਈ ਗਏ।

ਇਸ ਉਪਰੋਕਤ ਕਾਰਨਾਂ ਨੂੰ ਵਿਚਾਰਦਿਆਂ ਤੀਰਥ ਯਾਤਰਾ ਜਾਣ ਦੀ ਬਾਦਸ਼ਾਹ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਆਪਣੇ ਵੱਲੋਂ ਸੁਨੇਹਾ ਭੇਜਿਆ ਕਿ ਮੇਰੇ ਨਾਲ ਗਏ ਯਾਤਰੂਆਂ ਦੇ ਕੋਲੋਂ ਕੋਈ ਕਰ (ਟੈਕਸ) ਨਾ ਲਿਆ ਜਾਵੇ। ਬਾਦਸ਼ਾਹ ਨੇ ਪੁੱਛਿਆ ਸੀ ਕਿ ਮੈਨੂੰ ਕੀ ਪਤਾ ਚੱਲੇਗਾ ਕਿ ਕਿਹੜਾ ਯਾਤਰੂ ਤੁਹਾਡਾ ਸਿੱਖ ਹੈ ਅਤੇ ਕਿਹੜਾ ਯਾਤਰੂ ਤੁਹਾਡਾ ਸਿੱਖ ਨਹੀਂ ? ਤਾਂ ਗੁਰੂ ਸਾਹਿਬ ਜੀ ਨੇ ਬਾਦਸ਼ਾਹ ਵੱਲੋਂ ਆਏ ਸਰਕਾਰੀ ਕਰਮਚਾਰੀਆਂ ਨੂੰ ਕਿਹਾ ਸੀ ਕਿ ਸਾਡਾ ਸਿੱਖ ਉਹ ਹੋਵੇਗਾ, ਜਿਸ ਨੂੰ ਮੂਲ-ਮੰਤਰ ਅਤੇ ਗੁਰ-ਮੰਤਰ ਕੰਠ ਹੋਵੇਗਾ ਤੇ ਜੋ ਇਹਨਾਂ ਦਾ ਪਾਠ ਕਰਕੇ ਸੁਣਾ ਦੇਵੇਗਾ। ਇਹ ਬੇਨਤੀ ਬਾਦਸ਼ਾਹ ਨੇ ਪ੍ਰਵਾਨ ਕਰਕੇ ਤੀਰਥਾਂ ਉਪਰ ਕਰ (ਟੈਕਸ) ਲੈਣ ਵਾਲੇ ਠੇਕੇਦਾਰਾਂ ਨੂੰ ਹੁਕਮ ਭੇਜ ਦਿੱਤਾ ਕਿ ਜਿਸ ਯਾਤਰੂ ਦੇ ਗੁਰ-ਮੰਤਰ ਤੇ ਮੂਲ-ਮੰਤਰ ਕੰਠ ਹੋਵੇ, ਤੁਸੀਂ ਉਸ ਤੋਂ ਕਰ ਨਹੀਂ ਲੈਣਾ। ਇਸ ਪ੍ਰਕਾਰ ਸਤਿਗੁਰੂ ਜੀ ਨੇ ਤੀਰਥ ਯਾਤਰਾ ਆਰੰਭ ਕੀਤੀ, ਜਦੋਂ ਇਸ ਗੱਲ ਦਾ ਹੋਰ ਪਾਸੇ ਪਤਾ ਲੱਗਿਆ ਤਾਂ ਜਿਹੜੇ ਗ਼ਰੀਬ ਲੋਕ ਯਾਤਰਾ ਕਰਨਾ ਚਾਹੁੰਦੇ ਸਨ, ਪਰ ਕਰ ਦੇਣ ਤੋਂ ਅਸਮਰੱਥ ਸਨ, ਉਹ ਇਸ ਮੌਕੇ ਦਾ ਲਾਭ ਉਠਾਉਂਦੇ ਹੋਏ ਅੱਗੇ ਤੋਂ ਅੱਗੇ ਸਿੱਖਾਂ ਕੋਲੋਂ ਗੁਰ-ਮੰਤਰ ਤੇ ਮੂਲ-ਮੰਤਰ ਕੰਠ ਕਰ ਲਿਆ।

ਮਾਨੋ ਸਤਿਗੁਰੂ ਜੀ ਨੇ ਸੰਸਾਰੀ ਯਾਤਰਾ ਦੇ ਮਾਧਿਅਮ ਰਾਹੀਂ ਲੋਕਾਂ ਨੂੰ ਇਹ ਸੰਦੇਸ਼ ਦਿੱਤਾ ਕਿ ਜਿਨ੍ਹਾਂ ਦੇ ਮੂਲ-ਮੰਤਰ ਤੇ ਗੁਰ-ਮੰਤਰ ਕੰਠ ਹੋਵੇਗਾ ਅਤੇ ਇਨ੍ਹਾਂ ਦਾ ਜਾਪ ਕਰਨਗੇ, ਉਨ੍ਹਾਂ ਕੋਲੋਂ ਅਗਲੇ ਲੋਕ ਵਿਚ ਜਮ ਵੀ ਕੋਈ ਕਰਮਾਂ-ਧਰਮਾਂ ਦਾ ਕਰ ਨਹੀਂ ਲੈਣਾ ਕਰੇਗਾ। ਜੈਸਾ ਕਿ :

---

੧. ਹਿੰਦੂ ਨਿਸਚੇ ਮੁਤਾਬਕ ਗਾਇਤ੍ਰੀ ਮੰਤ੍ਰ ਦਾ ਪਾਠ ਮਲੇਛ ਸਭਾ ਵਿਚ ਤੇ ਖ਼ਾਸ ਸਾਧਨ ਤੋਂ ਬਿਨਾਂ ਪੜ੍ਹਨਾ ਯੋਗ ਨਹੀਂ ਹੈ।

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥** *(ਸੂਹੀ ਮਹਲਾ ੫, ਅੰਗ ੭੪੭)*

ਇਸ ਪ੍ਰਕਾਰ ਸਤਿਗੁਰੂ ਜੀ ਨੇ ਜਦੋਂ ਯਾਤਰਾ ਆਰੰਭ ਕੀਤੀ ਤਾਂ ਲੋਕਾਂ ਦਾ ਯਾਤਰਾ ਜਾਣ ਲਈ ਆਪ-ਮੁਹਾਰੇ ਹੀ ਇਕੱਠ ਹੋ ਗਿਆ ਤੇ ਜਦੋਂ ਨਦੀਆਂ ਪਾਰ ਹੋਣ ਲਈ ਕਰ ਮੰਗਣ ਵਾਲੇ ਕਰ ਮੰਗਦੇ ਤਾਂ ਅੱਗੋਂ ਹਰ ਕੋਈ ਗੁਰ-ਮੰਤਰ ਤੇ ਮੂਲ-ਮੰਤਰ ਸੁਣਾ ਕੇ ਲੰਘ ਜਾਂਦਾ, ਜਿਸ ਕਰਕੇ ਉਨ੍ਹਾਂ ਦੀਆਂ ਗੋਲਕਾਂ ਵਿਚ ਕੁਝ ਵੀ ਨਾ ਪਿਆ। ਸੋ ਸਮਾਂ ਪੈਣ ’ਤੇ ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰਗੱਦੀ ਉਪਰ ਬਿਰਾਜਮਾਨ ਹੋਏ, ਤਦੋਂ ਕੁਝ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਗੁਰੂ ਅਮਰਦਾਸ ਸਾਹਿਬ ਜੀ ਆਪ ਹੀ ਇਕ ਤੀਰਥ ਰੂਪ ਸਨ, ਫੇਰ ਉਨ੍ਹਾਂ ਨੂੰ ਤੀਰਥਾਂ ਉਪਰ ਜਾਣ ਦੀ ਕੀ ਲੋੜ ਪਈ? ਤਦੋਂ ਉਨ੍ਹਾਂ ਸਿੱਖਾਂ ਦੇ ਪ੍ਰਸ਼ਨ ਦਾ ਉੱਤਰ ਦੇਣ ਲਈ ਸਤਿਗੁਰਾਂ ਨੇ ਇਹ ਪਾਵਨ ਸ਼ਬਦ ਉਚਾਰਣ ਕੀਤਾ (**ਨੋਟ :** ਗੁਰੂ ਸਾਹਿਬ ਜੀ ਕਿਸੇ ਤੀਰਥ ਦੀ ਯਾਤਰਾ ਜਾਂ ਉਥੇ ਠਾਕੁਰਾਂ ਦੇ ਪੂਜਨ ਵਾਸਤੇ ਨਹੀਂ ਗਏ, ਬਲਕਿ ਉਥੇ ਵੱਸਦੇ ਲੋਕਾਂ ਦਾ ਉੱਧਾਰ ਕਰਨ ਲਈ ਗਏ ਸਨ) ਜੈਸਾ ਕਿ :

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥** *(ਤੁਖਾਰੀ ਛੰਤ ਮ: ੪, ਅੰਗ ੧੧੧੬)*

## ਨਾਵਣੁ ਪੁਰਬੁ ਅਭੀਚੁ; ਗੁਰ ਸਤਿਗੁਰ ਦਰਸੁ ਭਇਆ ॥

ਹੇ ਭਾਈ! ਜੋ ਗੁਰ = ਪੂਜਨੀਕ ਸਤਿਗੁਰੂ ਅਮਰਦਾਸ ਸਾਹਿਬ ਜੀ ਦਾ ਸਭ ਨੂੰ ਦਰਸੁ = ਦਰਸ਼ਨ ਪ੍ਰਾਪਤ ਭਇਆ = ਹੋਇਆ ਹੈ, ਇਹੋ ਹੀ ਅਭੀਚੁ = ਅਭਿਜਿਤ ਨਛੱਤ੍ਰ[੧] ਵਾਲੇ ਪੁਰਬ ਦੇ ਦਿਹਾੜੇ ਦਾ ਨਾਵਣੁ = ਨਹਾਉਣਾ ਹੈ **ਅਥਵਾ** ਅਭਿਜਿਤ ਨਛੱਤ੍ਰ ਦੇ ਪੁਰਬ ਪਰ ਨਹਾਉਣ ਲਈ ਲੋਕ ਗੰਗਾ ਉਪਰ ਇਕੱਠੇ ਹੋ ਰਹੇ ਸਨ, ਉਹ ਅਨੇਕਾਂ ਸੰਗਤਾਂ ਨੂੰ ਪੂਜਨੀਕ ਸਤਿਗੁਰਾਂ ਦਾ ਦਰਸ਼ਨ ਪ੍ਰਾਪਤ ਹੋਇਆ।

## ਦੁਰਮਤਿ ਮੈਲੁ ਹਰੀ; ਅਗਿਆਨੁ ਅੰਧੇਰੁ ਗਇਆ ॥

ਸਤਿਗੁਰਾਂ ਨੇ ਸਿੱਖਾਂ, ਸੰਗਤਾਂ ਦੀ ਦੁਰਮਤਿ = ਖੋਟੀ ਮਤ ਰੂਪੀ ਮੈਲੁ = ਮਲੀਨਤਾਈ ਹਰੀ = ਨਾਸ਼ ਕਰ ਦਿੱਤੀ ਅਤੇ ਸਿੱਖਾਂ ਦੇ ਅੰਦਰੋਂ ਅਗਿਆਨ ਦਾ ਅੰਧੇਰੁ = ਹਨੇਰਾ ਵੀ ਚਲਿਆ ਗਿਆ।

## ਗੁਰ ਦਰਸੁ ਪਾਇਆ, ਅਗਿਆਨੁ ਗਵਾਇਆ; ਅੰਤਰਿ ਜੋਤਿ ਪ੍ਰਗਾਸੀ ॥

ਜਿਨ੍ਹਾਂ ਨੇ ਵੀ ਸ਼ਰਧਾ ਭਾਵਨਾ ਦੇ ਨਾਲ ਗੁਰਾਂ ਦਾ ਦਰਸ = ਦਰਸ਼ਨ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਆਪਣੇ ਅੰਦਰੋਂ ਅਗਿਆਨ ਗਵਾਇਆ = ਗੁਆ ਲਿਆ ਸੀ ਅਤੇ ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਰਮਾਤਮਾ ਦੀ ਜੋਤਿ = ਗਿਆਤ ਪ੍ਰਗਾਸੀ = ਪ੍ਰਗਟ ਹੋ ਗਈ।

## ਜਨਮ ਮਰਣ ਦੁਖ, ਖਿਨ ਮਹਿ ਬਿਨਸੇ; ਹਰਿ ਪਾਇਆ ਪ੍ਰਭੁ ਅਬਿਨਾਸੀ ॥

ਉਨ੍ਹਾਂ ਦੇ ਜਨਮ-ਮਰਨ ਆਦਿ ਦੇ ਦੁਖ ਇਕ ਖਿਨ = ਛਿਨ ਮਹਿ = ਵਿਚ ਹੀ ਬਿਨਸੇ = ਨਾਸ਼ ਹੋ ਗਏ ਸਨ ਅਤੇ ਉਨ੍ਹਾਂ ਨੇ ਅਬਿਨਾਸੀ = ਨਾਸ਼ ਤੋਂ ਰਹਿਤ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭੁ = ਪਰਮਾਤਮਾ ਨੂੰ ਪਾਇਆ = ਪਾਉਣਾ ਕੀਤਾ।

---

੧. ਇਹ ਗੰਗਾ ਦੇ ਜਨਮ ਵਾਲਾ ਦਿਨ ਮੰਨਿਆ ਜਾਂਦਾ ਹੈ।

## ਹਰਿ ਆਪਿ ਕਰਤੈ ਪੁਰਬੁ ਕੀਆ; ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥

ਕਰਤੈ = ਕਰਤਾ ਪੁਰਖ ਹਰਿ = ਪਰਮਾਤਮਾ ਨੇ ਇਹ ਆਪ ਹੀ ਪੁਰਬ ਦਾ ਦਿਹਾੜਾ ਲਿਆਉਣਾ ਕੀਆ = ਕੀਤਾ ਹੈ **ਵਾ:** ਗੁਰਾਂ ਦੇ ਦਰਸ਼ਨਾਂ ਦਾ ਪੁਰਬੁ = ਮਹਾਤਮ ਹਰੀ ਨੇ ਆਪ ਹੀ ਲਿਆਉਣਾ ਕੀਤਾ ਹੈ, ਜਦੋਂ ਸਤਿਗੁਰੂ ਜੀ ਪੁਰਬ ਦੇ ਨਾਵਣ = ਇਸ਼ਨਾਨ ਸਮੇਂ ਕੁਲਖੇਤਿ = ਕੁਰੁਕਛੇਤਰ ਵਿਚ ਗਇਆ = ਗਏ ਸਨ।

## ਨਾਵਣੁ ਪੁਰਬੁ ਅਭੀਚੁ; ਗੁਰ ਸਤਿਗੁਰ ਦਰਸੁ ਭਇਆ ॥੧॥

ਇਸ ਪ੍ਰਕਾਰ ਅਭੀਚੁ = ਅਭਿਜਿਤ ਨਛੱਤ੍ਰ ਦੇ ਪੁਰਬ ਪਰ ਨਹਾਉਣ ਲਈ ਲੋਕ ਗੰਗਾ ਉਪਰ ਇਕੱਠੇ ਹੋ ਰਹੇ ਸਨ, ਤਦੋਂ ਉਥੇ ਸਭ ਸੰਗਤਾਂ ਨੂੰ ਗੁਰ = ਪੂਜਨੀਕ ਸਤਿਗੁਰਾਂ ਦਾ ਦਰਸ = ਦਰਸ਼ਨ ਪ੍ਰਾਪਤ ਭਇਆ = ਹੋਇਆ ॥੧॥

## ਮਾਰਗਿ ਪੰਥਿ ਚਲੇ ਗੁਰ; ਸਤਿਗੁਰ ਸੰਗਿ ਸਿਖਾ ॥

(‘ਸਿੱਖਾ’ ਉਚਾਰਣ ਹੈ)

ਗੁਰੂ ਜੀ ਪੰਥਿ = ਪੰਥੀ, ਰਾਹੀ ਬਣ ਕੇ ਕੁਰੁਕਛੇਤਰ ਦੇ ਮਾਰਗਿ = ਰਸਤੇ ਵੱਲ ਚਲੇ = ਚੱਲ ਪਏ ਅਤੇ ਸਤਿਗੁਰਾਂ ਦੇ ਸੰਗਿ = ਨਾਲ ਅਨੇਕਾਂ ਸਿਖਾ = ਸਿੱਖ ਵੀ ਗਏ **ਅਥਵਾ** ਜਿਸ ਰਸਤੇ ਵਿਚ ਸਤਿਗੁਰੂ ਜੀ ਚੱਲੇ ਹਨ, ਉਸੇ ਪੰਥਿ = ਰਸਤੇ ਵਿਚ ਸਤਿਗੁਰਾਂ ਦੇ ਨਾਲ ਅਨੇਕਾਂ ਸਿੱਖ ਅਤੇ ਹੋਰਨਾਂ ਲੋਕਾਂ ਦਾ ਸੰਗਿ = ਸਮੁਦਾਯ ਵੀ ਹੈ।

## ਅਨਦਿਨੁ ਭਗਤਿ ਬਣੀ; ਖਿਨੁ ਖਿਨੁ ਨਿਮਖ ਵਿਖਾ ॥

ਉਸ ਵੇਲੇ ਅਨਦਿਨੁ = ਰਾਤ ਦਿਨ ਪਰਮਾਤਮਾ ਦੀ ਭਗਤੀ ਬਣੀ ਹੋਈ ਸੀ, ਸਾਰੀ ਸੰਗਤ ਖਿਨੁ ਖਿਨੁ = ਛਿਨ-ਛਿਨ ਕਾਲ ਨਿਮਖ = ਅੱਖ ਦੇ ਝਮਕਣ ਜਿਤਨਾ ਸਮਾਂ ਅਤੇ ਵਿਖਾ = ਕਦਮ-ਕਦਮ ਤੇ ਸਿਮਰਨ ਕਰਦੀ ਸੀ।

## ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ; ਸਭੁ ਲੋਕੁ ਵੇਖਣਿ ਆਇਆ ॥

ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭ = ਪਰਮਾਤਮਾ ਦੀ ਐਸੀ ਭਗਤਿ = ਭਗਤੀ ਬਣੀ ਕਿ ਸਭੁ = ਸਾਰੇ ਲੋਕਾਂ ਨੇ ਹੀ ਗੁਰੂ ਸਾਹਿਬ ਜੀ ਨੂੰ ਵੇਖਣ ਵਾਸਤੇ ਆਇਆ = ਆਉਣਾ ਕੀਤਾ।

## ਜਿਨ ਦਰਸੁ ਸਤਿਗੁਰ ਗੁਰੂ ਕੀਆ; ਤਿਨ ਆਪਿ ਹਰਿ ਮੇਲਾਇਆ ॥

ਜਿਨ = ਜਿਨ੍ਹਾਂ ਨੇ ਗੁਰੁ = ਪੂਜਨੀਕ ਸਤਿਗੁਰ = ਸੱਚੇ ਗੁਰਾਂ ਦਾ ਦਰਸੁ = ਦਰਸ਼ਨ ਕੀਆ = ਕੀਤਾ ਸੀ, ਤਿਨ = ਉਨ੍ਹਾਂ ਨੂੰ ਹਰਿ = ਪਰਮਾਤਮਾ ਨੇ ਆਪ ਆਪਣੇ ਨਾਲ ਮੇਲਾਇਆ = ਮਿਲਾਉਣਾ ਕੀਤਾ।

## ਤੀਰਥ ਉਦਮੁ ਸਤਿਗੁਰੂ ਕੀਆ; ਸਭ ਲੋਕ ਉਧਰਣ ਅਰਥਾ ॥

ਇਸ ਪ੍ਰਕਾਰ ਸਭ = ਸਾਰੇ ਲੋਕਾਂ ਦੇ ਉਧਰਣ = ਉਧਾਰਨੇ ਅਰਥਾ = ਵਾਸਤੇ ਸਤਿਗੁਰੂ ਜੀ ਨੇ ਤੀਰਥਾਂ ’ਤੇ ਜਾਣ ਦਾ ਉੱਦਮ ਕੀਆ = ਕੀਤਾ।

## ਮਾਰਗਿ ਪੰਥਿ ਚਲੇ ਗੁਰ; ਸਤਿਗੁਰ ਸੰਗਿ ਸਿਖਾ ॥੨॥

ਇਸ ਪ੍ਰਕਾਰ ਪੰਥਿ = ਪੰਥੀ ਹੋ ਕੇ ਜਿਸ ਮਾਰਗਿ = ਰਸਤੇ ਵੱਲ ਚੱਲੇ ਸਨ, ਉਥੇ ਗੁਰ = ਪੂਜਨੀਕ ਸਤਿਗੁਰਾਂ ਦੇ ਸੰਗਿ = ਨਾਲ ਬੇਅੰਤ ਸਿਖਾ = ਸਿੱਖ ਵੀ ਗਏ ਸਨ ॥੨॥

## ਪ੍ਰਥਮ ਆਏ ਕੁਲਖੇਤਿ ਗੁਰ; ਸਤਿਗੁਰ ਪੁਰਬੁ ਹੋਆ ॥

ਪ੍ਰਥਮ = ਪਹਿਲਾਂ ਸਤਿਗੁਰੂ ਸਾਹਿਬ ਜੀ ਕੁਲਖੇਤਿ = ਕੁਰੁਕਛੇਤਰ ਵਿਚ ਆਏ ਸਨ। ਸਤਿਗੁਰਾਂ ਦੇ ਆਉਣ ਨਾਲ ਉਹ ਦਿਨ ਪੁਰਬੁ = ਮਹਾਤਮ ਵਾਲਾ ਹੋਆ = ਹੋ ਗਿਆ **ਵਾ:** ਸਤਿਗੁਰਾਂ ਦਾ ਪੁਰਬ ਲੱਗਿਆ ਹੋਇਆ ਸੀ, ਭਾਵ ਸਾਰੇ ਗੁਰਾਂ ਦਾ ਦਰਸ਼ਨ ਕਰ ਰਹੇ ਸਨ।

## ਖਬਰਿ ਭਈ ਸੰਸਾਰਿ; ਆਏ ਤ੍ਰੈ ਲੋਆ ॥

ਸਤਿਗਰਾਂ ਦੇ ਤੀਰਥਾਂ ਉਪਰ ਆਉਣ ਦੀ ਖ਼ਬਰ ਸਾਰੇ ਸੰਸਾਰਿ = ਜਗਤ ਵਿਚ ਭਾਵ ਦੂਰ-ਦੂਰ ਤਕ ਭਈ = ਹੋ ਗਈ, ਫੈਲ ਗਈ ਅਤੇ ਤ੍ਰੈ = ਤਿੰਨਾਂ ਲੋਕਾਂ ਦੇ ਜੀਵ **ਵਾ:** ਤਿੰਨਾਂ ਸੁਭਾਵਾਂ (ਰਾਜਸੀ, ਤਾਮਸੀ, ਸਾਂਤਕੀ) ਵਾਲੇ ਲੋਕ ਦਰਸ਼ਨ ਲਈ ਆਏ।

## ਦੇਖਣਿ ਆਏ ਤੀਨਿ ਲੋਕ; ਸੁਰਿ ਨਰ ਮੁਨਿ ਜਨ ਸਭਿ ਆਇਆ ॥

ਤੀਨਿ = ਤਿੰਨਾਂ ਲੋਕਾਂ ਦੇ ਜੀਵ ਸਤਿਗੁਰਾਂ ਦੇ ਦਰਸ਼ਨ ਦੇਖਣਿ = ਵੇਖਣ ਲਈ ਆਏ, ਸੁਰਿ = ਦੇਵਤੇ, ਨਰ = ਮਨੁੱਖ, ਮੁਨਿ = ਮੁਨੀ, ਜਨ = ਭਗਤ ਆਦਿ **ਵਾ:** ਸੁਰਿ = ਦੈਵੀ ਸੰਪਦਾ ਵਾਲੇ ਮਨੁੱਖ ਤੇ ਮੁਨਿ = ਮੰਨਣਸ਼ੀਲ ਮਹਾਤਮਾ ਜਨ ਆਦਿ ਸਭਿ = ਸਾਰਿਆਂ ਨੇ ਆਇਆ = ਆਉਣਾ ਕੀਤਾ।

## ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ;<br>ਤਿਨ ਕੇ ਕਿਲਵਿਖ ਨਾਸ ਗਵਾਇਆ ॥

ਜਿਨ = ਜਿਨ੍ਹਾਂ ਮਨੁੱਖਾਂ ਨੇ ਵੀ ਗੁਰੁ = ਪੂਜਨੀਕ ਪੂਰਾ = ਪੂਰਨ ਸਤਿਗੁਰਾਂ ਦੇ ਦਰਸ਼ਨਾਂ ਨੂੰ ਪਰਸਿਆ = ਪਰਸਨਾ ਕੀਤਾ, ਗੁਰਾਂ ਨੇ ਤਿਨ = ਉਨ੍ਹਾਂ ਕੇ = ਦੇ ਸਾਰੇ ਕਿਲਵਿਖ = ਪਾਪਾਂ ਨੂੰ ਨਾਸ਼ ਕਰਕੇ ਗਵਾਇਆ = ਗਵਾ ਦਿੱਤਾ।

## ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ; ਕਰਿ ਗਏ ਗੋਸਟਿ ਢੋਆ ॥

ਜੋਗੀ = ਜੋਗ ਮਤ ਨੂੰ ਧਾਰਨ ਵਾਲੇ, ਦਿਗੰਬਰ (ਦਿਗ + ਅੰਬਰ) ਦਿਗ = ਦਿਸ਼ਾ ਨੂੰ ਅੰਬਰ = ਬਸਤਰ ਬਨਾਉਣ ਵਾਲੇ ਨਾਂਗੇ ਤੇ ਸੰਨਿਆਸੀ = ਦੱਤਾ ਤ੍ਰੇਉ ਦੇ ਮਤ ਵਾਲੇ ਆਦਿ ਖਟੁ ਦਰਸਨ = ਛੇ ਭੇਖਾਂ ਵਾਲੇ ਗੁਰਾਂ ਨੂੰ ਢੋਆ = ਮਿਲਾਪ ਤੇ ਗੋਸਟਿ = ਵਿਚਾਰ ਕਰਕੇ ਚਲੇ ਗਏ ਸਨ **ਵਾ:** ਢੋਆ = ਭੇਟਾ ਰੱਖ ਕੇ ਅਤੇ ਵਿਚਾਰ ਕਰਦੇ ਗਏ ਸਨ।

## ਪ੍ਰਥਮ ਆਏ ਕੁਲਖੇਤਿ ਗੁਰ; ਸਤਿਗੁਰ ਪੁਰਬੁ ਹੋਆ ॥੩॥

ਇਸ ਪ੍ਰਕਾਰ ਗੁਰੂ ਸਾਹਿਬ ਜੀ ਪ੍ਰਥਮ = ਪਹਿਲਾਂ ਕੁਲਖੇਤਿ = ਕੁਰੁਕਛੇਤਰ ਵਿਚ ਆਏ ਸਨ। ਸਤਿਗੁਰਾਂ ਦੇ ਆਉਣ ਨਾਲ ਉਹ ਦਿਨ ਪੁਰਬੁ = ਮਹਾਤਮ ਵਾਲਾ ਹੋਆ = ਹੋ ਗਿਆ ॥੩॥

## ਦੁਤੀਆ ਜਮੁਨ ਗਏ ਗੁਰਿ; ਹਰਿ ਹਰਿ ਜਪਨੁ ਕੀਆ ॥

ਫੇਰ ਗੁਰੂ ਜੀ ਦੁਤੀਆ = ਦੂਸਰੇ ਜਮੁਨ = ਜਮਨਾ ਤੀਰਥ ਉਪਰ ਗਏ। ਸਭ ਸੰਗਤਾਂ ਨੇ ਹਰਿ ਹਰਿ = ਹਰੇ-ਭਰੇ ਕਰਨ ਵਾਲੇ ਪਰਮਾਤਮਾ ਦੇ ਨਾਮ ਨੂੰ ਜਪਨੁ = ਜਪਣਾ ਕੀਆ = ਕੀਤਾ।

## ਜਾਗਾਤੀ ਮਿਲੇ ਦੇ ਭੇਟ; ਗੁਰ ਪਿਛੈ, ਲੰਘਾਇ ਦੀਆ ॥

ਜਾਗਾਤੀ = ਜ਼ਕਾਤ ਲੈਣ ਵਾਲੇ ਮਸੂਲੀਏ ਵੀ ਗੁਰਾਂ ਦਾ ਪ੍ਰਤਾਪ ਦੇਖ ਕੇ (**ਵਾ:** ਅਕਬਰ ਦੇ ਹੁਕਮ ਅਨੁਸਾਰ) ਭੇਟਾ ਦੇ ਕੇ ਗੁਰੂ ਜੀ ਨੂੰ ਮਿਲੇ ਅਤੇ ਗੁਰਾਂ ਦੇ ਪਿਛੈ = ਮਗਰ ਸਾਰੀ ਸੰਗਤ ਨੂੰ ਹੀ ਲੰਘਾਇ = ਪਾਰ ਲੰਘਾ ਦੀਆ = ਦਿੱਤਾ।

## ਸਭ ਛੁਟੀ ਸਤਿਗੁਰੂ ਪਿਛੈ; ਜਿਨਿ ਹਰਿ ਹਰਿ ਨਾਮੁ ਧਿਆਇਆ ॥

ਜਿਨਿ = ਜਿਨ੍ਹਾਂ ਨੇ ਵੀ ਹਰਿ ਹਰਿ ਨਾਮ ਨੂੰ ਧਿਆਇਆ = ਸਿਮਰਨਾ ਕੀਤਾ, ਉਹ ਸਤਿਗੁਰਾਂ ਦੇ ਪਿਛੈ = ਮਗਰ ਤੁਰਨ ਵਾਲੀ ਸਭ = ਸਾਰੀ ਸੰਗਤ ਵੀ ਛੁਟੀ = ਛੁੱਟ ਗਈ ਭਾਵ ਕਿਸੇ ਕੋਲੋਂ ਵੀ ਕੋਈ ਮਸੂਲ ਨਹੀਂ ਲਿਆ ਗਿਆ।

## ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ; ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥

ਜੋ = ਜਿਹੜੇ ਵੀ ਗੁਰਾਂ ਦੇ ਬਚਨਾਂ ਰੂਪੀ ਮਾਰਗਿ = ਰਸਤੇ ਦੇ ਪੰਥਿ = ਰਾਹੀ ਹੋ ਕੇ ਚਾਲੇ = ਚੱਲੇ ਹਨ **ਵਾ:** ਸੰਸਾਰ ਦੇ ਰਸਤੇ ਅੰਦਰ ਜੋ ਗੁਰਾਂ ਦੇ ਬਚਨਾਂ ਨੂੰ ਮੰਨ ਕੇ ਭਾਉ-ਭਗਤੀ ਦੇ ਪੰਥਿ = ਰਸਤੇ ਉਪਰ ਚੱਲੇ ਹਨ, ਤਿਨ = ਉਨ੍ਹਾਂ ਦੇ ਕਰਮਾਂ-ਧਰਮਾਂ ਦੀ ਜਾਗਾਤੀ = ਜ਼ਕਾਤ ਲੈਣ ਵਾਲਾ ਜਮ ਵੀ ਨੇੜਿ = ਕੋਲ ਨਹੀਂ ਆਇਆ = ਆਉਂਦਾ।

## ਸਭ ਗੁਰੂ ਗੁਰੂ, ਜਗਤੁ ਬੋਲੈ; ਗੁਰ ਕੈ ਨਾਇ ਲਇਐ, ਸਭਿ ਛੁਟਕਿ ਗਇਆ ॥

ਸਭ = ਸਾਰਾ ਜਗਤੁ = ਸੰਸਾਰ ਹੀ ਧੰਨ ਗੁਰੂ, ਧੰਨ ਗੁਰੂ ਬੋਲੈ = ਬੋਲ ਰਿਹਾ ਸੀ, ਗੁਰਾਂ ਕੈ = ਦੇ ਨਾਇ = ਨਾਮ ਨੂੰ ਲਇਐ = ਲੈਣ ਕਰਕੇ ਸਭਿ = ਸਾਰੇ ਹੀ ਜਾਗਾਤੀਆਂ ਤੋਂ ਛੁਟਕਿ = ਛੁੱਟ ਗਇਆ = ਗਏ।

## ਦੁਤੀਆ ਜਮੁਨ ਗਏ ਗੁਰਿ; ਹਰਿ ਹਰਿ ਜਪਨੁ ਕੀਆ ॥੪॥

ਇਸ ਪ੍ਰਕਾਰ ਗੁਰੂ ਜੀ ਦੁਤੀਆ = ਦੂਸਰੇ ਜਮੁਨ = ਜਮਨਾ ਤੀਰਥ ਉਪਰ ਗਏ ਅਤੇ ਸਭ ਸੰਗਤਾਂ ਨੇ ਹਰਿ ਹਰਿ = ਹਰੇ-ਭਰੇ ਕਰਨ ਵਾਲੇ ਪਰਮਾਤਮਾ ਦੇ ਨਾਮ ਨੂੰ ਜਪਨੁ = ਜਪਣਾ ਕੀਆ = ਕੀਤਾ ॥੪॥

## ਤ੍ਰਿਤੀਆ ਆਏ ਸੁਰਸਰੀ; ਤਹ ਕਉਤਕੁ ਚਲਤੁ ਭਇਆ ॥

ਫੇਰ ਸਤਿਗੁਰੂ ਜੀ ਤ੍ਰਿਤੀਆ = ਤੀਸਰੇ ਤੀਰਥ ਸੁਰਸਰੀ = ਗੰਗਾ ਵਿਚ ਆਏ, ਤਹ = ਉਥੇ ਚਲਤੁ = ਅਸਚਰਜ ਕਉਤਕ = ਤਮਾਸ਼ਾ ਭਇਆ = ਹੋਇਆ।

## ਸਭ ਮੋਹੀ ਦੇਖਿ ਦਰਸਨੁ ਗੁਰ ਸੰਤ; ਕਿਨੈ ਆਢੁ ਨ ਦਾਮੁ ਲਇਆ ॥

ਸੰਤ = ਸ਼ਾਂਤ ਚਿੱਤ ਗੁਰੂ ਸਾਹਿਬ ਜੀ ਦਾ ਦਰਸਨੁ = ਦੀਦਾਰ ਦੇਖਿ = ਵੇਖ ਕਰਕੇ ਸਭ = ਸਾਰੀ ਸ੍ਰਿਸ਼ਟੀ ਹੀ ਮੋਹੀ = ਮੋਹਿਤ ਹੋ ਗਈ, ਕਿਨੈ = ਕਿਸੇ ਮਸੂਲੀਏ ਨੇ ਆਢੁ = ਅੱਧੀ ਦਾਮ = ਦਮੜੀ ਨੂੰ ਵੀ ਲਇਆ = ਲੈਣਾ ਨਹੀਂ ਕੀਤਾ।

**ਆਢੁ ਦਾਮੁ ਕਿਛੁ ਪਇਆ ਨ ਬੋਲਕ; ਜਾਗਾਤੀਆ ਮੋਹਣ ਮੁੰਦਣਿ ਪਈ ॥**

ਉਨ੍ਹਾਂ ਦੀਆਂ ਬੋਲਕ = ਗੋਲਕਾਂ **ਵਾ:** ਬੋਲਕ = ਬੋਲ ਕੇ ਮਸੂਲ ਲੈਣ ਵਾਲਿਆਂ ਦੀਆਂ ਸੰਦੂਕੀਆਂ ਵਿਚ ਕਿਛੁ = ਕੁਝ ਆਢੁ = ਅੱਧੀ ਦਾਮੁ = ਦਮੜੀ ਜਿਤਨਾ ਧਨ ਵੀ ਨਹੀਂ ਪਇਆ = ਪਿਆ, ਉਨ੍ਹਾਂ ਜਾਗਾਤੀਆ = ਮਸੂਲੀਆਂ ਨੂੰ ਮੋਹਣ = ਮੋਹ ਰੂਪੀ ਮੁੰਦਣਿ = ਮੋਂਦ, ਬੰਦੀ ਪਈ = ਪੈ ਗਈ ਭਾਵ ਗੁਰਾਂ ਦੇ ਦਰਸ਼ਨ ਕਰਕੇ ਮੋਹੇ ਗਏ ਤੇ ਸਭ ਦੇ ਖ਼ਾਮੋਸ਼ੀ ਛਾ ਗਈ। ਉਹ ਸਾਰੇ ਆਪਸ ਵਿਚ ਇਉਂ ਗੱਲਾਂ ਕਰਦੇ ਸਨ ਕਿ :

**ਭਾਈ ਹਮ ਕਰਹ ਕਿਆ, ਕਿਸੁ ਪਾਸਿ ਮਾਂਗਹ; ਸਭ ਭਾਗਿ ਸਤਿਗੁਰ ਪਿਛੈ ਪਈ ॥**

ਹੇ ਭਾਈ = ਭਰਾਵੋ ! ਹਮ = ਅਸੀਂ ਕਿਆ = ਕੀ ਕਰਹ = ਕਰ ਸਕਦੇ ਹਾਂ ਅਤੇ ਕਿਸ ਦੇ ਪਾਸਿ = ਕੋਲੋਂ ਮਸੂਲ ਮਾਂਗਹ = ਮੰਗਣਾ ਕਰੀਏ, ਕਿਉਂਕਿ ਸਭ = ਸਾਰੀ ਸ੍ਰਿਸ਼ਟੀ ਹੀ ਭਾਗਿ = ਭੱਜ ਕਰਕੇ ਸਤਿਗੁਰਾਂ ਦੇ ਪਿਛੈ = ਮਗਰ ਪਈ ਹੋਈ ਹੈ।

[ਅੰਗ ੧੧੧੭]

**ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ;**
**ਭੰਨਿ ਬੋਲਕਾ ਸਭਿ ਉਠਿ ਗਇਆ ॥**

ਫੇਰ ਉਨ੍ਹਾਂ ਜਾਗਾਤੀਆ = ਮਸੂਲੀਆਂ ਨੇ ਇਕ ਉਪਾਵ = ਯਤਨ ਕੀਤਾ ਅਤੇ ਆਪਣੀ ਸਿਆਣਪ = ਚਤੁਰਾਈ ਨਾਲ ਵੀਚਾਰ ਕਰਿ = ਕਰਕੇ ਡਿਠਾ = ਦੇਖਿਆ (ਭਾਵ ਮਸੂਲ ਵਾਸਤੇ ਬੈਠੇ ਸਨ, ਪਰ ਸਤਿਗੁਰਾਂ ਦੇ ਹੁਕਮ ਅਨੁਸਾਰ ਮੂਲ-ਮੰਤਰ ਤੇ ਗੁਰ-ਮੰਤਰ ਸੁਣਾ ਕਰਕੇ ਕਿਸੇ ਤੋਂ ਵੀ ਮਸੂਲ ਪ੍ਰਾਪਤ ਨਾ ਹੋਇਆ) ਤਦੋਂ ਉਹ ਆਪਣੀਆਂ ਬੋਲਕਾ = ਗੋਲਕਾਂ ਨੂੰ ਭੰਨਿ = ਤੋੜ ਕੇ ਸਭਿ = ਸਾਰੇ ਉੱਠ ਕੇ ਗਇਆ = ਚਲੇ ਗਏ। ਗੋਲਕਾਂ ਭੰਨਣ ਦਾ ਪ੍ਰਯੋਜਨ ਇਹ ਸੀ ਕਿ ਬਾਦਸ਼ਾਹ ਅਕਬਰ ਅੱਗੇ ਅਰਜ਼ੋਈ ਕਰਕੇ ਠੇਕਾ ਮਾਫ਼ ਕਰਵਾ ਲਵਾਂਗੇ। ਜੇਕਰ ਗੋਲਕਾਂ ਸਾਬਤ ਹੋਣਗੀਆਂ ਤਾਂ ਲੇਖਾ ਮੁਆਫ਼ ਨਹੀਂ ਹੋਵੇਗਾ।

**ਤ੍ਰਿਤੀਆ ਆਏ ਸੁਰਸਰੀ; ਤਹ ਕਉਤਕੁ ਚਲਤੁ ਭਇਆ ॥੫॥**

ਇਸ ਪ੍ਰਕਾਰ ਫੇਰ ਸਤਿਗੁਰੂ ਜੀ ਤ੍ਰਿਤੀਆ = ਤੀਸਰੇ ਤੀਰਥ ਸੁਰਸਰੀ = ਗੰਗਾ ਵਿਚ ਆਏ, ਤਹ = ਉਥੇ ਚਲਤੁ = ਅਸਚਰਜ ਹੀ ਇਹ ਕਉਤਕੁ = ਤਮਾਸ਼ਾ ਭਇਆ = ਹੋਇਆ ॥੫॥

**ਮਿਲਿ ਆਏ ਨਗਰ ਮਹਾ ਜਨਾ; ਗੁਰ ਸਤਿਗੁਰ ਓਟ ਗਹੀ ॥**

ਫੇਰ ਜਦੋਂ ਗੁਰੂ ਜੀ ਕਨਖਲ ਪਹੁੰਚੇ, ਤਦੋਂ ਉਥੇ ਜੁਆਲਾਪੁਰ ਨਗਰ ਦੇ ਮਹਾ = ਸ੍ਰੇਸ਼ਟ ਮਹਾਤਮਾ ਜਨ ਮਿਲ ਕਰਕੇ ਆਏ, ਉਨ੍ਹਾਂ ਸਾਰਿਆਂ ਨੇ ਗੁਰ = ਪੂਜਨੀਕ ਸਤਿਗੁਰਾਂ ਦੀ ਓਟ = ਟੇਕ ਗਹੀ = ਗ੍ਰਹਿਣ ਕੀਤੀ।

**ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ; ਸਿਮ੍ਰਿਤਿ ਕੀਤਾ ਸਹੀ ॥**

ਉਨ੍ਹਾਂ ਨੇ ਗੁਰੁ = ਪੂਜਨੀਕ ਸਤਿਗੁਰਾਂ ਤੋਂ ਪੁਛਿ = ਪੁੱਛਿਆ ਕਿ ਗੁਰੂ ਹੀ ਗੋਵਿਦੁ = ਪਰਮਾਤਮਾ ਦਾ ਸਰੂਪ ਹੈ ਅਤੇ ਫੇਰ ਸਿਮ੍ਰਿਤਿ = ਸਿੰਮ੍ਰਿਤੀਆਂ ਦੁਆਰਾ ਵੀ ਇਹੋ ਹੀ ਸਹੀ = ਨਿਸਚੇ ਕੀਤਾ **ਵਾ:** ਸਿੰਮ੍ਰਿਤੀਆਂ ਨੂੰ ਪੁੱਛ ਕੇ ਭਾਵ ਸਿੰਮ੍ਰਿਤੀਆਂ ਦੁਆਰਾ ਇਹੋ ਨਿਸਚੇ ਕੀਤਾ ਕਿ ਪੂਜਨੀਕ ਸਤਿਗੁਰੂ ਜੀ ਗੁਰੁ = ਵੱਡੇ ਗੋਵਿਦੁ = ਪਰਮਾਤਮਾ ਦਾ ਸਰੂਪ ਹੀ ਹਨ।

## ਸਿਮ੍ਰਿਤਿ ਸਾਸਤ੍ਰ, ਸਭਨੀ ਸਹੀ ਕੀਤਾ; ਸੁਕਿ ਪ੍ਰਹਿਲਾਦਿ ਸ੍ਰੀ ਰਾਮਿ ਕਰਿ, ਗੁਰ ਗੋਵਿਦੁ ਧਿਆਇਆ॥

ਸਿਮ੍ਰਿਤਿ = ਸਿੰਮ੍ਰਿਤੀਆਂ ਤੇ ਸ਼ਾਸਤਰਾਂ ਦੁਆਰਾ **ਵਾ:** ਸਿੰਮ੍ਰਿਤੀਆਂ ਸ਼ਾਸਤਰਾਂ ਨੂੰ ਪੜ੍ਹਨ ਵਾਲਿਆਂ ਸਭਨੀ = ਸਾਰਿਆਂ ਨੇ ਇਹ ਸਹੀ = ਨਿਸਚੇ ਕੀਤਾ ਕਿ ਜਿਸ ਸੁਕਿ = ਸੁਕਦੇਵ ਮੁਨੀ ਪ੍ਰਹਿਲਾਦ ਭਗਤ ਆਦਿ ਨੇ ਸ੍ਰੀ ਰਾਮ ਦਾ ਜਾਪ ਕਰਿ = ਕਰਕੇ ਗੋਵਿਦੁ = ਪਰਮਾਤਮਾ ਨੂੰ ਧਿਆਇਆ = ਸਿਮਰਿਆ ਹੈ, ਉਹ ਪਰਮਾਤਮਾ ਗੁਰੂ ਸਰੂਪ ਹੀ ਹੈ **ਵਾ:** ਇਹ ਗੁਰੂ ਜੀ ਉਸ ਪਰਮਾਤਮਾ ਦਾ ਸਰੂਪ ਹੀ ਹਨ।

## ਦੇਹੀ ਨਗਰਿ ਕੋਟਿ, ਪੰਚ ਚੋਰ ਵਟਵਾਰੇ; ਤਿਨ ਕਾ ਥਾਉ ਥੇਹੁ ਗਵਾਇਆ॥

ਅਸਥੂਲ ਦੇਹੀ = ਸਰੀਰ ਰੂਪੀ ਕੋਟਿ = ਕਿਲ੍ਹੇ ਅੰਦਰ ਅੰਤਹਕਰਨ ਰੂਪੀ ਨਗਰਿ = ਪਿੰਡ ਵਿਚ ਜੋ ਵਟਵਾਰੇ = ਰਾਹ ਮਾਰ ਪੰਚ = ਪੰਜ ਕਾਮ ਕ੍ਰੋਧ ਰੂਪੀ ਚੋਰ ਰਹਿੰਦੇ ਸਨ, ਤਿਨ = ਉਨ੍ਹਾਂ ਕਾ = ਦਾ ਗੁਰਾਂ ਨੇ ਥਾਉ ਥੇਹੁ = ਥਾਂ ਟਿਕਾਣਾ ਹੀ ਗਵਾਇਆ = ਗੁਆ ਦਿੱਤਾ ਹੈ।

## ਕੀਰਤਨ ਪੁਰਾਣ ਨਿਤ ਪੁੰਨ ਹੋਵਹਿ; ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ॥

ਇਉਂ ਨਿਤ = ਨਿਤਾਪ੍ਰਤੀ ਪੁਰਾਣ = ਪੁਰਾਤਨ ਸਰੂਪ ਪ੍ਰਭੂ ਦਾ ਕੀਰਤਨੁ = ਜਸ ਅਤੇ ਲੰਗਰ ਪਾਣੀ ਆਦਿ ਦਾ ਪੁੰਨ ਹੋਵਹਿ = ਹੁੰਦਾ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰ ਰਹੇ ਹਨ ਕਿ ਇਸ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਬਚਨਿ = ਉਪਦੇਸ਼ ਦੁਆਰਾ ਅਸੀਂ **ਵਾ:** ਅਨੰਤ ਸਿੱਖਾਂ ਨੇ ਹਰਿ = ਪਰਮਾਤਮਾ ਦੀ ਭਗਤਿ = ਭਗਤੀ ਲਹੀ = ਪ੍ਰਾਪਤ ਕੀਤੀ।

## ਮਿਲਿ ਆਏ ਨਗਰ ਮਹਾ ਜਨਾ; ਗੁਰ ਸਤਿਗੁਰ ਓਟ ਗਹੀ ॥੬॥੪॥੧੦॥

ਇਸ ਪ੍ਰਕਾਰ ਜਦੋਂ ਗੁਰੂ ਜੀ ਕਨਖਲ ਪਹੁੰਚੇ, ਤਦੋਂ ਉਥੇ ਜੁਆਲਾਪੁਰ ਆਦਿ ਨਗਰ ਦੇ ਮਹਾ = ਸ੍ਰੇਸ਼ਟ ਮਹਾਤਮਾ ਜਨ ਮਿਲ ਕਰਕੇ ਆਏ, ਉਨ੍ਹਾਂ ਸਾਰਿਆਂ ਨੇ ਗੁਰ = ਪੂਜਨੀਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਓਟ = ਟੇਕ ਗ੍ਰਹਿਣ ਕੀਤੀ॥੬॥੪॥੧੦॥

## ਤੁਖਾਰੀ ਛੰਤ ਮਹਲਾ ੫ ੧ਓ ਸਤਿਗੁਰ ਪ੍ਰਸਾਦਿ॥

ਤੁਖਾਰੀ ਰਾਗੁ ਦੇ ਅੰਦਰ ਪੰਜਵੇਂ ਪਾਤਸ਼ਾਹ ਛੰਤ = ਜਸ ਰੂਪ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਘੋਲਿ ਘੁਮਾਈ ਲਾਲਨਾ; ਗੁਰਿ ਮਨੁ ਦੀਨਾ॥

ਹੇ ਲਾਲਨਾ = ਪਿਆਰੇ ਗੁਰੂ ਰਾਮਦਾਸ ਜੀ **ਵਾ:** ਪਿਆਰੇ ਪ੍ਰਭੂ! ਮੈਂ ਤੇਰੇ ਤੋਂ ਘੋਲਿ ਘੁਲਾਈ = ਵਾਰਨੇ ਫੇਰਨੇ ਜਾਂਦਾ ਹਾਂ ਅਤੇ ਗੁਰਾਂ ਨੂੰ **ਵਾ:** ਗੁਰੂ ਦੇ ਰਾਹੀਂ ਤੈਨੂੰ ਆਪਣਾ ਮਨ ਦੀਨਾ = ਦੇਣਾ ਕਰਦਾ ਹਾਂ।

## ਸੁਣਿ ਸਬਦੁ ਤੁਮਾਰਾ; ਮੇਰਾ ਮਨੁ ਭੀਨਾ॥

ਹੇ ਪਿਆਰੇ ਸਤਿਗੁਰੂ ਜੀ! ਤੁਮਾਰਾ = ਤੁਹਾਡਾ ਸਬਦੁ = ਉਪਦੇਸ਼ ਸੁਣ ਕੇ **ਵਾ:** ਹੇ ਪ੍ਰਭੂ! ਤੇਰੀ ਪ੍ਰਾਪਤੀ ਵਾਲਾ ਗੁਰਾਂ ਦਾ ਸ਼ਬਦ ਸੁਣ ਕੇ ਮੇਰਾ ਮਨ ਤੇਰੇ ਪ੍ਰੇਮ ਵਿਚ ਭੀਨਾ = ਭਿੱਜ ਗਿਆ ਹੈ।

## ਇਹੁ ਮਨੁ ਭੀਨਾ, ਜਿਉ ਜਲ ਮੀਨਾ; ਲਾਗਾ ਰੰਗੁ ਮੁਰਾਰਾ ॥

ਮੇਰਾ ਇਹ ਮਨ ਤੇਰੇ ਪ੍ਰੇਮ ਵਿਚ ਇਸ ਤਰ੍ਹਾਂ ਭੀਨਾ = ਭਿੱਜ ਗਿਆ ਹੈ, ਜਿਉ = ਜਿਵੇਂ ਜਲ = ਪਾਣੀ ਵਿਚ ਮੀਨਾ = ਮੱਛਲੀ ਭਿੱਜੀ ਰਹਿੰਦੀ ਹੈ, ਹੇ ਮੁਰਾਰਾ = ਮੁਰ ਦੈਂਤ ਨੂੰ ਮਾਰਨ ਵਾਲੇ ਪ੍ਰਭੂ ! ਮੈਨੂੰ ਤੇਰਾ ਅਤਿਅੰਤ ਰੰਗੁ = ਪ੍ਰੇਮ ਲਾਗਾ = ਲੱਗ ਰਿਹਾ ਹੈ।

## ਕੀਮਤਿ ਕਹੀ ਨ ਜਾਈ ਠਾਕੁਰ; ਤੇਰਾ ਮਹਲੁ ਅਪਾਰਾ ॥

ਹੇ ਠਾਕੁਰ = ਸੁਆਮੀ ਪ੍ਰਭੂ ! ਤੇਰੇ ਗੁਣਾਂ ਦੀ ਕੀਮਤ ਕਹੀ = ਆਖੀ ਨਹੀਂ ਜਾ ਸਕਦੀ, ਤੇਰਾ ਮਹਲੁ = ਸਰੂਪ ਅਪਾਰਾ = ਪਾਰਾਵਾਰ ਤੋਂ ਰਹਿਤ ਹੈ **ਵਾ:** ਤੇਰਾ ਸੰਗਤ, ਸੱਤਾ, ਤੁਰੀਆ ਪਦ ਰੂਪੀ ਮਹੱਲ ਪਾਰਾਵਾਰ ਤੋਂ ਰਹਿਤ ਹੈ।

## ਸਗਲ ਗੁਣਾ ਕੇ ਦਾਤੇ ਸੁਆਮੀ; ਬਿਨਉ ਸੁਨਹੁ ਇਕ ਦੀਨਾ ॥

ਹੇ ਸਗਲ = ਸਾਰੇ ਗੁਣਾਂ ਕੇ = ਦੇ ਦਾਤੇ = ਦੇਣ ਵਾਲੇ ਸੁਆਮੀ = ਮਾਲਕ ਪ੍ਰਭੂ ! ਮੇਰੀ ਦੀਨਾ = ਗ਼ਰੀਬ ਦੀ ਇਕ ਬਿਨਉ = ਬੇਨਤੀ ਸੁਨਹੁ = ਸੁਣਨਾ ਕਰੋ।

## ਦੇਹੁ ਦਰਸੁ ਨਾਨਕ ਬਲਿਹਾਰੀ; ਜੀਅੜਾ ਬਲਿ ਬਲਿ ਕੀਨਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੁਸੀਂ ਮੈਨੂੰ ਆਪਣਾ ਦਰਸੁ = ਦਰਸ਼ਨ ਦੇਹੁ = ਦੇਣਾ ਕਰੋ, ਮੈਂ ਤੁਹਾਡੇ ਤੋਂ ਤਨ ਕਰਕੇ ਬਲਿਹਾਰੀ = ਕੁਰਬਾਨ ਜਾਂਦਾ ਹਾਂ ਅਤੇ ਆਪਣਾ ਜੀਅੜਾ = ਹਿਰਦਾ ਵੀ ਬਲਿ ਬਲਿ = ਬਲਿਹਾਰ ਕੁਰਬਾਨ ਕੀਨਾ = ਕੀਤਾ ਹੈ **ਵਾ:** ਹੇ ਬਲਿ = ਪ੍ਰਕਾਸ਼ ਸਰੂਪ ਪ੍ਰਭੂ ! ਮੈਂ ਆਪਣਾ ਜੀਅੜਾ = ਹਿਰਦਾ ਬਲਿ = ਬਲਿਹਾਰ ਕੀਨਾ = ਕੀਤਾ ਹੈ ॥੧॥

## ਇਹੁ ਤਨੁ ਮਨੁ ਤੇਰਾ; ਸਭਿ ਗੁਣ ਤੇਰੇ ॥

ਹੇ ਪ੍ਰਭੂ ! ਮੇਰਾ ਇਹ ਤਨੁ = ਸਰੀਰ ਤੇ ਮਨ ਤੇਰਾ ਹੀ ਦਿੱਤਾ ਹੋਇਆ ਹੈ ਅਤੇ ਸਭਿ = ਸਾਰੇ ਗੁਣ ਵੀ ਤੇਰੇ ਹੀ ਬਖ਼ਸ਼ਿਸ਼ ਕੀਤੇ ਹੋਏ ਹਨ।

## ਖੰਨੀਐ ਵੰਞਾ; ਦਰਸਨ ਤੇਰੇ ॥

ਮੈਂ ਤੇਰੇ ਦਰਸਨ = ਦੀਦਾਰਾਂ ਤੋਂ ਖੰਨੀਐ = ਟੁਕੜੇ ਟੁਕੜੇ ਹੋ ਕੇ ਕੁਰਬਾਨ ਵੰਞਾ = ਜਾਂਦਾ ਹਾਂ।

## ਦਰਸਨ ਤੇਰੇ, ਸੁਣਿ ਪ੍ਰਭ ਮੇਰੇ; ਨਿਮਖ ਦ੍ਰਿਸਟਿ ਪੇਖਿ ਜੀਵਾ ॥

ਹੇ ਮੇਰੇ ਪ੍ਰਭ = ਪਰਮਾਤਮਾ ! ਤੂੰ ਮੇਰੀ ਬੇਨਤੀ ਸੁਣਿ = ਸ੍ਰਵਨ ਕਰ, ਮੈਂ ਤੇਰੇ ਦਰਸ਼ਨਾਂ ਤੋਂ ਬਲਿਹਾਰ ਜਾਂਦਾ ਹਾਂ, ਤੂੰ ਇਕ ਨਿਮਖ = ਅੱਖ ਦੇ ਝਮਕਨ ਜਿਤਨੇ ਸਮੇਂ ਲਈ ਕ੍ਰਿਪਾ ਦ੍ਰਿਸਟਿ = ਦ੍ਰਿਸ਼ਟੀ ਨਾਲ ਪੇਖਿ = ਵੇਖਣਾ ਕਰ, ਤਾਂ ਹੀ ਮੇਰਾ ਜੀਵਾ = ਜਿਉਣਾ ਹੋਵੇਗਾ।

## ਅੰਮ੍ਰਿਤ ਨਾਮੁ ਸੁਨੀਜੈ ਤੇਰਾ; ਕਿਰਪਾ ਕਰਹਿ ਤ ਪੀਵਾ ॥

ਹੇ ਪ੍ਰਭੂ ! ਤੇਰਾ ਅੰਮ੍ਰਿਤ ਰੂਪ ਨਾਮ ਹੀ ਸੁਨੀਜੈ = ਸੁਣੀਦਾ ਹੈ, ਜੇਕਰ ਤੂੰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਹਿ = ਕਰ ਦੇਵੇਂ, ਤ = ਤਦੋਂ ਹੀ ਤੇਰਾ ਨਾਮ ਅੰਮ੍ਰਿਤ ਪੀਵਾ = ਪੀਣਾ ਕਰਾਂ।

## ਆਸ ਪਿਆਸੀ ਪਿਰ ਕੈ ਤਾਈ; ਜਿਉ ਚਾਤ੍ਰਿਕੁ ਬੂੰਦੇਰੇ ॥

ਹੇ ਪਿਰ = ਪਿਰੀ ਪਰਮਾਤਮਾ ! ਆਪ ਜੀ ਦੀ ਪ੍ਰਾਪਤੀ ਕੈ = ਦੇ ਤਾਈ = ਵਾਸਤੇ ਇਸ ਤਰ੍ਹਾਂ ਦਰਸ਼ਨਾਂ ਦੀ ਆਸਾ ਦੀ ਪਿਆਸੀ = ਤਿਹਾਈ ਹਾਂ, ਜਿਉ = ਜਿਵੇਂ ਚਾਤ੍ਰਿਕੁ = ਬਬੀਹਾ ਸਵਾਂਤੀ ਬੂੰਦੇਰੇ = ਬੂੰਦ ਦਾ ਪਿਆਸਾ ਹੁੰਦਾ ਹੈ।

## ਕਹੁ ਨਾਨਕ ਜੀਅੜਾ ਬਲਿਹਾਰੀ; ਦੇਹੁ ਦਰਸੁ ਪ੍ਰਭ ਮੇਰੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੇਰੇ ਤੋਂ ਆਪਣਾ ਜੀਅੜਾ = ਹਿਰਦਾ, ਜ਼ਿੰਦਗੀ ਬਲਿਹਾਰੀ = ਕੁਰਬਾਨ ਕਰਦਾ ਹਾਂ, ਹੇ ਮੇਰੇ ਪ੍ਰਭ = ਪਰਮਾਤਮਾ ! ਮੈਨੂੰ ਤੂੰ ਆਪਣਾ ਦਰਸੁ = ਦਰਸ਼ਨ ਦੇਹੁ = ਦੇਣਾ ਕਰ ॥੨॥

## ਤੂ ਸਾਚਾ ਸਾਹਿਬੁ; ਸਾਹੁ ਅਮਿਤਾ ॥

ਹੇ ਪ੍ਰਭੂ ! ਤੂੰ ਸਾਚਾ = ਸੱਚਾ (ਤ੍ਰੈਕਾਲ ਅਬਾਧ ਰੂਪ) ਸਾਹਿਬੁ = ਮਾਲਕ ਹੈਂ ਅਤੇ ਅਮਿਤਾ = ਮਿਣਤੀ ਤੋਂ ਰਹਿਤ ਬੇਅੰਤ ਸਾਹੁ = ਪਾਤਸ਼ਾਹ ਹੈਂ।

## ਤੂ ਪ੍ਰੀਤਮੁ ਪਿਆਰਾ; ਪ੍ਰਾਨ ਹਿਤ ਚਿਤਾ ॥

ਹੇ ਪ੍ਰਭੂ ! ਤੂੰ ਮੇਰੇ ਤਨ ਦਾ ਪ੍ਰੀਤਮੁ = ਪਿਆਰਾ ਹੈਂ, ਬਾਣੀ ਦਾ ਵੀ ਪਿਆਰਾ ਹੈਂ, ਪ੍ਰਾਨ = ਸੁਆਸਾਂ ਤੇ ਚਿਤਾ = ਮਨ ਦਾ ਵੀ ਹਿਤ = ਹਿਤੂ, ਪ੍ਰੇਮੀ ਹੈਂ।

## ਪ੍ਰਾਨ ਸੁਖਦਾਤਾ, ਗੁਰਮੁਖਿ ਜਾਤਾ; ਸਗਲ ਰੰਗ ਬਨਿ ਆਏ ॥

ਹੇ ਪ੍ਰਭੂ ! ਤੂੰ ਪ੍ਰਾਨ = ਸੁਆਸ ਦੇਣ ਵਾਲਾ ਹੈਂ, ਸੁਖਦਾਤਾ = ਸੁਖ ਦੇਣ ਵਾਲਾ ਹੈਂ, ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਤੇਰੇ ਸਰੂਪ ਨੂੰ ਜਾਤਾ = ਜਾਨਣਾ ਕੀਤਾ ਹੈ, ਉਨ੍ਹਾਂ ਗੁਰਮੁਖਾਂ ਨੂੰ ਸਗਲ = ਸਾਰੇ ਰੰਗ = ਅਨੰਦ ਬਨਿ = ਬਣ, ਫਬ ਆਏ = ਆਉਂਦੇ ਹਨ।

## ਸੋਈ ਕਰਮੁ ਕਮਾਵੈ ਪ੍ਰਾਣੀ; ਜੇਹਾ ਤੂ ਫੁਰਮਾਏ ॥

ਹੇ ਪ੍ਰਭੂ ! ਜੇਹਾ = ਜਿਹੋ ਜਿਹਾ ਤੂੰ ਹੁਕਮ ਫੁਰਮਾਏ = ਫ਼ੁਰਮਾਉਣਾ ਕਰਦਾ ਹੈਂ, ਪ੍ਰਾਣੀ = ਪ੍ਰਾਣਾਧਾਰੀ ਜੀਵ ਸੋਈ = ਉਹੋ ਜਿਹੇ ਹੀ ਕਰਮਾਂ ਨੂੰ ਕਮਾਵੈ = ਕਮਾਉਣਾ ਕਰਦੇ ਹਨ।

## ਜਾ ਕਉ ਕ੍ਰਿਪਾ ਕਰੀ ਜਗਦੀਸੁਰਿ; ਤਿਨਿ ਸਾਧਸੰਗਿ ਮਨੁ ਜਿਤਾ ॥

ਹੇ ਜਗਦੀਸੁਰਿ = ਜਗਤ ਦੇ ਮਾਲਕ ਪ੍ਰਭੂ ! ਆਪ ਜੀ ਨੇ ਜਾ = ਜਿਸ ਮਨੁੱਖ ਕਉ = ਉੱਤੇ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੀ = ਕੀਤੀ ਹੈ, ਤਿਨਿ = ਉਸ ਨੇ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਦੁਆਰਾ ਆਪਣੇ ਮਨ ਨੂੰ ਜਿਤਾ = ਜਿੱਤਣਾ ਕੀਤਾ ਹੈ।

## ਕਹੁ ਨਾਨਕ ਜੀਅੜਾ ਬਲਿਹਾਰੀ; ਜੀਉ ਪਿੰਡੁ ਤਉ ਦਿਤਾ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਤੇਰੇ ਤੋਂ ਆਪਣੇ ਜੀਅੜਾ = ਹਿਰਦੇ ਕਰਕੇ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਮੈਨੂੰ ਜੀਉ = ਜ਼ਿੰਦਗੀ ਤੇ ਪਿੰਡੁ = ਸਰੀਰ ਤਉ = ਤੂੰ ਹੀ ਦਿਤਾ = ਦੇਣਾ ਕੀਤਾ ਹੈ ॥੩॥

## ਨਿਰਗੁਣੁ ਰਾਖਿ ਲੀਆ; ਸੰਤਨ ਕਾ ਸਦਕਾ ॥

ਹੇ ਪ੍ਰਭੂ ! ਸੰਤਨ = ਸ਼ਾਂਤ ਚਿਤ ਮਹਾਤਮਾ ਜਨਾਂ ਕਾ = ਦਾ ਸਦਕਾ ਤੂੰ ਮੈਨੂੰ ਨਿਰਗੁਣੁ = ਗੁਣ ਹੀਨ ਨੂੰ ਆਪ ਦੀ ਸ਼ਰਨ ਵਿਚ ਰਾਖਿ = ਰੱਖ ਲੀਆ = ਲੈਣਾ ਕੀਤਾ ਹੈ।

## ਸਤਿਗੁਰਿ ਢਾਕਿ ਲੀਆ; ਮੋਹਿ ਪਾਪੀ ਪੜਦਾ ॥

ਮੋਹਿ = ਮੇਰੇ ਪਾਪੀ = ਗੁਨਾਹੀ ਦਾ ਔਗੁਣਾਂ ਰੂਪ ਪੜਦਾ ਸਤਿਗੁਰਾਂ ਨੇ **ਵਾ:** ਸਤਿਗੁਰਾਂ ਦੁਆਰਾ ਤੂੰ ਢਾਕਿ = ਢੱਕ ਲੀਆ = ਲੈਣਾ ਕੀਤਾ ਹੈ।

## ਢਾਕਨਹਾਰੇ ਪ੍ਰਭੂ ਹਮਾਰੇ; ਜੀਅ ਪ੍ਰਾਨ ਸੁਖਦਾਤੇ ॥

ਹੇ ਹਮਾਰੇ = ਮੇਰੇ ਪ੍ਰਭੂ = ਪਰਮਾਤਮਾ ! ਤੂੰ ਮੇਰੇ ਪੜਦੇ ਢਾਕਨਹਾਰੇ = ਢੱਕਣ ਵਾਲਾ ਹੈਂ, ਜੀਅ = ਹਿਰਦੇ, ਪ੍ਰਾਨ = ਸੁਆਸਾਂ ਤੇ ਸੁਖਦਾਤੇ = ਸੁਖਾਂ ਦਾ ਦਾਤਾ ਹੈਂ।

## ਅਬਿਨਾਸੀ ਅਬਿਗਤ ਸੁਆਮੀ; ਪੂਰਨ ਪੁਰਖ ਬਿਧਾਤੇ ॥

ਹੇ ਸੁਆਮੀ = ਮਾਲਕ ਪ੍ਰਭੂ ! ਤੁਸੀਂ ਅਬਿਨਾਸੀ = ਨਾਸ਼ ਤੋਂ ਰਹਿਤ ਹੋ, ਅਬਿਗਤ = ਵਿਅਕਤੀਗਤ ਤੋਂ ਰਹਿਤ, ਗਿਆਨ, ਪ੍ਰਾਪਤ ਸਰੂਪ ਹੋ, ਸਭ ਥਾਵਾਂ ਵਿਚ ਪੂਰਨ = ਵਿਆਪਕ ਹੋ, ਪੁਰਖ = ਪੁਰਖਾਰਥ ਦੇਣ ਵਾਲੇ ਹੋ ਅਤੇ ਕਰਮਾਂ ਅਨੁਸਾਰ ਬਿਧਾਤੇ = ਫਲ ਪ੍ਰਦਾਤੇ ਹੋ।

## ਉਸਤਤਿ ਕਹਨੁ ਨ ਜਾਇ ਤੁਮਾਰੀ; ਕਉਣੁ ਕਹੈ ਤੂ ਕਦ ਕਾ ॥

ਹੇ ਪ੍ਰਭੂ ! ਤੁਮਾਰੀ = ਤੇਰੀ ਉਸਤਤਿ = ਵਡਿਆਈ ਕਹਨੁ = ਆਖੀ ਨਹੀਂ ਜਾਇ = ਜਾ ਸਕਦੀ, ਕਉਣੁ = ਕਿਹੜਾ ਕਹੈ = ਆਖ ਸਕਦਾ ਹੈ ਕਿ ਤੂੰ ਕਦ = ਕਦੋਂ ਕਾ = ਦਾ ਹੈਂ, ਭਾਵ ਤੇਰਾ ਆਦਿ ਅੰਤ ਕੋਈ ਨਹੀਂ ਜਾਣ ਸਕਦਾ।

## ਨਾਨਕ ਦਾਸੁ ਤਾ ਕੈ ਬਲਿਹਾਰੀ; ਮਿਲੈ ਨਾਮੁ ਹਰਿ ਨਿਮਕਾ ॥੪॥੧॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਾਸੁ = ਦਾਸਾ-ਭਾਵ ਧਾਰ ਕੇ ਤਾ = ਤਿਸ ਪ੍ਰਭੂ ਕੈ = ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ ਅਤੇ ਬੇਨਤੀ ਕਰਦੇ ਹਾਂ ਕਿ ਹੇ ਹਰਿ = ਹਰੀ ! ਸਾਨੂੰ ਇਕ ਨਿਮਕਾ = ਨਿਮਖ ਮਾਤ੍ਰ ਆਪ ਜੀ ਦਾ ਨਾਮ ਮਿਲੈ = ਪ੍ਰਾਪਤ ਹੋਵੇ **ਵਾ:** ਤੇਰਾ ਨਾਮ ਵੀ ਤੇ ਨਿਮਕਾ = ਨਿੰਮ੍ਰਤਾ ਵੀ ਮਿਲੇ **ਵਾ:** ਨਿਮਕਾ = ਨਮਕ ਦੀ ਨਿਆਈਂ ਸਲੂਣਾ ਰਸਦਾਇਕ ਨਾਮ ਪ੍ਰਾਪਤ ਹੋਵੇ ਭਾਵ ਜਿਵੇਂ ਰਸੋਈ ਵਿਚ ਹੋਰ ਅਨੇਕਾਂ ਪਦਾਰਥ ਪਏ ਹੋਣ ਪਰ ਲੂਣ ਦੇ ਨਾਲ ਹੀ ਸਬਜ਼ੀ ਸਵਾਦਿਸ਼ਟ ਬਣਦੀ ਹੈ, ਇਸੇ ਪ੍ਰਕਾਰ ਹੋਰ ਅਨੇਕਾਂ ਸਾਧਨ ਬਾਕੀ ਪਦਾਰਥਾਂ ਦੀ ਨਿਆਈਂ ਹਨ। ਨਮਕ ਰੂਪੀ ਨਾਮ ਦੇ ਮਿਲਣ ਨਾਲ ਉਹ ਸਾਰੇ ਸਾਧਨ ਵੀ ਰਸਦਾਇਕ ਹੋ ਜਾਂਦੇ ਹਨ॥੪॥੧॥੧੧॥

[ਰਾਗੁ ਤੁਖਾਰੀ ਸਮਾਪਤੰ]